# ਜਨਮ ਸਾਖੀ ਪਰੰਪਰਾ
## ਇਤਿਹਾਸਕ ਦ੍ਰਿਸ਼ਟੀਕੋਣ ਤੋਂ

ਕਿਰਪਾਲ ਸਿੰਘ






ਪਬਲੀਕੇਸ਼ਨ ਬਿਊਰੋ
ਪੰਜਾਬੀ ਯੂਨੀਵਰਸਿਟੀ, ਪਟਿਆਲਾ

# ਜਨਮ ਸਾਖੀ ਪਰੰਪਰਾ

## ਇਤਿਹਾਸਕ ਦ੍ਰਿਸ਼ਟੀਕੋਣ ਤੋਂ

ਕਿਰਪਾਲ ਸਿੰਘ
ਪੀ.ਐਚ.ਡੀ.




ਪਬਲੀਕੇਸ਼ਨ ਬਿਊਰੋ
ਪੰਜਾਬੀ ਯੂਨੀਵਰਸਿਟੀ, ਪਟਿਆਲਾ

**JANAM SAKHI PARAMPARA :**
**ITIHASIK DRISTIKON TON** *(Punjabi)*
*by*
**KIRPAL SINGH**

ISBN 81–302-0188-7

2009
ਕਾਪੀਆਂ : 1100
ਕੀਮਤ : 300/-

Laser Type Setting : Rahul Computers, Patiala. Ph.: 0175-5008675

ਡਾ.ਐਸ.ਐਸ. ਖਹਿਰਾ, ਰਜਿਸਟਰਾਰ, ਪੰਜਾਬੀ ਯੂਨੀਵਰਸਿਟੀ, ਪਟਿਆਲਾ ਦੁਆਰਾ ਪ੍ਰਕਾਸ਼ਿਤ
ਕੀਤੀ ਅਤੇ ਅਲਟ੍ਰੈਕਸ ਪ੍ਰਿੰਟ ਇੰਡਸਟਰੀ, ਪਟਿਆਲਾ ਵਿਖੇ ਛਪੀ ।

### ਦੋਹਰਾ

ਤਿਨ ਬੇਦੀਅਨ ਕੇ ਕੁਲ ਬਿਖੇ ਪ੍ਰਗਟੇ ਨਾਨਕ ਰਾਇ।
ਸਭ ਸਿੱਖਨ ਕੋ ਸੁਖ ਦਏ ਜੱਹ ਤੱਹ ਭਏ ਸਹਾਇ।

### ਚੌਪਈ

ਤਿਨ ਇਹ ਕਲ ਮੋ ਧਰਮੁ ਚਲਾਯੋ
ਸਭ ਸਾਧਨ ਕੋ ਰਾਹੁ ਬਤਾਯੋ
ਜੋ ਤਾਕੇ ਮਾਰਗ ਮਹਿ ਆਏ
ਤੇ ਕਬਹੂੰ ਨਹੀਂ ਪਾਪ ਸੰਤਾਏ
ਜੋ ਜੋ ਪੰਥ ਭਵਨ ਕੇ ਪਰੇ
ਪਾਪ [illegible]ਾਪ ਤਿਨ ਕੇ ਪ੍ਰਭ ਹਰੇ
ਦੂਖ ਭੂਖ ਕਬਹੂੰ ਨ ਸੰਤਾਏ
ਕਾਲ ਜਾਲ ਕੇ ਬੀਚ ਨ ਆਏ

ਗੁਰੂ ਗੋਬਿੰਦ ਸਿੰਘ (ਬਚਿੱਤਰ ਨਾਟਕ ਵਿਚੋਂ)

# ਮੁੱਖਬੰਧ

ਸਾਲ 1966 ਸੰਸਾਰ ਅਤੇ ਵਿਸ਼ੇਸ਼ ਕਰਕੇ ਸਿੱਖ ਜਗਤ ਵਿਚ ਬਹੁਤ ਅਹਿਮ ਅਤੇ ਮਹੱਤਵਪੂਰਨ ਵਰ੍ਹਾ ਸੀ ਕਿਉਂਕਿ ਇਸ ਸਾਲ ਗੁਰੂ ਗੋਬਿੰਦ ਸਿੰਘ ਜੀ ਦੀ 300 ਸਾਲਾ ਜਨਮ ਸ਼ਤਾਬਦੀ ਸਮੁੱਚੇ ਸਿੱਖ ਜਗਤ ਵਲੋਂ ਬੜੀ ਸ਼ਰਧਾ, ਲਗਨ, ਧੂਮਧਾਮ ਅਤੇ ਦ੍ਰਿੜ ਭਾਵਨਾ ਨਾਲ ਮਨਾਈ ਗਈ ਸੀ। ਇਸ ਸਮੇਂ ਗੁਰਬਾਣੀ ਦੇ ਸੰਦੇਸ਼ ਨੂੰ ਲੋਕਾਈ ਤੱਕ ਪਹੁੰਚਾਉਣ ਲਈ ਵੱਖ-ਵੱਖ ਯੋਜਨਾਵਾਂ ਜਿਵੇਂ ਸੈਮੀਨਾਰ ਆਯੋਜਿਤ ਕਰਨੇ, ਕਾਨਫਰੰਸਿਜ਼ ਕਰਨੀਆਂ ਅਤੇ ਗੁਰੂ ਸਾਹਿਬਾਨ ਦੇ ਜੀਵਨ ਨਾਲ ਸੰਬੰਧਿਤ ਸਮੱਗਰੀ ਨੂੰ ਪੁਣਛਾਣ ਅਤੇ ਪੜਚੋਲ ਉਪਰੰਤ ਛਾਪਣ ਦੇ ਉਪਰਾਲੇ ਕਰਨ ਆਦਿ ਦੇ ਜਤਨ ਕੀਤੇ ਗਏ ਸਨ।

ਇਸੇ ਯੋਜਨਾ ਅਧੀਨ ਗੁਰੂ ਨਾਨਕ ਦੇਵ ਜੀ ਦੇ ਜੀਵਨ ਨਾਲ ਸੰਬੰਧਿਤ ਜਨਮਸਾਖੀਆਂ ਨੂੰ ਜਨਮਸਾਖੀ ਪਰੰਪਰਾ ਤਹਿਤ ਇਕੱਠਾ ਛਾਪਣ ਦਾ ਫ਼ੈਸਲਾ ਕੀਤਾ ਗਿਆ ਅਤੇ ਇਸ ਮਹੱਤਵਪੂਰਣ ਕਾਰਜ ਨੂੰ ਨੇਪਰੇ ਚਾੜ੍ਹਨ ਦਾ ਕੰਮ ਸੁਪ੍ਰਸਿੱਧ ਪ੍ਰੋੜ੍ਹ ਇਤਿਹਾਸਕਾਰ ਡਾ. ਕਿਰਪਾਲ ਸਿੰਘ ਜੀ ਨੂੰ ਸੌਂਪਿਆ ਗਿਆ ਸੀ। ਇਹ ਪੁਸਤਕ ਪਹਿਲੀ ਵਾਰ 1969 ਨੂੰ ਪੰਜਾਬੀ ਯੂਨੀਵਰਸਿਟੀ ਵਲੋਂ ਛਾਪ ਦਿੱਤੀ ਗਈ ਸੀ। ਇਤਨੇ ਲੰਬੇ ਅਰਸੇ ਵਿਚ ਇਸ ਪੁਸਤਕ ਦੀ ਮੰਗ ਵਧ ਜਾਣ ਕਰਕੇ ਇਸ ਦੀਆਂ ਕਾਪੀਆਂ ਪਬਲੀਕੇਸ਼ਨ ਬਿਊਰੋ ਵਿਚੋਂ ਖ਼ਤਮ ਹੋ ਗਈਆਂ ਹਨ। ਇਸ ਲਈ ਪਾਠਕਾਂ ਦੀ ਮੰਗ ਨੂੰ ਧਿਆਨ ਵਿਚ ਰਖਦਿਆਂ ਇਸ ਨੂੰ ਦੁਬਾਰਾ ਛਾਪਣ ਦੀ ਲੋੜ ਮਹਿਸੂਸ ਕੀਤੀ ਗਈ ਹੈ।

ਜਨਮਸਾਖੀ ਉਪਲਬਧ ਸਾਹਿਤ ਬਹੁਤ ਹੀ ਮਹੱਤਵਪੂਰਨ ਦਸਤਾਵੇਜ਼ ਹਨ ਜੋ ਧਾਰਮਿਕ ਪੱਖ ਤੋਂ ਗੁਰੂ ਨਾਨਕ ਦੇਵ ਜੀ ਦੀ ਬਾਣੀ ਦੇ ਪਰਮਾਰਥ ਦਾ ਸਭ ਤੋਂ ਪੁਰਾਣਾ ਸਰੂਪ ਅਤੇ ਸਰੋਤ ਹਨ। ਇਤਿਹਾਸਕ ਪੱਖ ਤੋਂ ਇਹ ਗੁਰੂ ਨਾਨਕ ਦੇਵ ਦੇ ਜੀਵਨ ਨਾਲ ਸੰਬੰਧਿਤ ਰਵਾਇਤਾਂ ਦਾ ਸਮੁੱਚਾ ਰਵਾਇਤੀ ਸੰਗ੍ਰਹਿ ਹੈ। ਸਾਹਿਤਕ ਦ੍ਰਿਸ਼ਟੀਕੋਣ ਤੋਂ ਇਹ ਸਮਕਾਲੀ ਪੰਜਾਬੀ ਬੋਲੀ ਅਤੇ ਪੰਜਾਬੀ ਸਾਹਿਤ ਦਾ ਬਹੁਮੁੱਲਾ ਭੰਡਾਰ ਹਨ।

ਗੁਰੂ ਨਾਨਕ ਦੇਵ ਜੀ ਦੀਆਂ ਉਦਾਸੀਆਂ ਦੇ ਵੇਰਵੇ ਉਨ੍ਹਾਂ ਦੇ ਨੇੜੇ ਦੇ ਸਿੱਖਾਂ ਨੂੰ ਪਤਾ ਸਨ। ਲੇਕਿਨ ਸਮਾਂ ਲੰਘਣ ਨਾਲ ਇਹਨਾਂ ਸਾਖੀਆਂ ਵਿਚ ਪੀੜ੍ਹੀ ਦਰ ਪੀੜ੍ਹੀ ਬਾਹਰਲੇ ਤੱਥਾਂ ਦਾ ਰਲਾ ਹੁੰਦਾ ਰਿਹਾ ਹੈ ਜਿਵੇਂ ਪੌਰਾਣਕ ਗਥਾਵਾਂ, ਸੂਫੀ ਸੰਤਾਂ ਅਤੇ ਸਿਧਾਂ ਨਾਲ ਸੰਬੰਧਿਤ ਵਾਰਤਾਵਾਂ ਅਤੇ ਹੋਰ ਕਈ ਕਿਸਮ ਦੀਆਂ ਕਹਾਣੀਆਂ ਇਸ ਵਿਚ ਸ਼ਾਮਲ ਕਰ ਦਿੱਤੀਆਂ ਸਨ। ਇਸ ਲਈ ਇਹ ਜ਼ਰੂਰੀ ਸੀ ਕਿ ਇਨ੍ਹਾਂ ਨੂੰ ਇਕ ਸੰਤੁਲਿਤ ਦ੍ਰਿਸ਼ਟੀਕੋਣ ਤੋਂ ਪੁਣਛਾਣ ਅਤੇ ਪੜਚੋਲ ਉਪਰੰਤ ਇਤਿਹਾਸਕ ਵਿਸ਼ੇਸ਼ਤਾ ਸਥਾਪਤ ਕਰਨ ਲਈ ਤਿਆਰ ਕੀਤਾ ਜਾਵੇ।

ਡਾ. ਕਿਰਪਾਲ ਸਿੰਘ ਜੀ ਨੇ ਜਨਮਸਾਖੀ ਪਰੰਪਰਾ ਵਿਚ ਉਪਲਬਧ ਚਾਰੋਂ

ਜਨਮਸਾਖੀਆਂ; ਜਿਵੇਂ ਵਲਾਇਤ ਵਾਲੀ ਜਨਮਸਾਖੀ, ਮਿਹਰਬਾਨ ਵਾਲੀ ਜਨਮਸਾਖੀ, ਬਾਲੇ ਵਾਲੀ ਜਨਮਸਾਖੀ ਅਤੇ ਭਾਈ ਮਨੀ ਸਿੰਘ ਵਾਲੀ ਜਨਮਸਾਖੀ, ਦੇ ਇਤਿਹਾਸਕ ਤੱਥਾਂ ਨੂੰ ਉਜਾਗਰ ਕਰਕੇ ਇਤਿਹਾਸਕ ਰੂਪ ਦੇਣ ਦੀ ਭਰਪੂਰ ਕੋਸ਼ਿਸ਼ ਕੀਤੀ ਹੈ। ਇਨ੍ਹਾਂ ਜਨਮਸਾਖੀਆਂ ਵਿਚ ਜਿਥੇ ਕਿਤੇ ਆਪਸੀ ਵਿਰੋਧ ਜਾਪਿਆ ਹੈ ਉਥੇ ਫ਼ੁੱਟ ਨੋਟ ਦੇ ਕੇ ਉਸ ਤੱਥ ਨੂੰ ਪੂਰੀ ਤਰ੍ਹਾਂ ਪਰਖਿਆ ਅਤੇ ਪੜਚੋਲਿਆ ਗਿਆ ਹੈ। ਇਕ ਹੋਰ ਮਹੱਤਵਪੂਰਣ ਗੱਲ ਇਹ ਹੈ ਕਿ ਡਾ. ਕਿਰਪਾਲ ਸਿੰਘ ਨੇ ਬਾਲੇ ਵਾਲੀ ਜਨਮਸਾਖੀ ਦਾ ਮੂਲ ਪਾਠ 1658 ਈਸਵੀ ਦੀ ਲੱਭੀ ਹੱਥ ਲਿਖਤ ਤੋਂ ਲਿਆ ਹੈ ਜਿਸ ਦੀ ਫੋਟੋਕਾਪੀ ਪੰਜਾਬੀ ਯੂਨੀਵਰਸਿਟੀ ਪਾਸ ਹੈ।

ਇਸ ਪੁਸਤਕ ਦਾ ਮਹੱਤਵਪੂਰਣ ਯੋਗਦਾਨ ਇਹ ਹੈ ਕਿ ਇਸ ਵਿਚ ਵਿਦਵਾਨ ਕਰਤਾ ਨੇ ਗੁਰੂ ਨਾਨਕ ਦੇਵ ਜੀ ਨਾਲ ਸੰਬੰਧਿਤ ਸਫਰਾਂ ਅਤੇ ਰਸਤਿਆਂ ਦਾ ਨਿਰਣਾ ਕੀਤਾ ਹੈ। ਇਸ ਤੋਂ ਇਲਾਵਾ ਗੁਰੂ ਨਾਨਕ ਦੇਵ ਜੀ ਨਾਲ ਸੰਬੰਧਿਤ ਰਵਾਇਤਾਂ ਦੀ ਸੰਭਾਲ ਅਤੇ ਮੌਖਿਕ ਜਾਣਕਾਰੀ ਦੇ ਆਧਾਰ ਤੇ ਗੁਰੂ ਜੀ ਦੀ ਚਰਨ-ਛੋਹ ਪ੍ਰਾਪਤ ਥਾਵਾਂ ਤੇ ਬਣੇ ਇਤਿਹਾਸਕ ਗੁਰਦਵਾਰਿਆਂ ਦੀ ਭਾਲ ਕੀਤੀ ਹੈ, ਜਿਸ ਨਾਲ ਇਨ੍ਹਾਂ ਦੀ ਪ੍ਰਮਾਣਿਕਤਾ ਸਥਾਪਤ ਹੋ ਗਈ ਹੈ। ਇਸ ਭਾਲ ਵਿਚ ਡਾ. ਕਿਰਪਾਲ ਸਿੰਘ ਜੀ ਨੇ ਨਾਨਕ ਮੱਤੇ ਤੋਂ ਲੈ ਕੇ ਦੱਖਣ ਵੱਲ ਰਾਮੇਸ਼ਵਰਮ ਅਤੇ ਲੰਕਾ ਤੱਕ ਸਥਾਨਾਂ ਦੀ ਭਾਲ ਹਿਤ ਲੰਮੇ ਅਤੇ ਕਠਿਨ ਰਸਤਿਆਂ ਉਤੇ ਸਫਰ ਕੀਤਾ ਹੈ। ਸਾਖੀਆਂ ਵਿਚ ਮੁਹਈਆ ਕਈ ਗੁੰਝਲਾਂ ਦਾ ਹੱਲ ਕਰਨ ਦਾ ਉਚੇਚਾ ਜਤਨ ਕੀਤਾ ਹੈ ਜਿਸ ਦੀ ਸਪਸ਼ਟਤਾ ਲਈ ਸਥਾਨਕ ਪਰੰਪਰਾ ਅਤੇ ਇਤਿਹਾਸਕ ਸਰੋਤਾਂ ਦੀ ਵਰਤੋਂ ਕਰਕੇ ਇਸ ਬਹੁਮੁੱਲੇ ਖਜ਼ਾਨੇ ਨੂੰ ਇਤਿਹਾਸਕਤਾ ਪ੍ਰਦਾਨ ਕੀਤੀ ਹੈ। ਕਰਤਾ ਨੇ ਇਸ ਨੂੰ ਅਜੋਕੀ ਸਰਲ ਸੌਖੀ ਅਤੇ ਪ੍ਰਚੱਲਤ ਪੰਜਾਬੀ ਬੋਲੀ ਵਿਚ ਲਿਖਿਆ ਹੈ ਤਾਂ ਕਿ ਪਾਠਕ ਸਹਿਜੇ ਹੀ ਇਸ ਤੱਕ ਰਸਾਈ ਕਰ ਸਕੇ।

ਨਿਰਸੰਦੇਹ 'ਜਨਮਸਾਖੀ ਪਰੰਪਰਾ' ਇਕ ਬਹੁਤ ਮਹੱਤਵਪੂਰਨ ਅਤੇ ਉਪਯੋਗੀ ਰਚਨਾ ਹੈ। ਮੈਨੂੰ ਪੂਰਨ ਆਸ ਹੈ ਕਿ ਆਮ ਪਾਠਕ, ਵਿਦਿਆਰਥੀ ਅਤੇ ਵਿਦਵਾਨ ਇਸ ਨਵੀਂ ਪੇਸ਼ਕਾਰੀ ਦੀ ਪੁਨਰ ਛਪਾਈ ਤੋਂ ਪੂਰਨ ਅਤੇ ਭਰਪੂਰ ਲਾਭ ਪ੍ਰਾਪਤ ਕਰ ਸਕਣਗੇ।

ਪੰਜਾਬੀ ਯੂਨੀਵਰਸਿਟੀ
ਪਟਿਆਲਾ

**ਜਸਪਾਲ ਸਿੰਘ**
ਵਾਈਸ-ਚਾਂਸਲਰ

# ਵਿਸ਼ੇ-ਸੂਚੀ



## ਜਨਮ ਸਾਖੀ ਪਰੰਪਰਾ

## ਅੰਤਿਕਾ

# ਮੁੱਖਬੰਧ

1966 ਵਿਚ ਜਦੋਂ ਅਸੀਂ ਗੁਰੂ ਗੋਬਿੰਦ ਸਿੰਘ ਜੀ ਦੀ ਤਿੰਨ ਸੌ ਸਾਲਾ ਜਨਮ ਸ਼ਤਾਬਦੀ ਮਨਾਉਣ ਲਈ 1969 ਵਿਚ ਹੋਣ ਵਾਲੀਆਂ ਪ੍ਰਕਾਸ਼ਨਾਵਾਂ ਦੀਆਂ ਯੋਜਨਾਵਾਂ ਬਣਾਈਆਂ, ਇਨ੍ਹਾਂ ਵਿਚੋਂ ਜਨਮ ਸਾਖੀ ਯੋਜਨਾ ਪਰਮੁੱਖ ਸੀ। ਇਹ ਜਨਮ ਸਾਖੀ ਯੋਜਨਾ ਦਾ ਕੰਮ ਡਾਕਟਰ ਕਿਰਪਾਲ ਸਿੰਘ ਨੂੰ ਦਿੱਤਾ ਗਿਆ ਕਿਉਂਕਿ ਇਨ੍ਹਾਂ ਖ਼ਾਲਸਾ ਕਾਲਜ ਅੰਮ੍ਰਿਤਸਰ ਵਿਚ ਹਿਸਟਰੀ ਰੀਸਰਚ ਡੀਪਾਰਟਮੈਂਟ ਵਲੋਂ ਮਿਹਰਬਾਨ ਵਾਲੀ ਜਨਮ ਸਾਖੀ ਨੂੰ ਸੰਪਾਦਤ ਕੀਤਾ ਸੀ।

ਜਨਮ ਸਾਖੀਆਂ, ਇਤਿਹਾਸਕ ਪੱਖ ਤੋਂ ਗੁਰੂ ਨਾਨਕ ਦੇਵ ਜੀ ਦੇ ਜੀਵਨ ਦੀਆਂ ਰਵਾਇਤਾਂ ਦਾ ਸੰਗ੍ਰਹਿ, ਧਾਰਮਕ ਪੱਖ ਤੋਂ ਇਹ ਗੁਰੂ ਨਾਨਕ ਸਾਹਿਬ ਜੀ ਦੀ ਬਾਣੀ ਦੇ ਪਰਮਾਰਥਾਂ ਦਾ ਸਭ ਤੋਂ ਪੁਰਾਣਾ ਸਰੂਪ ਅਤੇ ਸਾਹਿਤਕ ਰੂਪ ਵਿਚ ਇਹ ਪੰਜਾਬੀ ਉਪ-ਭਾਸ਼ਾਵਾਂ ਤੇ ਪੰਜਾਬੀ ਸਾਹਿਤ ਦਾ ਅਮੁੱਲ ਭੰਡਾਰ ਹਨ। ਜਨਮ ਸਾਖੀ ਯੋਜਨਾ ਦਾ ਮਨੋਰਥ ਜਨਮ ਸਾਖੀਆਂ ਵਿਚੋਂ ਗੁਰੂ ਨਾਨਕ ਦੇਵ ਜੀ ਦੇ ਜੀਵਨ ਸੰਬੰਧੀ ਇਤਿਹਾਸਕ ਤੱਥਾਂ ਨੂੰ ਨਿਖੇੜਨਾ ਅਤੇ ਇਨ੍ਹਾਂ ਤੱਥਾਂ ਦੇ ਆਧਾਰ ਤੇ ਜਨਮ ਸਾਖੀ ਦਾ ਇਕ ਨਵਾਂ ਰੂਪ ਪੇਸ਼ ਕਰਨਾ ਸੀ।

ਗੁਰੂ ਨਾਨਕ ਸਾਹਿਬ ਜੀ ਦੀਆਂ ਉਦਾਸੀਆਂ (Missionary itineraries) ਦਾ ਹਾਲ ਉਨ੍ਹਾਂ ਦੇ ਨਿਕਟ ਵਰਤੀ ਸਿੱਖਾਂ ਨੂੰ ਪਤਾ ਸੀ। ਗੁਰੂ ਜੀ ਦੇ ਜੋਤੀ ਜੋਤ ਸਮਾਉਣ ਪਿਛੋਂ ਗੁਰੂ ਜੀ ਦੀਆਂ ਇਹਨਾਂ ਉਦਾਸੀਆਂ ਦੀਆਂ ਰਵਾਇਤਾਂ ਇਹਨਾਂ ਨਿਕਟ ਵਰਤੀ ਸਿੱਖਾਂ ਰਾਹੀਂ ਤੇ ਇਹਨਾਂ ਦੀ ਉਲਾਦ ਰਾਹੀਂ ਕਈ ਪੀੜ੍ਹੀਆਂ ਤਕ ਸੀਨਾ-ਬਸੀਨਾ ਚਲਦੀਆਂ ਰਹੀਆਂ ਅਤੇ ਇਹਨਾਂ ਵਿਚ ਕਈ ਬਾਹਰਲੇ ਤੱਥਾਂ ਦਾ ਸਮੇਂ ਸਿਰ ਰਲਾ ਹੁੰਦਾ ਰਿਹਾ। ਪੁਰਾਣਕ ਗਾਥਾਵਾਂ, ਸੂਫ਼ੀ ਸੰਤਾਂ ਅਤੇ ਗੋਰਖ-ਪੰਥੀਆਂ ਦੀਆਂ ਵਾਰਤਾਵਾਂ ਅਤੇ ਜਨਮ ਸਾਖੀ ਰਚਣ ਵਾਲਿਆਂ ਨੇ ਕੁਝ ਹੋਰ ਕਹਾਣੀਆਂ ਤੇ ਕਰਾਮਾਤਾਂ ਉਹਨਾਂ ਵਿਚ ਸਮਿੱਲਤ ਕਰ ਦਿੱਤੀਆਂ ਇਨ੍ਹਾਂ ਤੱਥਾਂ ਕਾਰਨ ਹੀ ਕਈ ਇਤਿਹਾਸਕਾਰਾਂ ਨੇ ਇਨ੍ਹਾਂ ਨੂੰ "ਨਾ-ਭਰੋਸੇਯੋਗ" ਲਿਖਣਾ ਅਰੰਭ ਦਿੱਤਾ ਹੈ।[1] ਇਸ ਲਈ ਇਹ ਜ਼ਰੂਰੀ ਸੀ ਕਿ ਇਤਿਹਾਸਕ ਵਿਸ਼ੇਸ਼ਤਾ ਦਰਸਾਉਣ ਲਈ ਜਨਮ ਸਾਖੀਆਂ ਵਿਚੋਂ, ਜਿੱਥੋਂ ਤਕ ਹੋ ਸਕਦਾ ਹੈ, ਵਿਗਿਆਨਕ ਤਰੀਕਿਆਂ ਰਾਹੀਂ ਇਕ ਭਰੋਸੇਯੋਗ ਪੁਸਤਕ ਤਿਆਰ ਕੀਤੀ ਜਾਵੇ।

ਜਨਮ ਸਾਖੀ ਪਰੰਪਰਾ ਦੇ ਚਾਰ ਮੁੱਖ ਸਰੂਪ ਹਨ (1) ਵਲਾਇਤ ਵਾਲੀ ਜਨਮ ਸਾਖੀ

---

1. ਵੇਖੋ ਡਬਲਯੂ. ਐਚ. ਮੈਕਲੋਡ ਦੀ ਪੁਸਤਕ "ਨਾਨਕ ਐਂਡ ਸਿੱਖ ਰਿਲਿਜ਼ਨ" ਭੂਮਿਕਾ ਪੰਨਾ 7

(2) ਮਿਹਰਬਾਨ ਵਾਲੀ ਜਨਮ ਸਾਖੀ (ਦੋਵੇਂ ਭਾਗ) (3) ਬਾਲੇ ਵਾਲੀ ਜਨਮ ਸਾਖੀ (4) ਭਾਈ ਮਨੀ ਸਿੰਘ ਵਾਲੀ ਜਨਮ ਸਾਖੀ। ਇਨ੍ਹਾਂ ਚੌਹਾਂ ਜਨਮ ਸਾਖੀਆਂ ਦੇ ਇਤਿਹਾਸਕ ਤੱਥਾਂ ਨੂੰ ਇਕ ਇਤਿਹਾਸਕ ਰੂਪ ਦੇਣ ਦੀ ਕੋਸ਼ਿਸ਼ ਕੀਤੀ ਗਈ ਸੀ। ਇਸ ਵਿਚ ਕਈ ਤਰੁੱਟੀਆਂ ਹੋਣਗੀਆਂ। ਪਰ ਇਹ ਇਕ, ਪਹਿਲੀ ਕੋਸ਼ਿਸ਼ ਹੈ, ਇਸ ਵਾਸਤੇ ਪਾਠਕ ਆਪਣੀ ਟੀਕਾ-ਟਿੱਪਣੀ ਖੁੱਲੇ ਦਿਲ ਨਾਲ ਕਰਤਾ ਨੂੰ ਭੇਜਣ ਤਾਂ ਜੋ ਦੂਜੀ ਐਡੀਸ਼ਨ ਵਿਚ ਉਹ ਨੁਕਸ ਦੂਰ ਹੋ ਜਾਣ। ਇਨ੍ਹਾਂ ਚੌਹਾਂ ਜਨਮ ਸਾਖੀਆਂ ਵਿਚੋਂ ਡਾ: ਕਿਰਪਾਲ ਸਿੰਘ ਨੇ ਇਤਿਹਾਸਕ ਤੱਥਾਂ ਵਾਲੇ ਮੂਲ ਪਾਠਾਂ ਨੂੰ ਸੰਖਿਪਤ ਰੂਪ ਵਿਚ ਜਨਮ ਸਾਖੀ ਦੀ ਅੰਤਿਕਾ ਵਿਚ ਦੇ ਦਿੱਤਾ ਹੈ। ਭਾਈ ਬਾਲੇ ਵਾਲੀ ਜਨਮ ਸਾਖੀ ਦਾ ਮੂਲ ਪਾਠ 1658 ਈਸਵੀ ਦੀ ਲੱਭੀ ਹੱਥ-ਲਿਖਤ ਤੋਂ ਲਿਆ ਗਿਆ ਹੈ ਜਿਸ ਦੀ ਫੋਟੋ ਕਾਪੀ ਪੰਜਾਬੀ ਯੂਨੀਵਰਸਿਟੀ ਨੇ ਪਰਾਪਤ ਕਰ ਲਈ ਹੈ ਤੇ ਜੋ ਹੁਣ ਤਕ ਮਿਲੀਆਂ ਭਾਈ ਬਾਲੇ ਦੀ ਜਨਮ-ਸਾਖੀ ਦੀਆਂ ਹੱਥ ਲਿਖਤਾਂ ਤੋਂ ਪੁਰਾਣੀ ਹੈ ਤੇ ਇਸ ਦਾ ਮੂਲ ਪਾਠ ਪਹਿਲੀ ਵਾਰ ਇਸ ਪੁਸਤਕ ਵਿਚ ਛਪ ਰਿਹਾ ਹੈ।

ਜਿਹੜਾ ਇਤਿਹਾਸਕ ਖਰੜਾ ਇਹਨਾਂ ਜਨਮ ਸਾਖੀਆਂ ਵਿਚੋਂ ਤਿਆਰ ਕੀਤਾ ਹੈ, ਉਸ ਦੀ ਹਰ ਇਕ ਸਾਖੀ ਨੂੰ ਚੌਹਾਂ ਸਾਖੀਆਂ ਦੀ ਕਸਵੱਟੀ ਤੇ ਪਰਖਿਆ ਗਿਆ ਹੈ ਅਤੇ ਤੁਲਨਾਤਮਕ ਅਧਿਐਨ ਕਰ ਕੇ ਸਿੱਟੇ ਕੱਢੇ ਹਨ। ਜਿੱਥੇ ਜਨਮ ਸਾਖੀਆਂ ਵਿਚ ਆਪਸੀ ਵਿਰੋਧ ਹੈ ਉੱਥੇ ਫ਼ੁਟ ਨੋਟ ਦੇ ਕੇ ਇਨ੍ਹਾਂ ਨੂੰ ਪੜਚੋਲਿਆ ਗਿਆ ਹੈ।

ਗੁਰੂ ਨਾਨਕ ਸਾਹਿਬ ਦੇ ਸਫ਼ਰਾਂ ਜਾਂ ਉਦਾਸੀਆਂ ਦਾ ਵਰਣਨ ਕਰਨ ਲੱਗਿਆਂ ਭੂਗੋਲਿਕ ਸਥਿਤੀ ਤੇ ਇਤਿਹਾਸਕ ਪੱਖ ਵਲ ਵਿਸ਼ੇਸ਼ ਧਿਆਨ ਦਿੱਤਾ ਗਿਆ ਹੈ। ਇਸ ਪੁਸਤਕ ਵਿਚ ਪਹਿਲੀ ਵਾਰੀ ਗੁਰੂ ਨਾਨਕ ਸਾਹਿਬ ਦੇ ਸਮੇਂ ਦੇ ਸਫ਼ਰ-ਸਾਧਨਾਂ, ਸੜਕਾਂ ਤੇ ਰਾਹਾਂ ਦਾ ਨਿਰਣਾ ਕੀਤਾ ਹੈ। ਗੁਰੂ ਨਾਨਕ ਸਾਹਿਬ ਸੰਬੰਧੀ ਰਵਾਇਤਾਂ ਤੇ ਇਤਿਹਾਸਕ ਗੁਰਦੁਆਰਿਆਂ ਦੀ ਭਾਲ ਲਈ ਅਤੇ ਜਨਮ ਸਾਖੀਆਂ ਵਿਚ ਦੱਸੀਆਂ ਰਵਾਇਤਾਂ ਦੀ ਪਰਖ ਪੜਚੋਲ ਲਈ ਪੰਜਾਬੀ ਯੂਨੀਵਰਸਿਟੀ ਨੇ ਡਾਕਟਰ ਕਿਰਪਾਲ ਸਿੰਘ ਨੂੰ ਉਚੇਚਾ ਲੰਕਾ ਅਤੇ ਦੱਖਣੀ ਭਾਰਤ ਭੇਜਿਆ। ਇਨ੍ਹਾਂ ਨੇ ਉੱਤਰ ਵਿਚ ਨਾਨਕ-ਮਤੇ ਤੋਂ ਲੈ ਕੇ ਦੱਖਣ ਵਿਚ ਰਾਮੇਸ਼ਵਰ ਅਤੇ ਲੰਕਾ ਤਕ ਗੁਰੂ ਨਾਨਕ ਸਾਹਿਬ ਦੇ ਪੁਰਾਤਨ ਅਸਥਾਨਾਂ ਦੀ ਭਾਲ ਵਿਚ ਸਫ਼ਰ ਕੀਤਾ ਤੇ ਕਈ ਪੁਰਾਣੇ ਇਤਿਹਾਸਕ ਗੁਰਦੁਆਰਿਆਂ ਨੂੰ ਲੱਭਿਆ ਜਿਨ੍ਹਾਂ ਦਾ ਵਰਣਨ ਇਸ ਪੁਸਤਕ ਵਿਚ ਹੈ।

ਗੁਰੂ ਨਾਨਕ ਸਾਹਿਬ ਦੀਆਂ ਯਾਤਰਾਵਾਂ ਦਾ ਨਿਰਣਾ ਕਰਨ ਲਈ ਨਿਮਨ ਲਿਖਤ ਤਿੰਨ ਗੱਲਾਂ ਸਾਮ੍ਹਣੇ ਰੱਖੀਆਂ ਹਨ:-

1. ਗੁਰੂ ਨਾਨਕ ਸਾਹਿਬ ਦੇ ਸਫ਼ਰ ਦੀਆਂ ਰਵਾਇਤਾਂ, ਜਿਵੇਂ ਕਿ ਜਨਮ ਸਾਖੀਆਂ ਵਿਚ ਮਿਲਦੀਆਂ ਹਨ।
2. ਗੁਰੂ ਨਾਨਕ ਸਾਹਿਬ ਦੀ ਯਾਦ ਵਿਚ ਬਣੇ ਇਤਿਹਾਸਕ ਗੁਰਦੁਆਰੇ।
3. ਸੋਲ੍ਹਵੀਂ ਸ਼ਤਾਬਦੀ ਦੇ ਅਰੰਭ ਵਿਚ ਪਰਚੱਲਤ ਤਜਾਰਤ ਦੇ ਰਸਤੇ।

ਇਸ ਤਰ੍ਹਾਂ ਹਰ ਸਾਖੀ ਦਾ ਨਿਰਣਾ ਕਰ ਕੇ ਗੁਰੂ ਜੀ ਦੇ ਸਫ਼ਰਾਂ ਦਾ ਇਕ ਰੇਖਾ-ਚਿੱਤਰ ਤਿਆਰ ਕੀਤਾ ਹੈ ਜੋ ਇਸ ਜਨਮ ਸਾਖੀ ਵਿਚ ਦਿੱਤਾ ਜਾ ਰਿਹਾ ਹੈ।

ਜਨਮ ਸਾਖੀਆਂ ਦਾ ਵਿਕਾਸ ਤੇ ਉਹਨਾਂ ਵਿਚ ਪਈਆਂ ਬਹੁਤ ਸਾਰੀਆਂ ਗੁੰਝਲਾਂ ਦਾ

ਨਿਰਣਾ ਡਾ: ਕਿਰਪਾਲ ਸਿੰਘ ਨੇ ਪਰਵੇਸ਼ਕਾ ਵਿਚ ਕੀਤਾ ਹੈ। ਜਿਵੇਂ ਕਿ ਭਾਈ ਬਾਲੇ ਵਾਲੀ ਜਨਮ ਸਾਖੀ ਵਿਚ ਆਈਆਂ ਵਿਰੋਧੀ ਭਾਵਾਂ ਦੀਆਂ ਟੂਕਾਂ, ਗੁਰੂ ਨਾਨਕ ਦੇਵ ਜੀ ਸੰਬੰਧੀ ਤਿੱਥਾਬਲੀ ਆਦਿ।

ਇਹ ਦੱਸ ਦੇਣਾ ਜ਼ਰੂਰੀ ਹੈ ਕਿ ਗੁਰੂ ਨਾਨਕ ਸਾਹਿਬ ਜੀ ਦੇ ਦੱਸੇ ਉਪਦੇਸ਼ ਤੇ ਉਨ੍ਹਾਂ ਦੇ ਉਚਾਰੇ ਹੋਏ ਸ਼ਬਦ ਇਸ ਜਨਮ ਸਾਖੀ ਵਿਚ ਉਸੇ ਤਰ੍ਹਾਂ ਦੱਸੇ ਹਨ ਜਿਵੇਂ ਕਿ ਜਨਮ ਸਾਖੀਆਂ ਵਿਚ ਮਿਲਦੇ ਹਨ। ਇਨ੍ਹਾਂ ਦੀ ਪੁਸ਼ਟੀ ਲਈ ਥਾਂ ਥਾਂ ਜਨਮ ਸਾਖੀਆਂ ਦੇ ਹਵਾਲੇ ਦਿੱਤੇ ਗਏ ਹਨ।

ਇਸ ਪੁਸਤਕ ਨੂੰ ਸਰਲ ਤੇ ਪਰਚੱਲਤ ਪੰਜਾਬੀ ਬੋਲੀ ਵਿਚ ਭੂਗੋਲਿਕ ਅਤੇ ਇਤਿਹਾਸਕ ਦ੍ਰਿਸ਼ਟੀ ਤੋਂ ਲਿਖਿਆ ਗਿਆ ਹੈ। ਮੈਂ ਆਸ ਕਰਦਾ ਹਾਂ ਸਾਰਾ ਸਿੱਖ ਜਗਤ ਅਤੇ ਵਿਸ਼ੇਸ਼ ਕਰਕੇ ਪੰਜਾਬ ਦੇ ਇਤਿਹਾਸ ਦੇ ਸਕਾਲਰ ਅਤੇ ਵਿਦਿਆਰਥੀ ਇਸ ਨਵੇਂ ਢੰਗ ਨਾਲ ਲਿਖੀ ਰਚਨਾ ਤੋਂ ਜ਼ਰੂਰ ਲਾਭ ਉਠਾਉਣਗੇ।

ਪੰਜਾਬੀ ਯੂਨੀਵਰਸਿਟੀ, ਪਟਿਆਲਾ
ਮਿਤੀ 13 ਅਕਤੂਬਰ, 1969

**ਕਿਰਪਾਲ ਸਿੰਘ ਨਾਰੰਗ**
ਵਾਈਸ ਚਾਂਸਲਰ

# ਪਰਵੇਸ਼ਕਾ

ਜਨਮ ਸਾਖੀ ਦਾ ਭਾਵ ਉਹ ਰਚਨਾ ਹੈ ਜਿਸ ਵਿਚ ਗੁਰੂ ਨਾਨਕ ਸਾਹਿਬ ਦਾ ਜੀਵਨ ਬਿਰਤਾਂਤ ਮਿਲਦਾ ਹੈ ਅਤੇ ਜਨਮ ਸਾਖੀ ਪਰੰਪਰਾ ਦਾ ਭਾਵ ਜਨਮ ਸਾਖੀਆਂ ਵਿਚ ਦਿੱਤੀਆਂ ਰਵਾਇਤਾਂ ਹੈ। ਇਸ ਪੁਸਤਕ ਦਾ ਮਨੋਰਥ ਸਭ ਸਾਖੀਆਂ ਵਿਚ ਅੰਕਿਤ ਰਵਾਇਤਾਂ ਦਾ ਸਾਖੀਵਾਰ ਅਧਿਐਨ ਕਰਕੇ ਉਨ੍ਹਾਂ ਜਨਮ ਸਾਖੀਆਂ ਦੇ ਆਧਾਰ ਤੇ ਜਨਮ ਸਾਖੀਆਂ ਦਾ ਇਕ ਨਵਾਂ ਰੂਪ ਪੇਸ਼ ਕਰਨਾ ਹੈ, ਜੋ ਸਮੁੱਚੇ ਤੌਰ ਤੇ ਜਨਮ ਸਾਖੀ ਪਰੰਪਰਾ ਦਾ ਪਰਤੀਕ ਹੋਵੇ। ਕਿਉਂਕਿ ਪੁਸਤਕ ਦਾ ਮੁੱਖ ਵਿਸ਼ਾ ਜਨਮ ਸਾਖੀਆਂ ਦੇ ਸਰੋਤ ਦਾ ਵਿਸ਼ਲੇਸ਼ਨ ਕਰਨਾ ਹੈ ਇਸ ਲਈ ਇਸ ਪੁਸਤਕ ਦਾ ਨਾਉਂ ਜਨਮ-ਸਾਖੀ-ਪਰੰਪਰਾ ਰੱਖਿਆ ਗਿਆ ਹੈ।

ਜਨਮ ਸਾਖੀ ਸਾਹਿਤ ਬਹੁਪੱਖੀ ਸਾਹਿਤ ਹੈ। ਇਤਿਹਾਸਕ ਪੱਖ ਤੋਂ ਗੁਰੂ ਨਾਨਕ ਦੇਵ ਜੀ ਦੇ ਜੀਵਨ ਦੀਆਂ ਰਵਾਇਤਾਂ ਦਾ, ਧਾਰਮਕ ਪੱਖ ਤੋਂ ਉਨ੍ਹਾਂ ਦੀ ਬਾਣੀ ਤੇ ਪਰਮਾਰਥ ਦਾ, ਸਾਹਿਤਕ ਰੂਪ ਵਿਚ ਪੰਜਾਬੀ ਬੋਲੀ ਦਾ ਅਤੇ ਅਧਿਆਤਮਕ ਪੱਖ ਤੋਂ ਗੁਰਮਤ, ਵੇਦਾਂਤ ਅਤੇ ਸੂਫ਼ੀ ਮੱਤ ਦੇ ਸੰਕੇਤਾਂ ਦਾ ਬਹੁਮੁੱਲਾ ਖ਼ਜ਼ਾਨਾ ਹੈ। ਇਸ ਸੰਚੇ ਦਾ ਮਨੋਰਥ ਜਨਮ ਸਾਖੀਆਂ ਵਿਚੋਂ ਗੁਰੂ ਸਾਹਿਬ ਦੇ ਜੀਵਨ ਸੰਬੰਧੀ ਇਤਿਹਾਸਕ ਤੱਥਾਂ ਨੂੰ ਨਖੇੜਨਾ ਅਤੇ ਇਨ੍ਹਾਂ ਤੱਥਾਂ ਦਾ ਮੁਲਅੰਕਣ ਕਰਨਾ ਹੈ। ਜਨਮ ਸਾਖੀ ਪਰੰਪਰਾ ਦੀ ਜਾਂਚ ਪੜਤਾਲ ਲਈ ਉਸ ਦੇ ਅਰੰਭ ਤੇ ਵਿਕਾਸ ਨੂੰ ਸਮਝਣਾ ਬਹੁਤ ਜ਼ਰੂਰੀ ਹੈ।

**ਜਨਮ ਸਾਖੀਆਂ ਦੀ ਪਰੰਪਰਾ ਦਾ ਅਰੰਭ ਅਤੇ ਵਿਕਾਸ:-** ਲਿਖਤੀ ਰੂਪ ਧਾਰਨ ਕਰਨ ਤੋਂ ਪਹਿਲਾਂ ਗੁਰੂ ਨਾਨਕ ਸੰਬੰਧੀ ਰਵਾਇਤਾਂ ਦਾ ਅਰੰਭ ਗੁਰੂ ਸਾਹਿਬ ਦੇ ਸਮੇਂ ਤੋਂ ਹੀ ਹੋਇਆ ਜਾਪਦਾ ਹੈ। ਮਹਾਂਪੁਰਖਾਂ ਦੀਆਂ ਰਵਾਇਤਾਂ ਦੇ ਅਰੰਭ ਬਾਰੇ ਐਲਫ਼ਰੈਡ ਲਾਇਲ ਨੇ ਲਿਖਿਆ ਹੈ ਕਿ ਜਦੋਂ ਕੋਈ ਮਹਾਂਪੁਰਖ ਅਦਭੁਤ ਕੰਮ ਕਰਦਾ ਹੈ ਤਾਂ ਉਸ ਸੰਬੰਧੀ ਰਵਾਇਤਾਂ ਲੋਕਾਂ ਵਿਚ ਪਰਚੱਲਤ ਹੋ ਜਾਂਦੀਆਂ ਹਨ। ਉਸ ਦੇ ਸਮਕਾਲੀ ਹੈਰਾਨੀ ਤੇ ਵਾਹ ਵਾਹ ਦੇ ਵਾਯੂ ਮੰਡਲ ਵਿਚ ਇਨ੍ਹਾਂ ਰਵਾਇਤਾਂ ਨੂੰ ਅਸਚਰਜਤਾ ਅਤੇ ਕਰਾਮਾਤਾਂ ਦੇ ਰੂਪ ਵਿਚ ਵੇਖਦੇ ਹਨ[1]। ਇਹ "ਅਸਪੱਸ਼ਟ, ਅਸਚਰਜ ਅਤੇ ਕਰਾਮਾਤੀ ਵਾਤਾਵਰਣ" ਹਰ ਕੌਮ ਅਤੇ ਹਰ ਧਰਮ ਦੇ ਇਤਿਹਾਸ ਦਾ ਮੁੱਢਲਾ ਪੜਾ ਹੁੰਦਾ ਹੈ ਅਤੇ ਪਰਮਾਣੀਕ ਇਤਿਹਾਸ, ਮਿਥਿਹਾਸਕ ਕਹਾਣੀਆਂ ਦੇ ਅਥਾਹ ਸਮੁੰਦਰਾਂ ਵਿਚੋਂ ਹੌਲੀ ਹੌਲੀ ਖੁਸ਼ਕ ਧਰਤੀ ਦੇ ਮਹਾਂਟਾਪੂ ਵਾਂਗ ਨਿਕਲਦਾ ਹੈ। ਇਸੇ ਕਰਕੇ ਪ੍ਰਸਿੱਧ ਇਤਿਹਾਸਕਾਰ ਟਾਈਨਬੀ

---

1. Asiatic Studies, Religious and Social.
   ਏਸ਼ੀਆਟਿਕ ਸਟੱਡੀਜ਼, ਰਿਲੀਜਸ ਐਂਡ ਸੋਸ਼ਲ, ਲੰਡਨ, 1907, ਪੰਨਾ 326.

ਨੇ "ਹਿਸਟੋਰੀਅਨਜ਼ ਐਪਰੋਚ ਟੂ ਰਿਲੀਜ਼ਨ" ਵਿਚ ਲਿਖਿਆ ਹੈ ਕਿ ਇਤਿਹਾਸਕ ਮਨੁੱਖ ਜਾਤੀ ਦੀ ਨਵੀਂ ਅਤੇ ਸੱਜਰੀ ਪ੍ਰਾਪਤੀ[1] ਹੈ।

ਗੁਰੂ ਨਾਨਕ ਸਾਹਿਬ ਸੰਬੰਧੀ ਰਵਾਇਤਾਂ ਦਾ ਪਸਾਰਾ ਉਨ੍ਹਾਂ ਦੀ ਆਖ਼ਰੀ ਉਮਰ ਵਿਚ ਅਰੰਭ ਹੋਇਆ। ਇਹ ਹੀ ਕਾਰਨ ਹੈ ਕਿ ਉਨ੍ਹਾਂ ਦੀ ਬਾਲ ਅਵਸਥਾ ਦੀਆਂ ਰਵਾਇਤਾਂ ਦਾ ਠੀਕ ਪਤਾ ਨਹੀਂ ਲੱਗਦਾ। ਇਹ ਗੱਲ ਮੱਧ ਕਾਲ ਦੇ ਹਰ ਧਾਰਮਕ ਆਗੂ ਤੇ ਢੁੱਕਦੀ ਹੈ ਕਿਉਂਕਿ ਲੋਕ-ਚਰਚਾ ਕਿਸੇ ਪ੍ਰਾਪਤੀ ਦੇ ਪਿਛੋਂ ਅਰੰਭ ਹੁੰਦੀ ਹੈ। ਕਰਤਾਰਪੁਰ ਰਹਿੰਦੀਆਂ ਗੁਰੂ ਸਾਹਿਬ ਦੇ ਜੀਵਨ ਦੀਆਂ ਕਈ ਗੱਲਾਂ ਸੰਗਤਾਂ ਵਿਚ ਪ੍ਰਚੱਲਿਤ ਹੋਈਆਂ। ਗੁਰੂ ਨਾਨਕ ਸਾਹਿਬ ਦੇ ਮਹਾਨ ਸਫ਼ਰ, ਮੱਕੇ, ਮਦੀਨੇ, ਬਗ਼ਦਾਦ ਜਾਣਾ, ਮੁਲਤਾਨ ਅਤੇ ਉੱਚ ਦੇ ਪੀਰਾਂ ਨਾਲ ਗੋਸ਼ਟੀਆਂ, ਗੰਗਾ ਜੀ ਤੇ ਤੀਰਥਾਂ ਦੀ ਯਾਤਰਾ, ਗੋਰਖ-ਪੰਥੀਆਂ ਨਾਲ ਚਰਚੇ, ਕਾਜ਼ੀਆਂ ਅਤੇ ਪੰਡਤਾਂ ਦੇ ਫੋਕੇ ਕਰਮ ਕਾਂਡਾਂ ਦੇ ਖੰਡਨ ਲੋਕ-ਚਰਚਾ ਦਾ ਵਿਸ਼ਾ ਬਣੇ। ਇਨ੍ਹਾਂ ਸੰਬੰਧੀ ਲੋਕ-ਕਹਾਣੀਆਂ ਗੁਰੂ ਨਾਨਕ ਸਾਹਿਬ ਦੇ ਜੋਤੀ ਜੋਤ ਸਮਾਉਣ ਤੋਂ ਪਿਛੋਂ ਵੀ ਪਰਚੱਲਤ ਰਹੀਆਂ।

ਰਵਾਇਤਾਂ ਸਦਾ ਆਪਣੇ ਧਾਰਮਕ, ਸਦਾਚਾਰਕ ਵਾਤਾਵਰਣ ਤੋਂ ਪ੍ਰਭਾਵਿਤ ਹੁੰਦੀਆਂ ਹਨ। ਇਹ ਗੱਲ ਰਾਜਸਥਾਨ ਦੇ ਇਕ ਆਦਿ-ਵਾਸੀ ਕਬੀਲੇ ਮੀਨਿਆਂ ਦੀਆਂ ਰਵਾਇਤਾਂ ਤੋਂ ਵਧੇਰੇ ਸਪੱਸ਼ਟ ਹੁੰਦੀ ਹੈ। ਇਹ ਆਦਿ-ਵਾਸੀ ਕਬੀਲਾ ਸੂਰ ਦੀ ਪੂਜਾ ਕਰਦਾ ਹੈ। ਜਦੋਂ ਇਨ੍ਹਾਂ ਤੇ ਇਸਲਾਮ ਨੇ ਗਲਬਾ ਪਾਇਆ ਤਾਂ ਇਹਨਾਂ ਨੇ ਸੂਰ ਦਾ ਨਾਂ ਆਦਮ ਬਾਬਾ ਰੱਖ ਲਿਆ ਤੇ ਸੂਰ ਦੀ ਉਸੇ ਤਰ੍ਹਾਂ ਪੂਜਾ ਕਰੀ ਗਏ। ਫੇਰ ਜਦੋਂ ਹਿੰਦੂ ਰਾਜਿਆਂ ਨੇ ਇਸ ਕਬੀਲੇ ਤੇ ਆਪਣਾ ਅਸਰ ਪਾਇਆ ਤਾਂ ਇਨ੍ਹਾਂ ਨੇ ਉਸ ਸੂਰ ਦਾ ਨਾਂ ਵਰਾਹ ਅਵਤਾਰ ਰੱਖ ਲਿਆ[2]। ਇਸ ਤਰ੍ਹਾਂ ਗੁਰੂ ਨਾਨਕ ਸਾਹਿਬ ਦੀਆਂ ਪਰਚੱਲਤ ਰਵਾਇਤਾਂ ਆਪਣੇ ਆਲੇ ਦੁਆਲੇ ਦੇ ਵਾਤਾਵਰਣ ਤੋਂ ਪ੍ਰਭਾਵਿਤ ਹੋਈਆਂ ਹਨ।

ਭਾਰਤ ਵਿਚ ਮੁਸਲਮਾਨ ਉੱਤਰ-ਪੱਛਮ ਵਾਲੇ ਪਾਸਿਉਂ ਆਏ ਸਨ ਅਤੇ ਪੰਜਾਬ ਭਾਰਤ ਦਾ ਸਭ ਤੋਂ ਪਹਿਲਾ ਇਲਾਕਾ ਸੀ ਜਿੱਥੇ ਮੁਸਲਮਾਨੀ ਗਲਬਾ ਛਾਇਆ ਹੋਇਆ ਸੀ। ਇਸ ਇਸਲਾਮੀ ਗਲਬੇ ਦਾ ਕਥਨ ਗੁਰੂ ਨਾਨਕ ਸਾਹਿਬ ਨੇ ਆਪਣੀ ਬਾਣੀ ਆਸਾ ਦੀ ਵਾਰ ਵਿਚ ਵੀ ਕੀਤਾ ਹੈ:-

ਨੀਲ ਬਸਤ੍ਰ ਲੇ ਕਪੜੇ ਪਹਿਰੇ ਤੁਰਕ ਪਠਾਣੀ ਅਮਲੁ ਕੀਆ.........
ਅੰਤਰਿ ਪੂਜਾ ਪੜਹਿ ਕਤੇਬਾ ਸੰਜਮੁ ਤੁਰਕਾ ਭਾਈ..............

ਇਸ ਮੁਸਲਮਾਨੀ ਗ਼ਲਬੇ ਦਾ ਅਸਰ ਗੁਰੂ ਨਾਨਕ ਸਾਹਿਬ ਬਾਰੇ ਰਵਾਇਤਾਂ ਤੇ ਪੈਣਾ ਜ਼ਰੂਰੀ ਸੀ। ਕੁਰਾਨ ਸ਼ਰੀਫ਼ ਵਿਚ ਹਜ਼ਰਤ ਮਸੀਹ ਦੀਆਂ ਕਰਾਮਾਤਾਂ ਅੰਕਿਤ ਹਨ। ਇਸ ਤੋਂ ਪਤਾ ਲੱਗਦਾ ਹੈ ਕਿ ਮੁਸਲਮਾਨਾਂ ਵਿਚ ਇਹ ਵਿਸ਼ਵਾਸ਼ ਦ੍ਰਿੜ ਸੀ ਕਿ ਨਬੀ ਜਾਂ ਔਲੀਆ ਹੋਣ ਦਾ ਇਕ ਬਾਹਰਲਾ ਚਿੰਨ ਕਰਾਮਾਤ ਵਖਾਉਣਾ ਹੈ। ਮੁਸਲਮਾਨ ਸੰਤਾਂ ਤੇ ਫ਼ਕੀਰਾਂ ਦੇ

1. An Historian's Approach to Religion, Arnold J. Toynbee.
ਐਨ ਹਿਸਟੋਰੀਅਨਜ਼, ਐਪਰੋਚ ਟੂ ਰਿਲੀਜ਼ਨ, ਟਾਈਨਬੀ, ਪੰਨਾ 3
2. Asiatic Studies, Religious and Social.
ਏਸ਼ੀਅਟਿਕ ਸਟੱਡੀਜ਼, ਰਿਲੀਜ਼ਸ ਐਂਡ ਸੋਸ਼ਲ, ਪੰਨਾ 50-51

ਤਜ਼ਕਰੇ ਕਰਾਮਾਤਾਂ ਨਾਲ ਭਰੇ ਪਏ ਹਨ। ਗੁਰੂ ਨਾਨਕ ਸਾਹਿਬ ਦੇ ਸਮੇਂ ਮੁਸਲਮਾਨੀ ਧਾਰਮਕ ਸਾਹਿਤ ਵਿਚ ਬਹੁਤ ਪ੍ਰਸਿੱਧ ਧਾਰਮਕ ਪੁਸਤਕਾਂ ਕਸ਼ਫ਼-ਉਲ-ਮਹਿਜੂਬ ਅਤੇ ਤਜ਼ਕਰਾਇ-ਔਲੀਆ ਸਨ। ਕਸ਼ਫ਼-ਉਲ-ਮਹਿਜੂਬ ਦਾ ਕਰਤਾ ਸ਼ੇਖ਼ ਅਬੂ-ਅਲ-ਹਸਨ ਹਜਵੇਰੀ (1009-1072 ਈਸਵੀ) ਸੀ। ਇਸ ਨੂੰ ਦਾਤਾ ਗੰਜ-ਬਖ਼ਸ਼ ਵੀ ਕਹਿੰਦੇ ਹਨ। ਇਹ ਲਾਹੌਰ ਵਿਚ ਆ ਕੇ ਆਬਾਦ ਹੋਇਆ ਤੇ ਪੰਜਾਬ ਵਿਚ ਹੀ ਇਸ ਨੇ ਇਹ ਪੁਸਤਕ ਲਿਖੀ। ਇਸ ਵਿਚ ਬਹੁਤ ਸਾਰੀਆਂ ਕਰਾਮਾਤਾਂ ਦਾ ਵਰਣਨ ਹੈ। ਇਕ ਥਾਂ ਤੇ ਲਿਖਿਆ ਹੈ ਕਿ ਅਬਦੁੱਲਾ ਨਾਮੀ ਇਕ ਵਲੀ ਇਕ ਬਾਗ ਵਿਚ ਰੁੱਖ ਥੱਲੇ ਸੁੱਤਾ ਪਿਆ ਸੀ ਤੇ ਇਕ ਸੱਪ ਝਾੜੀ ਨਾਲ ਉਸ ਤੇ ਪੱਖਾ ਕਰ ਰਿਹਾ ਸੀ।[1] ਇਸ ਤਰ੍ਹਾਂ ਤਜ਼ਕਰਾ-ਏ-ਔਲੀਆ ਵਿਚ ਬਹੁਤ ਕਰਾਮਾਤਾਂ ਦਾ ਵਰਣਨ ਸੀ। ਇਸ ਤਜ਼ਕਰੇ ਦਾ ਕਰਤਾ ਸ਼ੇਖ਼ ਫ਼ਰੀਦ-ਉਦ-ਦੀਨ ਅੱਤਾਰ (1119-1230 ਈਸਵੀ) ਸੀ ਜਿਸ ਦਾ ਅਸਲ ਨਾਂ ਮੁਹੰਮਦ ਇਬਰਾਹੀਮ ਹੈ। ਇਹ ਪੁਸਤਕ ਉਰਦੂ ਵਿਚ ਹੁਣ ਪਾਕਿਸਤਾਨ ਵਿਚ ਛਪੀ ਹੈ ਤੇ ਇਸ ਵਿਚ ਕਈ ਪ੍ਰਕਾਰ ਦੀਆਂ ਕਰਾਮਾਤਾਂ ਅੰਕਿਤ ਹਨ- ਇਸ ਵਿਚ ਲਿਖਿਆ ਹੈ ਕਿ ਜਦੋਂ ਰਾਬਿਆ ਨਾਮੀ ਬੁੱਢੀ ਤੇ ਕਮਜ਼ੋਰ ਇਸਤਰੀ ਨੇ ਸੱਚੇ ਦਿਲੋਂ ਅਰਦਾਸ ਕੀਤੀ ਕਿ ਉਹ ਜੰਗਲ ਵਿਚ ਹੈ ਤੇ ਉਹ ਟੁਰ ਨਹੀਂ ਸਕਦੀ ਤਾਂ ਕਾਹਬਾ ਸ਼ਰੀਫ਼ ਮੱਕੇ ਤੋਂ ਚੱਲ ਕੇ ਉਸ ਜੰਗਲ ਵਿਚ ਗਿਆ ਤੇ ਉਥੇ ਜਾ ਕੇ ਉਸ ਨੂੰ ਦੀਦਾਰ ਦਿੱਤਾ। ਉਸੇ ਹੀ ਸਮੇਂ ਹਜ਼ਰਤ ਇਬਰਾਹੀਮ ਮੱਕੇ ਪੁੱਜੇ ਤੇ ਉਨ੍ਹਾਂ ਵੇਖਿਆ ਕਿ ਕਾਹਬਾ ਆਪਣੇ ਅਸਥਾਨ ਤੇ ਨਹੀਂ ਹੈ।[2] ਸਿੱਧਾਂ ਵਿਚ ਵੀ ਕਰਾਮਾਤਾਂ ਪ੍ਰਚੱਲਤ ਸਨ ਜਿਵੇਂ ਕਿ ਭਾਈ ਗੁਰਦਾਸ ਜੀ ਨੇ ਲਿਖਿਆ ਹੈ:-

> ***ਰੂਪ ਵਟਾਏ ਜੋਗੀਆਂ, ਸਿੰਘ ਬਾਘਿ ਬਹੁ ਚਲਿਤਿ ਦਿਖਾਈ।***
> ***ਇਕਿ ਪਰ ਕਰਕੈ ਉਡਰਨ, ਪੰਖੀ ਜਿਵੈ ਰਹੇ ਲੀਲਾਈ।***
> ***ਇਕਿ ਨਾਗ ਹੋਇ ਪਉਣ ਛੋਡਿਆ, ਇਕ ਨਾ ਵਰਖਾ ਅਗਨਿ ਵਸਾਈ।***
> ***ਤਾਰੇ ਤੋੜੇ ਭੰਗਰ ਨਾਥ ਇਕ ਚੜਿ ਮਿਰਗਾਨੀ ਜਲੁ ਤਰਿ ਜਾਈ।***
>
> (ਵਾਰ ਪਹਿਲੀ, ਪਉੜੀ 41)

ਇਹ ਕਰਾਮਾਤੀ ਅੰਸ਼ ਗੁਰੂ ਨਾਨਕ ਦੀਆਂ ਰਵਾਇਤਾਂ ਵਿਚ ਉਸ ਸਮੇਂ ਦੀਆਂ ਪਰਚੱਲਤ ਰਵਾਇਤਾਂ ਤੋਂ ਪਰਵੇਸ਼ ਕਰ ਗਿਆ।

**ਗੁਰੂ ਅਰਜਨ ਸਾਹਿਬ ਅਤੇ ਗੁਰੂ ਨਾਨਕ ਜੀ ਦੀਆਂ ਰਵਾਇਤਾਂ:-** ਸ੍ਰੀ ਗੁਰੂ ਅਰਜਨ ਸਾਹਿਬ (1581-1606) ਈਸਵੀ ਦੇ ਸਮੇਂ ਤਕ ਗੁਰੂ ਨਾਨਕ ਸਾਹਿਬ ਸੰਬੰਧੀ ਸਾਖੀਆਂ ਸੀਨਾ-ਬਸੀਨਾ ਚਲਦੀਆਂ ਰਹੀਆਂ। ਜਦੋਂ ਗੁਰੂ ਅਰਜਨ ਸਾਹਿਬ ਅਕਬਰ ਨੂੰ ਮਿਲੇ ਉਹਨਾਂ ਨੇ ਗੁਰੂ ਨਾਨਕ ਸਾਹਿਬ ਦੀ ਇਕ ਲੋਕ-ਪ੍ਰਿਆ ਸਾਖੀ ਉਸ ਨੂੰ ਸੁਣਾਈ। ਇਥੇ ਇਹ ਸਪੱਸ਼ਟ ਕਰ ਦੇਣਾ ਜ਼ਰੂਰੀ ਹੋਵੇਗਾ ਕਿ ਅਕਬਰ-ਨਾਮੇ ਵਿਚ ਅਬੁਲ-ਫ਼ਜ਼ਲ ਨੇ ਗੁਰੂ ਅਰਜਨ ਸਾਹਿਬ ਦੇ ਅਕਬਰ ਬਾਦਸ਼ਾਹ ਨੂੰ ਮਿਲਣ ਦਾ ਕਥਨ ਕੀਤਾ ਹੈ[3]। ਗੁਰੂ ਅਰਜਨ ਸਾਹਿਬ ਵਲੋਂ ਸੁਣਾਈ ਹੋਈ ਸਾਖੀ ਇਸ ਤਰ੍ਹਾਂ ਹੈ:-

---

1. ਮੁਫ਼ਤਾਹ-ਉਲ-ਹਕੀਕਤ, ਕਸ਼ਫ਼-ਉਲ-ਮਹਿਜੂਬ ਦਾ ਉਰਦੂ ਉਲਥਾ ਲਾਹੌਰ 1945, ਪੰਨਾ 43
2. ਤਜ਼ਕਰਾ-ਤੁਲ-ਔਲੀਆ, ਉਰਦੂ ਤਰਜਮਾ, ਹਕੀਮ ਮੁਹੰਮਦ, ਅਬਦੁਲ ਰਸ਼ੀਦ, ਕਸ਼ਮੀਰੀ ਬਾਜ਼ਾਰ, ਲਾਹੌਰ (ਪਾਕਿਸਤਾਨ) ਪੰਨਾ 63
3. ਅਕਬਰ-ਨਾਮਾ, ਨਵਲ ਕਿਸ਼ੋਰ ਪਰੈਸ ਲਖਨਊ ਜਿਲਦ ਤੀਜੀ, ਪੰਨਾ 514

"ਤਬ ਏਕ ਦਿਨ ਗੁਰੂ ਬਾਬੇ ਨਾਨਕ ਜੀ ਪਾਸਿ ਗੁਰੂ ਅੰਗਦ ਬੇਨਤੀ ਕਰੀ ਜਿ" ਪਾਤਿਸ਼ਾਹ ਜੇ ਤੁਧਿ ਭਾਵੇ ਤਾਂ ਜੰਗੁਲ ਦੇਖੀਐ। ਤਬ ਕਰਤਾਰਪੁਰ ਤੋਂ ਗੁਰੂ ਬਾਬਾ ਨਾਨਕ ਜੀ ਜੰਗਲ ਕੀ ਧਰਤੀ ਆਇਆ। ਤਬ ਗੁਰੂ ਬਾਬਾ ਨਾਨਕ ਚਲਿਆ ਜਾਤਾ ਹੈ ਉਦਿਆਨ ਬਿਖੈ, ਜੰਗਲ ਮਹਿ ਅਰੁ ਸਿਖ ਸਾਥਿ ਹੈ। ਤਬ ਉਨਹੁ ਸਿਖਹੁ ਕਹਿਆ "ਜਿ ਬਾਬਾ ਜੀ ਸਲਾਮਤਿ ਹਮ ਪਿਆਸੇ ਹਹਿ।" ਕਹੇ, "ਹਰੇ ਤੁਮ ਪਿਆਸੇ ਹਹੁ" ਕਹੇ, "ਜੀ ਬਹੁਤ ਪਿਆਸੇ ਹਹਿ।" ਤਬ ਗੁਰੂ ਬਾਬੇ ਨਾਨਕ ਜੀ ਕਹਿਆ, "ਜੀ ਕਿਆ ਕਰੀਐ ਈਹਾਂ ਤਉ ਗੰਗਾ ਭੀ ਕਹੀ ਨਜ਼ੀਕ ਨਹੀਂ।" ਤਬ ਇਤਨੇ ਹੀ ਕਹਣੇ ਸਾਥਿ ਹਵਾਈ ਕੀ ਨਿਆਈ ਗੰਗਾ ਆਇ ਗਈ। ਤਬ ਗੁਰੂ ਬਾਬੇ ਸਿਖਾਂ ਕਉ ਕਹਿਆ, "ਜਿ ਹਾਂ ਤੁਮ ਪਿਆਸੇ ਹਹੁ ਪੀਅਹੁ" ਤਬ ਉਨਹੁ ਸਿਖਹੁ ਗੰਗਾ ਜਲੁ ਪੀਆ ਭੀ ਅਰ ਨ੍ਹਾਏ ਭੀ। ਤਬ ਅਵਰ ਜਿ ਲੋਕ ਥੇ ਤਿਨਹੁ ਕਹਿਆ, "ਜਿ ਈਹਾ ਜੰਗਲ ਮਹਿ ਪਾਨੀ ਨਾ ਥਾ ਪੈਦਾ ਹੋਤਾ, ਇਹ ਦਰਿਆਉ ਕਹਾਂ ਤੇ ਪੈਦਾ ਹੂਆ।" ਤਬ ਤਮਾਸਗੀਰ ਲੋਕ ਦੇਖਨੇ ਕਉ ਚਲੇ। ਤਬ ਗੁਰੂ ਨਾਨਕ ਜੀ ਕਹਿਆ, "ਇਹ ਲੋਕ ਤਮਾਸਗੀਰ ਹੈ ਸੋਰ ਕਰਹਿੰਗੇ।" ਤਬ ਗੁਰੂ ਬਾਬੇ ਨਾਨਕ ਜੀ ਪੀਛੇ ਕਉ ਹਥੁ ਕੀਆ। ਉਦਿ ਲੋਕ ਪੀਛੇ ਹੀ ਕਉ ਹਟਿ ਗਏ, ਆਗੇ ਕੋਈ ਆਇ ਨਾ ਸਕਿਉ।

"ਇਹ ਸਾਖੀ ਅਕਬਰ ਪਾਤਿਸ਼ਾਹ ਕਰ ਸੁਨਾਈ ਥੀ, ਜਬ ਗੁਰੂ ਅਰਜਨ ਲਹੌਰ[1] ਆਇ ਮਿਲਿਆ ਥਾ ਅਕਬਰ ਪਾਤਿਸਾ ਕਉ"[2]

ਇਥੇ ਇਹ ਨਿਰਣਾ ਕਰਨਾ ਕਿ ਗੰਗਾ ਕਿਹੜੀ ਗੰਗਾ ਸੀ, ਇਹ ਕਿਵੇਂ ਤੇ ਕਦੋਂ ਆਈ, ਸਾਡਾ ਵਿਸ਼ਾ ਨਹੀਂ। ਇਸ ਵਾਰਤਾ ਤੋਂ ਪਤਾ ਲਗਦਾ ਹੈ ਕਿ ਗੁਰੂ ਨਾਨਕ ਸਾਹਿਬ ਸੰਬੰਧੀ ਰਵਾਇਤਾਂ ਗੁਰੂ ਅਰਜਨ ਸਾਹਿਬ ਵੇਲੇ ਲਿਖਤ ਵਿਚ ਨਹੀਂ ਸਨ ਆਈਆਂ। ਗੁਰੂ ਅਰਜਨ ਸਾਹਿਬ ਨੇ ਆਦਿ ਗੁਰੂ ਗ੍ਰੰਥ ਸਾਹਿਬ ਦੀ ਬੀੜ ਸੰਪਾਦਨ ਕਰਨ, ਭਾਵ 1604 ਈਸਵੀ, ਤੋਂ ਪਿਛੋਂ ਗੁਰੂ ਨਾਨਕ ਦੀ ਪਰੰਪਰਾ ਨੇ ਲਿਖਤੀ ਰੂਪ ਧਾਰਿਆ, ਕਿਉਂਕਿ ਆਦਿ ਬੀੜ ਤੋਂ ਪਹਿਲਾਂ ਗੁਰੂ ਨਾਨਕ ਸਾਹਿਬ ਦੇ ਸ਼ਬਦ ਐਨੀ ਭਾਰੀ ਗਿਣਤੀ ਵਿਚ ਕਿਸੇ ਜਨਮ ਸਾਖੀ ਦੇ ਕਰਤਾ ਨੂੰ ਨਹੀਂ ਮਿਲ ਸਕਦੇ ਸਨ। ਗੁਰੂ ਨਾਨਕ ਸਾਹਿਬ ਦੇ ਸ਼ਬਦਾਂ ਦਾ ਪਰਚਾਰ ਸੰਗਤਾਂ ਵਿਚ ਸੀ ਅਤੇ ਇਕੱਲੇ ਦੁਕੱਲੇ ਸ਼ਬਦ ਸਿੱਖਾਂ ਨੂੰ ਜ਼ਬਾਨੀ ਯਾਦ ਸਨ। ਗੁਰੂ ਗ੍ਰੰਥ ਸਾਹਿਬ ਦੀ ਬੀੜ ਰਚਣ ਤੋਂ ਪਹਿਲਾਂ ਸ਼ਬਦ ਲਿਖਤੀ ਰੂਪ ਵਿਚ ਆਮ ਨਹੀਂ ਸਨ ਮਿਲਦੇ। ਇਸ ਗੱਲ ਦਾ ਅੰਦਾਜ਼ਾ ਇਥੋਂ ਵੀ ਲਾਇਆ ਜਾ ਸਕਦਾ ਹੈ ਕਿ ਗੁਰੂ ਰਾਮਦਾਸ ਜੀ ਕੋਲ ਜਪੁਜੀ ਸਾਹਿਬ ਦਾ ਗੁਟਕਾ ਆਪਣੇ ਹੱਥ ਦਾ ਲਿਖਿਆ ਹੋਇਆ ਸੀ ਜਿਸ ਤੋਂ ਗੁਰੂ ਅਰਜਨ ਸਾਹਿਬ ਨੇ ਆਦਿ ਗੁਰੂ ਗ੍ਰੰਥ ਸਾਹਿਬ ਵਿਚ ਜਪੁਜੀ ਸਾਹਿਬ ਉਤਾਰਿਆ। ਇਸੇ ਕਰਕੇ ਪਰਾਚੀਨ ਹੱਥ-ਲਿਖਤ ਬੀੜਾਂ ਤੇ ਜਪੁ ਨਿਸ਼ਾਨ ਗੁਰੂ ਰਾਮਦਾਸ" ਲਿਖਿਆ ਮਿਲਦਾ ਹੈ। ਸਭ ਤੋਂ ਵੱਡਾ ਸਬੂਤ ਜਿਸ ਤੋਂ ਇਹ ਸਿੱਧ ਹੁੰਦਾ ਹੈ ਕਿ ਜਨਮ ਸਾਖੀਆਂ ਆਦਿ ਗ੍ਰੰਥ ਰਚਨਾ ਤੋਂ ਹੋਂਦ ਵਿਚ

1. ਅਕਬਰ-ਨਾਮੇ ਵਿਚ ਗੁਰੂ ਅਰਜਨ ਸਾਹਿਬ ਦਾ ਗੋਇੰਦਵਾਲ ਅਕਬਰ ਨੂੰ ਮਿਲਣਾ ਲਿਖਿਆ ਹੈ।
2. ਜਨਮ ਸਾਖੀ ਗੁਰੂ ਨਾਨਕ, ਮਿਹਰਬਾਨ ਜਿਲਦ ਦੂਜੀ; ਖ਼ਾਲਸਾ ਕਾਲਜ ਅੰਮ੍ਰਿਤਸਰ, ਪੰਨਾ 137 (ਅੰਤਕਾ 167)

ਆਈਆਂ, ਇਹ ਹੈ ਕਿ ਭਾਈ ਬਾਲੇ ਵਾਲੀ ਜਨਮ ਸਾਖੀ ਦੀ ਹੁਣ ਤਕ ਲੱਭੀ ਸਭ ਤੋਂ ਪੁਰਾਣੀ ਹੱਥ-ਲਿਖਤ 1658 ਈਸਵੀ ਦੀ ਹੈ, ਵਿਚ ਵੀ ਅਰਜਨ ਸਾਹਿਬ ਦੇ ਸ਼ਬਦ ਮਿਲਦੇ ਹਨ। ਇਸੇ ਤਰ੍ਹਾਂ ਪੁਰਾਤਨ ਜਨਮ ਸਾਖੀ ਜਾਂ ਵਲਾਇਤ ਵਾਲੀ ਜਨਮ ਸਾਖੀ ਵਿਚ ਗੁਰੂ ਅਰਜਨ ਸਾਹਿਬ ਦੇ ਬਹੁਤ ਸ਼ਬਦ ਮੌਜੂਦ ਹਨ। ਜੇਕਰ ਇਹ ਜਨਮ ਸਾਖੀਆਂ ਪਹਿਲਾਂ ਲਿਖੀਆਂ ਹੋਈਆਂ ਹੁੰਦੀਆਂ ਤਾਂ ਇਹਨਾਂ ਵਿਚ ਗੁਰੂ ਅਰਜਨ ਸਾਹਿਬ ਦੀ ਬਾਣੀ ਅੰਕਿਤ ਨਾ ਹੁੰਦੀ।

ਗੁਰੂ ਨਾਨਕ ਸਾਹਿਬ ਦੀਆਂ ਬਹੁਤ ਸਾਰੀਆਂ ਪਰਚੱਲਤ ਰਵਾਇਤਾਂ ਗੁਰੂ ਗ੍ਰੰਥ ਸਾਹਿਬ ਵਿਚ ਕਿਸੇ ਨਾ ਕਿਸੇ ਰੂਪ ਵਿਚ ਸ਼ਾਮਲ ਹੋ ਗਈਆਂ। ਸੱਤੇ ਤੇ ਬਲਵੰਡ ਦੀ ਵਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਰਾਮਕਲੀ ਰਾਗ ਵਿਚ ਅੰਕਿਤ ਹੋਈ। ਬਲਵੰਡ ਤੇ ਸੱਤਾ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਸਮੇਂ ਕੀਰਤਨ ਕਰਦੇ ਸਨ। ਬਲਵੰਡ ਤੇ ਸੱਤਾ ਦੋਵੇਂ ਭਰਾ ਸਨ ਤੇ ਸੱਤਾ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਦੇ ਵੇਲੇ ਤਕ ਜੀਉਂਦਾ ਰਿਹਾ ਤੇ ਹਰ ਗੁਰੂ ਦੀ ਗੱਦੀ-ਨਸ਼ੀਨੀ ਵੇਲੇ ਉਸਤਤ ਦੀ ਪਉੜੀ ਰਚਦਾ ਰਿਹਾ। ਇਸ ਵਾਰ ਦੀ ਅੰਦਰਲੀ ਗਵਾਹੀ ਵੀ ਦਸਦੀ ਹੈ ਕਿ ਇਹ ਵਾਰ ਸ੍ਰੀ ਗੁਰੂ ਅੰਗਦ ਸਾਹਿਬ ਦੇ ਸਮੇਂ ਉਚਾਰੀ ਗਈ। ਕਿਉਂਕਿ ਅੱਠਾਂ ਪਉੜੀਆਂ ਵਿਚੋਂ ਪੰਜ ਪਉੜੀਆਂ ਗੁਰੂ ਅੰਗਦ ਸਾਹਿਬ ਦੀ ਉਸਤਤ ਵਿਚ ਹਨ। ਇਸ ਵਾਰ ਵਿਚ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੇ ਜੀਵਨ ਸੰਬੰਧੀ ਕੁਝ ਰਵਾਇਤਾਂ ਮਿਲਦੀਆਂ ਹਨ। ਜਿਵੇਂ ਗੁਰੂ ਨਾਨਕ ਸਾਹਿਬ ਨੇ ਗੁਰੂ ਅੰਗਦ ਨੂੰ ਗੱਦੀ ਦਿੱਤੀ:-

*ਗੁਰਿ ਚੇਲੇ ਰਹਰਾਸਿ ਕੀਈ ਨਾਨਕਿ ਸਲਾਮਤਿ ਥੀਵਦੈ।*
*ਸਹਿ ਟਿਕਾ ਦਿਤੋਸੁ ਜੀਵਦੈ।*

ਗੁਰੂ ਨਾਨਕ ਸਾਹਿਬ ਦਾ ਸਿਧਾਂਤ ਜੀਵਨ ਵਿਚ ਰਹਿ ਕੇ ਮਾਇਆ ਤੋਂ ਨਿਰਲੇਪ ਰਹਿਣਾ ਸੀ। ਇਸ ਗੱਲ ਨੂੰ ਹਿੰਦੂ ਧਾਰਮਕ ਸ਼ਬਦਾਵਲੀ ਵਿਚ ਰਾਜ-ਜੋਗ ਕਹਿੰਦੇ ਹਨ। ਰਾਜ-ਜੋਗ ਕਮਾਉਣ ਵਾਲਾ ਆਦਰਸ਼ਕ ਵਿਅਕਤੀ ਰਾਜਾ ਜਨਕ ਨੂੰ ਮੰਨਿਆ ਜਾਂਦਾ ਹੈ। ਰਾਜਾ ਜਨਕ ਦੇ ਬਿਸ਼ਨਪਦੇ ਹੁਣ ਤਕ ਪੰਜਾਬ ਦੇ ਹਿੰਦੂਆਂ ਵਿਚ ਪਰਚਲਤ ਹਨ। ਜਿੱਥੋਂ ਮੁਸਲਮਾਨੀ ਸਭਿਅਤਾ ਨੇ ਗੁਰੂ ਨਾਨਕ ਸਾਹਿਬ ਦੀਆਂ ਰਵਾਇਤਾਂ ਨੂੰ ਕਰਾਮਾਤੀ ਰੰਗ ਦਿੱਤਾ ਸੀ ਉੱਥੇ ਹਿੰਦੂ ਧਾਰਮਕ ਸਾਹਿਤ ਨੇ ਇਨ੍ਹਾਂ ਰਵਾਇਤਾਂ ਵਿਚ ਮਿਥਿਆਸਕ ਰੰਗ ਭਰਿਆ। ਗੁਰੂ ਨਾਨਕ ਨੂੰ ਰਾਜਾ ਜਨਕ ਦਾ ਅਵਤਾਰ ਕਹਿਣਾ ਅਰੰਭ ਕੀਤਾ। ਇਸੇ ਕਰਕੇ ਦਬਿਸਤਾਨ, ਜੋ ਸਤਾਰਵੀਂ ਸ਼ਤਾਬਦੀ ਦੀ ਕਿਰਤ ਹੈ, ਵਿਚ ਲਿਖਿਆ ਹੈ ਕਿ ਗੁਰੂ ਨਾਨਕ ਨੂੰ ਰਾਜਾ ਜਨਕ ਦਾ ਅਵਤਾਰ ਮੰਨਿਆ ਜਾਂਦਾ ਸੀ। ਬਿਲਕੁਲ ਇਹ ਹੀ ਰਵਾਇਤ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਗੁਰੂ ਗ੍ਰੰਥ ਸਾਹਿਬ ਵਿਚ ਭੱਟਾਂ ਦੇ ਸਵਈਆਂ ਵਿਚ ਮਹਲੇ ਪਹਿਲੇ ਕੇ ਸਵਈਏ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸੰਬੰਧ ਵਿਚ ਹਨ। ਪਰ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਕਥਨ ਦੂਸਰੇ ਗੁਰੂਆਂ ਦੇ ਸਵਈਆਂ ਵਿਚ ਵੀ ਆਉਂਦਾ ਹੈ। ਕਿਉਂਕਿ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਹੀ ਸਭ ਆਤਮਕ ਵਡਿਆਈ ਦਾ ਮੋਢੀ ਮੰਨਿਆ ਹੈ। ਸਵਈਏ ਮਹਲੇ ਪਹਿਲੇ ਕੇ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਉਸਤਤ ਕਰਦਿਆਂ ਭੱਟਾਂ ਦੇ ਲਿਖਿਆ ਹੈ:-

*ਕਬਿ ਕਲ ਸੁਜਸ ਗਾਵਉ ਗੁਰੁ ਨਾਨਕ*
*ਰਾਜੁ ਜੋਗੁ ਜਿਨਿ ਮਾਣਿਓ॥*

**ਗੁਰੂ ਹਰਗੋਬਿੰਦ ਸਾਹਿਬ ਜੀ ਦਾ ਉੱਦਮ:-** ਗੁਰੂ ਹਰਗੋਬਿੰਦ ਸਾਹਿਬ ਜੀ ਦੇ ਸਮੇਂ (1606 ਤੋਂ 1664 ਈਸਵੀ) ਵਿਚ ਜਦੋਂ ਕਿ ਆਦਿ ਗੁਰੂ ਗ੍ਰੰਥ ਸਾਹਿਬ ਦੀ ਬੀੜ ਤਿਆਰ ਹੋ ਚੁੱਕੀ ਸੀ ਗੁਰੂ ਨਾਨਕ ਸਾਹਿਬ ਜੀ ਬਾਰੇ ਰਵਾਇਤਾਂ ਨੇ ਲਿਖਤੀ ਰੂਪ ਧਾਰਿਆ। ਗੁਰੂ ਨਾਨਕ ਸਾਹਿਬ ਦੇ ਯਾਦਗਾਰੀ ਅਸਥਾਨ ਦੀ ਭਾਲ ਦਾ ਕੰਮ ਗੁਰੂ ਹਰਗੋਬਿੰਦ ਸਾਹਿਬ ਨੇ ਕੀਤਾ। ਆਪ ਨਾਨਕਾਣਾ ਸਾਹਿਬ, ਸੁਲਤਾਨਪੁਰ ਲੋਧੀ ਅਤੇ ਹੋਰ ਉਨ੍ਹਾਂ ਸਭ ਅਸਥਾਨਾਂ ਤੇ ਗਏ ਜਿਹੜੇ ਗੁਰੂ ਨਾਨਕ ਸਾਹਿਬ ਦੇ ਜੀਵਨ ਨਾਲ ਸੰਬੰਧਤ ਸਨ। ਇਹ ਹੀ ਕਾਰਨ ਹੈ ਕਿ ਗੁਰੂ ਨਾਨਕ ਸਾਹਿਬ ਨਾਲ ਸੰਬੰਧਤ ਅਸਥਾਨਾਂ ਤੇ ਗੁਰੂ ਹਰਗੋਬਿੰਦ ਸਾਹਿਬ ਦੇ ਜਾਣ ਦੇ ਯਾਦਗਾਰੀ ਅਸਥਾਨ ਮਿਲਦੇ ਹਨ। ਨਾਨਕਾਣਾ ਸਾਹਿਬ ਵਿਚ ਗੁਰੂ ਹਰਗੋਬਿੰਦ ਸਾਹਿਬ ਦਾ ਗੁਰਦਵਾਰਾ ਹੈ। ਇਸੇ ਤਰ੍ਹਾਂ ਸੁਲਤਾਨਪੁਰ ਵੀ ਹੈ। ਕਹਿੰਦੇ ਹਨ ਕਿ ਹਰੀ ਪਰਬਤ ਸ੍ਰੀ ਨਗਰ (ਕਸ਼ਮੀਰ) ਕਿਲ੍ਹੇ ਦੇ ਅੰਦਰ ਗੁਰੂ ਨਾਨਕ ਸਾਹਿਬ ਦੇ ਅਸਥਾਨ ਦੀ ਭਾਲ ਕਰ ਕੇ ਮਹਾਰਾਜਾ ਰਣਜੀਤ ਸਿੰਘ ਨੇ ਗੁਰਦਵਾਰਾ ਬਣਵਾਇਆ ਸੀ ਜੋ ਹੁਣ ਤਕ ਕਿਲ੍ਹੇ ਦੇ ਅੰਦਰ ਹੈ। ਹਰੀ ਪਰਬਤ ਕਿਲ੍ਹੇ ਦੇ ਬਾਹਰ ਗੁਰੂ ਹਰਗੋਬਿੰਦ ਸਾਹਿਬ ਦਾ ਗੁਰਦਵਾਰਾ ਹੈ। ਜਦੋਂ ਗੁਰੂ ਹਰਗੋਬਿੰਦ ਸਾਹਿਬ ਨੂੰ ਪਤਾ ਲੱਗਾ ਕਿ ਨਾਨਕ-ਮਤਾ (ਮੌਜੂਦਾ ਜ਼ਿਲਾ ਨੈਨੀਤਾਲ ਯੂ.ਪੀ.) ਦੇ ਅਸਥਾਨ ਤੇ ਉਸ ਪਿੱਪਲ ਨੂੰ ਜਿੱਥੇ ਗੁਰੂ ਨਾਨਕ ਸਾਹਿਬ ਬੈਠੇ ਸਨ, ਜੋਗੀਆਂ ਨੇ ਸਾੜ ਦਿੱਤਾ ਹੈ ਤਾਂ ਆਪ ਉਥੇ ਪਹੁੰਚੇ। ਉਸ ਪਿੱਪਲ ਨੂੰ ਹਰਾ ਭਰਾ ਕਰਨ ਲਈ ਸੰਧੂਰ ਦਾ ਕਟੋਰਾ ਪਾਣੀ ਵਿਚ ਘੋਲ ਕੇ ਉਸ ਦੀਆਂ ਜੜ੍ਹਾਂ ਵਿਚ ਪਾਇਆ[1]। ਉਹ ਪਿੱਪਲ ਹੁਣ ਤੱਕ ਹਰਿਆ ਭਰਿਆ ਹੈ ਅਤੇ ਇਲਾਕੇ ਦੇ ਧਾਰੂ ਲੋਕ ਉਸ ਨੂੰ ਪੰਜਾ ਸਾਹਿਬ ਕਰਕੇ ਯਾਦ ਕਰਦੇ ਹਨ। ਇਉਂ ਪ੍ਰਤੀਤ ਹੁੰਦਾ ਹੈ ਜੇਕਰ ਗੁਰੂ ਹਰਗੋਬਿੰਦ ਸਾਹਿਬ ਵਿਸ਼ੇਸ਼ ਯਤਨ ਨਾ ਕਰਦੇ ਹਾਂ ਸ਼ਾਇਦ ਸਮੇਂ ਦੀ ਚਾਲ ਨਾਲ ਗੁਰੂ ਨਾਨਕ ਸਾਹਿਬ ਦੇ ਯਾਦਗਾਰੀ ਅਸਥਾਨਾਂ ਦਾ ਸਾਨੂੰ ਪਤਾ ਹੀ ਨਾ ਲਗਦਾ। ਇਸੇ ਤਰ੍ਹਾਂ ਗੁਰੂ ਨਾਨਕ ਸਾਹਿਬ ਸੰਬੰਧੀ ਪਰਚਲਤ ਰਵਾਇਤਾਂ ਨੂੰ ਪਹਿਲੀ ਵਾਰੀ ਗੁਰੂ ਹਰਗੋਬਿੰਦ ਦੇ ਸਮੇਂ ਵਿਚ ਲਿਖਿਆ ਗਿਆ। ਇਸ ਸੰਬੰਧ ਵਿਚ ਸਭ ਤੋਂ ਵੱਧ ਮਹੱਤਵਪੂਰਣ ਕੰਮ ਭਾਈ ਗੁਰਦਾਸ ਜੀ ਨੇ ਕੀਤਾ ਹੈ। ਭਾਈ ਗੁਰਦਾਸ ਜੀ ਨੇ ਪਹਿਲੀ ਵਾਰ ਦੀ ਰਚਨਾ ਕੀਤੀ। ਇਸ ਸੰਬੰਧੀ ਵਿਸਤ੍ਰਿਤ ਵਿਚਾਰ ਜੋ ਇਸ ਵਾਰ ਦੀ ਅੰਦਰਲੀ ਗਵਾਹੀ ਤੇ ਅਧਾਰਤ ਹੈ, ਇਨ੍ਹਾਂ ਸਤਰਾਂ ਦੇ ਲਿਖਾਰੀ ਨੇ ਜਨਮ ਸਾਖੀ ਗੁਰੂ ਨਾਨਕ ਦੇਵ ਲਿਖਤ ਮਿਹਰਬਾਨ ਦੀ ਅਰੰਭਕਾ ਦੇ ਪੰਨੇ 82 ਤੇ ਕੀਤੀ ਹੈ। ਸੋ ਉਸਨੂੰ ਇਥੇ ਦੁਹਰਾਉਣ ਦੀ ਲੋੜ ਨਹੀਂ। ਇਸ ਵਿਚ "ਦਲ-ਭੰਜਨ ਗੁਰ ਸੂਰਮਾ" ਵਰਗੇ ਸੰਕੇਤ ਸਪੱਸ਼ਟ ਕਰਦੇ ਹਨ ਕਿ ਇਹ ਛੇਵੇਂ ਪਾਤਸ਼ਾਹ ਤੇ ਵੇਲੇ ਦੀ ਰਚਨਾ ਹੈ।

**ਭਾਈ ਗੁਰਦਾਸ ਦੀ ਪਹਿਲੀ ਵਾਰ:** ਭਾਈ ਗੁਰਦਾਸ ਬਾਸਰਕੇ ਜ਼ਿਲਾ ਅੰਮ੍ਰਿਤਸਰ ਦੇ ਰਹਿਣ ਵਾਲੇ ਦਾਤਾਰ ਚੰਦ ਭੱਲੇ ਦੇ ਸਪੁੱਤਰ ਸਨ। ਦਾਤਾਰ ਚੰਦ ਗੁਰੂ ਅਮਰ ਦਾਸ ਦੇ ਸਕੇ ਭਰਾ ਸਨ। ਇਸ ਤਰ੍ਹਾਂ ਭਾਈ ਗੁਰਦਾਸ ਤੀਜੇ ਸਿੱਖ ਗੁਰੂ, ਗੁਰੂ ਅਮਰ ਦਾਸ ਦੇ ਭਤੀਜੇ, ਬੀਬੀ ਭਾਨੀ ਦੇ ਭਰਾ ਤੇ ਗੁਰੂ ਅਰਜਨ ਸਾਹਿਬ ਦੇ ਮਾਮੇ ਲਗਦੇ ਸਨ। ਜਦੋਂ ਗੁਰੂ ਅਮਰਦਾਸ ਜੀ ਨੇ ਗੋਇੰਦਵਾਲ ਵਸਾਇਆ ਤਾਂ ਸਾਰਾ ਪਰਿਵਾਰ ਬਾਸਰਕੇ ਤੋਂ ਆ ਕੇ ਗੋਇੰਦਵਾਲ ਰਹਿਣ

---

1. ਇਤਿਹਾਸ ਗੁਰਦੁਆਰਾ ਨਾਨਕਮਤਾ ਗੁਰਦਵਾਰਾ ਪ੍ਰਬੰਧਕ ਕਮੇਟੀ ਨਾਨਕਮਤਾ ਜ਼ਿਲਾ ਨੈਨੀਤਾਲ ਪੰਨਾ 12

ਲੱਗਾ। ਗੋਇੰਦਵਾਲ ਵਿਚ ਹੀ 1558 ਈ: ਦਾਤਾਰ ਚੰਦ ਦੇ ਘਰ ਮਾਤਾ ਜੀਵਣੀ ਦੀ ਕੁੱਖੋਂ ਭਾਈ ਗੁਰਦਾਸ ਜੀ ਦਾ ਜਨਮ ਹੋਇਆ[1]। ਇਹ ਵੱਡੇ ਹੋ ਕੇ ਸਿੱਖੀ ਪਰਚਾਰ ਕਰਦੇ ਰਹੇ। ਗੁਰੂ ਰਾਮਦਾਸ, ਗੁਰੂ ਅਰਜਨ ਅਤੇ ਹਰਗੋਬਿੰਦ ਸਾਹਿਬ ਦੇ ਸਮੇਂ ਇਨ੍ਹਾਂ ਗੁਰੂ-ਘਰ ਦੀ ਬਹੁਤ ਸੇਵਾ ਕੀਤੀ। ਜੋ ਆਦਿ ਗੁਰੂ ਗ੍ਰੰਥ ਸਾਹਿਬ ਦੀ ਬੀੜ ਗੁਰੂ ਅਰਜਨ ਸਾਹਿਬ ਨੇ ਤਿਆਰ ਕੀਤੀ ਆਪ ਉਸਦੇ ਲਿਖਾਰੀ ਸਨ। ਆਪ ਦਾ ਦਿਹਾਂਤ 1637 ਈਸਵੀ ਵਿਚ ਗੋਇੰਦਵਾਲ ਵਿਚ ਹੋਇਆ[2]।

ਭਾਈ ਗੁਰਦਾਸ ਜੀ ਗੁਰੂ ਘਰ ਦੇ ਬਹੁਤ ਨੇੜੇ ਹੋਣ ਕਰਕੇ ਗੁਰੂ ਸਾਹਿਬ ਸੰਬੰਧੀ ਰਵਾਇਤਾਂ ਨੂੰ ਚੰਗੀ ਤਰ੍ਹਾਂ ਜਾਣਦੇ ਸਨ। ਉਨ੍ਹਾਂ ਦੇ ਸਮੇਂ ਕਈ ਸਿੱਖ ਮੌਜੂਦ ਸਨ ਜਿਨ੍ਹਾਂ ਨੇ ਗੁਰੂ ਨਾਨਕ ਸਾਹਿਬ ਦੇ ਦਰਸ਼ਨ ਕੀਤੇ ਸਨ। ਇਨ੍ਹਾਂ ਵਿਚੋਂ ਇਕ ਬਾਬਾ ਬੁੱਢਾ ਜੀ ਸਨ। ਇਨ੍ਹਾਂ ਦਾ ਕਥਨ ਗੁਰੂ ਨਾਨਕ ਸਾਹਿਬ ਦੇ ਸਿੱਖਾਂ ਵਿਚ ਭਾਈ ਗੁਰਦਾਸ ਜੀ ਨੇ ਗਿਆਰਵੀਂ ਵਾਰ ਵਿਚ ਕੀਤਾ ਹੈ:-

"ਜਿਤਾ ਰੰਧਾਵਾ ਭਲਾ ਹੈ ਬੁੜਾ ਬੁਢਾ ਇਕ ਮਨਿ ਧਿਆਵੈ।"

ਭਾਈ ਗੁਰਦਾਸ ਵਾਂਗ ਬੁੱਢਾ ਜੀ ਵੀ ਗੁਰੂ ਘਰ ਦੇ ਨਿਕਟ-ਵਰਤੀ ਸਿੱਖਾਂ ਵਿਚੋਂ ਸਨ। ਆਪ ਗੁਰੂ ਅੰਗਦ ਸਾਹਿਬ ਤੋਂ ਲੈ ਕੇ ਗੁਰੂ ਗੋਬਿੰਦ ਸਾਹਿਬ ਗੁਰੂਆਂ ਨੂੰ ਗੱਦੀ ਤੇ ਬੈਠਣ ਸਮੇਂ ਤਿਲਕ ਲਗਾਂਦੇ ਰਹੇ। ਆਪ ਦਾ ਦਿਹਾਂਤ ਵੀ ਗੁਰੂ ਹਰਗੋਬਿੰਦ ਸਾਹਿਬ ਜੀ ਦੇ ਸਮੇਂ 1631 ਈਸਵੀ ਵਿਚ ਹੋਇਆ।

ਭਾਈ ਗੁਰਦਾਸ ਤੇ ਬਾਬਾ ਬੁੱਢਾ ਦੋਵੇਂ ਆਪਸ ਵਿਚ ਬਹੁਤ ਨੇੜੇ ਸਨ ਜਿਵੇਂ ਭਾਈ ਗੁਰਦਾਸ ਜੀ ਦੀ ਬਾਬਾ ਬੁੱਢਾ ਜੀ ਬਾਰੇ ਉਪਰੋਕਤ ਟੂਕ ਤੋਂ ਪਤਾ ਲਗਦਾ ਹੈ। ਬਾਬਾ ਬੁੱਢਾ ਜੀ ਨੇ ਗੁਰੂ ਨਾਨਕ ਸਾਹਿਬ ਦੇ ਦਰਸ਼ਨ ਕੀਤੇ ਸਨ। ਇਸ ਲਈ ਉਨ੍ਹਾਂ ਦੇ ਜੀਵਨ ਦੇ ਕਾਰਨਾਮਿਆਂ ਤੋਂ ਜਾਣੂ ਸਨ। ਇਸ ਤਰ੍ਹਾਂ ਜੋ ਕੁਝ ਭਾਈ ਗੁਰਦਾਸ ਜੀ ਨੇ ਗੁਰੂ ਨਾਨਕ ਸਾਹਿਬ ਦੇ ਜੀਵਨ ਬਾਰੇ ਲਿਖਿਆ, ਉਹ ਬਾਬਾ ਬੁੱਢਾ ਜੀ ਦੀ ਦਿੱਤੀ ਜਾਣਕਾਰੀ ਅਤੇ ਪ੍ਰਚਲਤ ਰਵਾਇਤਾਂ ਤੇ ਅਧਾਰਤ ਸੀ। ਇਸ ਤਰ੍ਹਾਂ ਭਾਈ ਗੁਰਦਾਸ ਜੀ ਦੀ ਪਹਿਲੀ ਵਾਰ ਗੁਰੂ ਨਾਨਕ ਸਾਹਿਬ ਦੇ ਜੀਵਨ ਸੰਬੰਧੀ ਪਹਿਲੀ ਲਿਖਤ ਸੀ। ਇਹ ਲਿਖਤ ਜੇਕਰ ਸਮਕਾਲੀ ਨਹੀਂ ਤਾਂ ਅਰਧ-ਸਮਕਾਲੀ ਹੋਣ ਦਾ ਵਿਸ਼ੇਸ਼ ਦਰਜਾ ਰੱਖਦੀ ਸੀ, ਕਿਉਂਕਿ ਇਹ ਗੁਰੂ ਨਾਨਕ ਸਾਹਿਬ ਦੇ ਜੋਤੀ ਜੋਤ ਸਮਾਉਣ ਤੋਂ ਥੋੜਾ ਸਮਾਂ ਪਿਛੋਂ ਲਿਖੀ ਗਈ ਸੀ[3]।

ਭਾਈ ਗੁਰਦਾਸ ਦੀ ਪਹਿਲੀ ਵਾਰ ਦੇ ਰਚੇ ਜਾਣ ਦਾ ਕਾਰਨ ਭਾਈ ਮਨੀ ਸਿੰਘ ਵਾਲੀ ਜਨਮ ਸਾਖੀ ਵਿਚ ਇਸ ਤਰ੍ਹਾਂ ਅੰਕਿਤ ਹੈ:-

"ਇਕ ਸਮੇਂ ਭਾਈ ਮਨੀ ਸਿੰਘ ਥੀਂ ਸਿੱਖਾਂ ਪ੍ਰਸ਼ਨ ਕੀਤਾ ਕਿ ਗੋਸ਼ਟ ਜਨਮ ਸਾਖੀ ਪਹਿਲੀ ਪਾਤਸ਼ਾਹੀ ਦੀ ਅਰ ਉਸ ਵਿਚ ਛੋਟੇ ਮੇਲ ਵਾਲਿਆਂ ਨੇ ਕਈ ਜੁਗਤਾਂ ਅਣਬਣ

1. ਭਾਈ ਗੁਰਦਾਸ, ਭਾਸ਼ਾ ਵਿਭਾਗ, ਪਟਿਆਲਾ, ਪੰਨਾ 5
2. ਮਹਾਨ ਕੋਸ਼ ਭਾਈ ਕਾਹਨ ਸਿੰਘ, ਪੰਨਾ 311
3. ਇਕ ਰਵਾਇਤ ਅਨੁਸਾਰ ਜਦੋਂ ਗੁਰੂ ਅਰਜਨ ਸਾਹਿਬ ਬੀੜ ਤਿਆਰ ਕਰਵਾ ਰਹੇ ਸਨ ਉਸ ਸਮੇਂ ਉਨ੍ਹਾਂ ਭਾਈ ਗੁਰਦਾਸ ਨੂੰ ਆਪਣੀ ਬਾਣੀ ਵੀ ਗੁਰੂ ਗ੍ਰੰਥ ਸਾਹਿਬ ਵਿਚ ਚਾੜ੍ਹਨ ਲਈ ਕਿਹਾ ਜਿਸ ਤੋਂ ਪਤਾ ਲਗਦਾ ਹੈ ਕਿ ਗੁਰੂ ਗ੍ਰੰਥ ਸਾਹਿਬ ਦੇ ਸੰਪੂਰਨ ਹੋਣ ਤੋਂ ਪਹਿਲਾਂ ਭਾਈ ਗੁਰਦਾਸ ਨੇ ਕੁਝ ਬਾਣੀ ਰਚੀ ਹੋਈ ਹੈ। ਹੋ ਸਕਦਾ ਹੈ ਕਿ ਗੁਰੂ ਨਾਨਕ ਸਾਹਿਬ ਸੰਬੰਧੀ ਪਹਿਲੀ ਵਾਰ ਦੀਆਂ ਕੁਝ ਪਉੜੀਆਂ ਭਾਈ ਗੁਰਦਾਸ ਜੀ ਨੇ 1604 ਈਸਵੀ ਤੋਂ ਪਹਿਲਾਂ ਰਚ ਲਈਆਂ ਹੋਣ।

ਦੀਆਂ ਪਾਇ ਦਿੱਤੀਆਂ ਹਨ....... ਜੈਸੇ ਦੁੱਧ ਮੈਂ ਪਾਣੀ ਰਲਾਇ ਦਿਤੇ ਤੇ ਹੰਸ ਉਸ ਨੂੰ ਭਿੰਨ ਭਿੰਨ ਕਰ ਲੈਂਦਾ ਹੈ, ਤੈਸੇ ਤੁਸੀਂ ਮਹਾਂ ਹੰਸ ਹੋ ਕ੍ਰਿਪਾ ਕਰਕੇ ਗੁਰੂ ਕੇ ਬਚਨ ਤੇ ਮੀਣਿਆ ਦੇ ਬਚਨ ਭਿੰਨ ਭਿੰਨ ਕਰ ਦੇਵੋ। ਤਾਂ ਭਾਈ ਮਨੀ ਸਿੰਘ ਜੀ ਬਚਨ ਕੀਤਾ ਕਿ ਜਿਸ ਸਮੇਂ ਪੰਜਵੇਂ ਪਾਤਸ਼ਾਹ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸਿਰਜਣਾ ਕੀਤੀ ਹੈ ਤਿਸ ਸਮੇਂ ਸਿੱਖਾਂ ਅਰਦਾਸ ਕੀਤੀ ਜੋ ਗੋਸ਼ਟਾਂ ਦੀ ਮਿਰਜਾਦਾ ਕੋਈ ਹੋਈ ਨਹੀਂ। ਮਤਿ ਪੰਜਾਂ ਮੇਲ ਵਾਲੇ ਜਨਮ ਸਾਖੀ ਵਿਚ ਅਜੁਗਤਾਂ ਪਾਇ ਕੇ ਸਿੱਖਾਂ ਨੂੰ ਭਰਮਾਇ ਦੇਂਦੇ ਹੋਵਨ। ਤਾਂ ਭਾਈ ਗੁਰਦਾਸ ਜੀ ਨੂੰ ਬਚਨ ਹੋਇਆ ਕਿ ਤੁਸਾਂ ਜਨਮ ਸਾਖੀ ਦੀ ਇਕ ਵਾਰ ਕਰਨੀ (ਰਚਣੀ) ਜੋ ਗੁਰੂ ਦੇ ਸਿਖ ਉਸ ਵਾਰ ਦੇ ਅਨੁਸਾਰੀ ਸਾਖੀ ਨੂੰ ਸੁਣਨ ਪੜ੍ਹਨਗੇ। ਤਾਂਹੀ ਤੇ ਭਾਈ ਗੁਰਦਾਸ ਜੀ ਦੀ ਜੋ ਵਾਰ ਹੈ ਗਿਆਨ ਰਤਨਾਵਲੀ ਸੋਈ ਜਨਮ ਸਾਖੀ ਹੈ[1]।"

ਭਾਈ ਗੁਰਦਾਸ ਜੀ ਨੇ ਗੁਰੂ ਨਾਨਕ ਸਾਹਿਬ ਜੀ ਦੇ ਜੀਵਨ ਸੰਬੰਧੀ ਨਿੱਗਰ ਜਾਣਕਾਰੀ ਦਿੱਤੀ ਹੈ ਜੋ ਇਤਿਹਾਸਕ ਪੱਖ ਤੋਂ ਬਹੁਤ ਹੀ ਲਾਭਦਾਇਕ ਹੈ। ਭਾਈ ਗੁਰਦਾਸ ਦੀ ਪਹਿਲੀ ਵਾਰ 25ਵੀਂ ਪਉੜੀ ਤੋਂ ਲੈ ਕੇ 45ਵੀਂ ਪਉੜੀ ਤਕ ਗੁਰੂ ਨਾਨਕ ਦੇ ਜੀਵਨ ਦੀਆਂ ਵੱਖ ਵੱਖ ਘਟਨਾਵਾਂ ਦਾ ਹਾਲ ਹੈ। ਜੋ ਬਹੁਤ ਹੀ ਸੰਕੁਚਵਾਂ ਹੈ। ਭਾਈ ਗੁਰਦਾਸ ਜੀ ਨੇ ਗੁਰੂ ਨਾਨਕ ਸਾਹਿਬ ਦੇ ਸਾਰੇ ਪੂਰਬ ਤੇ ਦੱਖਣ ਦੇ ਸਫ਼ਰਾਂ ਬਾਰੇ ਇਕ ਟੂਕ ਲਿਖੀ ਹੈ, ਉਹ ਇਹ ਹੈ:-

*'ਬਾਬਾ ਆਇਆ ਤੀਰਥੈ ਤੀਰਥਿ ਪੁਰਬਿ ਸਭੇ ਫਿਰਿ ਦੇਖੈ'*

28ਵੀਂ ਅਤੇ 29ਵੀਂ ਪਉੜੀ ਵਿਚ ਸਮੇਰ ਤੇ ਜਾਣ ਦਾ ਕਥਨ ਹੈ। ਪਹਾੜੀ ਥਾਵਾਂ ਦੇ ਨਾਵਾਂ ਨਾਲ 'ਸ' ਅਗੇਤਰ ਕਈ ਵਾਰੀ ਵਾਧੂ ਹੀ ਲਗਦਾ ਹੈ ਜਿਵੇਂ "ਪਿਤੀ ਨੂੰ ਸਪਿਤੀ" ਕਿਹਾ ਜਾਂਦਾ ਹੈ। ਪਰਾਂਗ ਦਰਿਆ ਨੂੰ ਸਪਰਾਂਗ ਆਖਦੇ ਹਨ। ਇਸੇ ਤਰ੍ਹਾਂ ਸਮੇਰ ਸ਼ਬਦ ਵਿਚ 'ਮੇਰ' ਜਾਂ ਮੇਰੂ ਹੈ ਜਿਸ ਦਾ ਕਥਨ ਵੇਦਾਂ ਅਤੇ ਪੁਰਾਣਾ ਵਿਚ ਆਉਂਦਾ ਹੈ। ਪਰਮ ਪ੍ਰਾਚੀਨ ਕਾਲ ਵਿਚ ਭਾਰਤੀ ਸਾਧੂ ਇਸ ਦੀ ਯਾਤਰਾ ਕਰਦੇ ਆਏ ਹਨ। ਮੇਰੂ ਤੋਂ ਭਾਵ ਕੈਲਾਸ਼ ਪਰਬਤ ਹੈ (ਵਿਸਥਾਰ ਲਈ ਵੇਖੋ ਕੈਲਾਸ਼ ਪਰਬਤ ਜਾਣ ਦੀ ਸਾਖੀ)

32ਵੀਂ ਅਤੇ 33ਵੀਂ ਪਉੜੀ ਵਿਚ ਮੱਕੇ ਜਾਣ ਦਾ ਕਥਨ ਅਤੇ 35ਵੀਂ ਅਤੇ 36ਵੀਂ ਪਉੜੀ ਵਿਚ ਬਗਦਾਦ ਜਾਣ ਦਾ ਵਰਣਨ, 38ਵੀਂ ਪਉੜੀ ਵਿਚ ਗੁਰੂ ਨਾਨਕ ਸਾਹਿਬ ਦਾ ਕਰਤਾਰਪੁਰ ਦਾ ਜੀਵਨ ਅੰਕਿਤ ਕੀਤਾ ਹੈ:-

*ਫਿਰਿ ਬਾਬਾ ਆਇਆ ਕਰਤਾਰਪੁਰਿ ਭੇਖੁ ਉਦਾਸੀ ਸਗਲ ਉਤਾਰਾ।*
*ਪਹਿਰ ਸੰਸਾਰੀ ਕਪੜੇ ਮੰਜੀ ਬੈਠਿ ਕੀਆ ਅਵਤਾਰਾ।*

ਕਿਵੇਂ ਇਸ ਪਉੜੀ ਵਿਚ ਇਕ ਤੁਕ ਸੱਤੇ ਬਲਵੰਤ ਦੀ ਵਾਰ ਨਾਲ ਮਿਲ ਜਾਂਦੀ ਹੈ। ਜਿਸ ਤੋਂ ਪਤਾ ਲਗਦਾ ਹੈ ਕਿ ਗੁਰੂ ਅਰਜਨ ਸਾਹਿਬ ਦੇ ਸਮੇਂ ਤਕ ਇਸ ਗੱਲ ਦੀ ਬਹੁਤ ਚਰਚਾ ਰਹੀ ਹੈ ਕਿ ਗੁਰੂ ਅਰਜਨ ਸਾਹਿਬ ਨੇ ਆਪਣੇ ਪੁੱਤਰਾਂ ਦੀ ਥਾਂ ਭਾਈ ਲਹਿਣੇ ਨੂੰ ਆਪਣਾ ਉੱਤਰ-ਅਧਿਕਾਰੀ ਥਾਪਿਆ। ਉਹ ਵਾਕ ਇਸ ਤਰ੍ਹਾਂ ਹੈ:-

*ਪੁਤਰੀ ਕਉਲੁ ਨ ਪਾਲਿਆ ਮਨਿ ਖੋਟੇ ਆਕੀ ਨਸਿਆਰਾ।*

---

1. ਜਨਮ ਸਾਖੀ ਭਾਈ ਮਨੀ ਸਿੰਘ ਛਾਪਾ ਬੰਬਈ (1892) ਪੰਨਾ 1-2

ਇਸ ਤੋਂ ਪਹਿਲੀ ਤੁਕ ਹੈ:-

*ਉਲਟੀ ਗੰਗ ਵਹਾਈਓਨਿ ਗੁਰ ਅੰਗਦੁ ਸਿਰਿ ਉਪਰਿ ਧਾਰਾ।*

39ਵੀਂ ਪਉੜੀ ਤੋਂ 43ਵੀਂ ਪਉੜੀ ਤਕ ਅਚਲ ਵਟਾਲੇ ਜਾਣ ਦਾ ਵਰਣਨ ਤੇ ਉਥੇ ਹੋਈ ਸਿੱਧਾਂ ਨਾਲ ਚਰਚਾ ਦਾ ਕਥਨ ਹੈ। 44ਵੀਂ ਪਉੜੀ ਵਿਚ ਮੁਲਤਾਨ ਜਾਣ ਦਾ ਵਰਣਨ ਹੈ ਅਤੇ 45ਵੀਂ ਪਉੜੀ ਵਿਚ ਗੁਰੂ ਸਾਹਿਬ ਦੇ ਫਿਰ ਕਰਤਾਰਪੁਰ ਆਉਣ, ਲਹਿਣਾ ਜੀ ਨੂੰ ਗੁਰਿਆਈ ਦੇ ਕੇ ਜੋਤੀ ਜੋਤ ਸਮਾਉਣ ਦਾ ਵਰਣਨ ਹੈ।

ਭਾਈ ਗੁਰਦਾਸ ਜੀ ਦੀ ਪਹਿਲੀ ਵਾਰ ਨੇ ਗੁਰੂ ਨਾਨਕ ਪਰੰਪਰਾ ਦੇ ਲਿਖਤੀ ਰੂਪ ਦਾ ਨੀਂਹ ਪੱਥਰ ਰੱਖਿਆ। ਗੁਰੂ ਹਰਗੋਬਿੰਦ ਸਾਹਿਬ ਦੇ ਸਮੇਂ ਗੁਰੂ ਨਾਨਕ ਸਾਹਿਬ ਸੰਬੰਧੀ ਰਵਾਇਤਾਂ, ਜੋ ਰੂਪ ਧਾਰਨ ਕਰ ਚੁੱਕੀਆਂ ਸਨ, ਦਾ ਵਿਸਥਾਰ, ਇਸ ਵਾਰ ਦੇ ਅਧਿਐਨ ਤੋਂ ਮਿਲਦਾ ਹੈ। ਇਸ ਵਾਰ ਨੂੰ ਭਾਵੇਂ ਇਤਿਹਾਸਕ ਤੇ ਨਹੀਂ ਕਿਹਾ ਕਰ ਸਕਦਾ ਪਰ ਇਸ ਵਿਚੋਂ ਮਹਤੱਵਪੂਰਣ ਇਤਿਹਾਸਕ ਤੱਥ ਮਿਲਦੇ ਹਨ ਜਿਨ੍ਹਾਂ ਤੋਂ ਗੁਰੂ ਨਾਨਕ ਸਾਹਿਬ ਦੀ ਜੀਵਨੀ ਲਿਖਣ ਲਈ ਸਹਾਇਤਾ ਮਿਲਦੀ ਹੈ।

**ਮਿਹਰਬਾਨ ਵਾਲੀ ਜਨਮਸਾਖੀ:** ਇਕ ਰਵਾਇਤ ਅਨੁਸਾਰ ਭਾਈ ਗੁਰਦਾਸ ਦੀ ਪਹਿਲੀ ਵਾਰ ਦੇ ਰਚੇ ਜਾਣ ਤੋਂ ਪਹਿਲਾਂ ਮਿਹਰਬਾਨ ਵਾਲੀ ਜਨਮ ਸਾਖੀ ਹੋਂਦ ਵਿਚ ਆਈ ਜਿਸ ਨੂੰ ਗੋਸ਼ਟਾਂ ਮਿਹਰਬਾਨ ਕਰਕੇ ਵੀ ਲਿਖਿਆ ਹੈ। ਭਾਈ ਮਨੀ ਸਿੰਘ ਵਾਲੀ ਜਨਮ ਸਾਖੀ, ਜਿਸ ਦਾ ਦੂਜਾਂ ਨਾਂ ਗਿਆਨ ਰਤਨਾਵਲੀ ਹੈ, ਵਿਚ ਇਹ ਸਪੱਸ਼ਟ ਤੌਰ ਤੇ ਲਿਖਿਆ ਹੈ ਕਿ ਭਾਈ ਗੁਰਦਾਸ ਦੀ ਪਹਿਲੀ ਵਾਰ ਰਚੇ ਜਾਣ ਤੋਂ ਪਹਿਲਾਂ 'ਗੋਸ਼ਟਾਂ ਮਿਹਰਬਾਨ' ਮੌਜੂਦ ਸੀ। ਇਸ ਸੰਬੰਧ ਵਿਚ ਅਸੀਂ ਭਾਈ ਮਨੀ ਸਿੰਘ ਵਾਲੀ ਸਾਖੀ ਦੀ ਟੂਕ ਉੱਤੇ ਦੇ ਆਏ ਹਾਂ।

ਮਨੋਹਰ ਦਾਸ ਮਿਹਰਬਾਨ (1581-1640 ਈਸਵੀ) ਗੁਰੂ ਅਰਜਨ ਸਾਹਿਬ ਦੇ ਵੱਡੇ ਭਰਾ ਪ੍ਰਿਥੀ ਚੰਦ ਦੇ ਸਪੁੱਤਰ ਅਤੇ ਗੁਰੂ ਰਾਮਦਾਸ ਦੇ ਪੋਤਰੇ ਸਨ। ਆਪ ਨੇ ਵਿਦਿਆ ਪ੍ਰਾਪਤ ਗੁਰੂ ਅਰਜਨ ਸਾਹਿਬ ਤੋਂ ਕੀਤੀ ਤੇ ਆਪਣੇ ਸਮੇਂ ਦੇ ਉੱਘੇ ਲਿਖਾਰੀ ਤੇ ਕੀਰਤਨੀਏ ਹੋਏ ਹਨ। ਗੁਰਬਾਣੀ ਦੇ ਪਦਿਆਂ ਦੀ ਪਰਪਾਟੀ ਇਨ੍ਹਾਂ ਦੀ ਤੋਰੀ ਜਾਪਦੀ ਹੈ। ਗੁਰੂ ਅੰਸ਼ ਵਿਚੋਂ ਹੋਣ ਕਰਕੇ ਇਹ ਗੁਰੂ ਨਾਨਕ ਸਾਹਿਬ ਸੰਬੰਧੀ ਪ੍ਰਚਲਤ ਰਵਾਇਤਾਂ ਤੋਂ ਭਲੀ ਪ੍ਰਕਾਰ ਜਾਣੂ ਸਨ। ਇਹ ਹੀ ਕਾਰਨ ਹੈ ਕਿ ਇਹ ਜਨਮ ਸਾਖੀ ਇਤਿਹਾਸਕ ਪੱਖ ਤੋਂ ਬਹੁਤ ਮਹਾਨਤਾ ਰੱਖਦੀ ਹੈ। ਕਿਉਂਕਿ ਇਸ ਲਿਖਤ ਦੇ ਬਹੁਤ ਘੱਟ ਖਰੜੇ ਮਿਲਦੇ ਹਨ, 1962 ਵਿਚ ਜਦੋਂ ਇਨ੍ਹਾਂ ਸਤਰਾਂ ਦੇ ਲਿਖਾਰੀ ਨੇ ਇਸ ਨੂੰ ਸੰਪਾਦਨ ਕਰ ਕੇ ਛਪਵਾਇਆ ਉਸ ਵੇਲੇ ਇਸ ਦੇ ਦੋ ਖਰੜੇ ਹੀ ਮਿਲਦੇ ਸਨ। ਅਸਲ ਦਾ ਪਤਾ ਨਹੀਂ ਲਗਦਾ। ਹੋਰਨਾਂ ਲਿਖਤਾਂ ਵਾਂਗ ਇਸ ਵਿਚ ਵੀ ਵਾਧੇ ਘਾਟੇ ਹੁੰਦੇ ਰਹੇ ਹਨ। ਇਸ ਲਈ ਇਸ ਨੂੰ ਅਸਾਂ ਮਿਹਰਬਾਨ ਵਾਲੀ ਜਨਮ ਸਾਖੀ ਲਿਖਿਆ ਹੈ।

ਇਹ ਪਹਿਲੀ ਜਨਮ ਸਾਖੀ ਹੈ ਜਿਸ ਵਿਚ ਗੁਰੂ ਨਾਨਕ ਸਾਹਿਬ ਦੀਆਂ ਉਦਾਸੀਆਂ

1. ਮਨੋਹਰ ਦਾਸ ਮਿਹਰਬਾਨ ਜੀ ਦੇ ਜੀਵਨ ਲਈ ਵਧੇਰੀ ਜਾਣਕਾਰੀ ਵਾਸਤੇ ਵੇਖੋ ਇਨ੍ਹਾਂ ਸਤਰਾਂ ਦੇ ਲਿਖਾਰੀ ਦਾ ਨੋਟ ਅਰੰਭਕ ਸਾਖੀ ਗੁਰੂ ਨਾਨਕ, ਕ੍ਰਿਤ ਮਿਹਰਬਾਨ, ਖ਼ਾਲਸਾ ਕਾਲਜ, ਅੰਮ੍ਰਿਤਸਰ, 1962, ਪੰਨਾ 1-13

ਦਾ ਹਾਲ ਜ਼ਿਆਦਾ ਯਥਾਰਥਕ ਢੰਗ ਨਾਲ ਲਿਖਿਆ ਹੈ। ਹੋਰ ਜਨਮ ਸਾਖੀਆਂ ਵਿਚ ਗੁਰੂ ਸਾਹਿਬ ਦੀਆਂ ਚਾਰ ਉਦਾਸੀਆਂ ਚੌਂਹ ਦਿਸ਼ਾ ਵਿਚ ਲਿਖੀਆ ਹਨ- ਜਿਵੇਂ ਕਿ ਪੂਰਬ, ਦੱਖਣ, ਉੱਤਰ ਅਤੇ ਪੱਛਮ। ਇਸ ਜਨਮ ਸਾਖੀ ਵਿਚ ਗੁਰੂ ਸਾਹਿਬ ਦੇ ਪੂਰਬ ਵਾਲੇ ਪਾਸੇ ਤੋਂ ਹੀ ਦੱਖਣ ਵੱਲ ਜਾਣਾ ਅੰਕਿਤ ਹੈ ਜ਼ਿਆਦਾ ਠੀਕ ਜਾਪਦਾ ਹੈ ਕਿਉਂਕਿ ਜਿਸ ਨੇ ਦੱਖਣ ਵੱਲ ਜਾਣਾ ਹੈ ਉਸ ਦਾ ਜਗਨਨਾਥ ਪੁਰੀ ਤੋਂ ਵਾਪਸ ਪੰਜਾਬ ਆਉਣਾ ਠੀਕ ਨਹੀਂ ਜਾਪਦਾ। ਵਿਸ਼ੇਸ਼ ਕਰਕੇ ਜਦੋਂ ਸਫ਼ਰ ਦੇ ਸਾਧਨ ਬਿਖੜੇ ਹੋਣ। ਇਸ ਤੋਂ ਇਲਾਵਾ ਜਗਨ ਨਾਥ ਪੁਰੀ ਤੋਂ ਵੀ ਦੱਖਣ ਦੇ ਪ੍ਰਸਿੱਧ ਤੀਰਥ ਅਸਥਾਨਾਂ ਨੂੰ ਰਸਤਾ ਜਾਂਦਾ ਸੀ। ਸੋ ਗੁਰੂ ਨਾਨਕ ਸਾਹਿਬ ਦਾ ਜਗਨ ਨਾਥ ਪੁਰੀ ਤੋਂ ਦੱਖਣ ਵੱਲ ਜਾਣਾ ਠੀਕ ਜਾਪਦਾ ਹੈ।

ਇਉਂ ਜਾਪਦਾ ਹੈ ਕਿ ਮਿਹਰਬਾਨ ਨੇਂ ਜਨਮ ਸਾਖੀ ਲਿਖਣ ਲਗਿਆਂ ਸਥਾਨਕ ਸਥਿਤੀ ਨੂੰ ਮੁੱਖ ਰੱਖਿਆ ਹੈ। ਇਸ ਜਨਮ ਸਾਖੀ ਵਿਚ ਲਿਖਿਆ ਹੈ ਕਿ ਬੀਬੀ ਨਾਨਕੀ ਦਾ ਪਤੀ ਜੈ ਰਾਮ ਉੱਪਲ ਖੱਤਰੀ ਸੀ। ਭਾਈ ਬਾਲੇ ਦੀ ਜਨਮ ਸਾਖੀ ਵਿਚ ਉਸ ਨੂੰ ਪਲਤਾ ਖੱਤਰੀ ਲਿਖਿਆ ਹੈ। ਸੁਲਤਾਨਪੁਰ ਵਿਚ ਅੱਜ ਕਲ ਵੀ ਉੱਪਲ ਖਤਰੀਆਂ ਦੇ ਘਰ ਹੈਣ ਪਰ ਪਲਤਿਆਂ ਦੇ ਨਹੀਂ। ਹੋ ਸਕਦਾ ਹੈ ਸੋਲ੍ਹਵੀਂ ਅਤੇ ਸਤਾਰਵੀਂ ਸ਼ਤਾਬਦੀ ਵਿਚ ਵੀ ਉੱਪਲਾਂ ਦੇ ਘਰ ਹੋਣ ਜਿਸ ਕਰਕੇ ਮਿਹਰਬਾਨ ਜੀ ਨੇ ਜੈ ਰਾਮ ਨੂੰ ਉੱਪਲ ਲਿਖਿਆ ਹੋਵੇ। ਗੁਰੂ ਨਾਨਕ ਸਾਹਿਬ ਦੇ ਮਥਰਾ ਜਾਣ ਦੀ ਸਾਖੀ ਤੋਂ ਵੀ ਪਤਾ ਲਗਦਾ ਹੈ ਕਿ ਮਥਰਾ ਬਾਰੇ ਜੋ ਵਿਸਥਾਰ ਦਿੱਤਾ ਹੈ, ਬਿਲਕੁਲ ਠੀਕ ਹੈ, "ਗੁਰੂ ਜੀ ਮਥਰਾ ਵਿਚ" ਵਾਲੀ ਸਾਖੀ ਵਿਚ ਲਿਖਿਆ ਹੈ:-

"ਤਬ ਦੱਖਣ ਕੀ ਧਰਤੀ ਤੇ ਗੁਰੂ ਬਾਬਾ ਨਾਨਕ ਉੱਤਰ ਕੀ ਧਰਤੀ ਮੈਂ ਪੰਜਿ ਬਰਸ ਦੱਖਣ ਕੀ ਧਰਤੀ ਖੇਲੇ ਤਬ ਦਖਣ ਕੀ ਧਰਤੀ ਦੇਖਿ ਕਰਿ ਮਥਰਾ ਜਮਨਾ ਆਇ ਉਤਰੇ ਕੇਸੋ ਰਾਇ ਦੇ ਦੇਵਾਲੇ ਕਾ ਦਰਸਨੁ ਕੀਆ" (ਪੰਨਾ 360) ਮਥਰਾ ਦੇ ਨਗਰ ਵਿਚ ਕੇਸ਼ਵ ਦਾ ਮੰਦਰ ਬਹੁਤ ਪ੍ਰਸਿੱਧ ਅਸਥਾਨ ਹੈ। ਇਹ ਗੁਰੂ ਨਾਨਕ ਸਾਹਿਬ ਦੇ ਸਮੇਂ ਇੱਕ ਛੋਟਾ ਜਿਹਾ ਮੰਦਰ ਸੀ ਜੋ ਜਹਾਂਗੀਰ ਦੇ ਸਮੇਂ ਇੱਕ ਵੱਡਾ ਮੰਦਰ ਬਣਿਆ। ਸੋ ਜਨਮ ਸਾਖੀ ਕਰਤਾ ਨਾ ਕੇਵਲ ਮਥਰਾ ਦੀ ਭੂਗੋਲਿਕ ਸਥਿਤੀ ਤੋਂ ਹੀ ਜਾਣੂ ਹੈ ਸਗੋਂ ਉਸ ਵਿਚ ਕੇਸ਼ਵ ਦੇ ਮੰਦਰ ਤੋਂ ਵੀ। ਇਸੇ ਤਰ੍ਹਾਂ ਉਜੈਨ ਵਿਚ ਭਰਥਰੀ ਦੀ ਗੁਫ਼ਾ ਦੇ ਆਲੇ ਦੁਆਲੇ ਦਾ ਵਿਸਥਾਰ ਠੀਕ ਜਾਪਦਾ ਹੈ ਕਿਉਂਕਿ ਇਹ ਗੁਫ਼ਾ ਸਪਰਾ ਨਦੀ ਦੇ ਕੰਢੇ ਤੇ ਹੈ, ਭਾਵੇਂ ਅੱਜ ਕਲ ਮਸੀਤ ਉਥੇ ਨਹੀਂ ਹੈ:-

"ਤਬ ਦੱਖਣ ਕੀ ਧਰਤੀ ਠਗਹੁ ਸਾਥ ਗੋਸਟ ਕਰਿ ਕਰਿ ਗੁਰੂ ਬਾਬਾ ਨਾਨਕ ਜੀ ਉਜੈਨ ਨਗਰੀ ਜਾਇ ਨਿਕਲਿਆ.....

ਅਰ ਊਹਾਂ ਗੁਸਾਂਈ ਗੋਰਖ ਭਰਥਰੀ ਕੀ ਗੁਫ਼ਾ ਭੀ ਹੈ। ਊਹਾਂ ਜੋ ਇਸ਼ਨਾਨ ਕਰਿ ਕਰਿ ਅਨੰਤਕਾ ਪੁਰੀ ਅਰੁ ਭਰਥਰੀ ਕੀ ਗੁਫ਼ਾ ਕੀ ਜਾਤ੍ਰਾ ਕਉ ਆਵੈ ਹੈ, ਊਹਾਂ ਹੀ ਗੁਰੂ ਬਾਬਾ ਨਾਨਕ ਜੀ ਜਾਇ ਨਿਕਲਿਆ.......

ਗੁਫ਼ਾ ਕੇ ਨਜਦੀਕ ਮਸੀਤ ਹੈ ਦਰਵਾਜ਼ੇ ਤੇ ਵੜਦਿਆਂ ਸਾਮਣੇ, ਤਿਸ ਕੇ ਅਗੈ ਚਉਤੜਾ ਹੈ ਉਪਰਿ ਅੰਬਲੀ ਕਾ ਬਿਰਛ ਹੈ; ਅੰਬਲੀ ਤੇ ਦਾਹਨੇ ਗੁਫ਼ਾ ਦਾ ਦਰ ਹੈ, ਤਿਸ ਕੇ ਆਗੈ ਅੰਬਲੀ ਕਾ ਬਿਰਛੁ ਹੈ। ਅੰਬਲੀ ਕੇ ਆਗੇ ਮਸੀਤ ਹੈ ਉਹਾਂ ਹੀ ਗੁਰੂ ਬਾਬਾ ਨਾਨਕ ਬੈਠਾ ਹੈ।" ਪੰਨਾ 300

ਜਨਮ ਸਾਖੀ ਮਿਹਰਬਾਨ, ਹਿੱਸਾ ਦੂਜਾ ਵਿਚ ਮੁਸਲਮਾਨ ਫ਼ਕੀਰਾਂ ਦੇ ਦਿੱਤੇ ਹਵਾਲੇ ਠੀਕ ਜਾਪਦੇ ਹਨ। ਉਸ ਵਿਚ ਲਿਖਿਆ ਹੈ, "ਮਾਏ ਦਾਊਦ ਸ਼ੇਰ ਗੜ੍ਹ ਵਾਲੇ ਕਾ ਪੀਰ ਉਸ ਸਾਥ ਗੁਰੂ ਬਾਬੇ ਨਾਨਕ ਜੀ ਗੋਸ਼ਟ ਕੀਤੀ।" (ਜਨਮ ਸਾਖੀ ਮਿਹਰਬਾਨ ਹਿੱਸਾ ਦੂਜਾ ਪੰਨਾ 182) ਜਨਮ ਸਾਖੀ ਮਿਹਰਬਾਨ ਹਿੱਸਾ ਪਹਿਲਾ ਦੇ ਪੰਨਾ 511 ਤੇ ਲਿਖਿਆ ਹੈ ਗੁਰੂ ਨਾਨਕ ਸਾਹਿਬ ਸ਼ੇਰ ਗੜ ਹੋ ਕੇ ਅੱਗੇ ਨੂੰ ਗਏ। ਜਿਵੇਂ ਕਿ ਜਨਮ ਸਾਖੀ ਵਿਚ ਲਿਖਿਆ ਹੈ ਸ਼ੇਰ ਗੜ੍ਹ ਵਿਚ ਇਕ ਕਰਨੀ ਵਾਲਾ ਫ਼ਕੀਰ ਦਾਊਦ ਕਿਰਮਾਨੀ ਹੋਇਆ ਹੈ। ਇਹ ਗੁਰੂ ਨਾਨਕ ਸਾਹਿਬ ਦਾ ਸਮਕਾਲੀ ਸੀ। ਤਜ਼ਕਰਾ-ਇ-ਸੂਫ਼ੀਆ-ਇ-ਪੰਜਾਬ ਅਨੁਸਾਰ ਇਸ ਦਾ ਦਿਹਾਂਤ 1574 ਈਸਵੀ ਵਿਚ ਹੋਇਆ ਤੇ ਇਸ ਦੇ ਮਿਜ਼ਾਰ ਤੇ ਹੁਣ ਤਕ ਸ਼ੇਰ ਗੜ੍ਹ ਵਿਚ ਮੇਲਾ ਲਗਦਾ ਹੈ।[1] ਇਸੇ ਤਰ੍ਹਾਂ ਸੱਯਦ ਅਬਦੁਲ ਕਾਦਰ ਗੀਲਾਨੀ ਲਾਹੌਰ ਦੇ ਕਰਨੀ ਵਾਲੇ ਫ਼ਕੀਰ ਹੋਏ ਹਨ। ਇਹ ਦਾਊਦ ਕਿਰਮਾਨੀ ਸ਼ੇਰ ਗੜ੍ਹ ਵਾਲੇ ਦੇ ਪੀਰ ਸਨ। ਇਹ ਗ੍ਰਸਤੀ ਸਨ ਤੇ ਰਾਵੀ ਦੇ ਕੰਢੇ ਤੇ ਰਹਿੰਦੇ ਸਨ। ਇਨ੍ਹਾਂ ਦਾ ਦਿਹਾਂਤ 1535-36 ਈਸਵੀ ਵਿਚ ਹੋਇਆ। ਇਨ੍ਹਾਂ ਨਾਲ ਗੁਰੂ ਨਾਨਕ ਸਾਹਿਬ ਦੀ ਗਲ ਬਾਤ ਦਾ ਵਿਸਥਾਰ ਮਿਹਰਬਾਨ ਵਾਲੀ ਜਨਮ ਸਾਖੀ ਹਿੱਸਾ ਦੂਜਾ ਪੰਨਾ 179-182 ਤੇ ਹੈ। ਇਸ ਤਰ੍ਹਾਂ ਮਿਹਰਬਾਨ ਵਾਲੀ ਜਨਮ ਸਾਖੀ ਵਿਚ ਇਤਿਹਾਸਕ ਸਮਿਗਰੀ ਦਾ ਪਤਾ ਲਗਦਾ ਹੈ।

ਮਿਹਰਬਾਨ ਦੀ ਜਨਮ ਸਾਖੀ ਹਿੱਸਾ ਦੂਜਾ ਵਿਚ ਇਕ ਸਾਖੀ ਜਪੁਜੀ ਸਾਹਿਬ ਦਾ ਸੰਪਾਦਨ ਕਰਨ ਦੀ ਹੈ ਜਿਸ ਤੋਂ ਪਤਾ ਲਗਦਾ ਹੈ ਕਿ ਕਿਸ ਤਰ੍ਹਾਂ ਭਾਈ ਲਹਿਣਾ ਜੀ ਨੇ, ਜੋ ਪਿਛੋਂ ਗੁਰੂ ਅੰਗਦ ਬਣੇ, ਜਪੁਜੀ ਸਾਹਿਬ ਦਾ ਸੰਪਾਦਨ ਕੀਤਾ ਅਤੇ ਗੁਰੂ ਨਾਨਕ ਸਾਹਿਬ ਦੀਆਂ ਰਚਨਾਵਾਂ ਵਿਚੋਂ ਪਉੜੀਆਂ ਕੱਢ ਕੇ ਉਨ੍ਹਾਂ ਨੂੰ ਤਰਤੀਬ ਦਿੱਤੀ ਤੇ ਗੁਰੂ ਨਾਨਕ ਸਾਹਿਬ ਨੂੰ ਸੁਣਾਈ। ਗੁਰਿਆਈ ਮਿਲਣ ਤੇ ਆਪਣਾ ਇਕ ਸ਼ਲੋਕ "ਪਵਣੁ ਗੁਰੂ ਪਾਣੀ ਪਿਤਾ....." ਅਖ਼ੀਰ ਦੇ ਦਰਜ ਕਰ ਕੇ ਗੁਰੂ ਅੰਗਦ ਸਾਹਿਬ ਨੇ ਜਪੁਜੀ ਤੇ ਆਪਣੀ ਮੋਹਰ ਲਾ ਦਿੱਤੀ।

ਮਿਹਰਬਾਨ ਦੀ ਜਨਮ ਸਾਖੀ ਹਿੱਸਾ ਦੂਜਾ ਇਕੋ ਇਕ ਲਿਖਤ ਹੈ ਜਿਸ ਤੋਂ ਸਾਨੂੰ ਗੁਰੂ ਨਾਨਕ ਸਾਹਿਬ ਦੇ ਕਰਤਾਰਪੁਰ ਰਹਿਣ ਦਾ ਵਿਸਥਾਰ ਨਾਲ ਪਤਾ ਲਗਦਾ ਹੈ। ਇਸ ਤੋਂ ਇਹ ਵੀ ਸਿੱਧ ਹੁੰਦਾ ਹੈ ਕਿ ਭਾਈ ਲਹਿਣਾ ਜੀ (ਗੁਰੂ ਅੰਗਦ) ਗੁਰੂ ਨਾਨਕ ਸਾਹਿਬ ਨਾਲ ਕਾਫ਼ੀ ਸਮਾਂ ਰਹੇ ਤੇ ਅਚਲ ਵਟਾਲੇ ਅਤੇ ਹੋਰ ਥਾਵਾਂ ਤੇ ਗੁਰੂ ਨਾਨਕ ਸਾਹਿਬ ਨਾਲ ਜਾਂਦੇ ਰਹੇ। ਅਚਲ ਵਟਾਲੇ ਤੇ ਅਚਲ ਗੋਸ਼ਟ ਕਰਨ ਵਿਚ ਭਾਈ ਲਹਿਣਾ ਜੀ ਨੇ ਵੀ ਹਿੱਸਾ ਲਿਆ। ਕਰਤਾਰਪੁਰ ਵਿਚ ਉਚਾਰੀ ਬਾਣੀ ਦਾ ਵਿਸਥਾਰ ਵੀ ਇਸ ਜਨਮ ਸਾਖੀ ਵਿਚੋਂ ਮਿਲਦਾ ਹੈ।

**ਵਲਾਇਤ ਵਾਲੀ ਜਨਮ ਸਾਖੀ:-** ਸਤਾਰਵੀਂ ਸਦੀ ਦੇ ਪਹਿਲੇ ਅੱਧ ਵਿਚ ਲਿਖੀ ਹੋਰ ਜਨਮ ਸਾਖੀ ਦਾ ਪਤਾ ਲਗਦਾ ਹੈ ਜਿਸ ਨੂੰ ਭਾਈ ਸਾਹਿਬ ਡਾਕਟਰ ਵੀਰ ਸਿੰਘ ਜੀ ਨੇ

---

1. ਤਜ਼ਕਰਾ-ਇ-ਸੂਫ਼ੀਆ-ਇ-ਪੰਜਾਬ, ਅਜਿਜ਼ਾਜ਼ੁਲ ਹੱਕ ਕਦੂਸੀ, ਸਲਮਾਨ ਅਕਾਡਮੀ ਕਰਾਚੀ, 1962, ਪੰਨਾ 273

'ਪੁਰਾਤਨ ਜਨਮ ਸਾਖੀ' ਦੇ ਸਿਰਲੇਖ ਹੇਠ ਸੰਪਾਦਨ ਕਰ ਕੇ ਛਾਪਿਆ ਹੈ। ਅਸੀਂ ਇਸ ਜਨਮ ਸਾਖੀ ਨੂੰ ਵਲਾਇਤ ਵਾਲੀ ਜਨਮ ਸਾਖੀ ਲਿਖਿਆ ਹੈ ਕਿਉਂਕਿ ਇਸ ਦੀ ਇਕ ਹੱਥ ਲਿਖਤ 1815 ਈਸਵੀ ਵਿਚ ਹੈਨਰੀ ਥਾਮਸ ਕੋਲਬ੍ਰੁਕ ਇੰਗਲੈਂਡ ਲੈ ਗਿਆ ਸੀ। ਇਹ ਸੰਸਕ੍ਰਿਤ ਦਾ ਇਕ ਵਿਦਵਾਨ ਸੀ ਅਤੇ ਈਸਟ ਇੰਡੀਆ ਕੰਪਨੀ ਦੀ ਕੌਂਸਲ ਦਾ ਇਕ ਮੈਂਬਰ ਸੀ। ਉਥੇ ਜਾ ਕੇ ਉਸ ਨੇ ਇਹ ਖਰੜਾ ਈਸਟ ਇੰਡੀਆ ਕੰਪਨੀ ਦੀਂ ਲਾਇਬ੍ਰੇਰੀ ਨੂੰ ਦੇ ਦਿੱਤਾ ਤੇ 1857 ਪਿਛੋਂ ਇੰਡੀਆ ਆਫ਼ਿਸ ਬਣਨ ਤੇ ਇੰਡੀਆ ਆਫ਼ਿਸ ਲਾਇਬ੍ਰੇਰੀ ਨੂੰ ਮਿਲ ਗਿਆ ਜਿਥੇ ਇਹ ਹੁਣ ਤੱਕ ਸੁਰੱਖਿਅਤ ਹੈ। ਅੱਜ ਕਲ੍ਹ ਇਸ ਲਾਇਬ੍ਰੇਰੀ ਦਾ ਨਾਉਂ ਕਾਮਨ ਵੈਲਥ ਰੀਲੇਸ਼ਨਜ਼ ਲਾਇਬ੍ਰੇਰੀ ਹੋ ਗਿਆ ਹੈ। 1872 ਈਸਵੀ ਵਿਚ ਡਾਕਟਰ ਟਰੰਪ ਨੇ ਇਸ ਨੂੰ ਵਾਚਿਆ ਤੇ ਹੋਰਨਾਂ ਵਿਦਵਾਨਾਂ ਦਾ ਧਿਆਨ ਇਸ ਵੱਲ ਦਵਾਇਆ। ਚਾਰਲਸ ਐਚੀਸਨ, ਲੈਫ਼ਟੀਨੈਂਟ ਗਵਰਨਰ ਪੰਜਾਬ ਨੇ ਇਸ ਦੇ ਕੁਝ ਉਤਾਰੇ ਪੰਜਾਬ ਵਿਚ ਲਿਆਂਦੇ ਤੇ ਭਾਈ ਸਾਹਿਬ ਡਾ: ਵੀਰ ਸਿੰਘ ਜੀ ਦੇ ਸੰਪਾਦਨ ਕਰਨ ਤੋਂ ਪਹਿਲਾਂ ਇਸ ਦਾ ਨਾਂ ਵਲਾਇਤ ਵਾਲੀ ਜਨਮ ਸਾਖੀ ਪੈ ਗਿਆ। ਇਸ ਖਰੜੇ ਨਾਲ ਮਿਲਦਾ ਜੁਲਦਾ ਇਕ ਹੋਰ ਖਰੜਾ ਭਾਈ ਗੁਰਮੁਖ ਸਿੰਘ ਨੂੰ ਹਾਫ਼ਿਜ਼ਾਬਾਦ (ਮੌਜੂਦਾ ਜ਼ਿਲਾ ਗੁਜਰਾਂ ਵਾਲਾ, ਪਾਕਿਸਤਾਨ) ਤੋਂ ਪ੍ਰਾਪਤ ਹੋਇਆ। ਇਸ ਨੂੰ ਹਾਫ਼ਿਜ਼ਾਬਾਦ ਵਾਲੀ ਜਨਮ ਸਾਖੀ ਕਹਿੰਦੇ ਹਨ। ਇਸ ਨੂੰ ਮੈਕਾਲਫ ਸਾਹਿਬ ਨੇ ਛਪਵਾਇਆ ਸੀ ਜਿਸ ਕਰਕੇ ਇਸ ਨੂੰ ਮੈਕਾਲਫ਼ ਵਾਲੀ ਜਨਮ ਸਾਖੀ ਵੀ ਕਹਿੰਦੇ ਸਨ। ਵਲਾਇਤ ਵਾਲੀ ਜਨਮ ਸਾਖੀ ਵਿਚ ਰਚੇ ਜਾਣ ਦਾ ਸੰਮਤ ਇਸ ਤਰ੍ਹਾਂ ਲਿਖਿਆ ਹੈ:-

"ਕਲਜੁੱਗ ਚਾਰ ਹਜ਼ਾਰ ਸਤ ਸੌ ਪੈਂਤੀਸ ਬਰਸ ਵਰਤਿਆ ਹੈ" ਜੇ ਕਰ ਇਸ ਕਲਜੁੱਗ ਦੇ ਸੰਮਤ ਦਾ ਐਲ.ਡੀ. ਸਵਾਮੀ ਕੰਨੂਪਿਲੇ ਦੀ ਇੰਡੀਅਨ ਇਫ਼ਮਰੀਜ਼ ਨਾਲ ਈਸਵੀ ਸੰਨ ਕਢੀਏ ਤਾਂ 1634 ਈਸਵੀ ਬਣਦਾ ਹੈ ਜਿਸ ਤੋਂ ਪਤਾ ਲਗਦਾ ਹੈ ਕਿ ਇਹ ਜਨਮ ਸਾਖੀ 1634 ਈਸਵੀ ਵਿਚ ਲਿਖੀ ਗਈ। ਉਸ ਸਮੇਂ ਭਾਈ ਗੁਰਦਾਸ ਜੀ ਜੀਉਂਦੇ ਸਨ। ਹੋ ਸਕਦਾ ਹੈ ਕਿ ਕਰਤਾ ਵਲਾਇਤ ਵਾਲੀ ਜਨਮ ਸਾਖੀ ਦੇ ਸਾਹਮਣੇ ਭਾਈ ਗੁਰਦਾਸ ਜੀ ਦੀ ਪਹਿਲੀ ਵਾਰ ਹੋਵੇ ਜਿਸ ਤੋਂ ਪ੍ਰਭਾਵਤ ਹੋ ਕੇ ਜਨਮ ਸਾਖੀ ਲਿਖੀ ਗਈ ਹੋਵੇ। ਮਿਹਰਬਾਨ ਵਾਲੀ ਜਨਮ ਸਾਖੀ ਵੀ ਉਸ ਵੇਲੇ ਲਿਖੀ ਜਾ ਚੁੱਕੀ ਸੀ। ਸੋ ਇਹ ਤਿੰਨੇ ਲਿਖਤਾਂ ਇਕ ਦੂਜੀ ਨਾਲ ਬਹੁਤ ਮੇਲ ਖਾਂਦੀਆਂ ਹਨ। ਵਲਾਇਤ ਵਾਲੀ ਜਨਮ ਸਾਖੀ ਅਤੇ ਮਿਹਰਬਾਨ ਵਾਲੀ ਜਨਮ ਸਾਖੀ ਦੀਆਂ ਕਈ ਸਾਖੀਆਂ ਮਿਲਦੀਆਂ ਹਨ ਤੇ ਕਈ ਥਾਵਾਂ ਤੇ ਲਿਖਤਾਂ ਵੀ ਮਿਲਦੀਆਂ ਹਨ। ਵਿਸਥਾਰ ਲਈ ਵੇਖੋ ਅਰੰਭਕਾ ਜਨਮ ਸਾਖੀ ਮਿਹਰਬਾਨ ਜੋ ਇਨ੍ਹਾਂ ਸਤਰਾਂ ਦੇ ਲਿਖਾਰੀ ਨੇ ਸੰਪਾਦਨ ਕੀਤੀ ਹੈ, ਪੰਨਾ 90 ਅਤੇ 91 ਜਿਸ ਤੋਂ ਪਤਾ ਲਗਦਾ ਹੈ ਕਿ ਇਹ ਤਿੰਨੇ ਗੁਰੂ ਸਾਹਿਬ ਦੀਆਂ ਮੁੱਢਲੀਆਂ ਪਰੰਪਰਾਵਾਂ ਤੇ ਆਧਾਰਿਤ ਹਨ।

ਕਈਆਂ ਵਿਦਵਾਨਾਂ ਦਾ ਖ਼ਿਆਲ ਹੈ ਕਿ ਇਹ ਜਨਮ ਸਾਖੀ ਭਾਈ ਸੇਵਾ ਦਾਸ ਨੇ 1588 ਈਸਵੀ ਵਿਚ ਲਿਖੀ ਅਤੇ ਸਭ ਤੋਂ ਪੁਰਾਣੀ ਸਾਖੀ ਇਹ ਹੀ ਹੈ[1]। ਪਰ ਇਸ ਦੇ ਲਿਖੇ

1. ਵੇਖੋ ਮਹਾਨ ਕੋਸ਼ ਭਾਈ ਕਾਹਨ ਸਿੰਘ, ਭਾਸ਼ਾ ਵਿਭਾਗ, 1960, ਪੰਨਾ 172, ਸ਼ਬਦ ਸੇਵਾ ਦਾਸ।

ਜਾਣ ਦੀ ਮਿਤੀ ਅਤੇ ਇਸ ਦੇ ਕਰਤਾ ਦੇ ਨਾਉਂ ਦੀ ਕਿਸੇ ਥਾਂ ਤੋਂ ਪੁਸ਼ਟੀ ਨਹੀਂ ਹੁੰਦੀ। ਵਲਾਇਤ ਵਾਲੀ ਜਨਮ ਸਾਖੀ ਦੀ ਕਾਪੀ ਤੋਂ ਪਹਿਲਾਂ ਦੀ ਲਿਖੀ ਕੋਈ ਹੱਥ ਲਿਖਤ ਨਹੀਂ ਮਿਲਦੀ ਜਿਸ ਤੋਂ 1582 ਈਸਵੀ ਜਾਂ ਇਸ ਦੇ ਨੇੜੇ ਦਾ ਪਤਾ ਲਗੇ। ਇਸ ਦੀ ਅੰਦਰਲੀ ਗਵਾਹੀ ਤੋਂ ਪਤਾ ਲਗਦਾ ਹੈ ਕਿ ਇਹ 1634 ਈਸਵੀ ਵਿਚ ਲਿਖੀ ਗਈ, ਜਿਵੇਂ ਕਿ ਅਸੀਂ ਉਤੇ ਦਸ ਆਏ ਹਾਂ। ਹਰ ਹਾਲਤ ਵਿਚ ਇਤਿਹਾਸਕ ਪੱਖ ਤੋਂ ਇਹ ਇਕ ਵੱਡਮੁੱਲੀ ਰਚਨਾ ਹੈ। ਇਹ ਇਕੋ ਇਕ ਜਨਮ ਸਾਖੀ ਹੈ ਜਿਸ ਵਿਚ ਸੰਕੋਚਵੇਂ ਢੰਗ ਨਾਲ ਗੁਰੂ ਨਾਨਕ ਸਾਹਿਬ ਸੰਬੰਧੀ ਵੱਡਮੁੱਲੀ ਜਾਣਕਾਰੀ ਮਿਲਦੀ ਹੈ:-

1. ਜਿੱਥੇ-ਜਿੱਥੇ ਵਣਜਾਰੇ ਆਪਣਾ ਪੜਾ ਬਣਾਉਂਦੇ ਸਨ ਉਥੇ ਕੁਝ ਸਮੇਂ ਬਾਅਦ ਟਾਂਡਾ ਨਾਉਂ ਦਾ ਨਗਰ ਆਬਾਦ ਹੋ ਜਾਂਦਾ ਸੀ। ਜਿਵੇਂ ਭੱਟੀ ਆਪਣੇ ਪਿੰਡਾ ਦਾ ਨਾਂ ਤਲਵੰਡੀ ਰੱਖਦੇ ਸਨ, ਇਸੇ ਤਰ੍ਹਾਂ ਵਣਜਾਰੇ ਆਪਣੇ ਪਿੰਡਾਂ ਦਾ ਨਾਂ ਟਾਂਡਾ ਰੱਖਦੇ ਸਨ। ਵਣਜਾਰਿਆਂ ਦੇ ਟਾਂਡੇ ਦੀ ਸਾਖੀ ਵਿਚ ਸ਼ਬਦ ਵਣਜਾਰਿਆਂ ਨੂੰ ਸੰਬੋਧਨ ਕਰਕੇ ਉਚਾਰਿਆ ਹੈ। ਵਣਜਾਰਿਆਂ ਦਾ ਟਾਂਡਾ ਨਾਉਂ ਦਾ ਨਗਰ ਰਿਆਸਤ ਰਾਮਪੁਰ ਅੱਜ ਕਲ੍ਹ ਜ਼ਿਲਾ ਰਾਮਪੁਰ ਵਿਚ ਮੁਰਾਦਪੁਰ ਦੇ ਨੇੜੇ ਤਰਾਈ ਦੇ ਨਾਲ ਦੇ ਇਲਾਕੇ ਵਿਚ ਨਾਨਕ ਮਤੇ ਤੋਂ ਦੱਖਣ ਵੱਲ ਹੈ। ਹੁਣ ਵੀ ਨਗਰ ਦਾ ਨਾਉਂ ਵਣਜਾਰਿਆਂ ਦਾ ਟਾਂਡਾ ਹੈ। ਵਣਜਾਰਿਆਂ ਦੇ ਟਾਂਡੇ ਵਾਲੀ ਸਾਖੀ ਇਸੇ ਵਿਚ ਹੈ। ਇਸ ਤਰ੍ਹਾਂ ਕਿੜੀਆਂ ਪਠਾਣਾਂ ਜਾਂ ਕਿੜੀਆਂ ਅਫ਼ਗਾਨਾਂ ਮੌਜੂਦਾ ਜ਼ਿਲ੍ਹਾ ਗੁਰਦਾਸਪੁਰ ਵਿਚ ਹੈ ਤੇ ਸ੍ਰੀ ਗੁਰੂ ਗੋਬਿੰਦਪੁਰ ਦੇ ਨੇੜੇ ਹੈ। ਇਥੋਂ ਦੇ ਕੁਝ ਮੁਸਲਮਾਨ ਗੁਰੂ ਨਾਨਕ ਸਾਹਿਬ ਦੇ ਸਿੱਖ ਬਣੇ। ਇਹ ਵੀ ਸਾਖੀ ਕੇਵਲ ਇਸ ਜਨਮ ਸਾਖੀ ਵਿਚੋਂ ਮਿਲਦੀ ਹੈ।

2. ਕੀੜ ਨਗਰ ਜਾਂ ਕੀੜ-ਗਰਾਮ ਮੌਜੂਦਾ ਬੈਜ ਨਾਥ ਦਾ ਪੁਰਾਣਾ ਨਾਂ ਸੀ। ਇਥੇ ਕੀੜਾਂ ਦੀ ਕੌਮ ਵਸਦੀ ਸੀ ਜਿਨ੍ਹਾਂ ਦਾ ਹਾਲ ਕੀੜ ਨਗਰ ਦੇ ਮੰਦਰ ਵਿਚ ਲਗੇ ਸਿਲਾ ਲੇਖਾਂ ਤੋਂ ਮਿਲਦਾ ਹੈ। ਬੈਜ ਨਾਥ (ਜ਼ਿਲਾ ਕਾਂਗੜਾ, ਹਿਮਾਚਲ ਪ੍ਰਦੇਸ਼) ਗੁਰੂ ਨਾਨਕ ਸਾਹਿਬ ਦੇ ਪਧਾਰਨ ਦਾ ਪਤਾ ਇਥੋਂ ਲਗਦਾ ਹੈ। ਇਕ ਹੋਰ ਨਗਰ ਕੋਟਲਾ ਮੀਆਂ ਮਿੱਠਾ ਪਸਰੂਰ (ਜ਼ਿਲਾ ਸਿਆਲਕੋਟ ਪਾਕਿਸਤਾਨ) ਵਿਚ ਜਾਣ ਦਾ ਪਤਾ ਵੀ ਇਸ ਜਨਮ ਸਾਖੀ ਤੋਂ ਲਗਦਾ ਹੈ।

3. ਇਸ ਜਨਮ ਸਾਖੀ ਵਿਚ ਆਸਾਮ ਨੂੰ ਆਸਾ ਦੇਸ਼ ਲਿਖਿਆ ਹੈ ਤੇ ਦੱਸਿਆ ਹੈ ਕਿ ਆਸਾ ਦੇਸ਼ ਦੇ ਰਾਜੇ ਸਮੁੰਦਰ ਦੀ ਔਲਾਦ ਸਨ। ਰਾਜਾ ਸਮੁੰਦਰ ਦੇ ਸੰਕੇਤ ਤੋਂ ਪਤਾ ਲਗਦਾ ਹੈ ਕਿ ਆਸਾ ਦੇਸ਼ ਆਸਾਮ ਹੀ ਸੀ। ਇਸੇ ਤਰ੍ਹਾਂ ਧਨਾਸਰੀ ਦੇਸ਼ ਦਾ ਕਥਨ ਹੈ, ਧਨਾਸਰੀ ਆਸਾਮ ਦੇ ਪੂਰਬ ਵਿਚ ਇਕ ਵਾਦੀ ਦਾ ਨਾਂ ਹੈ ਜੋ ਧਨਾਸਰੀ ਦਰਿਆ ਬਣਾਉਂਦਾ ਹੈ। ਇਨ੍ਹਾਂ ਦੇ ਵਿਸਥਾਰ ਲਈ ਵੇਖੋ ਸਾਖੀ 'ਵਸਦੇ ਰਹੋ ਉਜੜ ਜਾਵੋ।' ਇਹ ਜਾਣਕਾਰੀ ਵੀ ਇਹ ਜਨਮ ਸਾਖੀ ਦੇਂਦੀ ਹੈ।

4. ਮਖ਼ਦੂਮ ਬਹਾਵਲ ਹੱਕ, ਮੁਲਤਾਨ ਨਿਵਾਸੀ ਬਹਾਉਦ-ਦੀਨ ਜ਼ਿਕਰੀਆ ਦੀ ਔਲਾਦ ਵਿਚੋਂ ਸੀ ਅਤੇ ਆਪਣੇ ਸਮੇਂ ਬਹਾਉਦੀਨ ਜ਼ਿਕਰੀਆ ਦੇ ਮਜ਼ਾਰ ਦਾ ਮਖ਼ਦੂਮ ਸੀ। ਇਹ ਗੁਰੂ ਨਾਨਕ ਸਾਹਿਬ ਦਾ ਸਮਕਾਲੀ ਹੈ। ਇਸ ਨੂੰ ਜਨਮ ਸਾਖੀ ਵਿਚ ਮਖ਼ਦੂਮ ਬਹਾਵਦੀ ਲਿਖਿਆ ਹੈ। ਇਸ ਦੇ ਗੁਰੂ ਸਾਹਿਬ ਨੂੰ ਮਿਲਣ ਦਾ ਵਰਣਨ ਇਸ ਜਨਮ ਸਾਖੀ ਵਿਚੋਂ ਮਿਲਦਾ ਹੈ। (ਵਿਸਥਾਰ ਲਈ ਦੇਖੋ ਸਾਖੀ ਬਹਾ-ਉਦ-ਦੀਨ ਮਖ਼ਦੂਮ ਨਾਲ ਮੇਲ)

5. ਆਈਨ-ਇ-ਅਕਬਰੀ ਦੇ ਕਥਨ ਅਨੁਸਾਰ ਪਿਸ਼ਾਵਰ ਨਗਰ ਗੋਰਖ ਹਟੜੀ ਦੇ ਨਾਲ ਆਬਾਦ ਹੋਇਆ। ਗੋਰਖ ਹਟੜੀ ਹੁਣ ਦੀ ਪਿਸ਼ਾਵਰ ਦਾ ਇਕ ਪ੍ਰਸਿੱਧ ਅਥਾਨ ਹੈ। ਗੁਰੂ ਸਾਹਿਬ ਦੇ ਗੋਰਖ ਹਟੜੀ ਜਾਣ ਦਾ ਵਰਨਣ ਇਸ ਜਨਮ ਸਾਖੀ ਵਿਚੋਂ ਮਿਲਦਾ ਹੈ।

6. ਇਕ ਸਭ ਤੋਂ ਵੱਡੀ ਗੱਲ ਇਸ ਦਾ ਕਥਨ ਕਿਸੇ ਹੋਰ ਜਨਮ ਸਾਖੀ ਵਿਚ ਨਹੀਂ ਹੈ, ਉਹ ਇਹ ਹੈ ਕਿ ਗੁਰੂ ਨਾਨਕ ਸਾਹਿਬ ਨੇ ਜੋਤੀ ਜੋਤ ਸਮਾਉਣ ਤੋਂ ਪਹਿਲਾਂ ਆਪਣੀ ਬਾਣੀ ਗੁਰੂ ਅੰਗਦ ਸਾਹਿਬ ਨੂੰ ਸੌਂਪ ਦਿੱਤੀ "ਤਿਤੁ ਮਹਿਲ ਜੋ ਸ਼ਬਦ ਹੋਆ, ਸੋ ਪੋਥੀ ਗੁਰ ਅੰਗਦ ਜੋਗ ਮਿਲੀ।"

ਇਤਿਹਾਸਕ ਪੱਖ ਤੋਂ ਵੇਖਿਆਂ ਵਲਾਇਤ ਵਾਲੀ ਜਨਮ ਸਾਖੀ ਇਕ ਬਹੁਤ ਵਡਮੁੱਲੀ ਰਚਨਾ ਹੈ। ਆਕਾਰ ਵਿਚ ਇਹ ਛੋਟੀ ਹੈ ਭਾਈ ਗੁਰਦਾਸ ਦੀ ਪਹਿਲੀ ਵਾਰ ਅਤੇ ਮਿਹਰਬਾਨ ਵਾਲੀ ਜਨਮ ਸਾਖੀ ਦੀ ਸਮਕਾਲੀ ਰਚਨਾ ਹੈ। ਇਸ ਲਈ ਅਸਾਂ ਅੰਤਕਾ ਵਿਚ ਇਸ ਜਨਮ ਸਾਖੀ ਨੂੰ ਪਹਿਲਾ ਅਸਥਾਨ ਦਿੱਤਾ ਹੈ।

**ਭਾਈ ਬਾਲੇ ਵਾਲੀ ਜਨਮ ਸਾਖੀ:** ਭਾਈ ਬਾਲੇ ਵਾਲੀ ਜਨਮ ਸਾਖੀ ਦੇ ਅਰੰਭ ਵਿਚ ਲਿਖਿਆ ਹੈ ਕਿ ਭਾਈ ਬਾਲੇ ਵਾਲੀ ਜਨਮ ਸਾਖੀ ਗੁਰੂ ਅੰਗਦ ਸਾਹਿਬ ਨੇ ਲਿਖਵਾਈ। ਭਾਈ ਬਾਲਾ ਜਿਸ ਨੂੰ ਗੁਰੂ ਸਾਹਿਬ ਦੇ ਮਹਾਨ ਸਫ਼ਰਾਂ ਵਿਚ ਸਾਥੀ ਦੱਸਿਆ ਹੈ। ਉਹ ਹਾਲ ਦਸਦਾ ਗਿਆ ਤੇ ਸੁਲਤਾਨਪੁਰ ਦਾ ਪੈੜਾ, ਜਾਤ ਮੋਖਾ ਖੱਤਰੀ ਲਿਖਦਾ ਗਿਆ। ਜੇ ਕਰ ਇਸ ਜਾਣਕਾਰੀ ਨੂੰ ਸੱਚ ਮੰਨ ਲਈਏ ਤਾਂ ਇਹ ਜਨਮ ਸਾਖੀ ਸਭ ਤੋਂ ਵੱਧ ਪ੍ਰਮਾਣੀਕ ਅਤੇ ਗੁਰੂ ਸਾਹਿਬ ਸੰਬੰਧੀ ਪੁਰਾਣੀ ਪਰੰਪਰਾ ਦੀ ਪਰਤੀਕ ਹੋਣੀ ਚਾਹੀਦੀ ਸੀ। ਪਰ ਇਸ ਦੇ ਉਲਟ ਇਸ ਦੇ ਅਧਿਐਨ ਤੋਂ ਉਪਰੋਕਤ ਕੋਈ ਵੀ ਗੱਲ ਸੱਚ ਪਰਤੀਤ ਨਹੀਂ ਹੁੰਦੀ। ਵਲਾਇਤ ਵਾਲੀ ਜਨਮ ਸਾਖੀ ਅਤੇ ਇਸ ਜਨਮ ਸਾਖੀ ਦਾ ਟਾਕਰਾ ਕੀਤਿਆਂ ਪਤਾ ਲਗਦਾ ਹੈ ਕਿ ਇਸ ਜਨਮ ਸਾਖੀ ਦੀ ਬੋਲੀ ਉਸ ਦੇ ਟਾਕਰੇ ਤੇ ਨਵੀਨ ਹੈ ਜਿਵੇਂ ਵਲਾਇਤ ਵਾਲੀ ਜਨਮ ਸਾਖੀ ਵਿਚ ਭਾਈ ਲਾਲੋ ਨੂੰ 'ਬਾਢੀਸੁਤ' ਲਿਖਿਆ ਹੈ ਅਤੇ ਬਾਲੇ ਵਾਲੀ ਜਨਮ ਸਾਖੀ ਵਿਚ 'ਤਰਖਾਣ'। ਬਾਢੀਸੁਤ ਦੇ ਟਾਕਰੇ ਤੇ 'ਤਰਖਾਣ' ਨਵੀਨ ਸ਼ਬਦ ਹੈ ਜੋ ਅੱਜ ਕਲ੍ਹ ਵੀ ਵਰਤਿਆ ਜਾਂਦਾ ਹੈ। ਮੌਜੂਦਾ ਜ਼ਿਲਾ ਗੁਜਰਾਂਵਾਲਾ (ਪਾਕਿਸਤਾਨ) ਵਿਚ ਏਮਨਾਬਾਦ ਅਸਥਾਨ ਦਾ ਨਾਂ ਡਿਸਟ੍ਰਿਕਟ ਗੁਜਰਾਂਵਾਲਾ ਗਜ਼ੇਟੀਅਰ ਅਨੁਸਾਰ ਅਕਬਰ ਬਾਦਸ਼ਾਹ ਦੇ ਸਮੇਂ ਮੁਹੰਮਦ ਅਮੀਨ ਨੇ ਆਪਣੇ ਨਾਂ ਤੇ ਰੱਖਿਆ। ਭਾਈ ਬਾਲੇ ਵਾਲੀ ਜਨਮ ਸਾਖੀ ਨੇ ਇਸ ਨੂੰ ਏਮਨਾਬਾਦ ਲਿਖਿਆ ਹੈ ਪਰ ਵਲਾਇਤ ਵਾਲੀ ਜਨਮ ਸਾਖੀ ਨੇ ਇਸੇ ਨਗਰ ਨੂੰ ਸੈਦਪੁਰ ਲਿਖਿਆ ਹੈ। ਗੁਰੂ ਨਾਨਕ ਸਾਹਿਬ ਦੇ ਸਮੇਂ ਇਸ ਨਗਰ ਦਾ ਨਾਂ ਸੱਯਦਪੁਰ ਸੀ ਅਤੇ ਬਾਬਰ ਨੇ ਆਪਣੀ ਤੋਜ਼ਕ ਵਿਚ ਇਸ ਨਗਰ ਦਾ ਨਾਂ ਸੱਯਦਪੁਰ ਲਿਖਿਆ ਹੈ। ਸੋ ਸੈਦਪੁਰ ਜਾਂ ਸੱਯਦਪੁਰ ਜ਼ਿਆਦਾ ਠੀਕ ਹੈ। ਇਸ ਤੋਂ ਸਿਵਾ ਸ਼ਬਦਾਂ ਦੀ ਬਣਤਰ ਅਤੇ ਬੋਲੀ ਤੋਂ ਵੀ ਭਾਈ ਬਾਲੇ ਦੀ ਜਨਮ ਸਾਖੀ ਵਲਾਇਤ ਵਾਲੀ ਅਤੇ ਮਿਹਰਬਾਨ ਵਾਲੀ ਜਨਮ ਸਾਖੀ ਤੋਂ ਪਿਛੋਂ ਲਿਖੀ ਪਰਤੀਤ ਹੁੰਦੀ ਹੈ। ਜ਼ਿਆਦਾ ਵਿਸਥਾਰ ਲਈ ਵੇਖੋ ਭਾਈ ਕਰਮ ਸਿੰਘ ਦੀ ਲਿਖੀ ਪੁਸਤਕ "ਕਤਕ ਕਿ ਵਿਸਾਖ" ਜਿਸ ਵਿਚ ਬਾਲੇ ਵਾਲੀ ਜਨਮ ਸਾਖੀ ਸੰਬੰਧੀ ਖੁਲ੍ਹੀ ਵਿਚਾਰ ਕੀਤੀ ਗਈ ਹੈ।

ਭਾਈ ਬਾਲੇ ਸੰਬੰਧੀ ਇਹ ਲਿਖਿਆ ਹੈ ਕਿ ਇਹ ਸੰਧੂ ਜਾਤ ਦਾ ਜੱਟ ਗੁਰੂ ਨਾਨਕ ਜੀ ਦਾ ਬਚਪਨ ਦਾ ਸਾਥੀ ਸੀ। ਪਰ ਇਸ ਦੀ ਪੁਸ਼ਟੀ ਕਿਸੇ ਹੋਰ ਜਨਮ ਸਾਖੀ ਵਿਚੋਂ ਨਹੀਂ ਹੁੰਦੀ। ਭਾਈ ਗੁਰਦਾਸ ਜੀ ਨੇ ਪਹਿਲੀ ਵਾਰ ਵਿਚ ਗੁਰੂ ਨਾਨਕ ਸਾਹਿਬ ਦੇ ਸਾਥੀ ਮਰਦਾਨੇ ਦਾ ਕਥਨ ਤਾਂ ਕੀਤਾ ਹੈ ਪਰ ਬਾਲੇ ਦਾ ਨਹੀਂ। ਭਾਈ ਗੁਰਦਾਸ ਦੀ ਗਿਆਰਵੀਂ ਵਾਰ ਵਿਚ ਪਹਿਲੇ ਛੇ ਗੁਰੂਆਂ ਦੇ ਸਮੇਂ ਦੇ ਪ੍ਰਸਿੱਧ ਸਿੱਖਾਂ ਦੇ ਨਾਂ ਦੱਸੇ ਹਨ। ਉਨ੍ਹਾਂ ਵਿਚ ਗੁਰੂ ਨਾਨਕ ਸਾਹਿਬ ਦੇ ਸਿੱਖਾਂ ਦੇ ਨਾਂ

ਵਿਚ ਭਾਈ ਬਾਲੇ ਦਾ ਨਾਂ ਨਹੀਂ। ਵਲਾਇਤ ਵਾਲੀ ਜਨਮ ਸਾਖੀ ਅਤੇ ਮਿਹਰਬਾਨ ਵਾਲੀ ਜਨਮ ਸਾਖੀ ਵਿਚ ਵੀ ਭਾਈ ਬਾਲੇ ਦਾ ਕਥਨ ਨਹੀਂ ਆਉਂਦਾ। ਇਸ ਤਰ੍ਹਾਂ ਕਿਸੇ ਪੁਰਾਤਨ ਸਰੋਤ ਤੋਂ ਭਾਈ ਬਾਲੇ ਦੀ ਹੋਂਦ ਬਾਰੇ ਪੁਸ਼ਟੀ ਨਹੀਂ ਹੁੰਦੀ। ਇਹ ਸਭ ਮੰਨਦੇ ਹਨ ਕਿ ਗੁਰੂ ਨਾਨਕ ਸਾਹਿਬ ਕੋਲ ਭਾਈ ਲਹਿਣਾ ਜੀ ਘੱਟੋ ਘੱਟ ਤਿੰਨ ਸਾਲ, ਵੱਧ ਤੋਂ ਵੱਧ ਅਠ ਸਾਲ ਰਹੇ। ਇਸ ਲਈ ਉਹ ਗੁਰੂ ਨਾਨਕ ਸਾਹਿਬ ਦੇ ਸਭ ਪ੍ਰਸਿੱਧ ਸਿੱਖਾਂ ਨੂੰ ਜਾਣਦੇ ਹੋਣਗੇ। ਪਰ ਇਹ ਹੈਰਾਨੀ ਦੀ ਗੱਲ ਹੈ ਕਿ ਉਹ ਭਾਈ ਬਾਲੇ ਨੂੰ ਨਹੀਂ ਜਾਣਦੇ ਸਨ ਅਤੇ ਭਾਈ ਬਾਲਾ ਗੁਰੂ ਸਾਹਿਬ ਨੂੰ ਨਹੀਂ ਜਾਣਦਾ ਸੀ। ਭਾਈ ਬਾਲੇ ਦੀ ਜਨਮ ਸਾਖੀ ਦੇ ਅਰੰਭਕ ਸ਼ਬਦ ਇਹ ਸਪੱਸ਼ਟ ਕਰ ਦੇਂਦੇ ਹਨ ਕਿ ਨਾ ਭਾਈ ਬਾਲਾ ਗੁਰੂ ਅੰਗਦ ਜੀ ਨੂੰ ਜਾਣਦਾ ਸੀ ਅਤੇ ਨਾ ਗੁਰੂ ਅੰਗਦ ਜੀ ਭਾਈ ਬਾਲੇ ਨੂੰ:-

"ਬਾਲੇ ਸੰਧੂ ਨੂੰ ਇਹ ਚਾਹ ਸੀ ਜੇ ਗੁਰੂ ਪਰਗਟ ਹੋਵੇ ਤਾਂ ਦਰਸ਼ਨ ਕਰਨ ਜਾਈਐ। ਬਾਲੇ ਸੰਧੂ ਸੁਣਿਆ ਜੋ ਗੁਰੂ ਇਕ ਖਤਰੇਟਾ ਅੰਗਦ ਹੈ ਉਸ ਨੋ ਥਾਪ ਚਲਿਆ ਹੈ। ਜਾਤਿ ਤਿਹੁਹਨ ਹੈ। ਪਰ ਜਾਣੀਦਾ ਨਹੀਂ ਕੇਹੜੇ ਥਾਉ ਛਪਿ ਬੈਠਾ ਹੈ। ਖ਼ਬਰ ਸੁਣੀ ਖਡੂਰ ਖਹਿਰਿਆਂ ਦੀ ਵਿਚਿ ਬੈਠਾ ਹੈ। ਇਹ ਸੁਣਿ ਕੇ ਬਾਲਾ ਸੰਧੂ ਗੁਰੂ ਅੰਗਦ ਦੇ ਦਰਸ਼ਨ ਕਰਨ ਆਇਆ ਜੋ ਕਿਛੁ ਸਕਤਿ ਆਹੀ ਸੋ ਭੇਟ ਲੈ ਆਇਆ। ਢੂਢ ਲਪੋਸੁ। ਅਗੈ ਦੇਖੈ ਤਾਂ ਗੁਰੂ ਅੰਗਦ ਬੈਠਾ ਬਾਣੁ ਵਟਦਾ ਹੈ। ਬਾਲੇ ਸੰਧੂ ਜਾਇ ਮਥਾ ਟੇਕਿਆ ਅਗੋਂ ਗੁਰੂ ਅੰਗਦ ਬੋਲਿਆ, ਆਉ ਭਾਈ ਸਤਿ ਕਰਤਾਰ ਬੈਠੋ ਜੀ। ਗੁਰੂ ਅੰਗਦ ਵਾਣੁ ਵਟਣੋਂ ਰਹਿ ਗਇਆ। ਗੁਰੂ ਅੰਗਦ ਬਾਲੇ ਨੂੰ ਪੁਛਣਾ ਕੀਤਾ, ਭਾਈ ਸਿੱਖ ਕਿਥੋਂ ਆਇਓਂ। ਕਿਉ ਕਰਿ ਆਵਣੁ ਹੋਇਆ ਹੈ। ਕਉਣ ਹੋਦੇ ਹੋ। ਤਾਂ ਬਾਲੇ ਸੰਧੂ ਹਥਿ ਜੋੜੇ ਗੁਰੂ ਜੀ ਹੋਂਦਾ ਹਾਂ ਜਟੇਟਾ, ਨਾਉਂ ਹੈ ਬਾਲਾ ਗੋਤ ਸੰਧੂ ਵਤਨ ਰਾਇ ਭੋਇ ਦੀ ਤਲਵੰਡੀ ਹੈ।"

[ਪਿਆਰੇ ਲਾਲ ਕਪੂਰ ਵਾਲੀ ਜਨਮ ਸਾਖੀ ਪਤਰਾ 2 ਅੰਤਕਾ 221]

ਡਾ: ਟਰੰਪ ਨੇ ਜਦੋਂ ਇੰਡੀਆ ਆਫਿਸ ਵਿਚ 1872 ਈਸਵੀ ਵਿਚ ਭਾਈ ਬਾਲੇ ਵਾਲੀ ਜਨਮ ਸਾਖੀ ਦਾ ਵਲਾਇਤ ਵਾਲੀ ਜਨਮ ਸਾਖੀ ਨਾਲ ਟਾਕਰਾ ਕੀਤਾ ਤਾਂ ਉਸ ਨੇ ਲਿਖਿਆ ਸੀ:-

"The later tradition which pretends to have knowledge of all the details of the life of Nanak was, therefore, compelled to put forth as voucher for its sundry tales and stories, Bhai Bala, who is said to have been the constant companion of Nanak from his youth up, whereas our old Janam Sakhi does not even onece mention Bhai Bala. If Bhai Bala had been a constant companion of Nanak and a sort of mentor to him as he appears, now in the current Janam Sakhis, it would be quite incomprehensive why never a single allusion should have been made to him in old tradition."[1]

"ਪਿਛਲੇਰੀਆਂ ਰਵਾਇਤਾਂ ਜਿਨ੍ਹਾਂ ਵਿਚ ਗੁਰੂ ਨਾਨਕ ਸਾਹਿਬ ਦੇ ਜੀਵਨ ਸੰਬੰਧੀ ਸਭ ਵਿਸਥਾਰ ਦਾ ਪਤਾ ਹੋਣ ਦਾ ਦਾਹਵਾ ਹੈ, ਇਸ ਗੱਲ ਲਈ ਮਜ਼ਬੂਰ ਹੋਈਆਂ ਕਿ ਆਪਣੀਆਂ

---

1. Adit Granth, Dr. Ernest Trumpp.
ਆਦਿਟ ਗ੍ਰੰਥ ਡਾ. ਅਰਨੈਸਟ ਟਰੰਪ, ਲੰਡਨ, 1877, ਭੂਮਿਕਾ ਪੰਨਾ 5.

ਕਹਾਣੀਆਂ ਅਤੇ ਕਥਾਵਾਂ ਦੀ ਪਰੋੜਤਾ ਲਈ ਕਿਸੇ ਵਿਅਕਤੀ ਨੂੰ ਸਾਹਮਣੇ ਲਿਆਉਣ। ਇਹ ਭਾਈ ਬਾਲਾ ਜੀ ਜਿਸ ਨੂੰ ਗੁਰੂ ਨਾਨਕ ਸਾਹਿਬ ਦੇ ਬਚਪਨ ਦਾ ਸਾਥੀ ਦੱਸਿਆ ਗਿਆ। ਜੇਕਰ ਭਾਈ ਬਾਲਾ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਸਦਾ ਨਾਲ ਰਹਿਣ ਵਾਲਾ ਸਾਥੀ ਤੇ ਸਲਾਹਕਾਰ ਹੁੰਦਾ ਤਾਂ ਇਹ ਗੱਲ ਬਿਲਕੁਲ ਸਮਝ ਨਹੀਂ ਆਉਂਦੀ ਕਿ ਪੁਰਾਤਨ ਪਰੰਪਰਾ ਤੇ ਆਧਾਰਤ ਜਨਮ ਸਾਖੀਆਂ ਵਿਚ ਉਸ ਸੰਬੰਧੀ ਇਕ ਵਾਰੀ ਵੀ ਸੰਕੇਤ ਨਹੀਂ ਆਉਂਦਾ।"

ਬੜੀ ਖੁਸ਼ ਕਿਸਮਤੀ ਦੀ ਗੱਲ ਹੈ ਕਿ ਭਾਈ ਬਾਲੇ ਦੀ ਜਨਮ ਸਾਖੀ ਨੂੰ ਸਮਝਣ ਲਈ ਸਾਨੂੰ ਇਕ ਸਤਾਰ੍ਹਵੀਂ ਸ਼ਤਾਬਦੀ ਈਸਵੀ ਵਿਚ ਗੁਰੂ ਹਰਿ ਰਾਏ ਸਾਹਿਬ ਦੇ ਸਮੇਂ ਦਾ ਲਿਖਿਆ ਭਾਈ ਬਾਲੇ ਦੀ ਜਨਮ ਸਾਖੀ ਦਾ ਖਰੜਾ ਮਿਲ ਗਿਆ ਹੈ। ਇਸ ਖਰੜੇ ਨੂੰ ਸੰਮਤ 1715 ਬਿਕਰਮੀ ਭਾਵ 1658 ਈਸਵੀ ਗੋਰਖ ਦਾਸ ਨੇ ਲਿਖਿਆ। ਇਹ ਖਰੜਾ ਦਿੱਲੀ ਵਿਚ ਸ੍ਰੀ ਪਿਆਰੇ ਲਾਲ ਕਪੂਰ ਕੋਲ ਪਿਆ ਹੈ ਤੇ ਇਸ ਦੀ ਫੋਟੋ ਕਾਪੀ ਪੰਜਾਬੀ ਯੂਨੀਵਰਸਿਟੀ ਦੇ ਪੰਜਾਬ ਇਤਿਹਾਸ ਅਧਿਐਨ ਵਿਭਾਗ ਪਾਸ ਪ੍ਰਾਪਤ ਹੈ। ਸ੍ਰੀ ਪਿਆਰੇ ਲਾਲ ਕਪੂਰ ਦੇ ਵੱਡੇ ਵਡੇਰੇ ਲਾਹੌਰ ਦੇ ਪੁਰਾਣੇ ਵਸਨੀਕਾਂ ਵਿਚੋਂ ਸਨ ਜੋ ਅਠਾਰ੍ਹਵੀਂ ਸਦੀ ਦੇ ਅਖ਼ੀਰ ਵਿਚ ਦਿੱਲੀ ਜਾ ਕੇ ਆਬਾਦ ਹੋਏ। ਸ਼ਾਇਦ ਇਹ ਉਹ ਹੀ ਸਮਾਂ ਸੀ ਜਦੋਂ ਪੰਜਾਬ ਵਿਚ ਭਾਰੀ ਕਾਲ ਪਿਆ ਸੀ।

ਇਸ ਖਰੜੇ ਦੇ ਲੱਭਣ ਤੋਂ ਪਹਿਲਾਂ ਭਾਈ ਕਰਮ ਸਿੰਘ, ਭਾਈ ਸਾਹਿਬ ਡਾ: ਵੀਰ ਸਿੰਘ ਅਤੇ ਹੋਰ ਵਿਦਵਾਨਾਂ ਦਾ ਖ਼ਿਆਲ ਸੀ ਕਿ ਬਾਲੇ ਦੀ ਜਨਮ ਸਾਖੀ ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਲਿਖੀ ਗਈ ਤੇ ਇਸ ਤੋਂ ਪਹਿਲਾਂ ਨਹੀਂ। ਕਰਮ ਸਿੰਘ "ਕਤਕ ਕਿ ਵਿਸਾਖ" ਵਿਚ ਪੰਨੇ 240 ਤੇ ਲਿਖਦੇ ਹਨ:- "ਗੁਰੂ ਗੋਬਿੰਦ ਸਿੰਘ ਜੀ ਸੰਮਤ 1732 (ਭਾਵ 1675 ਈਸਵੀ) ਵਿਚ ਗੱਦੀ ਉੱਤੇ ਬੈਠੇ ਸਨ। ਇਸ ਲਈ ਇਹ ਗੱਲ ਚੰਗੇ ਵਿਸ਼ਵਾਸ ਨਾਲ ਕਹੀ ਜਾ ਸਕਦੀ ਹੈ ਕਿ ਭਾਈ ਬਾਲੇ ਵਾਲੀ ਜਨਮ ਸਾਖੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਤੋਂ ਪਹਿਲਾਂ ਨਹੀਂ ਬਣੀ। ਆਪ ਦੇ ਅਖ਼ੀਰਲੇ ਸਮੇਂ ਵਿਚ ਬਣੀ ਹੋਵੇਗੀ।"[1] ਇਸ ਜਨਮ ਸਾਖੀ ਦੀ ਹੋਂਦ ਨੇ ਇਹ ਸਪੱਸ਼ਟ ਕਰ ਦਿੱਤਾ ਹੈ ਕਿ 1658 ਈਸਵੀ ਵਿਚ ਬਾਲੇ ਦੀ ਜਨਮ ਸਾਖੀ ਮੌਜੂਦ ਸੀ। ਪਰ ਇਹ ਗੱਲ ਇੱਥੇ ਮੁਕਦੀ ਨਹੀਂ ਕਿਉਂਕਿ ਅਸਾਂ ਵੇਖਣਾ ਹੈ ਕਿ ਬਾਲੇ ਦੀ ਜਨਮ ਸਾਖੀ ਕਿਵੇਂ ਹੋਂਦ ਵਿਚ ਆਈ।

ਇਹ ਗੱਲ ਮੰਨੀ ਜਾਂਦੀ ਹੈ ਕਿ ਭਾਈ ਬਾਲੇ ਵਾਲੀ ਜਨਮ ਸਾਖੀ ਹੰਦਾਲ ਦੀ ਪਰਚੀ ਦੇ ਪਿੱਛੇ ਲਿਖੀ ਗਈ। 'ਗੁਰੂ ਹੰਦਾਲ ਪ੍ਰਕਾਸ਼' ਅਨੁਸਾਰ ਬਾਬੇ ਹੰਦਾਲ ਦਾ ਜਨਮ 1573 ਈਸਵੀ ਤੇ ਦਿਹਾਂਤ 1648 ਈਸਵੀ ਵਿਚ ਹੋਇਆ[2]। ਹੰਦਾਲ ਦੇ ਪੁੱਤਰ ਬਿਧੀ ਚੰਦ ਦਾ ਦਿਹਾਂਤ 1658 ਈ: ਵਿਚ ਹੋਇਆ ਤੇ ਇਸ ਸਾਲ ਹੀ ਭਾਈ ਬਾਲੇ ਵਾਲੀ ਜਨਮ ਸਾਖੀ ਦੀ ਕਾਪੀ, ਜਿਸ ਨੂੰ ਅਸਾਂ ਅੰਤਕਾ ਵਿਚ ਦਿੱਤਾ ਹੈ, ਲਿਖੀ ਗਈ। ਕਰਮ ਸਿੰਘ ਦੇ ਕਥਨ ਅਨੁਸਾਰ ਜਿਸ ਲਿਖਤ ਤੋਂ ਇਹ ਜਨਮ ਸਾਖੀ ਪ੍ਰਭਾਵਤ ਹੋਈ ਹੈ ਉਹ 'ਪਰਚੀ ਬਾਬਾ ਹੰਦਾਲ[3]' ਹੈ। ਪਰਚੀ ਬਾਬਾ ਹੰਦਾਲ ਵਿਚ ਹੰਦਾਲ ਦਾ ਜੀਵਨ ਹੈ। ਇਹ ਪਰਚੀ 1655 ਈਸਵੀ ਵਿਚ ਲਿਖੀ ਗਈ[4]। ਇਸ ਤਰ੍ਹਾਂ 1658 ਈਸਵੀ ਵਾਲੀ ਜਨਮ ਸਾਖੀ ਬਾਲੇ ਦੀ ਜਨਮ ਸਾਖੀ ਦਾ

1. ਕਤਕ ਕਿ ਵਿਸਾਖ, ਕਰਮ ਸਿੰਘ, ਪੰਨਾ 240.
2. ਗੁਰੂ ਹੰਦਾਲ ਪ੍ਰਕਾਸ਼, ਮਸੰਦ ਮਾਈ ਦਾਸ ਉਰਫ਼ ਸੁੰਦਰ ਸਿੰਘ, ਅੰਮ੍ਰਿਤਸਰ, 1954, ਪੰਨਾ 161.
3. ਕਤਕ ਕਿ ਵਿਸਾਖ, ਕਰਮ ਸਿੰਘ, ਪੰਨਾ 240.
4. ਕਤਕ ਕਿ ਵਿਸਾਖ, ਕਰਮ ਸਿੰਘ, ਪੰਨਾ 240.

ਪਹਿਲਾ ਜਾਂ ਦੂਜਾ ਉਤਾਰਾ ਜਾਪਦੀ ਹੈ। ਬਾਲੇ ਵਾਲੀ ਜਨਮ ਸਾਖੀ ਵਿਚ ਮਸੰਦਾਂ ਬਾਰੇ ਦਿੱਤੀ ਟੂਕ ਤੋਂ ਕਈਆਂ ਦਾ ਵਿਚਾਰ ਹੈ ਕਿ ਇਹ ਜਨਮ ਸਾਖੀ ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਲਿਖੀ ਗਈ ਹੋਵੇਗੀ। ਪਰ ਮਸੰਦਾਂ ਬਾਰੇ ਦਿੱਤੀ ਟੂਕ 1658 ਈਸਵੀ ਦੀ ਜਨਮ ਸਾਖੀ ਵਿਚ ਵੀ ਹੈ। ਭਾਈ ਬਾਲੇ ਦੇ ਦਿਹਾਂਤ ਤੋਂ ਪਹਿਲਾਂ ਇਸ ਜਨਮ ਸਾਖੀ ਦੇ ਅਖ਼ੀਰ ਵਿਚ ਲਿਖਿਆ ਹੈ। ਗੁਰੂ ਅੰਗਦ ਸਾਹਿਬ ਕਹਿੰਦੇ ਸਨ, "ਇਹ ਗੱਲ ਗੁਰੂ ਨਾਨਕ ਨੂੰ ਕਰਤਾਰ ਦੇਖਾਈ ਹੈ ਨਹੀਂ ਤਾਂ ਭਾਈ ਬਾਲਾ ਭਲੇ ਮਹਾਂ ਪੁਰਖ ਸੰਗਤਾਂ ਦੀਆਂ ਕਾਰ ਅਤੇ ਭੇਟਾਂ ਦੇਖ ਕਰ ਭਉਦਲ ਜਾਂਦੇ ਸਨ। ਸਾਬਤ ਨਹੀਂ ਕਹਿ ਸਕਦੇ। ਭਾਈ ਬਾਲਾ ਤੁਸਾਂ ਤੇ ਕਰਤਾਰ ਦੀ ਬਹੁਤ ਮਿਹਰਬਾਨਗੀ ਹੈ" (ਜਨਮ ਸਾਖੀ ਪਿਆਰੇ ਲਾਲ ਵਾਲੀ ਪੰਨਾ 267 ਅੰਤਕਾ 328)। ਇਸ ਤੋਂ ਪਤਾ ਲਗਦਾ ਹੈ ਕਿ ਮਸੰਦ ਗੁਰੂ ਹਰਿ ਰਾਏ ਸਾਹਿਬ ਜੀ ਦੇ ਸਮੇਂ ਤੋਂ ਪਹਿਲਾਂ ਗੁਰੂ ਹਰਿ ਗੋਬਿੰਦ ਸਾਹਿਬ ਦੇ ਸਮੇਂ ਤੋਂ ਹੀ ਵਿਗੜਨੇ ਅਰੰਭ ਹੋਏ ਸਨ[1]। ਮਸੰਦਾਂ ਦੀ ਹਾਲਤ ਦਿਨ ਬਦਿਨ ਵਿਗੜਦੀ ਗਈ ਤੇ ਗੁਰੂ ਗੋਬਿੰਦ ਸਿੰਘ ਜੀ ਨੇ ਇਸ ਸੰਸਥਾ ਨੂੰ ਬੰਦ ਕਰ ਦਿੱਤਾ।

ਇਕ ਸਿਧਾਂਤ, ਜੋ ਇਸ ਗੱਲ ਦੀ ਪੁਸ਼ਟੀ ਕਰਦਾ ਹੈ ਕਿ ਇਹ ਜਨਮ ਸਾਖੀ ਹੰਦਾਲੀਆਂ ਨੇ ਲਿਖਵਾਈ ਹੈ, ਇਹ ਹੈ ਕਿ ਇਸ ਵਿਚ ਪੰਜਾਂ ਸਾਖੀਆਂ ਵਿਚ ਹੰਦਾਲ ਦਾ ਜਨਮ ਹੋਣਾ ਗੁਰੂ ਨਾਨਕ ਸਾਹਿਬ ਦੇ ਮੂੰਹੋਂ ਦੱਸਿਆ ਹੈ। ਇਹ ਪੰਜ ਸਾਖੀਆਂ ਇਹ ਹਨ:-

1. ਪ੍ਰਹਿਲਾਦ ਭਗਤ ਵਾਲੀ ਸਾਖੀ,
2. ਧਰੂ ਭਗਤ ਵਾਲੀ ਸਾਖੀ
3. ਸਿੱਧਾਂ ਵਾਲੀ ਸਾਖੀ
4. ਪੰਡਤ ਦੀਨਾ ਨਾਥ ਵਾਲੀ ਸਾਖੀ
5. ਘੋਹੇ ਜਟ ਵਾਲੀ ਸਾਖੀ

ਇਨ੍ਹਾਂ ਪੰਜਾਂ ਸਾਖੀਆਂ ਵਿਚ ਦੱਸਿਆ ਹੈ ਕਿ ਗੁਰੂ ਨਾਨਕ ਸਾਹਿਬ ਤੋਂ ਪਿਛੋਂ ਹੰਦਾਲ ਪੈਦਾ ਹੋਵੇਗਾ। ਜੋ ਗੁਰੂ ਨਾਨਕ ਜੀ ਤੋਂ ਵੱਧ ਤੇਜ਼ ਪ੍ਰਤਾਪ ਵਾਲਾ ਹੋਵੇਗਾ। ਇਸ ਤੋਂ ਪਤਾ ਲਗਦਾ ਹੈ ਕਿ ਲਿਖਣ ਵਾਲਾ ਕੋਈ ਹੰਦਾਲ ਦਾ ਚੇਲਾ ਹੈ ਜੋ ਕਈ ਵਾਰ ਇਕੋ ਗੱਲ ਨੂੰ ਲਿਖ ਕੇ ਦ੍ਰਿੜ ਕਰਵਾਉਣਾ ਚਾਹੁੰਦਾ ਹੈ ਕਿ ਹੰਦਾਲ ਦੀ ਮਹਾਨਤਾ ਗੁਰੂ ਨਾਨਕ ਤੋਂ ਜ਼ਿਆਦਾ ਹੈ। ਇਸ ਜਨਮ ਸਾਖੀ ਨੂੰ ਲਿਖਣਾ ਇਸੇ ਗੱਲ ਤੋਂ ਸਪੱਸ਼ਟ ਹੋ ਜਾਂਦਾ ਹੈ। ਪੰਜੇ ਸਾਖੀਆਂ 1896 ਈਸਵੀ ਤੱਕ ਛਾਪੀਆਂ ਜਾਂਦੀਆਂ ਰਹੀਆਂ ਜਿਵੇਂ ਕਿ ਹੰਦਾਲ ਪ੍ਰਕਾਸ਼ ਗ੍ਰੰਥ ਵਿਚ ਲਿਖਿਆ ਹੈ। "ਨਾਨਕ ਸ਼ਾਹੀ 427 (1896 ਈਸਵੀ) ਵਿਚ ਜੋ ਜਨਮ ਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਛਪੀ ਹੈ ਉਸ ਨੇ ਚੌਂਹ ਪੰਜਾਂ ਸਾਖੀਆਂ ਮੇਂ ਸ੍ਰੀ ਸਤਿਗੁਰ ਹੰਦਾਲ ਜੀ ਦਾ ਪ੍ਰਗਟ ਹੋਣਾ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਭਵਿੱਖ ਸਬਦੋਂ ਮੇਂ ਹਛੀ ਤਰ੍ਹਾਂ ਖੋਹਲ ਕੇ ਦੱਸਿਆ ਹੈ ਅਤੇ ਪੁਰਾਣੀਆਂ ਜਨਮ ਸਾਖੀਆਂ ਮੇਂ ਇਹਨਾਂ ਪੰਜਾਂ ਸਾਖੀਓ ਮੇਂ ਸ੍ਰੀ ਗੁਰੂ ਹੰਦਾਲ ਜੀ ਕੀ ਮਹਿਮਾ ਇਸੇ ਤੌਰ ਤੇ ਰੌਸ਼ਨ ਪਾਈ ਜਾਂਦੀ ਹੈ।[2]" ਇਨ੍ਹਾਂ ਪੰਜਾਂ ਸਾਖੀਆਂ ਦੀ ਪਰਪਾਟੀ ਹੰਦਾਲੀਆਂ ਵਿਚ ਜ਼ਿਆਦਾ ਪਰਚੱਲਤ ਰਹੀ ਜਾਪਦੀ ਹੈ।

---

1. ਪ੍ਰੇਮ ਸੁਮਾਰਗ ਗ੍ਰੰਥ, ਨਿਊ ਬੁੱਕ ਕੰਪਨੀ, ਜਲੰਧਰ, 1965 ਪੰਨਾ 12.
2. ਗੁਰੂ ਹੰਦਾਲ ਪ੍ਰਕਾਸ਼ ਗ੍ਰੰਥ, ਮਸੰਦ ਮਾਈ ਦਾਸ ਉਰਫ਼ ਸੁੰਦਰ ਸਿੰਘ, ਪੰਨਾ 20.

1658 ਈਸਵੀ ਦੀ ਭਾਈ ਬਾਲੇ ਦੀ ਜਨਮ ਸਾਖੀ ਭਾਈ ਬਾਲੇ ਤੋਂ ਆਰੰਭ ਹੁੰਦੀ ਹੈ ਅਤੇ ਭਾਈ ਬਾਲੇ ਤੇ ਹੀ ਸਮਾਪਤ ਹੁੰਦੀ ਹੈ ਜਿਵੇਂ ਕਿ ਨਿਮਨ ਲਿਖਤ ਟੂਕਾਂ ਤੋਂ ਸਪੱਸ਼ਟ ਹੈ:- "ੴ ਸਤਿਗੁਰ ਪ੍ਰਸਾਦਿ। ਜਨਮ ਸਾਖੀ ਗੁਰੂ ਬਾਬੇ ਨਾਨਕ ਜੀ ਕੀ। ਸੰਮਤ 1582 ਪੰਦ੍ਰਾ ਸੈ ਬਿਆਸੀ ਮਿਤੀ ਵੈਸਾਖ ਸੁਦੀ ਪੰਚਮੀ ਪੋਥੀ ਲਿਖੀ ਪੈੜੇ ਮੋਖੇ ਸੁਲਤਾਨਪੁਰ ਕੇ ਖੱਤਰੀ। ਗੁਰੂ ਅੰਗਦਿ ਲਿਖਵਾਈ ਪੈੜਾ ਮੋਖਾ ਬਾਲੇ ਸੰਧੂ ਜਟੇਟੇ ਨਾਲਿ ਰਾਇ ਭੋਏ ਕੀ ਤਲਵੰਡੀ ਆਇਆ ਆਹਾ। ਗੁਰੂ ਅੰਗਦ ਜੀ ਨੇ ਢੂਢਿਕੇ ਲਧਾ ਆਹਾ ਦੋ ਮਹੀਨੇ ਸਤਾਰਾ ਦਿਨ ਲਿਖਦਿਆਂ ਲਗੇ ਆਹੇ। ਜੋ ਹਕੀਕਤ ਜਿਥੇ ਜਿਥੇ ਫਿਰੇ ਆਹੇ। ਤਿਥੋਂ ਤਿਥੋਂ ਦੀ ਹਕੀਕਤ ਸਹਿਜ ਨਾਲਿ ਭਾਈ ਬਾਲੇ ਲਿਖਵਾਈ। ਬਾਲੇ ਉਪਰ ਗੁਰੂ ਅੰਗਦ ਬਹੁਤ ਖ਼ੁਸ਼ੀ ਹੋਇਆ। ਭਾਈ ਬਾਲਾ ਅਤੇ ਮਰਦਾਨਾ ਰਬਾਬੀ ਨਾਲਿ ਫਿਰੇ ਆਹਾ। ਮੋਦੀਖਾਨੇ ਦੇ ਵਖਤ ਬਾਲਾ ਨਾਲੇ ਆਹਾ।" ਇਹ ਭਾਈ ਬਾਲੇ ਵਾਲੀ ਜਨਮ ਸਾਖੀ ਦਾ ਅਰੰਭ ਹੈ। ਇਸ ਤੋਂ ਅਗਲੀ ਸਾਖੀ ਇਸੇ ਸਾਖੀ ਦਾ ਵਿਸਥਾਰ ਹੈ। 1582 ਸੰਮਤ ਵੀ ਗ਼ਲਤ ਹੈ ਕਿਉਂਕਿ ਇਸ ਸਮੇਂ ਗੁਰੂ ਨਾਨਕ ਕਰਤਾਰਪੁਰ ਨਿਵਾਸ ਰਖਦੇ ਸਨ ਉਹ 1596 ਬਿਕਰਮੀ 1539 ਈ. ਵਿਚ ਜੋਤੀ ਜੋਤ ਸਮਾਏ। ਗਹੁ ਨਾਲ ਵਿਚਾਰਿਆਂ ਇਹ ਪਤਾ ਲਗਦਾ ਹੈ ਕਿ ਇਹ ਆਰੰਭਕ ਟੂਕ ਭਾਈ ਬਾਲੇ ਦਾ ਪਰੀਚਯ ਹੈ ਜਿਸ ਨੂੰ ਭਾਈ ਮਰਦਾਨੇ ਦਾ ਸਾਥੀ ਦੱਸਿਆ ਹੈ ਅਤੇ ਭਾਈ ਬਾਲਾ ਅਤੇ ਮਰਦਾਨਾ ਗੁਰੂ ਨਾਨਕ ਨਾਲ ਫਿਰਦੇ ਦੱਸੇ ਹਨ। ਇਥੇ ਇਹ ਨਿਰਣਾ ਕਰ ਦੇਣਾ ਅਯੋਗ ਨਹੀਂ ਹੋਵੇਗਾ ਕਿ ਭਾਈ ਬਾਲੇ ਦਾ ਨਾਂ ਕਿਸੇ ਹੋਰ ਪੁਰਾਤਨ ਲਿਖਤ ਵਿਚ ਨਹੀਂ ਮਿਲਦਾ। ਭਾਈ ਗੁਰਦਾਸ ਦੀ ਗਿਆਰ੍ਹਵੀਂ ਵਾਰ ਵਿਚ ਗੁਰੂ ਨਾਨਕ ਸਾਹਿਬ ਦੇ ਸਮੇਂ ਦੇ ਸਿੱਖਾਂ ਦੇ ਨਾਂ ਆਉਂਦੇ ਹਨ ਜਿਵੇਂ ਬਾਬਾ ਬੁੱਢਾ, ਅਜਿਤਾ ਰੰਧਾਵਾ, ਭਗੀਰਥ ਆਦਿ ਪਰ ਬਾਲੇ ਦਾ ਨਾਂ ਨਹੀਂ ਆਉਂਦਾ। ਮਰਦਾਨੇ ਦਾ ਨਾਂ ਪਹਿਲੀ ਵਾਰ ਵਿਚ ਵੀ ਹੈ ਤੇ ਗਿਆਰ੍ਹਵੀਂ ਵਾਰ ਵਿਚ ਵੀ। ਵਲਾਇਤ ਵਾਲੀ ਅਤੇ ਮਿਹਰਬਾਨ ਵਾਲੀ ਜਨਮ ਸਾਖੀ ਵਿਚ ਵੀ ਮਰਦਾਨੇ ਦਾ ਨਾਂ ਅੰਕਿਤ ਹੈ ਪਰ ਬਾਲੇ ਦਾ ਨਹੀਂ। ਬਾਲੇ ਦਾ ਨਾਉਂ ਕੇਵਲ ਭਾਈ ਬਾਲੇ ਵਾਲੀ ਜਨਮ ਸਾਖੀ ਵਿਚ ਪ੍ਰਧਾਨ ਹੈ। ਵੇਖੋ ਉਤੇ ਦਿੱਤੀ ਟੂਕ ਦੇ ਆਖ਼ਰੀ ਦੋ ਵਾਕਾਂ ਵਿਚ ਚਾਰ ਵਾਰ ਭਾਈ ਬਾਲੇ ਦਾ ਨਾਉਂ ਆਇਆ ਹੈ। ਇਸ ਜਨਮ ਸਾਖੀ ਦਾ ਅੰਤ ਭਾਈ ਬਾਲੇ ਦੇ ਦਿਹਾਂਤ ਨਾਲ ਹੁੰਦਾ ਹੈ:- "ਤਾਂ ਬਾਲੇ ਆਖਿਆ ਜੀ ਹੁਣਿ ਦੇਹ ਛੁਟੇ ਵਡੀ ਹੋਈ ਹੈ ਤਾਂ ਗੁਰੂ ਅੰਗਦ ਆਖਿਆ, ਭਾਈ ਬਾਲਾ ਦੁਇ ਮਹੀਨੇ ਤੁਸਾਡੇ ਦੇਹ ਛੁਟਣ ਵਿਚਿ ਰਹਿੰਦੇ ਹੈਨਿ ਪਰ ਦੁਇ ਮਹੀਨੇ ਤੁਸੀਂ ਅਸਾਥੇਂ ਰਹੋ। ਤਾਂ ਬਾਲੇ ਆਖਿਆ ਭਲਾ ਜੀ। ਤਾਂ ਬਾਲਾ ਗੁਰੂ ਅੰਗਦ ਪਾਸਿ ਰਹਿਆ। ਜਾਂ ਦੁਇ ਮਹੀਨੇ ਪੂਰੇ ਹੋਏ ਤਾਂ ਬਾਲੇ ਦੀ ਦੇਹ ਛੁਟੀ। ਤਾਂ ਆਪਣੇ ਹੱਥ ਗੁਰੂ ਅੰਗਦ ਜੀ ਲੰਬੂ ਦਿੱਤਾ ਹੋਰ ਸਿੱਖ ਹੱਥ ਪਕੜਿ ਰਹੇ। ਤਾਂ ਗੁਰੂ ਅੰਗਦ ਆਖੇ ਭਾਈ ਸਿੱਖੋ ਭਾਈ ਬਾਲੇ ਅਤੇ ਗੁਰੂ ਨਾਨਕ ਵਿਚਿ ਭੇਦ ਕੋਈ ਨਾ ਆਹਾ। ਇਹੋ ਗੁਰੂ ਅਤੇ ਸਿੱਖ ਦਾ ਭੇਦ ਆਹਾ। ਬੋਲਹੁ ਸਤਿ ਕਰਤਾਰੁ, ਬੋਲਹੋ ਸਤਿ ਕਰਤਾਰ।"

ਭਾਈ ਬਾਲੇ ਦੇ ਦਿਹਾਂਤ ਤੋਂ ਪਹਿਲਾਂ ਦੋ ਸਾਖੀਆਂ ਜਨਮ ਸਾਖੀ ਦੇ ਅਖ਼ੀਰ ਵਿਚ ਆਉਂਦੀਆਂ ਹਨ, ਇਹ ਹਨ- ਮਝੌਤ ਵਾਲੀ ਸਾਖੀ ਅਤੇ ਸਹਿਜ ਕੁਸਹਿਜ ਵਾਲੀ ਸਾਖੀ। ਇਨ੍ਹਾਂ ਦੋ ਸਾਖੀਆਂ ਨੂੰ ਜੇਕਰ ਉਤੇ ਦੱਸੀਆਂ-ਹੰਦਾਲ ਦੀ ਭਵਿੱਖਤ ਬਾਣੀ ਵਾਲੀਆਂ ਪੰਜਾਂ ਸਾਖੀਆਂ ਨਾਲ ਮੇਲ ਕੇ ਪੜ੍ਹੀਏ ਤਾਂ ਇਸ ਜਨਮ ਸਾਖੀ ਦੇ ਰੱਚਣ ਵਾਲੇ ਦੇ ਮਨੋ

ਸੰਕੇਤ ਮਿਲ ਜਾਂਦਾ ਹੈ। ਇਹ ਮਨੋਰਥ ਗੁਰੂ ਜੀ ਨੂੰ ਵਡਿਆਉਣ ਦਾ ਨਹੀਂ ਸਗੋਂ ਛੁਟਿਉਣ ਦਾ ਹੀ ਜਾਪਦਾ ਹੈ।

ਹੰਦਾਲੀਆਂ ਦੀ ਪਰਪਾਟੀ ਤੋਂ ਸਿਵਾ ਭਾਈ ਬਾਲੇ ਦੀ ਜਨਮ ਸਾਖੀ ਦਾ ਉਤਾਰਾ ਕਰਨ ਵਾਲਿਆਂ ਦੀ ਇਕ ਹੋਰ ਪਰਪਾਟੀ ਚਲੀ। ਉਸ ਪਰਪਾਟੀ ਦੇ ਲਿਖਾਰੀਆਂ ਨੇ ਭਾਈ ਬਾਲੇ ਦੀ ਜਨਮ ਸਾਖੀ ਨੂੰ ਗੁਰੂ ਅੰਗਦ ਦੀ ਲਿਖਵਾਈ ਸਮਝ ਕੇ ਉਸ ਵਿਚੋਂ ਗੁਰੂ ਨਿੰਦਾ ਵਾਲੀਆਂ ਸਾਖੀਆਂ ਕੱਢ ਦਿੱਤੀਆਂ ਤੇ ਇਸ ਜਨਮ ਸਾਖੀ ਨੂੰ ਸਵਾਰਨ ਦਾ ਯਤਨ ਕੀਤਾ। ਇਸ ਪਰਪਾਟੀ ਦੇ ਸ਼ਰੋਮਣੀ ਲਿਖਾਰੀ ਭਾਈ ਸੰਤੋਖ ਸਿੰਘ ਹਨ। ਹੋਰ ਵੀ ਕਈ ਬਾਲੇ ਦੀਆਂ ਜਨਮ ਸਾਖੀਆਂ ਦੇ ਉਤਾਰੇ ਮਿਲਦੇ ਹਨ ਜਿਨ੍ਹਾਂ ਨੂੰ ਸਵਾਰਨ ਦਾ ਯਤਨ ਲਿਖਾਰੀਆਂ ਨੇ ਕੀਤਾ ਹੈ। ਜੇਕਰ ਇਨ੍ਹਾਂ ਜਨਮ ਸਾਖੀਆਂ ਦਾ ਟਾਕਰਾ ਇਸ ਸਭ ਤੋਂ ਪੁਰਾਤਨ ਭਾਈ ਬਾਲੇ ਦੀ ਜਨਮ ਸਾਖੀ ਨਾਲ ਕਰੀਏ ਤਾਂ ਸ਼ਾਇਦ ਕੋਈ ਵੀ ਉਤਾਰਾ ਇਸ ਨਾਲ ਇਨ ਬਿਨ ਨਹੀਂ ਮਿਲਦਾ ਤੇ ਹਰ ਲਿਖਤ ਵਿਚ ਕੀਤੇ ਵਾਧੇ ਦਾ ਪਤਾ ਲੱਗ ਜਾਂਦਾ ਹੈ। ਕਈਆਂ ਉਤਾਰੇ ਕਰਨ ਵਾਲਿਆਂ ਨੇ ਹੰਦਾਲ ਬਾਰੇ ਭਵਿੱਖ ਬਚਨਾਂ ਨੂੰ ਪੰਜ ਵਾਰੀ ਦੁਹਰਾਉਣ ਦੀ ਥਾਂ ਇਕੋ ਵਾਰੀ ਅੰਕਿਤ ਕੀਤਾ ਹੈ। ਬਹੁਤੀਆਂ ਥਾਵਾਂ ਤੋਂ ਕੱਟ ਦਿੱਤਾ ਹੈ। ਕਈਆਂ ਨੇ ਇਨ੍ਹਾਂ ਭਵਿੱਖ ਬਚਨਾ ਨੂੰ ਹੰਦਾਲੀਆਂ ਦੀ ਮਿਲਾਵਟ ਸਮਝ ਕੇ ਕੱਢ ਦਿੱਤਾ ਹੈ। ਕਈਆਂ ਲਿਖਾਰੀਆਂ ਭਾਈ ਬਾਲੇ ਦੇ ਦਿਹਾਂਤ ਤੋਂ ਪਹਿਲਾਂ ਗੁਰੂ ਨਾਨਕ ਸਾਹਿਬ ਦੇ ਜੋਤੀ ਜੋਤ ਸਮਾਉਣ ਦੀ ਪ੍ਰਚਲਤ ਰਵਾਇਤ ਅੰਕਿਤ ਕਰ ਦਿੱਤੀ ਹੈ। ਇਸੇ ਤਰ੍ਹਾਂ ਗੁਰੂ ਅੰਗਦ ਦੀ ਵਾਰਤਾ ਅਤੇ ਭਾਈ ਬਾਲੇ ਦੇ ਦਿਹਾਂਤ ਵਾਲੀ ਸਾਖੀ ਪਿੱਛੇ ਲੈ ਆਂਦੀ ਹੈ ਤੇ ਮਝੌਤ ਅਤੇ ਸਹਿਜ ਕੁਸਹਿਜ ਵਾਲੀਆਂ ਸਾਖੀਆਂ ਨੂੰ ਕੱਢ ਦਿੱਤਾ ਆਦਿ। ਕਈਆਂ ਲਿਖਾਰੀਆਂ ਨੇ ਬਾਲੇ ਦੀ ਜਨਮ ਸਾਖੀ ਵਿਚ ਭਾਈ ਬਾਲੇ ਨੂੰ ਅਖ਼ੀਰ ਤੇ ਤਲਵੰਡੀ ਪਹੁੰਚਾ ਦਿੱਤਾ ਤੇ ਇਸ ਜਨਮ ਸਾਖੀ ਵਿਚ ਗੁਰੂ ਨਾਨਕ ਸਾਹਿਬ ਦੇ ਜੋਤੀ ਜੋਤ ਸਮਾਉਣ ਦੀ ਸਾਖੀ ਦਾ ਨਾ ਹੋਣ ਦਾ ਸਪੱਸ਼ਟੀਕਰਨ ਕਰਨ ਦਾ ਯਤਨ ਕੀਤਾ ਹੈ।

ਭਾਸ਼ਾ ਵਿਭਾਗ ਵਿਚ ਇਕ ਭਾਈ ਬਾਲੇ ਦੀ ਜਨਮ ਸਾਖੀ ਸੁਰਖਿਅਤ ਹੈ ਜਿਸ ਦੀ ਲਿਖੇ ਜਾਣ ਦੀ ਮਿਤੀ 1788 ਈਸਵੀ ਹੈ ਵੇਖੋ (Mss. No. 420)। ਇਸ ਦੀਆਂ ਅੰਤਲੀਆਂ ਸਾਖੀਆਂ ਵਿਚ ਗੁਰੂ ਨਾਨਕ ਤੇ ਭਾਈ ਬਾਲੇ ਨੂੰ ਆਖੀਰ ਉਮਰ ਵਿਚ ਤਲਵੰਡੀ ਲੈ ਜਾਇਆ ਗਿਆ ਹੈ ਜਿਥੇ ਭਾਈ ਬਾਲਾ ਗੁਰੂ ਨਾਨਕ ਸਾਹਿਬ ਤੋਂ ਵਿਦਾ ਹੋ ਗਿਆ। ਜੇਕਰ ਅਸੀਂ ਇਸ ਸਾਰੀ ਗੱਲ ਨੂੰ ਠੀਕ ਮੰਨ ਲਈਏ ਤਾਂ ਭਾਈ ਲਹਿਣਾ ਜੀ ਦਾ ਗੁਰੂ ਨਾਨਕ ਸਾਹਿਬ ਦੇ ਜੋਤੀ ਜੋਤ ਸਮਾਉਣ ਤੋਂ ਬਹੁਤ ਥੋੜਾ ਸਮਾਂ ਪਹਿਲਾਂ ਮਿਲਣਾ ਨਿਸ਼ਚਿਤ ਹੁੰਦਾ ਹੈ ਜੋ ਠੀਕ ਨਹੀਂ ਕਿਉਂਕਿ ਮਿਹਰਬਾਨ ਰਚਤ ਜਨਮ ਸਾਖੀ ਅਨੁਸਾਰ ਭਾਈ ਲਹਿਣਾ ਜੀ ਕਾਫੀ ਸਮਾਂ ਗੁਰੂ ਜੀ ਕੋਲ ਕਰਤਾਰਪੁਰ ਰਹੇ ਜੋ ਠੀਕ ਜਾਪਦਾ ਹੈ।

ਭਾਈ ਬਾਲੇ ਵਾਲੀ ਜਨਮ ਸਾਖੀ ਚਰਾਗਦੀਨ ਕੁਤਬਫਰੋਸ਼ ਲਾਹੌਰ ਨੇ 1874 ਈਸਵੀ ਵਿਚ ਛਾਪੀ ਅਤੇ ਫੇਰ ਰਾਇ ਸਾਹਿਬ ਮੁਣਸ਼ੀ ਗੁਲਾਬ ਸਿੰਘ ਨੇ ਛਾਪੀ। ਇਨ੍ਹਾਂ ਨੇ ਬਾਬਾ ਹੰਦਾਲ ਬਾਰੇ ਭਵਿੱਖ ਵਾਕ ਕੱਢ ਦਿੱਤੇ ਅਤੇ ਮਝੌਤ ਤੇ ਸਹਿਜ ਕੁਸਹਿਜ ਵਾਲੀਆਂ ਸਾਖੀਆਂ ਨੂੰ ਵੀ ਕੱਢ ਦਿੱਤਾ ਤਾਂ ਜੋ ਇਹ ਜਨਮ ਸਾਖੀ ਲੋਕਾਂ ਵਿਚ ਪਰਚਲਤ ਹੋ ਸਕੇ। ਮਝੌਤ ਦੀ ਸਾਖੀ ਬਾਰੇ ਇਹ ਦੱਸ ਦੇਣਾ ਜ਼ਰੂਰੀ ਹੈ ਕਿ ਬਾਬਾ ਹੰਦਾਲ ਦੇ ਉੱਤਰ ਅਧਿਕਾਰੀ ਅਤੇ ਪੁੱਤਰ

ਬਿਧੀ ਚੰਦ ਨੇ ਇਕ ਮੁਸਲਮਾਨ ਇਸਤ੍ਰੀ ਨਾਲ ਵਿਆਹ ਕੀਤਾ[1]। ਇਸ ਗੱਲ ਨੂੰ ਠੀਕ ਸਿੱਧ ਕਰਨ ਲਈ ਉਸ ਦੇ ਚੇਲਿਆਂ ਨੇ ਗੁਰੂ ਨਾਨਕ ਸਾਹਿਬ ਦਾ ਇਕ ਮੁਸਲਮਾਨ ਲੜਕੀ ਨਾਲ ਵਿਆਹ ਕਰਨਾ ਭਾਈ ਬਾਲੇ ਵਾਲੀ ਜਨਮ ਸਾਖੀ ਵਿਚ ਲਿਖ ਦਿੱਤਾ। ਇਸ ਤਰ੍ਹਾਂ ਇਹ ਸਾਖੀ ਭਾਈ ਬਾਲੇ ਵਾਲੀ ਜਨਮ ਸਾਖੀ ਦੇ ਮੁੱਢਲੇ ਰੂਪ ਵਿਚ ਹੀ ਅੰਕਿਤ ਹੋ ਗਈ ਤੇ ਫਿਰ ਉਤਾਰੇ ਕਰਨ ਵਾਲਿਆਂ ਨੇ ਦੂਸਰੀਆਂ ਜਨਮ ਸਾਖੀਆਂ ਵਿਚ ਨਕਲ ਕਰ ਦਿੱਤੀ। ਇਹ ਸਾਖੀ ਵੀ ਹੰਦਾਲੀਆਂ ਦੇ ਪ੍ਰਭਾਵ ਦੀ ਪਰਤੀਕ ਹੈ।

ਭਾਵੇਂ ਭਾਈ ਬਾਲਾ ਕੋਈ ਕਲਪਿਤ ਵਿਅਕਤੀ ਹੋਵੇ ਭਾਵੇਂ ਗੁਰੂ ਨਾਨਕ ਦੇਵ ਜੀ ਦਾ ਨਿਕਟ ਵਰਤੀ ਸਿੱਖ, ਭਾਈ ਬਾਲੇ ਵਾਲੀ ਜਨਮ ਸਾਖੀ ਵਿਚ ਗੁਰੂ ਨਾਨਕ ਸਾਹਿਬ ਦੀਆਂ ਕੁਝ ਮੁੱਢਲੀਆਂ ਰਵਾਇਤਾਂ ਅੰਕਿਤ ਹਨ। ਭਾਵੇਂ ਇਨ੍ਹਾਂ ਰਵਾਇਤਾਂ ਨੂੰ ਕਿੰਨਾ ਵੀ ਵਿਗਾੜਿਆ ਗਿਆ ਹੈ ਫੇਰ ਵੀ ਇਸ ਦੀ ਗੁਰੂ ਨਾਨਕ ਬਾਰੇ ਜਾਣਕਾਰੀ ਵਿਚ ਵਿਸ਼ੇਸ਼ ਦੇਣ ਹੈ। ਇਹ ਜਨਮ ਸਾਖੀ ਵਿਚ ਦਿੱਤੀ ਪਰੰਪਰਾ ਸਮਾਜਕ ਪੱਖ ਤੋਂ ਲਿਖੀ ਗਈ ਜਾਪਦੀ ਹੈ। ਗੁਰੂ ਨਾਨਕ ਸਾਹਿਬ ਦੇ ਆਪਣੀ ਵੱਡੀ ਭੈਣ ਨਾਲ ਪਿਆਰ ਵਾਲੇ ਸੰਬੰਧਾਂ ਦਾ ਵੇਰਵਾ ਕੇਵਲ ਇਸੇ ਜਨਮ ਸਾਖੀ ਵਿਚੋਂ ਮਿਲਦਾ ਹੈ। ਬੇਬੇ ਨਾਨਕੀ ਦਾ ਵੀਰ ਲਈ ਪਿਆਰ ਤੇ ਸਤਿਕਾਰ ਇਸ ਵਿਚੋਂ ਡੁਲ੍ਹ ਡੁਲ੍ਹ ਪੈਂਦਾ ਹੈ। (ਵੇਖੋ ਸੁਲਤਾਨਪੁਰ ਦੀਆਂ ਸਾਖੀਆਂ) ਮੂਲੇ ਚੋਨੇ ਦੀ ਇਸਤਰੀ ਚੰਦੋ ਰਾਣੀ ਗੁਰੂ ਜੀ ਦੀ ਸੱਸ ਦਾ ਬੀਬੀ ਨਾਨਕੀ ਨਾਲ ਗੱਲ ਬਾਤ, ਗੁਰੂ ਨਾਨਕ ਜੀ ਦਾ ਘਰ ਤੋਂ ਉਪਰਾਮ ਹੋਣ ਦਾ ਉਲਾਮਾ ਬੜਾ ਹੀ ਸੁਭਾਵਿਕ ਸੀ। ਨਾਨਕੀ ਜੀ ਦਾ ਵੀਰ ਘਰ ਉਲਾਦ ਵੇਖਣ ਦਾ ਚਾਅ ਕੇਵਲ ਇਸ ਜਨਮ ਸਾਖੀ ਤੋਂ ਪਤਾ ਲਗਦਾ ਹੈ।

ਇਸ ਜਨਮ ਸਾਖੀ ਦੇ ਕਰਤਾ ਨੇ ਸਾਧਾਰਨ ਰਵਾਇਤਾਂ ਨਾਲ ਮਨੋਵਿਗਿਆਨਕ ਭਾਵਾਂ ਨੂੰ ਭਰਿਆ ਹੈ ਤੇ ਕਈਆਂ ਥਾਵਾਂ ਤੇ ਗੁਰੂ ਜੀ ਦੇ ਸੁਭਾ ਅਤੇ ਘਰੋਗੀ ਵਾਤਾਵਰਨ ਨੂੰ ਉਲੀਕਣ ਦਾ ਯਤਨ ਕੀਤਾ ਹੈ। ਸੁਲਤਾਨਪੁਰ ਗੁਰੂ ਨਾਨਕ ਸਾਹਿਬ ਦੇ ਘਰ ਸਾਧਾਂ ਸੰਤਾਂ ਦਾ ਆਉਣਾ, ਗੁਰੂ ਜੀ ਦਾ ਦਾਨ ਪੁੰਨ ਦਾ ਸੁਭਾ ਗੁਰੂ ਜੀ ਦੀ ਸੱਸ ਨੂੰ ਚੰਗਾ ਨਾ ਲਗਣਾ, ਮੂਲੇ ਚੋਨੇ ਦਾ ਸ਼ਾਮੇ ਪੰਡਤ ਨੂੰ ਨਾਲ ਲੈ ਕੇ ਗੁਰੂ ਜੀ ਨੂੰ ਮਿਲਣਾ ਤੇ ਪਰੇਰਨਾ ਕਿ ਗੁਰੂ ਜੀ ਘਰ ਬਾਰ ਛੱਡ ਕੇ ਬਾਹਰ ਨਾ ਜਾਣ। ਨਾਨਕੀ ਜੀ ਦਾ ਸ੍ਰੀ ਚੰਦ ਨੂੰ ਆਪਣੇ ਕੋਲ ਰੱਖਣਾ ਅਤੇ ਲਖਸ਼ਮੀ ਦਾਸ ਨੂੰ ਨਾਨਕੇ ਭੇਜਣਾ। ਗੁਰੂ ਜੀ ਦੇ ਦੇਸ਼ ਰਟਨ ਜਾਣ ਲਈ ਘਰੋਂ ਨਿਕਲਣਾ ਤੇ ਚੰਦੋ ਰਾਣੀ ਦਾ ਗਮ ਤੇ ਗੁੱਸਾ ਬੜੇ ਸੁਭਾਵਕ ਢੰਗ ਨਾਲ ਉਲੀਕੇ ਹਨ। ਬੜੇ ਨਾਟਕੀ ਢੰਗ ਨਾਲ ਮਲਕ ਭਾਗੋ ਦੇ ਪਕਵਾਨ ਨੂੰ ਲਹੂ ਅਤੇ ਭਾਈ ਲਾਲੋ ਦੀ ਸੁਕੀ ਰੋਟੀ ਨੂੰ ਦੁੱਧ ਕਰਕੇ ਦਰਸਾਇਆ ਹੈ। ਇਸ ਤਰ੍ਹਾਂ ਸਮਾਜਕ ਤੇ ਘਰੋਗੀ ਪੱਖ ਤੋਂ ਵੇਖਿਆਂ ਇਹ ਜਨਮ ਸਾਖੀ ਕਈਆਂ ਥਾਵਾਂ ਤੇ ਨਵੀਂ ਜਾਣਕਾਰੀ ਦੇਂਦੀ ਹੈ।

---

1. ਬਾਬਾ ਹੰਦਾਲ ਦੀ ਔਲਾਦ ਜੋ ਇਸ ਵੇਲੇ ਜੰਡਿਆਲਾ ਗੁਰੂ ਵਸਦੀ ਹੈ, ਇਹ ਮੰਨਦੀ ਹੈ ਕਿ ਬਾਬਾ ਹੰਦਾਲ ਦੇ ਉੱਤਰ-ਅਧਿਆਕਾਰੀਆਂ ਵਿੱਚੋਂ ਇਕ ਨੇ ਮੁਸਲਮਾਨ ਲੜਕੀ ਨਾਲ ਵਿਆਹ ਕੀਤਾ ਜਿਸ ਦੀ ਕਬਰ ਵੀ ਜੰਡਿਆਲੇ ਗੁਰੂ (ਜ਼ਿਲਾ ਅੰਮ੍ਰਿਤਸਰ) ਵਿੱਚ ਬਣੀ ਹੈ। (ਬਿਆਨ ਬਿਸ਼ਨ ਦਾਸ ਜੰਡਿਆਲਾ ਗੁਰੂ) ਪਰ ਉਹ ਕਹਿੰਦੇ ਹਨ ਕਿ ਬਾਬਾ ਬਿਧੀ ਚੰਦ ਨੇ ਕਿਸੇ ਮੁਸਲਮਾਨ ਲੜਕੀ ਨਾਲ ਵਿਆਹ ਨਹੀਂ ਕੀਤਾ। ਇਸ ਦੇ ਉਲਟ ਕਰਮ ਸਿੰਘ ਨੇ 'ਕਤਕ ਕਿ ਵਿਸਾਖ' ਵਿੱਚ ਬਿਧੀ ਚੰਦ ਦਾ ਹੀ ਇਕ ਮੁਸਲਮਾਨੀ ਨਾਲ ਵਿਆਹ ਕਰਨਾ ਲਿਖਿਆ ਹੈ ਜੋ ਠੀਕ ਜਾਪਦਾ ਹੈ।

1658 ਈਸਵੀ ਦੀ ਲਿਖੀ ਭਾਈ ਬਾਲੇ ਦੀ ਜਨਮ ਸਾਖੀ ਨੂੰ ਪਹਿਲੀ ਵਾਰੀ ਅਸੀਂ ਇਸ ਪੁਸਤਕ ਦੀ ਅੰਤਕਾ ਵਿਚ ਛਾਪ ਰਹੇ ਹਾਂ। ਅੰਤਕਾ ਦੇ ਫੁਟ ਨੋਟ ਤੋਂ ਇਲਾਵਾ ਅਸਾਂ ਇਹ ਪੁਰਾਤਨ ਲਿਖਤ ਨੂੰ ਨਖੇੜਿਆ ਹੈ। ਵਿਸ਼ਰਾਮ ਚਿੰਨ੍ਹ ਲਾਏ ਹਨ, ਕਿਧਰੇ ਕਿਧਰੇ ਬਿੰਦੀ ਜਾਂ ਅੱਧਕ ਦੀ ਵਰਤੋਂ ਕੀਤੀ ਹੈ। ਅਸਾਂ ਹਾਸ਼ੀਏ ਵਿਚ ਇਸ ਦੁਰਲੱਭ ਲਿਖਤ ਦੇ ਪਤਰੇ ਦੇ ਦਿੱਤੇ ਹਨ ਤਾਂ ਜੋ ਅਸਲ ਵਿਚ ਵੇਖਣ ਵਾਲੇ ਨੂੰ ਔਕੜ ਨਾ ਆਵੇ।

**ਭਾਈ ਮਨੀ ਸਿੰਘ ਵਾਲੀ ਜਨਮ ਸਾਖੀ:–** ਗੁਰੂ ਗੋਬਿੰਦ ਸਿੰਘ ਜੀ ਦੇ ਖਾਲਸਾ ਸਾਜਣ ਪਿੱਛੋਂ ਗੁਰੂ ਨਾਨਕ ਸਾਹਿਬ ਸੰਬੰਧੀ ਪਰੰਪਰਾ ਨੇ ਜੋ ਰੂਪ ਧਾਰਿਆ ਉਹ ਭਾਈ ਮਨੀ ਸਿੰਘ ਵਾਲੀ ਜਨਮ ਸਾਖੀ ਵਿਚ ਅੰਕਿਤ ਹੈ। ਇਸ ਜਨਮ ਸਾਖੀ ਦੇ ਅਰੰਭ ਵਿਚ ਲਿਖਿਆ ਹੈ:– "ਫੇਰ ਸਿੱਖਾਂ ਕਹਿਆ ਉਹ (ਭਾਈ ਗੁਰਦਾਸ ਦੀ ਪਹਿਲੀ ਵਾਰ) ਤਾਂ ਸਾਖੀ ਸੂਚਨਾ ਕੀਤੀ ਹੋਈ ਹੈ ਤੁਸੀਂ ਕਿਰਪਾ ਕਰਕੇ ਇਸ ਦਾ ਟੀਕਾ ਵਿਸਥਾਰ ਨਾਲ ਕਰ ਦੇਵੋ ਜੋ ਸਿੱਖਾਂ ਨੂੰ ਸੁਣ ਕੇ ਸਰਧਾ ਉਪਜੈ। ਤਾਂ ਭਾਈ ਮਨੀ ਸਿੰਘ ਜੀ ਕਹਿਆ, ਜੈਸੇ ਚੀਟੀ ਸੇ ਹਸਤੀ ਕਾ ਭਾਰ ਉਠਾਇਆ ਨਹੀਂ ਜਾਤਾ ਅਰ ਤਲਾਉ ਕੇ ਕਛੂ ਸੇ ਮੰਦ੍ਰਾਚਲ ਪਰਬਤ ਚੁੱਕਿਆ ਨਹੀਂ ਜਾਂਦਾ ਤੈਸੇ ਮੁਝ ਸੇ ਸ੍ਰੀ ਬਾਬੇ ਜੀ ਦੀ ਗੋਸ਼ਟ ਦਾ ਟੀਕਾ ਕੀਤਾ ਨਹੀਂ ਜਾਂਦਾ। ਪਰ ਜੈਸੇ ਤਾਰੂ ਪੁਰਖ ਨਦੀ ਕੇ ਬੀਚ ਕਾਨੇ ਟੁੰਗ ਜਾਤੇ ਹੈਂ ਤਾਂ ਉਸ ਰਾਹੁ ਅਣਜਾਣੂ ਬੀ ਪਾਰ ਲੰਘ ਜਾਤੇ ਹੈਂ ਤੈਸੇ ਮੈਂ ਭਾਈ ਗੁਰਦਾਸ ਜੀ ਦੀ ਵਾਰ ਕੋ ਮੁਖ ਰੱਖ ਕੇ ਉਸ ਕੇ ਅਨੁਸਾਰ ਅਤੇ ਜੋ ਦੱਸਵੀਂ ਪਾਤਿਸ਼ਾਹੀ ਦੇ ਦਰਬਾਰ ਥੀਂ ਸਾਖੀਆਂ ਸੁਣੀਆਂ ਹੈਨ ਉਨ੍ਹਾਂ ਦੇ ਅਨੁਸਾਰੀ ਜੋ ਕੁਝ ਮੇਰੀ ਤੁਛ ਬੁੱਧ ਮੇਂ ਆਂਵਦਾ ਹੈ ਸੋ ਮੈਂ ਤੁਹਾਡੇ ਅੱਗੇ ਟੀਕਾ ਕਰ ਸੁਣਾਉਂਦਾ ਹਾਂ।"

ਇਹ ਜਨਮ ਸਾਖੀ ਗੁਰਦਾਸ ਦੀ ਪਹਿਲੀ ਵਾਰ ਦੇ ਟੀਕਾ ਅਤੇ ਪਰਲੱਚਤ ਗੁਰੂ ਨਾਨਕ ਸਾਹਿਬ ਸੰਬੰਧੀ ਸਾਖੀਆਂ ਤੇ ਆਧਾਰਤ ਹੈ। ਇਸ ਜਨਮ ਸਾਖੀ ਉੱਤੇ ਸਮੇਂ ਦਾ ਅਸਰ ਪ੍ਰਤੱਖ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸਤਿਕਾਰ ਦਾ ਸੰਕੇਤ ਗੁਰੂ ਨਾਨਕ ਸਾਹਿਬ ਦੇ ਬਚਪਨ ਦੇ ਹਾਲ ਤੋਂ ਮਿਲਦਾ ਹੈ, "ਅਰ ਘਰ ਦੀਆਂ ਵਹੀਆਂ ਅਰ ਕਾਗਤਾਂ ਦੀਆਂ ਪੋਥੀਆਂ ਬਣਾਵੈ ਉਪਰ ਹਛੇ ਰੁਮਾਲ ਚੜਾਵੇ ਅਰ ਜੇ ਬਾਲਕੇ ਖੇਲਣ ਵਾਸਤੇ ਬੁਲਾਵਣ ਤਾਂ ਕਹੇ ਮੈਂ ਪੜ੍ਹਦਾ ਹਾਂ" (ਜਨਮ ਸਾਖੀ ਭਾਈ ਮਨੀ ਸਿੰਘ ਪੰਨਾ 44 ਅੰਤਕਾ 33)

ਵਲਾਇਤ ਵਾਲੀ ਜਨਮ ਸਾਖੀ ਅਤੇ ਬਾਲੇ ਵਾਲੀ ਜਨਮ ਸਾਖੀ ਨੇ ਭਾਈ ਮਨੀ ਸਿੰਘ ਵਾਲੀ ਜਨਮ ਸਾਖੀ ਤੇ ਬਹੁਤ ਅਸਰ ਪਾਇਆ ਜਾਪਦਾ ਹੈ। ਇਸ ਵਿਚ ਗੁਰੂ ਨਾਨਕ ਸਾਹਿਬ ਦਾ ਜਨਮ ਵਿਸਾਖ ਵਿਚ ਹੋਇਆ ਲਿਖਿਆ ਹੈ। ਇਸ ਤੋਂ ਪਤਾ ਲਗਦਾ ਹੈ ਕਿ ਵਲਾਇਤ ਵਾਲੀ ਅਤੇ ਮਿਹਰਬਾਨ ਵਾਲੀ ਜਨਮ ਸਾਖੀ ਦੀ ਪਰੰਪਰਾ ਤੋਂ ਇਸ ਦਾ ਕਰਤਾ ਜਾਣੂ ਸੀ ਜਿਸ ਕਰਕੇ ਉਸ ਨੇ ਵਿਸਾਖ ਦਾ ਜਨਮ ਲਿਖਿਆ ਹੈ ਕਤਕ ਦਾ ਨਹੀਂ। ਇਸ ਤੋਂ ਇਲਾਵਾ ਜਨਮ ਸਾਖੀ ਵਿਚ ਬਾਲੇ ਦਾ ਕਥਨ ਪਹਿਲੀਆਂ ਦੋ ਉਦਾਸੀਆਂ ਵਿਚ, ਭਾਵ ਪੂਰਬ ਅਤੇ ਦੱਖਣ ਦੀ ਉਦਾਸੀ ਵਿਚ, ਬਿਲਕੁਲ ਨਹੀਂ ਆਉਂਦਾ। ਬਾਲੇ ਦਾ ਕਥਨ ਪਹਿਲੀ ਵਾਰੀ ਉੱਤਰ ਦੀ ਉਦਾਸੀ ਵੇਲੇ ਆਉਂਦਾ ਹੈ ਅਤੇ ਲਿਖਿਆ ਹੈ ਜਦੋਂ ਗੁਰੂ ਨਾਨਕ ਸਾਹਿਬ ਦੱਖਣ ਦੀ ਉਦਾਸੀ ਤੋਂ ਵਾਪਸ ਮੁੜੇ ਤਾਂ ਤਲਵੰਡੀ ਬਾਬੇ ਨੂੰ ਦੋਹਾਂ ਆਇ ਮੱਥਾ ਟੇਕਿਆ। ਤਾਂ ਬਚਨ ਹੋਇਆ, ਬਾਲਿਆ ਤੂੰ ਸਾਡੇ ਨਾਲ ਚਲੇਂਗਾ ਕਿ ਘਰ ਜਾਵੇਂਗਾ? ਤਾਂ ਬਾਬੇ ਨੂੰ ਬਾਲੇ ਕਹਿਯਾ, ਮੈਂ ਅਗੇ ਹੀ ਭੁੱਲਾ ਹਾਂ ਜੋ ਮੈਂ ਤੁਹਾਡੇ ਨਾਲ ਨਹੀਂ ਗਿਆ.......ਤਾਂ ਬਚਨ ਹੋਇਆ ਬਾਲਿਆ ਚਲ ਉਤੋਰ ਦੀ ਉਦਾਸੀ ਕਰ ਆਈਏ। ਤਾਂ

ਬਾਲਾ ਅਤੇ ਮਰਦਾਨਾ ਬਾਬੇ ਨਾਲ ਦੋਵੇਂ ਚਲੇ। (ਜਨਮ ਸਾਖੀ ਭਾਈ ਮਨੀ ਸਿੰਘ ਪੰਨਾ 264-65 ਅੰਤਕਾ 364) ਇਸ ਤੋਂ ਇਹ ਸਿੱਧ ਹੁੰਦਾ ਹੈ ਕਿ ਬਾਲਾ ਪਹਿਲੀਆਂ ਦੋ ਉਦਾਸੀਆਂ ਵਿਚ ਗੁਰੂ ਨਾਨਕ ਸਾਹਿਬ ਦੇ ਨਾਲ ਨਹੀਂ ਸੀ ਤੇ ਨਾ ਹੀ ਪਹਿਲਾਂ ਦੋ ਉਦਾਸੀਆਂ ਤੇ ਭਾਈ ਬਾਲੇ ਵਾਲੀ ਜਨਮ ਸਾਖੀ ਦਾ ਪ੍ਰਭਾਵ ਹੈ। ਜੋ ਦਾਹਵਾ ਬਾਲੇ ਵਾਲੀ ਜਨਮ ਸਾਖੀ ਵਿਚ ਹੈ ਕਿ ਭਾਈ ਬਾਲਾ ਸਦਾ ਗੁਰੂ ਨਾਨਕ ਦੇਵ ਜੀ ਨਾਲ ਰਿਹਾ, ਠੀਕ ਨਹੀਂ ਜਾਪਦਾ।

ਇਸ ਜਨਮ ਸਾਖੀ ਵਿਚ ਮੱਕੇ ਮਦੀਨੇ ਜਾਣ ਵਾਲੀ ਉਦਾਸੀ ਦਾ ਵਧੇਰੇ ਹਿੱਸਾ "ਮੱਕੇ ਦੀ ਗੋਸ਼ਟ" ਵਿਚੋਂ ਹੈ ਜਿਵੇਂ ਕਿ ਇਸ ਜਨਮ ਸਾਖੀ ਵਿਚ ਲਿਖਿਆ ਹੈ:- "ਸੋ ਫਿਰ ਇਕ ਸਾਲ ਬਾਬੇ ਨੂੰ ਉਨ੍ਹਾਂ ਦੇ ਨਾਲ ਗੁਫਤਗੋ ਕਰਦਿਆਂ ਗੁਜਰਿਆ ਅਰ ਹੋਰ ਰੁਕਨ ਦੀਨ ਦੀ ਗੁਫ਼ਤ ਸ਼ਨੀਦ "ਮੱਕੇ ਦੀ ਗੋਸ਼ਟ" ਵਿਚ ਲਿਖੀ ਹੈ ਸੋ ਇਸ ਵਾਸਤੇ ਇਥੇ ਵਿਸਥਾਰ ਨਹੀਂ ਕੀਤਾ।" (ਜਨਮ ਸਾਖੀ ਭਾਈ ਮਨੀ ਸਿੰਘ ਛਾਪਾ ਬੰਬਈ ਪੰਨਾ ਅੰਤਕਾ 380)

ਇਸ ਤੋਂ ਇਹ ਸਿੱਧ ਹੁੰਦਾ ਹੈ ਕਿ ਭਾਈ ਮਨੀ ਸਿੰਘ ਦੀ ਜਨਮ ਸਾਖੀ ਲਿਖੇ ਜਾਣ ਤੋਂ ਪਹਿਲਾਂ ਗੁਰੂ ਨਾਨਕ ਸਾਹਿਬ ਦੀ ਮੱਕੇ ਜਾਣ ਦੀ ਰਵਾਇਤ "ਗੋਸਟ ਮਕੇ" ਸਰੂਪ ਵਿੱਚ ਲਿਖਤੀ ਜਾਮਾ ਧਾਰ ਚੁੱਕੀ ਸੀ। "ਗੋਸ਼ਟ ਮਕੇ" ਦੀ ਲਿਖੇ ਜਾਣ ਦਾ ਸਮਾਂ ਸਹੀ ਪਤਾ ਨਹੀਂ ਲਗਦਾ। ਪਰ ਇਹ ਗੱਲ ਨਿਸ਼ਚਿਤ ਹੈ ਕਿ ਵਲਾਇਤ ਵਾਲੀ, ਮਿਹਰਬਾਨ ਵਾਲੀ ਅਤੇ ਬਾਲੇ ਦੀ ਜਨਮ ਸਾਖੀ ਲਿਖੇ ਜਾਣ ਤੋਂ ਪਿਛੋਂ ਇਹ ਲਿਖੀ ਗਈ। ਮੱਕੇ ਮਦੀਨੇ ਦੀ ਗੋਸ਼ਟ ਬਾਰੇ ਮਹਾਨ ਕੋਸ਼ ਵਿਚ ਇਸ ਤਰ੍ਹਾਂ ਲਿਖਿਆ ਹੈ:- "ਇਹ ਗੋਸ਼ਟ, ਜਿਸ ਦਾ ਨਾਂ ਪਾਕਨਾਮਾ ਵੀ ਹੈ, ਕਿਸੇ ਸਿੱਖ ਨੇ ਆਲਮ ਕਵੀ ਦੀ ਰਾਗਮਾਲਾ ਬਣਨ ਤੋਂ ਪਿਛੋਂ ਰਚੀ ਹੈ ਕਿਉਂਕਿ ਇਸ ਵਿਚ ਹੋਰ ਸੰਗੀਤ ਨਾਲੋਂ ਭਿੰਨ ਆਲਮ ਦੇ ਕ੍ਰਮ ਅਨੁਸਾਰ ਛੀ ਰਾਗ ਅਤੇ ਰਾਗਣੀਆਂ ਲਿਖੀਆਂ ਹਨ। ਇਸ ਦਾ ਕਰਤਾ ਇਸਲਾਮੀ ਮਤ ਦਾ ਗਿਆਤਾ ਹੈ........ ਇਸ ਗ੍ਰੰਥ ਦੇ ਕਵੀ ਨੇ ਕਈ ਕਲਪਿਤ ਕਹਾਣੀਆਂ ਭੀ ਘੜੀਆਂ ਹਨ ਜਿਵੇਂ ਮੁਸਲਮਾਨ ਸੂਰ ਇਸ ਲਈ ਨਹੀਂ ਖਾਂਦੇ ਕਿ ਭਗਵਾਨ ਨੇ ਵਰਾਹ ਰੂਪ ਧਾਰਿਆ ਸੀ। ਮੱਕਾ ਸ਼ਿਵਲਿੰਗ ਮੰਦਰ ਹੈ ਆਦਿ।"

ਇਸ ਜਨਮ ਸਾਖੀ ਦਾ ਕਰਤਾ ਭਾਈ ਮਨੀ ਸਿੰਘ ਸੀ ਜਾਂ ਕੋਈ ਹੋਰ, ਇਸ ਗੱਲ ਤੇ ਕਾਫ਼ੀ ਮਤਭੇਦ ਹੈ। ਇਸ ਜਨਮ ਸਾਖੀ ਦੇ ਅਧਿਐਨ ਤੋਂ ਸਪੱਸ਼ਟ ਹੈ ਕਿ ਇਹ ਜਨਮ ਸਾਖੀ ਭਾਈ ਮਨੀ ਸਿੰਘ ਦੇ ਸਰੋਤਿਆਂ ਵਿਚੋਂ ਕਿਸੇ ਨੇ ਲਿਖੀ ਹੈ ਕਿਉਂਕਿ ਉਹ ਇਸ ਕੰਮ ਵਿਚ ਭਾਈ ਮਨੀ ਸਿੰਘ ਤੋਂ ਪ੍ਰਭਾਵਿਤ ਹੋਇਆ ਹੈ। ਭਾਈ ਮਨੀ ਸਿੰਘ ਦੀ ਵਿਆਖਿਆ ਤੋਂ ਪ੍ਰਭਾਵਤ ਹੋ ਕੇ ਕਈ ਗ੍ਰੰਥ ਰਚੇ ਗਏ ਜਾਪਦੇ ਹਨ ਜਿਵੇਂ ਗੁਰੂ ਬਿਲਾਸ ਪਾਤਸ਼ਾਹੀ ਛੇਵੀਂ ਦਾ ਕਰਤਾ ਲਿਖਦਾ ਹੈ ਕਿ" ਭਾਈ ਮਨੀ ਸਿੰਘ ਜੀ ਨੇ ਇਹ ਕਥਾ ਭਾਈ ਭਗਤ ਸਿੰਘ ਜੀ ਨੂੰ ਸੁਣਾਈ ਅਤੇ ਮੇਰੇ ਕਾਵਿ ਦੇ ਗੁਰਦੇਵ ਧਰਮ ਸਿੰਘ ਨੇ ਵੀ ਸੁਣੀ, ਉਨ੍ਹਾਂ ਨੇ ਮੈਨੂੰ ਸੁਣਾਈ ਜਿਸ ਦੀ ਛੰਦ ਰਚਨਾ ਮੈਂ ਕੀਤੀ ਹੈ "(ਵੇਖੋ ਮਹਾਨ ਕੋਸ਼ ਪੰਨਾ 315) ਇਸ ਤਰ੍ਹਾਂ ਜਾਪਦਾ ਹੈ ਕਿ ਭਾਈ ਮਨੀ ਸਿੰਘ ਜੀ ਨੇ ਭਾਈ ਗੁਰਦਾਸ ਦੀ ਪਹਿਲੀ ਵਾਰ ਕੀ ਕਥਾ ਸੰਗਤ ਨੂੰ ਸੁਣਾਈ ਤੇ ਕਿਸੇ ਸੱਜਣ ਨੇ ਉਸ ਕਥਾ ਨੂੰ ਹੋਰ ਪਰਚਲਤ ਸਾਖੀਆਂ ਮਿਲਾ ਕੇ ਜਨਮ ਸਾਖੀ ਦਾ ਰੂਪ ਦੇ ਦਿੱਤਾ ਹੈ। ਕਿਉਂਕਿ ਇਹ ਜਨਮ ਸਾਖੀ ਭਾਈ ਮਨੀ ਸਿੰਘ ਜੀ ਦੇ ਨਾਂ ਨਾਲ ਸੰਬੰਧਤ ਹੈ ਭਾਵੇਂ ਉਨ੍ਹਾਂ ਇਹ ਲਿਖੀ ਹੈ ਭਾਵੇਂ ਨਹੀਂ, ਇਸ ਲਈ ਅਸੀਂ ਇਸ ਦਾ ਨਾਂ ਭਾਈ ਮਨੀ ਸਿੰਘ ਵਾਲੀ ਜਨਮ ਸਾਖੀ ਲਿਖਿਆ ਹੈ। ਇਤਿਹਾਸਕ ਪੱਖ ਤੋਂ ਇਹ ਜਨਮ ਸਾਖੀ ਇਨ੍ਹਾਂ ਗੱਲਾਂ ਕਰਕੇ ਮਹਾਨਤਾ ਰੱਖਦੀ ਹੈ:-

(ੳ) ਇਹ ਇੱਕੋ ਇਕ ਜਨਮ ਸਾਖੀ ਹੈ ਜਿਸ ਵਿਚ ਲਿਖਿਆ ਹੈ ਕਿ ਗੁਰੂ ਨਾਨਕ ਸਾਹਿਬ ਦੋ ਵਾਰੀ ਪਾਕਪਟਨ ਗਏ। ਪੰਜਾਬ ਵਿਚ ਕਈਆਂ ਥਾਵਾਂ ਤੇ ਉਹ ਦੋ ਵਾਰੀ ਗਏ ਹੋਣਗੇ। ਪਰ ਪਾਕਪਟਨ ਵਿਚ ਦੋ ਵਾਰੀ ਜਾਣ ਦਾ ਸੰਕੇਤ ਕੇਵਲ ਇਸ ਜਨਮ ਸਾਖੀ ਵਿਚੋਂ ਮਿਲਦਾ ਹੈ।

(ਅ) ਗੁਰੂ ਨਾਨਕ ਸਾਹਿਬ ਜੀ ਦਾ ਮਰਦਾਨੇ ਦੀ ਲੜਕੀ ਦੇ ਵਿਆਹ ਤੇ ਮਾਇਕ ਸਹਾਇਤਾ ਕਰਨਾ ਵਿਆਹ ਦਾ ਸਾਮਾਨ ਤਿਆਰ ਕਰਵਾਉਣਾ ਇਹ ਜਨਮ ਸਾਖੀ ਤੋਂ ਪਤਾ ਲਗਦਾ ਹੈ।

(ੲ) ਗੁਰੂ ਨਾਨਕ ਸਾਹਿਬ ਦੇ ਦੇਸ਼ ਰਟਨ ਦਾ ਵਿਚਾਰ ਪਹਿਲਾਂ ਤਲਵੰਡੀ ਆਇਆ ਕਿਉਂਕਿ ਵੀਹ ਸਾਲ ਦੀ ਉਮਰ ਵਿਚ ਗੁਰੂ ਜੀ ਨੇ ਤੀਰਥਾਂ ਤੇ ਜਾਣ ਲਈ ਕਿਹਾ।

(ਸ) ਗੁਰੂ ਜੀ ਦਾ ਜਵਾਲਾ ਜੀ ਜਾਣਾ ਇਸ ਜਨਮ ਸਾਖੀ ਵਿਚੋਂ ਮਿਲਦਾ ਹੈ।

(ਹ) ਪੱਛਮੀ ਦੇਸ਼ਾਂ, ਵਿਸ਼ੇਸ਼ ਕਰਕੇ ਬਗਦਾਦ ਆਦਿ ਸ਼ਹਿਰਾਂ, ਵਿਚ ਗੁਰੂ ਨਾਨਕ ਸਾਹਿਬ ਦੇ ਜਾਣ ਦਾ ਹਾਲ ਵਧੇਰੇ ਵਿਸਥਾਰ ਨਾਲ ਦਿੱਤਾ ਇਸ ਜਨਮ ਸਾਖੀ ਵਿਚ ਮਿਲਦਾ ਹੈ। ਪੱਛਮ ਦੀ ਉਦਾਸੀ ਦਾ ਹਾਲ ਕਿਸੇ ਹੋਰ ਜਨਮ ਸਾਖੀ ਵਿਚ ਐਨਾ ਸਪੱਸ਼ਟ ਨਹੀਂ ਮਿਲਦਾ।

(ਕ) ਇਹ ਜਨਮ ਸਾਖੀ ਭਾਈ ਗੁਰਦਾਸ ਦੀ ਪਹਿਲੀ ਵਾਰ ਤੇ ਆਧਾਰਿਤ ਹੋਣ ਕਰਕੇ ਇਤਿਹਾਸਕ ਤੌਰ ਤੇ ਜ਼ਿਆਦਾ ਮਹਾਨਤਾ ਰੱਖਦੀ ਹੈ ਕਿਉਂਕਿ ਭਾਈ ਗੁਰਦਾਸ ਦੀ ਪਹਿਲੀ ਵਾਰ ਨੇ ਹੀ ਗੁਰੂ ਨਾਨਕ ਸਾਹਿਬ ਦੀ ਲਿਖਤੀ ਰਵਾਇਤ ਦਾ ਮੁੱਢ ਬੰਨ੍ਹਿਆ।

(ਖ) ਇਨ੍ਹਾਂ ਤੋਂ ਇਲਾਵਾ ਜਿੱਥੇ ਜਿੱਥੇ ਇਸ ਜਨਮ ਸਾਖੀ ਦੀ ਵਿਸ਼ੇਸ਼ ਮਹੱਤਤਾ ਹੈ ਅਸਾਂ ਜਨਮ ਸਾਖੀ ਪਰੰਪਰਾ ਦੇ ਫੁਟ ਨੋਟਾਂ ਵਿਚ ਦੇ ਦਿੱਤਾ ਹੈ।

**ਜਨਮ ਸਾਖੀਆਂ ਦੀ ਪੜਚੋਲ:-** ਜਨਮ ਸਾਖੀਆਂ ਦੀ ਪੜਚੋਲ ਲਈ ਅਸਾਂ ਤਿੰਨ ਗੱਲਾਂ ਨੂੰ ਮੁੱਖ ਰੱਖਿਆ ਹੈ ਅਤੇ ਇਨ੍ਹਾਂ ਦੇ ਆਧਾਰ ਤੇ ਪੜਚੋਲ ਕੀਤੀ ਹੈ:-

(ੳ) ਜਨਮ ਸਾਖੀ ਪਰੰਪਰਾ ਦਾ ਵਿਸ਼ਲੇਸ਼ਣ ਤੇ ਅਸਲ ਰੂਪ

(ਅ) ਗੁਰੂ ਨਾਨਕ ਸਾਹਿਬ ਦੀਆਂ ਇਤਿਹਾਸਕ ਯਾਦਗਾਰਾਂ ਅਤੇ ਗੁਰਦਵਾਰੇ

(ੲ) ਸੋਲ੍ਹਵੀਂ ਸਦੀ ਵਿਚ ਯਾਤਰਾ ਕਰਨ ਜਾਂ ਤਜਾਰਤ ਦੇ ਰਸਤੇ

(ੳ) ਵਲਾਇਤ ਵਾਲੀ ਜਨਮ ਸਾਖੀ, ਮਿਹਰਬਾਨ ਵਾਲੀ ਜਨਮ ਸਾਖੀ, ਬਾਲੇ ਵਾਲੀ ਜਨਮ ਸਾਖੀ ਅਤੇ ਭਾਈ ਮਨੀ ਸਿੰਘ ਵਾਲੀ ਜਨਮ ਸਾਖੀ ਇਹ ਚਾਰੇ ਜਨਮ ਸਾਖੀਆਂ ਵੱਖ-ਵੱਖ ਸਮਿਆਂ ਤੇ ਅੱਡ ਅੱਡ ਦ੍ਰਿਸ਼ਟੀਕੋਨਾਂ ਤੇ ਲਿਖੀਆਂ ਗਈਆਂ। ਵਲਾਇਤ ਵਾਲੀ ਜਨਮ ਸਾਖੀ ਇਕ ਸੰਕੁਚਵੇਂ ਢੰਗ ਦੀ ਕਿਰਤ ਹੈ ਜੋ ਮੁਸਲਮਾਨੀ ਵਾਤਾਵਰਨ ਵਿਚ ਰਚੀ ਗਈ।[1] ਮਿਹਰਬਾਨ ਵਾਲੀ ਜਨਮ ਸਾਖੀ ਦਾ ਲਿਖਣ ਢੰਗ ਵਿਆਖਿਆਤਮਕ ਹੈ। ਸ਼ਬਦਾਂ ਦੀ ਉਥਾਨਕਾ ਦਸ ਕੇ ਵਿਆਖਿਆ ਕੀਤੀ ਹੈ। ਬਾਲੇ ਵਾਲੀ ਜਨਮ ਸਾਖੀ ਦਾ ਲਿਖਣ ਢੰਗ ਮਨੋਵਿਗਿਆਨਕ ਅਤੇ ਸਮਾਜਕ ਹੈ ਜਿਸ ਕਰਕੇ ਆਮ ਸਿੱਖ ਇਸ ਨੂੰ ਬਹੁਤ ਪਸੰਦ ਕਰਦੇ ਰਹੇ ਹਨ। ਭਾਈ ਮਨੀ

1. ਇਹ ਮੁਸਲਮਾਨੀ ਵਾਤਾਵਰਣ ਗੁਰੂ ਜੀ ਨੂੰ ਸੇਵਕਾਂ ਦਾ ਹਜ਼ਰਤ ਮੁਹੰਮਦ ਵਾਂਗ ਰੱਬ ਕੋਲ ਲੈ ਜਾਣਾ; ਅੰਮ੍ਰਿਤ ਦਾ ਕਟੋਰਾ ਪਿਆਉਣਾ, ਰਾਜਾ ਸ਼ਿਵਨਾਭ ਕੋਲੋਂ ਪੁੱਤਰ ਦੀ ਬਲੀ ਮੰਗਣਾ ਜਿਵੇਂ ਹਜ਼ਰਤ ਇਬਰਾਹੀਮ ਕੋਲੋਂ ਰੱਬ ਨੇ ਪੁੱਤਰ ਦੀ ਬਲੀ ਮੰਗੀ ਸੀ, ਆਦਿ ਸਾਖੀਆਂ ਤੋਂ ਪਤਾ ਲਗਦਾ ਹੈ।

ਸਿੰਘ ਵਾਲੀ ਜਨਮ ਸਾਖੀ ਦੀ ਵਿਸ਼ੇ ਵਿਧੀ ਵੇਦਾਂਤਕ ਹੈ ਤੇ ਉਸ ਦਾ ਕਰਤਾ ਹਰ ਗੱਲ ਨੂੰ ਪਰਮਾਰਥ ਦੇ ਅੰਤ੍ਰੀਵ ਭਾਵ ਦੇ ਦੇਂਦਾ ਹੈ। ਸ਼ਾਇਦ ਇਹ ਹੀ ਕਾਰਨ ਹੈ ਕਿ ਸਿੱਖਾਂ ਵਿਚ ਇਹ ਜ਼ਿਆਦਾ ਪ੍ਰਚਲਤ ਨਹੀਂ ਹੋ ਸਕੀ[1]। ਇਹ ਜਨਮ ਸਾਖੀਆਂ ਅੱਡ ਅੱਡ ਦ੍ਰਿਸ਼ਟੀਕੋਨਾਂ ਤੋਂ ਲਿਖੀਆਂ ਗਈਆਂ ਹਨ, ਇਸ ਲਈ ਇਨ੍ਹਾਂ ਦੇ ਵਿਸਥਾਰ ਵਿਚ ਬਹੁਤ ਅੰਤਰ ਹੈ। ਇਹ ਹੀ ਕਾਰਨ ਹੈ ਕਿ ਇਨ੍ਹਾਂ ਵਿਚੋਂ ਗੁਰੂ ਨਾਨਕ ਸਾਹਿਬ ਦਾ ਸਹੀ ਜੀਵਨ ਬਿਰਤਾਂਤ ਲਭਣਾ ਔਖਾ ਹੋ ਗਿਆ ਹੈ। ਅਸਾਂ ਇਨ੍ਹਾਂ ਜਨਮ ਸਾਖੀਆਂ ਵਿਚੋਂ ਪਰਚਲਤ ਰਵਾਇਤਾਂ ਲੱਭ ਕੇ ਇਕਸਾਰਤਾ ਲਿਆਉਣ ਦਾ ਯਤਨ ਕੀਤਾ ਹੈ। ਹਰ ਇਕ ਸਾਖੀ ਦਾ ਚੌਹਾਂ ਜਨਮ ਸਾਖੀਆਂ ਵਿਚੋਂ ਤੁਲਨਾਤਮਕ ਅਧਿਐਨ ਕਰ ਕੇ ਵਾਰਤਾ ਦਾ ਅਸਲ ਰੂਪ ਲੱਭਣ ਦਾ ਉਪਰਾਲਾ ਕੀਤਾ ਹੈ। ਜਿੱਥੇ ਜਨਮ ਸਾਖੀਆਂ ਵਿਚ ਅੰਤਰ ਹੈ ਉਥੇ ਫੁੱਟ ਨੋਟ ਦਿੱਤੇ ਹਨ ਤੇ ਦੱਸਿਆ ਹੈ ਕਿ ਅਸਾਂ ਸਾਖੀ ਦੇ ਕਿਹੜੇ ਪੱਖ ਨੂੰ ਸਹੀ ਸਮਝਿਆ ਹੈ ਤੇ ਕਿਉਂ ਸਹੀ ਸਮਝਿਆ ਹੈ। ਇਸ ਤਰ੍ਹਾਂ ਕਰਨ ਨਾਲ ਭਾਵੇਂ ਫੁਟ ਨੋਟਾਂ ਦੀ ਗਿਣਤੀ ਵੱਧ ਗਈ ਹੈ ਪਰ ਜੋ ਗੱਲ ਵੀ ਲਿਖੀ ਗਈ ਹੈ ਉਸ ਦੇ ਕਾਰਨ ਜਾਂ ਸਰੋਤ ਦੱਸੇ ਹਨ।

ਪੰਜ ਸੌ ਸਾਲ ਪਹਿਲਾਂ ਦੇ ਭਾਰਤ ਦੇ ਹੋਰ ਪੱਛਮੀ ਦੇਸ਼ਾਂ ਵਿਚ ਅਤੇ ਅੱਜ ਦੇ ਭਾਰਤ ਅਤੇ ਏਸ਼ੀਆ ਵਿਚ ਬਹੁਤ ਫ਼ਰਕ ਪੈ ਗਿਆ ਹੈ। ਮਿਸਾਲ ਦੇ ਤੌਰ ਤੇ "ਖੁਰਾਸਾਨ" ਦੇਸ਼ ਜਿਸ ਦਾ ਸੰਕੇਤ ਗੁਰੂ ਨਾਨਕ ਸਾਹਿਬ ਜੀ ਨੇ ਵੀ ਆਪਣੀ ਬਾਣੀ ਵਿਚ ਕੀਤਾ ਹੈ ਭਾਰਤ ਦੇ ਪੱਛਮ ਵਾਲੇ ਪਾਸੇ ਬਹੁਤ ਵੱਡਾ ਦੇਸ ਸੀ। "ਐਨਸਾਈਕਲੋਪੀਡੀਆ ਬ੍ਰਟੈਨਿਕਾ ਦੇ ਕਥਨ ਅਨੁਸਾਰ ਖੁਰਾਸਾਨ ਦਾ ਸ਼ਾਬਦਿਕ ਅਰਥ "ਚੜ੍ਹਦੇ ਸੂਰਜ ਵਾਲੀ ਧਰਤੀ" ਹੈ। ਇਹ ਉੱਤਰ ਵਲ ਖੀਵਾ ਜੋ ਅੱਜ ਕਲ੍ਹ ਰੂਸ ਦੇ ਇਲਾਕੇ ਵਿਚ ਹੈ ਤੋਂ ਲੈ ਕੇ ਈਰਾਨ ਦੇ ਮਾਰੂਥਲਾਂ ਅਤੇ ਅਤੇ ਸੀਸਤਾਨ ਤੋਂ ਪੂਰਬ ਵਲ, ਹਿੰਦੁਸਤਾਨ ਤੋਂ ਪੱਛਮ ਵੱਲ ਗੁਜ਼ ਅਤੇ ਗੁਰਗਾਨ ਦੇ ਥਲਾਂ ਤੋਂ ਅਰੰਭ ਹੁੰਦਾ ਸੀ। ਇਹ ਅੱਜ ਕਲ੍ਹ ਰੂਸ, ਅਫਗਾਨਿਸਤਾਨ ਤੇ ਈਰਾਨ ਤਿੰਨਾਂ ਦੇਸ਼ਾਂ ਵਿਚ ਵੰਡਿਆ ਹੈ। ਮੌਜੂਦਾ ਖੁਰਾਸਾਨ ਈਰਾਨ ਦੇ ਉੱਤਰ ਪੂਰਬੀ ਸੂਬੇ ਦਾ ਨਾਂ ਹੈ। ਇਸੇ ਤਰ੍ਹਾਂ ਸਮੇਂ ਦੀ ਚਾਲ ਨਾਲ ਕਈ ਪੁਰਾਣੇ ਨਗਰ ਨਸ਼ਟ ਹੋ ਗਏ ਤੇ ਨਵੇਂ ਸ਼ਹਿਰ ਆਬਾਦ ਹੋਏ ਹਨ। ਗੁਰੂ ਨਾਨਕ ਸਾਹਿਬ ਦੇ ਸਮੇਂ ਹਾਜ਼ੀਪੁਰ ਗੰਗਾ ਦੇ ਉੱਤਰੀ ਕੰਢੇ ਬਿਲਕੁਲ ਮੌਜੂਦਾ ਪਟਨੇ ਵਾਲੀ ਥਾਂ ਦੇ ਸਾਹਮਣੇ ਗੰਗਾ ਪਾਰ ਇਕ ਪ੍ਰਸਿੱਧ ਨਗਰ ਸੀ। ਜੌਨਪੁਰ ਦੇ ਰਾਜ ਵਿਚ ਨਿਜ਼ਾਮਾਬਾਦ ਜੋ ਟਾਂਸ ਨਦੀ ਦੇ ਕੰਢੇ ਤੇ ਹੈ, ਆਪਣੇ ਸਮੇਂ ਦੇ ਪ੍ਰਸਿੱਧ ਨਗਰ ਸੀ। ਇਸ ਤਰ੍ਹਾਂ ਇਸ ਪੁਸਤਕ ਵਿਚ ਅਸਾਂ ਪੰਜ ਸੌ ਸਾਲ ਪਹਿਲਾਂ ਦੇ ਨਗਰਾਂ ਤੇ ਸ਼ਹਿਰਾਂ ਦਾ ਪਤਾ ਕਰਕੇ ਪੁਰਾਣੇ ਨਾਂ ਲੱਭੇ ਹਨ, ਉਨ੍ਹਾਂ ਨਾਵਾਂ ਨੂੰ ਜਨਮ ਸਾਖੀ ਵਿਚ ਆਏ ਨਾਵਾਂ ਤੇ ਥਾਵਾਂ ਨਾਲ ਮੇਲਨ ਦਾ ਯਤਨ ਕੀਤਾ ਹੈ। ਉਦਾਹਰਨ ਵਜੋਂ ਵਲਾਇਤ ਵਾਲੀ ਜਨਮ ਸਾਖੀ ਅਤੇ ਮਿਹਰਬਾਨ ਵਾਲੀ ਜਨਮ ਸਾਖੀ ਵਿਚ ਸੈਦਪੁਰ ਭਾਈ ਲਾਲੋਂ ਦੇ ਨਗਰ ਦਾ ਨਾਂ ਆਉਂਦਾ ਹੈ। ਬਾਬਰ ਨੇ ਤੋਜ਼ਕ-ਇ-ਬਾਬਰੀ ਵਿਚ ਸੱਯਦਪੁਰ ਲਿਖਿਆ ਹੈ। ਸਮੇਂ ਦੀ ਚਾਲ ਨਾਲ ਸੱਯਦਪੁਰ ਉੱਜੜ ਗਿਆ ਤੇ ਉਸੇ ਥਾਂ ਤੇ ਸ਼ੇਰ ਗੜ੍ਹ ਪਿੰਡ ਆਬਾਦ ਹੋਇਆ, ਤੇ ਫੇਰ ਸ਼ੇਰ ਗੜ੍ਹ ਵੀ ਉੱਜੜ ਗਿਆ ਤੇ ਉਥੇ ਹੀ ਅਕਬਰ ਬਾਦਸ਼ਾਹ ਦੇ ਵੇਲੇ ਮੁਹੰਮਦ ਅਮੀਨ ਨੇ ਅਮੀਨਾਬਾਦ ਨਗਰ ਆਬਾਦ ਕੀਤਾ

1. ਇਹ ਇਕ ਵਾਰ 1892 ਈਸਵੀ ਵਿੱਚ ਛਪੀ ਸੀ ਉਸ ਤੋਂ ਪਿਛੋਂ ਨਹੀਂ ਛਪੀ।

ਜੋ ਹੁਣ ਤੱਕ ਮੌਜੂਦ ਹੈ। ਪਰਯਾਗ ਦਾ ਨਾਉਂ ਅਲਾਹਬਾਦ ਅਕਬਰ ਬਾਦਸ਼ਾਹ ਦੇ ਵੇਲੇ ਪਿਆ। ਕੀੜ ਨਗਰ ਜਾਂ ਕੀੜਗਰਾਮ ਦਾ ਮੌਜੂਦਾ ਨਾਂ ਬੈਜਨਾਥ ਜ਼ਿਲ੍ਹਾ ਕਾਂਗੜਾ ਹੈ। ਜਨਮ ਸਾਖੀਆਂ ਵਿਚ ਕੀੜਨਗਰ ਆਉਂਦਾ ਹੈ। ਇਸੇ ਤਰ੍ਹਾਂ ਆਸਾ ਦੇਸ ਆਸਾਮ ਨੂੰ, ਗੋਰਖ ਹਟੜੀ ਪਿਸ਼ਾਵਰ ਨੂੰ, ਕਾਮ ਰੂਪ ਨੂੰ ਕਾਉ ਰੂਪ ਲਿਖਿਆ ਜਨਮ ਸਾਖੀਆਂ ਵਿਚ ਮਿਲਦਾ ਹੈ।

ਜਨਮ ਸਾਖੀਆਂ ਵਿਚ ਕਈ ਸੂਫ਼ੀ ਸੰਤਾਂ ਦੇ ਨਾਂ ਮਿਲਦੇ ਹਨ ਜਿਵੇਂ ਮਖਦੂਮ ਬਹਾਵਦੀ, ਸ਼ੇਖ ਅਬਦਲ ਕਾਦਰ ਗਿਲਾਨੀ, ਮੀਆਂ ਦਾਊਦ ਸ਼ੇਰ ਗੜ੍ਹ ਵਾਲੇ ਆਦਿ। ਇਨ੍ਹਾਂ ਦੇ ਅਸਲੀ ਨਾਂ ਅਤੇ ਪੂਰਾ ਹਾਲ ਪਤਾ ਕਰਕੇ ਜਨਮ ਸਾਖੀਆਂ ਵਿਚ ਦਿੱਤੀ ਜਾਣਕਾਰੀ ਤੋਂ ਪੂਰਾ ਲਾਭ ਉਠਾਉਣ ਦਾ ਯਤਨ ਕੀਤਾ ਹੈ। ਇਨ੍ਹਾਂ ਵਿਚੋਂ ਕਈ ਗੁਰੂ ਨਾਨਕ ਸਾਹਿਬ ਦੇ ਸਮਕਾਲੀ ਸਨ ਤੇ ਗੁਰੂ ਸਾਹਿਬ ਇਨ੍ਹਾਂ ਨੂੰ ਮਿਲੇ। ਇਨ੍ਹਾਂ ਨਾਲ ਹੋਈਆਂ ਗੋਸ਼ਟੀਆਂ ਨੂੰ ਸਰਲ ਬੋਲੀ ਵਿਚ ਲਿਖਿਆ ਹੈ।

ਜਨਮ ਸਾਖੀ ਪਰੰਪਰਾ ਵਿਚ ਜੋ ਸ਼ਬਦ ਕਥਤ ਕੀਤੇ ਹਨ ਉਹ ਸ਼ਬਦ ਜਨਮ ਸਾਖੀਆਂ ਵਿਚੋਂ ਹੀ ਹਨ। ਕੋਈ ਸ਼ਬਦ ਦੱਸੀ ਸਾਖੀ ਤੋਂ ਨਿਖੇੜ ਕੇ ਕਿਸੇ ਹੋਰ ਸਾਖੀ ਨਾਲ ਨਹੀਂ ਜੋੜਿਆ। ਸ਼ਬਦ ਜਿਵੇਂ ਜਨਮ ਸਾਖੀਆਂ ਵਿਚ ਉਚਾਰੇ ਮਿਲਦੇ ਹਨ ਉਸੇ ਤਰ੍ਹਾਂ ਹੀ ਇਸ ਸੰਚੇ ਵਿਚ ਦਿੱਤੇ ਹਨ ਅਤੇ ਨਾਲ ਫੁਟ ਨੋਟਾਂ ਵਿਚ ਦੱਸਿਆ ਹੈ ਕਿ ਸ਼ਬਦ ਕਿਹੜੀ ਜਨਮ ਸਾਖੀ ਤੋਂ ਲਿਆ ਹੈ। ਸ਼ਬਦ ਦੇ ਅੱਗੇ ਬਰੈਕਟਾਂ ਵਿਚ 1430 ਸਫ਼ੇ ਵਾਲਾ ਗੁਰੂ ਗ੍ਰੰਥ ਸਾਹਿਬ ਦਾ ਪੰਨਾ ਤੇ ਰਾਗ ਦਾ ਅੰਕ ਦਿੱਤਾ ਹੈ। ਹਰ ਸਾਖੀ ਨੂੰ ਵਿਗਿਆਨ ਢੰਗ ਨਾਲ ਸਰਲ ਬੋਲੀ ਵਿਚ ਪੇਸ਼ ਕੀਤਾ ਹੈ ਤਾਂ ਜੋ ਹਰ ਪੜ੍ਹੇ ਲਿਖੇ ਨੌਜਵਾਨ ਨੂੰ ਇਸ ਦੀ ਸਮਝ ਆ ਸਕੇ। ਜਨਮ ਸਾਖੀਆਂ ਵਿਚੋਂ ਅਧਿਆਤਮਕ ਸੰਕੇਤ, ਗੁਰਮਤਿ ਦੀਆਂ ਗੁਝੀਆਂ ਰਮਜ਼ਾਂ, ਗੁਰੂ ਨਾਨਕ ਸਾਹਿਬ ਦੇ ਸ਼ਬਦਾਂ ਦੇ ਪਰਮਾਰਥ ਅਤੇ ਦਾਰਸ਼ਨਕ ਗੋਸ਼ਟੀਆਂ ਕੱਢ ਦਿੱਤੀਆਂ ਹਨ, ਕਿਉਂਕਿ ਇਸ ਪੁਸਤਕ ਦਾ ਮਨੋਰਥ ਗੁਰੂ ਨਾਨਕ ਸਾਹਿਬ ਦੀ ਜਨਮ ਸਾਖੀ ਨੂੰ ਕੇਵਲ ਇਤਿਹਾਸਕ ਰੂਪ ਵਿਚ ਪੇਸ਼ ਕਰਨਾ ਹੈ, ਉਨ੍ਹਾਂ ਦੀ ਵਿਸ਼ਾਲ ਤੇ ਪ੍ਰਭਾਵਸ਼ਾਲੀ ਬਾਣੀ ਦੀ ਵਿਆਖਿਆ ਕਰਨਾ ਨਹੀਂ।

**(ਅ) ਗੁਰੂ ਸਾਹਿਬ ਦੇ ਇਤਿਹਾਸਕ ਯਾਦਗਾਰਾਂ ਤੇ ਗੁਰਦਵਾਰਿਆਂ ਦੀ ਭਾਲ:-** ਗੁਰੂ ਨਾਨਕ ਸਾਹਿਬ ਦੇ ਇਤਿਹਾਸਕ ਗੁਰਦਵਾਰੇ ਜਨਮ ਸਾਖੀ ਪਰੰਪਰਾ ਵਿਚ ਵਿਸ਼ੇਸ਼ ਮਹਾਨਤਾ ਰੱਖਦੇ ਹਨ। ਇਹ ਗੁਰੂ ਸਾਹਿਬ ਦੀਆਂ ਸਥਾਨਕ ਰਵਾਇਤਾਂ ਦਾ ਸੋਮਾਂ ਅਤੇ ਗੁਰੂ ਸਾਹਿਬ ਦੀਆਂ ਉਦਾਸੀਆਂ ਉਲੀਕਣ ਲਈ ਚਾਨਣ ਮੁਨਾਰੇ ਦਾ ਕੰਮ ਦੇਂਦੇ ਹਨ। ਦੂਜੇ ਦੁਰਾਡੇ ਦੇਸ਼ਾਂ ਵਿਚ ਅਤੇ ਦੂਰ ਥਾਵਾਂ ਤੇ ਇਹ ਗੁਰੂ ਸਾਹਿਬ ਦੀ ਯਾਤਰਾ ਦੇ ਪ੍ਰਮੁੱਖ ਚਿੰਨ ਹਨ ਜਿਨ੍ਹਾਂ ਤੋਂ ਸਿੱਧ ਹੁੰਦਾ ਹੈ ਕਿ ਗੁਰੂ ਸਾਹਿਬ ਉਨ੍ਹਾਂ ਥਾਵਾਂ ਤੇ ਗਏ ਸਨ।

ਗੁਰੂ ਸਾਹਿਬ ਦੇ ਇਤਿਹਾਸਕ ਗੁਰਦਵਾਰਿਆਂ ਦੀ ਭਾਲ ਅਤੇ ਸੇਵਾ ਸੰਭਾਲ ਦਾ ਕੰਮ ਸਭ ਤੋਂ ਪਹਿਲਾਂ ਗੁਰੂ ਹਰਗੋਬਿੰਦ ਜੀ ਨੇ ਅਰੰਭਿਆ ਜਿਸ ਤਰ੍ਹਾਂ ਕਿ ਅਸੀਂ ਉਤੇ ਦਸ ਆਏ ਹਾਂ। ਮਹਾਰਾਜਾ ਰਣਜੀਤ ਸਿੰਘ ਤੇ ਹੋਰ ਸਿੱਖ ਸਰਦਾਰ ਜਦੋਂ ਪੰਜਾਬ ਤੇ ਰਾਜ ਕਰਨ ਲੱਗੇ। ਉਨ੍ਹਾਂ ਨੇ ਵੀ ਗੁਰੂ ਸਾਹਿਬ ਦੇ ਇਤਿਹਾਸਕ ਗੁਰਦਵਾਰਿਆਂ ਦਾ ਸਤਿਕਾਰ ਕੀਤਾ ਅਤੇ ਉਨ੍ਹਾਂ ਨੂੰ ਸੁਰਖਿਅਤ ਕਰਨ ਦਾ ਉਪਰਾਲਾ ਕੀਤਾ। ਕੁਰੂਕਸ਼ੇਤਰ ਵਿਚ ਸਿੱਧ ਬਟੀ ਗੁਰਦੁਆਰਾ ਗੁਰੂ ਨਾਨਕ ਸਾਹਿਬ ਦੇ ਬੈਠਣ ਦੀ ਥਾਂ ਦੀ ਭਾਲ ਕਰ ਕੇ ਮਹਾਰਾਜਾ ਰਣਜੀਤ ਸਿੰਘ ਨੇ ਬਣਵਾਇਆ। ਨਾਨਕਾਣਾ ਸਾਹਿਬ ਦੇ ਗੁਰਦਵਾਰਿਆਂ ਨੂੰ ਉਜਾਗਰ ਕਰਕੇ ਉਨ੍ਹਾਂ ਦੇ ਨਾਂ ਜਾਗੀਰਾਂ ਲਗਵਾਈਆ। ਗੁਰਦਵਾਰਾ ਬਾਬੇ ਦੀ ਬੇਰ ਸਿਆਲਕੋਟ (ਪਾਕਿਸਤਾਨ) ਗੁਰਦਵਾਰਾ ਰੋੜੀ

ਸਾਹਿਬ ਏਮਾਨਾਬਾਦ (ਪਾਕਿਸਤਾਨ) ਮਹਾਰਾਜਾ ਰਣਜੀਤ ਸਿੰਘ ਦੇ ਆਪ ਜਾ ਕੇ ਮਥਾ ਟੇਕਣ ਤੇ ਪੰਜ ਪੰਜ ਸੌ ਰੁਪੈ ਭੇਂਟ ਚੜ੍ਹਾਉਣ ਦਾ ਹਾਲ ਉਸਦੇ ਸਰਕਾਰੀ ਤਾਰੀਖ ਲਿਖਣ ਵਾਲੇ ਸੋਹਨ ਲਾਲਾ ਸੂਰੀ ਦੀ ਲਿਖੀ ਉਮਦਾਤੁਲ-ਤਵਾਰੀਖ ਵਿਚ ਲਿਖਿਆ ਮਿਲਦਾ ਹੈ।[1] ਇਸੇ ਤਰ੍ਹਾਂ ਰਾਜਾ ਉਧੋ ਸਿੰਘ ਕੈਥਲ ਵਾਲਿਆਂ ਨੇ ਗੁਰੂ ਨਾਨਕ ਸਾਹਿਬ ਦੇ ਚਰਨ ਪਾਉਣ ਵਾਲੀਆਂ ਥਾਵਾਂ ਦੀ ਖੋਜ ਕਰਕੇ ਗੁਰਦੁਵਾਰੇ ਬਣਾਏ। ਕੈਥਲ ਰਾਜ ਵਿਚ ਪਹੋਵਾ (ਮੌਜੂਦਾ ਜ਼ਿਲਾ ਕਰਨਾਲ) ਅਤੇ ਕਰਾ (ਜ਼ਿਲਾ ਕਰਨਾਲ) ਵਿਚ ਰਾਜਾ ਉਧੋ ਸਿੰਘ ਦੇ ਬਣਵਾਏ ਯਾਦਗਾਰੀ ਨਿਸ਼ਾਨ ਮੌਜੂਦਾ ਸਮੇਂ ਤਕ ਕਾਇਮ ਰਹੇ ਹਨ। ਇਹ ਗੁਰਦਵਾਰੇ ਗੁਰੂ ਨਾਨਕ ਸਾਹਿਬ ਦੇ ਕੁਰੂਕਸ਼ੇਤਰ ਜਾਣ ਦੇ ਰਸਤੇ ਦੇ ਸੂਚਕ ਹਨ। ਇਸੇ ਤਰ੍ਹਾਂ ਸਰਸਾ (ਜ਼ਿਲ੍ਹਾ ਹਿਸਾਰ) ਵਿਚ ਬਹੁਤ ਪੁਰਾਣਾ ਗੁਰਦਵਾਰਾ ਹੈ। ਇਸ ਦਾ ਕਥਨ ਪੰਡਤ ਤਾਰਾ ਸਿੰਘ ਨਰੋਤਮ ਨੇ ਕੀਤਾ ਹੈ। ਇਹ ਵੀ ਇਸੇ ਰਾਹ ਤੇ ਹੈ। ਪਟਿਆਲਾ, ਨਾਭਾ ਅਤੇ ਜੀਂਦ ਰਾਜ ਵਿਚ ਸਿੱਖ ਰਾਜਿਆਂ ਨੇ ਗੁਰੂ ਸਾਹਿਬ ਦੇ ਨਿਸ਼ਾਨ ਕਾਇਮ ਕੀਤੇ ਸਨ।

ਉਨ੍ਹੰਵੀਂ ਸਦੀ ਈਸਵੀ ਦੇ ਪਹਿਲੇ ਅੱਧ ਵਿਚ ਨਿਜ਼ਾਮ ਹੈਦਰਾਬਾਦ ਦਾ ਇਕ ਵਜ਼ੀਰ ਚੰਦੂ ਲਾਲ ਬੇਦੀ ਹੋਇਆ ਹੈ। ਇਹ ਡੇਰਾ ਬਾਬਾ ਨਾਨਕ ਦਾ ਰਹਿਣ ਵਾਲਾ ਹੈ। ਇਸ ਨੇ ਆਪਣੇ ਸਮੇਂ ਵਿਚ ਦੱਖਣ ਵਿਚ ਗੁਰੂ ਨਾਨਕ ਸਾਹਿਬ ਦੇ ਪਧਾਰਨ ਦੇ ਥਾਵਾਂ ਦੀ ਭਾਲ ਕਰ ਕੇ ਗੁਰਦਵਾਰੇ ਬਣਾਏ ਜੋ ਅੱਜ ਤੱਕ ਕਾਇਮ ਹਨ। ਉਸ ਨੇ ਪੰਜਾਂ ਨਿਮਨ ਲਿਖਤ ਅਸਥਾਨਾਂ ਤੇ ਗੁਰਦਵਾਰੇ ਬਣਵਾਏ ਜਿਨ੍ਹਾਂ ਵਿਚ ਤ੍ਰਿਚਨਾਪਲੀ ਦਾ ਗੁਰਦਵਾਰਾ ਜੋ ਸ੍ਰੀ ਰੰਗਮ ਦੇ ਮੰਦਰ ਦੇ ਨਾਲ ਸੀ, ਢਹਿ ਢੇਰੀ ਹੋ ਗਿਆ ਹੈ ਤੇ ਬਾਕੀ ਉਦਾਸੀ ਸੰਤਾਂ ਦੇ ਅਧੀਨ ਹਨ ਤੇ ਬਹੁਤ ਖਸਤਾ ਹਾਲਤ ਵਿਚ ਹਨ:-

1. ਰਾਮੇਸ਼ਵਰਮ (ਮਦਰਾਸ)
2. ਸ੍ਰੀ ਰੰਗਮ-ਤ੍ਰਿਚਨਾਪਲੀ (ਮਦਰਾਸ)
3. ਤ੍ਰਿਨਮਲਾਏ (ਮਦਰਾਸ)
4. ਕਾਂਚੀਪੁਰਮ (ਮਦਰਾਸ)
5. ਗੁੰਟੂਰ (ਆਂਧਰਾ ਪ੍ਰਦੇਸ਼)

ਇਸ ਤੋਂ ਇਲਾਵਾ ਤਿਲਗੰਜੀ ਸਾਹਿਬ ਗੁਰਦਵਾਰਾ ਜਿਸ ਦਾ ਦੂਜਾ ਨਾਂ ਕੂੰਡੀਕੁਤਲਾਮ ਹੈ, ਪਾਲਮੋਟਾ ਟ੍ਰੈਵੇਨਡਰਮ (ਕੇਰਲ ਰਾਜ) ਦੇ ਕੋਲ ਦੱਸਿਆ ਜਾਂਦਾ ਹੈ। ਪਰ ਇਸ ਵੇਲੇ ਇਹ ਉਥੇ ਹੈ ਜਾਂ ਨਹੀਂ, ਇਸ ਗੱਲ ਦਾ ਠੀਕ ਪਤਾ ਨਹੀਂ ਲੱਗ ਸਕਿਆ। ਬੜੋਚ (ਗੁਜ਼ਰਾਤ) ਅਤੇ ਨਾਨਕਮਤਾ (ਯੂ.ਪੀ.) ਦੇ ਗੁਰਦਵਾਰੇ ਵਿਸ਼ੇਸ਼ ਇਤਿਹਾਸਕ ਮਹਾਨਤਾ ਰੱਖਦੇ ਹਨ।

ਗੁਰੂ ਨਾਨਕ ਸਾਹਿਬ ਦੇ ਲੰਕਾ ਜਾਣ ਦੀ ਰਵਾਇਤ 'ਹਕੀਕਤ ਰਾਹ ਮੁਕਾਮ ਰਾਜੇ ਸ਼ਿਵਨਾਭ ਕੀ' ਵਿਚ ਅੰਕਿਤ ਹੈ। ਇਸ ਦੀ ਪੁਸ਼ਟੀ ਹੁਣੇ ਹੀ ਮਿਲੇ ਲੰਕਾ ਵਿਚ ਇੱਕ ਸਿਲਾਲੇਖ ਤੋਂ ਹੁੰਦੀ ਹੈ ਜਿਸ ਵਿਚ ਗੁਰੂ ਨਾਨਕ ਸਾਹਿਬ ਦਾ ਕੋਟੀ ਦੇ ਰਾਜੇ ਧਰਮਾ ਪਰਕਰਮਾਂ ਬਾਹੂ ਨੌਵੇਂ ਨੂੰ ਮਿਲਨ ਦਾ ਸੰਕੇਤ ਮਿਲਦਾ ਹੈ। ਇਸੇ ਦਾ ਪੋਤਾ ਰਾਜਾ ਮਾਇਆਦੂਨੀ ਹੋਇਆ ਹੈ ਜਿਸ ਦੀ ਰਾਜਧਾਨੀ ਸੀਤਾਵਾਕਾ ਸੀ। ਇਹ ਗੱਲ ਬਹੁਤ ਮਹਾਨਤਾ ਵਾਲੀ ਹੈ ਕਿ ਹਕੀਕਤ

1. ਉਮਦਾਤੁਨ ਤਵਾਰੀਖ ਸੋਹਨ ਲਾਲ ਸੂਰੀ; ਉਲਥਾਕਾਰ ਵੀ. ਐਸ. ਸੂਰੀ; ਦਿੱਲੀ, 1961, ਪੰਨਾ 311.

ਰਾਹ ਮੁਕਾਮ ਵਿਚ ਸੀਤਾਵਾਕ ਦੇ ਰਾਜੇ ਮਾਇਆ ਦੂਨੀ ਦਾ ਕਥਨ ਹੈ। ਮਟੀਆਕਲਮ (ਬੈਟੀਕੁਲਾ) ਦੇ ਕੋਲ ਇਕ ਪਿੰਡ ਕੁਰੁਕਲਮੰਡਪ ਹੈ ਜੋ ਗੁਰੂ ਨਾਨਕ ਸਾਹਿਬ ਦੀ ਯਾਦ ਵਿਚ ਆਬਾਦ ਹੋਇਆ ਜਾਪਦਾ ਹੈ। ਜਿਵੇਂ ਬਗ਼ਦਾਦ ਵਿਚ ਕੋਈ ਇਤਿਹਾਸਕ ਗੁਰਦਵਾਰਾ ਨਾ ਹੋਣ ਤੇ ਵੀ ਉਥੇ ਬਗ਼ਦਾਦ ਦੇ ਪੱਛਮ ਵਾਲੇ ਪਾਸੇ ਲੱਭੇ ਤੁਰਕੀ ਭਾਸ਼ਾ ਵਿਚ ਇਕ ਸਿਲਾਲੇਖ, ਜਿਸ ਦਾ ਵਿਸਥਾਰ ਅਸੀਂ ਬਗ਼ਦਾਦ ਦੀ ਸਾਖੀ ਵਿਚ ਦਿੱਤਾ ਹੈ, ਗੁਰੂ ਸਾਹਿਬ ਦੇ ਉਥੇ ਜਾਣ ਦਾ ਮਹੱਤਵ ਪੂਰਨ ਚਿੰਨ੍ਹ ਹੈ, ਇਸੇ ਤਰ੍ਹਾਂ ਲੰਕਾ ਦਾ ਲੱਭਿਆ ਸਿਲਾਲੇਖ ਤੇ ਉਨ੍ਹਾਂ ਦੀ ਯਾਦ ਵਿਚ ਵਸਾਇਆ ਪਿੰਡ ਵੀ ਗੁਰੂ ਨਾਨਕ ਸਾਹਿਬ ਦੇ ਇਨ੍ਹਾਂ ਇਲਾਕਿਆਂ ਵਿਚ ਵਿਚਰਨ ਦੀ ਯਾਦ ਦੁਆਉਂਦੇ ਹਨ।

ਲੱਦਾਖ਼ ਅਤੇ ਤਿੱਬਤ ਦੇ ਮੰਦਰਾਂ ਵਿਚ ਅਤੇ ਵਿਸ਼ੇਸ਼ ਕਰਕੇ ਮਾਨਸਰੋਵਰ ਝੀਲ, ਚਮੋਲੀ ਵਾਦੀ ਆਦਿ ਇਲਾਕਿਆਂ ਦੇ ਤਿੱਬਤੀ ਮੰਦਰਾਂ ਵਿਚ ਗੁਰੂ ਨਾਨਕ ਸਾਹਿਬ ਦੀ ਮੂਰਤੀ ਵੇਖੀ ਜਾਂਦੀ ਹੈ। ਭਾਵੇਂ ਤਿਬਤੀ ਲੋਕ ਗੁਰੂ ਨਾਨਕ ਸਾਹਿਬ ਨੂੰ ਪਦਮਸੰਭਵ ਦਾ ਅਵਤਾਰ ਮੰਨ ਕੇ ਆਪਣੇ ਤਰੀਕੇ ਨਾਲ ਪੂਜਦੇ ਹਨ ਪਰ ਉਨ੍ਹਾਂ ਦਾ ਗੁਰੂ ਨਾਨਕ ਦੀ ਯਾਦ ਨੂੰ ਤਾਜ਼ਾ ਰੱਖਣਾ ਇਸ ਗੱਲ ਨੂੰ ਸਿੱਧ ਕਰਦਾ ਹੈ ਕਿ ਗੁਰੂ ਸਾਹਿਬ ਤਿੱਬਤ ਦੇ ਇਲਾਕਿਆਂ ਵਿਚ ਵਿਚਰਦੇ ਰਹੇ ਹੋਣਗੇ। ਇੱਥੇ ਇਹ ਗੱਲ ਸਪੱਸ਼ਟ ਕਰ ਦੇਣਾ ਠੀਕ ਹੋਵੇਗਾ ਕਿ ਗੁਰੂ ਨਾਨਕ ਸਾਹਿਬ ਜਿਸ ਇਲਾਕੇ ਵਿਚ ਗਏ ਉਥੋਂ ਦੇ ਵਸਨੀਕਾਂ ਨੇ ਗੁਰੂ ਜੀ ਨੂੰ ਆਪਣੇ ਢੰਗ ਨਾਲ ਅਰਾਧਣਾ ਤੇ ਪੂਜਣਾ ਅਰੰਭ ਕਰ ਦਿੱਤਾ। ਤਰਾਈ ਤੇ ਨਾਨਕ ਮਤੇ ਦੇ ਅਸਲ ਵਸਨੀਕ ਥਾਰੂ ਲੋਕ ਹੁਣ ਤੱਕ ਗੋਰਖ ਨਾਥ ਦੀ ਧੂਣੀ ਵਾਂਗ ਗੁਰੂ ਨਾਨਕ ਸਾਹਿਬ ਦੀ ਧੂਣੀ ਨੂੰ ਮਹਾਨਤਾ ਦਿੰਦੇ ਹਨ ਅਤੇ ਧੂਣੀ ਦੀ ਰਾਖ ਘਰਾਂ ਨੂੰ ਲੈ ਜਾਂਦੇ ਹਨ। ਇਰਾਕ ਵਿਚ ਵਸਦੇ ਸੂਬੀ, ਜੋ ਖੁੱਲੇ ਵਾਲ ਰੱਖਦੇ ਹਨ ਤੇ ਗਲਾਂ ਵਿਚ ਗੁਰੂ ਨਾਨਕ ਦੀ ਤਸਵੀਰ ਲਟਕਾਉਂਦੇ ਹਨ ਤੇ ਆਪਣੇ ਆਪ ਨੂੰ ਗੁਰੂ ਨਾਨਕ ਦੇ ਨਾਮ ਲੇਵਾ ਦਸਦੇ ਹਨ, ਗੁਰੂ ਨਾਨਕ ਸਾਹਿਬ ਨੂੰ ਆਪਣੀਆਂ ਹੀ ਰਵਾਇਤਾਂ ਨਾਲ ਯਾਦ ਕਰਦੇ ਹਨ। ਇਸੇ ਤਰ੍ਹਾਂ ਜੇਕਰ ਤਿੱਬਤੀ ਗੁਰੂ ਨਾਨਕ ਨੂੰ ਪਦਮਸੰਭਵ ਦਾ ਅਵਤਾਰ ਮੰਨ ਕੇ ਪੂਜਦੇ ਹੋਣ ਤਾਂ ਕੋਈ ਹੈਰਾਨੀ ਵਾਲੀ ਗੱਲ ਨਹੀਂ। ਲੰਕਾ ਵਿਚ ਗੁਰੂ ਨਾਨਕ ਨੂੰ ਸਿੱਧ ਨਾਥ, ਉਲਗ ਗੁਰੂ ਕਰਕੇ ਯਾਦ ਕੀਤਾ ਜਾਂਦਾ ਹੈ।

ਇਸ ਤਰ੍ਹਾਂ ਗੁਰੂ ਨਾਨਕ ਸਾਹਿਬ ਦੇ ਅਸਥਾਨ ਤੇ ਯਾਦਗਾਰੀ ਨਿਸ਼ਾਨ ਗੁਰੂ ਜੀ ਦੀਆਂ ਰਵਾਇਤਾਂ ਨੂੰ ਸੁਰਜੀਤ ਰੱਖਦੇ ਹਨ। ਗੁਰੂ ਨਾਨਕ ਸਾਹਿਬ ਦੀ ਜੀਵਨੀ ਉਲੀਕਣ ਵਿਚ ਇਨ੍ਹਾਂ ਦਾ ਵਿਸ਼ੇਸ਼ ਅਸਥਾਨ ਹੈ।

**(ੲ) ਸਫ਼ਰ ਦੇ ਸਾਧਨ ਅਤੇ ਯਾਤਰਾ ਜਾਂ ਤਜਾਰਤ ਦੇ ਰਸਤੇ:-** ਸਮੇਂ ਦੇ ਯਾਤਰਾ ਜਾਂ ਵਪਾਰਕ ਰਾਹ ਗੁਰੂ ਨਾਨਕ ਸਾਹਿਬ ਦੀਆਂ ਉਦਾਸੀਆਂ ਦੀ ਤਰਜੀਬ ਦਸਦੇ ਹਨ ਤੇ ਇਸ ਗੱਲ ਦਾ ਸੰਕੇਤ ਕਰਦੇ ਹਨ ਕਿ ਕਿਹੜੀ ਸਾਖੀ ਪਹਿਲਾਂ ਅਤੇ ਕਿਹੜੀ ਪਿਛੋਂ ਹੋਈ ਹੋਵੇਗੀ। ਪੰਜਾਬ ਦੇ ਪਿੰਡਾਂ ਵਿਚ ਜਿਥੇ ਤਲਵੰਡੀ ਤੋਂ ਸੁਲਤਾਨਪੁਰ ਜਾਂ ਸੁਲਤਾਨਪੁਰ ਤੋਂ ਬਟਾਲੇ ਜਾਣ ਵਾਸਤੇ ਭਾਵੇਂ ਗੁਰੂ ਸਾਹਿਬ ਪਿੰਡੋ ਪਿੰਡ ਗਏ ਹੋਣ ਪਰ ਪੰਜਾਬ ਤੋਂ ਬਾਹਰ ਕੇਵਲ ਪ੍ਰਸਿੱਧ ਚਾਲੂ ਰਸਤਿਆਂ ਤੇ ਅਤੇ ਪਰਚਲਤ ਸਾਧਨਾਂ ਰਾਹੀਂ ਹੀ ਉਹ ਸਫਰ ਕਰ ਸਕਦੇ ਸਨ। ਅਯੁਧਿਆ ਜਾਣ ਵਾਸਤੇ ਜੇ ਕਰ ਸਦੀਆਂ ਤੋਂ ਯਾਤਰੂ ਬੇੜੀਆਂ ਵਿਚ ਬੈਠ ਕੇ ਘੱਗਰ ਦਰਿਆ ਵਿਚ ਜਾਂਦੇ ਸਨ, ਤਾਂ ਗੁਰੂ ਜੀ ਵੀ ਜ਼ਰੂਰ ਬੇੜੀ ਤੇ ਹੀ ਗਏ ਹੋਣਗੇ। ਭਾਰਤ ਦੇ ਕਈ ਦਰਿਆ ਸਦੀਵ ਕਾਲ ਤੋਂ ਆਵਾਜਾਈ ਦੇ ਪ੍ਰਮੁੱਖ ਸਾਧਨ ਰਹੇ ਹਨ ਤੇ

ਸੋਲ੍ਹਵੀਂ ਸਦੀ ਵਿਚ ਵੀ ਉਹ ਪ੍ਰਮੁੱਖ ਸਾਧਨ ਸਨ। ਸ਼ਾਇਦ ਇਹ ਹੀ ਕਾਰਨ ਹੈ ਕਿ ਉਨ੍ਹਾਂ ਦੇ ਯਾਦਗਾਰੀ ਗੁਰਦਵਾਰੇ ਪ੍ਰਸਿੱਧ ਨਦੀਆਂ ਦੇ ਕੰਢੇ ਤੇ ਹਨ ਜਿਨ੍ਹਾਂ ਵਿਚ ਬੇੜੀ ਆਸਾਨੀ ਨਾਲ ਚਲ ਸਕਦੀ ਸੀ, ਜਿਵੇਂ ਕਿ ਨਿਜ਼ਾਮਾਬਾਦ (ਜ਼ਿਲਾ ਅਜ਼ਮਗੜ ਯੂ.ਪੀ.) ਟਾਨਸ ਨਦੀ ਦੇ ਕੰਢੇ ਤੇ ਹੈ, ਬੜੋਚ (ਗੁਜਰਾਤ) ਨਰਬਦਾ ਦੇ ਕੰਢੇ ਤੇ ਹੈ, ਤੇ ਬਨਾਰਸ ਗੰਗਾ ਦੇ ਕੰਢੇ ਤੇ ਹੈ। ਉਨ੍ਹਾਂ ਦਾ ਆਪਣਾ ਵਸਾਇਆ ਨਗਰ ਕਰਤਾਰਪੁਰ ਵੀ ਰਾਵੀ ਦੇ ਕੰਢੇ ਤੇ ਹੈ ਤੇ ਲਖਪਤ ਕੱਛ ਦੇ ਇਲਾਕੇ ਦੀ ਬੰਦਰਗਾਹ ਸਿੰਧ ਦਰਿਆ ਦੀ ਸ਼ਾਖ਼ ਕੋਰੀ ਨਦੀ ਦੇ ਕੰਢੇ ਤੇ ਸੀ। ਗੁਰੂ ਨਾਨਕ ਸਾਹਿਬ ਦੇ ਬੇੜੀ ਤੇ ਸਫ਼ਰ ਕਰਨ ਦੀ ਰਵਾਇਤ ਉੱਚ ਸਰੀਫ਼ (ਪੁਰਾਣੀ ਰਿਆਸਤ ਬਹਾਵਲਪੁਰ) ਵਿਚ ਖ਼ਾਨਦਾਨ ਦੇ ਤਬੱਰਕਾਂ ਵਿਚ ਪਈ ਇਕ ਛੋਟੀ ਜਹੀ ਬੇੜੀ ਨਾਲ ਹੁਣ ਤਕ ਸੰਬੰਧਤ ਹੈ।

ਸੋਲ੍ਹਵੀਂ ਸਦੀ ਦੇ ਪਰਚੱਲਤ ਰਸਤੇ ਕਿਸੇ ਹੱਦ ਤਕ ਗੁਰੂ ਨਾਨਕ ਸਾਹਿਬ ਜੀ ਦੀਆਂ ਉਦਾਸੀਆਂ ਦਾ ਨਿਰਣਾ ਕਰਦੇ ਹਨ। ਪਹਾੜਾਂ ਵਿਚ ਯਾਤਰਾ ਦੇ ਪੁਰਾਣੇ ਰਸਤਿਆਂ ਦਾ ਅਧਿਐਨ ਕੀਤਿਆਂ ਪਤਾ ਲਗਦਾ ਹੈ ਕਿ ਹਰਿਦੁਆਰ ਵਾਲੀ ਥਾਂ ਤੋਂ ਗਰਮੀਆਂ ਵਿਚ ਬਹੁਤ ਸਾਰੇ ਯਾਤਰੂ ਕੇਦਾਰ ਨਾਥ, ਬਦਰੀ ਨਾਥ ਤੋਂ ਹੋ ਕੇ ਅੰਤਧਰਾ ਦੱਰੇ ਵਿਚੋਂ ਲੰਘ ਕੇ ਲੇਪੂ ਲੇਖ ਦੱਰੇ ਰਾਹੀਂ ਤਰਾਈ ਦੇ ਇਲਾਕੇ ਵਿਚ ਪੁੱਜਦੇ ਸਨ। ਭਾਰਤੀ ਸਾਧੂਆਂ ਦਾ ਇਹ ਸਦੀਆਂ ਤੋਂ ਪੁਰਾਣਾ ਰਸਤਾ ਸੀ। ਜੇਕਰ ਇਸ ਰਸਤੇ ਤੇ ਗੁਰੂ ਨਾਨਕ ਸਾਹਿਬ ਦੇ ਯਾਦਗਾਰੀ ਨਿਸ਼ਾਨਾਂ ਦਾ ਅਧਿਐਨ ਕਰੀਏ ਤਾਂ ਪਤਾ ਲਗੇਗਾ ਕਿ ਗੁਰੂ ਸਾਹਿਬ ਇਸੇ ਰਸਤੇ ਤੇ ਚਲਦੇ ਹੋਏ ਨਾਨਕ ਮਤੇ ਪੁੱਜੇ ਸਨ। ਇਕ ਪਾਸੇ ਹਰਿਦੁਆਰ ਤੇ ਦੂਜੇ ਪਾਸੇ ਨਾਨਕ ਮਤਾ ਦੋਹਾਂ ਥਾਵਾਂ ਉਤੇ ਗੁਰੂ ਸਾਹਿਬ ਦੇ ਗੁਰਦਵਾਰੇ ਆਉਂਦੇ ਹਨ। ਇਸ ਤੋਂ ਇਲਾਵਾ ਸਿਰੀ ਨਗਰ (ਪੌੜੀ) ਟੀਰੀ ਗੜਵਾਲ, ਕੋਟ ਦੁਆਰ, ਇਸੇ ਰਸਤੇ ਤੇ ਹਨ ਤੇ ਇਨ੍ਹਾਂ ਥਾਵਾਂ ਤੇ ਗੁਰੂ ਨਾਨਕ ਸਾਹਿਬ ਦੀ ਯਾਦ ਵਿਚ ਇਤਿਹਾਸਕ ਗੁਰਦਵਾਰੇ[1] ਹਨ ਜੋ ਇਨ੍ਹਾਂ ਥਾਵਾਂ ਤੇ ਗੁਰੂ ਜੀ ਦੇ ਵਿਚਰਨ ਦੀ ਯਾਦ ਦੁਆਉਂਦੇ ਹਨ। ਢਾਕੇ ਤੋਂ ਕਾਮਰੂਪ ਜਾਣ ਦਾ ਰਾਹ ਬ੍ਰਹਮ ਪੁੱਤਰ ਦਰਿਆ ਰਾਹੀਂ ਸੀ। ਇਹ ਹੀ ਮਾਰਗ ਉਸ ਸਮੇਂ ਕਾਮਰੂਪ ਜਾਣ ਦਾ ਪਰਚੱਲਤ ਸੀ। ਸ਼ਾਇਦ ਇਹ ਹੀ ਕਾਰਣ ਹੈ ਕਿ ਗੁਰੂ ਨਾਨਕ ਸਾਹਿਬ ਦੇ ਜਾਣ ਵਾਲੇ ਸਾਰੇ ਅਸਥਾਨ ਬ੍ਰਹਮਪੁੱਤਰ ਦਰਿਆ ਤੇ ਹਨ, ਜਿਵੇਂ ਧੁਬਰੀ, ਗੋਹਾਟੀ (ਕਾਮਰੂਪ) ਆਦਿ[2]। ਗੁਰੂ ਸਾਹਿਬ ਦੇ ਮੱਕੇ ਅਤੇ ਮਦੀਨੇ ਜਾਣ ਦੇ ਰਸਤੇ ਦਾ ਸੰਕੇਤ ਭਾਈ ਗੁਰਦਾਸ ਦੀ ਪਹਿਲੀ ਵਾਰ ਤੋਂ ਮਿਲਦਾ ਹੈ। ਉਥੇ ਮੱਕਾ ਪਹਿਲੇ ਆਉਂਦਾ ਹੈ ਅਤੇ ਬਗ਼ਦਾਦ ਪਿਛੋਂ ਜਿਸ ਤੋਂ ਪਤਾ ਲਗਦਾ ਹੈ ਕਿ ਗੁਰੂ ਸਾਹਿਬ ਸਮੁੰਦਰੀ ਰਸਤੇ ਮੱਕੇ ਪੁੱਜੇ। ਪੁਰੀ ਜਾਣ ਲਈ ਸਮੁੰਦਰ ਦਾ ਰਾਹ ਕਦੀ ਵੀ ਠੀਕ ਨਹੀਂ ਸਮਝਿਆ ਗਿਆ ਕਿਉਂਕਿ ਇਥੇ ਤੂਫ਼ਾਨ ਆਉਂਦੇ ਸਨ ਅਤੇ ਜਹਾਜ਼ਰਾਨੀ ਕਠਨ ਸੀ। ਇਸ ਲਈ ਬੰਗਾਲ ਵਾਲੇ ਪਾਸੇ ਤੋਂ ਪੁਰੀ ਜਾਣ ਲਈ ਖ਼ੁਸ਼ਕੀ ਦਾ ਰਾਹ ਪਰਚਲਤ ਸੀ। ਜਗਨਨਾਥ ਪੁਰੀ ਤੋਂ ਦੱਖਣ ਵੱਲ ਯਾਤਰੂਆਂ ਦਾ ਰਾਹ ਸੀ ਅਤੇ ਦੱਖਣ ਦੇ ਸਭ ਧਾਰਮਕ ਅਸਥਾਨ ਕਾਂਚੀਪੁਰਮ, ਤ੍ਰਿਵਨਮਲਾਏ ਅਤੇ ਤ੍ਰਿਚਨਾਪਲੀ ਅਦਿ ਇਸੇ ਰਾਹ ਤੇ ਸਨ। ਦੱਖਣ ਤੋਂ ਉੱਤਰ ਵੱਲ ਆਉਣ ਦਾ ਰਾਹ ਵੀ ਬਿਦਰ, (ਮੈਸੂਰ

1. ਵਿਸਥਾਰ ਲਈ ਵੇਖੋ ਨਾਨਕ-ਮਤੇ ਜਾਣ ਦੀ ਸਾਖੀ
2. ਵਿਸਥਾਰ ਲਈ ਵੇਖੋ ਕਾਮਰੂਪ ਜਾਣ ਦੀ ਸਾਖੀ ਅਤੇ ਰਾਖਸ਼ ਤਾਰਨ ਵਾਲੀ ਸਾਖੀ।

ਰਾਜ) ਨਾਂਦੇੜ (ਮਹਾਂਰਾਸ਼ਟ੍ਰ) ਬੜੋਚ (ਗੁਜਰਾਤ) ਤੋਂ ਹੋ ਕੇ ਉੱਤਰ ਵਲ ਆਉਂਦਾ ਸੀ[1]। ਮੱਕੇ ਤੋਂ ਬਗ਼ਦਾਦ ਵੱਲ ਆਉਣ ਵਾਸਤੇ ਹਾਜੀਆਂ ਦੇ ਰਸਤਿਆਂ ਦਾ ਅਧਿਐਨ ਕੀਤਿਆਂ ਪਤਾ ਲਗਦਾ ਹੈ ਕਿ ਹਾਜੀਆ ਵਾਸਤੇ ਖ਼ਲੀਫ਼ਾ ਹਾਰੂੰਅਲ-ਰਸ਼ੀਦ ਦੀ ਬੇਗ਼ਮ ਜ਼ਬੈਦਾ ਨੇ ਮਦੀਨੇ ਤੋਂ ਇੱਕ ਸਿੱਧਾ ਰਾਹ ਬਗ਼ਦਾਦ ਨੂੰ ਬਣਵਾਇਆ ਸੀ। ਇਹ ਰਾਹ ਦਸਵੀਂ ਸਦੀ ਈਸਵੀ ਤੋਂ ਹੁਣ ਤਕ ਚਲਦਾ ਆ ਰਿਹਾ ਹੈ। ਹਾਜੀਆਂ ਨੂੰ ਇਹ ਰਸਤਾ ਬਹੁਤ ਜਚਦਾ ਸੀ। ਸੋ ਗੁਰੂ ਸਾਹਿਬ ਹੋਰਨਾਂ ਹਾਜੀਆਂ ਵਾਂਗ ਇਸ ਤੇ ਹੀ ਬਗ਼ਦਾਦ ਗਏ ਹੋਣਗੇ[2]।

ਬਗ਼ਦਾਦ ਤੋਂ ਕਾਬਲ ਅਉਣ ਦਾ ਰਸਤਾ ਉੱਤਰੀ ਈਰਾਨ ਤੋਂ ਹੋ ਕੇ ਉੱਤਰੀ ਅਫ਼ਗਾਨਿਸਤਾਨ ਤਕ ਪੁੱਜਦਾ ਸੀ[3]। ਇਨ੍ਹਾਂ ਰਾਹਾਂ ਤੇ ਕਾਫ਼ਲੇ ਆਮ ਆਉਂਦੇ ਜਾਂਦੇ ਰਹਿੰਦੇ ਸਨ। ਭਾਵੇਂ ਮੁਗਲਾਂ ਦੀ ਹਲ ਚਲ ਕਰਕੇ ਭਾਰਤ ਨਾਲ ਲੋਧੀਆਂ ਦੇ ਸਮੇਂ ਵਪਾਰ ਬਹੁਤ ਘੱਟ ਗਿਆ ਸੀ। ਕਾਬਲ ਤੋਂ ਪਿਸ਼ਾਵਰ ਦਾ ਸਿੱਧਾ ਰਾਹ ਪਰਚੱਲਤ ਨਹੀਂ ਸੀ ਕਿਉਂਕਿ ਇਹ ਰਾਹ ਅਬੁੱਲ ਫ਼ਜ਼ਲ ਕਰਤਾ ਆਈਨ-ਇ-ਅਕਬਰੀ ਦੇ ਕਥਨ ਅਨੁਸਾਰ ਨਹੀਂ ਸੀ ਕਿਉਂਕਿ ਇਹ ਰਾਹ ਅਬੁੱਲ ਫ਼ਜ਼ਲ ਕਰਤਾ ਆਈਨ-ਇ-ਅਕਰਬੀ ਦੇ ਕਥਨ ਅਨੁਸਾਰ ਅਕਬਰ ਦੇ ਸਮੇਂ ਵਿਚ ਪਰਚਲਤ ਹੋਇਆ। ਪਹਿਲਾਂ ਪਿਸ਼ਾਵਰ ਆਉਣ ਵਾਸਤੇ ਪਾਰਾਚਿਨਾਰ ਦੇ ਇਲਾਕੇ ਵਿਚੋਂ ਹੋ ਕੇ ਬਨੂੰ ਕੁਹਾਟ ਵਾਲੇ ਪਾਸੇ ਤੋਂ ਪਿਸ਼ਾਵਰ ਆ ਸਕਦਾ ਸੀ[4]। ਇਹ ਹੀ ਕਾਰਨ ਹੈ ਕਿ ਪਾਰਾਚਿਨਾਰ ਦੇ ਇਲਾਕੇ ਵਿਚ ਗੁਰੂ ਨਾਨਕ ਸਾਹਿਬ ਦੇ ਇਤਿਹਾਸਕ ਗੁਰਦਵਾਰੇ ਮਿਲਦੇ ਹਨ।

ਇਸ ਤਰ੍ਹਾਂ ਗੁਰੂ ਨਾਨਕ ਸਾਹਿਬ ਦੇ ਸਮੇਂ ਦੇ ਰਾਹਾਂ ਦਾ ਅਧਿਐਨ ਗੁਰੂ ਨਾਨਕ ਸਾਹਿਬ ਦੀ ਜਨਮ ਸਾਖੀ ਪਰੰਪਰਾ ਦੇ ਪੜਚੋਲ ਲਈ ਬਹੁਤ ਜ਼ਰੂਰੀ ਹੈ।

**ਥਿੱਤਾਵਲੀ:-** ਗੁਰੂ ਨਾਨਕ ਸਾਹਿਬ ਸੰਬੰਧੀ ਤਾਰੀਖ਼ਾਂ ਦਾ ਨਿਰਣਾ ਕਰਨ ਲਈ ਜਨਮ ਸਾਖੀ ਪਰੰਪਰਾ ਜ਼ਿਆਦਾ ਸਹਾਇਤਾ ਨਹੀਂ ਦੇਂਦੀ। ਵਲਾਇਤ ਵਾਲੀ ਜਨਮ ਸਾਖੀ ਅਤੇ ਭਾਈ ਮਨੀ ਸਿੰਘ ਵਾਲੀ ਜਨਮ ਸਾਖੀ ਵਿਚ ਕੇਵਲ ਦੋ ਹੀ ਤਾਰੀਖਾਂ ਹਨ ਇਕ ਜਨਮ ਦੀ ਦੂਜੀ ਜੋਤੀ ਜੋਤ ਸਮਾਉਣ ਦੀ। ਦੋਹਾਂ ਜਨਮ ਸਾਖੀਆਂ ਵਿਚ ਜਨਮ ਤਾਰੀਖ਼ ਵਿਸਾਖ ਸੁਦੀ ਤਿੰਨ ਸੰਮਤ 1526 ਬਿਕਰਮੀ ਹੈ। ਮਿਹਰਬਾਨ ਵਾਲੀ ਜਨਮ ਸਾਖੀ ਵਿਚ ਵੀ ਜਨਮ ਤਾਰੀਖ਼ ਇਹੋ ਹੈ। ਸਵਾਏ ਬਾਲੇ ਦੀ ਜਨਮ ਸਾਖੀ ਦੇ ਬਾਕੀ ਸਭ ਜਨਮ ਸਾਖੀਆਂ ਗੁਰੂ ਸਾਹਿਬ ਦਾ ਜਨਮ ਵਿਸਾਖ ਦਾ ਹੀ ਮਨਦੀਆਂ ਹਨ ਸੋ ਅਸਾਂ ਵਿਸਾਖ ਹੀ ਠੀਕ ਮੰਨਿਆ ਹੈ[5]। ਜ਼ਿਆਦਾ ਵਿਸਥਾਰ ਲਈ ਵੇਖੋ ਕਰਮ ਸਿੰਘ ਦਾ ਲਿਖਿਆ 'ਕੱਤਕ ਕਿ ਵਿਸਾਖ। ਜੋਤੀ ਜੋਤ ਸਮਾਉਣ ਦੀ ਤਾਰੀਖ਼ ਜਨਮ ਸਾਖੀ ਅਤੇ ਮਿਹਰਬਾਨ ਵਾਲੀ ਜਨਮ ਸਾਖੀ ਵਿਚ ਨਹੀਂ ਮਿਲਦੀ। ਵਲਾਇਤ ਵਾਲੀ ਜਨਮ ਸਾਖੀ ਅਤੇ ਭਾਈ ਮਨੀ ਸਿੰਘ ਵਾਲੀ ਜਨਮ ਸਾਖੀ ਵਿਚ ਇਹ ਇਸ ਤਰ੍ਹਾਂ ਅੰਕਿਤ ਹੈ:-

ਵਲਾਇਤ ਵਾਲੀ ਜਨਮ ਸਾਖੀ-ਸੰਮਤ 1595 ਅੱਸੂ ਸੁਦੀ 10

---

1. ਵੇਖੋ 'ਜਗਨਨਾਥ ਪੁਰੀ' ਅਤੇ ਕਾਂਚੀਪੁਰਮ ਵਿੱਚ ਇਕ 'ਜੈਨੀ ਨਾਲ ਮੇਲ' ਦੀਆਂ ਸਾਖੀਆਂ।
2. ਵੇਖੋ ਸਾਖੀ ਬਗ਼ਦਾਦ ਜਾਣ ਦੀ।
3. ਵੇਖੋ ਮਸ਼ਹਦ ਵਾਲੀ ਸਾਖੀ।
4. ਵੇਖੋ ਪਿਸ਼ਾਵਰ ਜਾਣ ਵਾਲੀ ਸਾਖੀ।
5. ਗੁਰਪੁਰਵ ਨਿਰਣਯ; ਕਰਮ ਸਿੰਘ, ਪਟਿਆਲਾ 19(2), ਪੰਨਾ 44

ਭਾਈ ਮਨੀ ਸਿੰਘ ਵਾਲੀ ਜਨਮ ਸਾਖੀ-ਸੰਮਤ 1596 ਅੱਸੂ ਸੁਦੀ 10

ਗੁਰੂ ਨਾਨਕ ਸਾਹਿਬ ਦੇ ਜੋਤੀ ਜੋਤੀ ਸਮਾਉਣ ਦੀ ਮਿਤੀ ਸੰਮਤ 1596 ਅੱਸੂ ਸੁਦੀ 10 ਠੀਕ ਹੈ। ਵਲਾਇਤ ਵਾਲੀ ਜਨਮ ਸਾਖੀ ਵਿਚ ਸੰਮਤ 1595 ਬਿਕਰਮੀ ਹੈ ਜੋ 'ਗਤ' ਸੰਮਤ ਹੈ। ਜਿਵੇਂ ਕਿ ਭਾਈ ਕਰਮ ਸਿੰਘ ਨੇ ਸਿੱਧ ਕੀਤਾ ਹੈ ਕਿ ਬਿਕਰਮੀ ਸੰਮਤ ਆਮ ਤੌਰ ਤੇ 'ਗਤ' ਲਿਖਿਆ ਜਾਂਦਾ ਸੀ[3]। ਇਸ ਲਈ ਬਿਕਰਮੀ ਸੰਮਤ 1595 ਗਤ ਹੈ ਤੇ ਇਸਦਾ ਵਰਤਮਾਨ ਸੰਮਤ 1596 ਹੀ ਬਣਦਾ ਹੈ। ਇਉਂ ਜਾਪਦਾ ਹੈ ਕਿ ਵਲਾਇਤ ਵਾਲੀ ਜਨਮ ਸਾਖੀ ਦੇ ਕਰਤਾ ਨੇ ਗੁਰੂ ਨਾਨਕ ਸਾਹਿਬ ਦੇ ਜਨਮ ਦਾ ਸੰਮਤ ਵਰਤਮਾਨ ਦੇ ਦਿੱਤਾ ਅਤੇ ਜੋਤੀ ਜੋਤ ਸਮਾਉਣ ਦੀ ਗਤ।

ਭਾਈ ਬਾਲੇ ਵਾਲੀ ਜਨਮ ਸਾਖੀ ਦਾ ਸਭ ਤੋਂ ਪ੍ਰਾਚੀਨ ਖਰੜਾ ਜੋ ਅਸਾਂ ਅੰਤਕਾਂ ਦੇ ਵਿਚ ਛਾਪ ਦਿੱਤਾ ਹੈ, ਦੀਆਂ ਤਾਰੀਖਾਂ ਬਹੁਤ ਭੁਲੇਖਾ ਪਾਉਣ ਵਾਲੀਆਂ ਹਨ। ਜਨਮ ਸਾਖੀ ਦਾ 1582 ਬਿਕਰਮੀ ਵਿਚ ਲਿਖਿਆ ਜਾਣਾ ਗ਼ਲਤ ਹੈ ਕਿਉਂਕਿ 1582 ਭਾਵ 1525 ਈਸਵੀ ਵਿਚ ਗੁਰੂ ਨਾਨਕ ਸਾਹਿਬ ਕਰਤਾਰਪੁਰ ਰਹਿੰਦੇ ਹਨ।

ਇਸ ਭਾਈ ਬਾਲੇ ਦੀ ਜਨਮ ਸਾਖੀ ਦੀਆਂ ਤਾਰੀਖ਼ਾਂ ਇਸ ਤਰ੍ਹਾਂ ਹਨ:-

1469 ਈ: = 1526 ਬਿਕਰਮੀ = ਗੁਰੂ ਨਾਨਕ ਸਾਹਿਬ ਦਾ ਜਨਮ (ਅੰਤਕਾ ਪੰਨਾ 223)

1487 ਈ: = 1544 ਬਿਕਰਮੀ = ਨਾਨਕੀ ਦਾ ਵਿਆਹ (ਜਾਂ ਨਾਨਕ ਵਰ੍ਹਿਆਂ ਅਠਾਰਾਂ ਦਾ ਹੋਇਆ) (ਅੰਤਕਾ 228)

1487 ਈ: = 1544 ਬਿਕਰਮੀ ਵਿਚ ਸੁਲਤਾਨਪੁਰ ਜਾਣਾ (ਅੰਤਕਾ 230)

1483 ਈ: = 1540 ਬਿਕਰਮੀ ਮੋਦੀ-ਖਾਨੇ ਦੀ ਨੌਕਰੀ (ਅੰਤਕਾ 231)

1486 ਈ: = 1543 ਬਿਕਰਮੀ ਮੋਦੀ-ਖਾਨੇ ਦਾ ਹਿਸਾਬ ਦੇਣਾ (ਅੰਤਕਾ 233)

1487 ਈ: = 1544 ਬਿਕਰਮੀ ਕੁੜਮਾਈ (ਅੰਤਕਾ 234)

1488 ਈ: = 1545 ਬਿਕਰਮੀ ਵਿਆਹ (ਅੰਤਕਾ 237)

1496 ਈ: = 1553 ਬਿਕਰਮੀ ਉਦਾਸੀਆਂ ਦਾ ਅਰੰਭ (ਅੰਤਕਾ 256)

ਸਰਸਰੀ ਤੌਰ ਤੇ ਇਨ੍ਹਾਂ ਤਾਰੀਖ਼ਾਂ ਨੂੰ ਵਾਚਿਆਂ ਪਤਾ ਲੱਗੇਗਾ ਕਿ ਇਨ੍ਹਾਂ ਵਿਚ ਲਿਖਾਰੀ ਨੂੰ ਟਪਲਾ ਲੱਗਾ ਹੈ। ਪਹਿਲਾਂ 1544 ਭਾਵ 1487 ਬਿਕਰਮੀ ਵਿਚ ਸੁਲਤਾਨਪੁਰ ਜਾਣਾ ਤੇ ਇਸ ਤੋਂ ਤਿੰਨ ਸਾਲ ਪਹਿਲਾਂ ਮੋਦੀ-ਖਾਨੇ ਦੀ ਨੌਕਰੀ ਮਿਤੀ 1540 ਬਿਕਰਮੀ = 1483 ਈਸਵੀ ਹੋਣਾ ਉਸੇ ਤਰ੍ਹਾਂ ਅਸੰਭਵ ਹੈ ਕਿ ਜਿਸ ਤਰ੍ਹਾਂ 1582 ਬਿਕਰਮੀ ਭਾਵ 1525 ਈਸਵੀ ਵਿਚ ਜਦੋਂ ਕਿ ਗੁਰੂ ਨਾਨਕ ਸਾਹਿਬ ਜੋਤੀ ਜੋਤ ਨਹੀਂ ਸਨ ਸਮਾਇ ਜਨਮ ਸਾਖੀ, ਦਾ ਲਿਖਿਆ ਜਾਣਾ। ਇਹ ਹੀ ਗੱਲ 1543 ਬਿਕਰਮੀ ਵਿਚ ਲੇਖਾ ਦੇਣ ਦੀ, ਜਾਂ ਬੀਬੀ ਨਾਨਕੀ ਦੇ ਵਿਆਹ ਦੀ ਤਾਰੀਖ਼, ਭਾਵ 1544 ਬਿਕਰਮੀ (1487 ਈਸਵੀ) ਗ਼ਲਤ ਹੈ ਤੇ ਜਾਂ ਮੋਦੀ-ਖਾਨੇ ਦੀ ਨੌਕਰੀ ਕਰਨ ਅਤੇ ਲੇਖਾ ਦੇਣ ਵਾਲੀਆਂ ਤਾਰੀਖ਼ਾਂ ਗ਼ਲਤ ਹਨ। ਇਸ ਤਰ੍ਹਾਂ ਇਉਂ

3. ਗੁਰਪੁਰਵ ਨਿਰਣਯ; ਕਰਮ ਸਿੰਘ, ਪੰਨਾ 39-40।

ਪਤਾ ਲੱਗਦਾ ਹੈ ਕਿ ਜਨਮ ਸਾਖੀ ਦੀਆਂ ਦਿੱਤੀਆਂ ਤਾਰੀਖ਼ਾਂ ਭਰੋਸੇਯੋਗ ਨਹੀਂ ਕਿਉਂਕਿ ਸਪੱਸ਼ਟ ਤੌਰ ਤੇ ਗ਼ਲਤ ਤਾਰੀਖ਼ਾਂ ਨੇ ਸਹੀ ਤਾਰੀਖ਼ਾਂ ਨੂੰ ਵੀ ਸ਼ੱਕੀ ਬਣਾ ਦਿੱਤਾ ਹੈ।

ਮਿਹਰਬਾਨ ਵਾਲੀ ਜਨਮ ਸਾਖੀ ਦੀ ਥਿੱਤਾਵਲੀ ਇਨ੍ਹਾਂ ਸਤਰਾਂ ਦੇ ਲਿਖਾਰੀ ਨੇ ਸੰਪਾਦਨ ਕਰਨ ਲੱਗਿਆਂ ਉਸ ਪੁਸਤਕ ਦੀ ਅੰਤਕਾ ਵਿਚ ਦੇ ਦਿੱਤੀ ਹੈ ਇਸ ਤਰ੍ਹਾਂ ਹੈ:-

1469 ਈਸਵੀ = 1526 ਬਿਕਰਮੀ ਅਵਤਾਰ ਧਾਰਨਾ

1476 ਈਸਵੀ = 1533 ਬਿਕਰਮੀ ਪਾਂਧੇ ਪਾਸ ਪੜ੍ਹਨਾ

1477 ਈਸਵੀ = 1534 ਬਿਕਰਮੀ ਮੁੱਲਾਂ ਪਾਸ ਪੜ੍ਹਨਾ

1478 ਈਸਵੀ = 1535 ਬਿਕਰਮੀ ਜੰਞੂ ਸੰਸਕਾਰ

1484 ਈਸਵੀ = 1541-42 ਬਿਕਰਮੀ ਵਿਆਹ

1496-97 ਈਸਵੀ = 1553-54 ਬਿਕਰਮੀ ਸ੍ਰੀ ਚੰਦ ਦਾ ਜਨਮ

1504 ਈਸਵੀ = 1561 ਬਿਕਰਮੀ ਸੁਲਤਾਨਪੁਰ ਜਾਣਾ

ਇਸ ਥਿੱਤਾਵਲੀ ਵਿਚ ਕਿਧਰੇ ਸਵੈ-ਵਿਰੋਧ ਨਹੀਂ। ਇਸ ਲਈ ਕਈ ਲਿਖਾਰੀ ਇਨ੍ਹਾਂ ਤਾਰੀਖ਼ਾਂ ਨੂੰ ਜ਼ਿਆਦਾ ਭਰੋਸੇਯੋਗ ਸਮਝਦੇ ਹਨ। ਪਰ ਇਸ ਗੱਲ ਦਾ ਪਤਾ ਨਹੀਂ ਲੱਗਦਾ ਕਿ ਇਨ੍ਹਾਂ ਤਾਰੀਖਾਂ ਨੂੰ ਕਿਸ ਆਧਾਰ ਤੇ ਲਿਖਿਆ ਗਿਆ ਹੈ।

ਜਨਮ ਸਾਖੀਆਂ ਵਿਚ ਦਿੱਤੇ ਸੰਕੇਤਾਂ ਤੋਂ ਕੁਝ ਕੁ ਤਾਰੀਖ਼ਾਂ ਦਾ ਨਿਰਣਾ ਹੋ ਸਕਦਾ ਹੈ। ਇਹ ਸਭ ਜਨਮ ਸਾਖੀਆਂ ਮੰਨਦੀਆਂ ਹਨ ਕਿ ਜਦੋਂ ਗੁਰੂ ਨਾਨਕ ਸਾਹਿਬ ਨੇ ਸੁਲਤਾਨਪੁਰ ਮੋਦੀ-ਖਾਨੇ ਦੀ ਨੌਕਰੀ ਕੀਤੀ ਉਸ ਵੇਲੇ ਦੌਲਤ ਖਾਂ ਲੋਧੀ ਸੁਲਤਾਨਪੁਰ ਹੀ ਰਹਿੰਦਾ ਸੀ। ਦੌਲਤ ਖਾਂ ਲੋਧੀ ਨੂੰ ਸਿਕੰਦਰ ਲੋਧੀ ਨੇ ਪੰਜਾਬ ਦਾ ਨਾਜ਼ਮ ਬਣਾ ਦਿੱਤਾ ਤੇ ਉਹ ਸੁਲਤਾਨਪੁਰ ਤੋਂ ਲਾਹੌਰ ਆ ਕੇ ਰਹਿਣ ਲੱਗਾ ਜੋ ਉਸ ਸਮੇਂ ਪੰਜਾਬ ਦੀ ਰਾਜਧਾਨੀ ਸੀ। ਇਸ ਤਰ੍ਹਾਂ ਉਦਾਸੀਆਂ ਦੇ ਅਰੰਭ ਤੋਂ ਪਹਿਲਾਂ ਵਈਂ-ਪਰਵੇਸ਼ ਵੇਲੇ ਅਤੇ ਕਾਜ਼ੀ ਚਰਚਾ ਵੇਲੇ ਦੌਲਤ ਖਾਂ ਲੋਧੀ ਸੁਲਤਾਨਪੁਰ ਰਹਿੰਦਾ ਸੀ। ਤਾਰੀਖ਼-ਇ-ਸ਼ਾਹੀ ਦਾ ਕਰਤਾ ਅਹਿਮਦ ਯਦਗਰ ਲਿਖਦਾ ਹੈ ਕਿ ਜਦੋਂ ਬਾਬਰ ਨੇ 1524 ਈਸਵੀ ਵਿਚ ਪੰਜਾਬ ਦੇ ਇਲਾਕੇ ਨੂੰ ਜਿੱਤ ਲਿਆ ਤਾਂ ਇਬਰਾਹੀਮ ਲੋਧੀ ਨੇ ਇਕ ਚਿੱਠੀ ਦੌਲਤ ਖਾਂ ਲੋਧੀ ਨੂੰ ਲਿਖੀ ਤੇ ਉਸ ਵਿਚ ਲਿਖਿਆ ਕਿ ਵੀਹ ਸਾਲ ਹੋਏ ਮੇਰੇ ਪਿਤਾ ਨੇ ਤੁਹਾਨੂੰ ਪੰਜਾਬ ਦਾ ਨਾਜ਼ਮ ਬਣਾਇਆ ਸੀ ਅਤੇ ਤੁਸਾਂ ਪੰਜਾਬ ਮੁਗ਼ਲਾਂ ਹਵਾਲੇ ਕਰ ਦਿੱਤਾ ਹੈ। ਇਸ ਤੋਂ ਸਪੱਸ਼ਟ ਹੁੰਦਾ ਹੈ ਕਿ ਦੌਲਤ ਖਾਂ ਲੋਧੀ 1504 ਈਸਵੀ ਵਿਚ ਪੰਜਾਬ ਦਾ ਨਾਜ਼ਮ ਬਣਿਆ। ਉਸ ਤੋਂ ਪਹਿਲਾਂ ਉਹ ਸੁਲਤਾਨਪੁਰ ਹੀ ਰਹਿੰਦਾ ਸੀ। ਇਸ ਲਈ ਵਈਂ-ਪਰਵੇਸ਼ ਵਾਲੀ ਸਾਖੀ ਅਤੇ ਕਾਜ਼ੀ ਚਰਚਾ ਵਾਲੀ ਸਾਖੀ ਜਾਂ 1504 ਈਸਵੀ ਤੋਂ ਪਹਿਲਾਂ ਹੋਈ ਜਾਂ 1504 ਈਸਵੀ ਵਿਚ। ਇਸ ਤਰ੍ਹਾਂ ਗੁਰੂ ਨਾਨਕ ਸਾਹਿਬ ਦੀਆਂ ਉਦਾਸੀਆਂ ਦਾ ਅਰੰਭ 1504 ਈਸਵੀ ਤੋਂ ਹੋਇਆ ਜਾਪਦਾ ਹੈ। ਇਸ ਦੀ ਪੁਸ਼ਟੀ ਇਕ ਹੋਰ ਤਰ੍ਹਾਂ ਨਾਲ ਵੀ ਹੁੰਦੀ ਹੈ। ਮਿਹਰਬਾਨ ਵਾਲੀ ਅਤੇ ਭਾਈ ਮਨੀ ਸਿੰਘ ਵਾਲੀ ਜਨਮ ਸਾਖੀ ਵਿਚ ਅੰਕਿਤ ਹੈ ਕਿ ਗੁਰੂ ਨਾਨਕ ਸੂਰਜ ਗ੍ਰਹਿਣ ਦੇ ਸਮੇਂ ਕੁਰੂਕਸ਼ੇਤਰ ਸਨ ਅਤੇ ਵਿਸਾਖੀ ਵਾਲੇ ਦਿਨ ਹਰਦੁਆਰ। ਪੰਜਾਬ ਵਲੋਂ ਹਰਦੁਆਰ ਜਾਣ ਦਾ ਪੁਰਾਣਾ ਰਾਹ ਕੁਰੂਕਸ਼ੇਤਰ ਤੋਂ ਹੋ ਕੇ ਜਾਂਦਾ ਸੀ। ਇਹ ਉਹ ਹੀ ਰਾਹ ਹੈ ਜਿਸ ਤੇ ਗੁਰੂ ਰਾਮਦਾਸ ਜੀ ਗੰਗਾ ਗਏ ਸਨ ਅਤੇ ਜਿਸ

ਦਾ ਵਰਣਨ ਤੁਖਾਰੀ ਰਾਗ ਵਿਚ ਗੁਰੂ ਰਾਮ ਦਾਸ ਜੀ ਨੇ ਕੀਤਾ ਹੈ[1]। ਸੋ ਸੂਰਜ ਗ੍ਰਹਿਣ ਦੇ ਸਮੇਂ ਕੁਰੁਕਸ਼ੇਤਰ ਦੇ ਮੇਲੇ ਤੋਂ ਹੋ ਕੇ ਗੁਰੂ ਜੀ ਵਿਸਾਖੀ ਨੂੰ ਹਰਿਦੁਆਰ ਪੁੱਜ ਗਏ। ਪਹਾੜੀ ਸਫ਼ਰ ਕਰਨ ਵਾਸਤੇ ਹਰਿਦੁਆਰ ਤੋਂ ਅੱਗੇ ਗਰਮੀਆਂ ਦੇ ਮੌਸਮ ਵਿਚ ਹੀ ਜਾ ਸਕੀਦਾ ਹੈ ਸੋ ਵਿਸਾਖੀ ਦੇ ਸਮੇਂ ਹਰਿਦੁਆਰ ਹੋਣਾ ਮਹੱਤਵ ਪੂਰਣ ਨਜ਼ਰ ਆਉਂਦਾ ਹੈ। ਜੇਕਰ ਅਸੀਂ ਸੋਲ੍ਹਵੀਂ ਸਦੀ ਦੇ ਪਹਿਲੇ ਦਹਾਕੇ ਦੇ ਸੂਰਜ ਗ੍ਰਹਿਣ ਅਤੇ ਵਿਸਾਖੀ ਵਾਲੇ ਦਿਨਾਂ ਦਾ ਅਧਿਐਨ ਕਰੀਏ ਤਾਂ ਗੁਰੂ ਨਾਨਕ ਸਾਹਿਬ ਦੇ ਕੁਰੁਕਸ਼ੇਤਰ ਅਤੇ ਹਰਿਦੁਆਰ ਜਾਣ ਦੀਆਂ ਤਾਰੀਖ਼ਾਂ ਦਾ ਅਨੁਮਾਨ ਲੱਗ ਸਕਦਾ ਹੈ। ਸੂਰਜ ਗ੍ਰਹਿਣ ਅਤੇ ਵਿਸਾਖੀ ਦੀਆਂ ਤਾਰੀਖ਼ਾਂ ਇਸ ਤਰ੍ਹਾਂ ਹਨ:-

| ਸੂਰਜ ਗ੍ਰਹਿਣ ਦੀਆਂ ਤਾਰੀਖ਼ਾਂ | ਵਿਸਾਖੀ ਦੀਆਂ ਤਾਰੀਖ਼ਾਂ |
|---|---|
| ਮਈ 27, 1500 | ਮਾਰਚ 27, 1500 |
| ਅਕਤੂਬਰ 12, 1501 | ਮਾਰਚ 27, 1501 |
| ਅਪ੍ਰੈਲ 7, 1502 | ਮਾਰਚ 28, 1502 |
| ਮਾਰਚ 27, 1503 | ਮਾਰਚ 28, 1503 |
| ਸਤੰਬਰ 20, 1503 | ਮਾਰਚ 27, 1504 |
| ਜਨਵਰੀ 4, 1506 | ਮਾਰਚ 28, 1506 |
| ਜੁਲਾਈ 20, 1506 | ----------- |
| ਜਨਵਰੀ 13, 1507 | ਮਾਰਚ 28, 1507 |
| ਜੁਲਾਈ 10, 1507 | ----------- |
| ------------ | ਮਾਰਚ 27, 1503 |
| ਨਵੰਬਰ 12, 1509 | ਮਾਰਚ 27, 1509 |
| ਮਈ 7, 1500[2] | ਮਾਰਚ 28, 1510[3] |

ਕੁਰੂਕਸ਼ੇਤਰ ਅਤੇ ਹਰਿਦੁਆਰ ਵਿਚਕਾਰ ਦਾ ਸਿੱਧਾ ਪੈਦਲ ਰਸਤਾ ਇਕ ਸੌ ਮੀਲ ਤੋਂ ਵੱਧ ਨਹੀਂ। ਰਸਤਿਆਂ ਦੇ ਅਧਿਐਨ ਵਿਚ ਅਸੀਂ ਦੱਸ ਆਏ ਹਾਂ ਕਿ ਗੁਰੂ ਨਾਨਕ ਸਾਹਿਬ ਸਿੱਧੇ ਹੀ ਕੁਰੁਕਸ਼ੇਤਰ ਤੋਂ ਹਰਿਦੁਆਰ ਗਏ ਜਿਵੇਂ ਕਿ ਪਿਛੋਂ ਗੁਰੂ ਅਮਰ ਦਾਸ ਸਾਹਿਬ ਜੀ ਨੇ ਕੀਤਾ। ਸੋ ਅੰਦਾਜ਼ੇ ਨਾਲ ਵੱਧ ਤੋਂ ਵੱਧ ਇਕ ਜਾਂ ਦੋ ਮਹੀਨੇ ਵਿਚ ਉਥੇ ਪੈਦਲ ਪਹੁੰਚ ਜਾਈਦਾ ਸੀ। ਇਹ ਗੱਲ ਮੁੱਖ ਰੱਖ ਕੇ ਜੇਕਰ ਉੱਤੇ ਦਿੱਤੀਆਂ ਸਾਰਨੀਆਂ ਨੂੰ ਵਿਚਾਰੀਏ ਤਾਂ ਪਤਾ ਲਗੇਗਾ ਕਿ ਗੁਰੂ ਨਾਨਕ ਸਾਹਿਬ ਦਾ 24 ਜਨਵਰੀ 1506 ਨੂੰ ਕੁਰੂਕਰੇਸ਼ਤਰ ਸੂਰਜ ਗ੍ਰਹਿਣ ਦੇ ਸਮੇਂ ਤੇ ਇਸ ਤੋਂ ਅੱਗੇ 28 ਮਾਰਚ 1506 ਨੂੰ ਹਰਦੁਆਰ ਪਹੁੰਚਣਾ ਠੀਕ ਜਾਪਦਾ ਹੈ। ਇਸ ਸੂਰਤ ਵਿਚ ਉਹ 1504 ਈਸਵੀ ਦੇ ਅਖ਼ੀਰ ਵਿਚ ਸੁਲਤਾਨ ਪੁਰੋਂ ਚਲੇ ਹੋਣਗ

1. ਤੁਖ਼ਾਰੀ ਮਹਲਾ 4, ਗੁਰੂ ਗ੍ਰੰਥ ਸਾਹਿਬ, ਪੰਨਾ 1116-17
2. Indian Ephemeris Swami, Kannupillay.
   ਇੰਡੀਅਨ ਇਫ਼ੇਮਰੀਜ਼, ਸਵਾਮੀ ਕਨੂ ਪਿਲੇ।
3. ਨਾਨਕ ਸ਼ਾਹੀ ਜੰਤਰੀ, ਗੰਡਾ ਸਿੰਘ, (ਉਰਦੂ), ਸਿੱਖ ਹਿਸਟਰੀ ਸੋਸਾਇਟੀ ਅੰਮ੍ਰਿਤਸਰ।

ਕਿਉਂਕਿ ਉਹ ਰਸਤੇ ਵਿਚ ਕਈ ਥਾਵਾਂ ਜਿਵੇਂ ਸੱਯਦਪੁਰ (ਏਮਨਾਬਾਦ), ਤੁਲੰਬਾ, ਮਖ਼ਦੂਮਪੁਰ, ਜ਼ਿਲਾ ਮੁਲਤਾਨ ਪਾਕਪਟਨ (ਜ਼ਿਲਾ ਮਿੰਟਗੁਮਰੀ) ਤੇ ਠਹਿਰਦੇ ਆਏ ਸਨ। ਰਸਤਿਆਂ ਅਤੇ ਤਾਰੀਖ਼ਾਂ ਦੇ ਮਿਲਵੇਂ ਅਧਿਐਨ ਤੋਂ ਸਾਨੂੰ ਕੁਰੂਕਸ਼ੇਤਰ ਤੋਂ ਸਿੱਧਾਂ ਹਰਿਦੁਆਰ ਜਾਣਾ ਜ਼ਿਆਦਾ ਠੀਕ ਜਾਪਦਾ ਹੈ। ਸੋ ਇਸ ਤਰ੍ਹਾ 1504 ਈਸਵੀ ਵਿਚ ਪਹਿਲੀ ਉਦਾਸੀ ਦਾ ਅਰੰਭ ਹੋਇਆ। ਇਹ ਉਦਾਸੀ ਬਾਰਾਂ ਸਾਲਾਂ ਵਿਚ ਮੁੱਕੀ। ਇਹ ਉਦਾਸੀ ਪੂਰਬ ਅਤੇ ਦੱਖਣ ਦੀ ਸੀ। ਵਲਾਇਤ ਵਾਲੀ ਜਨਮ ਸਾਖੀ ਵਿਚ ਲਿਖਿਆ ਹੈ ਕਿ ਗੁਰੂ ਨਾਨਕ ਸਾਹਿਬ ਬਾਰਾਂ ਸਾਲਾਂ ਪਿਛੋਂ ਤਲਵੰਡੀ ਆਏ ਅਤੇ ਪੂਰਬ ਅਤੇ ਦੱਖਣ ਦੀ ਸਾਰੀ ਯਾਤਰਾ ਲਈ ਇਹ ਅਰਸਾ ਠੀਕ ਜਾਪਦਾ ਹੈ।

ਉੱਤਰ ਦਿਸ਼ਾ ਦਾ ਸਫ਼ਰ ਅਤੇ ਮੱਕੇ ਮਦੀਨੇ ਆਦਿ ਦੇ ਸਫ਼ਰਾਂ ਤੇ ਗੁਰੂ ਸਾਹਿਬ ਦੇ ਛੇ ਕੁ ਸਾਲ ਖ਼ਰਚ ਹੋਏ ਤੇ ਫੇਰ 1521 ਜਾਂ 1522 ਈਸਵੀ ਉਹ ਪੰਜਾਬ ਵਾਪਸ ਆਏ। 1520 ਈਸਵੀ ਵਿਚ ਬਾਬਰ ਨੇ ਸੱਯਦਪੁਰ ਨੂੰ ਉਜਾੜਿਆ। ਇਸੇ ਘਟਨਾ ਤੋਂ ਪਿਛੋਂ ਗੁਰੂ ਨਾਨਕ ਸਾਹਿਬ ਸੱਯਦਪੁਰ ਭਾਈ ਲਾਲੋ ਨੂੰ ਮਿਲਣ ਗਏ ਤਾਂ ਸੱਯਦਪੁਰ ਦੇ ਉਜਾੜੇ ਤੋਂ ਬਹੁਤ ਪ੍ਰਭਾਵਿਤ ਹੋਏ। ਯਕੀਨੀ ਤੌਰ ਤੇ ਗੁਰੂ ਜੀ 1521 ਜਾਂ 1522 ਵਿਚ ਪੰਜਾਬ ਵਿਚ ਹੀ ਸਨ।

ਅਸਾਂ ਜਨਮ ਸਾਖੀਆਂ ਦੇ ਆਧਾਰ ਤੇ ਗੁਰੂ ਨਾਨਕ ਸਾਹਿਬ ਦੇ ਜੀਵਨ ਦੀਆਂ ਕੁਝ ਕੁ ਤਾਰੀਖ਼ਾਂ ਦੇ ਅਧਿਐਨ ਕਰਨ ਦਾ ਯਤਨ ਕੀਤਾ ਹੈ। ਪਰ ਇਸ ਅਧਿਐਨ ਵਿਚ ਅੰਤਮ ਸਚਾਈ ਦਾ ਦਾਹਵਾ ਕੋਈ ਨਹੀਂ। ਇਸ ਸੰਬੰਧ ਵਿਚ ਇਹ ਦਸ ਦੇਣਾ ਯੋਗ ਹੋਵੇਗਾ ਕਿ ਗੁਰੂ ਨਾਨਕ ਸਾਹਿਬ ਦੇ ਜੀਵਨ ਸੰਬੰਧੀ ਤਾਰੀਖ਼ਾਂ ਦਾ ਨਿਰਨਾ ਗਿਆਨੀ ਗਿਆਨ ਸਿੰਘ ਜੀ ਅਤੇ ਪ੍ਰੋਫੈਸਰ ਸਾਹਿਬ ਸਿੰਘ ਨੇ ਕੀਤਾ ਹੈ। ਦੋਹਾਂ ਨੇ ਕੁਝ ਕੁ ਤਾਰੀਖ਼ਾਂ ਭਾਈ ਬਾਲੇ ਵਾਲੀ ਜਨਮ ਸਾਖੀ ਦੀਆਂ ਅਪਣਾਈਆਂ ਹਨ ਅਤੇ ਕੁਝ ਆਪਣੇ ਅੰਦਾਜ਼ੇ ਨਾਲ ਲਿਖ ਦਿੱਤੀਆਂ ਹਨ। ਪਰ ਇਹ ਤਾਰੀਖ਼ਾਂ ਉਨ੍ਹਾਂ ਕਿਸ ਆਧਾਰ ਤੇ ਠੀਕ ਮੰਨੀਆਂ ਹਨ, ਇਹ ਨਹੀਂ ਦੱਸਿਆ। ਪ੍ਰੋਫ਼ੈਸਰ ਸਾਹਿਬ ਸਿੰਘ ਨੇ ਭਾਰਤ ਦੇ ਹਿੰਦੂ ਅਸਥਾਨਾਂ ਦੇ ਮੇਲਿਆਂ ਦੇ ਦਿਨਾਂ ਦਾ ਪਤਾ ਕਰਕੇ, ਕੁਝ ਤਾਰੀਖ਼ਾਂ ਜਨਮ ਸਾਖੀ ਮਿਹਰਬਾਨ ਵਿਚੋਂ ਲੈ ਕੇ ਅਤੇ ਕੁਝ ਗਿਆਨੀ ਗਿਆਨ ਸਿੰਘ ਦੀਆਂ ਤਾਰੀਖ਼ਾਂ ਨੂੰ ਸਾਮ੍ਹਣੇ ਰੱਖ ਕੇ ਗੁਰੂ ਨਾਨਕ ਸਾਹਿਬ ਦੇ ਹਰ ਥਾਂ ਜਾਣ ਦੇ ਦਿਨ ਵਾਰ ਕੱਢੇ ਹਨ। ਕੇਵਲ ਮੇਲਿਆਂ ਦੀਆਂ ਥਿਤਾਂ ਦੇ ਆਧਾਰ ਦੇ ਗੁਰੂ ਨਾਨਕ ਸਾਹਿਬ ਦੇ ਸਫ਼ਰਾਂ ਦੇ ਦਿਨ ਲੱਭਣਾ ਵਿਗਿਆਨਕ ਨਹੀਂ ਜਾਪਦਾ। ਸਫ਼ਰ ਦੇ ਰਾਹ, ਸਫ਼ਰ ਦੇ ਸਾਧਨ, ਫ਼ਾਸਲਾ, ਜਨਮ ਸਾਖੀਆਂ ਵਿਚ ਦਿੱਤੇ ਸੰਕੇਤ, ਆਲੇ ਦੁਆਲੇ ਦੀਆਂ ਹੋਰ ਘਟਨਾਵਾਂ ਆਦਿ ਸਭ ਗੱਲਾਂ ਨੂੰ ਮੁੱਖ ਰੱਖ ਕੇ ਹੀ ਕੁਝ ਤਾਰੀਖ਼ਾਂ ਦਾ ਠੀਕ ਨਿਰਨਾ ਕੀਤਾ ਜਾ ਸਕਦਾ ਹੈ।

ਜਨਮ ਸਾਖੀ ਪਰੰਪਰਾ ਦੀ ਯੋਜਨਾ 1966 ਵਿਚ ਅਰੰਭ ਹੋਈ। ਗੁਰੂ ਨਾਨਕ ਸਾਹਿਬ ਦੇ ਪੁਰਾਤਨ ਇਤਿਹਾਸਕ ਗੁਰਦਵਾਰਿਆਂ ਦੀ ਭਾਲ ਵਿਚ ਇਨ੍ਹਾਂ ਸਤਰਾਂ ਦੇ ਲਿਖਾਰੀ ਨੇ ਨਾਨਕ ਮਤੇ (ਯੂ.ਪੀ.) ਤੋਂ ਲੈ ਕੇ ਰਾਮੇਸ਼ਵਰਮ (ਮਦਰਾਸ) ਅਤੇ ਲੰਕਾ ਤਕ ਸਫ਼ਰ ਕਰ ਕੇ ਗੁਰੂ ਸਾਹਿਬ ਸੰਬੰਧੀ ਪਰਚੱਲਤ ਰਵਾਇਤਾਂ ਨੂੰ ਇੱਕਤਰ ਕੀਤਾ ਹੈ। ਇਨ੍ਹਾਂ ਨੂੰ ਜਨਮ ਸਾਖੀ ਵਿਚ ਆਈਆਂ ਰਵਾਇਤਾਂ ਨਾਲ ਮੇਲ ਕੇ ਪੁਰਾਣੇ ਰਾਹਾਂ ਦੀ ਖੋਜ ਪੜਤਾਲ ਕੀਤੀ ਹੈ। ਹਰ ਗੱਲ ਨੂੰ ਫੁੱਟ ਨੋਟਾਂ ਰਾਹੀਂ ਸਪੱਸ਼ਟ ਕੀਤਾ ਹੈ। ਪਰ ਗੁਰੂ ਨਾਨਕ ਸਾਹਿਬ ਦੇ ਜੀਵਨ ਸੰਬੰਧੀ ਸਮਕਾਲੀ ਲਿਖਤੀ ਮਸਾਲਾ ਨਾ ਮਿਲਣ ਕਰਕੇ ਕਈਆਂ ਥਾਵਾਂ ਤੇ ਅਨੁਮਾਨ ਲਾਉਣਾ ਪਿਆ ਹੈ ਸੋ ਯਤਨ ਕੀਤਾ

ਹੈ ਕਿ ਹਰ ਗੱਲ ਸਮੇਂ ਦੇ ਹਾਲਾਤ ਅਨੁਸਾਰ ਵੇਖ ਕੇ ਸਿੱਟੇ ਕੱਢੇ ਜਾਣ। ਹੋ ਸਕਦਾ ਹੈ ਕਿ ਕਈਆਂ ਥਾਵਾਂ ਤੇ ਕੱਢੇ ਗਏ ਸਿੱਟੇ ਪਾਠਕਾਂ ਨੂੰ ਨਾ ਜੱਚਦੇ ਹੋਣ, ਉਨ੍ਹਾਂ ਹਾਲਾਤਾਂ ਵਿਚ ਨਿਮਰਤਾ ਸਹਿਤ ਯਾਚਨਾ ਹੈ ਕਿ ਸਚਾਈ ਦੇ ਅੰਤ ਤੱਕ ਪਹੁੰਚਣ ਦਾ ਕੋਈ ਦਾਹਵਾ ਨਹੀਂ ਹੈ, ਇਹਿਤਾਸਕ ਪੱਖ ਤੋਂ ਸਚਾਈ ਤੇ ਪਹੁੰਚਣ ਦਾ ਇਕ ਯਤਨ ਹੈ। ਭੁਲੇਖਾ ਵੀ ਲੱਗ ਸਕਦਾ ਹੈ ਕਿਉਂਕਿ ਗੁਰੂ ਨਾਨਕ ਸਾਹਿਬ ਨੇ ਫੁਰਮਾਇਆ ਹੈ:-

*ਭੁਲਣ ਅੰਦਰਿ ਸਭ ਕੋ ਅਭੁਲੁ ਗੁਰੂ ਕਰਤਾਰ।*

ਪਰਮ ਸਤਿਕਾਰ ਯੋਗ ਸਰਦਾਰ ਕਿਰਪਾਲ ਸਿੰਘ ਨਾਰੰਗ ਨੇ ਇਸ ਜਨਮ ਸਾਖੀ ਯੋਜਨਾ ਵਿਚ ਅਰੰਭ ਤੋਂ ਲੈ ਕੇ ਅਖ਼ੀਰ ਤੱਕ ਦਿਲਚਸਪੀ ਲਈ ਹੈ। ਮੈਨੂੰ ਗੁਰੂ ਨਾਨਕ ਸਾਹਿਬ ਦੇ ਗੁਰਦਵਾਰਿਆਂ ਦੀ ਭਾਲ ਲਈ ਦੂਰ ਦੂਰ ਥਾਵਾਂ ਤੇ ਜਾ ਕੇ ਖੋਜ ਕਰਨ ਦੀ ਆਗਿਆ ਦਿੱਤੀ। ਡਾਕਟਰ ਫ਼ੌਜਾ ਸਿੰਘ ਹੈਡ ਆਫ਼ ਹਿਸਟਰੀ ਡੀਪਾਰਟਮੈਂਟ ਅਤੇ ਡਾਇਰੈਕਟਰ ਪੰਜਾਬ ਇਤਿਹਾਸ ਅਧਿਐਨ ਵਿਭਾਗ ਨੇ ਇਸ ਰਚਨਾ ਦਾ ਇਕ ਇਕ ਸ਼ਬਦ ਪੜ੍ਹਿਆ ਅਤੇ ਬਹੁਤ ਸਾਰੇ ਕੀਮਤੀ ਸੁਝਾ ਦਿੱਤੇ ਹਨ। ਗੁੰਝਲਾਂ ਦੇ ਸੁਲਝਾਣ ਲਈ ਅਗਵਾਈ ਅਤੇ ਸਹਾਇਤਾ ਕੀਤੀ ਹੈ ਅਤੇ ਹਰ ਔਕੜ ਵਿਚ ਉਤਸ਼ਾਹ ਦਿੱਤਾ ਹੈ। ਡਾਕਟਰ ਗੰਡਾ ਸਿੰਘ ਜੀ ਨਾਲ ਮੈਂ ਇਸ ਯੋਜਨਾ ਦੇ ਕਈਆਂ ਪੱਖਾਂ ਤੇ ਵਿਚਾਰ ਵਟਾਂਦਰਾ ਕੀਤਾ ਹੈ ਅਤੇ ਅਗਵਾਈ ਲਈ ਹੈ। ਮੈਂ ਇਨ੍ਹਾਂ ਸਾਰਿਆਂ ਦਾ ਦਿਲੋਂ ਧੰਨਵਾਦੀ ਹਾਂ।

ਡਾਕਟਰ ਡਬਲਯੂ: ਐਸ: ਕਰਨਾ ਰਤਨਾ, ਅਸਿਸਟੈਂਟ ਡਾਇਰੈਕਟਰ ਆਰਕੇਆਲੋਜੀ ਸੋਲਨ ਮੇਰੇ ਨਾਲ ਥਾਂ ਥਾਂ ਸੋਲਨ ਵਿਚ ਫਿਰਦੇ ਰਹੇ ਹਨ। ਸ੍ਰੀ ਪਿਆਰੇ ਲਾਲ ਕਪੂਰ ਦਿੱਲੀ ਨੇ 1658 ਈਸਵੀ ਦੀ ਜਨਮ ਸਾਖੀ ਨੂੰ ਫੋਟੋ ਕਾਪੀ ਕਰਨ ਦੀ ਆਗਿਆ ਦਿੱਤੀ। ਕਰਨਲ ਜਗਜੀਤ ਸਿੰਘ ਬਿਦਰ (ਮਸੂਰ), ਗਿਆਨੀ ਹਰਚਰਨ ਸਿੰਘ ਰਾਮੇਸ਼ਵਰਮ (ਮਦਰਾਸ), ਸੰਤ ਕਰਤਾਰ ਸਿੰਘ ਬਿਦਰ (ਮਸੂਰ), ਗਿਆਨੀ ਹਰਚਰਨ ਸਿੰਘ, ਮੈਨੇਜਰ ਗੁਰਦਵਾਰਾ ਨਾਨਕ ਮਤਾ (ਉੱਤਰ ਪ੍ਰਦੇਸ਼), ਸੰਤ ਕਰਤਾਰ ਸਿੰਘ, ਪਟਨਾ ਸਾਹਿਬ (ਬਿਹਾਰ) ਮੈਨੇਜਰ ਗੁਰਦਵਾਰਾ ਸ੍ਰੀ ਹਜ਼ੂਰ ਸਾਹਿਬ, ਨਾਦੇੜ (ਮਹਾਂਰਾਸ਼ਟਰ) ਸਰਦਾਰ ਰਾਮ ਸਿੰਘ ਚਾਵਲਾ ਖੰਡਵਾ (ਮੱਧਿਆ ਪ੍ਰਦੇਸ਼), ਸ੍ਰੀ ਸ਼ੰਭੂ ਪ੍ਰਸ਼ਾਦਿ ਡੇਸਾਈ, ਜੂਨਾਗੜ (ਸੁਰਾਸ਼ਟਰ ਗੁਜਰਾਤ), ਸ੍ਰੀ ਡੀ. ਕੇ. ਵਿਦਿਆ ਕਿਉਰੇਟਰ ਭੁਜ (ਕੱਛ ਗੁਜਰਾਤ) ਸਰਦਾਰ ਗੁਰਦਿਆਲ ਸਿੰਘ (ਸੁਰਾਸ਼ਟਰ ਗੁਜਰਾਤ), ਸ੍ਰੀ ਡੀ.ਕੇ. ਵਿਦਿਆ, ਲਖਪਤ (ਕੱਛ ਗੁਜਰਾਤ), ਸ੍ਰੀ ਬਚੂ ਭਾਈ ਇਮਾਨਦਾਰ ਐਡਵੋਕੇਟ ਬੜੋਚ (ਗੁਜਰਾਤ), ਸਵਾਮੀ ਬਨਾਰਸ (ਉੱਤਰ ਪ੍ਰਦੇਸ਼) ਸੰਤ ਕਰਤਾਰ ਸਿੰਘ ਕਮਾਲੀਆ ਵਾਲੇ ਪਟਿਆਲਾ। ਇਨ੍ਹਾਂ ਸਭ ਸੱਜਣਾਂ ਨੇ ਕਿਸੇ ਨਾ ਕਿਸੇ ਰੂਪ ਵਿਚ ਸਹਿਯੋਗ ਦਿੱਤਾ ਹੈ। ਇਨ੍ਹਾਂ ਸਾਰਿਆਂ ਦਾ ਮੈਂ ਦਿਲੋਂ ਰਿਣੀ ਹਾਂ। ਇਨ੍ਹਾਂ ਤੋਂ ਇਲਾਵਾ ਦੇਸ਼ ਪਰਵੇਸ਼ ਵਿਚ ਕਈ ਸਰਕਾਰੀ ਕਰਮਚਾਰੀਆਂ ਨੇ ਜਨਮ ਸਾਖੀ ਯੋਜਨਾ ਵਿਚ ਦਿਲਚਸਪੀ ਲੈ ਕੇ ਸਹਿਯੋਗ ਦਿੱਤਾ ਤੇ ਸਹਾਇਤਾ ਕੀਤੀ ਹੈ। ਮੈਂ ਇਨ੍ਹਾਂ ਸਾਰਿਆਂ ਦਾ ਧੰਨਵਾਦ ਕਰਦਾ ਹਾਂ। ਡਾਕਟਰ ਮਹਿੰਦਰ ਪਾਲ ਕੋਹਲੀ ਅਤੇ ਸਰਦਾਰ ਦਰਸ਼ਨ ਸਿੰਘ ਅਵਾਰਾ ਨੇ ਜਨਮ ਸਾਖੀ ਪਰੰਪਰਾ ਨੂੰ ਭਾਸ਼ਾਈ ਦ੍ਰਿਸ਼ਟੀਕੋਨ ਤੋਂ ਪੜ੍ਹਿਆ ਹੈ ਅਤੇ ਕਈ ਚੰਗੇ ਸੁਝਾਅ ਦਿੱਤੇ ਹਨ। ਸਰਦਾਰ ਦਰਸ਼ਨ ਸਿੰਘ ਨੇ ਪਰੂਫ਼ ਪੜ੍ਹਨ ਵਿਚ ਵੀ ਸਹਾਇਤਾ ਕੀਤੀ ਹੈ ਮੈਂ ਇੰਨ੍ਹਾਂ ਦਾ ਧੰਨਵਾਦੀ ਹਾਂ।

**ਕਿਰਪਾਲ ਸਿੰਘ**

## ਅਵਤਾਰ ਧਾਰਨਾ

ਪੁਰਾਤਨ ਪੰਜਾਬ ਦੀ ਰਾਜਧਾਨੀ ਲਾਹੌਰ ਦੇ ਦੱਖਣ ਪੱਛਮ ਵਾਲੇ ਪਾਸੇ 34 ਮੀਲ ਤੇ ਭੱਟੀਆਂ ਦੇ ਤਪੇ ਵਿਚ ਇੱਕ ਪਿੰਡ ਤਲਵੰਡੀ ਰਾਏ ਭੋਇ[1] ਸੀ ਜਿਸ ਨੂੰ ਅੱਜਕਲ੍ਹ ਨਨਕਾਣਾ ਸਾਹਿਬ ਕਹਿੰਦੇ ਹਨ। ਇਸ ਪਿੰਡ ਵਿਚ ਗੁਰੂ ਨਾਨਕ ਦੇਵ ਜੀ ਨੇ ਮਹਿਤਾ ਕਾਲੂ ਤੇ ਮਾਤਾ ਤ੍ਰਿਪਤਾ[2] ਜੀ ਦੇ ਘਰ 1526 ਬਿਕਰਮੀ ਵਿਸਾਖ ਸੁਦੀ ਤਿੰਨ[3] ( 15 ਅਪ੍ਰੈਲ 1469 ਈਸਵੀ) ਰਾਤ ਦੇ ਇਕ ਵਜੇ ਅਵਤਾਰ ਧਾਰਿਆ। ਮਹਿਤਾ ਕਾਲੂ ਜਾਤ ਦੇ ਬੇਦੀ ਖੱਤਰੀ ਤੇ ਪਿੰਡ ਦੇ ਪਟਵਾਰੀ ਸਨ[4]। ਜਨਮ ਸਮੇਂ ਬਾਲਕ ਨਾਨਕ ਨੇ ਹੋਰਨਾਂ ਬਾਲਕਾਂ ਵਾਂਗੂ "ਊਆਂ ਊਆਂ" ਨਹੀਂ ਕੀਤਾ ਸਗੋਂ "ਤੇਰੋ ਨਾਉਂ ਤੇਰੋ ਨਾਉਂ" ਦਾ ਉਚਾਰਣ ਕੀਤਾ[5]। ਜਨਮ ਤੋਂ ਹੀ ਨਾਨਕ ਜੀ ਸਹਿਜ ਤੇ ਸ਼ਾਂਤੀ

---

1. ਵਲਾਇਤ ਵਾਲੀ, ਭਾਈ ਬਾਲੇ ਵਾਲੀ ਤੇ ਭਾਈ ਮਨੀ ਸਿੰਘ ਵਾਲੀ ਜਨਮ ਸਾਖੀ ਵਿੱਚ ਗੁਰੂ ਨਾਨਕ ਸਾਹਿਬ ਦਾ ਜਨਮ "ਤਲਵੰਡੀ ਰਾਏ ਭੋਇ" ਲਿਖਿਆ ਹੈ ਤੇ ਬਾਬਾ ਮਿਹਰਬਾਨ ਵਾਲੀ ਜਨਮ ਸਾਖੀ ਵਿੱਚ ਗੁਰੂ ਜੀ ਦਾ ਜਨਮ ਪਿੰਡ ਚਾਹਲਾਵਾਲਾ ਥਾਣਾ ਬਰਕੀ (ਜ਼ਿਲਾ ਲਾਹੌਰ) ਅੰਕਿਤ ਹੈ ਜਿੱਥੇ ਗੁਰੂ ਜੀ ਦੇ ਨਾਨਕੇ ਸਨ। ਚਾਹਵਾਵਾਲਾ ਜਨਮ ਅਸਥਾਨ ਹੋਣ ਦੀ ਪੁਸ਼ਟੀ ਕਿਸੇ ਹੋਰ ਜਨਮ ਸਾਖੀ ਤੋਂ ਨਹੀਂ ਹੁੰਦੀ। ਮਿਹਰਬਾਨ ਵਾਲੀ ਜਨਮ ਸਾਖੀ ਦੀ ਦੂਜੀ ਕਾਪੀ ਜੋ ਖ਼ਾਲਸਾ ਕਾਲਜ ਅੰਮ੍ਰਿਤਸਰ (ਐਸ.ਐਚ.ਆਰ. 2190) ਵਿੱਚ ਸੁਰੱਖਿਅਤ ਹੈ, ਵਿੱਚ ਜਨਮ ਅਸਥਾਨ ਤਲਵੰਡੀ ਹੀ ਲਿਖਿਆ ਹੈ। ਇਸ ਤੋਂ ਇਲਾਵਾ ਮਿਹਰਬਾਨ ਵਾਲੀ ਜਨਮ ਸਾਖੀ, ਪੰਨਾ 52 ਤੇ ਲਿਖਿਆ ਹੈ "ਤਬ ਗੁਰੂ ਬਾਬਾ ਨਾਨਕ ਜੀ ਪੰਜਾਬ ਕੀ ਧਰਤੀ ਨਗਰਿ ਤਲਵੰਡੀ ਰਾਇ ਭੋਏ ਕੀ ਜਨਮ ਅਸਥਾਨਿ ਗੁਰੂ ਬਾਬੇ ਨਾਨਕ ਜੀ ਕਾ", ਜਿਸ ਤੋਂ ਪਤਾ ਲਗਦਾ ਹੈ ਕਿ ਤਲਵੰਡੀ ਹੀ ਜਨਮ ਅਸਥਾਨ ਠੀਕ ਹੈ।

2. ਗੁਰੂ ਨਾਨਕ ਦੇਵ ਜੀ ਦੇ ਪਿਤਾ ਦਾ ਨਾਉਂ ਸਭ ਜਨਮ ਸਾਖੀਆਂ ਵਿੱਚ ਮਿਲਦਾ ਹੈ। ਪੁਰਾਤਨ ਜਨਮ ਸਾਖੀ ਵਿੱਚ ਗੁਰੂ ਜੀ ਦੀ ਮਾਤਾ ਦਾ ਨਾਉਂ ਨਹੀਂ ਦਿੱਤਾ। ਜਨਮ ਸਾਖੀ ਭਾਈ ਬਾਲਾ ਤੇ ਭਾਈ ਮਨੀ ਸਿੰਘ ਵਿੱਚ 'ਮਾਤਾ ਤ੍ਰਿਪਤਾ' ਲਿਖਿਆ ਹੈ ਤੇ ਜਨਮ ਸਾਖੀ ਮਿਹਰਬਾਨ ਵਿੱਚ 'ਤਿਪਰੋ'। ਤਿਪਤਾ ਨਾਉਂ ਪੁਰਾਣਾਂ ਵਿੱਚ ਆਉਂਦਾ ਹੈ ਤੇ ਬਹੁਤ ਪੁਰਾਣਾ ਹੈ। 'ਤਿਪਰੋ' ਇਸੇ ਦਾ ਵਿਗੜਿਆ ਰੂਪ ਜਾਪਦਾ ਹੈ।

3. ਪੁਰਾਤਨ ਜਨਮ ਸਾਖੀ ਅਤੇ ਮਿਹਰਬਾਨ ਦੀ ਜਨਮ ਸਾਖੀ ਵਿੱਚ ਗੁਰੂ ਨਾਨਕ ਸਾਹਿਬ ਦਾ ਜਨਮ ਦਿਨ ਵਿਸਾਖ ਸੁਦੀ ਤਿੰਨ ਹੈ ਅਤੇ ਭਾਈ ਬਾਲੇ ਦੀ ਜਨਮ ਸਾਖੀ ਵਿੱਚ ਕੱਤਕ ਦੀ ਪੂਰਨਮਾਸ਼ੀ। ਭਾਈ ਮਨੀ ਸਿੰਘ ਜੀ ਦੀ ਜਨਮ ਸਾਖੀ ਦੀਆਂ ਪੁਰਾਤਨ ਹੱਥ-ਲਿਖਤਾਂ ਵਿੱਚ ਵਿਸਾਖ ਹੈ। ਗੁਰੂ ਨਾਨਕ ਸਾਹਿਬ ਦੀ ਸੰਤਾਨ ਵਿਚੋਂ ਸੁਖਵਾਸੀ ਰਾਏ ਦੇ ਲਿਖੇ ਗੁਰੂ ਨਾਨਕ ਬੰਸ ਪ੍ਰਕਾਸ਼ ਵਿੱਚ ਵੀ ਵਿਸਾਖ ਦਾ ਜਨਮ ਲਿਖਿਆ ਹੈ। ਮਹਿਮਾ ਪ੍ਰਕਾਸ਼ ਵਾਰਤਕ ਅਤੇ ਮਹਿਮਾ ਪ੍ਰਕਾਸ਼ ਬਾਵਾ ਸਰੂਪ ਦਾਸ ਭੱਲਾ, ਵਿਸਾਖ ਦਾ ਜਨਮ ਹੀ ਮੰਨਦੀਆਂ ਹਨ ਇਸ ਕਰਕੇ ਵਿਸਾਖ ਹੀ ਠੀਕ ਜਾਪਦਾ ਹੈ।

4. ਬਾਲੇ ਵਾਲੀ ਜਨਮ ਸਾਖੀ ਵਿੱਚ ਮਹਿਤਾ ਕਾਲੂ ਨੂੰ ਪਟਵਾਰੀ ਅਤੇ ਵਲਾਇਤ ਵਾਲੀ ਜਨਮ ਸਾਖੀ ਵਿੱਚ 'ਕਾਲੂ ਖੱਤਰੀ ਜਾਤ ਵੇਦੀ' ਲਿਖਿਆ ਹੈ। ਮਿਹਰਬਾਨ ਵਾਲੀ ਜਨਮ ਸਾਖੀ ਵਿੱਚ ਮਹਿਤਾ ਕਾਲੂ ਪੁੱਤਰ ਨੂੰ ਕਹਿੰਦੇ ਹਨ 'ਬਚਾ ਨਾਨਕ ਅਸੀਂ ਰਾਹਕ ਹਾਂ', ਮਿਹਰਬਾਨ ਵਾਲੀ ਜਨਮ ਸਾਖੀ 67, (ਅੰਤਕਾ 77) ਇਸ ਤੋਂ ਸਿੱਧ ਹੁੰਦਾ ਹੈ ਕਿ ਉਹ ਪਟਵਾਰੀ ਵੀ ਸਨ ਤੇ ਜਿਮੀਂਦਾਰ ਵੀ।

5. ਮਿਹਰਬਾਨ ਵਾਲੀ ਜਨਮ ਸਾਖੀ, ਪੰਨਾ 9, (ਅੰਤਕਾ 58)। ਭਾਈ ਮਨੀ ਸਿੰਘ ਦੀ ਜਨਮ ਸਾਖੀ ਵਿੱਚ ਲਿਖਿਆ ਹੈ ਕਿ ਨਾਨਕ ਜੀ ਨੇ ਜਨਮ ਸਮੇਂ 'ਵਾਹਿਗੁਰੂ' ਸ਼ਬਦ ਉਚਾਰਿਆ ਹੈ ਜੋ ਠੀਕ ਨਹੀਂ ਜਾਪਦਾ ਕਿਉਂਕਿ 'ਵਾਹਿਗੁਰੂ' ਸ਼ਬਦ ਦੀ ਮਹਾਨਤਾ ਗੁਰੂ ਅਰਜਨ ਸਾਹਿਬ ਜੀ ਦੀ ਆਦਿ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਤਿਆਰ ਕਰਨ ਪਿਛੋਂ ਪਰਚਲਤ ਹੋਈ ਜਦੋਂ ਕਿ ਭੱਟਾਂ ਨੇ 'ਵਾਹਿਗੁਰੂ' ਸ਼ਬਦ ਦਾ ਜਾਪ ਕੀਤਾ। 'ਤੇਰੋ ਨਾਓਂ ਤੇਰੋ ਨਾਓ' ਸ਼ਬਦ ਗੁਰੂ ਨਾਨਕ ਸਾਹਿਬ ਦੇ ਸੁਭਾ ਤੇ ਉਦੇਸ਼ ਦੇ ਜ਼ਿਆਦਾ ਅਨੁਕੂਲ ਹਨ।

ਸੁਭਾ ਵਾਲੇ ਸਨ[1]। ਹੋਰਨਾਂ ਬਾਲਕਾਂ ਵਾਂਗ ਰੋਣ ਦੀ ਆਦਤ ਨਹੀਂ ਸੀ। ਜਦੋਂ ਇਹ ਤੇਰਾਂ ਦਿਨਾਂ ਦੇ ਹੋਏ ਤਾਂ ਇਨ੍ਹਾਂ ਦਾ ਨਾਉਂ ਆਪਣੀ ਵੱਡੀ ਭੈਣ ਨਾਨਕੀ ਦੇ ਨਾਉਂ ਤੇ ਨਾਨਕ ਰੱਖਿਆ ਗਿਆ[2]। ਜਦੋਂ ਤਿੰਨਾਂ ਮਹੀਨਿਆਂ ਦੇ ਹੋਏ ਤਾਂ ਧੌਣ ਟਿਕਾਈ ਅਤੇ ਸੱਤਾਂ ਮਹੀਨਿਆਂ ਦੀ ਉਮਰ ਵਿਚ ਬੈਠਣ ਲੱਗ ਪਏ। ਨਵਾਂ ਦਸਾਂ ਮਹੀਨਿਆਂ ਵਿਚ ਰਿੜ੍ਹਨਾ ਸਿੱਖਿਆ ਤੇ ਡੇਢ ਵਰ੍ਹੇ ਦੇ ਹੋ ਕੇ ਤੋਤਲੀ ਜ਼ਬਾਨ ਨਾਲ ਥੋੜਾ ਥੋੜਾ ਬੋਲਣ ਤੇ ਤਿੰਨ ਚਾਰ ਵਰ੍ਹਿਆਂ ਦੇ ਹੋ ਕੇ ਬਾਲਕਾਂ ਨਾਲ ਖੇਡਣ[3] ਲੱਗ ਪਏ। ਕਦੀ ਕਦੀ ਬਾਲਕਾਂ ਦੀਆਂ ਖੇਡਾਂ ਤੋਂ ਵੱਖ ਹੋ ਕੇ ਆਪ ਪਰਮਾਤਮਾ ਦੀ ਯਾਦ ਵਿਚ ਮਸਤ ਹੋ ਜਾਦੇ[4]। ਪੰਜਾਂ ਵਰ੍ਹਿਆਂ ਦੀ ਉਮਰ ਵਿਚ ਇਨ੍ਹਾਂ ਨੇ ਆਪਣੇ ਪਿੰਡ ਦੇ ਵਸਨੀਕਾਂ ਨੂੰ ਬਹੁਤ ਪ੍ਰਭਾਵਤ ਕੀਤਾ। ਹਿੰਦੂ ਤੇ ਮੁਸਲਮਾਨ ਦੋਹਾਂ ਨਾਲ ਕਾਦਰ ਤੇ ਕੁਦਰਤ ਦੀਆਂ ਗੱਲਾਂ ਕਰਦੇ ਜਿਸ ਤੋਂ ਪਿੰਡ ਵਾਸੀਆਂ ਨੂੰ ਇਸ ਬਾਲਕ ਦੀ ਅਜ਼ਮਤ ਦਾ ਨਿਸ਼ਚਾ ਹੋ ਗਿਆ[5]। ਇਸ ਅਲੌਕਿਕ ਬਾਲ ਦਾ ਹਾਲ ਪਿੰਡ ਦੇ ਮਾਲਕ ਤੇ ਭੱਟੀਆਂ ਦੇ ਸਰਦਾਰ ਰਾਏ ਭੋਇ ਤੇ ਉਸ ਦੇ ਪੁੱਤਰ ਰਾਏ ਬੁਲਾਰ ਨੂੰ ਵੀ ਲੱਗ ਗਿਆ[6]।

---

1. ਮਿਹਰਬਾਨ ਵਾਲੀ ਜਨਮ ਸਾਖੀ ਪੰਨਾ 19, (ਅੰਤਕਾ 58) ਤੇ ਜਨਮ ਸਾਖੀ ਭਾਈ ਮਨੀ ਸਿੰਘ ਪੰਨਾ 42, (ਅੰਤਕਾ 331)। ਜਨਮ ਸਾਖੀ ਮਿਹਰਬਾਨ ਤੇ ਜਨਮ ਸਾਖੀ ਮਨੀ ਸਿੰਘ ਵਿੱਚ ਸਪੱਸ਼ਟ ਰੂਪ ਵਿੱਚ ਲਿਖਿਆ ਹੈ ਕਿ ਬਾਲਕ ਨਾਨਕ ਬਹੁਤ ਸ਼ਾਂਤੀ ਤੇ ਸਹਿਜ ਸੁਭਾ ਵਾਲੇ ਸਨ ਤੇ ਇਹ ਗੱਲ ਵੀ ਉਨ੍ਹਾਂ ਦੇ ਜੀਵਨ ਦੇ ਅਨੁਕੂਲ ਜਾਪਦੀ ਹੈ।

2. ਮਿਹਰਬਾਨ ਵਾਲੀ ਜਨਮ ਸਾਖੀ ਪੰਨਾ 10 (ਅੰਤਕਾ 58) 'ਜਦ ਨਵਾਂ ਦਿਨਾਂ ਕਾ ਹੂਆ ਤਬ ਨਾਉਂ ਕਰਣ ਹੂਆ' 'ਬਾਲੇ ਦੀ ਜਨਮ ਸਾਖੀ ਵਿੱਚ ਤੇਰਾਂ ਦਿਨਾਂ ਦਾ ਹੋਣ ਤੇ 'ਨਾਨਕ' ਨਾਉਂ ਰੱਖਿਆ ਲਿਖਿਆ ਹੈ। ਤੇਰਾਂ ਦਿਨਾਂ ਪਿੱਛੋਂ ਨਾਂ ਰੱਖਣ ਦੀ ਰਸਮ ਖੱਤਰੀਆਂ ਵਿੱਚ ਹੁਣ ਤੱਕ ਪਰਚਲਤ ਹੈ ਇਸ ਲਈ ਤੇਰ੍ਹਾਂ ਦਿਨਾਂ ਪਿੱਛੋਂ ਨਾਂ ਰੱਖਣਾ ਠੀਕ ਜਾਪਦਾ ਹੈ।

3. ਬਾਲਕ ਨਾਨਕ ਦੀ ਸਰੀਰਕ ਵ੍ਰਿਧੀ ਦਾ ਵੇਰਵਾ ਜਨਮ ਸਾਖੀ ਮਿਹਰਬਾਨ ਤੇ ਜਨਮ ਸਾਖੀ ਭਾਈ ਮਨੀ ਸਿੰਘ ਵਿੱਚ ਦਿੱਤਾ ਹੈ, ਪੁਰਾਤਨ ਤੇ ਬਾਲੇ ਵਾਲੀ ਜਨਮ ਸਾਖੀ ਵਿੱਚ ਨਹੀਂ। ਪਰ ਇਹ ਵੇਰਵਾ ਸਾਧਾਰਨ ਹੈ ਤੇ ਠੀਕ ਜਾਪਦਾ ਹੈ।

4. ਵਲਾਇਤ ਵਾਲੀ ਜਨਮ ਸਾਖੀ ਵਿੱਚ, 'ਆਤਮੇ ਅਭਿਆਸੁ ਪਰਮੇਸਰ ਕਾ ਕਰੇ' ਲਿਖਿਆ ਹੈ ਤੇ ਜਨਮ ਸਾਖੀ ਭਾਈ ਮਨੀ ਸਿੰਘ ਵਿੱਚ ਲਿਖਿਆ ਹੈ, 'ਸਿੱਧ ਆਸਨ ਕਰ ਬੈਠੇ ਅਰ ਪ੍ਰਾਣਾਂ ਕੇ ਬੀਚ ਵਾਹਿਗੁਰੂ ਕਾ ਜਾਪ ਕਰੇ' ਮਿਹਰਬਾਨ ਦੀ ਜਨਮ ਸਾਖੀ ਵਿੱਚ ਲਿਖਿਆ ਹੈ 'ਅਵਰ ਬਾਲਕਾਂ ਦੀ ਅਵਰ ਚੇਸ਼ਟਾ ਗੁਰੂ ਬਾਬੇ ਨਾਨਕ ਜੀ ਕੀ ਕਿਛੁ ਅਵਰ ਚੇਸ਼ਟਾ।' ਬਾਲੇ ਵਾਲੀ ਜਨਮ ਸਾਖੀ ਵਿੱਚ ਇਸ ਬਾਰੇ ਕੁਝ ਨਹੀਂ ਲਿਖਿਆ। ਪਹਿਲੀਆਂ ਤਿੰਨ ਜਨਮ ਸਾਖੀਆਂ ਦਾ ਕਥਨ ਠੀਕ ਜਾਪਦਾ ਹੈ।

5. ਵਲਾਇਤ ਵਾਲੀ ਜਨਮ ਸਾਖੀ ਵਿੱਚ ਲਿਖਿਆ ਹੈ, "ਲੱਗਾ ਬਾਤਾ ਅਗਮ ਨਿਗਮ ਦੀਆਂ ਕਰਨ", ਭਾਈ ਬਾਲੇ ਵਾਲੀ ਜਨਮ ਸਾਖੀ ਵਿੱਚ ਵੀ ਇਹ ਹੀ ਵਾਕ ਹੈ। ਮਿਹਰਬਾਨ ਵਾਲੀ ਜਨਮ ਸਾਖੀ ਵੀ ਇਸੇ ਗੱਲ ਦੀ ਪੁਸ਼ਟੀ ਕਰਦੀ ਹੈ। ਪਰ ਜਨਮ ਸਾਖੀ ਭਾਈ ਮਨੀ ਸਿੰਘ ਵਿੱਚ ਸਪਤ ਸਲੋਕੀ ਗੀਤਾ ਪਾਠ ਕਰਨਾ ਲਿਖਿਆ ਹੈ ਜੋ ਠੀਕ ਨਹੀਂ ਸਿੱਧ ਹੁੰਦਾ।

6. ਮਿਹਰਬਾਨ ਵਾਲੀ ਜਨਮ ਸਾਖੀ ਵਿੱਚ ਰਾਏ ਭੋਇ ਤੇ ਵਲਾਇਤ ਵਾਲੀ ਤੇ ਬਾਲੇ ਵਾਲੀ ਜਨਮ ਸਾਖੀ ਵਿੱਚ ਰਾਏ ਬੁਲਾਰ ਨੂੰ ਪਿੰਡ ਦਾ ਮਾਲਕ ਦੱਸਿਆ ਹੈ। ਭਾਈ ਮਨੀ ਸਿੰਘ ਵਾਲੀ ਜਨਮ ਸਾਖੀ ਵਿੱਚ ਸਪੱਸ਼ਟ ਲਿਖਿਆ ਹੋਇਆ ਹੈ ਕਿ ਰਾਏ ਬੁਲਾਰ ਰਾਏ ਭੋਏ ਦਾ ਪੁੱਤਰ ਸੀ। ਰਾਏ ਬੁਲਾਰ ਦੀ ਕਬਰ ਵੀ ਨਨਕਾਣਾ ਸਾਹਿਬ ਕੋਲ ਮੌਜੂਦ ਹੈ। ਇਸ ਲਈ ਗੁਰੂ ਨਾਨਕ ਸਾਹਿਬ ਦੇ ਬਚਪਨ ਦੇ ਸਮੇਂ ਇਹ ਦੋਵੇਂ ਪਿਉ ਪੁੱਤਰ ਤਲਵੰਡੀ ਹੀ ਹੋਣਗੇ। ਰਾਏ ਬੁਲਾਰ ਆਪਣੇ ਪਿਤਾ ਨਾਲੋਂ ਜ਼ਿਆਦਾ ਦਿਲਚਸਪੀ ਗੁਰੂ ਨਾਨਕ ਵਿੱਚ ਰੱਖਦਾ ਸੀ ਕਿਉਂਕਿ ਜਨਮ ਸਾਖੀਆਂ ਵਿੱਚ ਉਸਦਾ ਕਥਨ ਬਹੁਤ ਵਾਰੀ ਆਉਂਦਾ ਹੈ।

# ਪੜ੍ਹਨੇ ਪਾਉਣਾ

ਜਦੋਂ ਨਾਨਕ ਜੀ ਸੱਤ ਵਰ੍ਹੇ[1] ਦੇ ਹੋਏ ਤਾਂ ਉਨ੍ਹਾਂ ਦੇ ਪਿਤਾ ਨੇ ਸ਼ੁਭ ਦਿਨ ਵੇਖ ਕੇ[2] ਪਾਂਧੇ ਪਾਸ ਪੜ੍ਹਨੇ ਪਾਇਆ[3]। ਪਾਂਧੇ ਨੇ ਲੰਡਿਆਂ[4] ਦੀ ਪੱਟੀ, ਜਿਸਨੂੰ ਉਸ ਸਮੇਂ ਸਿਧੋਙਾਇਆਂ[5] ਕਹਿੰਦੇ ਸਨ, ਲਿਖ ਦਿੱਤੀ[6]। ਕੁਝ ਵਰ੍ਹੇ ਇਸ ਤਰ੍ਹਾਂ ਪੜ੍ਹਾਈ ਵਿਚ ਬੀਤੇ ਤੇ ਬਾਲਕ ਨਾਨਕ ਨੇ ਪਾਂਧੇ ਨੂੰ ਬਹੁਤ ਪ੍ਰਭਾਵਿਤ ਕੀਤਾ[7]। ਥੋੜੇ ਸਮੇਂ ਵਿਚ ਹੀ ਪੜ੍ਹਾਈ ਤੇ ਲਿਖਾਈ ਦਾ ਕੰਮ ਖ਼ਤਮ ਕਰ ਲਿਆ ਅਤੇ ਹਿੰਦੂ ਧਰਮ ਦੀ ਬਹੁਤ ਸਾਰੀ ਜਾਣਕਾਰੀ ਪ੍ਰਾਪਤ ਕਰ ਲਈ ਜਿਸ ਦਾ ਸਾਨੂੰ ਉਨ੍ਹਾਂ ਦੀ ਆਪਣੀ ਰਚਨਾ ਵਿਚ ਦਿੱਤੇ ਸੰਕੇਤਾਂ ਤੋਂ ਪਤਾ ਲਗਦਾ ਹੈ। ਇਸ ਤੋਂ ਪਿੱਛੋਂ ਮਹਿਤਾ ਕਾਲੂ ਨੇ ਆਪਣੇ ਪੁੱਤਰ ਨੂੰ ਫ਼ਾਰਸੀ

---

1. ਵਲਾਇਤ ਵਾਲੀ, ਮਿਹਰਬਾਨ ਵਾਲੀ ਤੇ ਬਾਲੇ ਵਾਲੀ ਜਨਮ ਸਾਖੀ ਵਿੱਚ ਸੱਤਾਂ ਵਰ੍ਹਿਆਂ ਦੀ ਉਮਰ ਤੇ ਪੜ੍ਹਨੇ ਪਾਉਣਾ ਲਿਖਿਆ ਹੈ। ਭਾਈ ਮਨੀ ਸਿੰਘ ਦੀ ਜਨਮ ਸਾਖੀ ਵਿੱਚ ਇਹ ਉਮਰ ਪੰਜ ਵਰ੍ਹਿਆਂ ਦੀ ਦੱਸੀ ਹੋਈ ਹੈ। ਸੱਤਾਂ ਵਰ੍ਹਿਆਂ ਦੀ ਉਮਰ ਤੇ ਪੜ੍ਹਨ ਪਾਉਣਾ ਵਧੇਰੇ ਠੀਕ ਜਾਪਦਾ ਹੈ।

2. ਭਾਵੇਂ ਵਲਾਇਤ ਵਾਲੀ ਤੇ ਮਿਹਰਬਾਨ ਵਾਲੀ ਜਨਮ ਸਾਖੀ ਵਿੱਚ ਕੁਝ ਦਿਨ ਦਾ ਕੋਈ ਕਥਨ ਨਹੀਂ ਪਰ ਭਾਈ ਮਨੀ ਸਿੰਘ ਤੇ ਭਾਈ ਬਾਲੇ ਜਨਮ ਸਾਖੀ ਵਿੱਚ ਸੁਭ ਦਿਨ 'ਵਿਚਾਰ' ਕੇ ਪੜ੍ਹਨੇ ਪਾਉਣਾ ਦੱਸਿਆ ਹੈ। ਪੁਰਾਣੇ ਸਮਿਆਂ ਵਿੱਚ ਹਰ ਕੰਮ ਦਿਨ ਵਾਰ ਤਿਥ ਆਦਿ ਵੇਖ ਕੇ ਕਰਦੇ ਸਨ ਇਸ ਲਈ ਗੁਰੂ ਜੀ ਦੇ ਪਿਤਾ ਨੇ ਵੀ ਸੁਭ ਦਿਨ ਵੇਖ ਕੇ ਗੁਰੂ ਜੀ ਨੂੰ ਪੜ੍ਹਨੇ ਪਾਇਆ।

3. ਭਾਈ ਮਨੀ ਸਿੰਘ ਦੀ ਜਨਮ ਸਾਖੀ ਵਿੱਚ ਪਾਂਧੇ ਦਾ ਨਾਂ ਬ੍ਰਿਜ ਨਾਥ ਪੰਡਤ ਲਿਖਿਆ ਹੈ ਪਰ ਇਸ ਦੀ ਪੁਸ਼ਟੀ ਕਿਸੇ ਹੋਰ ਜਨਮ ਸਾਖੀ ਤੋਂ ਨਹੀਂ ਹੁੰਦੀ।

4. ਪੰਜਾਬ ਦੇ ਪਹਾੜੀ ਇਲਾਕਿਆਂ ਵਿੱਚ ਸ਼ਾਰਦਾ ਤੇ ਮੈਦਾਨੀ ਇਲਾਕਿਆਂ ਵਿੱਚ ਲੰਡੇ ਆਮ ਪੜ੍ਹੇ ਲਿਖੇ ਜਾਂਦੇ ਸਨ। ਵਪਾਰੀ ਲੋਕ ਲੰਡੇ ਹੁਣ ਵੀ ਵਰਤਦੇ ਹਨ। ਭਾਈ ਮਨੀ ਸਿੰਘ ਵਾਲੀ ਜਨਮ ਸਾਖੀ ਵਿੱਚ ਲਿਖਿਆ ਹੈ ਕਿ 'ਾਂਧੇ ਨੇ ਗੁਰੂ ਜੀ ਨੂੰ 'ਸਾਰਦਾ ਓਅੰ ਸੁਆਹ ਸੁਅਸਤ' ਪੜ੍ਹਾਇਆ।

5 ਇਹ ਲੰਡੇ ਅੱਖਰਾਂ ਦੀ ਪੁਰਾਣੀ ਮੁਹਾਰਨੀ ਦੇ ਬੋਲ ਹਨ। "ਉਹ ਅੱਖਰ 'ਓਨਮ ਸਿਧੈ' ਦੇ ਮੰਗਲਾਚਰਣ ਤੋਂ ਸ਼ੁਰੂ ਹੋ ਕੇ "ਅਯੋ ਅੰਙੈ ਸਭੁ ਜਗ ਆਇਆ ਕਾਖੈ ਅੰਙੈ ਕਾਲ ਭਇਆ।। ਰੀ ਰੀ ਲਲੀ ਪਾਪ ਕਮਾਣੇ, ਪੜਿ ਅਵਗਣ ਗੁਣ ਵੀਸਰਿਆ।।..... ਸਿੰਧਙਾਇਆ ਸਿਮਰਹਿ ਨਾਹੀ, ਨੰਨੈ ਨਾ ਤੁਧੁ ਨਾਮੁ ਲਇਆ......" ਆਦਿ ਰੂਪਾਂ ਵਿੱਚ ਕ੍ਰਮਵਾਰ ਚਲਦੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਇਸ ਬਾਰੇ ਰਾਗ ਆਸਾ ਮਹਲਾ ੩ ਪੱਟੀ ਦਾ ਇਕ ਸ਼ਬਦ ਹੈ, "ਅਯੇ ਅੰਙੈ ਸਭ ਜਗੁ ਆਇਆ, ਕਾਖੈ ਅੰਙੈ ਕਾਲ ਭਇਆ, ਰੀ ਰੀ ਲਲੀ ਪਾਪ ਕਮਾਣੇ, ਪੜਿ ਅਵਗਣ ਗੁਣ ਵੀਸਰਿਆ"..... "ਸਿਧੰਙਾਇਐ ਸਿਮਰਹਿ ਨਾਹੀ ਨੰਨੈ ਨਾ ਤੁਧ ਨਾਲ ਲਇਆ।"

6. ਵਲਾਇਤ ਵਾਲੀ ਤੇ ਬਾਲੇ ਵਾਲੀ ਜਨਮ ਸਾਖੀ ਵਿੱਚ ਇਹ ਨਹੀਂ ਕਿ ਪੱਟੀ ਤੇ ਕੀ ਲਿਖ ਕੇ ਦਿੱਤਾ। ਮਿਹਰਬਾਨ ਵਾਲੀ ਜਨਮ ਸਾਖੀ ਵਿੱਚ ਸਿੰਧੋਙਾਇਆ ਤੇ ਭਾਈ ਮਨੀ ਸਿੰਘ ਦੀ ਜਨਮ ਸਾਖੀ ਵਿੱਚ ਬੈਰਾਖੜੀ (ਬਾਰਹ ਅੱਖਰਾਂ ਦੀ ਸੁਵਰ ਤੇ ਵਿਅੰਜਨ ਨਾਲ ਮੁਹਾਰਨੀ) ਲਿਖਿਆ ਹੈ। ਕਿਉਂਕਿ ਲੰਡਿਆਂ ਨਾਲ ਲਗਾਂ ਮਾਤਰਾਂ ਨਹੀਂ ਹੁੰਦੀਆਂ ਸਨ ਇਸ ਲਈ ਸਿਧੋਙਾਇਆ ਠੀਕ ਹੈ।

7. ਸਭ ਜਨਮ ਸਾਖੀਆਂ ਵਿੱਚ ਅੰਕਿਤ ਹੈ ਕਿ ਬਾਲਕ ਨਾਨਕ ਜੀ ਨੇ ਪਾਂਧੇ ਨੂੰ ਆਪਣੀ ਯੋਗਤਾ ਨਾਲ ਪ੍ਰਭਾਵਤ ਕੀਤਾ। ਸਾਰੀਆਂ ਜਨਮ ਸਾਖੀਆਂ ਵਿੱਚ ਗੁਰੂ ਜੀ ਦਾ ਇਸ ਸਮੇਂ "ਜਾਲਿ ਮੋਹੁ ਘਸਿ ਮਸੁ ਕਰਿ ਮਤਿ ਕਾਗਦੁ ਕਰਿ ਸਾਰੁ" ਉਚਾਰਨਾ ਦੱਸਿਆ ਹੈ। ਵਲਾਇਤ ਵਾਲੀ ਤੇ ਭਾਈ ਮਨੀ ਸਿੰਘ ਵਾਲੀ ਜਨਮ ਸਾਖੀ ਗੁਰੂ ਜੀ ਦਾ 'ਆਸਾ ਪਟੀ' ਬਾਣੀ ਦਾ ਉਚਾਰਨਾ ਤੇ ਭਾਈ ਮਨੀ ਸਿੰਘ ਵਾਲੀ ਜਨਮ ਸਾਖੀ ਵਿੱਚ ਇਸ ਤੋਂ ਪਹਿਲਾਂ ਮਾਤਾ ਪਿਤਾ ਨੂੰ ਸਪਤ ਸਲੋਕੀ ਗੀਤਾ ਦਾ ਪਾਠ ਕਰਕੇ ਸੁਣਾਉਣਾ ਅੰਕਿਤ ਹੈ। ਗੁਰੂ ਨਾਨਕ ਸਾਹਿਬ ਦੀ 'ਆਸਾ ਪੱਟੀ' ਵਿੱਚ ਤੇ 'ਜਾਲਿ ਮੋਹ ਘਸਿ' ਵਾਲੇ ਸ਼ਬਦ ਵਿੱਚ ਜੀਵਨ ਦੇ ਵਿਸ਼ਾਲ ਤਜ਼ਰਬੇ ਦਾ ਵਰਣਨ ਹੈ ਜਿਵੇਂ, "ਜੋ ਮੈਂ ਕੀਆ ਸੋ ਮੈ ਪਾਇਆ ਦੋਸੁ ਨ ਦੀਜੈ ਅਵਰ ਜਨਾ" 'ਨਾਨਕ ਸ਼ਾਇਰ ਇਵ ਕਹਿਆ' 'ਨਾਵ ਜਿਨਾ ਸੁਲਤਾਨ ਖਾਨ ਹੋਂਦੇ ਡਿੱਠੇ ਖੇਹ' ਤੋਂ ਸਪੱਸ਼ਟ ਹੈ। ਇਸ ਲਈ ਇਹ ਰਚਨਾਵਾਂ ਸੱਤ ਅੱਠ ਸਾਲ ਦੀ ਛੋਟੀ ਉਮਰ ਵਿੱਚ ਨਹੀਂ ਹੋਈਆਂ ਜਾਪਦੀਆਂ।

ਪੜ੍ਹਾਉਣ ਦਾ ਵਿਚਾਰ ਕੀਤਾ[1]। ਇਕ ਦਿਨ ਉਨ੍ਹਾਂ ਨੂੰ ਮੁੱਲਾਂ ਕੋਲ ਲੈ ਗਏ। ਪਹਿਲੇ ਦਿਨ ਮੁੱਲਾਂ ਨੇ ਤਖ਼ਤੀ ਲਿਖ ਦਿੱਤੀ ਤੇ ਫ਼ਾਰਸੀ ਦੇ ਅੱਖਰ ਅਲਫ਼, ਬੇ, ਆਦਿ ਸਿਖਾਏ। ਨਾਨਕ ਜੀ ਨੇ ਇਹ ਸਭ ਕੁਝ ਛੇਤੀ ਹੀ ਯਾਦ ਕਰ ਲਿਆ ਤੇ ਅੱਖਰ ਲਿਖਣ ਵਿਚ ਵੀ ਮੁਹਾਰਤ ਹਾਸਲ ਕਰ ਲਈ[2], ਹਿਸਾਬ ਕਿਤਾਬ ਜਮ੍ਹਾ ਖ਼ਰਚ ਆਦਿ ਸਿਖ ਲਿਆ। ਇਸ ਤਰ੍ਹਾਂ ਥੋੜ੍ਹੇ ਸਮੇਂ ਵਿਚ ਉਹ ਆਪਣੇ ਸਾਥੀਆਂ ਕੋਲੋਂ ਬਹੁਤ ਅੱਗੇ ਲੰਘ ਗਏ ਤੇ ਮੁੱਲਾਂ ਬਾਲਕ ਦੀ ਸਮਝ ਬੂਝ ਤੇ ਬਹੁਤ ਹੈਰਾਨ ਹੋਇਆ।

## ਜੰਞੂ ਸੰਸਕਾਰ

ਜਦੋਂ ਨਾਨਕ ਜੀ ਨੌਂ ਸਾਲ[3] ਦੇ ਹੋਏ ਤਾਂ ਉਨ੍ਹਾਂ ਦੇ ਮਾਤਾ ਪਿਤਾ ਨੇ ਪ੍ਰਚੱਲਤ ਰੀਤ ਅਨੁਸਾਰ ਜੰਞੂ ਸੰਸਕਾਰ ਦਾ ਵਿਚਾਰ ਕੀਤਾ। ਪੰਡਿਤ ਜੀ ਸੂਤਰ ਦਾ ਜੰਞੂ ਬਣਾ ਕੇ ਲੈ ਆਏ। ਸਮੇਂ ਦੀ ਰਸਮ ਅਨੁਸਾਰ ਇਕ ਚੌਕਾ ਬਣਵਾਇਆ। ਉਸ ਤੇ ਗਾਂ ਦੇ ਗੋਹੇ ਦਾ ਪੋਚਾ ਫੇਰਿਆ। ਨਾਨਕ ਜੀ ਨੂੰ ਉਸ ਵਿਚ ਬਿਠਾ ਕੇ ਕੰਨ ਵਿਚ ਕਿਹਾ, ਬ੍ਰਹਮਨ ਖੱਤਰੀਆਂ ਦਾ ਧਰਮ ਹੈ ਕਿ ਜੰਞੂ ਪਾਉਣਾ[4]। ਜੰਞੂ ਦੀ

1. ਵਲਾਇਤ ਵਾਲੀ ਜਨਮ ਸਾਖੀ ਵਿੱਚ 'ਤੋਰਕੀ' ਲਿਖਿਆ ਹੈ ਅਤੇ ਮਿਹਰਬਾਨ ਵਾਲੀ ਜਨਮ ਸਾਖੀ ਵਿੱਚ 'ਮੁਸਲਮਾਨੀ' ਤੇ 'ਤੋਰਕੀ'। ਭਾਈ ਮਨੀ ਸਿੰਘ ਦੀ ਜਨਮ ਸਾਖੀ ਵਿੱਚ ਮੁੱਲਾਂ ਕੋਲ ਜਾਣ ਦਾ ਕਥਨ ਹੈ ਤੇ ਮੁੱਲਾਂ ਦਾ ਨਾਂ ਵੀ ਕੁਤਬਦੀਨ ਲਿਖਿਆ ਹੈ। ਮਹਿਮਾ ਪ੍ਰਕਾਸ਼ ਵਿਚ ਬਾਵਾ ਸਰੂਪ ਦਾਸ ਭੱਲਾ ਲਿਖਦੇ ਹਨ:-

*ਮੁੱਲਾਂ ਕੇ ਘਰ ਪੜ੍ਹਨ ਕੋ ਲੇ ਕਾਲੂ ਜੀ ਸੰਗ।*
*ਮਕਤਬ ਮੋ ਬੈਠੇ ਪ੍ਰਭੂ ਸੋਭਾ ਅਮਿਤ ਅਭੰਗ।*

ਗੁਰੂ ਨਾਨਕ ਸਾਹਿਬ ਜੀ ਦੀ ਬਾਣੀ ਵਿੱਚ ਫ਼ਾਰਸੀ ਦੇ ਸ਼ਬਦ ਮਿਲਦੇ ਹਨ ਜਿਸ ਤੋਂ ਪਤਾ ਲਗਦਾ ਹੈ ਕਿ ਗੁਰੂ ਜੀ ਨੂੰ ਫ਼ਾਰਸੀ ਬੋਲੀ ਦਾ ਗਿਆਨ ਸੀ।

2. ਭਾਈ ਮਨੀ ਸਿੰਘ ਵਾਲੀ ਜਨਮ ਸਾਖੀ ਵਿੱਚ ਲਿਖਿਆ ਹੈ ਕਿ ਜਿਸ ਵੇਲੇ ਮੁੱਲਾਂ ਨੇ ਪੱਟੀ ਤੇ ਅਲਫ਼, ਬੇ ਲਿਖ ਦਿੱਤੀ ਤਾਂ ਗੁਰੂ ਨਾਨਕ ਨੇ ਇਨ੍ਹਾਂ ਅੱਖਰਾਂ ਦਾ ਅਰਥ ਪੁੱਛਿਆ। ਮੁੱਲਾਂ ਨੂੰ ਅਰਥ ਨਾ ਆਉਣ ਤੇ ਆਪ ਸੀਹਰਫ਼ੀ ਉਚਾਰੀ:-

*"ਅਲਫ਼ ਅਲਾ ਨੂੰ ਯਾਦ ਕਰ ਗ਼ਫ਼ਲਤ ਮਨਹੁ ਵਿਸਾਰੁ।"*

ਪਰ ਇਹ ਸੀਹਰਫ਼ੀ ਗੁਰੂ ਗ੍ਰੰਥ ਸਾਹਿਬ ਵਿੱਚ ਸ਼ਾਮਲ ਨਹੀਂ। ਵਲਾਇਤ, ਮਿਹਰਬਾਨ ਤੇ ਬਾਲੇ ਵਾਲੀਆਂ ਜਨਮ ਸਾਖੀਆਂ ਵਿੱਚ ਇਸ ਦਾ ਕੋਈ ਕਥਨ ਨਹੀਂ ਹੈ। ਇਸ ਕਰਕੇ ਇਹ ਗੱਲ ਠੀਕ ਨਹੀਂ ਜਾਪਦੀ। ਮਿਹਰਬਾਨ ਵਾਲੀ ਜਨਮ ਸਾਖੀ ਅਨੁਸਾਰ ਗੁਰੂ ਜੀ ਨੇ ਇਸ ਸਮੇਂ ਮੁੱਲਾਂ ਨੂੰ 'ਯਕ ਅਰਜ਼ ਗੁਫ਼ਤਮ' ਵਾਲਾ ਸ਼ਬਦ ਸੁਣਾਇਆ ਜੋ ਠੀਕ ਨਹੀਂ, ਕਿਉਂਕਿ ਇਸ ਸ਼ਬਦ ਵਿੱਚ ਬਾਲਕ ਅਵਸਥਾ ਵਿੱਚ ਰਚੇ ਜਾਣ ਵਾਲੀ ਕੋਈ ਗੱਲ ਨਜ਼ਰੀਂ ਨਹੀਂ ਆਉਂਦੀ।

3. ਮਿਹਰਬਾਨ ਵਾਲੀ ਜਨਮ ਸਾਖੀ ਤੇ ਭਾਈ ਮਨੀ ਸਿੰਘ ਵਾਲੀ ਜਨਮ ਸਾਖੀ ਵਿੱਚ ਨੌਂ ਸਾਲ ਦੀ ਉਮਰ ਵਿੱਚ ਜੰਞੂ ਸੰਸਕਾਰ ਹੋਣਾ ਲਿਖਿਆ ਹੈ। ਵਲਾਇਤ ਵਾਲੀ ਜਨਮ ਸਾਖੀ ਤੇ ਭਾਈ ਬਾਲੇ ਵਾਲੀ ਜਨਮ ਸਾਖੀ ਵਿੱਚ ਇਹ ਸਾਖੀ ਅੰਕਿਤ ਨਹੀਂ ਹੈ। ਜੰਞੂ ਦਾ ਗੁਰੂ ਸਾਹਿਬ ਦੇ ਆਪਣੇ ਸ਼ਬਦਾਂ ਵਿੱਚ ਕਰੜਾ ਖੰਡਨ ਕੀਤਾ ਹੈ ਤੇ ਆਪ ਨੇ ਇਸ ਰਸਮ ਦਾ ਵੇਰਵਾ ਦੱਸਿਆ ਹੈ:-

*ਤਗੁ ਕਪਾਹਹੁ ਕਤੀਐ ਬਾਮਣੁ ਵਟੇ ਆਇ॥*
*ਕੁਹਿ ਬਕਰਾ ਰਿੰਨਿ ਖਾਇਆ ਸਭੁ ਕੋ ਆਖੈ ਪਾਇ॥.......*
*.......ਸਿਖਾ ਕੰਨਿ ਚੜਾਈਆ ਗੁਰੁ ਬ੍ਰਾਹਮਣੁ ਥਿਆ॥ ਆਦਿ।*

ਇਸ ਤੋਂ ਸਿੱਧ ਹੁੰਦਾ ਹੈ ਕਿ ਇਹ ਰਸਮ ਗੁਰੂ ਸਾਹਿਬ ਵੇਲੇ ਪ੍ਰਚਲਤ ਸੀ ਜਿਹੜੀ ਗੁਰੂ ਜੀ ਦੇ ਮਾਤਾ ਪਿਤਾ ਨੇ ਵੀ ਪੂਰੀ ਕੀਤੀ ਹੋਵੇਗੀ ਤੇ ਉਹ ਸਭ ਕੁਝ ਜ਼ਾਤੀ ਤਜ਼ਰਬੇ ਤੋਂ ਲਿਖ ਰਹੇ ਜਾਪਦੇ ਹਨ।

4. ਮਿਹਰਬਾਨ ਵਾਲੀ ਜਨਮ ਸਾਖੀ ਤੇ ਭਾਈ ਮਨੀ ਸਿੰਘ ਵਾਲੀ ਜਨਮ ਸਾਖੀ ਵਿੱਚ ਇਸ ਰਸਮ ਦੇ ਵਿਸਥਾਰ

[ਬਾਕੀ ਫੁਟਨੋਟ ਵੇਖੋ ਅਗਲੇ ਪੰਨੇ ਤੇ]

ਰਸਮ ਪੂਰੀ ਹੋ ਗਈ ਸਭ ਰਿਸ਼ਤੇਦਾਰ ਆਪਣੇ ਘਰਾਂ ਨੂੰ ਚਲੇ ਗਏ। ਇਸ ਰਸਮ ਦਾ ਗੁਰੂ ਜੀ ਦੇ ਮਨ ਤੇ ਕੋਈ ਚੰਗਾ ਪ੍ਰਭਾਵ ਨਾ ਪਿਆ। ਗੁਰੂ ਜੀ ਨੇ ਅਸਲ ਜੰਞੂ ਦੀ ਵਿਆਖਿਆ ਆਪਣੀ ਬਾਣੀ ਵਿਚ ਇਸ ਤਰ੍ਹਾਂ ਕੀਤੀ ਹੈ:-

*ਦਇਆ ਕਪਾਹ ਸੰਤੋਖੁ ਸੂਤੁ ਜਤੁ ਗੰਢੀ ਸਤੁ ਵਟੁ॥*
*ਏਹੁ ਜਨੇਊ ਜੀਅ ਕਾ ਹਈ ਤ ਪਾਡੇ ਘਤੁ॥*
*ਨਾ ਏਹੁ ਤੁਟੈ ਨ ਮਲੁ ਲਗੈ ਨਾ ਏਹੁ ਜਲੈ ਨ ਜਾਇ॥*
*ਧੰਨੁ ਸੁ ਮਾਣਸ ਨਾਨਕਾ ਜੋ ਗਲਿ ਚਲੇ ਪਾਇ.........*
*ਨਾਇ ਮੰਨਿਐ ਪਤਿ ਊਪਜੈ ਸਾਲਾਹੀ ਸਚੁ ਸੂਤੁ॥*
*ਦਰਗਹ ਅੰਦਰਿ ਪਾਈਐ ਤਗੁ ਨ ਤੂਟਸਿ ਪੂਤ॥*

[ਵਾਰ ਆਸਾ ਮਹਲਾ ੧ ॥੧੫॥ (੪੭੧)]

ਗੁਰੂ ਸਾਹਿਬ ਦੱਸਦੇ ਹਨ ਕਿ ਜੰਞੂ ਸੰਸਕਾਰ ਕਰਵਾਉਣ ਵਾਲੇ ਪੰਡਿਤ ਆਪ ਵਿਸ਼ਿਆਂ ਵਿਚ ਫਸੇ ਹੋਏ ਹਨ ਅਤੇ ਉਹ ਕੋਈ ਐਸਾ ਜੰਞੂ ਨਹੀਂ ਪਾ ਸਕਦੇ ਜਿਸ ਨਾਲ ਮਨੁੱਖ ਵਿਚ ਸੰਜਮ ਵਧੇ ਤੇ ਉਹ ਵਿਸ਼ੇ ਵਿਕਾਰਾਂ ਤੋਂ ਬਚ ਸਕੇ:-

*ਤਗੁ ਨ ਇੰਦ੍ਰੀ ਤਗੁ ਨ ਨਾਰੀ॥*
*ਭਲਕੇ ਥੁਕ ਪਵੈ ਨਿਤ ਦਾੜੀ॥*
*ਤਗੁ ਨ ਪੈਰੀ ਤਗੁ ਨ ਹਥੀ॥*
*ਤਗੁ ਨ ਜਿਹਵਾ ਤਗੁ ਨ ਅਖੀ॥*
*ਵੇਤਗਾ ਆਪੇ ਵਤੈ॥*
*ਵਟਿ ਧਾਗੇ ਅਵਰਾ ਘਤੈ॥*

[ਵਾਰ ਆਸਾ ਮ. ੧ ॥ ੧੫ ॥ (੪੭੧)]

## ਡੰਗਰ ਚਾਰਨਾ

ਨਾਨਕ ਜੀ ਬਚਪਨ ਵਿਚ ਫ਼ਕੀਰਾਂ ਤੇ ਸੰਤਾਂ ਦੀ ਸੰਗਤ ਕਰਦੇ ਸਨ। ਤਲਵੰਡੀ ਵਿਚ ਸਾਧ ਫ਼ਕੀਰ ਆਉਂਦੇ, ਉਨ੍ਹਾਂ ਨਾਲ ਬਚਨ ਬਿਲਾਸ ਕਰਦੇ ਸਨ ਤੇ ਉਨ੍ਹਾਂ ਦੇ ਵਿਚਾਰ ਧਿਆਨ

---

[ਪਿਛਲੇ ਫ਼ੁਟਨੋਟ ਦੀ ਬਾਕੀ]

ਦਾ ਬਹੁਤ ਅੰਤਰ ਹੈ। ਭਾਈ ਮਨੀ ਸਿੰਘ ਵਾਲੀ ਜਨਮ ਸਾਖੀ ਵਿੱਚ ਕਾਲੂ ਵੱਲੋਂ ਇਕ ਬਹੁਤ ਵੱਡਾ ਜੱਗ ਕਰਨਾ ਜਿਸ ਵਿੱਚ ਰਾਏ ਬੁਲਾਰ ਦਾ ਹਰਨ ਮਾਰ ਕੇ ਲਿਆਉਣਾ, ਦਸਾਂ ਬਕਰਿਆਂ ਦਾ ਮਾਸ ਵੰਡਣਾ, ਸੰਤਾਂ ਸਾਧਾਂ ਵਾਸਤੇ ਲੁਚੀਆਂ ਤੇ ਕੜਾਹ ਵੰਡਣ ਦਾ ਕਥਨ ਹੈ। ਬ੍ਰਿਜ ਨਾਥ ਪੰਡਿਤ ਦਾ ਬਸੰਤ ਪੰਚਮੀ ਐਤਵਾਰ ਗਾਇਤਰੀ ਮੰਤਰ ਤੇ ਜੰਞੂ ਸੰਸਕਾਰ ਦਾ ਬਹੁਤ ਵਰਣਨ ਹੈ। ਇਸ ਦੇ ਉਲਟ ਮਿਹਰਬਾਨ ਵਾਲੀ ਜਨਮ ਸਾਖੀ ਵਿੱਚ ਜੋ ਭਾਈ ਮਨੀ ਸਿੰਘ ਦੀ ਜਨਮ ਸਾਖੀ ਤੋਂ ਬਹੁਤ ਪਹਿਲਾਂ ਲਿਖੀ ਗਈ, ਵਿੱਚ ਉਪਰੋਕਤ ਰਸਮਾਂ ਵਿੱਚੋਂ ਕਿਸੇ ਦਾ ਵੀ ਕਥਨ ਨਹੀਂ ਹੈ। ਇਸ ਲਈ ਅਸਾਂ ਬਾਬਾ ਮਿਹਰਬਾਨ ਵਾਲੀ ਜਨਮ ਸਾਖੀ ਨੂੰ ਇਥੇ ਠੀਕ ਮੰਨਿਆ ਹੈ। ਭਾਈ ਮਨੀ ਸਿੰਘ ਵਾਲੀ ਜਨਮ ਸਾਖੀ ਵਿੱਚ ਲਿਖਿਆ ਹੈ ਕਿ ਗੁਰੂ ਨਾਨਕ ਸਾਹਿਬ ਨੇ ਜੰਞੂ ਪਾਉਣ ਵਾਲੇ ਪੰਡਤ ਨੂੰ "ਨਾਨਕ ਮੇਰ ਸਰੀਰ ਕਾ ਇਕ ਰਥ ਇਕ ਰਥਵਾਹੁ" ਸੁਣਾਇਆ। ਮਿਹਰਬਾਨ ਵਾਲੀ ਜਨਮ ਸਾਖੀ ਵਿੱਚ "ਦਇਆ ਕਪਾਹ ਸੰਤੋਖ ਸੂਤ ਜਤੁ ਗੰਢੀ ਸਤ ਵਟੁ" ਉਚਾਰਨ ਕੀਤਾ ਲਿਖਿਆ ਹੈ। ਪਰ ਇਹ ਸ਼ਬਦ ਵਡੇਰੀ ਉਮਰ ਤੇ ਵਿਸ਼ਾਲ ਤਜ਼ਰਬੇ ਦੇ ਲਖਾਇਕ ਹਨ, ਜਿਵੇਂ:- "ਤਗ ਨ ਇੰਦਰੀ ਤਗ ਨ ਨਾਰੀ" ਆਦਿ। ਇਸ ਲਈ ਇਹ ਰਚਨਾਵਾਂ ਨੌਂ ਸਾਲ ਦੇ ਬਾਲਕ ਨਾਨਕ ਜੀ ਦੀਆਂ ਨਹੀਂ ਜਾਪਦੀਆਂ।

ਨਾਲ ਸੁਣਦੇ ਸਨ[1]। ਜਿਉਂ ਜਿਉਂ ਨਾਨਕ ਜੀ ਦੀ ਉਮਰ ਵੱਡੀ ਹੁੰਦੀ ਗਈ, ਮਹਿਤਾ ਕਾਲੂ ਉਨ੍ਹਾਂ ਨੂੰ ਕਿਸੇ ਕਾਰ ਵਿਹਾਰ ਤੇ ਲਗਾਉਣ ਲਈ ਫ਼ਿਕਰਮੰਦ ਹੋਏ। ਇਕ ਦਿਨ ਮਹਿਤਾ ਜੀ ਨੇ ਨਾਨਕ ਜੀ ਨੂੰ ਡੰਗਰ ਮਾਲ ਚਰਾਣ ਵਾਸਤੇ ਖੇਤਾਂ ਵਿਚ ਲੈ ਜਾਣ ਲਈ ਆਖਿਆ। ਨਾਨਕ ਜੀ ਮੰਨ ਗਏ ਤੇ ਅਗਲੇ ਦਿਨ ਗਊਆਂ ਮੱਝਾਂ ਲੈ ਕੇ ਖੇਤਾਂ ਨੂੰ ਚਲੇ ਗਏ[2] ਤੇ ਹਰ ਰੋਜ਼ ਇਸੇ ਤਰ੍ਹਾਂ ਕਰਨ ਲੱਗੇ। ਇਕ ਦਿਨ ਦੀ ਗੱਲ ਹੈ ਕਿ ਨਾਨਕ ਜੀ ਆਪਣੇ ਸੁਭਾ ਅਨੁਸਾਰ ਆਪਣੇ ਆਪ ਵਿਚ ਮਗਨ ਬੈਠੇ ਸਨ। ਉਨ੍ਹਾਂ ਦੇ ਡੰਗਰ ਇਕ ਭੱਟੀ ਦੇ ਖੇਤ ਵਿਚ ਪੈ ਗਏ। ਉਸ ਭੱਟੀ ਨੇ ਪਿੰਡ ਦੇ ਮਾਲਕ ਰਾਏ ਬੁਲਾਰ[3] ਅੱਗੇ ਸ਼ਿਕਾਇਤ ਕੀਤੀ। ਉਸ ਨੇ ਮਹਿਤਾ ਕਾਲੂ ਤੇ ਨਾਨਕ ਜੀ ਨੂੰ ਸੱਦਿਆ ਤੇ ਉਨ੍ਹਾਂ ਭੱਟੀ ਦੀ ਸ਼ਿਕਾਇਤ ਬਾਰੇ ਪੁੱਛ ਗਿਛ ਕੀਤੀ। ਅੱਗੋਂ ਨਾਨਕ ਜੀ ਨੇ ਉੱਤਰ ਦਿੱਤਾ ਕਿ ਖੇਤ ਜਾ ਕੇ ਤਾਂ ਵੇਖੋ। ਜਦੋਂ ਖੇਤ ਵੇਖਣ ਗਏ ਤਾਂ ਖੇਤ ਹਰਿਆ ਭਰਿਆ ਸੀ। ਇਹ ਵੇਖ ਕੇ ਭੱਟੀ ਹੈਰਾਨ ਹੋ ਗਿਆ[4]।

## ਕੁੜਮਾਈ ਤੇ ਵਿਆਹ

ਜਦੋਂ ਨਾਨਕ ਜੀ ਸੋਲਾਂ ਸਾਲਾਂ[5] ਦੇ ਹੋਏ ਤਾਂ ਉਨ੍ਹਾਂ ਦੇ ਮਾਤਾ ਪਿਤਾ ਨੇ ਉਨ੍ਹਾਂ ਦਾ ਵਿਆਹ ਕਰਨ ਬਾਰੇ ਸੋਚਿਆ[6]। ਉਹ ਵੇਖਦੇ ਸਨ ਕਿ ਨਾਨਕ ਜੀ ਦਾ ਜੀਅ ਕਿਸੇ ਕਾਰ ਵਿਹਾਰ ਵਿਚ ਨਹੀਂ ਲਗਦਾ। ਉਨ੍ਹਾਂ ਨੇ ਆਪਣੇ ਕੁਲ ਦੇ ਪਰੋਹਤ ਨੂੰ ਸੱਦਿਆ ਤੇ ਨਾਨਕ ਜੀ

---

1. ਵਲਾਇਤ ਵਾਲੀ ਜਨਮ ਸਾਖੀ ਵਿੱਚ ਲਿਖਿਆ ਹੈ 'ਫ਼ਕੀਰਾਂ ਨਾਲ ਮਜਲਸ ਕਰੇ'। ਪੁਰਾਤਨ ਜਨਮ ਸਾਖੀ 1927-ਪੰਨਾ 8 (ਅੰਤਕਾ 4) ਤੇ ਭਾਈ ਮਨੀ ਸਿੰਘ ਵਾਲੀ ਜਨਮ ਸਾਖੀ ਪੰਨਾ 47 ਤੇ ਲਿਖਿਆ ਹੈ ਕਿ 'ਜਬ ਕੋਈ ਸੰਤ ਆਵੇ ਤਾਂ ਉਸ ਨੂੰ ਘਰ ਲਿਆਇ ਸੇਵਾ ਟਹਲ ਭੀ ਬਹੁਤ ਕਰੇ।' (ਅੰਤਕਾ 331)

2. ਸਭ ਜਨਮ ਸਾਖੀਆਂ ਮੰਨਦੀਆਂ ਹਨ ਕਿ ਗੁਰੂ ਜੀ ਮਾਲ ਡੰਗਰ ਚਰਾਉਣ ਗਏ। ਇਸ ਤੋਂ ਅੱਗੇ ਭਾਈ ਬਾਲੇ ਦੀ ਜਨਮ ਸਾਖੀ ਵਿੱਚ ਇਸ ਸਾਖੀ ਨੂੰ ਸਰਪ ਦੀ ਛਾਇਆ ਤੇ ਦਰਖ਼ਤ ਦੀ ਛਾਂ ਨਾ ਢਲਣ ਵਾਲੀ ਸਾਖੀ ਨਾਲ ਜੋੜ ਦਿੱਤਾ ਹੈ ਤੇ ਦੱਸਿਆ ਹੈ ਕਿ ਵਿਸਾਖ ਦੇ ਦਿਨ ਸਨ ਤੇ ਗੁਰੂ ਜੀ ਨੂੰ ਨੀਂਦਰ ਆ ਗਈ ਤੇ ਇਕ ਸੱਪ ਨੇ ਉਨ੍ਹਾਂ ਦੇ ਸੁੰਦਰ ਮੁਖੜੇ ਤੇ ਛਾਂ ਕੀਤੀ ਤੇ ਉਸ ਰੁਖ ਦੀ ਛਾਂ ਵੀ ਨਾ ਫਿਰੀ। ਰਾਏ ਬੁਲਾਰ ਨੇ ਇਹ ਕੌਤਕ ਵੇਖਿਆ। ਵਲਾਇਤ ਵਾਲੀ ਜਨਮ ਸਾਖੀ, ਮਿਹਰਬਾਨ ਵਾਲੀ ਜਨਮ ਸਾਖੀ ਤੇ ਭਾਈ ਮਨੀ ਸਿੰਘ ਵਾਲੀ ਜਨਮ ਸਾਖੀ ਵਿੱਚ ਸਰਪ ਦੀ ਛਾਇਆ ਵਾਲੀ ਸਾਖੀ ਨਹੀਂ ਹੈ, 'ਖੇਤ ਹਰਿਆ' ਵਾਲੀ ਸਾਖੀ ਹੈ ਤੇ ਭਾਈ ਮਨੀ ਸਿੰਘ ਵਾਲੀ ਜਨਮ ਸਾਖੀ ਤੇ ਮੇਹਰਵਾਨ ਵਾਲੀ ਜਨਮ ਸਾਖੀ ਵਿੱਚ ਬ੍ਰਿਛ ਦੀ ਛਾਂ ਨਾ ਫਿਰਨ ਵਾਲੀ ਸਾਖੀ ਹੈ।

3. ਮਿਹਰਬਾਨ ਵਾਲੀ ਜਨਮ ਸਾਖੀ, ਵਿੱਚ ਰਾਇ ਭੋਆ ਲਿਖਿਆ ਹੈ। ਵਲਾਇਤ ਵਾਲੀ ਤੇ ਭਾਈ ਮਨੀ ਸਿੰਘ ਵਾਲੀਆਂ ਜਨਮ ਸਾਖੀਆਂ ਵਿੱਚ ਰਾਏ ਬੁਲਾਰ ਹੈ। ਸ਼ਾਇਦ ਰਾਏ ਭੋਆ ਕੋਲ ਹਰ ਜ਼ਿਮੀਦਾਰ ਦੀ ਪਹੁੰਚ ਨਹੀਂ ਸੀ ਅਤੇ ਛੋਟੀ ਮੋਟੀ ਗੱਲ ਦਾ ਫ਼ੈਸਲਾ ਰਾਏ ਬੁਲਾਰ ਹੀ ਕਰਦਾ ਸੀ। ਸੋ ਰਾਏ ਬੁਲਾਰ ਹੀ ਠੀਕ ਹੈ।

4. ਇਹ ਸਾਖੀ ਵਲਾਇਤ ਵਾਲੀ, ਮਿਹਰਬਾਨ ਵਾਲੀ ਤੇ ਭਾਈ ਮਨੀ ਸਿੰਘ ਵਾਲੀ ਜਨਮ ਸਾਖੀ ਵਿੱਚ ਇਸੇ ਰੂਪ ਵਿੱਚ ਦਿੱਤੀ ਹੈ, ਜੋ ਠੀਕ ਜਾਪਦੀ ਹੈ। ਭੱਟੀ ਨੇ ਜਦੋਂ ਦੂਰੋਂ ਵੇਖਿਆ ਕਿ ਨੌਜੁਆਨ ਵਾਗੀ ਆਪਣੇ ਰੰਗ ਵਿੱਚ ਮਗਨ ਹੈ ਤੇ ਮਾਲ ਡੰਗਰ ਉਸ ਦਾ ਖੇਤ ਚਰ ਰਹੇ ਹਨ ਤਾਂ ਬਹੁਤ ਰੋਹ ਵਿੱਚ ਆ ਗਿਆ ਤੇ ਜਲਦੀ ਵਿਚ ਜਾ ਸ਼ਿਕਾਇਤ ਕੀਤੀ। ਜਦੋਂ ਖੇਤ ਵੇਖਿਆ ਗਿਆ ਤਾਂ ਉਸ ਦਾ ਕੋਈ ਵਿਸ਼ੇਸ਼ ਨੁਕਸਾਨ ਨਹੀਂ ਸੀ ਹੋਇਆ।

5. ਨਾਨਕ ਜੀ ਦੇ ਵਿਆਹ ਵੇਲੇ ਉਮਰ ਬਾਰੇ ਸਭ ਸਾਖੀਆਂ ਅੱਡ ਅੱਡ ਲਿਖਦੀਆਂ ਹਨ। ਵਲਾਇਤ ਵਾਲੀ ਜਨਮ ਸਾਖੀ ਵਿੱਚ 12 ਸਾਲ, ਭਾਈ ਮਨੀ ਸਿੰਘ ਵਾਲੀ ਜਨਮ ਸਾਖੀ ਵਿੱਚ 14 ਸਾਲ, ਮਿਹਰਬਾਨ ਵਾਲੀ ਵਿੱਚ 16 ਸਾਲ ਤੇ ਬਾਲੇ ਵਾਲੀ ਵਿੱਚ 18 ਸਾਲ ਲਿਖੀ ਹੈ। ਕਿਉਂਕਿ ਤਿੰਨਾਂ ਸਾਖੀਆਂ ਵਿੱਚ ਵਿਆਹ ਦੀ ਉਮਰ 14 ਸਾਲ ਤੋਂ ਵੱਧ ਹੈ। ਅਸਾਂ ਪੰਦਰਾਂ ਸੋਲਾਂ ਦੀ ਉਮਰ ਵਿੱਚ ਵਿਆਹ ਦਾ ਹੋਣਾ ਠੀਕ ਮੰਨਿਆ ਹੈ।

6. ਸਵਾਏ ਭਾਈ ਬਾਲੇ ਦੀ ਜਨਮ ਸਾਖੀ ਦੇ ਬਾਕੀ ਦੇ ਸਭ ਜਨਮ ਸਾਖੀਆਂ ਗੁਰੂ ਜੀ ਦਾ ਵਿਆਹ ਤਲਵੰਡੀ ਹੋਇਆ ਦਸਦੀਆਂ ਹਨ ਜੋ ਠੀਕ ਜਾਪਦਾ ਹੈ। ਬਾਲੇ ਵਾਲੀ ਜਨਮ ਸਾਖੀ ਵਿੱਚ ਲਿਖਿਆ ਹੈ ਕਿ ਵਿਆਹ

[ਬਾਕੀ ਫ਼ੁਟਨੋਟ ਦੇਖੋ ਅਗਲੇ ਪੰਨੇ ਤੇ]

ਲਈ ਕੋਈ ਯੋਗ ਕੰਨਿਆ ਲੱਭਣ ਲਈ ਕਿਹਾ। ਪਰੋਹਤ ਯੋਗ ਕੰਨ੍ਹਿਆ ਦੀ ਭਾਲ ਵਿਚ ਰਾਵੀ ਦਰਿਆ ਦੇ ਪੂਰਬੀ ਕੰਢੇ ਪਿੰਡ ਪਖੋਕੀ ਰੰਧਾਵੇ (ਅੱਜਕਲ੍ਹ ਜ਼ਿਲਾ ਗੁਰਦਾਸਪੁਰ ਵਿਚ ਹੈ) ਪਹੁੰਚ ਗਿਆ। ਇਥੋਂ ਦਾ ਪਟਵਾਰੀ ਮੂਲਾ, ਜ਼ਾਤ ਚੋਨਾ ਖੱਤਰੀ ਸੀ। ਉਸ ਦੀ ਕੰਨਿਆ ਘੁੰਮੀ[1] ਨਾਲ ਨਾਨਕ ਜੀ ਦੇ ਵਿਆਹ ਦੀ ਗੱਲ ਕਰ ਆਇਆ[2]। ਸਥਾਨਕ ਰਵਾਇਤ ਅਨੁਸਾਰ ਘੁੰਮੀ ਮਾਪਿਆਂ ਦੀ ਇਕੋ ਇਕ ਬੱਚੀ ਸੀ ਤੇ ਮੂਲੇ ਦਾ ਹੋਰ ਕੋਈ ਬੱਚਾ ਬੱਚੀ ਨਹੀਂ ਸੀ। ਗੀਤ ਅਨੁਸਾਰ ਮੂਲੇ ਦਾ ਭਰਾ ਤੇ ਚੋਨਿਆਂ ਦਾ ਪਰੋਹਤ ਰਾਏ ਭੋਇ ਦੀ ਤਲਵੰਡੀ ਗਏ ਤੇ ਨਾਨਕ ਜੀ ਦੀ ਕੁੜਮਾਈ ਕਰਕੇ ਵਿਆਹ ਦਾ ਦਿਨ ਨਿਯਤ ਕਰ ਆਏ।[3] ਇਹ ਵੀ ਫ਼ੈਸਲਾ ਹੋਇਆ ਕਿ ਬਰਾਤ ਪਖੋਕੇ ਤੋਂ 20 ਮੀਲ ਦੂਰ ਬਟਾਲੇ ਜ਼ਿਲਾ ਗੁਰਦਾਸਪੁਰ) ਜੋ ਮੂਲੇ ਚੋਨੇ ਦਾ ਅਸਲ ਪਿੰਡ ਸੀ, ਆਵੇ[4]। ਬਟਾਲੇ ਵਿਚ ਜਿੱਥੇ ਮੂਲੇ ਦਾ ਘਰ ਸੀ ਉਥੇ ਅੱਜਕਲ੍ਹ ਗੁਰਦਵਾਰਾ ਡੇਰਾ ਸਾਹਿਬ ਹੈ। ਮਹਿਤਾ ਕਾਲੂ ਜੀ ਬਰਾਤ ਲੈ ਕੇ ਬਟਾਲੇ ਗਏ। ਇਥੇ ਨਾਨਕ ਜੀ ਦਾ ਵਿਆਹ ਹੋਇਆ। ਜਿਸ ਅਸਥਾਨ ਤੇ ਉਹ ਬੈਠੇ ਉਥੇ ਅੱਜਕਲ੍ਹ ਉਸ ਸਮੇਂ ਦੀ ਇਕ ਕੰਧ ਮੌਜੂਦ ਹੈ ਤੇ ਉਥੇ ਗੁਰਦਵਾਰੇ ਦਾਂ ਨਾਂ ਗੁਰਦਵਾਰਾ ਕੰਧ ਸਾਹਿਬ ਹੈ।

## ਸੱਚਾ ਸੌਦਾ

ਵਿਆਹ ਦੇ ਬਾਅਦ ਵੀ ਨਾਨਕ ਜੀ ਦਾ ਮਨ ਕਿਸੇ ਕਾਰ ਵਿਹਾਰ ਵਿਚ ਨਾ ਲੱਗਾ ਤੇ ਪਹਿਲਾਂ ਵਾਂਗ ਹੀ ਉਪਰਾਮ ਰਹਿੰਦੇ ਸਨ। ਤਲਵੰਡੀ ਆਏ ਸਾਧ, ਸੰਤ ਤੇ ਫ਼ਕੀਰਾਂ ਨਾਲ ਨਾਨਕ ਜੀ ਮਿਲਦੇ ਤੇ ਬਚਨ ਬਿਲਾਸ ਕਰਦੇ ਰਹਿੰਦੇ ਸਨ। ਘਰ ਵਿਚ ਆ ਕੇ ਚੁਪ ਚਾਪ ਲੇਟ ਰਹਿੰਦੇ ਸਨ[5]। ਮਾਤਾ ਪਿਤਾ ਲਈ ਇਹ ਗੱਲ ਬੜੀ ਦੁਖਦਾਇਕ ਸੀ ਕਿ ਨਾਨਕ ਘਰ ਬਾਰ

---

[ਪਿਛਲੇ ਫ਼ੁਟਨੋਟ ਦੀ ਬਾਕੀ]

ਸੁਲਤਾਨਪੁਰ ਹੋਇਆ। ਖੱਤਰੀ ਜ਼ਾਤ ਦੇ ਹਿੰਦੂਆਂ ਵਿੱਚ ਲੜਕੀ ਦੇ ਘਰ ਪੁੱਤਰ ਦਾ ਵਿਆਹ ਕਰਨਾ ਠੀਕ ਨਹੀਂ ਸਮਝਿਆ ਜਾਂਦਾ ਸੀ। ਇਸ ਲਈ ਮਹਿਤਾ ਕਾਲੂ ਨੇ ਪੁੱਤਰ ਦਾ ਵਿਆਹ ਤਲਵੰਡੀ ਹੀ ਕੀਤਾ ਹੋਵੇਗਾ। ਗੁਰੂ ਨਾਨਕ ਸਾਹਿਬ ਦੇ ਬੰਸ ਵਿਚੋਂ ਸੁਖਵਾਸੀ ਰਾਏ ਬੇਦੀ ਦੇ ਲਿਖੇ ਗੁਰੂ ਨਾਨਕ ਬੰਸ ਪ੍ਰਕਾਸ਼ ਵਿੱਚ ਨਾਨਕ ਜੀ ਦਾ ਵਿਵਾਹ ਤਲਵੰਡੀ ਹੋਇਆ ਦੱਸਿਆ ਹੈ।

1. ਮਿਹਰਬਾਨ ਵਾਲੀ ਜਨਮ ਸਾਖੀ ਵਿੱਚ 'ਘੁੰਮੀ' ਨਾਂ ਲਿਖਿਆ ਹੈ। ਮਿਹਰਬਾਨ ਵਾਲੀ ਜਨਮ ਸਾਖੀ ਪੰਨਾ 67 (ਅੰਤਕਾ 76) ਪਰ ਬਾਲੇ ਵਾਲੀ ਜਨਮ ਸਾਖੀ ਵਿੱਚ 'ਸੁਲਖਨੀ' ਲਿਖਿਆ ਹੈ, ਪਿਆਰੇ ਲਾਲ ਵਾਲੀ ਜਨਮ ਸਾਖੀ ਪੰਨਾ 331 (ਅੰਤਕਾ 238) ਹੋ ਸਕਦਾ ਹੈ ਪੇਕਾ ਨਾਂ ਘੁੰਮੀ ਹੋਵੇ ਤੇ ਸੌਹਰਾ ਨਾਂ ਸੁਲਖਣੀ ਹੋਵੇ।

2. ਬੇਦੀਆਂ ਦੇ ਪਰੋਹਤ ਦਾ ਪਖੋਕੇ ਰੰਧਾਵੇ ਜਾਣਾ ਮਿਹਰਬਾਨ ਵਾਲੀ ਜਨਮ ਸਾਖੀ ਵਿੱਚ ਲਿਖਿਆ ਹੈ। ਬਾਵਾ ਸਰੂਪ ਦਾਸ ਨੇ ਲਿਖਿਆ ਹੈ:-

*ਤਬ ਕਾਲੂ ਪ੍ਰੋਹਤ ਕੋ ਕਹਾ, ਤੁਮ ਜਾਹੁ ਕੁਟੰਬ ਕੰਨਿਆ ਜੋ ਜਹਾ।*
*ਨਾਨਕ ਜੀ ਕੀ ਹੋਇ ਸਗਾਈ, ਤਬ ਕਰੈ ਬਿਆਹ ਕਹੈ ਸਭ ਭਾਈ।*

3. ਇਹ ਵਿਸਥਾਰ ਮਿਹਰਬਾਨ ਵਾਲੀ ਜਨਮ ਸਾਖੀ ਪੰਨਾ 29 (ਅੰਤਕਾ 68) ਤੇ ਲਿਖਿਆ ਮਿਲਦਾ ਹੈ ਜੋ ਠੀਕ ਜਾਪਦਾ ਹੈ।

4. ਸਭ ਜਨਮ ਸਾਖੀਆਂ ਮੰਨਦੀਆਂ ਹਨ ਕਿ ਵਿਆਹ ਬਟਾਲੇ (ਜ਼ਿਲਾ ਗੁਰਦਾਸਪੁਰ) ਵਿੱਚ ਹੋਇਆ।

5. ਵਲਾਇਤ ਵਾਲੀ ਜਨਮ ਸਾਖੀ ਵਿੱਚ ਲਿਖਿਆ ਹੈ, "ਚਿਤ ਕਿਸੇ ਨਾਲ ਲਾਏ ਨਾਹੀ, ਘਰ ਦੀ ਖ਼ਬਰ ਲਏ ਨਾਹੀ। ਘਰ ਦੇ ਆਦਮੀ ਆਖਨ ਜੋ ਅੱਜ ਫ਼ਕੀਰਾਂ ਨਾਲ ਉਠ ਜਾਂਦਾ ਹੈ।" (ਪੁਰਾਤਨ ਜਨਮ ਸਾਖੀ ਪੰਨਾ 8 ਅੰਤਕਾ 4)। ਮਿਹਰਬਾਨ ਵਾਲੀ ਜਨਮ ਸਾਖੀ ਵਿੱਚ ਪੰਨਾ 38 (ਅੰਤਕਾ 70) ਅੰਕਿਤ ਹੈ, "ਜਬ ਬੀਆਹ ਹੋਆ ਤਬ ਚੁਪ ਕਰ ਰਹਿਆ, ਨ ਬੋਲੈ ਨ ਬਕੈ।" "ਤਬ ਬੋਲਣੇ ਤੇ ਰਹਿ ਗਇਆ ਅਰੁ ਗ੍ਰਹਸਤ ਹੈ ਮਨ ਉਦਾਸ ਹੋ ਗਇਆ। ਮਨੁ ਗੁਰੂ ਬਾਬੇ ਨਾਨਕ ਜੀ ਕਾ ਟਿਕੈ ਨਾਹੀ।"

ਵਾਲਾ ਹੋ ਕੇ ਵੀ ਖੱਟੀ ਕਮਾਈ ਨਾ ਕਰੇ ਤੇ ਸਾਧਾਂ ਤੇ ਫ਼ਕੀਰਾਂ ਨਾਲ ਫ਼ਿਰਦਾ ਰਹੇ। ਉਹ ਡਰਦੇ ਸਨ ਕਿ ਕਿਧਰੇ ਇਹ ਵੀ ਸਾਧ ਹੀ ਨਾ ਹੋ ਜਾਵੇ। ਉਨ੍ਹਾਂ ਨੂੰ ਲੋਕਾਂ ਦੇ ਮੇਹਣਿਆਂ ਤਾਹਨਿਆਂ ਦਾ ਵੀ ਭੈ ਸੀ ਕਿ ਉਹ ਇਹ ਨਾ ਕਹਿਣ ਕਿ ਕਾਲੂ ਦਾ ਪੁੱਤਰ ਮਖੱਟੂ ਨਿਕਲਿਆ ਹੈ[1]। ਇਸ ਲਈ ਨਾਨਕ ਜੀ ਦੇ ਮਾਤਾ ਅਤੇ ਪਿਤਾ ਉਨ੍ਹਾਂ ਨੂੰ ਕੋਈ ਕਾਰ ਵਿਹਾਰ ਕਰਨ ਲਈ ਕਹਿੰਦੇ।

ਇਕ ਦਿਨ ਮਹਿਤਾ ਕਾਲੂ ਨੇ ਪੁੱਤਰ ਨੂੰ ਕੋਈ ਕਾਰ ਵਿਹਾਰ ਕਰਨ ਲਈ ਸਮਝਾਇਆ। ਨਾਲ ਹੀ ਵੀਹ ਰੁਪਏ ਦਿੱਤੇ ਤੇ ਕੋਈ ਚੰਗਾ ਸੌਦਾ ਕਰ ਲਿਆਉਣ ਲਈ ਆਖ਼ਿਆ[2]। ਨਾਨਕ ਜੀ ਆਗਿਆ ਲੈ ਕੇ ਟੁਰ ਪਏ ਤੇ ਮਹਿਤਾ ਕਾਲੂ ਜੀ ਨੇ ਇਕ ਆਦਮੀ ਨਾਲ ਭੇਜ ਦਿੱਤਾ।[3]

ਜਦੋਂ ਗੁਰੂ ਜੀ ਚੂਹੜਕਾਣੇ ਨਗਰ ਦੇ ਨੇੜੇ ਗਏ ਜੋ ਤਲਵੰਡੀ ਤੋਂ ਕੋਈ ਪੰਦਰਾਂ ਮੀਲ ਸੀ ਤਾਂ ਉਨ੍ਹਾਂ ਨੂੰ ਕੁਝ ਭੁਖੇ ਸਾਧੂਆਂ[4] ਦਾ ਟੋਲਾ ਮਿਲ ਪਿਆ। ਉਨ੍ਹਾਂ ਸੋਚਿਆ ਕਿ ਇਸ ਤੋਂ ਚੰਗਾ ਸੌਦਾ ਹੋਰ ਕੀ ਹੋ ਸਕਦਾ ਹੈ ਕਿ ਭੁੱਖੇ ਸਾਧਾਂ ਨੂੰ ਪ੍ਰਸਾਦ ਛਕਾਇਆ ਜਾਏ। ਇਸ ਤਰ੍ਹਾਂ ਉਹ ਆਪਣੀ ਸਾਰੀ ਪੂੰਜੀ ਨੂੰ ਸਾਧਾਂ ਦੇ ਲੰਗਰ ਤੇ ਖਰਚ ਕਰਕੇ ਘਰ ਨੂੰ ਪਰਤ ਆਏ[5]। ਜਦੋਂ ਮਹਿਤਾ ਕਾਲੂ ਜੀ ਨੂੰ ਇਸ ਗੱਲ ਦਾ ਪਤਾ ਲੱਗਾ ਤਾਂ ਉਹ ਬਹੁਤ ਗੁੱਸੇ ਹੋਏ ਕਿਉਂਕਿ ਉਨ੍ਹਾਂ ਵਪਾਰ ਕਰਨ ਲਈ ਰਕਮ ਦਿੱਤੀ ਸੀ ਨਾ ਕਿ ਸਾਧਾਂ ਨੂੰ ਖੁਆਉਣ ਲਈ। ਨਾਨਕ ਜੀ ਵੀ ਪਿਤਾ ਜੀ ਦੇ ਸੁਭਾਅ ਨੂੰ ਸਮਝਦੇ ਸਨ ਤੇ ਸਿੱਧਾ ਘਰ ਜਾਣ ਦੀ ਥਾਂ ਪਿੰਡੋਂ ਬਾਹਰ ਵਣਾਂ ਦੇ ਓਲੇ ਦੇ ਸੁੱਕੀ ਢਾਬ ਵਿਚ ਇਕ ਵੱਡੇ ਰੁੱਖ ਥਲੇ ਆ ਲੁਕੇ ਜਿਥੋਂ ਆ ਕੇ ਮਹਿਤਾ ਕਾਲੂ ਤੇ ਨਾਨਕੀ ਜੀ ਉਨ੍ਹਾਂ ਨੂੰ ਘਰ ਲੈ ਗਏ। ਇਨ੍ਹਾਂ ਝਾੜੀਆਂ ਵਾਲੀ ਥਾਂ ਤੇ ਅੱਜਕਲ੍ਹ ਗੁਰਦਵਾਰਾ ਤੰਬੂ ਸਾਹਿਬ ਹੈ[6]। ਜਿਸ ਅਸਥਾਨ ਤੇ ਆਪ ਨੇ ਸਾਧਾਂ ਨੂੰ ਲੰਗਰ ਛਕਾਇਆ ਸੀ ਉਸ ਅਸਥਾਨ ਦਾ ਨਾਂ ਅੱਜਕਲ੍ਹ ਸੱਚਾ ਸੌਦਾ ਹੈ[7]।

---

1. ਵਲਾਇਤ ਵਾਲੀ ਜਨਮ ਸਾਖੀ ਪੰਨਾ 12 (ਅੰਤਕਾ 5) ਤੇ ਲਿਖਿਆ ਹੈ, "ਤਬ ਸਭੁ ਪਰਵਾਰੁ ਦੁਖਿਆ, ਆਖਨ, 'ਜੋ ਇਹ ਕਮਲਾ ਹੋਆ ਹੈ।' ਤਬਿ ਗੁਰੂ ਨਾਨਕ ਜੀ ਕੀ ਮਾਤਾ ਆਈ, ਉਸ ਆਖਿਆ...... "ਨਿਤ ਨਿਤ ਭਲੇਰੀਆਂ ਗੱਲਾਂ ਛੱਡ ਅਸਾਂ ਨੂੰ ਲੋਕ ਹਸਦੇ ਹੈਨਿ ਜੋ ਕਾਲੂ ਦਾ ਪੁਤੁ ਮਖਟੂ ਹੋਆ ਹੈ।"

2. ਸਚੇ ਸੌਦੇ ਵਾਲੀ ਸਾਖੀ ਸਵਾਏ ਬਾਲੇ ਦੀ ਜਨਮ ਸਾਖੀ ਦੇ ਹੋਰ ਕਿਸੇ ਜਨਮ ਸਾਖੀ ਵਿੱਚ ਨਹੀਂ ਹੈ। ਵਲਾਇਤ ਵਾਲੀ ਜਨਮ ਸਾਖੀ ਪੰਨਾ 13 (ਅੰਤਕਾ 4) ਤੇ ਲਿਖਿਆ ਹੈ:- "ਖਤ੍ਰੀਆਂ ਦਿਆਂ ਪੁਤਾਂ ਪਾਸਿ ਪੰਜੀਹੇ ਹੋਂਦੇ ਹੈਨ ਤਾਂ ਰੁਜ਼ਗਾਰ ਕਰਦੇ ਹੈਨਿ।" ਵੀਹ ਰੁਪੈ ਇੱਕ ਵੱਡੀ ਰਕਮ ਸਮਝੀ ਜਾਂਦੀ ਸੀ। ਇਕ ਰੁਪੈ ਦੇ ਚਾਲੀ ਦਾਮ ਹੁੰਦੇ ਸਨ। ਵੀਹ ਰੁਪੈ ਦਾ ਭਾਵ ਅਠ ਸੌ ਦਾਮ ਸੀ। ਇਸ ਲਈ ਕਿਸੇ ਦਾ ਨਾਲ ਜਾਣਾ ਠੀਕ ਜਾਪਦਾ ਹੈ।

3. ਭਾਈ ਵਾਲੇ ਵਾਲੀ ਜਨਮ ਸਾਖੀ ਵਿੱਚ ਲਿਖਿਆ ਹੈ ਕਿ ਜੋ ਆਦਮੀ ਨਾਨਕ ਜੀ ਦੇ ਨਾਲ ਗਿਆ ਉਹ ਭਾਈ ਬਾਲਾ ਸੀ। ਪਰ ਇਸ ਦੀ ਪੁਸ਼ਟੀ ਕਿਸੇ ਹੋਰ ਜਨਮ ਸਾਖੀ ਵਿਚੋਂ ਨਹੀਂ ਹੁੰਦੀ। ਮਹਿਮਾ ਪ੍ਰਕਾਸ਼ ਨੇ ਵੀ ਟਹਿਲੀਆ ਲਿਖਿਆ ਹੈ ਬਾਲਾ ਨਹੀਂ।

*ਸੁਨ ਬਚਨ ਪਿਤਾ ਬਾਬੇ ਮਨ ਲੀਨਾ।*
*ਲੈ ਟਹਿਲੀਆ ਸੰਗ ਪਿਆਨਾ ਕੀਨਾ।*

4. ਬਾਲੇ ਵਾਲੀ ਜਨਮ ਸਾਖੀ ਅਨੁਸਾਰ ਉਨ੍ਹਾਂ ਸਾਧਾਂ ਜਿਨ੍ਹਾਂ ਦਾ ਨਾਂ ਸੰਤ ਰੇਣ ਲਿਖਿਆ ਹੈ, ਕਿਹਾ "ਜੋ ਪਰਮੇਸਰ ਭੇਜਤਾ ਹੈ ਖਾਤੇ ਹੈਂ। ਇਸੀ ਵਾਸਤੇ ਉਦਿਆਨ ਮੋਹਿ ਉਦਾਸੀ ਹੋਇ ਕੇ ਬਸਤੇ ਹੈਂ।" ਪਿਆਰੇ ਲਾਲ ਵਾਲੀ ਸਾਖੀ ਪੰਨਾ 12 (ਅੰਤਕਾ 226)

5. ਬਾਲੇ ਦੀ ਜਨਮ ਸਾਖੀ ਵਿੱਚ ਅੰਕਿਤ ਹੈ ਕਿ ਗੁਰੂ ਜੀ ਨਾਲ ਦੇ ਨਗਰ ਵਿੱਚ ਗਏ। ਉਥੇ ਜਾ ਕੇ ਰਸਦ ਪਾਣੀ ਲਿਆਂਦਾ ਤੇ ਲੰਗਰ ਤਿਆਰ ਕੀਤਾ ਉਨ੍ਹਾਂ ਨੂੰ ਪ੍ਰਸਾਦ ਛਕਾ ਕੇ ਫੇਰ ਉਥੋਂ ਚਲੇ।

6. ਗੁਰਦੁਆਰਾ ਤੰਬੂ ਸਾਹਿਬ ਨਨਕਾਣਾ ਸਾਹਿਬ ਜ਼ਿਲਾ ਸ਼ੇਖ਼ੂਪੁਰਾ (ਪਾਕਿਸਤਾਨ) ਦੇ ਪ੍ਰਸਿੱਧ ਗੁਰਦਵਾਰਿਆਂ ਵਿੱਚੋਂ ਹੈ।

7. ਨਗਰ ਦਾ ਨਾਂ ਵੀ ਸੱਚਾ ਸੌਦਾ ਹੈ ਤੇ ਇਹ ਰੇਲਵੇ ਸਟੇਸ਼ਨ ਹੈ।

## ਦੇਸ਼ ਰਟਨ ਦਾ ਵਿਚਾਰ

ਜਦੋਂ ਨਾਨਕ ਜੀ ਵੀਹਾਂ ਵਰ੍ਹਿਆਂ ਦੇ ਹੋਏ ਤਾਂ ਉਨ੍ਹਾਂ ਨੇ ਮਰਦਾਨੇ ਨੂੰ ਆਪਣੇ ਨਾਲ ਤੀਰਥਾਂ ਤੇ ਜਾਣ ਲਈ ਆਖਿਆ[1]। ਮਰਦਾਨਾ ਤਲਵੰਡੀ ਵਿਚ ਰਹਿਣ ਵਾਲਾ ਮੀਰਾਸੀ ਤੇ ਰਬਾਬ ਵਜਾ ਕੇ ਕਬੀਰ, ਤਰਲੋਚਨ, ਰਵਿਦਾਸ ਆਦਿ ਭਗਤਾਂ ਦੇ ਪਦੇ ਗਾਉਂਦਾ ਸੀ। ਨਾਨਕ ਜੀ ਭਗਤ ਬਾਣੀ ਦਾ ਗਾਇਣ ਇਸ ਤੋਂ ਸੁਣਿਆ ਕਰਦੇ ਸਨ[2]। ਜਦੋਂ ਮਰਦਾਨੇ ਨੇ ਨਾਨਕ ਜੀ ਦੀ ਗੱਲ ਸੁਣੀ ਤਾਂ ਉਸ ਨੇ ਕਿਹਾ ਕਿ ਮੈਂ ਤੀਰਥਾਂ ਤੇ ਨਹੀਂ ਜਾ ਸਕਦਾ ਕਿਉਂਕਿ ਮੈਂ ਆਪਣੀ ਜੁਆਨ ਲੜਕੀ ਦਾ ਵਿਆਹ[3] ਕਰਨਾ ਹੈ। ਫਿਰ ਵੀ ਉਨ੍ਹਾਂ ਨੇ ਇਕ ਦਿਨ ਆਪਣੇ ਪਿਤਾ ਜੀ ਨੂੰ ਕਿਹਾ ਕਿ ਤੀਰਥਾਂ ਤੇ ਜਾਣ ਦੀ ਆਗਿਆ ਦਿਓ। ਮਹਿਤਾ ਕਾਲੂ ਜੀ ਵੀ ਨਾ ਮੰਨੇ ਤੇ ਉਨ੍ਹਾਂ ਅੱਗੋਂ ਕਿਹਾ ਕਿ ਹੁਣੇ ਤੇਰਾ ਵਿਆਹ ਕੀਤਾ ਹੈ[4]। ਹਾਲੀ ਬਹੁਤ ਉਮਰ ਹੈ ਤੀਰਥ ਯਾਤਰਾ ਕਰਨ ਦੀ। ਇਹ ਗੱਲ ਸੁਣ ਕੇ ਗੁਰੂ ਜੀ ਚੁੱਪ ਕਰ ਰਹੇ।

## ਸਿਰੀ ਚੰਦ ਜੀ ਦਾ ਜਨਮ

ਨਾਨਕ ਜੀ ਦੇ ਵਿਆਹ ਹੋਏ ਨੂੰ ਕਈ ਸਾਲ ਬੀਤ ਗਏ। ਉਹ ਪਹਿਲਾਂ ਵਾਂਗ ਹੀ ਉਪਰਾਮ ਰਹਿੰਦੇ ਸਨ। ਮਾਤਾ ਤ੍ਰਿਪਤਾ ਜੀ ਤੇ ਮਾਤਾ ਸੁਲਖਣੀ ਦੋਵੇਂ ਬਾਬਾ ਜੀ ਦੀ ਇਸ ਅਵੱਸਥਾ ਤੋਂ ਦੁਖੀ ਸਨ[5]। ਨਾਨਕ ਜੀ ਦੀ ਵੱਡੀ ਭੈਣ ਨਾਨਕੀ ਜੀ ਦੀ ਵੀ ਕੋਈ ਔਲਾਦ ਨਹੀਂ ਸੀ ਭਾਵੇਂ

---

1. ਭਾਈ ਮਨੀ ਸਿੰਘ ਵਾਲੀ ਜਨਮ ਸਾਖੀ ਪੰਨਾ 111-112 (ਅੰਤਕਾ 338) ਤੇ ਲਿਖਿਆ ਹੈ "ਜਬ ਬਾਬਾ ਵੀਹਾਂ ਬਰਸਾਂ ਕਾ ਹੋਇਆ ਤਾਂ ਇਕ ਦਿਨ ਮਰਦਾਨੇ ਨੂੰ ਕਹਿਆ ਜੋ ਅਸੀਂ ਤੀਰਥਾਂ ਨੂੰ ਜਾਵਾਂਗੇ ਸੋ ਤੂੰ ਸਾਡੇ ਨਾਲ ਚਲੇਂਗਾ।" ਭਾਵੇਂ ਇਸ ਗੱਲ ਦੀ ਪੁਸ਼ਟੀ ਵਲਾਇਤ ਵਾਲੀ ਜਨਮ ਸਾਖੀ, ਮਿਹਰਬਾਨ ਵਾਲੀ ਜਨਮ ਸਾਖੀ ਜਾਂ ਬਾਲੇ ਵਾਲੀ ਜਨਮ ਸਾਖੀ ਤੋਂ ਨਹੀਂ ਹੁੰਦੀ, ਪਰ ਇਥੋਂ ਇਹ ਗੱਲ ਸਪੱਸ਼ਟ ਹੁੰਦੀ ਹੈ ਕਿ ਗੁਰੂ ਜੀ ਦਾ ਦੇਸ ਰਟਨ ਕਰਨਾ ਉਨ੍ਹਾਂ ਦੀ ਪੁਰਾਣੀ ਵਿਚਾਰ ਦਾ ਸਿੱਟਾ ਸੀ ਤੇ ਮਰਦਾਨੇ ਨਾਲ ਉਹ ਪਹਿਲਾਂ ਹੀ ਗੱਲ ਬਾਤ ਕਰਦੇ ਰਹਿੰਦੇ ਸਨ। ਇਹ ਗੱਲ ਕੁਦਰਤੀ ਤੇ ਸੁਭਾਵਕ ਜਾਪਦੀ ਹੈ।

2. ਮਿਹਰਬਾਨ ਵਾਲੀ ਜਨਮ ਸਾਖੀ ਪੰਨਾ 73 ਤੇ ਲਿਖਿਆ ਹੈ। "ਤਬ ਗੁਰੂ ਬਾਬੇ ਨਾਨਕ ਜੀ ਸਾਥਿ ਅੱਗੇ ਹੀ ਬਲਿਪਣ ਮੈਂ ਭੀ ਸਾਥੋ ਖੇਲਤਾ ਮਰਦਾਨਾ ਡੂਮ ਕਲਾਲਾਂ ਕਾ ਤਲਵੰਡੀ ਰਾਇ ਭੋਐ ਕੀ ਰਹਿੰਦਾ, ਰਬਾਬ ਵਜਾਇਦਾ, ਨਾਮਾ, ਕਬੀਰ, ਤ੍ਰਿਲੋਚਨ, ਰਵਿਦਾਸ, ਧੰਨੇ, ਬੇਣੀ ਕੇ ਪਦੇ ਗਾਵਤਾ ਗੁਰੂ ਬਾਬੇ ਨਾਨਕ ਕੇ ਅੱਗੇ ਪਦੇ ਗਾਵਤਾ। (ਅੰਤਕਾ 78-79)

3. ਮਨੀ ਸਿੰਘ ਵਾਲੀ ਜਨਮ ਸਾਖੀ ਪੰਨਾ 112 (ਅੰਤਕਾ 338) ਤੇ ਅੰਕਿਤ ਹੈ "ਮੇਰੀ ਕੰਨਿਆ ਵਰ ਪ੍ਰਾਪਤੀ ਹੈ ਸੋ ਉਸ ਦਾ ਵਿਆਹ ਕਰਾਂ ਤਾਂ ਮੈਂ ਚਲਾਂ।"

4. ਭਾਈ ਮਨੀ ਸਿੰਘ ਵਾਲੀ ਜਨਮ ਸਾਖੀ ਪੰਨਾ 110 (ਅੰਤਕਾ 337) ਤੇ ਅੰਕਿਤ ਹੈ, "ਬਾਬੇ ਇਕ ਦਿਨ ਕਾਲੂ ਨੂੰ ਆਖਿਆ ਜੋ ਅਸਾਡਾ ਰਿਦਾ ਤੀਰਥਾਂ ਦੇ ਇਸ਼ਨਾਨ ਨੂੰ ਹੋਇਆ ਹੈ ਤਾਂ ਕਾਲੂ ਆਖਿਆ ਬਚਾ ਤੁਹਿ ਤਾਂ ਹੁਣੇ ਵਿਆਹੁ ਕੀਆ ਹੈ।" ਇਹ ਗੱਲ ਸਿੱਧ ਕਰਦੀ ਹੈ ਕਿ ਗੁਰੂ ਜੀ ਦੇ ਮਨ ਵਿੱਚ ਦੇਸ਼ ਰਟਨ ਦਾ ਵੀਚਾਰ ਤਲਵੰਡੀ ਵਿਚ ਹੀ ਉਤਪੰਨ ਹੋਇਆ ਜਿਸ ਦੀ ਪੂਰਤੀ ਵਈਂ ਪਰਵੇਸ਼ ਪਿਛੋਂ ਸੁਲਤਾਨਪੁਰ ਵਿੱਚ ਹੋਈ।

5. ਵਲਾਇਤ ਵਾਲੀ ਜਨਮ ਸਾਖੀ ਪੰਨਾ 12 (ਅੰਤਕਾ 5) ਤੇ ਲਿਖਿਆ ਹੈ "ਤਾਂ ਬਾਬੇ ਦੀ ਇਸਤ੍ਰੀ ਸਸੁ ਪਾਸਿ ਆਈ। ਉਨਿ ਆਖਿਆ "ਸਸੁ ! ਤੂੰ ਕਿਆ ਬੈਠੀ ਹੈਂ ਜਿਸ ਦਾ ਪੁਤ੍ਰ ਪਇਆ ਹੈ ਚਉਥਾ ਦਿਹਾੜਾ ਹੋਆ ਹੈ ਖਾਂਦਾ ਪੀਂਦਾ ਕਿਛੁ ਨਾਹੀ।" ਮਿਹਰਬਾਨ ਵਾਲੀ ਜਨਮ ਸਾਖੀ ਵਿੱਚ ਪੰਨਾ 38 (ਅੰਤਕਾ 70) ਤੇ ਵੀ ਮਾਤਾ ਜੀ ਨੇ ਗੁਰੂ ਜੀ ਦੇ ਚੁੱਪ ਰਹਿਣ ਤੇ ਸੰਸਾ ਪ੍ਰਗਟ ਕੀਤਾ ਹੈ। ਬਾਲੇ ਵਾਲੀ ਜਨਮ ਸਾਖੀ ਵਿੱਚ ਚੁੱਪ ਰਹਿਣ ਜਾਂ ਲੰਮੇ ਪੈ ਰਹਿਣ ਦਾ ਕੋਈ ਕਥਨ ਨਹੀਂ। ਗੁਰੂ ਦਾ ਚੁੱਪ ਰਹਿਣਾ ਉਨ੍ਹਾਂ ਦੇ ਸੁਭਾ ਦਾ ਇਕ ਅੰਗ ਜਾਪਦਾ ਹੈ।

ਉਨ੍ਹਾਂ ਦਾ ਵਿਆਹ ਹੋਇਆਂ ਕਾਫ਼ੀ ਸਮਾਂ ਹੋ ਗਿਆ ਸੀ[1]। ਇਨ੍ਹਾਂ ਕਾਰਣਾਂ ਕਰਕੇ ਨਾਨਕ ਜੀ ਦੇ ਮਾਤਾ ਪਿਤਾ ਗੁਰੂ ਜੀ ਦੇ ਘਰ ਔਲਾਦ ਚਾਹੁੰਦੇ ਸਨ। ਨਾਨਕ ਜੀ ਦੀ ਸੱਸ ਚੰਦੋ ਰਾਣੀ ਚਿੰਤਾਤੁਰ ਸੀ ਤੇ ਉਸ ਨੇ ਇਕ ਵਾਰੀ ਨਾਨਕੀ ਜੀ ਨੂੰ ਆਪਣੇ ਵੀਰ ਨੂੰ ਸਮਝਾਉਣ ਲਈ ਕਿਹਾ[2]। ਨਾਨਕੀ ਜੀ ਨੇ ਵੀ ਵੀਰ ਨੂੰ ਇਸ ਖ਼ਾਹਸ਼ ਤੋਂ ਗਿਆਤ ਕੀਤਾ ਜਦੋਂ ਉਹ ਤਲਵੰਡੀ[3] ਆਏ। ਕੁਝ ਸਮਾਂ ਪਾ ਕੇ ਨਾਨਕ ਜੀ ਦੇ ਘਰ ਬਾਲਕ ਜਨਮਿਆ ਜਿਸ ਦਾ ਨਾਂ ਸਿਰੀ ਚੰਦ ਰੱਖਿਆ। ਥੋੜੇ ਸਮੇਂ ਪਿਛੋਂ ਲਖਮੀ ਦਾਸ ਦਾ ਜਨਮ ਹੋਇਆ[4]।

## ਵੈਦ ਬੁਲਾਇਆ

ਗੁਰੂ ਜੀ ਦੀ ਉਮਰ ਵੀਹ ਸਾਲਾਂ ਤੋਂ ਟੱਪ ਚੁੱਕੀ ਸੀ। ਹਾਲੀ ਤਕ ਉਹ ਕਾਰ ਵਿਹਾਰ ਤੋਂ ਉਪਰਾਮ ਸਨ। ਇਕ ਵਾਰੀ ਨਾਨਕ ਜੀ ਨੇ ਕੁਝ ਮਹੀਨੇ ਕੁਝ ਨਾ ਖਾਧਾ ਤੇ ਭਜਨ ਬੰਦਗੀ ਵਿਚ ਮਸਤ ਰਹੇ।[5] ਮਾਤਾ ਜੀ ਤੇ ਹੋਰ ਸੰਬੰਧੀਆਂ ਨੂੰ ਚਿੰਤਾ ਹੋਈ ਕਿ ਨਾਨਕ ਜੀ ਨੂੰ ਕੋਈ ਰੋਗ ਲੱਗ ਗਿਆ ਹੈ। ਸਭ ਪਰਵਾਰ ਨੇ ਮਹਿਤਾ ਕਾਲੂ ਨੂੰ ਕਿਹਾ ਕੋਈ ਚੰਗਾ ਵੈਦ ਸਦ ਕੇ ਪੁੱਤਰ ਨੂੰ ਵਿਖਾਉ। ਕਾਲੂ ਜੀ ਇਕ ਸਿਆਣੇ ਹਕੀਮ ਨੂੰ ਸੱਦ ਲਿਆਏ। ਹਕੀਮ ਨੇ ਆ ਕੇ ਨਾਨਕ ਜੀ ਦੀ ਬਾਂਹ ਪਕੜ ਕੇ ਨਬਜ਼ ਟੋਹੀ ਤੇ ਪੁੱਛਿਆ ਤੁਹਾਨੂੰ ਕੀ ਰੋਗ ਹੈ। ਨਾਨਕ ਜੀ ਅਗੋਂ ਹੱਸ ਪਏ ਤੇ ਵੈਦ ਨੂੰ ਕਿਹਾ ਕਿ ਮੈਨੂੰ ਕੋਈ ਰੋਗ ਨਹੀਂ ਹੈ। ਕੇਵਲ ਕਰਤਾਰ ਦੇ ਮਿਲਾਪ ਦੀ ਤਾਂਘ ਹੈ। ਵੈਦ

---

1. ਇਹ ਗੱਲ ਮੰਨੀ ਜਾਂਦੀ ਹੈ ਕਿ ਨਾਨਕੀ ਜੀ ਦੀ ਔਲਾਦ ਨਹੀਂ ਸੀ। ਨਾਨਕੀ ਜੀ ਦਾ ਜਨਮ 1464 ਈਸਵੀ ਵਿੱਚ ਹੋਇਆ ਤੇ ਇਹ ਗੁਰੂ ਨਾਨਕ ਨਾਲੋਂ ਪੰਜ ਸਾਲ ਵੱਡੀ ਸੀ। ਕਿਸੇ ਜਨਮ ਸਾਖੀ ਵਿੱਚ ਨਾਨਕੀ ਜੀ ਦੀ ਔਲਾਦ ਦਾ ਕਥਨ ਨਹੀਂ ਹੈ। ਭਾਈ ਮਨੀ ਸਿੰਘ ਵਾਲੀ ਜਨਮ ਸਾਖੀ ਵਿੱਚ ਲਿਖਿਆ ਹੈ ਕਿ ਗੁਰੂ ਨਾਨਕ ਦੇਵ ਜੀ ਨੇ ਆਪਣੀ ਵੱਡੀ ਭੈਣ ਨੂੰ ਇਕ ਲੌਂਗ ਤੇ ਇਕ ਲਾਚੀ ਦਿੱਤੀ ਤੇ ਕਿਹਾ ਇਕ ਲੜਕੀ ਤੇ ਇਕ ਲੜਕਾ ਹੋਵੇਗਾ।

2. ਬਾਲੇ ਵਾਲੀ ਜਨਮ ਸਾਖੀ ਵਿੱਚ ਗੁਰੂ ਜੀ ਦੀ ਸੱਸ ਦਾ ਸੁਲਤਾਨਪੁਰ ਜਾ ਕੇ ਨਾਨਕੀ ਜੀ ਨੂੰ ਉਲਾਹਮੇ ਦੇਣ ਦਾ ਵਿਸਤ੍ਰਤ ਹਾਲ ਹੈ ਤੇ ਉਸ ਇਹ ਸ਼ਿਕਾਇਤ ਕੀਤੀ ਹੈ ਕਿ ਨਾਨਕ ਜੀ ਆਪਣੀ ਇਸਤ੍ਰੀ ਨੂੰ ਮੂੰਹ ਨਹੀਂ ਲਾਉਂਦੇ। ਗੁਰੂ ਜੀ ਦਾ ਆਪਣੀ ਇਸਤ੍ਰੀ ਨਾਲ ਨਾ ਬੋਲਣ ਦੇ ਕਥਨ ਵਲਾਇਤ ਵਾਲੀ ਤੇ ਮਿਹਰਬਾਨ ਵਾਲੀ ਜਨਮ ਸਾਖੀ ਵਿੱਚ ਵੀ ਮਿਲਦਾ ਹੈ। ਫੇਰ ਨਾਨਕੀ ਜੀ ਨਾਨਕ ਜੀ ਨੂੰ ਸਮਝਾਉਂਦੇ ਹਨ। ਗੁਰੂ ਜੀ ਦੀ ਸੱਸ ਦਾ ਨਾਨਕੀ ਜੀ ਨੂੰ ਕਹਿਣ ਦਾ ਕਥਨ ਵਲਾਇਤ ਵਾਲੀ, ਮਿਹਰਬਾਨ ਵਾਲੀ ਅਤੇ ਭਾਈ ਮਨੀ ਸਿੰਘ ਵਾਲੀ ਜਨਮ ਸਾਖੀ ਵਿੱਚ ਨਹੀਂ ਪਰ ਜਿਸ ਤਰ੍ਹਾਂ ਹਾਲਾਤ ਸਨ ਉਨ੍ਹਾਂ ਤੋਂ ਇਹ ਇਕ ਗੱਲ ਸੁਭਾਵਕ ਜਾਪਦੀ ਹੈ।

3. ਬਾਲੇ ਵਾਲੀ ਜਨਮ ਸਾਖੀ ਵਿੱਚ ਸ੍ਰੀ ਚੰਦ ਦਾ ਜਨਮ ਸੁਲਤਾਨਪੁਰ ਦੱਸਿਆ ਹੈ। ਵਲਾਇਤ ਵਾਲੀ ਤੇ ਮਿਹਰਬਾਨ ਵਾਲੀ ਤੇ ਭਾਈ ਮਨੀ ਸਿੰਘ ਵਾਲੀ ਜਨਮ ਸਾਖੀ ਵਿੱਚ ਸ੍ਰੀ ਚੰਦ ਤੇ ਲਖਮੀ ਦਾਸ ਦੋਹਾਂ ਦਾ ਜਨਮ ਅਸਥਾਨ ਤਲਵੰਡੀ ਦੱਸਿਆ ਹੈ ਜੋ ਠੀਕ ਜਾਪਦਾ ਹੈ।

4. ਵਲਾਇਤ ਵਾਲੀ ਜਨਮ ਸਾਖੀ ਪੰਨਾ 11 (ਅੰਤਕਾ 4) ਤੇ ਲਿਖਿਆ ਹੈ "ਤਬਿ ਆਗਿਆ ਪਰਮੇਸਰ ਕੀ ਹੋਈ। ਜੋ ਗੁਰੂ ਨਾਨਕ ਦੇ ਘਰਿ ਦੁਇ ਬੇਟੇ ਹੋਏ, ਲਖਮੀ ਦਾਸ ਤੇ ਸ੍ਰੀ ਚੰਦ।" ਇਸ ਤੋਂ ਇਹ ਪਤਾ ਲਗਦਾ ਹੈ ਕਿ ਲਖਮੀ ਦਾਸ ਜੀ ਵੱਡੇ ਸਨ ਤੇ ਸਿਰੀ ਚੰਦ ਛੋਟੇ, ਪਰ ਮਿਹਰਬਾਨ ਵਾਲੀ ਜਨਮ ਸਾਖੀ ਤੇ ਬਾਲੇ ਵਾਲੀ ਜਨਮ ਸਾਖੀ ਵਿਚ ਸਿਰੀ ਚੰਦ ਨੂੰ ਵੱਡਾ ਪੁੱਤਰ ਦੱਸਿਆ ਹੈ। ਬੇਦੀਆਂ ਦੇ ਰਚੇ ਗ੍ਰੰਥ ਵੀ ਜਿਵੇਂ 'ਗੁਰੂ ਨਾਨਕ ਬੰਸ ਪ੍ਰਕਾਸ਼' ਆਦਿ ਸਿਰੀ ਚੰਦ ਨੂੰ ਵੱਡਾ ਦੱਸਦੇ ਹਨ। ਸੋ ਬਾਬਾ ਸ੍ਰੀ ਚੰਦ ਜੀ ਦਾ ਜਨਮ ਪਹਿਲਾਂ ਹੋਇਆ।

5. ਵਲਾਇਤ ਵਾਲੀ ਜਨਮ ਸਾਖੀ ਵਿੱਚ ਲਿਖਿਆ ਹੈ। "ਤਬਿ ਬਾਬਾ ਨਾਨਕੁ ਮਹੀਨੇ ਤਿੰਨ ਤਾਈ ਖਾਵੈ ਪੀਵੈ ਕਿਛ ਨਹੀਂ" ਪੰਨਾ 17 (ਅੰਤਕਾ 7)। ਮਿਹਰਬਾਨ ਵਾਲੀ ਸਾਖੀ ਵਿੱਚ ਅੰਕਿਤ ਹੈ "ਤਬ ਗੁਰੂ ਬਾਬੇ ਨਾਨਕ ਜੀ ਮਹੀਨੇ ਚਾਰਿ ਪੰਜਿ ਹੋਏ, ਨ ਅੰਨ ਹੀ ਜੇਵੇ, ਨ ਕਿਸੀ ਸਉ ਬੋਲੇ, ਨ ਬਕੈ" ਪੰਨਾ 45 (ਅੰਤਕਾ 72)। ਇਹ ਸਾਖੀ ਭਾਈ ਮਨੀ ਸਿੰਘ ਵਾਲੀ ਜਨਮ ਸਾਖੀ ਵਿੱਚ ਵੀ ਲਿਖੀ ਹੈ ਪੰਨਾ 109 (ਅੰਤਕਾ 337)। ਭਾਈ ਬਾਲੇ ਵਾਲੀ ਜਨਮ ਸਾਖੀ ਵਿੱਚ ਇਸ ਦਾ ਕਥਨ ਨਹੀਂ। ਪਰ ਬਾਬਾ ਜੀ ਦੇ ਸੁਭਾਅ ਆਦਿ ਨੂੰ ਵੇਖਦਿਆਂ ਇਹ ਸਾਖੀ ਠੀਕ ਪਰਤੀਤ ਹੁੰਦੀ ਹੈ।

ਇਹ ਗੱਲ ਸੁਣ ਕੇ ਹੈਰਾਨ ਹੋ ਗਿਆ ਤੇ ਉਠ ਕੇ ਟੁਰ ਪਿਆ। ਮਹਿਤਾ ਕਾਲੂ ਦੇ ਪੁੱਛਣ ਤੇ ਉਸ ਨੂੰ ਦੱਸਿਆ ਕਿ ਮੇਰੇ ਕੋਲ ਇਸ ਰੋਗ ਦਾ ਕੋਈ ਦਾਰੂ ਨਹੀਂ ਹੈ।

ਕੁਝ ਦਿਨ ਪਿੱਛੋਂ[1] ਗੁਰੂ ਸਾਹਿਬ ਨੇ ਇਸ ਘਟਨਾ ਨੂੰ ਆਪਣੀ ਰਚਨਾ ਵਿਚ ਇਸ ਤਰ੍ਹਾਂ ਉਲੀਕਿਆ ਹੈ:-

*ਵੈਦੁ ਬੁਲਾਇਆ ਵੈਦਗੀ, ਪਕੜਿ, ਢੰਢੋਲੇ ਬਾਂਹ॥*
*ਭੋਲਾ ਵੈਦੁ ਨ ਜਾਣਈ ਕਰਕ ਕਲੇਜੇ ਮਾਹਿ[2]........*
*ਦੁਖੁ ਵੇਛੋੜਾ ਇਕੁ ਦੁਖੁ ਭੂਖ॥ ਇਕੁ ਦੁਖੁ ਸਕਤਵਾਰ ਜਮਦੂਤ॥*
*ਇਕੁ ਦੁਖੁ ਰੋਗੁ ਲਗੈ ਤਨਿ ਧਾਇ॥ ਵੈਦ ਨ ਭੋਲੇ ਦਾਰੂ ਲਾਇ॥*
*ਦਰਦੁ ਹੋਵੈ ਦੁਖੁ ਰਹੈ ਸਰੀਰ॥ ਐਸਾ ਦਾਰੂ ਲਗੈ ਨ ਬੀਰ॥੧॥ ਰਹਾਉ॥*
*ਖਸਮੁ ਵਿਸਾਰਿ ਕੀਏ ਰਸ ਭੋਗ॥ ਤਾਂ ਤਨਿ ਉਠਿ ਖਲੋਏ ਰੋਗ॥*
*ਮਨ ਅੰਧੇ ਕਉ ਮਿਲੈ ਸਜਾਇ॥ ਵੈਦ ਨ ਭੋਲੇ ਦਾਰੂ ਲਾਇ॥*
*ਚੰਦਨ ਕਾ ਫਲੁ ਚੰਦਨ ਵਾਸੁ॥ ਮਾਣਸ ਕਾ ਫਲੁ ਘਟ ਮਹਿ ਸਾਸੁ॥*
*ਸਾਸਿ ਗਇਐ ਕਾਇਆ ਢਲਿ ਪਾਇ॥ ਤਾਂ ਕੈ ਪਾਛੈ ਕੋਇ ਨ ਖਾਇ॥*
*ਕੰਚਨ ਕਾਇਆ ਨਿਰਮਲ ਹੰਸੁ॥ ਜਿਸੁ ਮਹਿ ਨਾਮੁ ਨਿਰੰਜਨ ਅੰਸੁ॥*
*ਦੂਖ ਰੋਗ ਸਭਿ ਗਇਆ ਗਵਾਇ॥ ਨਾਨਕ ਛੂਟਸਿ ਸਾਚੈ ਨਾਇ॥*

[ਮਲਾਰ ਮਹਲਾ ੧ ਘਰ ੨॥੨॥ (੧੨੫੬)]

## ਸੁਲਤਾਨਪੁਰ ਜਾਣਾ

ਨਾਨਕ ਜੀ ਦੀ ਵੱਡੀ ਭੈਣ ਨਾਨਕੀ ਜੀ ਦਾ ਵਿਆਹ ਜੈ ਰਾਮ ਨਾਲ ਹੋਇਆ[3]। ਜੈ ਰਾਮ ਬਿਆਸ ਦਰਿਆ ਦੀ ਇਕ ਸਹਾਇਕ ਨਦੀ ਕਾਲੀ ਵਈਂ ਦੇ ਪੂਰਬੀ ਕੰਢੇ ਤੇ ਇਕ ਰਮਣੀਕ ਨਗਰ ਸੁਲਤਾਨਪੁਰ ਰਹਿੰਦਾ ਸੀ। ਇਹ ਦੁਆਬੇ ਦੇ ਪ੍ਰਸਿੱਧ ਨਗਰ ਜਲੰਧਰ ਤੋਂ 28 ਮੀਲ ਦੱਖਣ ਮੱਛਮ ਵਾਲੇ ਪਾਸੇ ਹੈ। ਸੁਲਤਾਨਪੁਰ ਦਾ ਪੁਰਾਣਾ ਨਾਉਂ ਤਾਮਸਵਣ ਸੀ[4]। ਇਸ ਦਾ ਨਾਉਂ ਸੁਲਤਾਨਪੁਰ

---

1. ਵਲਾਇਤ ਵਾਲੀ ਜਨਮ ਸਾਖੀ, ਮਿਹਰਬਾਨ ਵਾਲੀ ਜਨਮ ਸਾਖੀ ਤੇ ਭਾਈ ਮਨੀ ਸਿੰਘ ਵਾਲੀ ਜਨਮ ਸਾਖੀ ਵਿੱਚ ਲਿਖਿਆ ਹੈ ਕਿ ਗੁਰੂ ਜੀ ਨੇ ਇਹ ਸ਼ਬਦ ਵੈਦ ਨੂੰ ਸੁਣਾਇਆ। ਪਰ ਇਹ ਗੱਲ ਠੀਕ ਨਹੀਂ ਜਾਪਦੀ। ਗੁਰੂ ਸਾਹਿਬ ਨੇ ਇਸ ਘਟਨਾ ਨੂੰ ਮੁੱਖ ਰੱਖ ਕੇ ਇਹ ਸ਼ਬਦ ਉਚਾਰਿਆ ਜਾਪਦਾ ਹੈ।

2. ਸਲੋਕ ਮਹਲਾ ੧ ਮਲਾਰ ਕੀ ਵਾਰ, ਗੁਰੂ ਗ੍ਰੰਥ ਸਾਹਿਬ ਪੰਨਾ ੧੨੭੯।

3. ਭਾਈ ਬਾਲੇ ਵਾਲੀ ਜਨਮ ਸਾਖੀ ਅਨੁਸਾਰ ਜੈ ਰਾਮ ਜਾਤ ਪਲਤਾ ਖਤਰੀ ਇਕ ਵਾਰੀ ਤਲਵੰਡੀ ਆਇਆ ਤੇ ਉਸ ਨੇ ਬੀਬੀ ਨਾਨਕੀ ਨੂੰ ਪਾਣੀ ਭਰਦਿਆਂ ਵੇਖਿਆ ਤੇ ਰਾਇ ਬੁਲਾਰ ਪਿੰਡ ਦੇ ਮਾਲਕ ਰਾਹੀਂ ਮਹਿਤਾ ਕਾਲੂ ਨੂੰ ਨਾਨਕੀ ਦੇ ਰਿਸ਼ਤੇ ਲਈ ਬਿਨੈ ਕੀਤੀ। ਮਹਿਤਾ ਕਾਲੂ ਮੰਨ ਗਿਆ ਤੇ ਨਾਨਕੀ ਦਾ ਵਿਆਹ ਜੈ ਰਾਮ ਨਾਲ ਹੋਇਆ। ਇਸ ਵਿਆਹ ਦੇ ਵੇਰਵੇ ਦੀ ਕਿਸੇ ਹੋਰ ਜਨਮ ਸਾਖੀ ਤੋਂ ਪੁਸ਼ਟੀ ਨਹੀਂ ਹੁੰਦੀ। ਇਹ ਸਭ ਜਨਮ ਸਾਖੀਆਂ ਮੰਨਦੀਆਂ ਹਨ ਕਿ ਨਾਨਕੀ ਜੀ ਦਾ ਵਿਆਹ ਜੈ ਰਾਮ ਨਾਲ ਹੋਇਆ। ਮਿਹਰਬਾਨ ਵਾਲੀ ਜਨਮ ਸਾਖੀ ਅਨੁਸਾਰ ਜੈ ਰਾਮ ਉੱਪਲ ਖੱਤਰੀ ਸੀ, ਪਲਤਾ ਖੱਤਰੀ ਨਹੀਂ।

4. ਹਿਊਨ ਸਾਂਗ ਦੇ ਕਥਨ ਅਨੁਸਾਰ ਇਥੇ ਇਕ ਬੋਧੀ ਅਸਥਾਨ ਸੀ ਜਿਸ ਨੂੰ ਢਾਹ ਕੇ ਬਾਦਸ਼ਾਹੀ ਸਰਾਂ ਬਣਾਈ ਗਈ। ਕਿਉਂਕਿ ਨਦੀ ਦਾ ਪਾਣੀ ਕਾਲਾ ਤੇ ਇਥੋਂ ਦੀ ਮਿੱਟੀ ਵੀ ਕਾਲੀ ਸੀ ਇਸ ਲਈ ਇਸਨੂੰ ਤਾਮਸਵਣ, ਭਾਵ ਕਾਲਾ ਜੰਗਲ ਕਿਹਾ ਜਾਂਦਾ ਸੀ। ਦੌਲਤ ਖਾਂ ਲੋਧੀ ਨੇ ਕਿਲ੍ਹਾ ਬਣਾਇਆ ਜਿਸ ਦਾ ਕਥਨ ਆਈਨ-ਇ-ਅਕਬਰੀ ਵਿਚ ਆਉਂਦਾ ਹੈ। (ਹੋਰ ਵਿਸਥਾਰ ਲਈ ਵੇਖੋ Report of the Tour in Punjab, Alexander Cunningham, ਰੀਪੋਰਟ ਆਫ਼ ਦੀ ਟੂਰ ਇਨ ਪੰਜਾਬ ਇਨ 1878-89, ਅਲਗਜ਼ਾਂਡਰ ਕਨਿੰਘਸ, ਸੁਪਰਡੈਂਟ ਗੌਰਮਿੰਟ ਪ੍ਰਿੰਟਿੰਗ ਕਲੱਕਤਾ 1882, ਪੰਨਾ 55)

ਮਹਿਮੂਦ ਗ਼ਜ਼ਨਵੀ ਦੀ ਫ਼ੌਜ ਦੇ ਇਕ ਅਫਸਰ ਸੁਲਤਾਨ ਖ਼ਾਂ[1] ਤੋਂ ਪਿਆ ਜੀ ਜਿਸਨੇ ਇਸ ਨੂੰ ਆਬਾਦ ਕਰਨ ਦਾ ਯਤਨ ਕੀਤਾ ਸੀ ਪਰ ਗੁਰੂ ਨਾਨਕ ਸਾਹਿਬ ਦੇ ਸਮੇਂ ਦੇ ਸੁਲਤਾਨਪੁਰ ਨੂੰ ਵਧੇਰੀ ਰੌਣਕ ਲੋਧੀ ਵੰਸ਼ ਦੇ ਬਾਨੀ ਬਹਿਲੋਲ ਲੋਧੀ ਦੇ ਰਿਸ਼ਤੇਦਾਰ ਦੌਲਤ ਖ਼ਾਂ ਲੋਧੀ[2] ਨੇ ਦਿੱਤੀ ਕਿਉਂਕਿ ਇਹ ਉਸ ਦੀ ਜਾਗੀਰ ਦਾ ਮੁੱਖ ਨਗਰ ਸੀ। ਨਾਨਕ ਜੀ ਦਾ ਬਹਿਨੋਈ ਜੈ ਰਾਮ ਦੌਲਤ ਖਾਂ ਦਾ ਹੀ ਕਰਮਚਾਰੀ ਸੀ[3]।

ਜਦੋਂ ਜੈ ਰਾਮ ਨੂੰ ਪਤਾ ਲੱਗਿਆ ਕਿ ਨਾਨਕ ਜੀ ਦਾ ਜੀਅ ਕਿਸੇ ਕਾਰ ਵਿਹਾਰ ਵਿਚ ਨਹੀਂ ਲਗਦਾ ਤਾਂ ਉਨ੍ਹਾਂ ਨੇ ਨਾਨਕ ਜੀ ਨੂੰ ਸੁਲਤਾਨਪੁਰ ਭੇਜਣ ਲਈ ਮਹਿਤਾ ਕਾਲੂ ਨੂੰ ਚਿੱਠੀ[4] ਲਿਖ ਭੇਜੀ ਕਿ ਸ਼ਾਇਦ ਉਥੇ ਉਨ੍ਹਾਂ ਦਾ ਜੀਅ ਲੱਗ ਜਾਇ ਤੇ ਉਥੇ ਉਨ੍ਹਾਂ ਦੀ ਨੌਕਰੀ ਦਾ ਪ੍ਰਬੰਧ ਕਰਨ ਬਾਰੇ ਵੀ ਲਿਖਿਆ। ਇਸ ਚਿੱਠੀ ਤੋਂ ਪਹਿਲਾਂ ਮਹਿਤਾ ਕਾਲੂ ਨਾਨਕ ਜੀ ਨੂੰ ਵੱਖ-ਵੱਖ ਕੰਮਾਂ ਤੇ ਲਾਉਣ ਦਾ ਯਤਨ ਕਰ ਚੁੱਕੇ ਸਨ ਪਰ ਉਨ੍ਹਾਂ ਨੂੰ ਸਫਲਤਾ ਨਹੀਂ ਸੀ ਹੋਈ। ਇਸ ਲਈ ਸਭ ਪਰਵਾਰ ਨੇ ਨਾਨਕ ਜੀ ਨੂੰ ਸੁਲਤਾਨਪੁਰ ਭੇਜਣ ਦਾ ਫ਼ੈਸਲਾ ਕਰ ਲਿਆ। ਇਸ ਤਰ੍ਹਾਂ ਚਿੱਠੀ[5] ਸੁਣ ਕੇ ਨਾਨਕ ਜੀ ਵੀ ਆਪਣੀ ਭੈਣ ਨਾਨਕੀ ਕੋਲ ਸੁਲਤਾਨਪੁਰ ਜਾਣ ਲਈ ਤਿਆਰ ਹੋ ਗਏ।

ਜਦੋਂ ਨਾਨਕ ਜੀ ਤਲਵੰਡੀ ਤੋਂ ਤੁਰਨ ਲੱਗੇ ਤਾਂ ਨਾਨਕ ਜੀ ਦੀ ਇਸਤ੍ਰੀ ਬਹੁਤ ਉਦਾਸ ਹੋਈ ਤੇ ਰੋ ਪਈ ਤੇ ਕਿਹਾ, "ਮੇਰਾ ਕੀ ਬਣੇਗਾ। ਤਲਵੰਡੀ ਭਾਵੇਂ ਤੁਸੀਂ ਉਪਰਾਮ ਰਹਿੰਦੇ ਸੀ ਪਰ ਮੈਨੂੰ ਹੌਸਲਾ ਸੀ ਕਿ ਤੁਸੀਂ ਘਰ ਹੋ। ਹੁਣ ਪ੍ਰਦੇਸ ਟੁਰ ਚਲੇ ਹੋ, ਫੇਰ ਪਤਾ ਨਹੀਂ ਤੁਸੀਂ ਕਦੋਂ ਆਉ ਕਿ ਨਾ ਹੀ ਆਉ। ਇਹ ਸ਼ਬਦ ਸੁਣ ਕੇ ਨਾਨਕ ਜੀ ਨੇ ਧੀਰਜ ਦਿੱਤਾ ਤੇ ਕਿਹਾ, "ਜਦੋਂ ਮੇਰਾ ਰੁਜ਼ਗਾਰ ਲੱਗ ਪਿਆ ਤਾਂ ਆਪ ਨੂੰ ਸੁਲਤਾਨਪੁਰ ਬੁਲਾ ਲਵਾਂਗੇ।" ਇਹ ਗੱਲ ਕਹਿ ਕੇ ਸੁਲਤਾਨਪੁਰ ਟੁਰ ਪਏ।"

---

1. ਦੌਲਤ ਖਾਂ ਲੋਧੀ ਤਾਤਾਰ ਖ਼ਾਂ ਦਾ ਪੁੱਤਰ ਸੀ। ਤਾਰੀਖ ਸ਼ਾਹੀ ਕ੍ਰਿਤ ਅਹਿਮਦ ਯਦਗਰ ਦੇ ਕਥਨ ਅਨੁਸਾਰ ਇਹ 1504 ਈਸਵੀ ਵਿੱਚ ਪੰਜਾਬ ਦਾ ਨਾਜ਼ਮ ਬਣਿਆ। ਤੋਜ਼ਕੇ-ਬਾਬਰੀ ਦੇ ਕਥਨ ਅਨੁਸਾਰ ਦੌਲਤ ਖ਼ਾਂ ਦਾ ਦਿਹਾਂਤ 1526 ਈਸਵੀ ਵਿੱਚ ਹੋਇਆ।

2. ਵੇਖੋ Report of the Tour in the Punjab, Alexandeer Cunningham, ਰੀਪੋਰਟ ਆਫ਼ ਦੀ ਟੂਰ ਇਨ ਪੰਜਾਬ, ਅਲਗਜ਼ਾਂਡਰ ਕਨਿੰਘਮ, ਪੰਨਾ 55-58.

3. ਭਾਈ ਬਾਲੇ ਵਾਲੀ ਜਨਮ ਸਾਖੀ ਵਿੱਚ ਲਿਖਿਆ ਹੈ ਕਿ ਜੈ ਰਾਮ ਜ਼ਮੀਨ ਕਛਣ ਲਈ ਤਲਵੰਡੀ ਗਿਆ ਸੀ। ਪਰ ਇਸ ਦੀ ਪੁਸ਼ਟੀ ਹੋਰ ਜਨਮ ਸਾਖੀਆਂ ਤੋਂ ਨਹੀਂ ਹੁੰਦੀ। ਜ਼ਿਆਦਾ ਸੰਭਾਵਨਾ ਇਹ ਹੈ ਕਿ ਜੈ ਰਾਮ ਸੁਲਤਾਨਪੁਰ ਹੀ ਰਹਿੰਦਾ ਸੀ ਤੇ ਉਥੇ ਹੀ ਮੋਦੀਖਾਨੇ ਦੀ ਨੌਕਰੀ ਕਰਦਾ ਸੀ। ਵਲਾਇਤ ਤੇ ਮਿਹਰਬਾਨ ਵਾਲੀਆਂ ਜਨਮ ਸਾਖੀਆਂ ਜੈ ਰਾਮ ਨੂੰ ਦੌਲਤ ਖ਼ਾਂ ਦਾ ਮੋਦੀ ਲਿਖਦੀਆਂ ਹਨ ਜੋ ਠੀਕ ਜਾਪਦਾ ਹੈ।

4. ਵਲਾਇਤ ਵਾਲੀ ਜਨਮ ਸਾਖੀ ਅਤੇ ਮਿਹਰਬਾਨ ਵਾਲੀ ਜਨਮ ਸਾਖੀ ਵਿੱਚ ਲਿਖਿਆ ਹੈ ਜੈ ਰਾਮ ਜੀ ਨੇ ਕਿਤਾਬਤ ਲਿਖੀ। ਬਾਲੇ ਵਾਲੀ ਜਨਮ ਸਾਖੀ ਵਿੱਚ ਵੀ ਕਿਤਾਬਤ ਦਾ ਹੀ ਕਥਨ ਹੈ। ਨਾਨਕ ਜੀ ਦਾ ਉਦਾਸ ਰਹਿਣਾ ਨਾਨਕੀ ਜੀ ਲਈ ਉਨਾਂ ਹੀ ਚਿੰਤਾਜਨਕ ਸੀ ਜਿੰਨਾ ਕਿ ਦੂਸਰੇ ਪਰਵਾਰ ਲਈ। ਜੈ ਰਾਮ ਦਾ ਇਸ ਭਾਵ ਦੀ ਚਿੱਠੀ ਲਿਖਣਾ ਇਕ ਸੁਭਾਵਿਕ ਗੱਲ ਸੀ। ਬਾਲੇ ਵਾਲੀ ਜਨਮ ਸਾਖੀ ਵਿੱਚ ਲਿਖਿਆ ਹੈ ਕਿ ਰਾਇ ਬੁਲਾਰ ਨੇ ਜੈ ਰਾਮ ਵੱਲ ਚਿੱਠੀ ਲਿਖੀ ਕਿ ਨਾਨਕ ਜੀ ਨੂੰ ਸੁਲਤਾਨਪੁਰ ਸੱਦ ਲਵੋ ਪਰ ਇਸ ਗੱਲ ਦੀ ਪੁਸ਼ਟੀ ਨਹੀਂ ਹੁੰਦੀ।

5. ਮਿਹਰਬਾਨ ਵਾਲੀ ਜਨਮ ਸਾਖੀ ਪੰਨਾ 73 (ਅੰਤਕਾ 79) ਤੇ ਲਿਖਿਆ ਹੈ ਕਿ ਜੈ ਰਾਮ ਨੇ ਦੋ ਚਿੱਠੀਆਂ ਭੇਜੀਆਂ ਇਕ ਮਹਿਤਾ ਕਾਲੂ ਵਲ ਤੇ ਇਕ ਨਾਨਕ ਜੀ ਵੱਲ। ਪਰ ਵਲਾਇਤ ਵਾਲੀ ਤੇ ਭਾਈ ਬਾਲੇ ਵਾਲੀ ਜਨਮ ਸਾਖੀ ਵਿੱਚ ਇਕੋ ਚਿੱਠੀ ਦਾ ਕਥਨ ਹੈ ਜੋ ਠੀਕ ਜਾਪਦਾ ਹੈ।

6. ਵਲਾਇਤ ਵਾਲੀ ਜਨਮ ਸਾਖੀ ਤੇ ਮਿਹਰਬਾਨ ਵਾਲੀ ਜਨਮ ਸਾਖੀ ਵਿੱਚ ਮਾਤਾ ਸੁਲਖਣੀ ਨੂੰ ਦਿਲਾਸਾ ਦੇਣਾ ਲਿਖਿਆ ਹੈ। ਬਾਲੇ ਵਾਲੀ ਤੇ ਭਾਈ ਮਨੀ ਸਿੰਘ ਵਾਲੀ ਵਿੱਚ ਨਹੀਂ ਪਰ ਇਹ ਗੱਲ ਠੀਕ ਤੇ ਸੁਭਾਵਕ ਜਾਪਦੀ ਹੈ।

# ਮੋਦੀਖਾਨਾ ਸੰਭਾਲਿਆ

ਜਦੋਂ ਨਾਨਕ ਜੀ ਸੁਲਤਾਨਪੁਰ ਪਹੁੰਚੇ ਤਾਂ ਨਾਨਕੀ ਜੀ ਤੇ ਜੈ ਰਾਮ ਨੇ ਆਪ ਦਾ ਪਿਆਰ ਨਾਲ ਸੁਆਗਤ ਕੀਤਾ। ਅਗਲੇ ਦਿਨ ਜੈ ਰਾਮ ਆਪ ਨੂੰ ਦੌਲਤ ਖਾਂ ਕੋਲ ਲੈ ਗਿਆ ਤੇ ਉਨ੍ਹਾਂ ਨੂੰ ਕੋਈ ਨੌਕਰੀ ਦੇਣ ਦੀ ਸਿਫ਼ਾਰਸ਼ ਕੀਤੀ। ਦੌਲਤ ਖ਼ਾਂ ਨੇ ਨਾਨਕ ਜੀ ਵੱਲ ਚੰਗੀ ਤਰ੍ਹਾਂ ਵੇਖਿਆ ਤੇ ਉਨ੍ਹਾਂ ਦੀ ਸ਼ਖ਼ਸੀਅਤ ਤੋਂ ਪ੍ਰਭਾਵਤ ਹੋ ਕੇ ਜੈ ਰਾਮ ਨਾਲ ਮੋਦੀਖਾਨੇ ਵਿਚ ਕੰਮ ਕਰਨ ਤੇ ਨਿਯੁਕਤ ਕਰ ਦਿੱਤਾ[1]।

ਜੈ ਰਾਮ ਜੀ ਦੌਲਤ ਖ਼ਾਂ ਦੇ ਮੋਦੀਖਾਨੇ ਦੇ ਮੁੱਖ ਅਧਿਕਾਰੀ ਸਨ। ਮੋਦੀਖਾਨਾ ਕਿਸੇ ਜਾਗੀਰਦਾਰ ਦੀ ਬੜੀ ਮਹਾਨਤਾ ਵਾਲੀ ਸੰਸਥਾ ਸਮਝੀ ਜਾਂਦੀ ਸੀ। ਕਿਉਂਕਿ ਉਸ ਸਮੇਂ (ਸਿਕੰਦਰ ਲੋਧੀ ਦੇ ਸਮੇਂ 1488-1517 ਈਸਵੀ) ਮਾਲੀਆ ਆਮ ਤੌਰ ਤੇ ਅਨਾਜ ਵਿਚ ਹੀ ਵਸੂਲ ਕੀਤਾ ਜਾਂਦਾ ਸੀ। ਭਾਵੇਂ ਮਾਲੀਆ ਰੁਪਿਆਂ ਦੇ ਰੂਪ ਵਿਚ ਦੇਣ ਦੀ ਮਨਾਹੀ ਨਹੀਂ ਸੀ ਜੋ ਬਾਅਦ ਵਿਚ 1517 ਈਸਵੀ ਤੋਂ ਪਿਛੋਂ ਇਬਰਾਹੀਮ ਲੋਧੀ ਨੇ ਕਰ ਦਿੱਤਾ ਸੀ[2]। ਪਰ ਸਿੱਕੇ ਦੀ ਥੁੜ ਕਰਕੇ ਜ਼ਿੰਮੀਦਾਰ ਮਾਲੀਆ ਅਨਾਜ ਦੇ ਰੂਪ ਵਿਚ ਹੀ ਦੇਂਦੇ ਸਨ ਤੇ ਇਹ ਮਾਲੀਆ ਪੈਦਾਵਾਰ ਦਾ ਨਿਯੁਕਤ ਹਿੱਸਾ ਹੁੰਦਾ ਸੀ[4]।

ਪੰਦਰਵੀਂ ਸ਼ਤਾਬਦੀ ਦੇ ਅਖ਼ੀਰਲੇ ਦਹਾਕੇ ਵਿਚ ਦੌਲਤ ਖ਼ਾਂ ਲੋਧੀ ਇਕ ਜਾਗੀਰਦਾਰ ਸੀ ਜੋ 1504 ਈਸਵੀ ਵਿਚ ਆਪਣੇ ਪਿਤਾ ਤਾਤਾਰ ਖ਼ਾਂ ਦੀ ਮੌਤ ਪਿਛੋਂ ਪੰਜਾਬ ਦਾ ਨਾਇਜ਼ ਬਣਿਆ[5]। ਜਦੋਂ ਨਾਨਕ ਜੀ ਮੋਦੀਖਾਨੇ ਵਿਚ ਨਿਯੁਕਤ ਹੋਏ ਉਸੇ ਵੇਲੇ ਦੌਲਤ ਖ਼ਾਂ ਕੋਲ

---

1. ਭਾਈ ਮਨੀ ਸਿੰਘ ਵਾਲੀ ਤੇ ਭਾਈ ਬਾਲੇ ਵਾਲੀ ਜਨਮ ਸਾਖੀ ਵਿੱਚ ਲਿਖਿਆ ਹੈ ਕਿ ਜੈ ਰਾਮ ਨੇ ਨਾਨਕ ਜੀ ਨੂੰ ਨੌਕਰੀ ਕਰਨ ਲਈ ਬਿਨੈ ਕੀਤੀ। ਪਹਿਲਾਂ ਉਹ ਨੌਕਰੀ ਕਰਨਾ ਨਾ ਮੰਨੇ ਤੇ ਫੇਰ ਤਰਲੇ ਮਿੰਨਤਾਂ ਕਰਨ ਤੇ ਮੰਨ ਗਏ। ਪਰ ਇਹ ਗੱਲ ਹਾਲਾਤ ਦੇ ਅਨੁਕੂਲ ਨਹੀਂ। ਵਲਾਇਤ ਵਾਲੀ ਤੇ ਮਿਹਰਬਾਨ ਵਾਲੀ ਜਨਮ ਸਾਖੀ ਵਿੱਚ ਸਪੱਸ਼ਟ ਹੈ ਕਿ ਜੈ ਰਾਮ ਨਾਨਕ ਜੀ ਨੂੰ ਨਾਲ ਲੈ ਕੇ ਦੌਲਤ ਖਾਂ ਨੂੰ ਮਿਲੇ। ਦੌਲਤ ਖ਼ਾਂ ਨੇ ਨਾਨਕ ਜੀ ਨੂੰ ਵੇਖ ਕੇ ਕਿਹਾ ਈਮਾਨਦਾਰ ਨਜ਼ਰ ਆਉਂਦਾ ਹੈ ਤੇ ਫੇਰ ਨੌਕਰ ਰੱਖ ਲਿਆ। ਇਹ ਹੀ ਗੱਲ ਠੀਕ ਜਾਪਦੀ ਹੈ।

2. ਮੋਦੀਖ਼ਾਨਾ ਇਕ ਫ਼ਾਰਸੀ ਦਾ ਸ਼ਬਦ ਹੈ ਜਿਸ ਦਾ ਭਾਵ ਉਹ ਥਾਂ ਹੈ ਜਿਥੇ ਅਨਾਜ ਇਕੱਠਾ ਕਰ ਕੇ ਰੱਖਿਆ ਜਾਏ ਅਤੇ ਲੋੜ ਅਨੁਸਾਰ ਵੰਡਿਆ ਜਾਏ। ਭਾਵ ਮੋਦੀ ਉਹ ਹੁੰਦਾ ਹੈ ਜਿਸ ਦੇ ਹੱਥ ਵਿੱਚ ਅਨਾਜ ਵੰਡਣ ਦਾ ਕੰਮ ਹੋਵੇ।

3. ਸਭ ਜਨਮ ਸਾਖੀਆਂ ਮੰਨਦੀਆਂ ਹਨ ਕਿ ਗੁਰੂ ਜੀ ਵੀਹ ਸਾਲ ਦੀ ਉਮਰ ਪਿਛੋਂ ਸੁਲਤਾਨਪੁਰ ਆਏ। ਸਿਕੰਦਰ ਲੋਧੀ 1588 ਵਿੱਚ ਤਖ਼ਤ ਤੇ ਬੈਠਾ ਇਸ ਲਈ ਗੁਰੂ ਨਾਨਕ ਦੇ ਸੁਲਤਾਨਪੁਰ ਨਿਵਾਸ ਦਾ ਸਮਾਂ ਸਿਕੰਦਰ ਲੋਧੀ ਦਾ ਸਮਾਂ ਸੀ।

4. ਲੋਧੀਆਂ ਦੇ ਰਾਜ ਵਿੱਚ ਕੋਈ ਬੰਦਰਗਾਹ ਨਹੀਂ ਸੀ ਜਿਸ ਕਰਕੇ ਬਾਹਰਲੇ ਦੇਸ਼ਾਂ ਨਾਲ ਵਪਾਰ ਬਹੁਤ ਘੱਟ ਹੁੰਦਾ ਸੀ ਤੇ ਸਿੱਕੇ ਦਾ ਚੋਖਾ ਫੈਲਾਓ ਨਹੀਂ ਸੀ ਹੋ ਸਕਦਾ। ਇਸ ਲਈ ਅਨਾਜ ਬਹੁਤ ਸਸਤਾ ਸੀ ਤੇ ਰੁਪਿਆ ਪੈਸਾ ਘੱਟ ਮਿਲਦਾ ਹੁੰਦਾ ਸੀ। ਵਿਸਥਾਰ ਲਈ ਵੇਖੋ (Agrainan System of Moslem India, W.H. Moreland) ਅਗਰੇਰੀਅਨ ਸਿਸਟਮ ਆਫ਼ ਮੁਸਲਿਮ ਇੰਡੀਆ, ਡਬਲਯੂ: ਐਚ: ਮੋਰਲੈਂਡ, ਅਲਾਹਬਾਦ, 1929, ਪੰਨਾ 68।

5. ਦੌਲਤ ਖ਼ਾਂ ਦਾ ਦਿਹਾਂਤ ਤੋਜ਼ਕੇ-ਬਾਬਰੀ ਅਨੁਸਾਰ, 1526 ਈਸਵੀ ਵਿੱਚ ਹੋਇਆ। ਉਹ 1504 ਈਸਵੀ ਵਿੱਚ ਪੰਜਾਬ ਦਾ ਨਾਜ਼ਮ ਬਣਿਆ ਵੇਖੋ ਤਾਰੀਖ-ਇ-ਸ਼ਾਹੀ ਅਹਿਮਦ ਯਾਦਗਰ, ਏਸ਼ੀਆਟਿਕ ਸੋਸਾਇਟੀ, ਕੱਲਕਤਾ 1939 ਪੰਨਾ 22 ਇਸ ਵਿੱਚ ਲਿਖਿਆ ਕਿ ਜਦੋਂ ਬਾਬਰ ਨੇ 1524 ਈ: ਵਿੱਚ ਪੰਜਾਬ ਜਿੱਤ ਲਿਆ ਤਾਂ ਇਬਰਾਹੀਮ ਲੋਧੀ ਨੇ ਦੌਲਤ ਖ਼ਾਂ ਨੂੰ ਚਿੱਠੀ ਲਿਖੀ ਕਿ ਮੇਰੇ ਪਿਤਾ ਨੇ ਤੈਨੂੰ ਪੰਜਾਬ ਦਾ ਹਾਕਮ ਬਣਾਇਆ ਸੀ ਤੇ ਵੀਹ ਸਾਲ ਤੋਂ ਤੂੰ ਹਾਕਮ ਹੈਂ ਹੁਣ ਇਹ ਕੀ ਕੀਤਾ ਕਿ ਮੁਗ਼ਲਾਂ ਨੂੰ ਸੱਦ ਲਿਆ। ਇਸ ਤੋਂ ਪਤਾ ਲੱਗਦਾ ਹੈ ਕਿ ਦੌਲਤ ਖ਼ਾਂ ਲੋਧੀ 1504 ਈਸਵੀ ਵਿੱਚ ਪੰਜਾਬ ਦਾ ਨਾਜ਼ਮ ਬਣਿਆ।

ਸੁਲਤਾਨਪੁਰ ਦੀ ਜਗੀਰ ਸੀ[1]। ਜਿਵੇਂ ਲੋਧੀ ਸੁਲਤਾਨ ਆਪਣੇ ਵਿਸ਼ੇਸ਼ ਅਧਿਕਾਰੀਆਂ ਨੂੰ ਜਾਗੀਰਾਂ ਦੇਂਦੇ ਸਨ ਇਸ ਤਰ੍ਹਾਂ ਜਾਗੀਰਦਾਰ ਆਪਣੇ ਕਰਮਚਾਰੀਆਂ ਨੂੰ ਜ਼ਮੀਨ ਦੇ ਦੇਂਦੇ ਸਨ। ਸਭ ਸੈਨਕ ਪਦਵੀਆਂ ਜ਼ਮੀਨ ਦੀ ਵੰਡ ਤੇ ਹੀ ਆਧਾਰਤ ਸਨ। ਇਸੇ ਤਰ੍ਹਾਂ ਮੋਦੀਖਾਨੇ ਦੇ ਕਰਮਚਾਰੀਆਂ ਨੂੰ ਮਾਮੂਲੀ ਵੇਤਨ ਮਿਲਦਾ ਸੀ ਤੇ ਉਨ੍ਹਾਂ ਦੀ ਮੁੱਖ ਉਪਜੀਵਕਾ ਅਲੂਫ਼ਾ ਸੀ[2] ਭਾਵ ਇਹ ਕਿ ਹਰ ਰੋਜ਼ ਨਿਸ਼ਚਿਤ ਮਿਕਦਾਰ ਅਨੁਸਾਰ ਅਨਾਜ ਘਰ ਲੈ ਜਾਣ ਦੀ ਆਗਿਆ ਸੀ।

ਮੋਦੀਖਾਨੇ ਵਿੱਚ ਨਾਨਕ ਜੀ ਦਾ ਕੰਮ ਅਨਾਜ ਤੋਲ ਦੇ ਦੇਣਾ[3] ਤੇ ਅਨਾਜ ਦਾ ਹਿਸਾਬ ਕਿਤਾਬ ਰੱਖਣਾ ਸੀ। ਆਪ ਹਰ ਰੋਜ਼ ਵਹੀਆਂ ਤੇ ਲਿਖਦੇ ਤੇ ਸ਼ਾਮੀ ਪੂਰਾ ਕਰਦੇ ਭਾਵੇਂ ਕਿੰਨੀ ਦੇਰ ਹੋ ਜਾਏ ਹਿਸਾਬ ਪੂਰਾ ਕਰ ਕੇ ਹੀ ਰਾਤੀਂ ਆਰਾਮ ਕਰਦੇ ਸਨ। ਜਿਥੇ ਇਹ ਮੋਦੀਖਾਨਾ ਸੀ ਉਸੇ ਥਾਂ ਤੇ ਅੱਜਕਲ੍ਹ ਗੁਰਦਵਾਰਾ ਹੱਟ ਸਾਹਿਬ ਹੈ। ਤੋਲਣ ਵਾਲੇ ਕੁਝ ਵੱਟੇ, ਜੋ ਗੁਰੂ ਸਾਹਿਬ ਦੇ ਸਮੇਂ ਦੇ ਦੱਸੇ ਜਾਂਦੇ ਹਨ, ਉਥੇ ਸੁਰੱਖਿਅਤ ਹਨ।

## ਮੋਦੀਖਾਨੇ ਦਾ ਲੇਖਾ ਦੇਣਾ

ਮੋਦੀਖਾਨੇ ਵਿੱਚ ਕਈ ਪ੍ਰਕਾਰ ਦੇ ਲੋਕ ਜ਼ਿਮੀਂਦਾਰ, ਚੌਧਰੀ, ਮੁਕੱਦਮ ਆਦਿ ਅਨਾਜ ਗੁੜ ਆਦਿ ਦੇਣ ਆਉਂਦੇ ਸਨ। ਦੌਲਤ ਖਾਂ ਦੇ ਕਰਮਚਾਰੀ, ਰੱਖਿਅਕ, ਸੈਨਕ ਤੇ ਮੁਣਸ਼ੀ ਮੁਸੱਦੀ ਨਿਯੁਕਤ ਮਿਕਦਾਰ ਅਨੁਸਾਰ ਅਨਾਜ ਲੈਂਦੇ ਸਨ[4]। ਨਾਨਕ ਜੀ ਹਰ ਇਕ ਨਾਲ ਈਮਾਨਦਾਰੀ ਨਾਲ ਵਰਤਦੇ ਸਨ। ਨਾਨਕ ਜੀ ਤੋਂ ਪਹਿਲਾਂ ਜਿੰਨੇ ਵੀ ਮੋਦੀ ਸਨ ਉਹ ਅਨਾਜ ਦੇਣ ਲਗਿਆਂ "ਦਹਿਨੀਮੀ"[5] ਭਾਵ ਵੰਡੇ ਅਨਾਜ ਦਾ ਦਸਵਾਂ ਹਿੱਸਾ ਆਪਣੇ ਕੋਲ ਰੱਖ ਲਿਆ ਕਰਦੇ ਸਨ। ਇਹ ਇਕ ਗ਼ਲਤ ਰਵਾਜ਼ ਚਲਿਆ ਆਉਂਦਾ ਸੀ। ਨਾਨਕ ਜੀ ਨੇ "ਦਹਿਨੀਮੀ" ਲੈਣੀ ਬੰਦ ਕਰ ਦਿੱਤੀ ਹੈ ਹਰ ਇਕ ਨੂੰ ਜਿੰਨਾ ਅਨਾਜ ਦੇਣਾ ਹੁੰਦਾ ਹੈ ਪੂਰਾ ਤੋਲ ਦਿੰਦੇ। ਇਸ ਗੱਲ ਨਾਲ ਅਨਾਜ ਲੈਣ ਵਾਲਿਆਂ ਨੂੰ ਬਹੁਤ ਫ਼ਰਕ ਪਿਆ ਤੇ ਉਹ ਨਵੇਂ ਮੋਦੀ ਦੀ ਉਸਤਤ ਕਰਨ ਲੱਗੇ। ਇਸ ਤਰ੍ਹਾਂ ਸਭ ਪਾਸੇ ਨਾਨਕ ਜੀ ਦੀ ਮਹਿਮਾ ਫੈਲ ਗਈ।

ਮੋਦੀਖ਼ਾਨੇ ਵਿਚ ਦਰਵੇਸ਼, ਕਲੰਦਰ, ਸਾਧ ਫ਼ਕੀਰ ਤੇ ਹੋਰ ਕਈ ਪ੍ਰਕਾਰ ਦੇ ਗਰੀਬ ਮੰਗਣ ਲਈ ਆਉਂਦੇ ਸਨ। ਨਾਨਕ ਜੀ ਨੂੰ ਇਸ ਸ਼ਰੇਣੀ ਨਾਲ ਵਿਸ਼ੇਸ਼ ਪਿਆਰ ਸੀ। ਕਈ ਵਾਰੀ ਫ਼ਕੀਰਾਂ ਨੂੰ ਨਾਲ ਲਿਜਾ ਕੇ ਨਾਨਕ ਜੀ ਉਨ੍ਹਾਂ ਦਾ ਰੋਜ਼ੀਨਾ (ਰੋਜ਼ ਅਨਾਜ ਮਿਲਣ ਦੀ ਮਿਕਦਾਰ) ਨੀਅਤ

---

1. ਤੋਜ਼ਕ-ਇ-ਬਾਬਰੀ ਦੇ ਕਥਨ ਅਨੁਸਾਰ ਦੌਲਤ ਖ਼ਾਂ ਕੋਲ ਸਭ ਤੋਂ ਪਹਿਲਾਂ ਸੁਲਤਾਨਪੁਰ ਦੀ ਜਾਗੀਰ ਹੀ ਸੀ (ਵੇਖੋ Memoirs of Babar, Lucas King) ਮੈਮਾਇਰਜ਼ ਆਫ਼ ਬਾਬਰ ਕ੍ਰਿਤ ਸਰ ਲੂਕਸ ਕਿੰ, ਜਿਲਦ, ਦੂਜੀ ਪੰਨਾ 170

2. ਪੁਰਾਤਨ ਜਨਮ ਸਾਖੀ ਵਿੱਚ ਲਿਖਿਆ ਹੈ ਕਿ ਗੁਰੂ ਨਾਨਕ ਨੂੰ 'ਅਲੂਫ਼ਾ' ਮਿਲਦਾ ਸੀ ਜਿਸਦਾ ਭਾਵ ਇਹ ਹੈ ਕਿ ਗੁਰੂ ਨਾਨਕ ਨੂੰ ਹਰ ਰੋਜ਼ ਅਨਾਜ ਵਜ਼ੀਫ਼ੇ ਜਾਂ ਰੋਜ਼ੀਨੇ ਵਜੋਂ ਮਿਲਦਾ ਸੀ।

3. ਸਭ ਜਨਮ ਸਾਖੀਆਂ ਮੰਨਦੀਆਂ ਹਨ ਕਿ ਗੁਰੂ ਨਾਨਕ ਸਾਹਿਬ ਮੋਦੀਖਾਨੇ ਵਿੱਚ ਅਨਾਜ ਵੰਡਣ ਦਾ ਕੰਮ ਕਰਦੇ ਸਨ।

4. ਮਿਹਰਬਾਨ ਵਾਲੀ ਜਨਮ ਸਾਖੀ, ਪੰਨਾ 76, (ਅੰਤਕਾ 81-82)। ਭਾਵੇਂ ਇਹ ਵਿਸਥਾਰ ਕਿਸੇ ਹੋਰ ਜਨਮ ਸਾਖੀ ਵਿੱਚ ਨਹੀਂ ਮਿਲਦਾ ਪਰ ਇਹ ਠੀਕ ਜਾਪਦਾ ਹੈ। ਸਮੇਂ ਹਾਲਾਤ ਦੇ ਅਨੁਕੂਲ ਹੈ।

5. ਦਹਿਨੀਮੀ ਦਾ ਕਥਨ ਵੀ ਕੇਵਲ ਮਿਹਰਬਾਨ ਦੀ ਜਨਮ ਸਾਖੀ ਪੰਨਾ 76, (ਅੰਤਕਾ 81) ਤੇ ਹੈ ਕਿਸੇ ਹੋਰ ਜਨਮ ਸਾਖੀ ਵਿੱਚ ਨਹੀਂ। ਪਰ ਇਹੋ ਜਿਹੀਆਂ ਗੱਲਾਂ ਉਸ ਵੇਲੇ ਕਰਮਚਾਰੀ ਕਰ ਲਿਆ ਕਰਦੇ ਸਨ।

ਕਰਵਾ ਦੇਂਦੇ[1]। ਇਸ ਤਰ੍ਹਾਂ ਸਾਧ ਸੰਤ ਤੇ ਫ਼ਕੀਰ ਨਵੇਂ ਆਏ ਮੋਦੀ ਤੇ ਬਹੁਤ ਪ੍ਰਸੰਨ ਸਨ ਤ ਨਾਨਕ ਜੀ ਦੀ ਉਸਤਤ ਕਰਦੇ ਸਨ। ਇਸ ਤਰ੍ਹਾਂ ਨਾਨਕ ਜੀ ਦੀ ਪ੍ਰਭੁਤਾ ਦੂਰ ਤੱਕ ਫੈਲ ਗਈ।

ਸੁਲਤਾਨਪੁਰ ਦੇ ਕੋਲ ਅੱਠ ਮੀਲ ਦੀ ਦੂਰੀ ਤੇ ਪਿੰਡ ਮਲਸੀਹਾ ਸੀ। ਇਸ ਪਿੰਡ ਦਾ ਚੌਧਰੀ ਭਗੀਰਥ ਸੀ[2]। ਇਹ ਬਹੁਤ ਭਗਤੀ ਭਾਵ ਵਾਲਾ ਸੀ ਤੇ ਦੇਵੀ ਦਾ ਉਪਾਸਕ[3] ਸੀ। ਜਦੋਂ ਇਕ ਵਾਰ ਇਹ ਸੁਲਤਾਨਪੁਰ ਮੋਦੀਖ਼ਾਨੇ ਅਨਾਜ ਦੇਣ ਗਿਆ ਤਾਂ ਇਹ ਨਵੇਂ ਆਏ ਮੋਦੀ ਤੋਂ ਬਹੁਤ ਪ੍ਰਭਾਵਤ ਹੋਇਆ। ਨਾਨਕ ਜੀ ਦਾ ਗ਼ਰੀਬਾਂ ਦੀ ਪਾਲਣਾ, ਆਪਣੇ ਕੰਮ ਕਾਜ ਵਿਚ ਸੁਚੇਤ ਤੇ ਹਰ ਵੇਲੇ ਪਰਮਾਤਮਾ ਦੀ ਯਾਦ ਵਿਚ ਲੀਨ ਰਹਿਣ ਵਾਲੀ ਮਹਾਨ ਆਤਮਾ ਨੂੰ ਉਸ ਪਹਿਚਾਣ ਲਿਆ। ਉਸ ਨੂੰ ਇਉਂ ਅਨੁਭਵ ਹੋਇਆ ਕਿ ਜਿਸ ਦੇਵੀ ਦੀ ਉਹ ਪੂਜਾ ਕਰਦਾ ਹੈ ਉਹ ਵੀ ਇਸ ਮਹਾਨ ਸ਼ਖ਼ਸੀਅਤ ਦੀ ਸੇਵਾ ਕਰਦੀ ਹੈ। ਉਸ ਦੇ ਮਨ ਦੇ ਸਭ ਸੰਸੇ ਨਿਵਿਰਤ ਹੋ ਗਏ ਤੇ ਉਹ ਨਾਨਕ ਜੀ ਦਾ ਸਿੱਖ ਬਣ ਗਿਆ। ਹੁਣ ਜਦੋਂ ਕਦੀ ਉਹ ਸੁਲਤਾਨਪੁਰ ਆਉਂਦਾ ਤਾਂ ਨਾਨਕ ਜੀ ਨੂੰ ਮਿਲ ਕੇ ਠੰਢ ਤੇ ਸ਼ਾਂਤੀ ਪ੍ਰਾਪਤ ਕਰਦਾ।

ਜਦੋਂ ਨਾਨਕ ਜੀ ਦੀ ਪ੍ਰਭੁਤਾ ਦਿਨੋਂ ਦਿਨ ਵਧਦੀ ਗਈ ਤਾਂ ਕਿਸੇ ਈਰਖਾਲੂ ਨੇ ਦੌਲਤ ਖ਼ਾਂ ਪਾਸ ਸ਼ਿਕਾਇਤ ਕੀਤੀ ਕਿ ਨਾਨਕ ਮੋਦੀਖਾਨੇ ਫ਼ਕੀਰਾਂ ਤੇ ਸਾਧਾਂ ਨੂੰ ਲੁਟਾ ਰਿਹਾ ਹੈ। ਮੋਦੀ ਦਾ ਕੰਮ ਬਹੁਤ ਜ਼ਿੰਮੇਵਾਰੀ ਦਾ ਕੰਮ ਸੀ ਇਸ ਲਈ ਦੌਲਤ ਖ਼ਾਂ ਨੇ ਨਾਨਕ ਜੀ ਦੇ ਬਹਿਨੋਈ ਜੈ ਰਾਮ ਨੂੰ ਸੱਦਿਆ ਤੇ ਮੋਦੀਖ਼ਾਨੇ ਦਾ ਹਿਸਾਬ ਕਰਨ ਲਈ ਕਿਹਾ। ਜੈ ਰਾਮ ਨੇ ਨਾਨਕ ਜੀ ਨੂੰ ਦੱਸ ਦਿੱਤਾ ਤੇ ਦੌਲਤ ਖ਼ਾਂ ਦੇ ਨਿਯੁੱਕਤ ਕਰਮਚਾਰੀਆਂ ਨੇ ਹਿਸਾਬ ਕੀਤਾ ਤਾਂ ਮੋਦੀਖਾਨੇ ਦਾ ਹਿਸਾਬ ਠੀਕ ਨਿਕਲਿਆ ਤੇ ਈਰਖਾਲੂਆਂ ਦੀ ਸ਼ਿਕਾਇਤ ਝੂਠੀ ਸਾਬਤ ਹੋਈ[4]।

## ਮਰਦਾਨੇ ਦੀ ਲੜਕੀ ਦਾ ਵਿਆਹ

ਨਾਨਕ ਜੀ ਦੇ ਮੋਦੀ ਬਣਨ ਦੀ ਖ਼ਬਰ ਤਲਵੰਡੀ ਪੁੱਜ ਚੁੱਕੀ ਸੀ ਤੇ ਉਨ੍ਹਾਂ ਦੀ ਖ਼ੈਰਾਇਤ

---

1. ਵਲਾਇਤ ਵਾਲੀ ਜਨਮ ਸਾਖੀ ਵਿੱਚ ਇਸ ਨੂੰ ਅਲੂਫ਼ਾ ਕਿਹਾ ਹੈ। 'ਤਿਨਾ ਜੋਗੁ ਖਾਨ ਤਾਈ ਮਿਲਾਇ ਕਰ ਅਲੂਫ਼ਾ ਕਰਾਇ ਦੇਵੇ ਸਭ ਰੋਟੀਆਂ ਖਾਵਨਿ' ਸਾਖੀ ਨੰਬਰ 9, (ਅੰਤਕਾ 8)।

2. ਇਹ ਸਪੱਸ਼ਟ ਹੈ ਕਿ ਮਲਸੀਹਾ ਸੁਲਤਾਨਪੁਰ ਦੇ ਬਹੁਤ ਨੇੜੇ ਹੈ ਤੇ ਮਿਹਰਬਾਨ ਵਾਲੀ ਜਨਮ ਸਾਖੀ ਅਨੁਸਾਰ ਇਲਾਕੇ ਦੇ ਚੌਧਰੀਆਂ ਨੂੰ ਮੋਦੀਖ਼ਾਨੇ ਜਾ ਕੇ ਅਨਾਜ ਆਦਿ ਜਮਾਂ ਕਰਵਾਉਣਾ ਪੈਂਦਾ ਸੀ। ਭਗੀਰਥ ਨੂੰ ਗੁਰੂ ਜੀ ਦਾ ਲਾਹੌਰ ਭੇਜਣ ਤੇ ਫੇਰ ਭਾਈ ਮਨਸੁਖ ਦੀ ਸਾਖੀ ਦਾ ਵਰਣਨ ਵਲਾਇਤ ਵਾਲੀ, ਭਾਈ ਬਾਲੇ ਵਾਲੀ ਤੇ ਭਾਈ ਮਨੀ ਸਿੰਘ ਵਾਲੀ ਜਨਮ ਸਾਖੀ ਵਿੱਚ ਹੈ। ਮਿਹਰਬਾਨ ਵਾਲੀ ਜਨਮ ਸਾਖੀ ਵਿੱਚ ਭਗੀਰਥ ਦਾ ਕਥਨ ਨਹੀਂ ਹੈ। ਪਰ ਭਗੀਰਥ ਦਾ ਸੁਲਤਾਨਪੁਰ ਵਿੱਚ ਗੁਰੂ ਜੀ ਦਾ ਸਿੱਖ ਬਣਨਾ ਠੀਕ ਜਾਪਦਾ ਹੈ ਕਿਉਂਕਿ ਭਾਈ ਗੁਰਦਾਸ ਜੀ ਨੇ ਵੀ ਲਿਖਿਆ ਹੈ:- 'ਮੈਲਸੀਹਾ ਵਿਚ ਆਖੀਐ ਭਾਗੀਰਥ ਕਾਲੀਗੁਣ ਗਾਵੈ'।

3. ਵਾਰਾਂ ਭਾਈ ਗੁਰਦਾਸ, ਵਾਰ ੧੧, ਪਉੜੀ ੧੫

ਇਹ ਸਾਰੀ ਵਾਰਤਾ ਨਾਨਕ ਪ੍ਰਕਾਸ਼ ਵਿੱਚ ਵੀ ਹੈ (ਵੇਖੋ ਅਧਿਆਇ 27)

4. ਮੋਦੀਖਾਨੇ ਦੇ ਹਿਸਾਬ ਦੇਣ ਦਾ ਕਥਨ ਵਲਾਇਤ ਵਾਲੀ ਜਨਮ ਸਾਖੀ ਤੇ ਮਿਹਰਬਾਨ ਵਾਲੀ ਜਨਮ ਸਾਖੀ ਵਿੱਚ ਨਹੀਂ, ਭਾਈ ਬਾਲੇ ਵਾਲੀ ਤੇ ਮਨੀ ਸਿੰਘ ਵਾਲੀ ਜਨਮ ਸਾਖੀ ਵਿੱਚ ਹੈ। ਭਾਈ ਬਾਲੇ ਵਾਲੀ ਜਨਮ ਸਾਖੀ ਵਿੱਚ ਦੋ ਵਾਰ ਗੁਰੂ ਨਾਨਕ ਦੇ ਹਿਸਾਬ ਦੀ ਪੜਤਾਲ ਦਾ ਵਰਣਨ ਬੜੇ ਵਿਸਥਾਰ ਨਾਲ ਦਿੱਤਾ ਹੈ। ਇਸ ਵਿੱਚ ਸ਼ਿਕਾਇਤ ਲਾਉਣ ਵਾਲਿਆਂ ਦਾ ਨਾਉਂ ਤੇ ਬਕਾਇਆ ਰਕਮ ਆਦਿ ਦਾ ਵੇਰਵਾ ਵੀ ਹੈ। ਗੁਰੂ ਜੀ ਦੀ ਖ਼ੈਰਾਇਤ ਵੇਖ ਕੇ ਸ਼ਿਕਾਇਤ ਲੱਗਣੀ ਕੁਦਰਤੀ ਸੀ ਤੇ ਪੜਤਾਲ ਵੀ ਜ਼ਰੂਰੀ। ਕਿਉਂਕਿ ਗੁਰੂ ਜੀ ਹਿਸਾਬ ਕਿਤਾਬ ਠੀਕ ਰੱਖਦੇ ਸਨ, ਆਪ ਦੇ ਲੇਖੇ ਵਿੱਚ ਵਾਧਾ ਹੀ ਹੋਇਆ।

ਤੇ ਖੁਲ੍ਹ-ਦਿਲੀ ਦੀਆਂ ਧੁਮਾਂ ਤਲਵੰਡੀ ਪਹੁੰਚ ਗਈਆਂ ਸਨ। ਤਲਵੰਡੀ ਤੋਂ ਆਇਆ ਜੋ ਕੋਈ ਨਾਨਕ ਜੀ ਨੂੰ ਸੁਲਤਾਨਪੁਰ ਮਿਲਦਾ ਉਹ ਉਸਦਾ ਅਲੂਫ਼ਾ (ਰੋਜ਼ ਦਾ ਨਿਯਤ ਅਨਾਜ) ਲਵਾ ਦੇਂਦੇ ਸਨ[1] ਤੇ ਉਹ ਬਹੁਤ ਪ੍ਰਸੰਨ ਹੋ ਕੇ ਤਲਵੰਡੀ ਆਉਂਦਾ ਤੇ ਨਾਨਕ ਜੀ ਦਾ ਜਸ ਗਾਉਂਦਾ।

ਨਾਨਕ ਜੀ ਦੀਆਂ ਖ਼ੈਰਾਇਤ ਦੀਆਂ ਕਹਾਣੀਆਂ ਦਾ ਮਰਦਾਨੇ ਦੇ ਮਨ ਤੇ ਬਹੁਤ ਪ੍ਰਭਾਵ ਪਿਆ ਤੇ ਉਸ ਦਾ ਵੀ ਨਾਨਕ ਜੀ ਨੂੰ ਮਿਲਣ ਤੇ ਜੀਅ ਕਰਦਾ ਸੀ। ਦੇਵਨੇਤ ਨਾਲ ਮਹਿਤਾ ਕਾਲੂ ਜੀ ਨੇ ਮਰਦਾਨੇ ਨੂੰ ਹੀ ਕਹਿ ਦਿੱਤਾ ਕਿ ਉਹ ਨਾਨਕ ਜੀ ਦਾ ਸੁਲਤਾਨਪੁਰੋਂ ਪਤਾ ਲੈ ਆਵੇ। ਮਰਦਾਨਾ ਇਹ ਗੱਲ ਸੁਣ ਕੇ ਸੁਲਤਾਨਪੁਰ ਆਇਆ[2]। ਨਾਨਕ ਜੀ ਨੇ ਉਸ ਨੂੰ ਕੁਝ ਸਮੇਂ ਲਈ ਕੋਲ ਰੱਖਿਆ। ਹਰ ਰੋਜ਼ ਨਾਨਕ ਜੀ ਅੰਮ੍ਰਿਤ ਵੇਲੇ ਉਠ ਕੇ ਵਈਂ ਤੇ ਅਸ਼ਨਾਨ ਕਰਨ ਜਾਂਦੇ। ਫੇਰ ਕੁਝ ਚਿਰ ਭਜਨ ਵਿਚ ਮਗਨ ਹੁੰਦੇ। ਫੇਰ ਮਰਦਾਨਾ ਭਗਤਾਂ ਦੇ ਪਦੇ ਸੁਣਾਉਂਦਾ ਸ਼ਾਮ ਨੂੰ ਵੀ ਕੀਰਤਨ ਹੁੰਦਾ[3]। ਇਸ ਤਰ੍ਹਾਂ ਕੁਝ ਸਮਾਂ ਬੀਤਦਾ ਗਿਆ। ਇਕ ਦਿਨ ਮਰਦਾਨੇ ਨੇ ਨਾਨਕ ਜੀ ਦੀ ਖੁਲ੍ਹਦਿਲੀ ਤੇ ਖ਼ੈਰਾਇਤ ਦੇਖ ਕੇ ਨਾਨਕ ਜੀ ਅੱਗੇ ਆਪਣੀ ਸਮੱਸਿਆ ਰੱਖ ਦਿੱਤੀ ਅਤੇ ਆਪਣੀ ਲੜਕੀ ਦੇ ਵਿਆਹ ਕਰਨ ਲਈ ਸਹਾਇਤਾ ਮੰਗੀ[4]। ਨਾਨਕ ਜੀ ਇਹ ਗੱਲ ਸੁਣ ਕੇ

---

1. ਵਲਾਇਤ ਵਾਲੀ ਜਨਮ ਸਾਖੀ ਪੰਨਾ 22 (ਅੰਤਕਾ 8) ਤੇ ਲਿਖਿਆ ਹੈ, 'ਅਰ ਹੋਰ ਜੋ ਪਿਛੇ ਆਵਨਿ, ਤਿਨਾ ਜੋਗੁ ਖਾਨ ਤਾਈ ਮਿਲਾਇ ਕਰ ਅਲੂਫਾ ਕਰਾਇ ਦੇਵੇ ਸਭ ਰੋਟੀਆਂ ਖਾਵਨਿ। ਗੁਰੂ ਨਾਨਕ ਕੇ ਪ੍ਰਸਾਦਿ ਸਭਿ ਖੁਸ਼ੀ ਹੋਏ।' ਇਸ ਦੀ ਪੁਸ਼ਟੀ ਮਿਹਰਬਾਨ ਵਾਲੀ ਜਨਮ ਸਾਖੀ ਪੰਨਾ 76 (ਅੰਤਕਾ 81) ਤੋਂ ਹੁੰਦੀ ਹੈ। ਭਾਈ ਬਾਲੇ ਤੇ ਭਾਈ ਮਨੀ ਸਿੰਘ ਵਾਲੀ ਜਨਮ ਸਾਖੀ ਵਿੱਚ ਇਸ ਦਾ ਕੋਈ ਕਥਨ ਨਹੀਂ ਪਰ ਗੁਰੂ ਨਾਨਕ ਸਾਹਿਬ ਦੇ ਦਾਨ ਪੁੰਨ ਦੇ ਸੁਭਾ ਨੂੰ ਮੁੱਖ ਰੱਖਦਿਆਂ ਇਹ ਗੱਲ ਠੀਕ ਜਾਪਦੀ ਹੈ।

2. ਵਲਾਇਤ ਵਾਲੀ ਤੇ ਮਿਹਰਬਾਨ ਵਾਲੀ ਜਨਮ ਸਾਖੀ ਪੰਨਾ 22 (ਅੰਤਕਾ 8) ਵਿੱਚ ਮਰਦਾਨੇ ਦਾ ਸੁਲਤਾਨ ਪੁਰ ਜਾਣਾ ਲਿਖਿਆ ਹੈ। ਵਲਾਇਤ ਵਾਲੀ ਜਨਮ ਸਾਖੀ ਵਿੱਚ ਲਿਖਿਆ ਹੈ। "ਪਿਛੋਂ ਮਰਦਾਨਾ ਡੂਮ ਆਇਆ। ਤਲਵੰਡੀਓਂ ਆਇ ਬਾਬੇ ਨਾਲ ਟਿਕਿਆ" ਭਾਈ ਮਨੀ ਸਿੰਘ ਤੇ ਬਾਲੇ ਵਾਲੀ ਜਨਮ ਸਾਖੀ ਵਿਚ ਵੀ ਮਰਦਾਨੇ ਦਾ ਸੁਲਤਾਨਪੁਰ ਜਾਣਾ ਮਿਲਦਾ ਹੈ। ਸਰੂਪ ਦਾਸ ਭਲਾ ਮਹਿਮਾ ਪ੍ਰਕਾਸ਼ ਵਿੱਚ ਲਿਖਦੇ ਹਨ ਕਿ ਮਰਦਾਨੇ ਨੂੰ ਮਹਿਤਾ ਕਾਲੂ ਨੇ ਸੁਲਤਾਨਪੁਰ ਭੇਜਿਆ ਜੋ ਠੀਕ ਜਾਪਦਾ ਹੈ। ਮਹਿਮਾ ਪ੍ਰਕਾਸ਼ ਵਿਚ ਲਿਖਿਆ ਹੈ:-

ਮਰਦਾਨਾ ਢਾਢੀ ਘਰ ਸੋ ਆਇਆ। ਕਾਲੂ ਜੀ ਸੁਧ ਲੇਨ ਪਠਾਇਆ।

3. ਨਾਨਕ ਜੀ ਦਾ ਸੁਲਤਾਨਪੁਰ ਕੀਰਤਨ ਕਰਨ ਕਰਾਉਣ ਦਾ ਵਰਣਨ ਮਿਹਰਬਾਨ ਵਾਲੀ ਜਨਮ ਸਾਖੀ ਪੰਨਾ 76 (ਅੰਤਕਾ 81) ਤੇ ਇਸ ਤਰ੍ਹਾਂ ਹੈ। "ਗੁਰੂ ਬਾਬਾ ਨਾਨਕੁ ਜੀ ਰਾਤਿ ਕੇ ਸਮੇਂ ਕੀਰਤਨੁ ਕਰੇ ਕਰਾਹਿ ਅਰ ਪਿਛਲੀ ਰਾਤਿ ਨਾਵਣਿ ਜਾਇ। ਨਾਇ ਕਰ ਦਰਿਆਇ ਉਪਰਿ ਸਿਮਰਨੁ ਕੀਰਤਨੁ ਕਰੇ।" ਭਾਵੇਂ ਇਸਦਾ ਕਥਨ ਕਿਸੇ ਹੋਰ ਜਨਮ ਸਾਖੀ ਵਿੱਚ ਸਪੱਸ਼ਟ ਰੂਪ ਵਿੱਚ ਨਹੀਂ ਪਰ ਇਹ ਗੱਲ ਗੁਰੂ ਨਾਨਕ ਦੇ ਸੁਭਾ ਅਨੁਸਾਰ ਹੈ ਤੇ ਠੀਕ ਜਾਪਦੀ ਹੈ।

4. ਵਲਾਇਤ ਵਾਲੀ ਜਨਮ ਸਾਖੀ ਵਿੱਚ ਇਹ ਸਾਖੀ ਇਕਤਾਲਵੀਂ ਲਿਖੀ ਹੈ ਤੇ ਪਹਿਲੀ ਉਦਾਸੀ ਦੇ ਅੰਤ ਵਿੱਚ ਹੈ। ਉਥੇ ਲਿਖਿਆ ਹੈ ਕਿ ਗੁਰੂ ਜੀ ਨੇ ਇਕ ਗ਼ਰੀਬ ਖਤਰੀ ਦੀ ਲੜਕੀ ਵਾਸਤੇ ਸਾਮਾਨ ਮੰਗਵਾਇਆ। ਉਥੇ ਵੀ ਇਹ ਸਾਖੀ ਸੁਲਤਾਨਪੁਰ ਹੋਈ ਦੱਸੀ ਹੈ। ਕਿਉਂਕਿ ਮਲਸੀਹਾ ਪਿੰਡ ਸੁਲਤਾਨਪੁਰ ਕੋਲ ਹੀ ਹੈ ਇਸ ਲਈ ਭਾਈ ਬਾਲੇ ਤੇ ਭਾਈ ਮਨੀ ਸਿੰਘ ਵਾਲੀਆਂ ਜਨਮ ਸਾਖੀਆਂ ਵੀ ਭਗੀਰਥ ਵਾਲੀ ਸਾਖੀ ਸੁਲਤਾਨਪੁਰ ਹੀ ਹੋਈ ਮੰਨਦੀਆਂ ਹਨ। ਮਿਹਰਬਾਨ ਵਾਲੀ ਜਨਮ ਸਾਖੀ ਵਿਚ ਭਗੀਰਥ ਤੇ ਮਨਸੁਖ ਵਾਲੀ ਸਾਖੀ ਨਹੀਂ ਹੈ। ਭਾਈ ਗੁਰਦਾਸ ਜੀ ਨੇ ਭਗੀਰਥ ਦਾ ਕਥਨ ਕੀਤਾ ਹੈ ਇਸ ਲਈ ਭਗੀਰਥ ਦੀ ਸਾਖੀ ਠੀਕ ਜਾਪਦੀ ਹੈ। ਬਾਕੀ ਸਵਾਲ ਇਹ ਰਿਹਾ ਕਿ ਇਹ ਸਾਖੀ ਕਦੋਂ ਹੋਈ। ਭਾਈ ਮਨੀ ਸਿੰਘ ਵਾਲੀ ਸਾਖੀ ਵਿੱਚ ਲਿਖਿਆ ਹੈ ਕਿ ਜਦੋਂ ਗੁਰੂ ਨਾਨਕ ਸਾਹਿਬ ਨੇ ਤਲਵੰਡੀ ਮਰਦਾਨੇ ਨੂੰ ਦੇਸ਼ ਰਟਨ ਤੇ ਜਾਣ ਲਈ ਕਿਹਾ ਤਾਂ ਉਸ ਨੇ ਇਹ ਉੱਤਰ ਦਿੱਤਾ ਕਿ ਉਸ ਦੀ ਲੜਕੀ ਜੁਆਨ ਹੈ ਤੇ ਉਸਦਾ ਵਿਆਹ ਕਰਕੇ ਹੀ ਉਹ ਘਰੋਂ ਬਾਹਰ ਜਾ ਸਕਦਾ ਹੈ। ਜਦੋਂ ਨਾਨਕ ਜੀ ਦੌਲਤ ਖਾਂ ਦੇ ਮੋਦੀ ਬਣੇ ਤਾਂ ਮਰਦਾਨੇ ਨੇ ਉਹ ਸਮੱਸਿਆ ਫੇਰ ਰੱਖ ਦਿੱਤੀ। ਇਸ ਤਰ੍ਹਾਂ ਉਦਾਸੀਆਂ ਤੇ ਜਾਣ ਤੋਂ ਪਹਿਲਾਂ ਇਹ ਸਾਖੀ ਸੁਲਤਾਨਪੁਰ ਵਿੱਚ ਹੋਈ। ਭਾਈ ਬਾਲੇ ਵਾਲੀ ਜਨਮ ਸਾਖੀ ਤੇ ਭਾਈ ਸੰਤੋਖ ਸਿੰਘ ਨਾਨਕ ਪ੍ਰਕਾਸ਼ ਵਿੱਚ ਮਰਦਾਨੇ ਦੀ ਲੜਕੀ ਲਈ ਸਾਮਾਨ ਮੰਗਵਾਉਣਾ ਲਿਖਦੇ ਹਨ ਜੋ ਠੀਕ ਪਤੀਤ ਹੁੰਦਾ ਹੈ।

ਉੱਤਰ ਵਿੱਚ ਕਿਹਾ ਕਿ ਜਿਨ੍ਹਾਂ ਜਿਨ੍ਹਾਂ ਚੀਜ਼ਾਂ ਦੀ ਲੋੜ ਹੈ ਉਹ ਵਿਚਾਰ ਕਰ ਕੇ ਲਿਖਵਾ ਲਿਆਵੇ ਤਾਂ ਜੋ ਉਸ ਦਾ ਪ੍ਰਬੰਧ ਕੀਤਾ ਜਾ ਸਕੇ[1]। ਮਰਦਾਨੇ ਨੇ ਸਭ ਸਾਮਾਨ ਲਿਖਵਾ ਲਿਆਂਦਾ ਤੇ ਨਾਨਕ ਜੀ ਨੂੰ ਦੇ ਦਿੱਤਾ।

ਕੁਝ ਦਿਨਾਂ ਪਿਛੋਂ ਭਗੀਰਥ ਗੁਰੂ ਜੀ ਦੇ ਦਰਸ਼ਨਾਂ ਨੂੰ ਆਇਆ। ਤਾਂ ਨਾਨਕ ਜੀ ਨੇ ਮਰਦਾਨੇ ਵਾਲਾ ਕਾਗਜ਼ ਉਸ ਅੱਗੇ ਰੱਖ ਦਿੱਤਾ ਤੇ ਸਾਰੀ ਗੱਲ ਦਸ ਦਿੱਤੀ। ਭਗੀਰਥ ਨੇ ਸਭ ਗੱਲਬਾਤ ਧਿਆਨ ਨਾਲ ਸੁਣੀ ਤੇ ਕਿਹਾ ਕਿ ਮੈਂ ਲਾਹੌਰ ਜਾ ਕੇ ਸਭ ਸਾਮਾਨ ਲੈ ਆਵਾਂਗਾ। ਉਸ ਵੇਲੇ ਲਾਹੌਰ ਪੰਜਾਬ ਦੀ ਰਾਜਧਾਨੀ ਸੀ ਤੇ ਉਥੇ ਹਰ ਪ੍ਰਕਾਰ ਦਾ ਸਾਮਾਨ ਮਿਲ ਸਕਦਾ ਸੀ। ਇਸ ਗੱਲ ਨੂੰ ਮੁੱਖ ਰੱਖਦਿਆਂ ਕਿ ਵਿਆਹ ਦਾ ਸਾਮਾਨ ਲਿਆਉਣ ਵਿਚ ਦੇਰੀ ਨਾ ਹੋਵੇ ਨਾਨਕ ਜੀ ਨੇ ਭਗੀਰਥ ਨੂੰ ਲਾਹੌਰ ਵਿਚ ਇਕ ਰਾਤ ਤੋਂ ਵੱਧ ਨਾ ਰਹਿਣ ਲਈ ਆਖਿਆ[2]।

ਭਗੀਰਥ ਦਾ ਇਕ ਮਿੱਤਰ ਮਨਸੁਖ ਸੀ। ਇਹ ਇਕ ਵਪਾਰੀ ਸੀ ਤੇ ਲਾਹੌਰ ਵਿਚ ਦੁਕਾਨ ਕਰਦਾ ਸੀ। ਭਾਈ ਭਗੀਰਥ ਨੇ ਸਾਮਾਨ ਦਾ ਲਿਖਿਆ ਕਾਗਜ਼ ਮਨਸੁਖ ਅੱਗੇ ਜਾ ਰੱਖਿਆ ਤੇ ਸਾਰੀ ਵਿਥਿਆ ਸੁਣਾਈ। ਮਨਸੁਖ ਨੇ ਇਕ ਦਿਨ ਵਿਚ ਸਾਮਾਨ ਤਾਂ ਸਾਰਾ ਪੂਰਾ ਕਰ ਦਿੱਤਾ ਪਰ ਸਾਰੇ ਕੌਤਕ ਤੋਂ ਬਹੁਤ ਹੀ ਪ੍ਰਭਾਵਤ ਹੋਇਆ। ਉਸ ਸੋਚਿਆ ਕਿਹੜਾ ਮਹਾਂਪੁਰਖ ਹੋਵੇਗਾ ਜਿਹੜਾ ਕਿਸੇ ਗ਼ਰੀਬ ਦੇ ਵਿਆਹ ਤੇ ਐਨੀਆਂ ਵਸਤਾਂ ਲੈ ਕੇ ਦੇ ਰਿਹਾ ਹੈ ਤੇ ਭਾਈ ਭਗੀਰਥ ਦੀ ਸ਼ਰਧਾ ਤੇ ਵਾਹ ਵਾਹ ਕੀਤੀ ਜੋ ਇਕ ਦਿਨ ਵਿਚ ਐਨਾ ਸਾਮਾਨ ਆਪਣੇ ਗੁਰੂ ਲਈ ਲੈ ਕੇ ਜਾ ਰਿਹਾ ਹੈ। ਕੁਦਰਤੀ ਤੌਰ ਤੇ ਮਨਸੁਖ ਨੇ ਗੁਰੂ ਜੀ ਬਾਰੇ ਬਹੁਤ ਸਾਰੀਆਂ ਗੱਲਾਂ ਭਗੀਰਥ ਕੋਲੋਂ ਪੁੱਛੀਆਂ ਹੋਣਗੀਆਂ ਤੇ ਉਹ ਗੁਰੂ ਨਾਨਕ ਸਾਹਿਬ ਦੀ ਮਹਾਨ ਸ਼ਖ਼ਸ਼ੀਅਤ ਤੋਂ ਐਨਾ ਪ੍ਰਭਾਵਤ ਹੋਇਆ ਕਿ ਭਗੀਰਥ ਦੇ ਨਾਲ ਹੀ ਸੁਲਤਾਨਪੁਰ ਵੱਲ ਟੁਰ ਪਿਆ ਤਾਂ ਜੋ ਉਹ ਉਸ ਮਹਾਂਪੁਰਖ ਦੇ ਦਰਸ਼ਨ ਕਰ ਸਕੇ ਜਿਸ ਦੇ ਚਰਨਾਂ ਦਾ ਭੌਰਾ ਉਸ ਦਾ ਮਿੱਤਰ ਭਗੀਰਥ ਬਣ ਗਿਆ ਸੀ। ਦੋਵੇਂ ਸੁਲਤਾਨਪੁਰ ਆਏ। ਮਨਸੁਖ ਦਰਸ਼ਨ ਕਰ ਕੇ ਨਿਹਾਲ ਹੋਇਆ ਤੇ ਭਗੀਰਥ ਵਾਂਗ ਉਹ ਵੀ ਗੁਰੂ ਨਾਨਕ ਦਾ ਸਿੱਖ ਬਣ ਗਿਆ[3]।

ਵਿਆਹ ਦਾ ਸਾਮਾਨ ਲੈ ਕੇ ਮਰਦਾਨਾ ਤਲਵੰਡੀ ਚਲਿਆ ਗਿਆ ਤੇ ਵਿਆਹ ਕਰ ਕੇ ਫੇਰ ਸੁਲਤਾਨਪੁਰ ਆ ਗਿਆ[4]।

## ਮਾਤਾ ਸੁਲਖਣੀ ਦਾ ਸੁਲਤਾਨਪੁਰ ਜਾਣਾ

ਨਾਨਕ ਜੀ ਨੇ ਤਲਵੰਡੀ ਤੋਂ ਟੁਰਨ ਲਗਿਆਂ ਮਾਤਾ ਸੁਲਖਣੀ ਨੂੰ ਕਿਹਾ ਸੀ ਕਿ ਰੁਜ਼ਗਾਰ

---

1. ਵਲਾਇਤ ਵਾਲੀ ਜਨਮ ਸਾਖੀ ਪੰਨਾ 123 (ਅੰਤਕਾ 39) ਵਿਚ ਲਿਖਿਆ ਹੈ, "ਜਿ ਕਿਛੁ ਵਸਤੁ ਤੈਨੂੰ ਚਾਹੀਦੀ ਹੈ ਸੋ ਤੂੰ ਲਿਖਾਇ ਲੈ ਆਉ, ਅਸੀਂ ਅਣਾਇ ਦੇਹਾਗੇ।"

2. ਲਾਹੌਰ ਵਿਚ ਇਕ ਰਾਤ ਤੋਂ ਵੱਧ ਨਾ ਰਹਿਣ ਦਾ ਵਰਨਣ ਵਲਾਇਤ ਵਾਲੀ, ਬਾਲੇ ਵਾਲੀ ਤੇ ਭਾਈ ਮਨੀ ਸਿੰਘ ਵਾਲੀ ਜਨਮ ਸਾਖੀ ਵਿਚ ਮਿਲਦਾ ਹੈ।

3. ਮਨਸੁਖ ਦਾ ਸੁਲਤਾਨਪੁਰ ਆ ਕੇ ਗੁਰੂ ਨਾਨਕ ਦੇ ਸਿੱਖ ਬਣਨ ਦਾ ਵਰਨਣ ਵਲਾਇਤ ਵਾਲੀ, ਭਾਈ ਬਾਲੇ ਵਾਲੀ ਤੇ ਭਾਈ ਮਨੀ ਸਿੰਘ ਵਾਲੀ ਜਨਮ ਸਾਖੀ ਵਿੱਚ ਮਿਲਦਾ ਹੈ। ਮਿਹਰਬਾਨ ਵਾਲੀ ਜਨਮ ਸਾਖੀ ਵਿੱਚ ਮਨਸੁਖ ਦਾ ਨਾਉਂ ਕਿਧਰੇ ਨਹੀਂ ਆਉਂਦਾ। ਪਰ ਮਨਸੁਖ ਦੇ ਸਿੱਖ ਬਣਨ ਦੀ ਰਵਾਇਤ ਠੀਕ ਜਾਪਦੀ ਹੈ।

4. ਤਲਵੰਡੀ ਲੜਕੀ ਦਾ ਵਿਆਹ ਕਰ ਕੇ ਮਰਦਾਨਾ ਫੇਰ ਵਾਪਸ ਸੁਲਤਾਨਪੁਰ ਆ ਗਿਆ ਜਾਪਦਾ ਹੈ ਕਿਉਂਕਿ ਵਲਾਇਤ ਵਾਲੀ ਜਨਮ ਸਾਖੀ ਅਨੁਸਾਰ ਇਹ ਵਈਂ ਪ੍ਰਵੇਸ਼ ਵੇਲੇ ਸੁਲਤਾਨਪੁਰ ਸੀ।

ਲੱਗਣ ਤੇ ਅਸੀਂ ਆਪ ਨੂੰ ਸੁਲਤਾਨਪੁਰ ਬੁਲਾ ਲਵਾਂਗੇ[1]। ਮੋਦੀਖਾਨੇ ਵਿਚ ਲੱਗਣ ਤੋਂ ਪਿਛੋਂ ਨਾਨਕ ਜੀ ਨੇ ਮਾਤਾ ਸੁਲਖਣੀ ਤੇ ਬੱਚਿਆਂ ਨੂੰ ਤਲਵੰਡੀ ਤੋਂ ਬੁਲਾ ਲਿਆ। ਨਾਨਕ ਜੀ ਸੁਲਤਾਨਪੁਰ ਵਿੱਚ ਵੱਖਰਾ ਮਕਾਨ ਲੈ ਕੇ ਰਹਿਣ ਲੱਗੇ। ਇਸ ਮਕਾਨ ਵਾਲੀ ਥਾਂ ਤੇ ਅੱਜਕਲ੍ਹ ਗੁਰਦੁਆਰਾ ਗੁਰੂ ਦਾ ਬਾਗ ਹੈ।

ਨਾਨਕ ਜੀ ਦੇ ਖੁਲ੍ਹ ਦਿਲੇ ਵਰਤਾਰੇ ਕਰਕੇ ਬਹੁਤ ਸਾਰੇ ਸਾਧੂ, ਸੰਤ ਤੇ ਫ਼ਕੀਰ ਮੋਦੀਖਾਨੇ ਆਉਣ ਲੱਗ ਪਏ। ਦੌਲਤ ਖ਼ਾਂ ਦੀ ਆਗਿਆ ਨਾਲ ਉਹ ਫ਼ਕੀਰਾਂ ਲਈ ਰੋਜ਼ ਅਨਾਜ ਦੇਣ ਲਈ ਨਿਯੁਕਤ ਕਰਵਾ ਦੇਂਦੇ ਜੋ ਬਚ ਜਾਂਦੇ ਉਨ੍ਹਾਂ ਨੂੰ ਆਪਣੇ ਘਰ ਲੈ ਜਾਂਦੇ ਤੇ ਰੋਟੀ ਖਵਾ ਦੇਂਦੇ। ਇਸ ਤਰ੍ਹਾਂ ਦੋ ਵੇਲੇ ਨਾਨਕ ਜੀ ਦੇ ਘਰ ਰੋਟੀ ਖਾਣ ਵਾਲੇ ਸਾਧਾਂ ਤੇ ਫ਼ਕੀਰਾਂ ਦੀ ਭੀੜ ਲਗੀ ਰਹੇ[2]। ਜਦੋਂ ਇਸ ਗੱਲ ਦਾ ਪਤਾ ਨਾਨਕ ਜੀ ਦੇ ਸੱਸ ਸੌਹਰੇ ਨੂੰ ਲੱਗਾ ਤਾਂ ਸੁਲਤਾਨਪੁਰ ਆਏ ਉਹ ਚਾਹੁੰਦੇ ਸਨ ਕਿ ਨਾਨਕ ਜੀ ਆਮ ਦੁਨੀਆਦਾਰਾਂ ਵਾਂਗ ਰਹਿਣ ਅਤੇ ਸਾਧਾਂ ਫ਼ਕੀਰਾਂ ਨੂੰ ਘਰ ਨਾ ਲੁਟਾਉਣ[3]। ਸੁਲਖਣੀ ਦੀ ਮਾਤਾ ਭਾਵ ਮੂਲੇ ਚੋਨੇ ਦੀ ਇਸਤਰੀ ਜਿਸ ਦਾ ਨਾਉਂ ਚੰਦੋ ਰਾਣੀ ਸੀ ਨਾਨਕੀ ਜੀ ਨੂੰ ਮਿਲੇ ਤੇ ਕਿਹਾ ਕਿ ਉਹ ਆਪਣੇ ਭਰਾ ਨੂੰ ਉਜਾੜਨ ਤੋਂ ਰੋਕੇ। ਉਸ ਕਿਹਾ ਕਿ ਨਾਨਕ ਜੀ ਜੇਕਰ ਪੁੰਨ ਦਾਨ ਕਰਦੇ ਹਨ ਤਾਂ ਆਪਣੀ ਖੱਟੀ ਕਮਾਈ ਵਿਚੋਂ ਕਰਦੇ ਹਨ, ਉਨ੍ਹਾਂ ਦੇ ਘਰ ਵਿਚ ਕਿਸੇ ਪ੍ਰਕਾਰ ਦੀ ਥੁੜ ਨਹੀਂ[4]।

## ਵਈਂ ਪਰਵੇਸ਼

ਸੁਲਤਾਨਪੁਰ ਰਹਿੰਦਿਆਂ ਨਾਨਕ ਜੀ ਹਰ ਰੋਜ਼ ਵਈਂ ਨਦੀ ਵਿਚ ਅਸ਼ਨਾਨ ਕਰਨ ਜਾਇਆ ਕਰਦੇ ਸਨ। ਜਿਸ ਥਾਂ ਤੇ ਉਹ ਅਸ਼ਨਾਨ ਕਰਨ ਜਾਂਦੇ ਸਨ ਉਹ ਥਾਂ ਨਗਰ ਤੋਂ ਪੱਛਮ

---

1. ਵਲਾਇਤ ਵਾਲੀ ਜਨਮ ਸਾਖੀ ਵਿਚ ਲਿਖਿਆ ਹੈ, ਕਿ ਨਾਨਕ ਜੀ ਨੇ ਮਾਤਾ ਸੁਲਖਣੀ ਨੂੰ ਕਿਹਾ ਸੀ ਕਿ ਰੁਜ਼ਗਾਰ ਲੱਗਣ ਤੇ ਅਸੀਂ ਆਪ ਨੂੰ ਸੁਲਤਾਨਪੁਰ ਬੁਲਾ ਲਵਾਂਗੇ। ਭਾਈ ਬਾਲੇ ਵਾਲੀ ਜਨਮ ਸਾਖੀ ਅਨੁਸਾਰ ਗੁਰੂ ਜੀ ਦੀ ਕੁੜਮਾਈ ਤੇ ਵਿਆਹ ਸੁਲਤਾਨਪੁਰ ਹੋਏ, ਜੋ ਠੀਕ ਨਹੀਂ ਜਾਪਦਾ। ਵੇਖੋ ਸਾਖੀ ਕੁੜਮਾਈ ਤੇ ਵਿਆਹ।

2. ਵਲਾਇਤ ਵਾਲੀ ਜਨਮ ਸਾਖੀ ਪੰਨਾ 22 (ਅੰਤਕਾ 8) ਤੇ ਲਿਖਿਆ ਹੈ 'ਜਾਂ ਬਾਬੇ ਦੀ ਰਸੋਈ ਹੋਵੈ ਤਾਂ ਸਭ ਆਇ ਬਹਿਨਿ।' ਭਾਵੇਂ ਇਸ ਤਰ੍ਹਾਂ ਦੀ ਟੂਕ ਕਿਸੇ ਹੋਰ ਜਨਮ ਸਾਖੀ ਵਿਚ ਨਹੀਂ ਮਿਲਦੀ ਪਰ ਇਹ ਗੱਲ ਹਾਲਾਤ ਦੇ ਅਨੁਕੂਲ ਤੇ ਗੁਰੂ ਨਾਨਕ ਦੇ ਸੁਭਾ ਨਾਲ ਮਿਲਦੀ ਹੈ।

3. ਭਾਈ ਬਾਲੇ ਜੀ ਜਨਮ ਸਾਖੀ ਵਿਚ ਇਹ ਵਰਨਣ ਮਿਲਦਾ ਹੈ। ਭਾਵੇਂ ਇਸ ਦੀ ਪੁਸ਼ਟੀ ਕਿਸੇ ਹੋਰ ਜਨਮ ਸਾਖੀ ਵਿਚੋਂ ਨਹੀਂ ਹੁੰਦੀ ਪਰ ਇਹ ਗੱਲ ਸਮੇਂ ਤੇ ਹਾਲਾਤ ਦੇ ਅਨੁਕੂਲ ਹੈ। ਮੂਲੇ ਚੋਣੇ ਤੇ ਘੁਮੀ ਦੀ ਮਾਤਾ ਨੂੰ ਧੀ ਦੇ ਘਰ ਦਾ ਫ਼ਿਕਰ ਹੋਣਾ ਸੁਭਾਵਕ ਗੱਲ ਸੀ। ਵਿਸ਼ੇਸ਼ ਕਰਕੇ ਜਦੋਂ ਕਿ ਘੁਮੀ ਤੋਂ ਬਿਨਾਂ ਉਨ੍ਹਾਂ ਦਾ ਕੋਈ ਹੋਰ ਬੱਚਾ ਨਹੀਂ ਸੀ।

4. ਇਸ ਵਾਰਤਾਲਾਪ ਦਾ ਵਰਨਣ ਬਾਲੇ ਵਾਲੀ ਜਨਮ ਸਾਖੀ ਤੋਂ ਸਿਵਾ ਕਿਸੇ ਹੋਰ ਜਨਮ ਸਾਖੀ ਵਿਚ ਨਹੀਂ ਮਿਲਦਾ। ਭਾਈ ਬਾਲੇ ਦੀ ਜਨਮ ਸਾਖੀ ਵਿਚ ਗੁਰੂ ਨਾਨਕ ਸਾਹਿਬ ਦੇ ਗ੍ਰਹਸਤੀ ਜੀਵਨ ਦਾ ਇਹ ਪੱਖ ਬਹੁਤ ਵਿਸਥਾਰ ਨਾਲ ਦਿੱਤਾ ਹੈ। ਨਾਨਕੀ ਜੀ ਤੇ ਚੰਦੋ ਰਾਣੀ ਦਾ ਵਾਰਤਾਲਾਪ ਬਹੁਤ ਵੱਡਾ ਹੈ ਪਰ ਸਾਰ ਇਹੀ ਹੈ ਕਿ ਗੁਰੂ ਨਾਨਕ ਦਾ ਜੀਅ ਕਿਸੇ ਤਰ੍ਹਾਂ ਘਰ ਵਿਚ ਲੱਗੇ। ਨਾਨਕੀ ਜੀ ਨਾਨਕ ਜੀ ਦੇ ਕੋਲ ਹੋਣ ਕਰਕੇ ਤੇ ਵੱਡੀ ਭੈਣ ਹੋਣ ਦੇ ਨਾਤੇ ਹਰ ਤਰ੍ਹਾਂ ਨਾਨਕ ਜੀ ਦੇ ਘਰ ਦੀ ਜ਼ਿੰਮੇਦਾਰ ਸੀ। ਇਸ ਲਈ ਚੰਦੋ ਰਾਣੀ ਦਾ ਨਾਨਕੀ ਜੀ ਨੂੰ ਦਿਲ ਦੀ ਗੱਲ ਦੱਸਣਾ ਠੀਕ ਜਾਪਦਾ ਹੈ।

ਵੱਲ ਅੱਧ ਮੀਲ ਤੇ ਵਈਂ ਨਦੀ ਦੇ ਰਮਣੀਕ ਕਿਨਾਰੇ ਤੇ ਸੀ। ਇਥੇ ਉਹ ਕੁਝ ਸਮਾਂ ਭਜਨ ਬੰਦਗੀ ਕਰਦੇ ਸਨ। ਸਥਾਨਕ ਰਵਾਇਤ ਅਨੁਸਾਰ ਇਸ ਥਾਂ ਦੇ ਨਾਲ ਹੀ ਇਕ ਮੁਸਲਮਾਨ ਫ਼ਕੀਰ ਅੱਲਾ ਦਿੱਤੇ (ਖ਼ਰਬੂਜ਼ੇ ਸ਼ਾਹ) ਦੀ ਕੁਟੀਆ ਸੀ ਜਿਸ ਨਾਲ ਨਾਨਕ ਜੀ ਕਦੀ ਬਚਨ ਬਿਲਾਸ ਕਰਿਆ ਕਰਦੇ ਸਨ। ਅੱਲਾ ਦਿੱਤੇ ਦੇ ਦਿਹਾਂਤ ਪਿਛੋਂ ਉਸ ਦੀ ਕਬਰ ਵੀ ਕੁਟੀਆ ਦੇ ਕੋਲ ਬਣਾਈ ਗਈ ਸੀ ਜੋ ਰਿਆਸਤ ਕਪੂਰਥਲਾ ਵੱਲੋਂ ਇਸ ਅਸਥਾਨ ਤੇ ਗੁਰਦਵਾਰਾ ਬੇਰ ਸਾਹਿਬ ਬਣਾਉਣ ਤੋਂ ਪਹਿਲਾਂ ਮੌਜੂਦ ਸੀ। ਮੌਜੂਦਾ ਗੁਰਦਵਾਰਾ 1941 ਈਸਵੀ ਵਿਚ ਮਹਾਰਾਜਾ ਕਪੂਰਥਲਾ ਵੱਲੋਂ ਬਣਾਇਆ ਗਿਆ ਤੇ ਇਸ ਤੋਂ ਪਹਿਲਾਂ ਵੀ ਨਿੱਕੀ ਇਟ ਦਾ ਛੋਟਾ ਜਿਹਾ ਗੁਰਦਵਾਰਾ ਗੁਰੂ ਨਾਨਕ ਸਾਹਿਬ ਦੇ ਇਥੇ ਅਸ਼ਨਾਨ ਕਰਨ ਦੀ ਯਾਦ ਦੁਆਂਦਾ ਸੀ।

ਇਕ ਦਿਨ ਦੀ ਗੱਲ ਹੈ ਕਿ ਨਾਨਕ ਜੀ ਬਹੁਤ ਸਵੇਰੇ ਉਠ ਕੇ ਵਈਂ ਤੇ ਅਸ਼ਨਾਨ ਕਰਨ ਗਏ। ਉਨ੍ਹਾਂ ਦੇ ਨਾਲ ਇਕ ਟਹਿਲੀਆਂ ਸੀ ਜਿਸ ਨੂੰ ਉਨ੍ਹਾਂ ਕਪੜੇ ਦਿੱਤੇ ਤੇ ਆਪ ਅਸ਼ਨਾਨ ਕਰਨ ਲਈ ਨਦੀ ਵਿੱਚ ਗਏ। ਜਦੋਂ ਕੁਝ ਸਮੇਂ ਤਕ ਬਾਹਰ ਨਾ ਆਏ ਤਾਂ ਟਹਿਲੀਆ ਘਬਰਾ ਗਿਆ ਤੇ ਉਸ ਰੌਲਾ ਪਾ ਦਿੱਤਾ ਕਿ ਨਾਨਕ ਜੀ ਡੁੱਬ ਗਏ ਹਨ। ਛੇਤੀ ਹੀ ਸਾਰੇ ਸੁਲਤਾਨਪੁਰ ਵਿਚ ਗੱਲ ਫੈਲ ਗਈ ਕਿ ਦੌਲਤ ਖ਼ਾਂ ਦਾ ਮੋਦੀ ਵਈਂ ਵਿਚ ਅਸ਼ਨਾਨ ਕਰਨ ਗਿਆ ਡੁੱਬ ਗਿਆ ਹੈ। ਜੈ ਰਾਮ ਤੇ ਨਾਨਕੀ ਜੀ ਨੂੰ ਜਦੋਂ ਪਤਾ ਲੱਗਾ ਤਾਂ ਉਹ ਵੀ ਬਹੁਤ ਘਬਰਾਏ। ਜਦੋਂ ਦੌਲਤ ਖ਼ਾਂ ਨੂੰ ਇਸ ਘਟਨਾ ਦਾ ਪਤਾ ਲੱਗਾ ਤਾਂ ਉਹ ਜੈ ਰਾਮ ਨੂੰ ਨਾਲ ਲੈ ਕੇ ਵਈਂ ਦੇ ਕੰਢੇ ਤੇ ਗਿਆ ਤੇ ਮਾਛੀਆਂ ਨੂੰ ਕਿਹਾ ਕਿ ਜਾਲ ਪਾ ਕੇ ਲਾਸ਼ ਲੱਭੋ[1]। ਬਹੁਤ ਯਤਨ ਪਿਛੋਂ ਵੀ ਕੋਈ ਥਹੁ ਪਤਾ ਨਾ ਲੱਗਾ। ਤਾਂ ਉਸ ਨੇ ਮੋਦੀਖ਼ਾਨੇ ਦਾ ਲੇਖਾ ਕਰਨ ਦਾ ਹੁਕਮ ਦੇ ਦਿੱਤਾ। ਜੈ ਰਾਮ ਦੇ ਹਿਸਾਬ ਕਰਨ ਤੇ ਮੋਦੀਖ਼ਾਨੇ ਦਾ ਲੇਖਾ ਠੀਕ ਨਿਕਲਿਆ। ਜੋ ਥੋੜਾ ਬਹੁਤ ਵਧਦਾ ਸੀ ਉਹ ਅਨਾਜ ਆਦਿ ਵੱਖਰਾ ਕਰ ਕੇ ਰੱਖ ਦਿੱਤਾ।[2]

ਇਉਂ ਜਾਪਦਾ ਹੈ ਕਿ ਗੁਰੂ ਨਾਨਕ ਜੀ ਵਈਂ ਨਦੀ ਦੇ ਦੂਸਰੇ ਕੰਢੇ ਤੇ ਜਾ ਕੇ ਕਿਸੇ ਇਕਾਂਤ ਥਾਂ ਤੇ ਪਰਮੇਸ਼ਰ ਨਾਲ ਜੁੜ ਗਏ। ਐਸੀ ਲਿਵ ਲੱਗੀ ਕਿ ਉਨ੍ਹਾਂ ਦੀ ਸਮਾਧੀ ਤਿੰਨਾਂ ਦਿਨਾਂ ਪਿਛੋਂ ਖੁਲ੍ਹੀ। ਇਸ ਅਨੁਭਵੀ ਅਵਸਥਾ ਦੀ ਅਸਚਰਜਤਾ ਦਾ ਵਰਨਣ ਅਸੰਭਵ ਹੈ[3]।

---

1. ਭਾਈ ਬਾਲੇ ਦੀ ਜਨਮ ਸਾਖੀ ਵਿਚ ਵਈਂ ਵਿਚ ਜਾਲ ਪੁਆਉਣ ਦਾ ਕਥਨ ਹੈ, ਕਿਸੇ ਹੋਰ ਜਨਮ ਸਾਖੀ ਵਿਚ ਨਹੀਂ। ਦੌਲਤ ਖ਼ਾਂ ਦਾ ਤੌਖਲਾ ਕੁਦਰਤੀ ਸੀ। ਉਹ ਜਾਨਣਾ ਚਾਹੁੰਦਾ ਸੀ ਕਿ ਨਾਨਕ ਜੀ ਨਾਲ ਕੀ ਬਣਿਆ। ਵੈਸੇ ਵੀ ਉਹ ਨਾਨਕ ਜੀ ਤੇ ਵਿਸ਼ਵਾਸ ਰੱਖਣ ਵਾਲਿਆਂ ਵਿਚੋਂ ਸੀ। ਭਾਈ ਗੁਰਦਾਸ ਜੀ ਨੇ ਵੀ ਲਿਖਿਆ ਹੈ, 'ਦੌਲਤ ਖ਼ਾਂ ਲੋਧੀ ਭਲਾ ਹੋਆ ਜਿੰਦ ਪੀਰ ਅਬਨਾਸ਼ੀ।'

2. ਲੇਖਾ ਕਰਨਾ ਬਾਲੇ ਵਾਲੀ ਜਨਮ ਸਾਖੀ ਵਿਚ ਲਿਖਿਆ ਮਿਲਦਾ ਹੈ ਕਿਸੇ ਹੋਰ ਥਾਂ ਨਹੀਂ। ਦੌਲਤ ਖ਼ਾਂ ਦਾ ਲੇਖਾ ਕਰਨ ਦਾ ਤੌਖਲ਼ਾ ਹੋਣਾ ਇਕ ਕੁਦਰਤੀ ਤੇ ਸੁਭਾਵਕ ਗੱਲ ਸੀ।

3. ਇਸ ਅਵਸਥਾ ਦਾ ਵੱਖ-ਵੱਖ ਵਰਨਣ ਜਨਮ ਸਾਖੀਆਂ ਵਿਚ ਦਿੱਤਾ ਹੈ। ਵਲਾਇਤ ਵਾਲੀ ਜਨਮ ਸਾਖੀ ਪੰਨਾ 23 (ਅੰਤਕਾ 9) ਲਿਖਿਆ ਹੈ, 'ਆਗਿਆ ਪਰਮੇਸ਼ਰ ਕੀ ਨਾਲਿ ਸੇਵਕ ਲੈ ਗਏ ਦਰਗਾਹ ਪਰਮੇਸ਼ਰ ਕੀ, ਸੇਵਕਾ ਜਾਇ ਅਰਜ਼ ਕੀਤੀ 'ਕੀ ਨਾਨਕ ਹਾਜ਼ਰੁ ਹੈ.......ਅੰਮ੍ਰਿਤ ਦਾ ਕਟੋਰਾ ਭਰਿ ਕਰਿ ਆਗਿਆ ਨਾਲ ਮਿਲਿਆ........' ਇਸੇ ਤਰ੍ਹਾਂ ਮਿਹਰਬਾਨ ਵਾਲੀ ਜਨਮ ਸਾਖੀ ਵਿਚ ਨਾਨਕ ਜੀ ਦਾ ਅਕਾਲ ਪੁਰਖ ਕੋਲ ਜਾਣਾ ਤੇ ਦੁੱਧ ਦਾ ਕਟੋਰਾ ਪੀਣਾ ਲਿਖਿਆ ਏ ਉਦੋਂ ਬਖ਼ਸ਼ਸ਼ਾਂ ਤੇ ਰਹਿਮਤਾਂ ਦਾ ਮੀਂਹ ਵਾਲਾ ਹੈ। ਭਾਈ ਗੁਰਦਾਸ ਨੇ ਇਸ ਅਵਸਥਾ ਦਾ ਵਰਨਣ 'ਬਖ਼ਸ਼ਦਰ' ਭਾਵ ਰਹਿਮਤੁ ਦਰਵਾਜ਼ਾ ਕਰਕੇ ਕੀਤਾ ਹੈ।''

[ਬਾਕੀ ਫੁਟਨੋਟ ਅਗਲੇ ਸਫ਼ੇ ਤੇ]

ਤਿੰਨਾਂ ਦਿਨਾਂ ਪਿਛੋਂ[1] ਆਪ ਅਸ਼ਨਾਨ ਕਰਨ ਵਾਲੀ ਥਾਂ ਤੋਂ ਪੂਰਬ ਵੱਲ ਡੇਢ ਕੁ ਮੀਲ ਦੀ ਵਿਥ ਤੇ ਵਈਂ ਤੋਂ ਬਾਹਰ ਆਏ ਤੇ ਨਗਰ ਤੋਂ ਬਾਹਰ ਸ਼ਮਸ਼ਾਨ ਭੂਮੀ ਵਿਚ ਜਾ ਬੈਠੇ। ਜਿਥੋਂ ਗੁਰੂ ਸਾਹਿਬ ਵਈ ਨਦੀਂ ਵਿਚੋਂ ਨਿਕਲੇ ਉਥੇ ਸੰਤ ਘਾਟ ਗੁਰਦਵਾਰਾ ਬਣਿਆ ਹੈ।

ਗੁਰੂ ਨਾਨਕ ਸਾਹਿਬ ਨੂੰ ਸ਼ਮਸ਼ਾਨ ਭੂਮੀ ਵਿਚ ਬੈਠਾ ਵੇਖ ਕੇ ਸੁਲਤਾਨਪੁਰ ਦੇ ਲੋਕਾਂ ਨੂੰ ਬਹੁਤ ਅਚੰਭਾ ਹੋਇਆ। ਸਾਰੇ ਪਾਸੇ ਰੌਲਾ ਪੈ ਗਿਆ ਕਿ ਨਾਨਕ ਤਿੰਨਾਂ ਦਿਨਾਂ ਪਿਛੋਂ ਫੇਰ ਜੀਉ ਪਿਆ ਹੈ। ਕਈਆਂ ਲੋਕਾਂ ਕਿਹਾ ਕਿ ਇਹ ਤਾਂ ਭੂਤਨਾ ਹੈ ਜੋ ਪਹਿਲਾਂ ਮਰ ਗਿਆ ਸੀ ਤੇ ਫੇਰ ਹੁਣ ਜੀਉ ਕੇ ਸ਼ਮਸ਼ਾਨ ਵਿਚ ਆ ਬੈਠਾ ਹੈ।

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਸ ਸਮੇਂ ਦੇ ਲੋਕਾਂ ਨੂੰ ਇਨ੍ਹਾਂ ਸ਼ਬਦਾਂ ਵਿਚ ਅੰਕਿਤ ਕੀਤਾ ਹੈ:-

*ਕੋਈ ਆਖੈ ਭੂਤਨਾ ਕੋ ਕਹੈ ਬੇਤਾਲਾ॥*
*ਕੋਈ ਆਖੈ ਆਦਮੀ ਨਾਨਕੁ ਵੇਚਾਰਾ॥*
*ਭਇਆ ਦਿਵਾਨਾ ਸਾਹ ਕਾ ਨਾਨਕ ਬਉਰਾਨਾ॥*
*ਹਉ ਹਰਿ ਬਿਨੁ ਅਵਰੁ ਨ ਜਾਨਾ॥*
*ਤਉ ਦੇਵਾਨਾ ਜਾਣੀਐ ਜਾਂ ਭੈ ਦੇਵਾਨਾ ਹੋਇ॥*
*ਏਕੀ ਸਾਹਿਬ ਬਾਹਰਾ ਦੂਜਾ ਅਵਰੁ ਨ ਜਾਣੈ ਕੋਇ॥*
*ਤਉ ਦੇਵਾਨਾ ਜਾਣੀਐ ਜਾਂ ਏਕਾ ਕਾਰ ਕਮਾਇ॥*
*ਹੁਕਮੁ ਪਛਾਣੈ ਖਸਮ ਕਾ ਦੂਜੀ ਅਵਰ ਸਿਆਣਪ ਕਾਇ॥*
*ਤਉ ਦੇਵਾਨਾ ਜਾਣੀਐ ਜਾ ਸਾਹਿਬ ਧਰੇ ਪਿਆਰੁ॥*
*ਮੰਦਾ ਜਾਣੈ ਆਪ ਕਉ ਅਵਰੁ ਭਲਾ ਸੰਸਾਰ॥*

[ਮਾਰੂ ਮਹਲਾ ੧ ਘਰ ੧ ॥ ੭॥ (੯੯੧)]

ਗੁਰੂ ਨਾਨਕ ਸਾਹਿਬ ਮਸਾਣਾਂ ਵਿੱਚੋਂ ਉੱਠ ਕੇ ਮੋਦੀਖਾਨੇ ਗਏ ਤੇ ਜੋ ਅਨਾਜ ਉਨ੍ਹਾਂ ਦੇ ਹਿੱਸੇ ਦਾ ਵੱਖਰਾ ਪਿਆ ਸੀ ਉਸ ਨੂੰ ਫ਼ਕੀਰਾਂ ਸਾਧਾਂ ਵਿਚ ਲੁਟਾ ਦਿੱਤਾ। ਉਥੇ ਬਹੁਤ ਸਾਰੇ ਲੋਕ ਇਕੱਠੇ ਹੋ ਗਏ ਤੇ ਚਰਚਾ ਕਰਨ ਲੱਗੇ ਕਿ ਨਾਨਕ ਤਿੰਨ ਦਿਨ ਦਰਿਆ ਵਿਚ ਰਹਿਆ ਹੈ ਇਸ ਲਈ ਇਸ ਦਾ ਦਿਮਾਗ਼ ਠੀਕ ਕੰਮ ਨਹੀਂ ਕਰਦਾ। ਇਹ ਦੀਵਾਨਾ ਹੈ। ਗੁਰੂ ਨਾਨਕ ਡੇਰਾ ਲੁਟਾਏ ਕਰ ਫ਼ਕੀਰਾਂ ਵਿਚ ਜਾ ਬੈਠਾ[2]। ਜਦੋਂ ਗੁਰੂ ਨਾਨਕ ਜੀ ਦੇ ਸੌਹਰੇ ਨੂੰ ਇਸ ਘਟਨਾ

---

[ਪਿਛਲੇ ਫੁਟਨੋਟ ਦੀ ਬਾਕੀ]
ਭਾਈ ਮਨੀ ਸਿੰਘ ਵਾਲੀ ਜਨਮ ਸਾਖੀ ਅਨੁਸਾਰ ਪਰਮੇਸ਼ਰ ਨੇ ਨਾਨਕ ਜੀ ਨੂੰ ਕਿਹਾ ਕਿ ਤੁਸੀਂ ਤੀਰਥਾਂ ਤੇ ਜਾ ਕੇ ਸਤਿਨਾਮ ਦਾ ਚੱਕਰ ਚਲਾਓ। ਵਲਾਇਤ ਵਾਲੀ ਜਨਮ ਸਾਖੀ ਅਨੁਸਾਰ ਮੂਲ ਮੰਤਰ ਤੇ 'ਗਗਨ ਮੈਂ ਥਾਲ' ਵਾਲਾ ਸ਼ਬਦ ਇਸ ਸਮੇਂ ਉਚਾਰਿਆ। ਭਾਈ ਮਨੀ ਸਿੰਘ ਵਾਲੀ ਜਨਮ ਸਾਖੀ ਅਨੁਸਾਰ 'ਸੋਦਰ ਕੇਹਾ ਸੋ ਘਰ ਕੇਹਾ' ਵਾਲਾ ਸ਼ਬਦ ਇਸ ਸਮੇਂ ਉਚਾਰਿਆ। ਮਿਹਰਬਾਨ ਵਾਲੀ ਜਨਮ ਸਾਖੀ ਵਿਚ ਇਸ ਸਮੇਂ ਕੋਈ ਸ਼ਬਦ ਉਚਾਰਨਾ ਨਹੀਂ ਲਿਖਿਆ।

1. ਭਾਈ ਮਨੀ ਸਿੰਘ ਵਾਲੀ ਜਨਮ ਸਾਖੀ ਵਿਚ ਲਿਖਿਆ ਹੈ ਕਿ ਅੱਠਾਂ ਦਿਨਾਂ ਪਿਛੋਂ ਵਈ ਵਿਚੋਂ ਨਿਕਲੇ ਜੋ ਠੀਕ ਨਹੀਂ ਕਿਉਂਕਿ ਬਾਕੀ ਦੀਆਂ ਤਿੰਨਾਂ ਜਨਮ ਸਾਖੀਆਂ ਵਿਚ ਤਿੰਨ ਦਿਨ ਹੀ ਲਿਖਿਆ ਹੈ ਜੋ ਠੀਕ ਹੈ।

2. ਇਸ ਗੱਲ ਦਾ ਵਰਨਣ ਭਾਈ ਬਾਲੇ ਵਾਲੀ ਤੇ ਭਾਈ ਮਨੀ ਸਿੰਘ ਵਾਲੀ ਜਨਮ ਸਾਖੀ ਵਿਚ ਨਹੀਂ ਕੀਤਾ। ਵਲਾਇਤ ਵਾਲੀ ਜਨਮ ਸਾਖੀ ਤੇ ਮਿਹਰਬਾਨ ਵਾਲੀ ਜਨਮ ਸਾਖੀ ਵਿਚ ਆਉਂਦਾ ਹੈ ਤੇ ਹਾਲਾਤ ਅਨੁਸਾਰ ਇਕ ਠੀਕ ਜਾਪਦਾ ਹੈ।

ਦਾ ਪਤਾ ਲੱਗਾ ਤਾਂ ਉਹ ਸੁਲਤਾਨਪੁਰ ਆਇਆ। ਗੁਰੂ ਨਾਨਕ ਨੂੰ ਸ਼ਮਸ਼ਾਨ ਭੂਮੀ ਵਿਚ ਵੇਖ ਕੇ ਬਹੁਤ ਦੁਖੀ ਹੋਇਆ। ਇਕ ਪੰਡਤ ਨੂੰ ਨਾਲ ਲੈ ਕੇ ਬਹੁਤ ਸਮਝਾਉਣ ਦਾ ਯਤਨ ਕੀਤਾ। ਪਰ ਗੁਰੂ ਜੀ ਤੇ ਕੋਈ ਅਸਰ ਨਾ ਹੋਇਆ।[1] ਮੂਲਾ ਚੌਨਾ ਬਹੁਤ ਦੁਖੀ ਹੋਇਆ। ਆਪਣੀ ਲੜਕੀ ਸੁਲਖਣੀ ਤੇ ਲਖਸ਼ਮੀ ਦਾਸ ਨੂੰ ਪਖੋਕੀ ਲੈ ਗਿਆ। ਸਿਰੀ ਚੰਦ ਨੂੰ ਨਾਨਕੀ ਜੀ ਨੇ ਆਪਣੇ ਕੋਲ ਰੱਖ ਲਿਆ[2]।

## ਨ ਕੋ ਹਿੰਦੂ ਨ ਮੁਸਲਮਾਨ

ਵਈ ਨਦੀ ਚੋਂ ਨਿਕਲਣ ਪਿਛੋਂ ਗੁਰੂ ਨਾਨਕ ਦੇਵ ਨੇ ਪਹਿਲਾ ਬਚਨ ਜੋ ਮੂੰਹੋਂ ਕੱਢਿਆ ਉਹ ਸੀ, "ਨ ਕੋ ਹਿੰਦੂ ਨ ਮੁਸਲਮਾਨ" ਜਿਸ ਨਾਲ ਸਾਰੇ ਸੁਲਤਾਨਪੁਰ ਵਿਚ ਰੌਲਾ ਪੈ ਗਿਆ। ਇਸ ਵਾਕ ਨੂੰ ਸੁਣ ਕੇ ਸਭ ਹੈਰਾਨ ਹੋਏ ਕਿਉਂਕਿ ਸੁਲਤਾਨਪੁਰ ਇਕ ਮੁਸਲਮਾਨੀ ਨਗਰ ਸੀ[3]। ਮੁਸਲਮਾਨਾਂ ਦੇ ਰਾਜ ਵਿਚ ਇਹ ਕਹਿਣਾ ਖਤਰੇ ਤੋਂ ਖ਼ਾਲੀ ਨਹੀਂ ਸੀ[4]। ਲੋਕਾਂ ਨੇ ਦੌਲਤ ਖ਼ਾਂ ਨੂੰ ਜਾ ਕੇ ਕਿਹਾ ਕਿ ਨਾਨਕ ਜੀ "ਨ ਕੋ ਹਿੰਦੂ ਨ ਮੁਸਲਮਾਨ" ਕਹਿੰਦੇ ਹਨ। ਉਹ ਨਾਨਕ ਜੀ ਨੂੰ ਸਦ ਭੇਜਿਆ ਤੇ ਨਾਲ ਹੀ ਨਗਰ ਦੇ ਕਾਜ਼ੀ[5] ਨੂੰ ਵੀ ਉਥੇ ਬੁਲਾ ਲਿਆ। ਜਦੋਂ ਨਾਨਕ ਜੀ ਦੌਲਤ ਖ਼ਾਂ ਕੋਲ ਆਏ, ਕਾਜ਼ੀ ਵੀ ਉਥੇ ਬੈਠਾ ਸੀ। ਦੌਲਤ ਖ਼ਾਂ ਨੇ ਬਾਬਾ ਜੀ ਦਾ ਫ਼ਕੀਰੀ ਬਾਣਾ

---

1. ਵਲਾਇਤ ਵਾਲੀ, ਮਿਹਰਬਾਨ ਵਾਲੀ ਤੇ ਭਾਈ ਮਨੀ ਸਿੰਘ ਵਾਲੀ ਜਨਮ ਸਾਖੀ ਵਿਚ ਗੁਰੂ ਜੀ ਦੇ ਸੌਹਰੇ ਦੇ ਸੁਲਤਾਨਪੁਰ ਆਉਣ ਦਾ ਕੋਈ ਕਥਨ ਨਹੀਂ। ਪਰ ਪਤਾ ਲੱਗਣ ਤੇ ਉਸ ਦਾ ਸੁਲਤਾਨਪੁਰ ਆਉਣਾ ਕੁਦਰਤੀ ਜਾਪਦਾ ਹੈ। ਉਸ ਨੇ ਜ਼ਰੂਰ ਨਾਨਕ ਜੀ ਨੂੰ ਸਮਝਾਉਣ ਦਾ ਯਤਨ ਕੀਤਾ ਹੋਵੇਗਾ ਕਿਉਂਕਿ ਉਹ ਨਾਨਕ ਜੀ ਨੂੰ ਇਕ ਸਾਧ ਜਾਂ ਫ਼ਕੀਰ ਨਹੀਂ ਸੀ ਵੇਖਣਾ ਚਾਹੁੰਦਾ। ਭਾਈ ਬਾਲੇ ਵਾਲੀ ਜਨਮ ਸਾਖੀ ਵਿਚ ਲਿਖਿਆ ਹੈ ਕਿ ਸ਼ਾਮੇ ਪੰਡਤ ਨੂੰ ਨਾਲ ਲੈ ਕੇ ਮੂਲਾ ਚੌਨਾ ਮਿਲਿਆ ਤੇ ਬਹੁਤ ਸਮਾਂ ਨਾਨਕ ਜੀ ਨਾਲ ਚਰਚਾ ਕੀਤੀ ਤੇ ਗੁਰੂ ਨਾਨਕ ਜੀ ਨੇ ਇਸ ਸਮੇਂ ਇਹ ਸ਼ਬਦ ਸ਼ਾਮੇ ਪੰਡਤ ਨੂੰ ਸੁਣਾ ਕੇ ਚੁਪ ਕਰਾਇਆ:-

*ਰਾਜਾ ਬਾਲਕੁ ਨਗਰੀ ਕਾਚੀ ਦੁਸਟਾ ਨਾਲਿ ਪਿਆਰੋ॥*
*ਦੁਇ ਮਾਈ ਦੁਇ ਬਾਪਾ ਪੜੀਅਹਿ ਪੰਡਿਤ ਕਰਹੁ ਬੀਚਾਰੋ॥*
*ਸੁਆਮੀ ਪੰਡਿਤਾ ਤੁਮ ਦੇਹੁ ਮਤੀ॥ ਕਿਨ ਬਿਧਿ ਪਾਵਉ ਪ੍ਰਾਨਪਤੀ॥......*

2. ਇਸ ਗੱਲ ਦਾ ਕਥਨ ਕੇਵਲ ਭਾਈ ਬਾਲੇ ਵਾਲੀ ਜਨਮ ਸਾਖੀ ਵਿਚ ਹੈ ਪਰ ਇਹ ਗੱਲ ਹਾਲਾਤ ਦੇ ਅਨੁਸਾਰ ਠੀਕ ਜਾਪਦੀ ਹੈ ਕਿਉਂਕਿ ਨਾਨਕੀ ਜੀ ਦੇ ਘਰ ਕੋਈ ਆਪਣੀ ਔਲਾਦ ਨਹੀਂ ਹੈ।

3. ਲੋਧੀਆਂ ਦੇ ਰਾਜ ਵਿਚ ਸੁਲਤਾਨਪੁਰ ਮੁਸਲਮਾਨੀ ਮਤ ਦਾ ਕੇਂਦਰ ਸੀ। ਪਿਛੋਂ ਮੁਗ਼ਲ ਬਾਦਸ਼ਾਹ ਔਰੰਗਜ਼ੇਬ ਨੇ ਬਚਪਨ ਵਿਚ ਸੁਲਤਾਨਪੁਰ ਹੀ ਵਿਦਿਆ ਪ੍ਰਾਪਤ ਕੀਤੀ। ਵੇਖੋ ਤਾਰੀਖ਼-ਇ-ਮਖਜ਼ਨ-ਇ-ਪੰਜਾਬ ਮੁਫਤੀ ਗ਼ੁਲਾਮ ਸਰਵਰ ਪੰਨਾ 192.

4. ਸਿਕੰਦਰ ਲੋਧੀ ਦਾ ਰਾਜ (1488-1517) ਹਿੰਦ ਦੇ ਇਤਿਹਾਸ ਵਿਚ ਹਿੰਦੂ ਮਤ ਦੇ ਵਿਰੁੱਧ ਸਮਝਿਆ ਜਾਂਦਾ ਹੈ ਕਿਉਂਕਿ ਇਸ ਦੇ ਸਮੇਂ ਵਿਚ ਨਗਰ ਕੋਟ ਤੇ ਮਥਰਾ ਦੇ ਮੰਦਰਾਂ ਨੂੰ ਢਾਹ ਦਿੱਤਾ ਗਿਆ ਸੀ। 1499 ਈਸਵੀ ਵਿਚ ਇਕ ਲਖਨਉ ਦੇ ਬ੍ਰਾਹਮਣ ਬੋਧਨ ਨੂੰ ਇਸ ਕਰਕੇ ਮਰਵਾ ਦਿੱਤਾ ਗਿਆ ਕਿ ਉਸ ਨੇ ਇਸ ਗੱਲ ਦਾ ਦਾਹਵਾ ਕੀਤਾ ਸੀ ਕਿ "ਇਸਲਾਮ ਸੱਚਾ ਹੈ, ਪਰ ਹਿੰਦੂ ਧਰਮ ਵੀ ਸੱਚਾ ਹੈ।" ਵੇਖੋ ਤਾਰੀਖ਼-ਇ-ਫ਼ਰਿਸ਼ਤਾ ਦਾ ਅੰਗਰੇਜ਼ੀ ਉਲੱਥਾ Rise of Mohomedan Power in India, J. Briggs ਰਾਈਜ਼ ਆਫ਼ ਮੁਹੰਮਡਨ ਪਾਵਰ ਇਨ ਇੰਡੀਆ, ਕਲਕੱਤਾ 1966 ਜਿਲਦ ਪਹਿਲੀ, ਪੰਨਾ 330.

5. ਮੋਰਲੈਂਡ ਦੇ ਕਥਨ ਅਨੁਸਾਰ ਇਸਲਾਮੀ ਰਾਜ ਵਿਚ ਕਾਜ਼ੀ ਇਨਸਾਫ਼ ਕਰਨ ਲਈ ਅਤੇ ਪ੍ਰਬੰਧ ਲਈ ਹਰ ਨਗਰ ਵਿਚ ਨਿਯੁਕਤ ਹੁੰਦਾ ਸੀ। ਵੇਖੋ Agrarian System of Moslem India, ਅਗਰੇਰੀਅਨ ਸਿਸਟਮ ਆਫ਼ ਮੁਸਲਿਮ ਇੰਡੀਆ ਡਬਲਯੂ. ਐਚ. ਮੋਰਲੈਂਡ 1929, ਪੰਨਾ 276.

ਵੇਖ ਕੇ ਆਦਰ ਨਾਲ ਬਿਠਾਇਆ ਤੇ ਕਿਹਾ, ਕਾਜ਼ੀ ਇਕ ਗੱਲ ਪੁਛਣਾ ਚਾਹੁੰਦਾ ਹੈ। ਗੁਰੂ ਜੀ ਨੇ ਕਾਜ਼ੀ ਵੱਲ ਵੇਖਿਆ ਤੇ ਕਾਜ਼ੀ ਨੇ ਕਿਹਾ ਤੁਸੀਂ ਕਹਿੰਦੇ ਹੋ ਨਾ ਕੋਈ ਹਿੰਦੂ ਨਾ ਮੁਸਲਮਾਨ। ਇਸ ਦਾ ਕੀ ਭਾਵ ਹੈ? ਕੀ ਹਜ਼ਰਤ ਮੁਹੰਮਦ ਦਾ ਚਲਾਇਆ ਧਰਮ ਕਾਇਮ ਨਹੀਂ ਹੈ[1]? ਤਾਂ ਗੁਰੂ ਨਾਨਕ ਸਾਹਿਬ ਨੇ ਕਿਹਾ ਮੁਸਲਮਾਨ ਬਣਨਾ ਔਖਾ ਹੈ-ਰੱਬ ਦੀ ਰਜ਼ਾ ਵਿਚ ਰਹਿਣਾ, ਆਪਣੇ ਮਨ ਵਿੱਚੋਂ ਹੰਕਾਰ ਕੱਢ ਕੇ ਸਭ ਜੀਆਂ ਵਾਸਤੇ ਤਰਸ, ਹਮਦਰਦੀ ਤੇ ਪਿਆਰ ਰੱਖਣਾ ਧਰਮ ਦਾ ਅਸਲ ਰਸਤਾ ਹੈ ਜਿਸ ਤੇ ਕੋਈ ਵਿਰਲਾ ਹੀ ਚਲਦਾ ਹੈ। ਇਸ ਭਾਵ ਦਾ ਗੁਰੂ ਸਾਹਿਬ ਨੇ ਸ਼ਬਦ ਸੁਣਾਇਆ :-

*ਮੁਸਲਮਾਣੁ ਕਹਾਵਣੁ ਮੁਸਕਲੁ ਜਾ ਹੋਇ ਤਾ ਮੁਸਲਮਾਣੁ ਕਹਾਵੈ॥*
*ਅਵਲਿ ਅਉਲਿ ਦੀਨੁ ਕਰਿ ਮਿਠਾ, ਮਸਕਲ ਮਾਨਾ ਮਾਲੁ ਮੁਸਾਵੈ॥*
*ਹੋਇ ਮੁਸਲਿਮੁ ਦੀਨ ਮੁਹਾਣੈ ਮਰਣ ਜੀਵਣ ਕਾ ਭਰਮੁ ਚੁਕਾਵੈ॥*
*ਰਬ ਕੀ ਰਜਾਇ ਮੰਨੇ ਸਿਰ ਉਪਰਿ ਕਰਤਾ ਮੰਨੇ ਆਪੁ ਗਵਾਵੈ॥*
*ਤਉ ਨਾਨਕ ਸਰਬ ਜੀਆ ਮਿਹਰੰਮਤਿ ਹੋਇ ਤ ਮੁਸਲਮਾਣੁ ਕਹਾਵੈ॥*

[ਮਾਝ ਕੀ ਵਾਰ ॥੮॥ (੧੪੧)]

*ਪੰਜਿ ਨਿਵਾਜਾ ਵਖਤ ਪੰਜਿ ਪੰਜਾ ਪੰਜੇ ਨਾਉ॥*
*ਪਹਿਲਾ ਸਚੁ ਹਲਾਲ ਦੁਇ ਤੀਜਾ ਖੈਰ ਖੁਦਾਇ॥*
*ਚਉਥੀ ਨੀਅਤਿ ਰਾਸਿ ਮਨੁ ਪੰਜਵੀ ਸਿਫਤਿ ਸਨਾਇ॥*
*ਕਰਣੀ ਕਲਮਾ ਆਖਿ ਕੈ ਤਾ ਮੁਸਲਮਾਣੁ ਸਦਾਇ॥*
*ਨਾਨਕ ਜੇਤੇ ਕੂੜਿਆਰ ਕੂੜੈ ਕੂੜੀ ਪਾਇ॥*

[ਮਾਝ ਕੀ ਵਾਰ ॥੭॥ (੧੪੧)]

*ਮਿਹਰ ਮਸੀਤਿ ਸਿਦਕੁ ਮੁਸਲਾ ਹਕੁ ਹਲਾਲੁ ਕੁਰਾਣੁ॥*
*ਸਰਮ ਸੁੰਨਤਿ ਸੀਲੁ ਰੋਜਾ ਹੋਹੁ ਮੁਸਲਮਾਣੁ॥*
*ਕਰਣੀ ਕਾਬਾ ਸਚੁ ਪੀਰੁ ਕਲਮਾ ਕਰਮ ਨਿਵਾਜ॥*
*ਤਸਬੀ ਸਾ ਤਿਸੁ ਭਾਵਸੀ ਨਾਨਕ ਰਖੈ ਲਾਜ॥*

[ਮਾਝ ਕੀ ਵਾਰ ॥੭॥ (੧੪੦)]

ਕਾਜ਼ੀ ਕਿਹਾ "ਇਕ ਹਿੰਦੂਆਂ ਦਾ ਰਾਹ ਹੈ ਇਕ ਮੁਸਲਮਾਨਾਂ ਦਾ ਰਾਹ ਹੈ। ਤੁਸੀਂ ਕਿਸ ਰਾਹ ਤੇ ਹੋ?" ਗੁਰੂ ਜੀ ਨੇ ਕਿਹਾ "ਮੈਂ ਖ਼ੁਦਾਇ ਦੇ ਰਾਹ ਤੇ ਹਾਂ ਖ਼ੁਦਾ ਨ ਹਿੰਦੂ ਨ ਮੁਸਲਮਾਨ"[2]। ਕਾਜ਼ੀ ਨੇ ਉੱਤਰ ਦਿੱਤਾ "ਜੇਕਰ ਖ਼ੁਦਾ ਦੇ ਰਾਹ ਤੇ ਹੋ ਤਾਂ ਪੇਸ਼ੀ ਦੀ ਨਮਾਜ਼ ਦਾ ਸਮਾਂ ਹੋ ਗਿਆ ਹੈ ਸਾਡੇ ਨਾਲ ਚਲ ਕੇ ਨਮਾਜ਼ ਪੜ੍ਹੋ", ਤਾਂ ਗੁਰੂ ਜੀ ਨਮਾਜ਼ ਪੜ੍ਹਨ ਲਈ ਤਿਆਰ ਹੋ

---

1. ਮਿਹਰਬਾਨ ਵਾਲੀ ਜਨਮ ਸਾਖੀ ਪੰਨਾ 93 (ਅੰਤਕਾ 90) ਵਿਚ ਕਾਜ਼ੀ ਨਾਲ ਗੱਲ ਬਾਤ ਦਾ ਵਿਸਥਾਰ ਦਿੱਤਾ ਮਿਲਦਾ ਹੈ। ਭਾਵੇਂ ਕਿਸੇ ਹੋਰ ਜਨਮ ਸਾਖੀ ਵਿਚ ਇਹ ਨਹੀਂ ਮਿਲਦਾ ਪਰ ਹਾਲਾਤ ਅਨੁਸਾਰ ਇਹ ਠੀਕ ਜਾਪਦਾ ਹੈ।

2. ਮਿਹਰਬਾਨ ਵਾਲੀ ਜਨਮ ਸਾਖੀ ਵਿਚ ਇਹ ਸਵਾਲ ਜਵਾਬ ਦਿੱਤੇ ਹਨ। ਹੋਰ ਕਿਸੇ ਜਨਮ ਸਾਖੀ ਵਿਚ ਨਹੀਂ ਹਨ ਤੇ ਇਹ ਠੀਕ ਜਾਪਦੇ ਹਨ।

ਗਏ। ਦੌਲਤ ਖਾਂ, ਕਾਜ਼ੀ ਤੇ ਗੁਰੂ ਮਸਜਦ ਵਿਚ ਨਮਾਜ਼ ਪੜ੍ਹਨ ਚਲੇ ਗਏ[1]।

ਜਦੋਂ ਗੁਰੂ ਨਾਨਕ ਸਾਹਿਬ ਮਸਜਦ ਵਿਚ ਨਿਮਾਜ਼ ਪੜ੍ਹਨ ਗਏ ਤਾਂ ਨਗਰ ਦੇ ਹਿੰਦੂਆਂ ਵਿਚ ਇਹ ਤੌਖਲਾ ਹੋਇਆ ਕਿ ਕਾਜ਼ੀ ਤੇ ਦੌਲਤ ਖ਼ਾਂ ਗੁਰੂ ਨਾਨਕ ਜੀ ਨੂੰ ਮੁਸਲਮਾਨ ਬਣਾ ਲੈਣਗੇ ਕਿਉਂਕਿ ਉਨ੍ਹਾਂ ਨੂੰ ਮਸਜਦ ਵਿਚ ਨਮਾਜ਼ ਪੜ੍ਹਨ ਲੈ ਗਏ ਹਨ। ਇਹੀ ਗੱਲ ਜੈ ਰਾਮ ਨੇ ਨਾਨਕੀ ਜੀ ਨੂੰ ਆ ਕੇ ਕਹੀ। ਨਾਨਕੀ ਜੀ ਬਹੁਤ ਸਿਦਕ ਵਾਲੇ ਸਨ ਤੇ ਉਨ੍ਹਾਂ ਨੂੰ ਆਪਣੇ ਵੀਰ ਦੀ ਦ੍ਰਿੜ੍ਹਤਾ ਤੇ ਭਰੋਸਾ ਸੀ ਸੋ ਉਨ੍ਹਾਂ ਨੇ ਜੈ ਰਾਮ ਨੂੰ ਨਾਨਕ ਜੀ ਬਾਰੇ ਤਸੱਲੀ ਦਿੱਤੀ[2]।

ਕਾਜ਼ੀ, ਦੌਲਤ ਖ਼ਾਂ ਤੇ ਗੁਰੂ ਨਾਨਕ ਇਕ ਲਾਈਨ ਵਿਚ ਖਲੋ ਗਏ। ਕਾਜ਼ੀ ਤੇ ਦੌਲਤ ਖ਼ਾਂ ਨੇ ਨਮਾਜ਼ ਪੜ੍ਹਨਾ ਅਰੰਭਿਆ ਪਰ ਨਾਨਕ ਜੀ ਇਨ੍ਹਾਂ ਦੋਹਾਂ ਵੱਲ ਬਹੁਤ ਧਿਆਨ ਨਾਲ ਵੇਖਦੇ ਰਹੇ। ਆਪ ਇਕ ਵਾਰੀ ਕਾਜ਼ੀ ਵੱਲ ਵੇਖ ਕੇ ਹੱਸ ਪਏ ਕਿਉਂਕਿ ਆਪ ਦੀ ਆਤਮਕ ਅੱਖ ਨੇ ਵੇਖਿਆ ਕਿ ਕਾਜ਼ੀ ਦਾ ਧਿਆਨ ਨਮਾਜ਼ ਵਿਚ ਨਹੀਂ ਹੈ ਤੇ ਕਿਸੇ ਹੋਰ ਪਾਸੇ ਹੈ। ਜਦੋਂ ਨਮਾਜ਼ ਖ਼ਤਮ ਹੋਈ ਤਾਂ ਕਾਜ਼ੀ ਨੇ ਬੜੇ ਗੁੱਸੇ ਨਾਲ ਕਿਹਾ ਕਿ ਨਾਨਕ ਨਮਾਜ਼ ਤੇ ਹੱਸਦਾ ਕਿਉਂ ਰਿਹਾ ਹੈਂ? ਗੁਰੂ ਜੀ ਨੇ ਧੀਰਜ ਨਾਲ ਕਿਹਾ, ਤੁਹਾਡੀ ਨਮਾਜ਼ ਕਬੂਲ ਨਹੀਂ ਹੋਈ ਕਿਉਂਕਿ ਤੁਹਾਡਾ ਧਿਆਨ ਕਿਸੇ ਹੋਰ ਪਾਸੇ ਸੀ। ਜਦੋਂ ਤੁਸੀਂ ਆਪ ਤਾਂ ਨਮਾਜ਼ ਵਿਚ ਸ਼ਾਮਲ ਨਹੀਂ ਸੀ ਤਾਂ ਅਸਾਂ ਕੀ ਨਮਾਜ਼ ਪੜ੍ਹਨੀ ਸੀ[3]। ਇਸ ਗੱਲ ਤੇ ਕਾਜ਼ੀ ਨੂੰ ਗੁੱਸਾ ਆਇਆ ਤੇ ਉਸ ਨੇ ਕਿਹਾ ਮੈਂ ਤਾਂ ਨਮਾਜ਼ ਵਿਚ ਸ਼ਾਮਲ ਸਾਂ ਪਰ ਤੁਸੀਂ ਕੋਲ ਖਲੋਤੇ ਹੱਸ ਰਹੇ ਸੀ। ਤਾਂ ਗੁਰੂ ਜੀ ਨੇ ਕਿਹਾ ਕਿ ਜ਼ਰੂਰੀ ਨਹੀਂ ਕਿ ਸਰੀਰਕ ਰੂਪ ਵਿਚ ਝੁਕਣ ਨਾਲ ਹੀ ਰੱਬ ਨੂੰ ਸਿਜਦਾ ਹੁੰਦਾ ਹੈ। ਸਿਜਦਾ ਮਨ ਨੇ ਕਰਨਾ ਹੈ, ਉਹ ਕਿਸੇ ਰੂਪ ਵਿਚ ਵੀ ਕਰ ਸਕਦਾ ਹੈ। ਇਸੇ ਤਰ੍ਹਾਂ ਜੇਕਰ ਮਨ ਨਮਾਜ਼ ਵਿਚ ਹੋਵੇ, ਕਿਸੇ ਰੂਪ ਵਿਚ ਨਮਾਜ਼ ਪੜ੍ਹ ਲਈਏ, ਪਰ ਜੇਕਰ ਮਨ ਰੱਬ ਵੱਲ ਨਾ ਹੋਵੇ ਘਰ ਵਿਚ ਸੂਈ ਘੋੜੀ ਦੇ ਵਛੇਰੇ ਵਿਚ ਹੋਵੇ ਤਾਂ ਨਮਾਜ਼ ਦਾ ਕੋਈ ਫ਼ਾਇਦਾ ਨਹੀਂ। ਇਹ ਗੱਲ ਸੁਣ ਕੇ ਕਾਜ਼ੀ ਚੌਂਕ ਪਿਆ। ਉਸਨੂੰ ਇਹ ਅਨੁਭਵ ਹੋਇਆ ਕਿ ਗੁਰੂ ਨਾਨਕ ਨੇ ਉਸ ਦੀ ਮਾਨਸਕ ਦਸ਼ਾ ਦਾ ਠੀਕ ਨਿਰਣਾ ਕਰ ਲਿਆ ਹੈ। ਕਾਜ਼ੀ ਦਾ ਇਹ ਹਾਲ ਵੇਖ ਕੇ ਦੌਲਤ ਖਾਂ ਨੇ ਕਾਜ਼ੀ ਕੋਲੋਂ ਪੁਛਿਆ ਤੁਸੀਂ ਚੁਪ ਕਿਉਂ ਕਰ ਗਏ? ਤਾਂ ਕਾਜ਼ੀ ਨੇ ਕਿਹਾ ਗੁਰੂ ਨਾਨਕ ਨੇ ਜੋ ਕਿਹਾ ਹੈ ਠੀਕ ਹੈ[4]।

ਇਹ ਗੱਲ ਸੁਣ ਕੇ ਦੌਲਤ ਖ਼ਾਂ ਬਹੁਤ ਹੈਰਾਨ ਹੋਇਆ ਤੇ ਫੇਰ ਉਸ ਨੇ ਕਾਜ਼ੀ ਕੋਲੋਂ ਪੁੱਛਿਆ ਕਿ ਸਚਮੁੱਚ ਨਮਾਜ਼ ਵੇਲੇ ਤੁਹਾਡਾ ਧਿਆਨ ਤੁਹਾਡੇ ਘਰ ਸੂਹੀ ਘੋੜੀ ਵਿਚ ਚਲਾ ਗਿਆ ਸੀ ਤੇ ਕਾਜ਼ੀ ਨੇ ਕਿਹਾ ਨਾਨਕ ਜੀ ਨੇ ਸਚ ਬੁੱਝਿਆ ਹੈ। ਦੌਲਤ ਖ਼ਾਂ ਤੇ ਕਾਜ਼ੀ ਨਾਨਕ

---

1. ਕਾਜ਼ੀ ਤੇ ਗੁਰੂ ਨਾਨਕ ਜੀ ਦਾ ਨਮਾਜ਼ ਪੜ੍ਹਨ ਲਈ ਮਸਜਦ ਵਿਚ ਜਾਣਾ ਸਭ ਜਨਮ ਸਾਖੀਆਂ ਮੰਨਦੀਆਂ ਹਨ। ਇਸ ਲਈ ਇਹ ਠੀਕ ਹੈ।

2. ਇਸ ਦਾ ਵਰਣਨ ਕੇਵਲ ਭਾਈ ਬਾਲੇ ਵਾਲੀ ਜਨਮ ਸਾਖੀ ਵਿਚ ਹੀ ਹੈ ਕਿਸੇ ਹੋਰ ਜਨਮ ਸਾਖੀ ਵਿਚ ਨਹੀਂ। ਪਰ ਇਹ ਵਾਰਤਾ ਹਾਲਾਤ ਦੇ ਅਨੁਸਾਰ ਹੈ ਇਸ ਲਈ ਠੀਕ ਜਾਪਦੀ ਹੈ।

3. ਇਹ ਘਟਨਾ ਸਭ ਜਨਮ ਸਾਖੀਆਂ ਵਿਚ ਹੈ।

4. ਇਹ ਘਟਨਾ ਸਭ ਜਨਮ ਸਾਖੀਆਂ ਵਿਚ ਅੰਕਤ ਹੈ ਇਸ ਲਈ ਠੀਕ ਜਾਪਦੀ ਹੈ। ਭਾਈ ਬਾਲੇ ਵਾਲੀ ਜਨਮ ਸਾਖੀ ਵਿਚ ਲਿਖਿਆ ਹੈ ਕਿ ਦੌਲਤ ਖ਼ਾਂ ਨੇ ਗੁਰੂ ਜੀ ਨੂੰ ਕਿਹਾ ਕਿ ਜੇਕਰ ਕਾਜ਼ੀ ਨਿਮਾਜ਼ ਨਹੀਂ ਸੀ ਪੜ੍ਹ ਰਿਹਾ ਤਾਂ ਤੁਸੀਂ ਮੇਰੇ ਨਾਲ ਨਮਾਜ਼ ਪੜ੍ਹ ਲੈਣੀ ਸੀ, ਇਸ ਦੇ ਉੱਤਰ ਵਿਚ ਗੁਰੂ ਜੀ ਨੇ ਕਿਹਾ ਤੁਸੀਂ ਕਾਬਲ ਅਤੇ ਕੰਧਾਰ ਵਿਚ ਘੋੜੇ ਖ਼ਰੀਦ ਰਹੇ ਸੀ। ਇਸ ਤੇ ਦੌਲਤ ਖ਼ਾਂ ਚੁੱਪ ਕਰ ਰਿਹਾ।

ਦੀ ਅਜ਼ਮਤ ਤੇ ਹੈਰਾਨ ਹੋਏ[1]।

## ਭਾਈ ਫਰੰਦੇ ਕੋਲੋਂ ਰਬਾਬ ਲੈਣੀ

ਦੇਸ਼ ਦੇਸ਼ਾਂਤਰਾਂ ਵਿਚ ਸਤਿਨਾਮ ਦਾ ਚੱਕਰ ਚਲਾਉਣ ਤੋਂ ਪਹਿਲਾਂ ਗੁਰੂ ਨਾਨਕ ਦੇਵ ਜੀ ਨੇ ਆਪਣੇ ਆਪ ਨੂੰ ਮਾਨਸਕ ਤੇ ਸਰੀਰਕ ਤੌਰ ਤੇ ਤਿਆਰ ਕੀਤਾ। ਵਈਂ ਪਰਵੇਸ਼ ਤੋਂ ਪਿਛੋਂ ਆਪ ਘਰ ਨਹੀਂ ਗਏ ਤੇ ਪਰਵਾਰ ਨਾਲੋਂ ਮੋਹ ਤੋੜ ਲਿਆ[2]। ਤਪੱਸਿਆ ਕੀਤੀ, ਖ਼ੁਰਾਕ ਘਟ ਕਰ ਦਿੱਤੀ ਕੇਵਲ ਗਾਂ ਦਾ ਦੁੱਧ ਪੀ ਕੇ ਹੀ ਗੁਜ਼ਾਰਾ ਕਰਨ ਲੱਗੇ[3]। ਮਰਦਾਨਾ ਵੀ ਨਾਲ ਹੀ ਰਿਹਾ। ਤਲਵੰਡੀ ਰਹਿੰਦਿਆਂ ਇਕ ਵਾਰ ਗੁਰੂ ਜੀ ਨੇ ਕਾਨਿਆਂ ਦਾ ਇਕ ਸਾਜ਼ ਬਣਾਇਆ ਜੋ ਰਬਾਬ ਵਾਂਗ ਵਜਦਾ ਸੀ ਤੇ ਮਰਦਾਨੇ ਨੇ ਗੁਰੂ ਜੀ ਨੂੰ ਇਸ ਨਾਲ ਕੀਰਤਨ ਸੁਣਾ ਕੇ ਪ੍ਰਸੰਨ ਕੀਤਾ ਸੀ[4]।

ਇਸ ਲਈ ਉਨ੍ਹਾਂ ਅਨੁਭਵ ਕੀਤਾ ਕਿ ਮਰਦਾਨੇ ਨੂੰ ਰਬਾਬ ਦੀ ਲੋੜ ਹੈ। ਰਬਾਬ ਤੰਦੀ ਤੇ ਤਾਰ ਦਾ ਇਕ ਸਾਜ਼ ਹੈ ਜੋ ਆਮ ਨਹੀਂ ਮਿਲਦਾ ਸੀ। ਭਾਲ ਕਰਨ ਤੇ ਇਹ ਪਤਾ ਲੱਗਾ ਕਿ ਸੁਲਤਾਨਪੁਰ ਦੇ ਦੱਖਣ ਪੱਛਮ ਵੱਲ ਇਕ ਪਿੰਡ ਭਰੋਆਣਾ ਹੈ ਉਥੇ ਭਾਈ ਫਰਿੰਦੇ ਕੋਲ ਰਬਾਬ

---

1. ਦੌਲਤ ਖ਼ਾਂ ਦਾ ਵਰਨਣ ਭਾਈ ਗੁਰਦਾਸ ਜੀ ਨੇ ਗਿਆਰ੍ਹਵੀਂ ਵਾਰ ਵਿਚ ਕੀਤਾ ਹੈ:-

*'ਦੌਲਤ ਖ਼ਾਂ ਲੋਧੀ ਭਲਾ ਹੋਆ ਜਿੰਦ ਪੀਰ ਅਬਨਾਸ਼ੀ'*

ਹੋ ਸਕਦਾ ਹੈ ਕਿ ਦੌਲਤ ਖ਼ਾਂ ਤੇ ਜਿੰਦ ਪੀਰ ਦੋ ਵੱਖਰੇ ਵੱਖਰੇ ਆਦਮੀ ਹੋਣ ਜਿਨ੍ਹਾਂ ਦਾ ਕਥਨ ਭਾਈ ਗੁਰਦਾਸ ਨੇ ਕੀਤਾ ਹੈ। ਤਾਰੀਖੇ ਮਖਜ਼ਨੇ-ਇ-ਪੰਜਾਬ ਵਿਚ ਲਿਖਿਆ ਹੈ ਸ਼ੇਖ਼ ਸਦਰ-ਉਦ-ਦੀਨ ਸ਼ੇਰਵਾਨੀ ਨੂੰ 'ਜਿੰਦ ਪੀਰ' ਕਿਹਾ ਜਾਂਦਾ ਸੀ। (ਵੇਖੋ ਤਾਰੀਖ਼ੇ ਮਖਜ਼ਨੇ-ਇ-ਪੰਜਾਬ, ਮੁਫਤੀ ਗੁਲਾਮ ਸਰਵਰ, ਪੰਨਾ 28, 29) ਇਹ ਭਾਰੀ ਰਸੂਖ ਵਾਲੇ ਸਨ। ਬਿਹਲੋਲ ਲੋਧੀ ਦੀ ਲੜਕੀ ਇਨ੍ਹਾਂ ਨਾਲ ਵਿਆਹੀ ਹੋਈ ਸੀ ਤੇ ਜਾਗੀਰ ਵਿਚ ਜੋ ਪਿੰਡ ਮਿਲੇ ਉਨ੍ਹਾਂ ਨਾਲ ਇਨ੍ਹਾਂ ਨੇ ਮਲੇਰਕੋਟਲਾ ਰਿਆਸਤ ਦੀ ਨੀਂਹ ਰੱਖੀ। ਇਨ੍ਹਾਂ ਦਾ ਦਿਹਾਂਤ 1515 ਈਸਵੀ ਵਿਚ ਹੋਇਆ। (ਵੇਖੋ ਚੀਫਜ਼ ਐਂਡ ਫੈਮਲੀਜ਼ ਆਫ਼ ਨੋਟ ਇਨ ਪੰਜਾਬ, 1940 ਗ੍ਰਿਫਿਨ ਜਿਲਦ ਦੂਜੀ ਪੰਨਾ 529) ਭਾਈ ਰਣਧੀਰ ਸਿੰਘ ਦਾ ਵਿਚਾਰ ਹੈ ਕਿ ਸ਼ੇਖ਼ ਸਦਰ-ਉਦ-ਦੀਨ ਜਿੰਦਪੀਰ ਉਸ ਵੇਲੇ ਸੁਲਤਾਨਪੁਰ ਦਾ ਕਾਜ਼ੀ ਸੀ ਜਦੋਂ ਗੁਰੂ ਨਾਨਕ ਸਾਹਿਬ ਨਮਾਜ਼ ਪੜ੍ਹਨ ਗਏ ਪਰ ਇਸ ਗੱਲ ਦੀ ਪੁਸ਼ਟੀ ਕਿਸੇ ਹੋਰ ਥਾਂ ਤੋਂ ਨਹੀਂ ਹੁੰਦੀ।

*ਦਸਤ ਅਜ਼ ਤਅੱਲਕੇ ਜ਼ਨੋ ਫ਼ਰਜ਼ੰਦ ਬਰ ਅਫ਼ਸ਼ਾਨਦ।*

2. ਭਾਵ ਪੁੱਤਰ ਤੇ ਇਸਤ੍ਰੀ ਨਾਲੋਂ ਮੋਹ ਤਰੋੜ ਲਿਆ-ਵੇਖੋ ਦਬਿਸਤਾਨ, ਨਵਲ ਕਿਸ਼ੋਰ ਪ੍ਰੈਸ, ਕਾਨਪੁਰ, ਪੰਨਾ 223.

3. ਉਕਤ

*ਫ਼ਿਲਜੁਮਲਾ ਨਾਨਕ ਰਿਆਜ਼ਾਤਿ ਸ਼ਾਕਾ ਕਸ਼ੀਦਾ ਨਖ਼ੁਸਤ ਤਕਲੀਲਿ ਗਜ਼ਾ ਕਰਦ।*
*ਕਦਰੇ ਅਜ਼ ਗਾਉ ਸ਼ੀਰ ਨਿਹਾਦ। ਅਜ਼ਾਂ ਪਸ ਅਰੋਗਨ ਬੁਰਦ। ਪਸ ਆਬ ਵਾ*
*ਆਂਗਹਾ ਬਾਦ ਮੇ ਖ਼ਾਰਦ ਕਿ ਚੁਨੀਂ ਕਸੇ ਰਾ ਬਹਿੰਦੀ ਪਵਨ-ਅਹਾਰੀ ਗੋਇੰਦ।*

ਅੰਤ ਵਿਚ ਨਾਨਕ ਨੇ ਘੋਰ ਤਪੱਸਿਆ ਕੀਤੀ। ਪਹਿਲਾਂ ਅੰਨ ਖਾਣਾ ਘੱਟ ਕੀਤਾ। ਫੇਰ ਗਾਂ ਦੇ ਦੁੱਧ ਤੇ ਗੁਜ਼ਾਰਾ ਕੀਤਾ। ਇਸੇ ਤਰ੍ਹਾਂ ਪਿਛੋਂ ਘਿਓ ਦੀ ਮਾਲਸ਼ ਕਰਦੇ ਸਨ ਫੇਰ ਪਾਣੀ ਤੇ ਹਵਾ ਤੇ ਹੀ ਗੁਜ਼ਾਰਾ ਕਰਦੇ ਰਹੇ। ਇਸ ਨੂੰ ਪਵਨ-ਅਹਾਰੀ ਕਹਿੰਦੇ ਸਨ।

4. *ਕੀਯੋ ਤੰਤਾਰੋ ਕਾਨਿਨਿਕ ਮਰਦਾਨੇ ਦੀਯੋ ਫੜਾਯਿ।*
*ਬਜਾਇ ਸ਼ਬਦ ਬਹਿ ਗਾਵਈ ਸਭ ਬਾਲਨ ਸਾਥ ਰਲਾਇ।*

ਪੰਥ ਪ੍ਰਕਾਸ਼, ਰਤਨ ਸਿੰਘ, ਅੰਮ੍ਰਿਤਸਰ, 1939 ਪੰਨਾ 9.

ਹੈ ਤੇ ਉਹ ਮੰਗਣ ਤੇ ਦੇ ਦੇਵੇਗਾ। ਗੁਰੂ ਨਾਨਕ ਨੇ ਮਰਦਾਨੇ ਨੂੰ ਕਿਹਾ ਕਿ ਭੈਣ ਨਾਨਕੀ ਕੋਲੋਂ ਕੁਝ ਰੁਪਏ ਲੈ ਕੇ ਉਹ ਫਰਿੰਦੇ ਨੂੰ ਮਿਲੇ ਤੇ ਰਬਾਬ ਲੈ ਆਵੇ[1]। ਭਾਈ ਮਰਦਾਨਾ ਭਰੋਆਂਣੇ ਪਿੰਡ ਗਿਆ। ਇਹ ਪਿੰਡ ਅੱਜਕਲ੍ਹ ਦਰਿਆ ਬਿਆਸ ਦੀ ਬੇਟ ਵਿਚ ਹੈ ਜਿੱਥੇ ਵਈਂ ਨਦੀ ਬਿਆਸ ਦਰਿਆ ਵਿਚ ਆ ਕੇ ਮਿਲਦੀ ਹੈ। ਭਾਈ ਫਰਿੰਦੇ ਦਾ ਉਥੇ ਗੁਰਦਵਾਰਾ ਬਣਿਆ ਹੈ। ਭਾਈ ਫਿਰੰਦਾ ਆਪ ਸੁਲਤਾਨਪੁਰ ਆ ਕੇ ਗੁਰੂ ਜੀ ਨੂੰ ਰਬਾਬ ਦੇ ਗਿਆ[2]।

## ਭਾਈ ਲਾਲੋ ਕੋਲ ਜਾਣਾ

ਲੰਮੇ ਸਫ਼ਰ ਤੇ ਜਾਣ ਤੋਂ ਪਹਿਲਾਂ ਮਰਦਾਨੇ ਆਪਣੇ ਪਰਵਾਰ ਨੂੰ ਮਿਲਣ ਦੀ ਇੱਛਾ ਪ੍ਰਗਟ ਕੀਤੀ। ਗੁਰੂ ਨਾਨਕ ਸਾਹਿਬ ਸੁਲਤਾਨਪੁਰ ਤੋਂ ਸੱਯਦਪੁਰ (ਸੈਦਪੁਰ) ਸਲੋਈ ਆਏ ਜਿਸ ਦਾ ਮੌਜੂਦਾ ਨਾਂ ਏਮਨਾਬਾਦ (ਜ਼ਿਲਾ ਗੁਜਰਾਂਵਾਲਾ--ਪਾਕਿਸਤਾਨ[3]) ਹੈ। ਇਥੇ ਭਾਈ ਲਾਲੋ ਰਹਿੰਦਾ ਸੀ ਜੋ ਤਰਖਾਣਾ ਕੰਮ ਕਰਦਾ ਸੀ[4]। ਆਪ ਉਸ ਕੋਲ ਆ ਠਹਿਰੇ ਤੇ ਮਰਦਾਨਾ ਇਥੋਂ ਤਲਵੰਡੀ ਆਪਣੇ ਪਰਵਾਰ ਨੂੰ ਮਿਲਣ ਚਲਾ ਗਿਆ[5]। ਕਿਉਂਕਿ ਤਲਵੰਡੀ ਪਿੰਡਾਂ ਦੇ ਰਸਤੇ ਇਥੋਂ ਵੀਹ ਪੰਝੀ ਮੀਲ ਤੋਂ ਵੱਧ ਨਹੀਂ ਸੀ[6]।

ਭਾਈ ਲਾਲੋ ਦੇ ਘਰ ਠਹਿਰਿਆਂ ਹਰ ਰੋਜ਼ ਗੁਰੂ ਜੀ ਸਵੇਰੇ ਘਰੋਂ ਬਾਹਰ ਨਿਕਲ ਜਾਂਦੇ। ਸਾਰਾ ਦਿਨ ਪਿੰਡੋਂ ਬਾਹਰ ਭਜਨ ਬੰਦਗੀ ਵਿਚ ਮਸਤ ਰਹਿੰਦੇ ਸਨ। ਲੰਮੇ ਸਫ਼ਰ ਦੀ ਤਿਆਰੀ

---

1. ਨਾਨਕੀ ਜੀ ਕੋਲੋਂ ਰੁਪੈ ਲੈਣ ਦਾ ਕਥਨ ਭਾਈ ਬਾਲੇ ਵਾਲੀ ਜਨਮ ਸਾਖੀ ਵਿਚ ਹੈ। ਹੋਰ ਕਿਸੇ ਜਨਮ ਸਾਖੀ ਵਿਚ ਨਹੀਂ। ਪਰ ਹਾਲਾਤ ਅਨੁਸਾਰ ਇਹ ਠੀਕ ਹੈ।

2. ਭਾਈ ਫਰਿੰਦੇ ਕੋਲੋਂ ਰਬਾਬ ਮੰਗਵਾਉਣ ਦੀ ਸਾਖੀ ਬਾਲੇ ਦੀ ਜਨਮ ਸਾਖੀ ਵਿਚ ਹੈ। ਭਰੋਆਣਾ ਨਾਮੀ ਪਿੰਡ (ਜ਼ਿਲਾ ਕਪੂਰਥਲਾ) ਵਿਚ ਫਰਿੰਦੇ ਦਾ ਗੁਰਦਵਾਰਾ ਹੈ ਜਿਸ ਤੋਂ ਪਤਾ ਲਗਦਾ ਹੈ ਕਿ ਭਾਈ ਫਰਿੰਦਾ ਭਰੋਆਣਾ ਪਿੰਡ ਦਾ ਰਹਿਣ ਵਾਲਾ ਸੀ।

3. ਬਾਬਰ ਨੇ ਤੋਜ਼ਕ-ਇ-ਬਾਬਰੀ ਵਿਚ ਇਸ ਨਗਰ ਦਾ ਨਾਂ ਸੱਯਦਪੁਰ ਲਿਖਿਆ ਹੈ। ਪਰ ਵਲਾਇਤ ਵਾਲੀ ਤੇ ਮਿਹਰਬਾਨ ਵਾਲੀ ਜਨਮ ਸਾਖੀਆਂ ਇਸ ਨੂੰ ਸੈਦਪੁਰ ਦਸਦੀਆਂ ਹਨ। ਸ਼ੇਰ ਸ਼ਾਹ ਸੂਰੀ ਨੇ ਸੋਲ੍ਹਵੀਂ ਸਦੀ ਵਿਚ ਇਸ ਨਗਰ ਨੂੰ ਢਾਹ ਦਿੱਤਾ ਸੀ ਤੇ ਉਸੇ ਥਾਂ ਤੇ ਸ਼ੇਰਗੜ੍ਹ ਪਿੰਡ ਆਬਾਦ ਕੀਤਾ ਸੀ ਜਿਸਦੇ ਖੰਡਰ ਹੁਣ ਵੀ ਨਜ਼ਰੀ ਆਉਂਦੇ ਹਨ ਜੋ ਮੌਜੂਦਾ ਨਗਰ ਦੇ 1 ਮੀਲ ਦੱਖਣ ਪੱਛਮ ਵਲ ਸਨ। ਹਮਾਯੂੰ ਬਾਦਸ਼ਾਹ ਦੇ ਇਕ ਜਰਨੈਲ ਅਮੀਨ ਬੇਗ ਨੇ ਸ਼ੇਰਗੜ੍ਹ ਨੂੰ ਅਕਬਰ ਬਾਦਸ਼ਾਹ ਦੇ ਸਮੇਂ ਉਜਾੜ ਕੇ ਉਸ ਦੇ ਮਲਬੇ ਨਾਲ ਨਵਾਂ ਨਗਰ ਅਮੀਨਾ ਬਾਦ (ਏਮਨਾਬਾਦ) ਵਸਾਇਆ। (ਵੇਖੋ Gujranwala Distt. Gazetteer. ਗੁਜ਼ਰਾਂਵਾਲਾ ਡਿਸਟਰਿਕਟ ਗਜ਼ੇਟੀਅਰ, 1935, ਪੰਨਾ 354)।

4. ਭਾਈ ਕਾਨ੍ਹ ਸਿੰਘ ਦੇ ਕਥਨ ਅਨੁਸਾਰ ਭਾਈ ਲਾਲੋ ਘਟਾਉੜਾ ਜਾਤ ਦਾ ਪ੍ਰੇਮੀ ਤਰਖਾਣ ਸੀ। ਇਸ ਦਾ ਪੁੱਤਰ ਕੋਈ ਨਹੀਂ ਹੋਇਆ। ਇਸ ਦੀ ਇਕ ਧੀ ਸੀ ਜਿਸ ਦੀ ਔਲਾਦ 1947 ਤੋਂ ਪਹਿਲਾਂ ਤਤਲਾ ਨਾਂ ਦੇ ਪਿੰਡ ਜ਼ਿਲਾ ਗੁਜਰਾਂਵਾਲੇ ਵਿਚ ਵਸਦੀ ਸੀ (ਵੇਖੋ ਮਹਾਨ ਕੋਸ਼)।

5. ਇਉਂ ਜਾਪਦਾ ਹੈ ਕਿ ਗੁਰੂ ਨਾਨਕ ਸਾਹਿਬ ਦਾ ਏਮਨਾਬਾਦ ਆਉਣ ਦਾ ਮਨੋਰਥ ਇਹ ਸੀ ਕਿ ਲੰਮੇ ਸਫਰਾਂ ਤੇ ਜਾਣ ਤੋਂ ਪਹਿਲਾਂ ਭਾਈ ਮਰਦਾਨਾ ਇਕ ਵਾਰੀ ਪਰਵਾਰ ਨੂੰ ਮਿਲ ਆਵੇ। ਆਪ ਤਲਵੰਡੀ ਨਹੀਂ ਗਏ ਕਿਉਂਕਿ ਉਹ ਸਮਝਦੇ ਸਨ ਕਿ ਉਨ੍ਹਾਂ ਦਾ ਪਰਵਾਰ ਉਨ੍ਹਾਂ ਦੇ ਸਾਧ ਹੋਣ ਤੇ ਦੁਖੀ ਹੈ, ਉਨ੍ਹਾਂ ਨੂੰ ਸਾਧ ਵੇਖ ਕੇ ਹੋਰ ਦੁਖੀ ਹੋਵੇਗਾ। ਭਾਈ ਮਰਦਾਨੇ ਦਾ ਤਲਵੰਡੀ ਆਉਣਾ ਭਾਈ ਬਾਲੇ ਦੀ ਜਨਮ ਸਾਖੀ ਵਿਚ ਲਿਖਿਆ ਹੈ, ਜੋ ਠੀਕ ਹੈ।

6. ਏਮਨਾਬਾਦ ਗੁਜਰਾਂਵਾਲੇ ਤੋਂ ਅੱਠ ਮੀਲ ਤੇ ਲਾਹੌਰ ਤੋਂ 35 ਮੀਲ ਹੈ। 35 ਮੀਲ ਹੀ ਨਨਕਾਣਾ ਸਾਹਿਬ ਲਾਹੌਰ ਤੋਂ ਹੈ। ਰੇਲ ਦੁਆਰਾ ਏਮਨਾਬਾਦ ਤੋਂ ਨਾਨਕਾਣਾ ਸਾਹਿਬ ਸ਼ਾਹਦਰੇ ਦੇ ਰਸਤੇ ਸੱਠ ਮੀਲ ਦੇ ਕ[illegible]

ਲਈ ਤੇ ਸਰੀਰ ਦੀ ਸਾਧਨਾ ਲਈ ਆਪ ਨੇ ਘੋਰ ਤਪੱਸਿਆ ਅਰੰਭ ਦਿੱਤੀ। ਆਪ ਨੇ ਰੋੜਾਂ ਤੇ ਬੈਠ ਕੇ ਤਪੱਸਿਆ ਕੀਤੀ[1]। ਸਥਾਨਕ ਰਵਾਇਤ ਅਨੁਸਾਰ ਜਿਥੇ ਬੈਠ ਕੇ ਆਪ ਨੇ ਤਪੱਸਿਆ ਕੀਤੀ ਉਥੇ ਅਜਕਲ ਰੋੜੀ ਸਾਹਿਬ ਗੁਰਦਵਾਰਾ ਬਣਿਆ ਹੋਇਆ ਹੈ[2]। ਇਥੇ ਪਾਕਿਸਤਾਨ ਬਣਨ ਤੋਂ ਪਹਿਲਾਂ ਦੂਰ ਦੂਰ ਤੋਂ ਯਾਤਰੂ ਆਇਆ ਕਰਦੇ ਸਨ।

ਭਾਈ ਲਾਲੋ ਕੋਲ ਰਹਿੰਦਿਆਂ ਇਕ ਵਾਰੀ ਸੱਯਦਪੁਰ ਦੇ ਇਕ ਅਜਾਰੇਦਾਰ, ਮਲਕ ਭਾਗੋ ਨੇ ਬ੍ਰਹਮ-ਭੋਜ ਕੀਤਾ ਤੇ ਸਭ ਵਰਣਾਂ ਦੇ ਲੋਕਾਂ ਦੀ ਰੋਟੀ ਆਖੀ। ਇਹ ਲੋਕਾਂ ਤੇ ਬਹੁਤ ਜ਼ੁਲਮ ਕਰਦਾ ਸੀ ਤੇ ਲੋਕ ਇਸ ਤੋਂ ਬਹੁਤ ਤੰਗ ਸਨ। ਗੁਰੂ ਨਾਨਕ ਸਾਹਿਬ ਨੂੰ ਵੀ ਸੱਦਾ ਭੇਜਿਆ ਪਰ ਗੁਰੂ ਜੀ ਮਲਕ ਭਾਗੋ ਦੇ ਬ੍ਰਹਮ-ਭੋਜ ਤੇ ਨਾ ਗਏ[3] ਜ਼ਾਤ ਅਭਿਮਾਨੀ ਬ੍ਰਹਮਣਾਂ ਨੇ ਮਲਕ ਭਾਗੋ ਅੱਗੇ ਸ਼ਿਕਾਇਤ ਕੀਤੀ ਕਿ ਇਕ ਨਾਨਕ ਫ਼ਕੀਰ ਹੈ, ਉਹ ਆਪਦੇ ਬ੍ਰਹਮ-ਭੋਜ ਵਿਚ ਸ਼ਾਮਲ ਨਹੀਂ ਹੋਇਆ। ਸੋ ਮਲਕ ਭਾਗੋ ਨੇ ਗੁਰੂ ਸਾਹਿਬ ਨੂੰ ਸੱਦ ਭੇਜਿਆ। ਗੁਰੂ ਜੀ ਭਾਈ ਲਾਲੋ ਨੂੰ ਨਾਲ ਲੈ ਕੇ ਮਲਕ ਭਾਗੋ ਕੋਲ ਚਲੇ ਗਏ। ਮਲਕ ਭਾਗੋ ਨੇ ਕਿਹਾ ਕਿ ਤੁਸੀਂ ਸਾਡੇ ਬ੍ਰਹਮ-ਭੋਜ ਤੇ ਕਿਉਂ ਨਹੀਂ ਆਏ। ਆਪ ਨੇ ਬੜੀ ਦਲੇਰੀ ਨਾਲ ਕਿਹਾ ਕਿ ਤੇਰੇ ਪਕਵਾਨਾਂ ਵਿਚ ਸਾਨੂੰ ਗਰੀਬਾਂ ਦਾ ਲਹੂ ਨਜ਼ਰ ਆਉਂਦਾ ਹੈ। ਉਸ ਕਿਹਾ, ਭਾਈ ਲਾਲੋ ਸੂਦਰ ਕੋਲ ਕਿਉਂ ਰਹਿੰਦੇ ਹੋ ਤਾਂ ਆਪ ਨੇ ਕਿਹਾ, ਭਾਈ ਲਾਲੋ ਦੀ ਸੁੱਕੀ ਰੋਟੀ ਸਾਨੂੰ ਦੁੱਧ ਸਮਾਨ ਹੈ। ਕਿਉਂਕਿ ਉਹ ਦਸਾਂ ਨੂਵਾਂ ਦੀ ਕਿਰਤ ਕਰਦਾ ਹੈ। ਮਲਕ ਭਾਗੋ ਨੂੰ ਇਸ ਗੱਲ ਤੇ ਗੁੱਸਾ ਤੇ ਬਹੁਤ ਆਇਆ ਪਰ ਦੂਸਰੇ ਲੋਕਾਂ ਸਮਝਾਇਆ ਕਿ ਬ੍ਰਹਮ-ਭੋਜ ਵੇਲੇ ਸਾਧ ਫ਼ਕੀਰ ਨਾਲ ਕੌੜੇ ਬਚਨ ਬੋਲਣੇ ਠੀਕ ਨਹੀਂ। ਗੁਰੂ ਸਾਹਿਬ ਮਲਕ ਭਾਗੋ ਕੋਲੋਂ ਭਾਈ ਲਾਲੋ ਦੇ ਘਰ ਆ ਗਏ।

ਥੋੜੇ ਚਿਰ ਪਿਛੋਂ ਭਾਈ ਮਰਦਾਨਾ ਤਲਵੰਡੀ ਤੋਂ ਹੋ ਕੇ ਵਾਪਸ ਆ ਗਿਆ ਫੇਰ ਗੁਰੂ ਜੀ ਭਾਈ ਲਾਲੋ ਤੋਂ ਆਗਿਆ ਲੈ ਕੇ ਅੱਗੇ ਨੂੰ ਟੁਰ ਪਏ।

## ਸੱਜਣ ਠੱਗ ਦਾ ਨਿਸਤਾਰਾ

ਤਲਵੰਡੀ ਰਹਿੰਦਿਆਂ ਇਕ ਵਾਰੀ ਮਰਦਾਨੇ ਨੇ ਇਕ ਯਾਤਰੂਆਂ ਦਾ ਟੋਲਾ ਵੇਖਿਆ ਸੀ ਜੋ ਸ਼ੇਖ ਫ਼ਰੀਦ ਸ਼ਕਰਗੰਜ ਦੇ ਮਜ਼ਾਰ ਦੀ ਜ਼ਿਆਰਤ ਕਰਨ ਪਾਕਪਟਨ ਜਾ ਰਿਹਾ ਸੀ। ਉਸ ਵੇਲੇ

---

1. ਭਾਈ ਗੁਰਦਾਸ ਜੀ ਨੇ ਲਿਖਿਆ ਹੈ:-

*ਪਹਿਲਾ ਬਾਬੇ ਪਾਯਾ ਬਖਸੁ ਕਰਿ ਪਿਛੋਂ ਦੇ ਫਿਰਿ ਘਾਲਿ ਕਮਾਈ।*
*ਰੇਤੁ ਅਕੁ ਆਹਾਰ ਕਰਿ ਰੋੜਾ ਕੀ ਗੁਰ ਕਰੀ ਵਿਛਾਈ।*

(ਵਾਰ ਪਹਿਲੀ ਪਉੜੀ ੨੪)

ਭਾਰੀ ਤੱਪਸਿਆ ਕਰਨ ਦੇ ਸੰਕੇਤ ਦਖਿਸਤਾਨ ਵਿਚ ਵੀ ਮਿਲਦੇ ਹਨ ਜਿਵੇਂ ਕਿ ਪਹਿਲਾਂ ਦਸ ਆਏ ਹਾਂ। ਸਥਾਨਕ ਰਵਾਇਤ ਅਨੁਸਾਰ ਇਹ ਤਪੱਸਿਆ ਕਰਨ ਵਾਲਾ ਅਸਥਾਨ ਏਮਨਾਬਾਦ ਸੀ।

2. ਉਮਦਾਤੁਲ-ਤਵਾਰੀਖ ਵਿਚ ਲਿਖਿਆ ਹੈ ਕਿ ਮਹਾਰਾਜਾ ਰਣਜੀਤ ਸਿੰਘ ਇਕ ਵਾਰ ਲਾਹੌਰ ਤੋਂ ਪਿਸ਼ਾਵਰ ਵਲ ਜਾਂਦੇ ਹੋਏ ਇਸ ਗੁਰਦਵਾਰੇ ਆਏ ਤੇ ਵਿਸ਼ੇਸ਼ ਭੇਂਟ ਚੜ੍ਹਾਈ। ਵੇਖੋ ਉਮਦਾਤੁਲ-ਤਵਾਰੀਖ ਦਫ਼ਤਰ ਤੀਜਾ ਅੰਗਰੇਜ਼ੀ ਉਲਥਾ ਪੀ.ਐਸ.ਸੂਰੀ. ਨਵੀਂ ਦਿੱਲੀ 1961 ਪੰਨਾ 257.

3. ਜਨਮ ਸਾਖੀ ਮਿਹਰਬਾਨ ਜਿਲਦ ਦੂਜੀ ਅਨੁਸਾਰ 'ਬ੍ਰਹਮ ਭੋਜ' ਵਾਲੀ ਜਨਮ ਸਾਖੀ ਪਿਛਲੇਰੀ ਉਮਰ ਵਿਚ ਲਾਹੌਰ ਵਿਚ ਹੋਈ ਹੈ। ਸੱਯਦਪੁਰ ਨਹੀਂ। ਪਰ ਬਾਲੇ ਵਾਲੀ ਜਨਮ ਸਾਖੀ ਵਿਚ ਸੱਯਦਪੁਰ (ਏਮਨਾਬਾਦ) ਲਿਖਿਆ ਹੈ। ਇਹ ਸਾਖੀ ਏਮਨਾਬਾਦ ਹੋਈ ਮੰਨੀ ਜਾਂਦੀ ਹੈ।

ਮਰਦਾਨੇ ਨੇ ਗੁਰੂ ਜੀ ਨੂੰ ਕਿਹਾ ਸੀ ਕਿ ਮੈਨੂੰ ਪਾਕਪਟਨ ਲੈ ਚਲਣ।[1] ਸੋ ਮਰਦਾਨੇ ਦੀ ਇੱਛਾ ਪੂਰਨ ਕਰਨ ਲਈ ਗੁਰੂ ਜੀ ਸੱਯਦਪੁਰ ਤੋਂ ਪਾਕਪਟਨ ਵੱਲ ਟੁਰ ਪਏ।

ਸੱਯਦਪੁਰ ਤੋਂ ਪਾਕਪਟਨ ਜਾਣ ਦਾ ਰਾਹ ਉਸ ਵੇਲੇ ਸੱਯਦਪੁਰ ਤੋਂ ਲਾਹੌਰ ਤੇ ਲਾਹੌਰ ਤੋਂ ਮੁਲਤਾਨ ਤਕ ਜਾਣ ਵਾਲੀ ਸੜਕ ਤੋਂ ਹੋ ਕੇ ਜਾਣਾ ਪੈਂਦਾ ਸੀ। ਲਾਹੌਰ ਤੇ ਮੁਲਤਾਨ ਦੋਵੇਂ ਆਪਣੇ ਇਲਾਕੇ ਦੀਆਂ ਰਾਜਧਾਨੀਆਂ ਸਨ ਤੇ ਦੋਹਾਂ ਦੇ ਨਜ਼ਾਮ ਵੱਖ ਵੱਖ ਹੁੰਦੇ ਸਨ। ਦੋ ਮੁਖ ਨਗਰਾਂ ਵਿਚਕਾਰ ਸੜਕ ਸੀ। ਇਸ ਤੋਂ ਸਿਵਾ ਲਾਹੌਰ ਤੋਂ ਮੁਲਤਾਨ ਜਾਣ ਲਈ ਰਾਵੀ ਦਰਿਆ ਵਿਚ ਬੇੜੀ ਵੀ ਚਲਦੀ ਸੀ ਜਿਸ ਤੇ ਵਪਾਰੀ ਸਾਮਾਨ ਆਦਿ ਲੈ ਕੇ ਜਾਇਆ ਕਰਦੇ ਸਨ[2]। ਬੇੜੀ ਦੇ ਰਸਤੇ ਵੀ ਦੂਸਰੇ ਰਾਹ ਤੇ ਵੀ ਲਾਹੌਰੋਂ ਮੁਲਤਾਨ ਵੱਲ ਜਾਂਦਿਆਂ ਰਾਵੀ ਦੇ ਕੰਢੇ ਤੇ ਤੁਲੰਬੇ ਇਹ ਪ੍ਰਸਿੱਧ ਨਗਰ ਆਉਂਦਾ ਸੀ। ਇਸ ਦਾ ਮੌਜੂਦਾ ਨਾਂ ਮਖਦੂਮਪੁਰ (ਜ਼ਿਲਾ ਮੁਲਤਾਨ ) ਹੈ। ਤੁਲੰਬੇ ਦੇ ਨੇੜੇ ਕੋਈ ਸਰਾਂ ਨਹੀਂ ਸੀ ਜਿੱਥੇ ਆਉਂਦੇ ਜਾਂਦੇ ਮੁਸਾਫਰ ਠਹਿਰ ਸਕਣ। ਇਕ ਸਰਾਂ ਸ਼ਾਹਜ਼ਹਾਨ ਦੇ ਵੇਲੇ ਬਣੀ ਜੋ 1750 ਈਸਵੀ ਵਿਚ ਰਾਵੀ ਦਰਿਆ ਨੇ ਢਾਹ ਦਿੱਤੀ[3]। ਗੁਰੂ ਨਾਨਕ ਸਾਹਿਬ ਵੇਲੇ ਇਥੇ ਕੋਈ ਸਰਾਂ ਨਹੀਂ ਸੀ। ਇਸ ਕਰਕੇ ਨਗਰ ਦੇ ਬਾਹਰ ਵਾਰ ਇਕ ਠੱਗ ਨੇ ਜਿਸ ਦਾ ਨਾਉਂ ਸੱਜਣ ਸੀ[4] ਆਪਣੀ ਨਿੱਜੀ ਸਰਾਂ ਬਣਾਈ ਹੋਈ ਸੀ। ਇਸ ਵਿਚ ਉਸ ਨੇ ਇਕ ਠਾਕੁਰਦਵਾਰਾ ਤੇ ਇਕ ਮਸਜਦ ਬਣਾਈ ਸੀ ਤੇ ਉਹ ਭੋਲੇ ਭਾਲੇ ਮੁਸਾਫ਼ਰਾਂ ਨੂੰ ਵਰਗਲਾ ਕੇ ਆਪਣੀ ਸਰਾਂ ਵਿਚ ਲੈ ਜਾਂਦਾ ਤੇ ਉਥੇ ਉਨ੍ਹਾਂ ਨੂੰ ਮਾਰ ਦੇਂਦਾ ਸੀ। ਸੜਕ ਤੇ ਪਾਣੀ ਦੇ ਘੜੇ ਭਰ ਕੇ ਰਖੇ ਸਨ। ਜੋ ਹਿੰਦੂ ਤੇ ਮੁਸਲਮਾਨਾਂ ਦੇ ਪੀਣ ਵਾਸਤੇ ਅੱਡ ਅੱਡ ਸਨ। ਜਦੋਂ ਗੁਰੂ ਨਾਨਕ ਸਾਹਿਬ

---

1. ਜਨਮ ਸਾਖੀ ਭਾਈ ਮਨੀ ਸਿੰਘ ਵਿਚ ਲਿਖਿਆ ਹੈ ਕਿ "ਇਕ ਦਿਨ ਮਰਦਾਨਾ ਮਿਰਾਸੀ ਬਾਬੇ ਨੂੰ ਆਣ ਮਿਲਿਆ ਸੋ ਤਦ ਲੋਕ ਫ਼ਰੀਦ ਜੀ ਦੀ ਜਾਰਤ ਨੂੰ ਜਾਂਦੇ ਹਨ। ਤਾਂ ਮਰਦਾਨੇ ਕਹਿਆ ਬਾਬਾ ਜੀ ਜੇ ਤੂੰ ਚਲੇ ਤਾਂ ਅਸੀਂ ਵੀ ਜਾਤ੍ਰੀਆਂ ਨਾਲ ਜਾਰਤ ਕਰ ਆਈਏ, ਤਾਂ ਬਾਬੇ ਆਖਿਆ ਜੇ ਤੂੰ ਅਸਾਡੇ ਨਾਲ ਪੱਕੀ ਰਫਾਕਤ ਕਰੇਂ ਤਾਂ ਅਸੀਂ ਚਲੀਏ।" ਭਾਈ ਮਨੀ ਸਿੰਘੀ ਵਾਲੀ ਜਨਮ ਸਾਖੀ ਪੰਨਾ 58 (ਅੰਤਕਾ 332)

2. Commerce by River in the Punjab, F.C., Arora. ਕਾਮਰਸ ਬਾਈ ਰਿਵਰ ਇਨ ਦੀ ਪੰਜਾਬ, ਐਫ.ਸੀ. ਅਰੋੜਾ ਪੰਜਾਬ ਗੌਰਮਿੰਟ ਆਫਿਸ ਲਾਹੌਰ, 1930 ਪੰਨਾ 92-93.

3. Multan Distt. Gazetteer. ਮੁਲਤਾਨ ਡਿਸਟ੍ਰਿਕਟ ਗਜ਼ਟੀਅਰ ਲਾਹੌਰ, 1923--4 ਪੰਨਾ 283.

4. ਭਾਈ ਬਾਲੇ ਵਾਲੀ 1658 ਈਸਵੀ ਦੀ ਹੱਥ-ਲਿਖਿਤ ਵਿਚ ਸੱਜਣ ਠੱਗ ਨੂੰ ਤੁਲੰਬੇ ਦਾ ਲਿਖਿਆ ਹੈ। ਇਸੇ ਤਰ੍ਹਾਂ ਭਾਈ ਸੰਤੋਖ ਸਿੰਘ ਕਰਤਾ ਨਾਨਕ ਪ੍ਰਕਾਸ਼ ਨੇ ਲਿਖਿਆ ਹੈ ਸੱਜਣ ਠੱਗ ਤਲੁੰਬੇ ਦਾ ਸੀ। ਮਿਹਰਬਾਨ ਵਾਲੀ ਜਨਮ ਸਾਖੀ ਵਿਚ ਲਿਖਿਆ ਹੈ ਕਿ ਸੱਜਣ ਠੱਗ ਵਾਲੀ ਸਾਖੀ ਦੱਖਣ ਦੇਸ਼ ਵਿਚ ਹੋਈ ਹੈ। ਵਲਾਇਤ ਵਾਲੀ ਜਨਮ ਸਾਖੀ ਨੇ ਭਾਵੇਂ ਥਾਂ ਦਾ ਪਤਾ ਨਹੀਂ ਪਰ ਇਸ ਘਟਨਾ ਨੂੰ ਗੁਰੂ ਜੀ ਦੇ ਪਾਣੀਪਤ ਤੇ ਦਿੱਲੀ ਜਾਣ ਤੋਂ ਪਹਿਲਾਂ ਦੱਸਿਆ ਹੈ ਜੋ ਤੁਲੰਬੇ ਨਾਲ ਮੇਲ ਖਾਂਦਾ ਹੈ। ਮਿਹਰਬਾਨ ਵਾਲੀ ਜਨਮ ਸਾਖੀ ਵਿਚ ਹਿੰਦੂਆਂ ਤੇ ਮੁਸਲਮਾਨਾਂ ਲਈ ਵੱਖ-ਵੱਖ ਘੜੇ ਰੱਖਣ ਦਾ ਕਥਨ ਹੈ। ਭਾਈ ਮਨੀ ਸਿੰਘ ਵਾਲੀ ਜਨਮ ਸਾਖੀ ਸੱਜਣ ਠੱਗ ਨੂੰ ਹਸਤਨਾਪੁਰ ਦੇ ਕੋਲ ਰਹਿਣ ਵਾਲਾ ਦਸਦੀ ਹੈ। ਇਹ ਥਾਂ ਦਿੱਲੀ ਨਹੀਂ ਜਾਪਦੀ ਕਿਉਂਕਿ ਇਹ ਨਾਨਕ ਮਤੇ (ਜ਼ਿਲਾ ਨੈਨੀਤਾਲ) ਤੋਂ ਪਿੱਛੋਂ ਤੇ ਬਨਾਰਸ ਤੋਂ ਪਹਿਲਾਂ ਆਉਂਦੀ ਹੈ। ਸੋ ਇਸ ਬਾਰੇ ਕੁਝ ਨਹੀਂ ਕਿਹਾ ਜਾ ਸਕਦਾ। ਤੁਲੰਬੇ ਠੱਗ ਨੂੰ ਮਿਲਣ ਵਾਲੀ ਰਵਾਇਤ ਠੀਕ ਜਾਪਦੀ ਹੈ ਪਰ ਠੱਗ ਕਿਸੇ ਹੋਰ ਥਾਂ ਵੀ ਮਿਲ ਸਕਦੇ ਹਨ ਤੇ ਇਕ ਤੋਂ ਵਧੀਕ ਥਾਵਾਂ ਤੇ ਵੀ ਮਿਲ ਸਕਦੇ ਹਨ।

ਜੀ ਉਸ ਸੜਕ ਤੋਂ ਲੰਘੇ ਤਾਂ ਉਸ ਨੇ ਗੁਰੂ ਜੀ ਨੂੰ ਰਾਤ ਬਿਸ਼ਰਾਮ ਕਰਨ ਦਾ ਸੱਦਾ ਦਿੱਤਾ[1]। ਰੋਟੀ ਖੁਆਈ। ਬਹੁਤ ਸੇਵਾ ਭਾਵ ਨਾਲ ਮਿਲਿਆ ਤੇ ਫੇਰ ਬਿਨੈ ਕੀਤੀ ਕਿ ਤੁਸੀਂ ਥੱਕ ਗਏ ਹੋਵੋਗੇ ਸੋ ਤੁਸੀਂ ਸੌਂ ਜਾਵੋ। ਪਰ ਗੁਰੂ ਜੀ ਉਸਦੀ ਨੀਅਤ ਭਾਂਪ ਗਏ, ਸੱਜਣ ਦੀ ਕੁਟਲ ਮੱਤ ਨੂੰ ਆਪਣੀ ਆਤਮਕ ਅੱਖ ਨਾਲ ਵੇਖ ਲਿਆ ਤੇ ਮਰਦਾਨੇ ਨੂੰ ਕਿਹਾ ਰਬਾਬ ਵਜਾ ਤੇ ਆਪ ਨੇ ਇਹ ਸ਼ਬਦ ਪੜ੍ਹਿਆ :-

*ਉਜਲ ਕੈਹਾ ਚਿਲਕਣਾ ਘੋਟਿਮ ਕਾਲੜੀ ਮਸੁ॥*
*ਧੋਤਿਆ ਜੂਠਿ ਨ ਉਤਰੈ ਜੇ ਸਉ ਧੋਵਾ ਤਿਸੁ॥*
*ਸਜਣ ਸੇਈ ਨਾਲਿ ਮੈ ਚਲਦਿਆ ਨਾਲਿ ਚਲੰਨਿ॥*
*ਜਿਥੈ ਲੇਖਾ ਮੰਗੀਐ ਤਿਥੈ ਖੜੇ ਦਿਸੰਨਿ॥ ੧॥ ਰਹਾਉ॥*
*ਕੋਠੇ ਮੰਡਪ ਮਾੜੀਆ ਪਾਸਹੁ ਚਿਤਵੀਆਹਾ॥*
*ਢਠੀਆ ਕੰਮਿ ਨ ਆਵਨੀ ਵਿਚਹੁ ਸਖਣੀਆਹਾ॥*
*ਬਗਾ ਬਗੇ ਕਪੜੇ ਤੀਰਥ ਮੰਝਿ ਵਸੰਨਿ॥*
*ਘੁਟਿ ਘੁਟਿ ਜੀਆ ਖਾਵਣੇ ਬਗੇ ਨ ਕਹੀਅਨਿ॥ ੩॥*
*ਸਿੰਮਲ ਰੁਖੁ ਸਰੀਰੁ ਮੈ ਮੈਜਨ ਦੇਖਿ ਭੁਲੰਨਿ॥*
*ਸੇ ਫਲ ਕੰਮਿ ਨ ਆਵਨੀ ਤੇ ਗੁਣ ਮੈ ਤਨਿ ਹੰਨਿ॥*
*ਅੰਧੁਲੈ ਭਾਰੁ ਉਠਾਇਆ ਡੂਗਰ ਵਾਟ ਬਹੁਤੁ॥*
*ਅਖੀ ਲੋੜੀ ਨਾ ਲਹਾ ਹਉ ਚੜਿ ਲੰਘਾ ਕਿਤੁ॥*
*ਚਾਕਰੀਆ ਚੰਗਿਆਈਆ ਅਵਰ ਸਿਆਣਪ ਕਿਤੁ॥*
*ਨਾਨਕ ਨਾਮੁ ਸਮਾਲਿ ਤੂੰ ਬਧਾ ਛੁਟਹਿ ਜਿਤੁ[2]॥*

(ਸੂਹੀ ਮਹਲਾ ੧ ਘਰ ੬॥ ੧॥ (੭੨੯))

ਇਸ ਸ਼ਬਦ ਨੇ ਸੱਜਣ ਤੇ ਬਹੁਤ ਪ੍ਰਭਾਵ ਪਾਇਆ। ਇਸ ਦੀ ਇਕ-ਇਕ ਤੁਕ ਉਸ ਦੇ ਹਿਰਦੇ ਦੀ ਮੈਲ ਧੋਂਦੀ ਗਈ। ਉਸ ਵੇਖਿਆ ਕਿ ਸਾਰੇ ਔਗਣ ਜਿਨ੍ਹਾਂ ਦਾ ਵਰਨਣ ਇਸ ਸ਼ਬਦ ਵਿਚ ਹੈ ਮੇਰੇ ਵਿਚ ਮੌਜੂਦ ਹਨ। ਇਹ ਫ਼ਕੀਰ ਤਾਂ ਕੋਈ ਦਿਲਾਂ ਦੀਆਂ ਜਾਣਨ ਵਾਲੇ ਹਨ। ਸੋ ਉਹ ਪੈਰਾਂ ਤੇ ਪੈ ਕੇ ਬਹੁਤ ਰੋਇਆ, ਆਪਣੇ ਔਗਣ ਨਜ਼ਰੀ ਆ ਗਏ ਤੇ ਉਹ ਨੇਕ ਇਨਸਾਨ ਬਣ ਗਿਆ[3]। ਗੁਰੂ ਜੀ ਉਸ ਕੋਲ ਰਾਤ ਟਿਕ ਕੇ ਅੱਗੇ ਚਲੇ।

---

1. ਮੰਦਰ ਵਿਚ ਠਹਿਰਾਉਣ ਲਈ ਕਹਿਣਾ, ਮਿਹਰਬਾਨ ਵਾਲੀ, ਵਲਾਇਤ ਵਾਲੀ ਤੇ ਭਾਈ ਮਨੀ ਸਿੰਘ ਵਾਲੀ ਜਨਮ ਸਾਖੀ ਵਿਚ ਆਉਂਦਾ ਹੈ ਜੋ ਠੀਕ ਜਾਪਦਾ ਹੈ। ਬਾਲੇ ਵਾਲੀ ਜਨਮ ਸਾਖੀ ਅਤੇ ਨਾਨਕ ਪ੍ਰਕਾਸ਼ ਵਿਚ ਮਰਦਾਨੇ ਦੇ ਪੁੱਤਰ ਸ਼ਹਿਜ਼ਾਦੇ ਨੂੰ ਸੱਜਣ ਕੈਦ ਕਰ ਲੈਂਦਾ ਹੈ ਤੇ ਗੁਰੂ ਜੀ ਛਡਾਉਣ ਜਾਂਦੇ ਹਨ।

2. ਇਸ ਸ਼ਬਦ ਵਲਾਇਤ ਅਤੇ ਮਿਹਰਬਾਨ ਤੇ ਭਾਈ ਮਨੀ ਸਿੰਘ ਵਾਲੀ ਜਨਮ ਸਾਖੀ ਵਿਚ ਤੇ ਨਾਨਕ ਪ੍ਰਕਾਸ਼ ਵਿਚ ਗੁਰੂ ਜੀ ਦਾ ਉਚਾਰਨਾ ਦੱਸਿਆ ਹੈ।

3. ਵਲਾਇਤ ਵਾਲੀ ਜਨਮ ਸਾਖੀ ਵਿਚ ਲਿਖਿਆ ਹੈ ਕਿ ਸੱਜਣ ਨੇ ਪਾਪਾਂ ਨਾਲ ਇਕੱਠਾ ਕੀਤਾ ਧਨ ਸਭ ਲੁਟਾ ਦਿੱਤਾ। ਆਪਣੇ ਪਾਪਾਂ ਦੀ ਮੁਆਫ਼ੀ ਮੰਗੀ ਤੇ ਅਗੋਂ ਤੋਂ ਨੇਕ ਪੁਰਸ਼ ਬਣ ਗਿਆ। ਮਿਹਰਬਾਨ ਵਾਲੀ ਜਨਮ ਸਾਖੀ ਵਿਚ ਲਿਖਿਆ ਹੈ ਸੱਜਣ ਗੁਰੂ ਜੀ ਦੇ ਪੈਰਾਂ ਤੇ ਡਿਗ ਕੇ ਬਹੁਤ ਰੋਇਆ ਤੇ ਰੋ ਰੋ ਕੇ ਆਪਣੇ ਮਨ ਤੋਂ ਪਾਪਾਂ ਦੀ ਮੈਲ ਲਾਹੀ ਤੇ ਫੇਰ ਜੋ ਲੋਕਾਂ ਨੂੰ ਠੱਗਣ ਲਈ ਇਮਾਰਤਾਂ ਬਣਾਈਆਂ ਸਨ ਉਨ੍ਹਾ ਨੂੰ ਢਾਹ ਦਿੱਤਾ।

# ਪਾਕਪਟਨ ਜਾਣਾ

ਪਾਕਪਟਨ (ਮੌਜੂਦਾ ਜ਼ਿਲਾ ਮਿੰਟਗੁਮਰੀ) ਸਦੀਆਂ ਤੋਂ ਸਤਲੁਜ ਦਰਿਆ ਦੇ ਕੰਢੇ ਤੇ ਪ੍ਰਸਿੱਧ ਪੱਤਨ ਰਿਹਾ ਹੈ[1]। ਇਥੇ ਪੱਛਮ ਤੋਂ ਆਉਂਦੀਆਂ ਦੋ ਸੜਕਾਂ ਮਿਲਦੀਆਂ ਸਨ। ਇਕ ਸੜਕ ਡੇਰਾ ਇਸਮਾਈਲ ਖ਼ਾਂ, ਮਨਕੇਰਾ, ਸ਼ੋਰਕੋਟ ਤੇ ਹੜੱਪਾ ਤੋਂ ਹੁੰਦੀ ਪਾਕਪਟਨ ਪੁਜਦੀ ਸੀ। ਦੂਸਰੀ ਡੇਰਾ ਗਾਜ਼ੀ ਖ਼ਾਂ ਤੋਂ ਹੋ ਕੇ ਮੁਲਤਾਨ ਹੁੰਦੀ ਹੋਈ ਪਾਕਪਟਨ ਪੁਜਦੀ ਸੀ। ਪ੍ਰਸਿੱਧ ਪੱਤਨ ਤੇ ਦੋਹਾਂ ਸੜਕਾਂ ਦਾ ਸੰਗਮ ਹੋਣ ਕਰਕੇ ਸਬੁਕਤਗੀਨ, ਮਹਿਮੂਦ ਗਜ਼ਨਵੀ, ਪ੍ਰਸਿੱਧ ਯਾਤਰੂ ਇਬਨ ਬਤੌਤਾ ਤੇ ਤੈਮੂਰ ਇਥੋਂ ਲੰਘੇ ਸਨ। ਪਾਕਪਟਨ ਸ਼ੇਖ਼ ਫ਼ਰੀਦ ਗੰਜ-ਇ-ਸ਼ਕਰ (ਸ਼ਕਰ ਗੰਜ) ਦੇ ਨਾਉਂ ਨਾਲ ਪ੍ਰਸਿੱਧ ਸੀ। ਇਥੇ ਸ਼ੇਖ ਫ਼ਰੀਦ ਦਾ ਮਜ਼ਾਰ ਸੀ ਜਿਸ ਦੀ ਯਾਤਰਾ ਲਈ ਯਾਤਰੂ ਦੂਰ ਦੂਰ ਤੋਂ ਆਉਂਦੇ ਸਨ। ਕਹਿੰਦੇ ਹਨ ਸ਼ੇਖ ਫਰੀਦ ਜੀ ਦੇ ਸਮੇਂ ਦੀਆਂ ਖਜੂਰਾਂ ਤੇ ਕਾਠ ਦੀ ਰੋਟੀ ਹੁਣ ਤਕ ਉਥੇ ਪਈ ਹੈ[3]। ਸ਼ੇਖ ਫ਼ਰੀਦ ਦੇ ਸਤਿਕਾਰ ਵਜੋਂ ਤੈਮੂਰ ਨੇ 1399 ਈਸਵੀ ਵਿਚ ਇਸ ਨਗਰ ਨੂੰ ਲੁੱਟਣ ਤੋਂ ਫੌਜਾਂ ਨੂੰ ਰੋਕ ਦਿੱਤਾ ਸੀ। ਉਸ ਵੇਲੇ ਪਾਕਪਟਨ ਦਾ ਨਾਂ ਅਜੋਧਨ ਸੀ। ਬਾਅਦ ਵਿਚ ਸ਼ੇਖ ਫ਼ਰੀਦ ਦਾ ਅਸਥਾਨ ਹੋਣ ਕਰਕੇ ਪਾਕਪਟਨ ਨਾਂ ਪੈ ਗਿਆ[5]। ਕਹਿੰਦੇ ਹਨ ਜਦੋਂ ਤੇਰ੍ਹਵੀਂ ਸਦੀ ਈਸਵੀ ਵਿਚ ਸਭ ਤੋਂ ਪਹਿਲਾਂ ਸ਼ੇਖ ਫ਼ਰੀਦ ਦਾ ਟਾਕਰਾ ਕੀਤਾ ਪਰ ਪਿਛੋਂ ਸ਼ੇਖ਼ ਫ਼ਰੀਦ ਦਾ ਮੁਰੀਦ ਬਣ ਗਿਆ। ਉਸ ਨੇ ਇਸਲਾਮ ਧਾਰਨ ਕਰ ਲਿਆ ਤੇ ਪੀਰ ਕਮਾਲ ਦੇ ਨਾਉਂ ਨਾਲ ਪ੍ਰਸਿੱਧ ਹੋਇਆ[6]।

ਤੁਲੰਬੇ ਤੋਂ ਗੁਰੂ ਨਾਨਕ ਸਾਹਿਬ ਹੜੱਪੇ ਆਏ ਜੋ ਤੁਲੰਬੇ ਤੋਂ ਥੋੜੀ ਦੂਰ ਉੱਤਰ ਵੱਲ ਸੀ ਤੇ ਫੇਰ ਉਹ ਡੇਰਾ ਇਸਮਾਈਲ ਖ਼ਾਂ ਤੇ ਸ਼ੋਰਕੋਟ ਤੋਂ ਪਾਕਪਟਨ ਪੁੱਜੇ[7] ਬਾਹਰ ਜੰਗਲ ਵਿਚ ਆ ਕੇ

---

1. Montgomery Distt. Gazetteer ਮਿੰਟਗੁਮਰੀ ਡਿਸਟ੍ਰਿਕਟ ਗਜ਼ੇਟੀਅਰ, ਲਾਹੌਰ, 1933, ਪੰਨਾ 65.
2. ਉਕਤ
3. ਉਕਤ ਪੰਨਾ 31 ਦਾ ਫੁਟਨੋਟ।
4. ਉਕਤ ਫੁਟਨੋਟ ਪੰਨਾ 31.
5. ਉਕਤ ਫੁਟਨੋਟ ਪੰਨਾ 31.
6. ਉਕਤ ਫੁਟਨੋਟ 65 ਪੀਰ ਕਮਲ ਦਾ ਨਾਂ ਜਨਮ ਸਾਖੀਆਂ ਵਿਚ ਆਉਂਦਾ ਹੈ। ਪਰ ਇਹ ਕਮਾਲ ਤੇ ਉਹ ਪੀਰ ਕਮਾਲ ਇਕ ਨਹੀਂ ਹੋ ਸਕਦੇ, ਕਿਉਂਕਿ ਇਹ ਪੀਰ ਕਮਾਲ ਤੇਰ੍ਹਵੀਂ ਈਸਵੀ ਦਾ ਹੈ। ਉਕਤ ਪੰਨਾ 65. Arnold, Preaching of Islam in India, ਆਰਨਲਡ ਨੇ "ਪਰੀਚਿੰਗ ਆਫ਼ ਇਸਲਾਮ ਇਨ ਇੰਡੀਆ" ਵਿਚ ਲਿਖਿਆ ਹੈ ਕਿ ਸ਼ੇਖ ਫ਼ਰੀਦ ਨੇ ਇਲਾਕੇ ਦੇ ਸੋਲਾਂ ਕਬੀਲਿਆਂ ਨੂੰ ਮੁਸਲਮਾਨ ਬਣਾਇਆ।
7. ਵਲਾਇਤ ਵਾਲੀ ਜਨਮ ਸਾਖੀ ਤੇ ਭਾਈ ਬਾਲੇ ਵਾਲੀ ਜਨਮ ਸਾਖੀ ਵਿਚ ਦੋ ਸਾਖੀਆਂ ਆਉਂਦੀਆਂ ਹਨ। ਇਕ ਸ਼ੇਖ਼ ਫ਼ਰੀਦ ਨਾਲ ਤੇ ਇਕ ਸ਼ੇਖ਼ ਬ੍ਰਹਮ ਨਾਲ ਹੈ। ਸ਼ੇਖ਼ ਬ੍ਰਹਮ ਵਾਲੀ ਸਾਖੀ ਵਿਚ ਸ਼ੇਖ਼ ਫ਼ਰੀਦ ਕੋਈ ਹੋਰ ਹੋਵੇਗਾ ਜੋ ਗੁਰੂ ਜੀ ਨੂੰ ਆਸਾ ਦੇਸ਼ ਵਿਚ ਮਿਲਿਆ। ਭਾਈ ਮਨੀ ਸਿੰਘ ਦੀ ਜਨਮ ਸਾਖੀ ਇਸ ਗੱਲ ਨੂੰ ਸਪੱਸ਼ਟ ਕਰਦੀ ਹੈ। ਉਥੇ ਲਿਖਿਆ ਹੈ ਕਿ ਗੁਰੂ ਜੀ ਦੋ ਵਾਰ ਪਾਕਪਟਨ ਗਏ। ਇਕ ਵਾਰ ਪਹਿਲੀ ਉਮਰ ਵਿਚ ਤੇ ਇਕ ਵਾਰ ਪਿਛਲੀ ਉਮਰ ਵਿਚ, ਜੋ ਠੀਕ ਜਾਪਦਾ ਹੈ।

ਸ਼ੇਖ਼ ਫਰੀਦ ਨੂੰ ਮਿਲਣ ਦੀ ਸਾਖੀ ਵਿਚ ਰਸਤੇ ਦਾ ਵੇਰਵਾ ਨਹੀਂ ਮਿਲਦਾ। ਵਲਾਇਤ ਵਾਲੀ ਤੇ ਭਾਈ ਬਾਲੇ

(ਬਾਕੀ ਫੁਟਨੋਟ ਦੇਖੋ ਅਗਲੇ ਪੰਨੇ ਤੇ)

ਬੈਠ ਗਏ। ਉਸ ਵੇਲੇ ਸ਼ੇਖ ਫ਼ਰੀਦ ਦੀ ਗੱਦੀ ਤੇ ਸ਼ੇਖ ਇਬਰਾਹੀਮ ਵਿਰਾਜਮਾਨ ਸਨ[1] ਜਿਨ੍ਹਾਂ ਨੂੰ ਜਨਮ ਸਾਖੀਆਂ ਵਿਚ ਸ਼ੇਖ ਬ੍ਰਹਮ ਕਰਕੇ ਲਿਖਿਆ ਹੈ। ਇਨ੍ਹਾਂ ਦਾ ਇਕ ਮੁਰੀਦ ਜਿਸ ਦਾ ਨਾਂ ਸ਼ੇਖ ਕਮਾਲ ਸੀ ਜੰਗਲ ਵਿਚ ਲਕੜੀਆਂ ਚੁਣਨ ਆਇਆ ਤੇ ਵੇਖਿਆ ਕਿ ਗੁਰੂ ਨਾਨਕ ਅਤੇ ਮਰਦਾਨਾ ਕੀਰਤਨ ਕਰ ਰਹੇ ਹਨ। ਉਹ ਲਕੜੀਆਂ ਚੁਣਨਾ ਛੱਡ ਕੇ ਇਨ੍ਹਾਂ ਕੋਲ ਆ ਗਿਆ। ਉਸ ਵੇਲੇ ਇਸ ਸਲੋਕ ਦਾ ਕੀਰਤਨ ਹੋ ਰਿਹਾ ਸੀ :—

*ਆਪੇ ਪਟੀ ਕਲਮ ਆਪਿ ਉਪਰਿ ਲੇਖੁ ਭਿ ਤੂੰ॥*
*ਏਕੋ ਕਹੀਐ ਨਾਨਕਾ ਦੂਜਾ ਕਾਹੇ ਕੂ[2]॥*

(ਸਲੋਕ ਮਹਲਾ ੧, ਮਲਾਰ ਕੀ ਵਾਰ॥ ੨੮॥ (੧੨੯੧))

---

[ਪਿਛਲੇ ਫੁਟਨੋਟ ਦੀ ਬਾਕੀ]

ਵਾਲੀ ਜਨਮ ਸਾਖੀ ਵਿਚ ਆਸਾ ਦੇਸ਼ ਵਿਚ ਗੁਰੂ ਜੀ ਜੰਗਲ ਵਿਚ ਬੈਠੇ ਸਨ ਤੇ ਸ਼ੇਖ਼ ਫ਼ਰੀਦ ਆ ਮਿਲਦਾ ਹੈ। ਦੋਹਾਂ ਜਨਮ ਸਾਖੀਆਂ ਵਿਚ ਸ਼ੇਖ਼ ਫ਼ਰੀਦ ਦੀ ਸਾਖੀ ਪਹਿਲਾਂ ਆਉਂਦੀ ਹੈ।

ਸ਼ੇਖ਼ ਬ੍ਰਹਮ ਦੀ ਸਾਖੀ ਵਲਾਇਤ ਵਾਲੀ, ਮਿਹਰਬਾਨ ਵਾਲੀ ਤੇ ਬਾਲੇ ਵਾਲੀ ਜਨਮ ਸਾਖੀ ਵਿਚ ਗੁਰੂ ਨਾਨਕ ਸਾਹਿਬ ਦੇ ਪਾਕਪਟਨ ਜਾਣ ਦਾ ਰਸਤਾ ਲਿਖਿਆ ਹੈ। ਵਲਾਇਤ ਵਾਲੀ ਜਨਮ ਸਾਖੀ ਵਿਚ ਲਿਖਿਆ ਹੈ (ਦੂਜੀ ਉਦਾਸੀ ਦਾ ਅਰੰਭ ਹੈ ਤਲਵੰਡੀ ਤੋਂ ਚਲਦੇ ਹਨ। 'ਤਬ ਸ੍ਰੀ ਗੁਰੂ ਬਾਬਾ ਉਥਹੁ ਚਲਿਆ ਰਾਵੀ ਚਨਾਓ ਵੇਖਿ ਕਰ ਉਜਾੜ ਪੈ ਚਲਿਆ ਪਟਣ ਦੇਸ ਆਇ ਨਿਕਲਿਆ' ਜੇਕਰ ਗੁਰੂ ਜੀ ਲਾਹੌਰ ਤੋਂ ਮੁਲਤਾਨ ਵਾਲੀ ਸੜਕ ਤੇ ਆਏ ਤਾਂ ਇਹ ਰਾਹ ਰਾਵੀ ਵੇਖਣਾ ਠੀਕ ਲਗਦਾ ਹੈ ਕਿਉਂਕਿ ਉਹ ਤਲਵੰਡੀ ਤੋਂ ਸਿੱਧੇ ਪਾਕਪਟਨ ਆਏ। ਸੋ ਚਨਾਬ ਵੇਖਣ ਵਾਲੀ ਗੱਲ ਠੀਕ ਨਹੀਂ ਜਾਪਦੀ। ਮਿਹਰਬਾਨ ਵਾਲੀ ਜਨਮ ਸਾਖੀ ਵਿਚ ਲਿਖਿਆ ਹੈ, 'ਰਾਇ ਭੁਇ ਕੀ ਤਲਵੰਡੀ ਤੇ ਗ਼ਰਬੇ ਵਿਚਦੇ, ਮਾਣੇ ਗੋਪਾਲੇ ਵਿਚਦੇ, ਵਲਿਆ ਜੋ ਧਕਿਆਂ ਵਿਚਦੇ, ਖਾਨਿਪੁਰ ਸਹਿੰਦੇ ਵਿਚਦੇ, ਮਿਠੇ ਅਰਾਈ ਵਿਚਦੇ ਸਤੁਘਰੇ ਵਿਚਦੇ ਮਾਝੇ ਕੀ ਧਰਤੀ ਵਿਚਿ ਕਰ ਰਾਵੀ ਵਿਆਹਿ ਵਿਚਿ ਕਰ ਸ਼ੇਖ਼ ਫ਼ਰੀਦ ਦੇ ਸਵਾਇ ਨਜ਼ਦੀਕ ਕੋਹਾਂ ਦੋਹਾਂ ਕੁ ਦੇ ਫ਼ਰਕ ਆਇ ਬੈਠਾ।'

ਮਿਹਰਬਾਨ ਦੀ ਜਨਮ ਸਾਖੀ ਵਿਚ ਵਲਾਇਤ ਵਾਲੀ ਜਨਮ ਸਾਖੀ ਅਨੁਸਾਰ ਗੁਰੂ ਜੀ ਤਲਵੰਡੀ ਤੋਂ ਹੀ ਚਲੇ। ਪਰ ਇਸੇ ਰਾਵੀ ਤੇ ਬਿਆਸ (ਵਿਆਹਿ) ਵਿਚ ਦੀ ਹੋ ਕੇ ਆਉਣਾ ਲਿਖਿਆ ਹੈ ਜਿਸ ਦਾ ਭਾਵ ਇਕ ਇਹ ਹੈ ਕਿ ਗੁਰੂ ਜੀ ਪਹਿਲਾਂ ਸੁਲਤਾਨਪੁਰ ਆਏ ਤੇ ਸੁਲਤਾਨਪੁਰੋਂ ਹੋ ਕੇ ਫੇਰ ਸਤਲੁਜ ਦੇ ਕੰਢੇ ਕੰਢੇ ਆਏ, ਜੋ ਠੀਕ ਨਹੀਂ ਜਾਪਦਾ। ਦੂਜਾ ਭਾਵ ਇਹ ਹੈ ਕਿ ਰਾਵੀ ਅਤੇ ਬਿਆਸ ਵਿਚੋਂ ਹੋ ਕੇ ਆਏ। ਅਲਗਜ਼ਾਂਡਰ ਕਨਿੰਘਮ ਦੇ ਕਥਨ ਅਨੁਸਾਰ ਬਿਆਸ ਪੁਰਾਣੇ ਸਮਿਆਂ ਵਿਚ ਰਾਵੀ ਵਿਚ ਮਿਲਦਾ ਸੀ। ਜਿਹੜੇ ਨਾਉਂ ਰਸਤੇ ਵਿਚ ਦੱਸੇ ਹਨ ਉਹ ਠੀਕ ਜਾਪਦੇ ਹਨ। ਸਤਘਰਾ ਜ਼ਿਲਾ ਮਿੰਟਗੁਮਰੀ ਹੈ।

ਭਾਈ ਬਾਲੇ ਦੀ ਜਨਮ ਸਾਖੀ ਵਿਚ ਉਹ ਸ਼ਰੀਫ਼ (ਬਹਾਵਲਪੁਰ ਰਿਆਸਤ) ਵਿਚੋਂ ਪਾਕਪਟਨ ਆਉਣਾ ਲਿਖਿਆ ਹੈ ਜੋ ਠੀਕ ਨਹੀਂ ਜਾਪਦਾ ਹੈ, ਕਿਉਂਕਿ ਤਲਵੰਡੀ ਜਾਂ ਸੱਯਦਪੁਰ ਵਾਲੇ ਪਾਸਿਉਂ ਪਾਕਪਟਨ ਪੁੱਜਣ ਲਈ ਰਸਤੇ ਵਿਚ ਉੱਚ ਨਹੀਂ ਆਉਂਦਾ।

1. ਸ਼ੇਖ਼ ਫ਼ਰੀਦ-ਉਦ-ਦੀਨ ਮਹਿਸੂਦ ਦੇ ਗਦੀ ਨਸ਼ੀਦਾਂ ਵਿਚੋਂ ਜੋ ਗੁਰੂ ਨਾਨਕ ਸਾਹਿਬ ਦੇ ਸਮਕਾਲੀ ਜਾਂ ਅਰਧ ਸਮਕਾਲੀ ਇਹ ਸਨ:-

(1) ਨੌਂਵੀਂ ਪੀੜ੍ਹੀ ਤੇ ਸ਼ੇਖ਼ ਅਹਿਮਦ (2) ਦਸਵੀਂ ਪੀੜ੍ਹੀ ਸ਼ੇਖ਼ ਅੱਤਾ ਉੱਲਾ
(3) ਯਾਰ੍ਹਵੀਂ ਪੀੜ੍ਹੀ ਸ਼ੇਖ਼ ਮੁਹੰਮਦ (4) ਬਾਰ੍ਹਵੀਂ ਪੀੜ੍ਹੀ ਸ਼ੇਖ਼ ਇਬਰਾਹੀਮ ਫ਼ਰੀਦ ਸਾਨੀ

ਸ਼ੇਖ਼ ਇਬਰਾਹੀਮ ਚਾਲੀ ਸਾਲ ਤੋਂ ਵੱਧ ਗੱਦੀ ਨਸ਼ੀਨ ਰਹੇ। ਵੇਖੋ ਜ਼ਿਲਾ ਮਿੰਟਗੁਮਰੀ ਗਜ਼ੇਟੀਅਰ ਪੰਨਾ 67। ਫ਼ਰੀਦ ਦੀ ਗੱਦੀ ਤੇ ਬੈਠਣ ਕਰਕੇ ਇਨ੍ਹਾਂ ਨੂੰ ਵੀ ਜਨਮ ਸਾਖੀਆਂ ਵਿਚ ਫ਼ਰੀਦ ਹੀ ਲਿਖਿਆ ਹੈ।

2. ਸਭ ਜਨਮ ਸਾਖੀਆਂ ਵਿਚ ਲਿਖਿਆ ਹੈ ਜਦੋਂ ਸ਼ੇਖ਼ ਕਮਾਲ ਗੁਰੂ ਜੀ ਕੋਲ ਆਇਆ ਤਾਂ ਉਹ ਇਸ ਸਲੋਕ ਦਾ ਕੀਰਤਨ ਕਰ ਰਹੇ ਸਨ।

ਸ਼ੇਖ ਕਮਾਲ ਨੂੰ ਪਹਿਲਾਂ ਇਸ ਸਲੋਕ ਦੀ ਸਮਝ ਨਾ ਆਈ ਤੇ ਫੇਰ ਉਸ ਬੇਨਤੀ ਕੀਤੀ ਕਿ ਇਹ ਸਲੋਕ ਇਕ ਵਾਰੀ ਫੇਰ ਪੜ੍ਹੋ। ਫੇਰ ਉਸ ਨੇ ਇਹ ਸਲੋਕ ਯਾਦ ਕਰ ਲਿਆ ਤੇ ਲਕੜੀਆਂ ਸੁੱਟ ਕੇ ਆਪਣੇ ਮੁਰਸ਼ਦ ਕੋਲ ਗਿਆ ਤੇ ਦੱਸਿਆ ਕਿ ਇਕ ਫ਼ਕੀਰ ਆਇਆ ਹੈ ਜਿਸ ਨਾਲ ਇਕ ਰਬਾਬੀ ਹੈ ਤੇ ਉਹ ਫ਼ਕੀਰ ਆਪਣੇ ਕਲਾਮ ਆਪ ਗਾਉਂਦਾ ਹੈ ਤੇ ਇਹ ਦੋਹਰਾ ਮੈਂ ਵੀ ਯਾਦ ਕੀਤਾਂ ਹੈ ਜੋ ਇਹ ਹੈ:-

*ਆਪੇ ਪਟੀ ਕਲਮ ਆਪਿ ਉਪਰਿ ਲੇਖ ਭਿ ਤੂੰ॥*
*ਏਕੋ ਕਹੀਐ ਨਾਨਕਾ ਦੂਜਾ ਕਾਹੇ ਕੂ[1]॥*

ਸ਼ੇਖ ਇਬਰਾਹੀਮ ਨੂੰ ਦੋਹਰਾ ਅਜੀਬ ਲੱਗਾ ਕਿਉਂਕਿ ਮੁਸਲਮਾਨੀ ਮਤ ਅਨੁਸਾਰ ਇਕ ਰੱਬ ਹੈ ਤੇ ਦੂਜਾ ਉਸ ਦਾ ਰਸੂਲ ਹਜ਼ਰਤ ਮੁਹੰਮਦ ਹੈ। ਕਲਮੇ ਦਾ ਮੁਢਲਾ ਵਾਕ ਵੀ ਇਹ ਹੀ ਦਸਦਾ ਹੈ। ਮੁਰਸ਼ਦ ਨੇ ਕਮਾਲ ਕੋਲੋਂ ਪੁਛਿਆ ਕਿ ਉਹ ਫਕੀਰ ਹਿੰਦੂ ਹੈ ਕਿ ਮੁਸਲਮਾਨ। ਤਾਂ ਕਮਾਲ ਨੇ ਕਿਹਾ "ਹਿੰਦੂ ਹੈ"। ਉਸ ਨੂੰ ਬਹੁਤ ਹੈਰਾਨੀ ਹੋਈ ਕਿ ਹਿੰਦੂ ਫਕੀਰ ਵੀ ਐਨੀ ਰੱਬ ਦੀ ਏਕਤਾ ਤੇ ਵਿਸ਼ਵਾਸ ਕਰ ਸਕਦਾ ਹੈ। ਦੂਸਰੇ ਦਿਨ ਉਹ ਅਤੇ ਕਮਾਲ ਗੁਰੂ ਨਾਨਕ ਦੇਵ ਜੀ ਨੂੰ ਮਿਲਣ ਆਏ[2] ਤੇ ਉਨ੍ਹਾਂ ਨੂੰ ਆਪਣੇ ਡੇਰੇ ਲੈ ਗਏ।

ਗੁਰੂ ਨਾਨਕ ਸਾਹਿਬ ਤੇ ਮਰਦਾਨੇ ਨੂੰ ਡੇਰੇ ਲੈ ਜਾ ਕੇ ਸ਼ੇਖ ਇਬਰਾਹੀਮ ਨੇ ਸ਼ੇਖ ਫਰੀਦ ਸ਼ਕਰਗੰਜ ਦੇ ਦੋਹੇ ਸੁਣਾਏ[3] ਜੋ ਗੁਰੂ ਜੀ ਨੂੰ ਬਹੁਤ ਪਸੰਦ ਆਏ। ਕੁਝ ਸਮਾਂ ਗੁਰੂ ਜੀ ਇਥੇ

---

1. ਦੋਹਾਂ ਜਨਮ ਸਾਖੀਆਂ, ਵਲਾਇਤ ਵਾਲੀ ਤੇ ਮਿਹਰਬਾਨ ਵਾਲੀ ਵਿਚ ਵਾਰਤਾ ਇਸੇ ਤਰ੍ਹਾਂ ਲਿਖੀ ਹੈ।
2. ਉਪਰੋਕਤ ਦੋਹਾਂ ਜਨਮ ਸਾਖੀਆਂ ਵਿਚ ਇਸੇ ਤਰ੍ਹਾਂ ਲਿਖਿਆ ਹੈ।
3. ਵਲਾਇਤ ਵਾਲੀ ਜਨਮ ਸਾਖੀ ਅਤੇ ਭਾਈ ਬਾਲੇ ਵਾਲੀ ਜਨਮ ਸਾਖੀ ਵਿਚ ਫ਼ਰੀਦ ਵਾਲੀ ਸਾਖੀ ਤੇ ਸ਼ੇਖ਼ ਇਬਰਾਹੀਮ ਵਾਲੀ ਸਾਖੀ ਵਿਚ ਗੁਰੂ ਨਾਨਕ ਸਾਹਿਬ ਦਾ ਪ੍ਰਸ਼ਨ ਉੱਤਰ ਕਵਿਤਾ ਵਿਚ ਕਰਨਾ ਲਿਖਿਆ ਹੈ। ਇਸੇ ਹੀ ਤਰ੍ਹਾਂ ਦਾ ਹਵਾਲਾ ਮਿਹਰਬਾਨ ਵਾਲੀ ਜਨਮ ਸਾਖੀ ਵਿਚ ਮਿਲਦਾ ਹੈ। ਜਿਸ ਤੋਂ ਸਿੱਧ ਹੁੰਦਾ ਹੈ ਕਿ ਗੁਰੂ ਸਾਹਿਬ ਨੇ ਸ਼ੇਖ਼ ਫ਼ਰੀਦ ਗੰਜ-ਇ-ਸ਼ਕਰ (ਸ਼ਕਰਗੰਜ) ਦੇ ਦੋਹੇ ਸੁਣੇ ਤੇ ਫੇਰ ਉਨ੍ਹਾਂ ਤੋਂ ਪ੍ਰਭਾਵਤ ਹੋ ਕੇ ਉੱਤਰ ਵਿੱਚ ਬਾਣੀ ਰਚੀ। ਇਸ ਵਿਸ਼ੇ ਨੂੰ ਵਿਸਥਾਰ ਨਾਲ ਅਸਾਂ ਸ਼ੇਖ਼ ਇਬਰਾਹੀਮ ਦੀ ਸਾਖੀ ਵਿਚ ਦੱਸਿਆ ਹੈ ਜਦੋਂ ਦੂਸਰੀ ਵਾਰੀ ਗੁਰੂ ਜੀ ਪਾਕਪਟਨ ਆਉਂਦੇ ਸਨ।

ਇਸ ਗੱਲ ਵਿਚ ਕੋਈ ਸੰਦੇਹ ਨਹੀਂ ਜਾਪਦਾ ਕਿ ਗੁਰੂ ਨਾਨਕ ਸਾਹਿਬ ਨੂੰ ਸ਼ੇਖ਼ ਫ਼ਰੀਦ ਦੀ ਬਾਣੀ ਪ੍ਰਾਪਤ ਸੀ ਕਿਉਂਕਿ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਸ਼ੇਖ਼ ਫ਼ਰੀਦ ਦਾ ਬਾਣੀ ਤੇ ਗੁਰੂ ਨਾਨਕ ਸਾਹਿਬ ਦੀ ਬਾਣੀ ਦੇ ਕੁਝ ਸ਼ਬਦ ਆਪਸ ਵਿਚ ਬਹੁਤ ਮਿਲਦੇ ਜੁਲਦੇ ਹਨ ਜਿਵੇਂ ਕਿ ਰਾਗ ਸੂਹੀ ਸੇਖ ਫ਼ਰੀਦ

*ਬੇੜਾ ਬੰਧਿ ਨ ਸਕਿਓ ਬੰਧਨ ਕੀ ਵੇਲਾ॥*
*ਭਰਿ ਸਰਵਰੁ ਜਬ ਊਛਲੈ ਤਬ ਤਰਣੁ ਦੁਹੇਲਾ॥*
*ਹਥੁ ਨ ਲਾਇ ਕਸੁੰਭੜੈ ਜਲਿ ਜਾਸੀ ਢੋਲਾ॥*
*ਇਕ ਆਪੀਨੈ ਪਤਲੀ ਸਹ ਕੇਰੇ ਬੋਲਾ॥*
*ਦੁਧਾ ਥਣੀ ਨ ਆਵਈ ਫਿਰਿ ਹੋਇ ਨ ਮੇਲਾ॥*
*ਕਹੈ ਫ਼ਰੀਦੁ ਸਹੇਲੀਹੋ ਸਹੁ ਅਲਾਏਸੀ॥*
*ਹੰਸੁ ਚਲਸੀ ਡੁੰਮਣਾ ਅਹਿ ਤਨੁ ਢੇਰੀ ਥੀਸੀ॥* (ਗੁਰੂ ਗ੍ਰੰਥ ਸਾਹਿਬ ਪੰਨਾ ੭੯੪)

ਸੂਹੀ ਮਹਲਾ ੧ :-

*ਜਪ ਤਪ ਕਾ ਬੰਧੁ ਬੇੜੁਲਾ ਜਿਤੁ ਲੰਘਹਿ ਵਹੇਲਾ॥*

[ਬਾਕੀ ਫੁਟਨੋਟ ਵੇਖੋ ਅਗਲੇ ਪੰਨੇ ਤੇ]

ਠਹਿਰ ਕੇ ਪੂਰਬ ਵਾਲੇ ਪਾਸੇ ਟੁਰ ਪਏ-

## ਕੁਰੁਕਸ਼ੇਤਰ ਜਾਣਾ

ਗੁਰੂ ਨਾਨਕ ਸਾਹਿਬ ਪਾਕਪਟਨ ਤੋਂ ਸਤਲੁਜ ਦਰਿਆ ਲੰਘ ਕੇ ਸਰਸੇ ਜਾਣ ਵਾਲੀ ਸੜਕ ਤੇ ਟੁਰ ਪਏ। ਪਾਕਪਟਨ ਤੋਂ ਸਰਸਾ ਹਾਂਸੀ ਤੋਂ ਦਿੱਲੀ ਇਕ ਪੁਰਾਣੀ ਸੜਕ ਜਾਂਦੀ ਸੀ[1]। ਗੁਰੂ ਨਾਨਕ ਸਾਹਿਬ ਜੀ ਦੀ ਯਾਦ ਵਿਚ ਸਰਸੇ ਇਕ ਪੁਰਾਣਾ ਗੁਰਦਵਾਰਾ ਬਣਿਆ[2] ਹੈ। ਸਰਸੇ ਤੋਂ ਇਕ ਹੋਰ ਸੜਕ ਥਾਨੇਸਰ ਨੂੰ ਜਾਂਦੀ ਸੀ[3]। ਥਾਨੇਸਰ ਵਾਲੀ ਸੜਕ ਤੇ ਗੁਰੂ ਜੀ ਕਰਾ ਅਤੇ ਪਹੋਵੇ ਹੁੰਦੇ ਹੋਏ ਕੁਰੁਕਸ਼ੇਤਰ ਪੁਜੇ। ਕਰਾ ਤਹਸੀਲ ਕੈਂਥਲ (ਜ਼ਿਲ੍ਹਾ ਕਰਨਾਲ) ਪਹੋਵੇ ਤੋਂ ਸੱਤ ਮੀਲ ਪੱਛਮ ਵੱਲ ਹੈ। ਇਥੇ ਰਾਜਾ ਉਧੇ ਸਿੰਘ ਜੀ ਨੇ ਗੁਰੂ ਨਾਨਕ ਦੀ ਯਾਦ ਵਿਚ ਗੁਰਦਵਾਰਾ ਬਣਾਇਆ ਸੀ। ਪਹੋਵਾ ਹਿੰਦੂਆਂ ਦਾ ਤੀਰਥ ਹੈ। ਕਹਿੰਦੇ ਹਨ ਸ੍ਰਸਵਤੀ ਦਰਿਆ ਪਹਿਲਾਂ ਇਥੋਂ ਲੰਘਦਾ ਸੀ। ਇਹ ਅਸਥਾਨ ਕੁਰੁਸ਼ੇਤਰ ਤੋਂ ਵੀਹ ਮੀਲ ਪੱਛਮ ਵੱਲ ਹੈ। ਸਥਾਨਕ ਰਵਾਇਤ ਹੈ ਕਿ ਮਹਾ ਭਾਰਤ ਦੇ ਯੁੱਧ ਪਿਛੋਂ ਪਾਂਡੋਆਂ ਨੇ ਪਹੋਵੇ ਆ ਕੇ ਹੀ ਗਤੀ ਕਰਵਾਈ ਸੀ। ਗੁਰੂ ਨਾਨਕ ਸਾਹਿਬ ਦੀ ਯਾਦ ਵਿਚ ਪਹਿਲਾਂ ਰਾਜਾ ਉਧੈ ਸਿੰਘ ਨੇ ਫੇਰ ਸਥਾਨਕ ਸੰਗਤ ਨੇ ਗੁਰਦਵਾਰਾ ਬਣਵਾਇਆ ਹੈ। ਇਕ ਖੂਹ ਗੁਰੂ ਨਾਨਕ ਸਾਹਿਬ ਦੇ ਸਮੇਂ ਦਾ ਦੱਸਿਆ ਜਾਂਦਾ ਸੀ ਜਿਸ ਵਿਚ ਪਾਣੀ ਦਾ ਚਸ਼ਮਾ ਚਲਦਾ ਰਹਿੰਦਾ ਹੈ। ਕਹਿੰਦੇ ਹਨ ਕਿ ਇਹ ਖੂਹ ਦਾ ਚਸ਼ਮਾ ਪੁਰਾਣੇ ਸਰਸਵਤੀ ਦਰਿਆ ਵਿਚ ਕਿਸੇ ਸਮੇਂ ਚੱਲਿਆ ਕਰਦਾ ਸੀ। ਇਸ ਖੂਹ ਤੇ ਮਗਰੋਂ ਗੁਰੂ ਹਰ ਗੋਬਿੰਦ ਸਾਹਿਬ ਨੇ ਬਉਲੀ ਬਣਵਾਈ ਸੀ।

ਕੁਰੁਕਸ਼ੇਤਰ ਉਸ ਪ੍ਰਸਿੱਧ ਅਸਥਾਨ ਦਾ ਨਾਂ ਹੈ ਜਿੱਥੇ ਮਹਾਭਾਰਤ ਅਨੁਸਾਰ ਕੌਰਵਾਂ ਤੇ ਪਾਂਡਵਾਂ ਦਾ ਯੁੱਧ ਹੋਇਆ ਸੀ। ਇਹ ਥਾਨੇਸਰ ਦੇ ਦੱਖਣ, ਪਾਣੀਪਤ ਤੋਂ 40 ਮੀਲ ਉੱਤਰ ਤੇ

---

[ਪਿਛਲੇ ਫੁਟਨੋਟ ਦੀ ਬਾਕੀ]

*ਨਾ ਸਰਵਰੁ ਨਾ ਊਛਲੈ ਐਸਾ ਪੰਥੁ ਸੁਹੇਲਾ॥*
*ਤੇਰਾ ਏਕੋ ਨਾਮੁ ਮਜੀਠੜਾ ਰਤਾ ਮੇਰਾ ਚੋਲਾ ਸਦ ਰੰਗ ਢੋਲਾ॥*
*ਸਾਜਨ ਚਲੇ ਪਿਆਰਿਆ ਕਿਉ ਮੇਲਾ ਹੋਈ॥*
*ਜੇ ਗੁਣ ਹੋਵਹਿ ਗੰਠੜੀਐ ਮੇਲੇਗਾ ਸੋਈ॥*
*ਮਿਲਿਆ ਹੋਇ ਨ ਵੀਛੁੜੈ ਜੇ ਮਿਲਿਆ ਹੋਈ॥*
*ਆਵਾਗਉਣ ਨਿਵਾਰਿਆ ਹੈ ਸਾਚਾ ਸੋਈ॥*
*ਹਉਮੈ ਮਾਰ ਨਿਵਾਰਿਆ ਸੀਤਾ ਹੈ ਚੋਲਾ॥*
*ਗੁਰਬਚਨੀ ਫਲੁ ਪਾਇਆ ਸਹਿ ਕੇ ਅੰਮ੍ਰਿਤ ਬੋਲਾ॥*
*ਨਾਨਕੁ ਕਹੈ ਸਹੇਲੀਹੋ ਸਹੁ ਖਰਾ ਪਿਆਰਾ॥*
*ਹਮ ਸਹ ਕੇਰੀਆ ਦਾਸੀਆ ਸਾਚਾ ਖਸਮੁ ਹਮਾਰਾ॥*

(ਗੁਰੂ ਗ੍ਰੰਥ ਸਾਹਿਬ ਪੰਨਾ ੭੨੯)

1. Historical Atlas of India, ਹਿਸਟਾਰੀਕਲ ਐਟਲਸ ਆਫ਼ ਇੰਡੀਆ, ਸੀਤਾ ਰਾਮ ਕੋਹਲੀ ਤੇ ਹਰੀ ਰਾਮ ਗੁਪਤਾ, ਅਲਾਹਬਾਦ, 1954, ਪੰਨਾ 15.

2. ਵੇਖੋ ਮਹਾਨ ਕੋਸ਼ ਭਾਈ ਕਾਹਨ ਸਿੰਘ, ਭਾਸ਼ਾ ਵਿਭਾਗ ਪਟਿਆਲਾ, 1960, ਪੰਨਾ 123.

3. ਹਿਸਟਾਰੀਕਲ ਐਟਲਸ ਆਫ਼ ਇੰਡੀਆ, ਪੰਨਾ 15.

ਅੰਬਾਲੇ ਤੋਂ 30 ਮੀਲ ਦੱਖਣ ਵੱਲ ਹੈ। ਹਿਉਨ ਸਾਂਗ ਨੇ ਇਸ ਨੂੰ "ਧਰਮ ਖੇਤਰ" ਕਰਕੇ ਲਿਖਿਆ ਹੈ[1]। ਗੁਰੂ ਨਾਨਕ ਸਾਹਿਬ ਸੂਰਜ ਗ੍ਰਹਿਣ ਦੇ ਮੌਕੇ ਤੇ ਕੁਰੂਕਸ਼ੇਤਰ ਪੁੱਜੇ[2]। ਤੇ ਇਕ ਉੱਚੀ ਥਾਂ ਤੇ ਆ ਕੇ ਬੈਠ ਗਏ। ਜਿਸ ਥਾਂ ਤੇ ਗੁਰੂ ਜੀ ਬੈਠੇ ਸਨ ਉਸ ਦਾ ਪਤਾ ਮਹਾਰਾਜਾ ਰਣਜੀਤ ਸਿੰਘ ਨੇ ਲਗਾਇਆ ਤੇ ਉਹ ਜ਼ਮੀਨ ਖ਼ਰੀਦ ਕੇ ਉਥੇ ਗੁਰਦਵਾਰਾ ਬਣਵਾਇਆ ਜਿਸ ਦਾ ਨਾਂ ਗੁਰਦਵਾਰਾ ਸਿਧਬਟੀ ਹੈ। ਇਹ ਗੁਰਦੁਵਾਰਾ ਪੁਰਾਣੀ ਇੱਟ ਦਾ ਹੈ ਤੇ ਸੌ ਸਾਲ ਤੋਂ ਪੁਰਾਣਾ ਜਾਪਦਾ ਹੈ। ਇਸ ਦੇ ਨਾਲ ਬਣਾਇਆ ਖੂਹ ਵੀ ਪੁਰਾਣੀ ਇੱਟ ਦਾ ਹੈ। ਇਹ ਅਸਥਾਨ ਕੁਰੂਕਸ਼ੇਤਰ ਤਲਾਅ ਦੇ ਨੇੜੇ ਹੈ ਅਤੇ ਗੁਰਦਵਾਰੇ ਦੀ ਹੱਦ ਨਵੀਂ ਬਣੀ ਕੁਰੂਕਸ਼ੇਤਰ ਯੂਨੀਵਰਸਿਟੀ ਦੀ ਹੱਦ ਦੇ ਨਾਲ ਲਗਦੀ ਹੈ।

ਜਦੋਂ ਗੁਰੂ ਜੀ ਕੁਰੂਕਸ਼ੇਤਰ ਦੇ ਪਵਿੱਤਰ ਤਲਾਅ ਦੇ ਨੇੜੇ ਬੈਠੇ ਸਨ ਤਾਂ ਇਕ ਰਾਜ ਕੁਮਾਰ ਤੇ ਉਸਦੀ ਮਾਤਾ ਉਥੇ ਆਏ[3]। ਰਾਜ ਕੁਮਾਰ ਨੂੰ ਸੂਰਜ ਗ੍ਰਹਿਣ ਦੇ ਮੇਲੇ ਦਾ ਪਤਾ ਨਹੀਂ ਸੀ ਸੋ ਉਸ ਨੇ ਰਾਹ ਵਿਚ ਜੋ ਇਕ ਹਰਨ ਸ਼ਿਕਾਰ ਕੀਤਾ ਸੀ ਨਾਲ ਹੀ ਲੈ ਆਂਦਾ। ਉਹ ਹਰਨ ਗੁਰੂ ਜੀ ਦੀ ਭੇਟਾ ਕਰ ਦਿੱਤਾ। ਗੁਰੂ ਜੀ ਰਾਜਕੁਮਾਰ ਦੀ ਸ਼ਰਧਾ ਤੇ ਪ੍ਰਭਾਵਿਤ ਹੋਏ ਤੇ ਉਸ ਦੀ ਭੇਟਾ ਪ੍ਰਵਾਣ ਕਰਦੇ ਹੋਏ ਇਕ ਮਟਕਾ ਲਿਆਉਣ ਅਤੇ ਉਸ ਵਿਚ ਇਸ ਨੂੰ ਪਕਾਉਣ ਲਈ ਅੱਗ ਤੇ ਧਰ ਦੇਣ ਲਈ ਆਖਿਆ[4]। ਜਦੋਂ ਉਨ੍ਹਾਂ ਇਸ ਤਰ੍ਹਾਂ ਕੀਤਾ ਤਾਂ ਧੂਆਂ ਨਿਕਲਦਾ ਵੇਖ ਕੇ ਸਭ ਪਾਂਡੇ ਭੱਜੇ ਆਏ। ਕਈ ਉਨ੍ਹਾਂ ਵਿਚੋਂ ਬਹੁਤ ਤੇਜ਼ ਸਨ ਉਹ ਗੁਰੂ ਜੀ ਨਾਲ ਲੜਨ ਲੱਗੇ ਕਿ ਸੂਰਜ ਗ੍ਰਹਿਣ ਵਿਚ ਇਹ ਮਟਕਾ ਕਿਉਂ ਰਿਝਦਾ ਹੈ। ਫੇਰ ਜਦੋਂ ਪਤਾ ਲੱਗਾ ਕਿ ਇਸ ਵਿਚ ਹਰਨ ਦਾ ਮਾਸ ਹੈ ਤਾਂ ਉਹ ਹੋਰ ਵੀ ਗੁੱਸੇ ਹੋਏ। ਗੁਰੂ ਜੀ ਨੇ ਬੜੀ ਸ਼ਾਂਤੀ ਨਾਲ ਸਮਝਾਇਆ ਕਿ ਸੂਰਜ ਗ੍ਰਹਿਣ ਵਿਚ ਲੜਾਈ ਝਗੜਾ ਵੀ ਕਰਨਾ ਠੀਕ ਨਹੀਂ। ਇਨ੍ਹਾਂ

---

1. Report of a Tour in the Punjab, Alexander Cunningham, ਰੀਪੋਰਟ ਆਫ਼ ਏ ਟੂਰ ਇਨ ਦੀ ਪੰਜਾਬ, ਅਲਗਜ਼ਾਂਡਰ ਕਨਿੰਘਮ, ਕਲਕੱਤਾ 1882-ਪੰਨਾ 87.

2. ਭਾਈ ਬਾਲੇ ਵਾਲੀ ਤੇ ਭਾਈ ਮਨੀ ਸਿੰਘ ਵਾਲੀ ਜਨਮ ਸਾਖੀ ਵਿਚ ਲਿਖਿਆ ਹੈ ਕਿ ਗੁਰੂ ਜੀ ਸੂਰਜ ਗ੍ਰਹਿਣ ਦੇ ਸਮੇਂ ਕੁਰੂਕਸ਼ੇਤਰ ਪੁੱਜੇ। ਮਿਹਰਬਾਨ ਵਾਲੀ ਜਨਮ ਸਾਖੀ ਅਨੁਸਾਰ ਗੁਰੂ ਜੀ ਕਰਤਾਰਪੁਰ ਤੋਂ ਕੁਰੂਕਸ਼ੇਤਰ ਆਏ। ਜਿਸ ਤੋਂ ਪਤਾ ਲਗਦਾ ਹੈ ਕਿ ਕੁਰੂਕਸ਼ੇਤਰ ਵਾਲੀ ਸਾਖੀ ਬਹੁਤ ਪਿਛੋਂ ਦੀ ਘਟਨਾ ਹੈ। ਮਿਹਰਬਾਨ ਵਾਲੀ ਜਨਮ ਸਾਖੀ ਅਨੁਸਾਰ ਮਥਰਾ ਤੋਂ ਆਏ। ਭਾਈ ਮਨੀ ਸਿੰਘ ਦੀ ਜਨਮ ਸਾਖੀ ਅਨੁਸਾਰ ਗੁਰੂ ਜੀ ਸੁਲਤਾਨਪੁਰ ਤੋਂ ਕੁਰੂਕਸ਼ੇਤਰ ਆਏ। ਮਿਹਰਬਾਨ ਦੀ ਜਨਮ ਸਾਖੀ ਵਿਚ ਇਹ ਵੀ ਲਿਖਿਆ ਹੈ ਕਿ ਗੁਰੂ ਜੀ ਸਭ ਤੋਂ ਪਹਿਲਾਂ ਗੰਗਾ ਗਏ ਤੇ ਗੰਗਾ ਜਾਣ ਵਾਸਤੇ ਪੰਜਾਬ ਵਾਲੇ ਪਾਸਿਓਂ ਕੁਰੂਕਸ਼ੇਤਰ ਰਾਹ ਵਿਚ ਆਉਂਦਾ ਸੀ, ਜਿਵੇਂ ਕਿ ਗੁਰੂ ਅਮਰਦਾਸ ਜੀ ਦੇ ਪਹਿਲਾਂ ਕੁਰੂਕਸ਼ੇਤਰ ਤੇ ਫੇਰ ਗੰਗਾ ਜੀ ਜਾਣ ਦਾ ਵਰਨਣ ਗੁਰੂ ਰਾਮਦਾਸ ਜੀ ਨੇ ਕੀਤਾ ਹੈ ਵੇਖੋ: ਤੁਖਾਰੀ ਛੰਤ ਮਹਲਾ ੪।੧੦੧। ਗੁਰੂ ਗ੍ਰੰਥ ਸਾਹਿਬ ਪੰਨਾ ੧੧੧੬-੭।

3. ਭਾਈ ਮਨੀ ਸਿੰਘ ਵਾਲੀ ਜਨਮ ਸਾਖੀ ਵਿਚ ਇਸ ਨੂੰ ਪਟਨੇ ਦਾ ਰਾਜਾ ਦੱਸਿਆ ਹੈ ਜੋ ਠੀਕ ਨਹੀਂ ਜਾਪਦਾ ਕਿਉਂਕਿ ਮੌਜੂਦਾ ਪਟਨਾ ਬਿਹਾਰ ਦੀ ਰਾਜਧਾਨੀ ਕੁਰੂਕਸ਼ੇਤਰ ਤੋਂ ਬਹੁਤ ਦੂਰ ਹੈ। ਇਹ ਕੋਈ ਕੁਰੂਕਸ਼ੇਤਰ ਦੇ ਨੇੜੇ ਦਾ ਰਾਜਾ ਹੀ ਹੋ ਸਕਦਾ ਹੈ। ਜਿਥੇ ਅੱਜਕਲ੍ਹ ਪਟਿਆਲਾ ਸ਼ਹਿਰ ਆਬਾਦ ਹੈ, ਪਹਿਲਾਂ ਪਟਨ ਵਾਲਾ ਪਿੰਡ ਹੁੰਦਾ ਸੀ। ਵੇਖੋ ਇਨ੍ਹਾਂ ਸਤਰਾਂ ਦੇ ਲਿਖਾਰੀ ਦੀ ਲਿਖੀ ਪੁਸਤਕ Maharaja Ala Singh and His Times, ਮਹਾਰਾਜਾ ਆਲਾ ਸਿੰਘ ਐਂਡ ਹਿਜ਼ ਟਾਈਮਜ਼ ਪੰਨਾ 77, ਹੋ ਸਕਦਾ ਹੈ ਕਿ ਇਹ ਪਟਨ ਦਾ ਰਾਜਾ ਹੋਵੇਗ।

4. ਭਾਈ ਬਾਲੇ ਵਾਲੀ ਜਨਮ ਸਾਖੀ ਵਿਚ ਲਿਖਿਆ ਹੈ ਕਿ ਗੁਰੂ ਨਾਨਕ ਸਾਹਿਬ ਨੇ ਮੱਛੀ ਦਾ ਮਾਸ ਲਿਆ ਕੇ ਚਾੜ੍ਹਿਆ ਜੋ ਠੀਕ ਨਹੀਂ ਜਾਪਦਾ। ਮਿਹਰਬਾਨ ਦੀ ਜਨਮ ਸਾਖੀ ਵਿਚ ਮਾਸ ਚਾੜ੍ਹਨ ਵਾਲਾ ਬਿਰਤਾਂਤ ਨਹੀਂ ਦਿੱਤਾ ਸਗੋਂ ਇਹ ਦੱਸਿਆ ਹੈ ਕਿ ਪੰਡਿਤਾਂ ਨੇ ਤੀਰਥਾਂ ਤੇ ਨ੍ਹਾਉਣ ਦੇ ਫਲ ਬਾਰੇ ਚਰਚਾ ਕੀਤੀ। ਭਾਈ ਬਾਲੇ ਵਾਲੀ ਤੇ ਭਾਈ ਮਨੀ ਸਿੰਘ ਵਾਲੀ ਜਨਮ ਸਾਖੀ ਵਿਚ ਮਾਸ ਚਾੜ੍ਹਨ ਵਾਲਾ ਬਿਰਤਾਂਤ ਦੱਸਿਆ ਹੈ ਜੋ ਵਧੇਰੇ ਠੀਕ ਜਾਪਦਾ ਹੈ।

ਸਾਰਿਆਂ ਪੰਡਤਾਂ ਵਿਚ ਨਾਨੂ ਮਲ ਪੰਡਤ ਆਪਣੇ ਆਪ ਨੂੰ ਬਹੁਤ ਚਤੁਰ ਸਮਝਦਾ ਸੀ ਸੋ ਉਹ ਗੁਰੂ ਜੀ ਨਾਲ ਅੱਗੇ ਆ ਕੇ ਝਗੜਨ ਲੱਗਾ। ਗੁਰੂ ਜੀ ਨੇ ਉਸਨੂੰ ਇਹ ਸ਼ਬਦ ਸੁਣਾਏ :-

*ਪਹਿਲਾਂ ਮਾਸਹੁ ਨਿੰਮਿਆ ਮਾਸੈ ਅੰਦਰਿ ਵਾਸੁ॥*
*ਜੀਉ ਪਾਇ ਮਾਸੁ ਮੁਹਿ ਮਿਲਿਆ ਹਡੁ ਚੰਮੁ ਤਨੁ ਮਾਸੁ॥*
*ਮਾਸਹੁ ਬਾਹਰਿ ਕਢਿਆ ਮੰਮਾ ਮਾਸੁ ਗਿਰਾਸੁ॥*
*ਮੁਹੁ ਮਾਸੈ ਕਾ ਜੀਭ ਮਾਸੈ ਕੀ ਮਾਸੈ ਅੰਦਰਿ ਸਾਸੁ॥*
*ਵਡਾ ਹੋਆ ਵੀਆਹਿਆ ਘਰਿ ਲੈ ਆਇਆ ਮਾਸੁ॥*
*ਮਾਸਹੁ ਹੀ ਮਾਸੁ ਊਪਜੈ ਮਾਸਹੁ ਸਭੋ ਸਾਕੁ॥*
*ਸਤਿਗੁਰਿ ਮਿਲਿਐ ਹੁਕਮੁ ਬੁਝੀਐ ਤਾਂ ਕੋ ਆਵੈ ਰਾਸਿ॥*
*ਆਪਿ ਛੁਟੇ ਨਹ ਛੂਟੀਐ ਨਾਨਕ ਬਚਨਿ ਬਿਣਾਸੁ॥ ੧॥*

(ਸਲੋਕ ਮਹਲਾ ੧॥ ਵਾਰ ਮਲਾਰ ਕੀ॥ ੨੫॥ (੧੨੮੯))

*ਮਾਸੁ ਮਾਸੁ ਕਰਿ ਮੂਰਖੁ ਝਗੜੇ ਗਿਆਨੁ ਧਿਆਨੁ ਨਹੀ ਜਾਣੈ॥*
*ਕਉਣੁ ਮਾਸੁ ਕਉਣੁ ਸਾਗੁ ਕਹਾਵੈ ਕਿਸੁ ਮਹਿ ਪਾਪ ਸਮਾਣੇ॥*
*ਗੈਂਡਾ ਮਾਰਿ ਹੋਮ ਜਗ ਕੀਏ ਦੇਵਤਿਆਂ ਕੀ ਬਾਣੇ॥*
*ਮਾਸੁ ਛੋਡਿ ਬੈਸਿ ਨਕੁ ਪਕੜਹਿ ਰਾਤੀ ਮਾਣਸ ਖਾਣੇ॥*
*ਫੜੁ ਕਰਿ ਲੋਕਾਂ ਨੋ ਦਿਖਲਾਵਹਿ ਗਿਆਨੁ ਧਿਆਨੁ ਨਹੀਂ ਸੂਝੈ॥*
*ਨਾਨਕ ਅੰਧੇ ਸਿਉ ਕਿਆ ਕਹੀਐ ਕਹੈ ਨ ਕਹਿਆ ਬੂਝੈ॥*
*ਅੰਧਾ ਸੋਇ ਜਿ ਅੰਧ ਕਮਾਵੈ ਤਿਸੁ ਰਿਦੈ ਸਿ ਲੋਚਨ ਨਾਹੀ॥*
*ਮਾਤ ਪਿਤਾ ਕੀ ਰਕਤੁ ਨਿਪੰਨੇ ਮਛੀ ਮਾਸੁ ਨ ਖਾਂਹੀ॥*
*ਇਸਤ੍ਰੀ ਪੁਰਖੈ ਜਾਂ ਨਿਸਿ ਮੇਲਾ ਓਥੈ ਮੰਧੁ ਕਮਾਹੀ॥*
*ਮਾਸਹੁ ਨਿੰਮੇ ਮਾਸਹੁ ਜੰਮੇ ਹਮ ਮਾਸੈ ਕੇ ਭਾਂਡੇ॥*
*ਗਿਆਨੁ ਧਿਆਨੁ ਕਛੁ ਸੂਝੈ ਨਾਹੀ ਚਤੁਰੁ ਕਹਾਵੈ ਪਾਂਡੇ॥*
*ਮਾਸੁ ਪੁਰਾਣੀ ਮਾਸੁ ਕਤੇਂਬੀ ਚਹੁ ਜੁਗ ਮਾਸੁ ਕਮਾਣਾ॥*
*ਜਜਿ ਕਾਜਿ ਵੀਆਹਿ ਸੁਹਾਵੈ ਓਥੈ ਮਾਸੁ ਸਮਾਣਾ॥*
*ਇਸਤ੍ਰੀ ਪੁਰਖ ਨਿਪਜਹਿ ਮਾਸਹੁ ਪਾਤਿਸਾਹ ਸੁਲਤਾਨਾਂ॥*
*ਜੇ ਓਇ ਦਿਸਹਿ ਨਰਕਿ ਜਾਂਦੇ ਤਾਂ ਉਨ ਕਾ ਦਾਨੁ ਨ ਲੈਣਾ॥*
*ਦੇਂਦਾ ਨਰਕਿ ਸੁਰਗਿ ਲੈਂਦੇ ਦੇਖਹੁ ਏਹੁ ਧਿਙਾਣਾ॥*
*ਆਪਿ ਨ ਬੂਝੈ ਲੋਕ ਬੁਝਾਏ ਪਾਂਡੇ ਖਰਾ ਸਿਆਣਾ ॥*
*ਪਾਂਡੇ ਤੂ ਜਾਣੈ ਹੀ ਨਾਹੀਂ ਕਿਥਹੁ ਮਾਸੁ ਉਪੰਨਾ॥*
*ਤੋਇਅਹੁ ਅੰਨੁ ਕਮਾਦੁ ਕਪਾਹਾਂ ਤੋਇਅਹੁ ਤ੍ਰਿਭਵਣ ਗੰਨਾ॥*
*ਤੋਆ ਆਖੈ ਹਉ ਬਹੁਬਿਧਿ ਹਛਾ ਤੋਐ ਬਹੁਤ ਬਿਕਾਰਾ ॥*
*ਏਤੇ ਰਸ ਛੋਡਿ ਹੋਵੈ ਸੰਨਿਆਸੀ ਨਾਨਕੁ ਕਹੈ ਵਿਚਾਰਾ॥*

(ਵਾਰ ਮਲਾਰ ਮਹਲਾ ੧॥ ੨੫॥ (੧੨੮੯-੯੦))

ਗੁਰੂ ਨਾਨਕ ਸਾਹਿਬ ਦੇ ਵਿਚਾਰ ਸੁਣ ਕੇ ਨਾਨੂ ਪੰਡਤ ਤੇ ਹੋਰ ਉਸ ਦੇ ਸਾਥੀ ਗੁਰੂ ਜੀ ਤੋਂ ਬਹੁਤ ਪ੍ਰਭਾਵਿਤ ਹੋਏ। ਗੁਰੂ ਜੀ ਕੁਝ ਸਮਾਂ ਇਥੇ ਰਹਿ ਕੇ ਫੇਰ ਅੱਗੇ ਨੂੰ ਚਲੇ।

## ਹਰਦੁਆਰ ਜਾਣਾ

ਕੁਰੂਕਸ਼ੇਤਰ ਤੋਂ ਹਰਦੁਆਰ ਜਾਣ ਦਾ ਰਾਹ ਕਾਫ਼ੀ ਪੁਰਾਣਾ ਜਾਪਦਾ ਹੈ। ਪੰਜਾਬ ਦੇ ਲੋਕ ਆਮ ਤੌਰ ਤੇ ਕੁਰੂਕਸ਼ੇਤਰ ਤੋਂ ਹੋ ਕੇ ਗੰਗਾ ਜੀ ਜਾਇਆ ਕਰਦੇ ਸਨ। ਗੁਰੂ ਰਾਮ ਦਾਸ ਜੀ ਨੇ ਗੁਰੂ ਅਮਰਦਾਸ ਜੀ ਦੀ ਤੀਰਥ-ਯਾਤਰਾ ਦੇ ਰਸਤੇ ਦਾ ਵਰਨਣ ਕਰਦਿਆਂ ਇਸ ਰਸਤੇ ਦਾ ਵਿਸਥਾਰ ਇਸ ਤਰ੍ਹਾਂ ਲਿਖਿਆ ਹੈ:-

*"ਪ੍ਰਥਮ ਆਏ ਕੁਲਖੇਤਿ ਗੁਰ ਸਤਿਗੁਰ ਪੁਰਬੁ ਹੋਆ.......*

*ਦੁਤੀਆ ਜਮੁਨ ਗਏ ਗੁਰਿ ਹਰਿ ਹਰਿ ਜਪਨੁ ਕੀਆ.......*

*ਤ੍ਰਿਤੀਆ ਆਏ ਸੁਰਸਰੀ ਤਹ ਕਉਤਕੁ ਚਲਤੁ ਭਇਆ[1].......*

ਕੁਰੂਕਸ਼ੇਤਰ ਤੋਂ ਮੌਜੂਦਾ ਪਿਪਲੀ ਵਾਲੀ ਸੜਕ ਤੋਂ ਹੋ ਕੇ ਯਾਤਰੂਆਂ ਨੂੰ ਦਰਿਆ ਜਮਨਾ ਲੰਘਣਾ ਪੈਂਦਾ ਸੀ ਤੇ ਫੇਰ ਉਹ ਗੰਗਾ ਜੀ ਪਹੁੰਚ ਜਾਂਦੇ ਸਨ। ਇਸੇ ਤਰ੍ਹਾਂ ਗੁਰੂ ਨਾਨਕ ਸਾਹਿਬ ਜਮਨਾ ਲੰਘ ਕੇ ਗੰਗਾ ਦੇ ਤੱਟ ਤੇ ਪੁੱਜ ਗਏ ਜਿਸ ਨੂੰ ਹਰਦੁਆਰ ਕਹਿੰਦੇ ਹਨ[2]।

ਗੁਰੂ ਨਾਨਕ ਸਾਹਿਬ ਵੇਲੇ ਹਰਦੁਆਰ ਦਾ ਮੌਜੂਦਾ ਨਗਰ ਆਬਾਦ ਨਹੀਂ ਸੀ। ਹਿਊਨ ਸਾਂਗ ਨੇ ਇਸੇ ਥਾਂ ਨੂੰ "ਮਊਲੋ" ਕਰਕੇ ਲਿਖਿਆ ਹੈ[3] ਤੇ ਆਇਨ-ਇ-ਅਕਬਰੀ ਵਿਚ ਇਸ ਨੂੰ ਮਾਇਆਪੁਰ ਲਿਖਿਆ ਹੈ।[4] ਗੁਰੂ ਰਾਮ ਦਾਸ ਜੀ ਨੇ ਵੀ ਕੁਰੂਕਸ਼ੇਤਰ ਦਾ ਕਥਨ ਕੀਤਾ ਹੈ ਪਰ ਹਰਦੁਆਰ ਦਾ ਕਥਨ ਨਹੀਂ ਕੀਤਾ।[5] ਸ਼ਿਵ ਦੇ ਉਪਾਸਕ ਹਰਿਦੁਆਰ ਨੂੰ ਸ਼ਿਵਾ ਦਾ ਦਰਵਾਜਾ ਤੇ ਵਿਸ਼ਨੂ ਨੂੰ ਮੰਨਣ ਵਾਲੇ ਇਸ ਨੂੰ ਹਰੀਦੁਆਰ ਵਿਸ਼ਨੂ ਦਾ ਦਰਵਾਜਾ ਤੇ "ਹਰੀ ਕੀ ਪਉੜੀ" ਕਰਕੇ ਮੰਨਦੇ ਹਨ। ਗੁਰੂ ਨਾਨਕ ਸਾਹਿਬ 'ਹਰੀ ਕੀ ਪਉੜੀ' ਤੋਂ ਕੋਈ ਡੇਢ ਫ਼ਰਲਾਂਗ ਦੇ ਫ਼ਾਸਲੇ ਤੇ ਜਾ ਕੇ ਠਹਿਰੇ। ਉਸ ਸਮੇਂ ਉਥੇ ਬਿਲਕੁਲ ਉਜਾੜ ਸੀ। ਜਿਥੇ ਆਪ ਬੈਠੇ ਦੱਸੇ ਜਾਂਦੇ ਹਨ ਉਸ ਥਾਂ ਨੂੰ "ਨਾਨਕ ਵਾੜਾ" ਜਾਂ "ਨਾਨਕ ਬਾੜਾ" ਕਹਿੰਦੇ ਹਨ। ਪੁਰਾਣੀ ਇੱਟ ਦੀ ਇਮਾਰਤ ਹੈ ਤੇ ਇਸ ਵਕਤ ਇਥੇ ਉਦਾਸੀ ਸਾਧੂ ਰਹਿੰਦੇ ਹਨ ਜਿਨ੍ਹਾਂ ਨੇ ਗੁਰੂ ਨਾਨਕ ਦੀ ਇਕ ਵੱਡੀ ਮੂਰਤੀ ਸਥਾਪਤ ਕੀਤੀ ਹੈ। ਬਾਬਾ ਭਗਤ ਭਗਵਾਨ ਦੇ ਚੇਲੇ ਇਸ ਸਮੇਂ ਗੱਦੀ ਤੇ ਹਨ[6]। ਬਾਬਾ ਭਗਤ ਭਗਵਾਨ ਸ੍ਰੀ ਗੁਰੂ ਹਰ ਰਾਇ ਜੀ ਦਾ ਸਿੱਖ ਹੋਇਆ ਸੀ ਤੇ ਗੁਰੂ ਜੀ ਨੇ ਇਸ ਦਾ ਨਾਉਂ ਰੱਖਿਆ ਤੇ ਇਸਨੇ ਦੂਰ

---

1. ਤੁਖਾਰੀ ਛੰਤ ਮਹਲਾ ੪-ਗੁਰੂ ਗ੍ਰੰਥ ਸਾਹਿਬ ਪੰਨਾ ੧੧੧੬-੧੭।

2. ਵਲਾਇਤ ਵਾਲੀ ਜਨਮ ਸਾਖੀ ਤੇ ਭਾਈ ਬਾਲੇ ਵਾਲੀ ਜਨਮ ਸਾਖੀ ਵਿਚ ਗੁਰੂ ਨਾਨਕ ਸਾਹਿਬ ਦੀ "ਹਰਦੁਆਰ" ਵਾਲੀ ਸਾਖੀ ਨਹੀਂ ਮਿਲਦੀ। ਪਰ ਮਿਹਰਬਾਨ ਵਾਲੀ ਤੇ ਭਾਈ ਮਨੀ ਸਿੰਘ ਵਾਲੀ ਜਨਮ ਸਾਖੀ ਵਿਚ ਹਰਦੁਆਰ ਵਾਲੀ ਸਾਖੀ ਮਿਲਦੀ ਹੈ ਤੇ ਦੋਹਾਂ ਵਿਚ ਵਿਸਥਾਰ ਵੀ ਇਕੋ ਜਿਹਾ ਹੈ। ਦੋਹਾਂ ਵਿਚ ਲਿਖਿਆ ਹੈ ਕਿ ਗੁਰੂ ਜੀ ਵਿਸਾਖੀ ਦੇ ਪੁਰਬ ਤੇ ਹਰਦੁਆਰ ਆਏ।

3. Imperial Gazetteer of India ਇੰਪੀਰੀਅਲ ਗਜ਼ੇਟੀਅਰ ਆਫ਼ ਇੰਡੀਆ, ਆਕਸਫ਼ੋਰਡ 1908, ਜਿਲਦ 13, ਪੰਨਾ 51.

4. ਉਕਤ।

5. ਗੁਰੂ ਅਮਰਦਾਸ ਜੀ ਹਰਦੁਆਰ ਦੇ ਕੋਲ ਕਨਖਲ ਠਹਿਰੇ ਜਿਥੇ ਅੱਜਕਲ੍ਹ ਉਨ੍ਹਾਂ ਦਾ ਗੁਰਦੁਆਰਾ ਬਣਿਆ ਹੈ। ਕਨਖਲ ਬਹੁਤ ਪੁਰਾਣਾ ਅਸਥਾਨ ਹੈ ਤੇ ਇਸ ਦਾ ਕਥਨ ਕਾਲੀ ਦਾਸ ਨੇ ਆਪਣੇ "ਮੇਘਦੂਤ" ਵਿਚ ਕੀਤਾ ਹੈ।

6. ਮੌਜੂਦਾ ਉਦਾਸੀ ਸਵਾਮੀ ਸੰਤ ਰਾਮ ਜੀ ਨੇ ਆਪਣੀ ਗੁਰੂ ਪ੍ਰਨਾਲੀ ਇਸ ਤਰ੍ਹਾਂ ਲਿਖਵਾਈ ਹੈ:-

ਬਾਬਾ ਭਗਤ ਭਗਵਾਨ, ਬਾਬਾ ਨਰੈਣ ਦਾਸ, ਬਾਬਾ ਬਾਲਕ ਦਾਸ, ਬਾਬਾ ਜੋਗੀਦਾਸ, ਬਾਬਾ ਦਾਸ ਜੀ, ਬਾਬਾ ਬ੍ਰਹਮ ਹਰਸੁਖ ਦਾਸ, ਬਾਬਾ ਜੈ ਪ੍ਰਕਾਸ਼, ਬਾਬਾ ਰਾਮ ਸ਼ਰਨ ਜੀ, ਬਾਬਾ ਮੰਗਨੀ ਰਾਮ, ਬਾਬਾ ਭਗਤ ਰਾਮ, ਬਾਬਾ ਆਤਮਾ ਰਾਮ, ਬਾਬਾ ਮੋਤੀ ਰਾਮ, ਬਾਬਾ ਪੂਰਨ ਦਾਸ, ਸਵਾਮੀ ਸੰਤ ਰਾਮ।

ਦੂਰ ਇਲਾਕਿਆਂ ਵਿਚ ਸਿੱਖੀ ਪ੍ਰਚਾਰ ਕੀਤਾ[1]। ਇਉਂ ਜਾਪਦਾ ਹੈ ਕਿ ਗੁਰੂ ਹਰਿ ਰਾਏ ਸਾਹਿਬ ਨੇ ਇਸ ਅਸਥਾਨ ਦੀ ਭਾਲ ਕਰ ਕੇ ਸੇਵਾ ਸੰਭਾਲ ਬਾਬਾ ਭਗਵਾਨ ਨੂੰ ਦਿਤੀ[2]।

ਜਦੋਂ ਗੁਰੂ ਨਾਨਕ ਸਾਹਿਬ[3] ਹਰਦੁਆਰ ਗਏ, ਵਿਸਾਖੀ ਦੇ ਮੇਲੇ ਕਰਕੇ ਯਾਤਰੂਆਂ ਦੀ ਬਹੁਤ ਭੀੜ ਸੀ। ਗੁਰੂ ਜੀ ਗੰਗਾ ਵਿਚ ਖਲੋ ਗਏ। ਸਾਰੇ ਅਸ਼ਨਾਨ ਕਰਨ ਵਾਲੇ ਯਾਤਰੂ ਸੂਰਜ ਨੂੰ ਪਾਣੀ ਦੇਂਦੇ ਸਨ ਪਰ ਗੁਰੂ ਜੀ ਨੇ ਗੰਗਾ ਜੀ ਵਿਚ ਖਲੋ ਕੇ ਪੱਛਮ ਵੱਲ ਪਾਣੀ ਦੇਣਾ ਅਰੰਭ ਕਰ ਦਿੱਤਾ। ਸਭ ਪਾਸੇ ਰੌਲਾ ਪੈ ਗਿਆ। ਸਭ ਕਹਿਣ ਲਗੇ ਇਹ ਪੱਛਮ ਵੱਲ ਪਾਣੀ ਦੇਣ ਵਾਲਾ ਕੌਣ ਹੈ। ਕਿਸੇ ਕਿਹਾ ਇਹ ਤਾਂ ਕੋਈ ਦੀਵਾਨਾ ਹੈ। ਕਿਸੇ ਕਿਹਾ ਇਹ ਕੋਈ ਤੁਰਕ ਹੈ। ਕਿਸੇ ਹੋਰ ਨੇ ਕਿਹਾ ਕਿ ਇਸ ਕੋਲੋਂ ਪੁੱਛੋ ਕਿ ਪਾਣੀ ਪੱਛਮ ਨੂੰ ਕਿਉਂ ਦੇਂਦਾ ਹੈ। ਸੋ ਕੁਝ ਲੋਕ ਗੁਰੂ ਜੀ ਕੋਲ ਆਏ ਤੇ ਉਨ੍ਹਾਂ ਪੁੱਛਿਆ "ਰਾਮ ਦੇ ਪਿਆਰੇ ਤੂੰ ਪੱਛਮ ਵੱਲ ਪਾਣੀ ਕਿਉਂ ਦੇਂਦਾ ਹੈਂ?" ਤਾਂ ਗੁਰੂ ਜੀ ਨੇ ਕਿਹਾ "ਤੁਸੀਂ ਸੂਰਜ ਵੱਲ ਪਾਣੀ ਕਿਉਂ ਦੇਂਦੇ ਹੋ?" ਯਾਤਰੂਆਂ ਕਿਹਾ ਅਸੀਂ ਤਾਂ ਆਪਣੇ ਪਿਤਰਾਂ ਨੂੰ ਦੇਂਦੇ ਹਾਂ। ਗੁਰੂ ਜੀ ਨੇ ਕਿਹਾ ਪਿਤਰ ਕਿੱਥੇ ਹਨ ਤੇ ਯਾਤਰੂਆਂ ਕਿਹਾ ਦੇਵ ਲੋਕ ਵਿਚ "ਉਨਵੰਜਾ ਕਰੋੜ ਕੋਹ।" ਗੁਰੂ ਜੀ ਨੇ ਕਿਹਾ "ਪਾਣੀ ਉਥੇ ਪੁਜਦਾ ਹੈ?" ਤਾਂ ਉਨ੍ਹਾਂ ਕਿਹਾ, ਹਾਂ ਪੁਜਦਾ ਹੈ। ਤਾਂ ਗੁਰੂ ਜੀ ਨੇ ਕਿਹਾ ਲਾਹੌਰ ਦੇ ਨੇੜੇ ਸਾਡੀ ਖੇਤੀ ਹੈ ਉੱਥੇ ਅਸੀਂ ਪਾਣੀ ਦੇਂਦੇ ਹਾਂ। ਤਾਂ ਉਹ ਲੋਕ ਸਾਰੇ ਹੱਸ ਪਏ ਤੇ ਕਿਹਾ, ਕਿੱਥੇ ਲਾਹੌਰ ਦੀ ਧਰਤੀ ਤੇ ਕਿੱਥੇ ਇਹ ਪਾਣੀ ! ਇਹ ਪਾਣੀ ਲਾਹੌਰ ਦੀ ਧਰਤੀ ਤੇ ਕਿਵੇਂ ਪੁਜ ਸਕਦਾ ਹੈ? ਤਾਂ ਗੁਰੂ ਜੀ ਨੇ ਉੱਤਰ ਦਿਤਾ ਜਿਵੇਂ ਤੁਹਾਡਾ ਪਾਣੀ ਪਿਤਰਾਂ ਨੂੰ ਪੁਜੇਗਾ[4]। ਉਸੇ ਤਰ੍ਹਾਂ ਇਹ ਪਾਣੀ ਲਾਹੌਰ ਦੀ ਧਰਤੀ ਤੇ ਵੀ ਪੁਜ ਜਾਵੇਗਾ। ਯਾਤਰੂ ਗੱਲਬਾਤ ਸਮਝ ਗਏ ਤੇ ਉਨ੍ਹਾਂ ਨੂੰ ਆਪਣੇ ਫੋਕਟ ਕਰਮ ਦੀ ਸਮਝ ਆ ਗਈ। ਕੁਝ ਸਮਾਂ ਗੁਰੂ ਸਾਹਿਬ ਹਰਦੁਆਰ ਰਹਿ ਕੇ ਫੇਰ ਅੱਗੇ ਨੂੰ ਟੁਰ ਪਏ।

## ਨਾਨਕ-ਮਤੇ ਜਾਣਾ

ਇੰਪੀਰੀਅਲ ਗਜ਼ੇਟੀਅਰ ਆਫ਼ ਇੰਡੀਆ ਵਿਚ ਲਿਖਿਆ ਹੈ ਕਿ "ਕਮਾਓਂ ਪਰਬਤ ਵਿਚ ਧਰਮ ਅਸਥਾਨਾਂ ਨੂੰ ਜਾਣ ਵਾਲਾ ਯਾਤਰੂਆਂ ਦਾ ਰਾਹ ਹਰਦੁਆਰ ਵਿਚੋਂ ਲੰਘਦਾ ਹੈ[5]।" ਇਸ ਰਸਤੇ ਦਾ ਵਿਸਥਾਰ ਚਾਰਲਸ ਸ਼ੈਰਿੰਗ, ਜੋ ਕਈ ਸਾਲ ਅਲਮੋੜਾ ਜ਼ਿਲੇ ਦਾ ਡਿਪਟੀ ਕਮਿਸ਼ਨਰ ਰਿਹਾ, ਨੇ ਆਪਣੀ ਪੁਸਤਕ "ਵੈਸਟਰਨ ਤਿਬਤ ਐਂਡ ਦੀ ਬ੍ਰਿਟਿਸ਼ ਬਾਰਡਰ ਲੈਂਡ" ਵਿਚ ਦਿੱਤਾ ਹੈ।

---

1. ਮਹਾਨਕੋਸ਼ ਭਾਈ ਕਾਹਨ ਸਿੰਘ, ਪੰਨਾ 675

2. ਹਰਦੁਆਰ ਨਗਰ ਵਿਚ ਕੇਵਲ ਇਹ ਹੀ ਪੁਰਾਣਾ ਅਸਥਾਨ ਸਿੱਖੀ ਦਾ ਕੇਂਦਰ ਜਾਪਦਾ ਹੈ।

3. ਵਲਾਇਤ ਵਾਲੀ ਤੇ ਬਾਲੇ ਵਾਲੀ ਜਨਮ ਸਾਖੀ ਵਿਚ ਵਿਸਾਖੀ ਦੇ ਸਮੇਂ ਜਾਣ ਦਾ ਕੋਈ ਕਥਨ ਨਹੀਂ ਤੇ ਨਾ ਹੀ ਹਰਦੁਆਰ ਵਾਲੀ ਸਾਖੀ ਹੈ। ਮਿਹਰਬਾਨ ਤੇ ਭਾਈ ਮਨੀ ਸਿੰਘ ਵਾਲੀ ਸਾਖੀ ਵਿਚ ਵਿਸਾਖੀ ਦੇ ਸਮੇਂ ਹਰਦੁਆਰ ਜਾਣ ਦਾ ਕਥਨ ਹੈ ਜੋ ਠੀਕ ਜਾਪਦਾ ਹੈ।

4. ਇਹ ਵਾਰਤਾਲਾਪ ਮਿਹਰਬਾਨ ਵਾਲੀ ਜਨਮ ਸਾਖੀ ਵਿਚ ਇਸੇ ਤਰ੍ਹਾਂ ਦਿੱਤਾ ਹੈ। ਭਾਈ ਮਨੀ ਸਿੰਘ ਵਾਲੀ ਜਨਮ ਸਾਖੀ ਵਿਚ ਲਾਹੌਰ ਦੇ ਕੋਲ ਬਾਗ ਨੂੰ ਪਾਣੀ ਦੇਣ ਦਾ ਵਰਣਨ ਹੈ। ਸਮੁੱਚਾ ਭਾਵ ਦੋਹਾਂ ਸਾਖੀਆਂ ਵਿਚ ਇਕੋ ਹੀ ਹੈ।

5. Imperial Gazetteer of India, ਇੰਪਰੀਅਲ ਗਜ਼ੇਟੀਅਰ ਆਫ਼ ਇੰਡੀਆ, ਔਕਸਫੋਰਡ 1908, ਜਿਲਦ 13. ਪੰਨਾ 51

ਉਸਨੇ ਲਿਖਿਆ ਹੈ ਕਿ "ਹਿੰਦੂ ਯਾਤਰੂ ਆਮ ਤੌਰ ਤੇ ਪੂਰਬ ਵੱਲੋਂ (ਮੌਜੂਦਾ) ਟਨਕਪੁਰ ਜ਼ਿਲਾ ਨੈਨੀਤਾਲ ਜੋ ਨੀਪਾਲ ਬਾਰਡਰ ਦੇ ਨਾਲ ਹੈ ਤੇ ਦਰਿਆ ਸ਼ਾਰਦਾ, ਜਿਸ ਨੂੰ ਕਾਲਾ ਦਰਿਆ ਵੀ ਕਹਿੰਦੇ ਹਨ, ਦੇ ਨਾਲ ਨਾਲ ਲੇਪੂ ਲੇਖ ਦਰੇ ਵਿਚੋਂ ਲੰਘਦੇ ਹੋਏ ਮਾਨਸਰੋਵਰ ਅਤੇ ਕੈਲਾਸ ਦੀ ਪਰਕਰਮਾ ਕਰਦੇ ਹੋਏ ਅੰਤਾਪੁਰਾ ਜਾਂ ਕਿਸੇ ਹੋਰ ਦਰੇ ਵਿਚੋਂ ਲੰਘ ਕੇ ਹਰਦੁਆਰ ਪੁਜਦੇ ਹਨ। ਜੋ ਯਾਤਰੂ ਗਰਮੀਆਂ ਵਿਚ ਹਰਦੁਆਰ ਤੋਂ ਚਲਦੇ ਹਨ ਉਹ ਬਦਰੀ ਨਾਥ ਅਤੇ ਕੇਦਾਰਨਾਥ ਤੋਂ ਹੋ ਕੇ ਸਿੱਧੇ ਲੇਪੂ ਲੇਖ ਦੱਰੇ ਤੇ ਪੁਜ ਜਾਂਦੇ ਹਨ[1]।" ਇਹ ਮਾਨਸਰੋਵਰ ਅਤੇ ਕੈਲਾਸ਼ ਜਾਣ ਤੋਂ ਬਿਨਾਂ ਹਰਦੁਆਰ ਤੋਂ ਤਰਾਈ ਵਾਲੇ ਇਲਾਕੇ ਵਿਚ ਜਾਣ ਦਾ ਛੋਟਾ ਰਾਹ ਸੀ। ਇਸੇ ਰਾਹ ਤੇ ਹੀ ਗੁਰੂ ਨਾਨਕ ਸਾਹਿਬ ਗੋਰਖਮਤੇ ਪੁੱਜੇ।

ਗੁਰੂ ਨਾਨਕ ਸਾਹਿਬ ਹਰਦੁਆਰ ਤੋਂ ਕਨਖਲ ਗਏ। ਸ਼ਾਇਦ ਇਹ ਹੀ ਕਾਰਨ ਸੀ ਕਿ ਗੁਰੂ ਅਮਰਦਾਸ ਜੀ ਵੀ ਕਨਖਲ ਜਾਕੇ ਠਹਿਰੇ। ਕਨਖਲ ਤੋਂ ਪਹਾੜੀ ਰਸਤਾ ਕੋਟ ਦੁਆਰ ਜਾਂਦਾ ਸੀ। ਸੋ ਗੁਰੂ ਜੀ ਕਨਖਲ ਤੋਂ ਕੋਟਦੁਆਰ ਪੁੱਜ ਗਏ। ਇਥੇ ਗੁਰੂ ਜੀ ਦੀ ਯਾਦ ਵਿਚ ਇਕ ਪੁਰਾਣਾ ਗੁਰਦਵਾਰਾ ਹੈ ਜਿਸਦਾ ਨਾਂ ਗੁਰਦਵਾਰਾ ਚਰਨਪਾਦਕਾ ਹੈ।[2] ਸਥਾਨਕ ਰਵਾਇਤ ਅਨੁਸਾਰ ਗੁਰੂ ਨਾਨਕ ਸਾਹਿਬ ਇੱਥੇ ਆਏ ਸਨ। ਕੋਟਦੁਆਰ ਤੋਂ ਸਿੱਧਾ ਪਹਾੜੀ ਰਸਤਾ ਸ੍ਰੀ ਨਗਰ (ਪੌੜੀ) ਨੂੰ ਜਾਂਦਾ ਸੀ। ਇਹ ਸ੍ਰੀ ਨਗਰ ਗੜ੍ਹਵਾਲ ਰਿਆਸਤ ਦੀ ਰਾਜਧਾਨੀ ਸੀ। ਇਥੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਯਾਦ ਵਿਚ ਇਕ ਪੁਰਾਣਾ ਗੁਰਦਵਾਰਾ ਚਰਨਪਾਦਕਾ ਸੀ, ਜੋ 1803 ਈਸਵੀ ਦੇ ਭੁਚਾਲ ਅਤੇ ਦਰਿਆ ਦੇ ਹੜ[3] ਤੋਂ ਪਿਛੋਂ ਵੀ ਮੌਜੂਦ ਸੀ, ਕਿਉਂਕਿ ਇਸ ਦਾ ਕਥਨ ਤਾਰਾ ਸਿੰਘ ਨਰੋਤਮ ਨੇ ਗੁਰਤੀਰਥ ਸੰਗ੍ਰਹ ਵਿਚ ਕੀਤਾ ਹੈ। ਸ੍ਰੀਨਗਰ ਤੋਂ ਗੁਰੂ ਸਾਹਿਬ ਬਦਰੀ ਨਾਥ ਅਤੇ ਕੇਦਾਰ ਨਾਥ ਗਏ।[4] ਕੇਦਾਰ ਨਾਥ ਤੋਂ ਮੌਜੂਦਾ ਜੋਸ਼ੀ ਮਠ ਵਾਲੇ ਰਸਤੇ ਤੋਂ ਹੁੰਦੇ ਹੋਏ ਅੰਤਧੁਰਾ ਦਰੇ ਤੋਂ ਹੋ ਕੇ ਲੇਪੂਲੇਖ ਦੇ ਕੋਲ ਪਹੁੰਚ ਗਏ। ਸ੍ਰੀ ਨਗਰ ਤੋਂ ਅੱਗੇ ਗੁਰੂ ਨਾਨਕ ਸਾਹਿਬ ਦੀ ਯਾਦ ਵਿਚ ਬਣਿਆ ਕੋਈ ਗੁਰਦਵਾਰਾ ਨਹੀਂ ਮਿਲਦਾ।

ਮੌਜੂਦਾ ਅਲਮੋੜਾ ਜ਼ਿਲੇ ਦੇ ਦੱਖਣ ਵਿਚ ਨੈਨੀਤਾਲ ਦਾ ਜ਼ਿਲਾ ਨਿਪਾਲ ਦੀ ਪੱਛਮੀ ਸਰਹੱਦ ਨਾਲ ਲਗਦਾ ਹੈ। ਨਿਪਾਲ ਦੀ ਸਰਹੱਦ ਦੇ ਨਾਲ ਨਾਲ ਭਾਰਤ ਵਾਲੇ ਪਾਸੇ ਕਾਲੀ ਦਰਿਆ ਵਹਿੰਦਾ ਸੀ ਜਿਸ ਨੂੰ ਸ਼ਾਰਦਾ ਦਰਿਆ ਵੀ ਕਹਿੰਦੇ ਹਨ। ਲੇਪੂ ਲੇਖ ਤੋਂ ਇਕ ਰਸਤਾ ਇਸ ਦਰਿਆ ਦੇ ਕੰਢੇ ਕੰਢੇ ਆ ਕੇ ਹੀ ਅੱਗੇ ਅਲਮੋੜਾ[5] ਨੂੰ ਜਾਂਦਾ ਸੀ। ਅਲਮੋੜੇ ਤੋਂ ਪਹਾੜੀ ਰਸਤੇ ਦੱਖਣ ਵਾਲੇ ਪਾਸੇ ਨਵੀਨ ਸ਼ਹਿਰ ਹਲਦਵਾਨੀ[6] ਮੰਡੀ ਹੈ ਤੇ ਇਸ ਤੋਂ 33 ਮੀਲ ਪੂਰਬ ਵੱਲ

---

1. Western Tibet and the British Borderland, Charles A. Cherring, ਵੈਸਟਰਨ ਟਿੱਬਤ ਐਂਡ ਦੀ ਬ੍ਰਿਟਿਸ਼ ਬੌਰਡਰ ਲੈਂਡ, ਲੰਡਨ, 1906, ਪੰਨਾ 49-51
2. ਗੁਰੂ ਤੀਰਥ ਸੰਗ੍ਰਹ, ਤਾਰਾ ਸਿੰਘ ਨਰੋਤਮ ਪੱਥਰ ਛਾਪਾ 1884 ਪੰਨਾ 35
3. East India Gazetteer, Walter Hamilton, ਈਸਟ ਇੰਡੀਆ ਗਜ਼ੇਟੀਅਰ, ਵਾਲਟਰ ਹਮਿਲਟਨ, ਜਿਲਦ ਦੂਜੀ, 1828 ਪੰਨਾ 519
4. ਗੁਰ ਤੀਰਥ ਸੰਗ੍ਰਹ, ਤਾਰਾ ਸਿੰਘ ਨਰੋਤਮ, ਵੇਖੋ ਗੁਰਦੁਆਰਾ ਸ੍ਰੀ ਨਗਰ ਜ਼ਿਲਾ ਪੌੜੀ- ਅੰਕ 19
5. ਅਲਮੋੜਾ ਬਹੁਤ ਪੁਰਾਣਾ ਨਗਰ ਹੈ ਜਿਸ ਦਾ ਕਥਨ ਸਿਕੰਦਪੁਰਾਨ ਵਿਚ ਵੀ ਆਉਂਦਾ ਹੈ ਜਿਵੇਂ ਕਿ ਕੈਲਾਸ਼, ਮਾਨਸਰੋਵਰ ਆਦਿ ਅਸਥਾਨਾਂ ਦੇ ਨਾਂ ਪੁਰਾਣਾਂ ਵਿਚ ਆਉਂਦੇ ਹਨ। ਵੇਖੋ Almora District Gazetteer ਅਲਮੋੜਾ ਡਿਸਟ੍ਰਿਕਟ ਗਜ਼ੇਟੀਅਰ ਪੰਨਾ 207
6. ਅਲਮੋੜੇ ਤੋਂ ਹਲਦਵਾਨੀ ਮੋਟਰ ਦੇ ਰਸਤੇ 88 ਮੀਲ ਹੈ ਤੇ ਪੈਦਲ ਪਹਾੜੀ ਰਸਤੇ 41 ਮੀਲ ਹੈ

ਦੁਰਗਾ ਪਿੱਪਲ[1] ਤੋਂ ਹੋ ਕੇ ਜੰਗਲ ਵਿਚ ਇਕ ਜੋਗੀਆਂ ਦੇ ਅਸਥਾਨ ਤੇ ਪਹੁੰਚ ਜਾਈਦਾ ਹੈ। ਗੁਰੂ ਨਾਨਕ ਸਾਹਿਬ ਪਹਾੜੀ ਦੇ ਰਸਤੇ ਅਲਮੋੜੇ ਤੋਂ ਹੋ ਕੇ ਇਸ ਜੰਗਲ ਵਿਚ ਆਏ। ਜਿਸ ਅਸਥਾਨ ਤੇ ਬੈਠੇ ਉਹ ਅਸਥਾਨ ਅਲਮੋੜੇ ਤੋਂ ਪੂਰਬ ਵੱਲ ਪੰਝੀ ਜਾਂ ਤੀਹ ਮੀਲ ਤੋਂ ਵਧ ਨਹੀਂ ਹੈ। ਇਸ ਅਸਥਾਨ ਨੂੰ ਅੱਜਕੱਲ੍ਹ ਰੀਠਾ ਸਾਹਿਬ ਕਹਿੰਦੇ ਹਨ।

ਸੋਲ੍ਹਵੀ ਸ਼ਤਾਬਦੀ ਈਸਵੀ ਦੇ ਅਰੰਭ ਵਿਚ ਇਹ ਸਾਰਾ ਇਲਾਕਾ ਜੋਗੀਆਂ ਦੇ ਮਠਾਂ ਨਾਲ ਭਰਿਆ ਪਿਆ ਸੀ। ਭਾਵੇਂ ਪਾਤੰਜਲੀ ਦੇ ਯੋਗ ਸ਼ਾਸਤਰ ਨੂੰ ਮੰਨਣ ਵਾਲੀਆਂ ਕਈ ਧਰਾਵਾਂ ਸਨ[2] ਪਰ ਸੋਲ੍ਹਵੀਂ ਸ਼ਤਾਬਦੀ ਦੇ ਅਰੰਭ ਵਿਚ ਪੰਜਾਬ ਦੇ ਉੱਤਰੀ ਹਿੰਦ ਵਿਚ ਕੰਨਪਾਟੇ ਜੋਗੀਆਂ ਦਾ ਜ਼ੋਰ ਸੀ[3] ਤੇ ਇਹ ਸਾਰੇ ਗੋਰਖ ਨਾਥ ਦੇ ਚੇਲੇ ਸਨ[4]। ਅਲਮੋੜਾ ਦੇ ਆਲੇ ਦੁਆਲੇ ਦੇ ਇਲਾਕੇ ਵਿਚ ਮੱਠ ਬਣਾ ਕੇ ਰਹਿੰਦੇ ਸਨ। ਇਨ੍ਹਾਂ ਦੀਆਂ ਅਗੋਂ ਬਾਰਾਂ ਸੰਪਰਦਾਵਾਂ[5] ਸਨ ਤੇ ਹਰ ਸੰਪਰਦਾ ਦੇ ਜੋਗੀ ਵੱਖ ਵੱਖ ਮੱਠਾਂ ਵਿਚ ਰਹਿੰਦੇ ਸਨ।

ਕਹਿੰਦੇ ਹਨ ਕਿ ਜਦੋਂ ਗੁਰੂ ਨਾਨਕ ਸਾਹਿਬ ਇਹ ਜੋਗੀਆਂ ਦੇ ਅਸਥਾਨ ਕੋਲ ਪਹੁੰਚੇ ਤਾਂ ਉਨ੍ਹਾਂ ਦੇ ਸਾਥੀ ਭਾਈ ਮਰਦਾਨੇ ਨੂੰ ਬਹੁਤ ਭੁਖ ਲੱਗੀ। ਉਨ੍ਹਾਂ ਨੇ ਜੋਗੀਆਂ ਦੇ ਅਸਥਾਨ ਤੋਂ ਉਸਨੂੰ ਕੁਝ ਖਾਣ ਵਾਸਤੇ ਮੰਗਣ ਲਈ ਕਿਹਾ ਪਰ ਜੋਗੀਆਂ ਨੇ ਇਨਕਾਰ ਕਰ ਦਿੱਤਾ। ਗੁਰੂ ਸਾਹਿਬ ਨੇ ਮਰਦਾਨੇ ਨੂੰ ਕਿਹਾ ਜਿਸ ਬਿਰਛ ਹੇਠ ਅਸੀਂ ਬੈਠੇ ਹਾਂ ਇਸ ਦਾ ਫਲ ਤੂੰ ਖਾ ਲੈ। ਮਰਦਾਨਾ ਉਸ

---

1. ਦੁਰਗਾ ਪਿੱਪਲ ਹਲਦਵਾਨੀ ਤੋਂ ਜੰਗਲ ਵਿਚ ਜਾਂਦੀ ਇਕ ਸੜਕ ਤੇ ਹੈ ਜਿਸ ਤੇ ਟਰੱਕ ਆਦਿ ਚਲ ਸਕਦੇ ਹਨ। ਇਹ ਦੁਰਗਾ ਪਿੱਪਲ ਹਲਦਵਾਨੀ ਤੋਂ 25ਮੀਲ ਹੈ ਤੇ ਫੇਰ 8ਮੀਲ ਪਹਾੜੀ ਰਸਤੇ ਤੇ ਪੈਦਲ ਹੀ ਜਾ ਸਕੀਦਾ ਹੈ। ਵਿਸਾਖ ਦੀ ਪੂਰਨਮਾਸ਼ੀ ਨੂੰ ਹਰ ਸਾਲ ਸ੍ਰੀ ਗੁਰੂ ਸਿੰਘ ਸਭਾ ਹਲਦਵਾਨੀ ਇਸ ਅਸਥਾਨ ਤੇ ਯਾਤਰੂਆਂ ਨੂੰ ਲੈ ਜਾਣ ਦਾ ਪ੍ਰਬੰਧ ਕਰਦੀ ਹੈ। ਇਸ ਜੰਗਲ ਵਿਚ ਸ਼ੇਰ ਚੀਤੇ ਬਹੁਤ ਹਨ ਇਸ ਲਈ ਇਕੱਲਾ ਦੁਕੱਲਾ ਯਾਤਰੂ ਇਥੇ ਪਹੁੰਚ ਨਹੀਂ ਸਕਦਾ।

2. ਜੋਗੀ "ਸ਼ਬਦ" ਠੀਕ ਤਰ੍ਹਾਂ ਪਾਤੰਜਲ ਦੀ ਫ਼ਿਲਾਸਫ਼ੀ ਨੂੰ ਮੰਨਣ ਵਾਲਿਆਂ ਲਈ ਵਰਤਿਆ ਜਾਂਦਾ ਹੈ।" Religious Sects of the Hinddus H.H.Wilson. ਰੀਲੀਜਸ ਸੈਕਟਸ ਆਫ਼ ਦੀ ਹਿੰਦੂਜ਼ 1958, ਪੰਨਾ 116

3. ਨਾਥ ਸੰਪਰਦਾ, ਡਾ: ਹਜ਼ਾਰੀ ਪ੍ਰਸ਼ਾਦ ਦਿਵੇਦੀ, ਵਾਰਾਨਸੀ 1966, ਪੰਨਾ 10, 1891 ਮਰਦਮਸ਼ੁਮਾਰੀ ਅਨੁਸਾਰ ਉੱਤਰ ਪ੍ਰਦੇਸ਼ ਵਿਚ ਗੋਰਖ ਨਾਥੀਆਂ ਦੀ ਸੰਖਿਆ 28, 816 ਸੀ।

4. ਗੋਰਖ ਨਾਥ ਦਸਵੀਂ ਸ਼ਤਾਬਦੀ ਈਸਵੀ ਵਿਚ ਹੋਏ ਮੰਨੇ ਜਾਂਦੇ ਹਨ। ਸ਼ੰਕਰ ਅਚਾਰੀਆ ਦੇ ਪਿਛੋਂ ਹਿੰਦੂ ਧਰਮ ਦੇ ਸਭ ਤੋਂ ਪ੍ਰਸਿੱਧ ਨੇਤਾ ਹੋਏ। ਬ੍ਰਿਗਸ ਦੇ ਵਿਚਾਰ ਅਨੁਸਾਰ ਇਹ ਜ਼ਰੂਰ ਪੱਛਮ ਉੱਤਰੀ ਹਿੰਦ ਵਿਚ ਵਿਸ਼ੇਸ਼ ਕਰ ਕੇ ਪਿਸ਼ਾਵਰ ਤੇ ਜ਼ਿਲਾ ਜਿਹਲਮ ਵਿਚ ਰਹੇ ਹੋਣਗੇ ਕਿਉਂਕਿ ਉਥੇ ਇਨ੍ਹਾਂ ਦੇ ਪੁਰਾਣੇ ਅਸਥਾਨ ਗੋਰਖ ਹਟੜੀ ਤੇ ਗੋਰਖ ਟਿੱਲਾ ਮੌਜੂਦ ਹਨ। ਇਨ੍ਹਾਂ ਦਾ ਕਥਨ ਅਬੁਲ ਫ਼ਜ਼ਲ ਨੇ ਵੀ ਅਕਬਰ-ਨਾਮੇ ਵਿਚ ਕੀਤਾ ਹੈ। ਵੇਖੋ ਨਾਥ ਸੰਪਰਦਾ ਹਜ਼ਾਰੀ ਪ੍ਰਸ਼ਾਦ ਪੰਨਾ 106 ਤੇ ਰੀਲੀਜਸ ਸੈਕਟਸ ਆਫ਼ ਦੀ ਹਿੰਦੂਜ਼ ਪੰਨਾ 119

5. ਗੋਰਖ ਪੰਥੀ ਮੁੱਖ ਬਾਰਾਂ ਸ਼ਾਖਾਂ ਵਿਚ ਵੰਡੇ ਹੋਏ ਹਨ। ਇਹ ਬਾਰਾਂ ਸਾਖਾਂ ਇਹ ਹਨ :- ਸਤਯਨਾਥੀ, ਧਰਮ ਨਾਥੀ, ਰਾਮ ਪੰਥ, ਨਟੇਸ਼ਵਰੀ, ਕਨਹੜ, ਕਪਿਲਾਨੀ, ਬੈਰਾਗ, ਮਾਨ ਨਾਥੀ, ਆਈਪੰਥੀ, ਪਾਗਲਪੰਥ, ਗੰਗਾਨਾਥੀ। ਵੇਖੋ, ਨਾਥ ਸੰਪਰਦਾ, ਪੰਨਾ 12.

ਇਕ ਰਵਾਇਤ ਅਨੁਸਾਰ ਸ਼ਿਵ (ਆਦੀ ਨਾਥ) ਦੇ ਦੋ ਚੇਲੇ ਸਨ ਮਤਸਿੰਦਰ ਨਾਥ ਤੇ ਜਲੰਧਰ ਨਾਥ। ਮਤਸਿੰਦਰ ਨਾਥ ਦੇ ਚੇਲੇ ਕਨਪਾਟੇ ਜੋਗੀ ਸਨ ਤੇ ਜਲੰਧਰ ਨਾਥ ਦੇ ਚੇਲੇ ਸਾਬਤ ਕੰਨ ਰਖਦੇ ਸਨ। ਇਨ੍ਹਾਂ ਦੋਹਾਂ ਵਿਚ ਲੜਾਈ ਹੋਈ। ਜਲੰਧਰ ਨਾਥ ਹਾਰ ਗਿਆ ਤੇ ਕਨਪਾਟੇ ਜੋਗੀਆਂ ਦੀ ਜਿੱਤ ਹੋਈ। ਪੰਜਾਬ ਦਾ ਪ੍ਰਸਿੱਧ ਸ਼ਹਿਰ ਜਲੰਧਰ, ਜਲੰਧਰ ਨਾਥ ਦੇ ਨਾਂ ਤੇ ਹੀ ਪਿਆ ਜਾਪਦਾ ਹੈ (ਵੇਖੋ ਜਲੰਧਰ ਡਿਸਟ੍ਰਿਕਟ ਗਜ਼ੇਟੀਅਰ)। ਮਤਸਿੰਦਰ ਨਾਥ ਦਾ ਸਭ ਤੋਂ ਪ੍ਰਸਿੱਧ ਚੇਲਾ ਗੋਰਖ ਨਾਥ ਹੋਇਆ ਹੈ। ਸੋਲਵੀਂ ਸ਼ਤਾਬਦੀ ਈਸਵੀ ਦੇ ਅਰੰਭ ਵਿਚ ਪੰਜਾਬ ਤੇ ਤਰਾਈ ਦੇ ਇਲਾਕੇ ਜ਼ਿਲਾ ਅਲਮੋੜਾ ਤੇ ਨੈਨੀਤਾਲ ਵਿਚ ਗੋਰਖ ਪੰਥੀਆਂ ਦਾ ਹੀ ਜ਼ੋਰ ਸੀ।

ਰੁੱਖ ਤੇ ਚੜ੍ਹ ਗਿਆ, ਇਹ ਇਕ ਰੀਠੇ ਦਾ ਦਰੱਖਤ ਸੀ ਤੇ ਇਸ ਦਾ ਫਲ ਵੀ ਰੀਠਾ ਸੀ ਪਰ ਇਹ ਕੌੜੇ ਹੋਣ ਦੀ ਥਾਂ ਤੇ ਮਿੱਠੇ ਸਨ। ਗੁਰੂ ਨਾਨਕ ਸਾਹਿਬ ਦੇ ਨਾਮ ਲੇਵਾ ਇਸ ਦਰੱਖਤ ਨੂੰ ਸਤਿਕਾਰ ਨਾਲ ਰੀਠਾ ਸਾਹਿਬ ਕਹਿੰਦੇ ਹਨ ਤੇ ਇਸ ਦਰੱਖਤ ਦਾ ਫਲ ਹੁਣ ਵੀ ਉਸੇ ਤਰ੍ਹਾਂ ਮਿੱਠਾ ਹੈ। ਬਹੁਤ ਦੂਰ ਦੂਰ ਤਕ ਲੋਕ ਉਸ ਰੀਠੇ ਦੇ ਪ੍ਰਸ਼ਾਦ ਨੂੰ ਲੈ ਜਾਂਦੇ ਹਨ। ਰੀਠਾ ਸਾਹਿਬ ਦੀ ਦੇਖ ਭਾਲ ਜੋਗੀਆਂ ਦੇ ਡੇਰੇ ਦਾ ਮਹੰਤ ਹੀ ਕਰਦਾ ਹੈ। ਹੁਣੇ ਹੀ ਇਕ ਛੋਟਾ ਜਿਹਾ ਛੱਪਰ ਉਥੇ ਪਾਇਆ ਦੱਸਿਆ ਜਾਂਦਾ ਹੈ।

ਇਸ ਅਸਥਾਨ ਤੋਂ ਚਲ ਕੇ ਗੁਰੂ ਜੀ ਦਿਉਹਾ ਨਦੀ ਦੇ ਕੋਲ ਉਸ ਅਸਥਾਨ ਤੇ ਆ ਗਏ ਜਿਸ ਨੂੰ ਅੱਜ ਕਲ ਨਾਨਕ-ਮਤਾ ਕਹਿੰਦੇ ਹਨ ਤੇ ਗੁਰੂ ਨਾਨਕ ਸਾਹਿਬ ਦੇ ਸਮੇਂ ਉਸ ਨੂੰ ਗੋਰਖ-ਮਤਾ ਜਾਂ ਸਿੱਧ-ਮਤਾ[1] ਕਹਿੰਦੇ ਸਨ। ਇਹ ਅਸਥਾਨ ਰੀਠਾ ਸਾਹਿਬ ਤੋਂ ਪਹਾੜੀ ਰਾਹ ਤੇ 30 ਮੀਲ ਹੈ। ਪਰ ਹਲਦਵਾਨੀ ਤੋਂ ਹੋਕੇ ਕੋਈ ਸੱਤਰ ਮੀਲ ਦੇ ਕਰੀਬ ਹੈ[2]। ਗੁਰੂ ਜੀ ਗੋਰਖ-ਮਤੇ ਆ ਕੇ ਇਕ ਪਿੱਪਲ ਥੱਲੇ ਬੈਠ ਗਏ[3]। ਇਲਾਕੇ ਦੇ ਅਸਲ ਵਸਨੀਕ, ਜਿਨ੍ਹਾਂ ਨੂੰ ਥਾਰੂ ਕਿਹਾ ਜਾਂਦਾ ਹੈ,ਇਸ ਪਿੱਪਲ ਨੂੰ ਪੰਜਾ ਸਾਹਿਬ ਕਹਿੰਦੇ ਹਨ। ਉਨ੍ਹਾਂ ਦਾ ਵਿਸ਼ਵਾਸ ਹੈ ਕਿ ਇਸ ਦੇ ਹਰ ਪੱਤੇ ਤੇ ਪੰਜਾ ਲਗਦਾ ਹੈ। ਦੀਵਾਲੀ ਦੇ ਸਮੇਂ ਤੇ ਜਦੋਂ ਇਥੇ ਮੇਲਾ ਲਗਦਾ ਹੈ ਇਹ ਲੋਕ ਹਜ਼ਾਰਾਂ ਦੀ ਗਿਣਤੀ ਵਿਚ ਇਥੇ ਆਉਂਦੇ ਹਨ ਤੇ "ਪੰਜਾ ਸਾਹਿਬ ਕੀ ਜੈ" ਦੀਆਂ ਗੂੰਜਾਂ ਪਾਉਂਦੇ ਹਨ[4]। ਕਰਤਾਰ ਦੇ ਰੰਗ ਹਨ ਇਹ ਪਿੱਪਲ ਵੀ ਆਮ ਪਿੱਪਲ ਦੇ ਦਰੱਖਤਾਂ ਵਰਗਾ ਨਹੀਂ ਹੈ। ਇਸ ਦਾ ਹਰ ਇਕ ਪੱਤਾ ਹਰਿਆਲੀ ਨਾਲ ਭਰਪੂਰ, ਆਮ ਪਿੱਪਲ ਦੇ ਪੱਤਿਆਂ ਨਾਲੋਂ ਜ਼ਿਆਦਾ ਮੁਲਾਇਮ ਤੇ ਹਰ ਪੱਤੇ ਤੇ ਇਕ ਤੋਂ ਵੱਧ ਨੁਕਤਿਆਂ ਦੇ ਨਿਸ਼ਾਨ ਹਨ। ਨਾਲ ਹੀ ਵੀਹ ਗਜ਼ ਦੀ ਦੂਰੀ ਤੇ ਨਾਨਕ-ਮਤੇ ਗੁਰਦਵਾਰੇ ਵਿਚ ਇਕ ਹੋਰ ਪਿੱਪਲ ਹੈ ਪਰ ਉਹ ਪਿੱਪਲ ਬਿਲਕੁਲ ਸਾਧਾਰਣ ਹੈ ਤੇ ਪੰਜਾ ਸਾਹਿਬ ਪਿੱਪਲ ਵਾਲੀ ਉਸ ਵਿਚ ਕੋਈ ਗੱਲ ਨਹੀਂ ਹੈ। ਗੁਰੂ ਹਰ ਗੋਬਿੰਦ ਸਿੰਘ ਸਾਹਿਬ ਨੇ ਬਾਬਾ ਅਲਮਸਤ ਨੂੰ ਭੇਜਿਆ ਤੇ ਉਨ੍ਹਾਂ ਨੇ ਹਿੰਮਤ ਨਾਲ ਇਸ ਅਸਥਾਨ

---

1. ਵਲਾਇਤ ਵਾਲੀ ਤੇ ਬਾਲੇ ਵਾਲੀ ਜਨਮ ਸਾਖੀ ਵਿਚ ਇਸ ਅਸਥਾਨ ਦਾ ਨਾਂ ਨਾਨਕ-ਮਤਾ ਲਿਖਿਆ ਹੈ। ਭਾਈ ਮਨੀ ਸਿੰਘ ਵਾਲੀ ਜਨਮ ਸਾਖੀ ਵਿਚ ਗੋਰਖ-ਮਤਾ ਲਿਖਿਆ ਹੈ। ਮਿਹਰਬਾਨ ਵਾਲੀ ਜਨਮ ਸਾਖੀ ਵਿਚ ਇਸ ਅਸਥਾਨ ਦਾ ਕਥਨ ਨਹੀਂ ਹੈ। ਬਾਵਾ ਸਰੂਪ ਦਾਸ ਭੱਲੇ ਨੇ ਇਸ ਦਾ ਨਾਂ ਸਿਧ-ਮਤਾ ਲਿਖਿਆ ਹੈ:-

*ਰਾਜ ਕਮਾਉ ਦੇਸ ਮੇ ਸਿਧ-ਮਤਾ ਅਸਥਾਨ।*
*ਸਿਧ ਉਹਾ ਮੇਲਾ ਕਰੈ ਤਹਾ ਆਏ ਕ੍ਰਿਪਾ ਨਿਧਾਨ।*

2. ਰੀਠਾ ਸਾਹਿਬ ਤੋਂ 42 ਮੀਲ ਹਲਦਵਾਨੀ ਹੈ। ਹਲਦਵਾਨੀ ਤੋਂ ਕਿੱਛੇ ਤਕ ਰੇਲਵੇ ਲਾਈਨ ਹੈ ਤੇ ਕਿੱਛੇ ਤੋਂ ਨਾਨਕ-ਮਤਾ ਕੋਈ ਪੰਝੀ ਮੀਲ ਹੈ। ਨਾਨਕ-ਮਤੇ ਜਾਣ ਵਾਸਤੇ ਪੀਲੀਭੀਤ ਤੋਂ ਛੋਟੀ ਰੇਲ ਤੇ ਖਟੀਮਾ ਸਟੇਸ਼ਨ ਤੇ ਪੁਜ ਜਾਈਦਾ ਹੈ। ਖਟੀਮਾ ਤੋਂ ਪਛਮ ਵਲ ਡੈਮ ਦੇ ਨਾਲ ਨਾਨਕ-ਮਤਾ ਦਸ ਮੀਲ ਦੇ ਕਰੀਬ ਹੈ।

3. ਵਲਾਇਤ ਵਾਲੀ ਜਨਮ ਸਾਖੀ ਵਿਚ ਲਿਖਿਆ ਹੈ ਕਿ ਗੁਰੂ ਜੀ ਇਕ ਬੋਹੜ ਦੇ ਰੁਖ ਹੇਠ ਆ ਕੇ ਬੈਠ ਗਏ। ਮਿਹਰਬਾਨ ਦੀ ਜਨਮ ਸਾਖੀ ਵਿਚ ਇਸ ਬਾਰੇ ਕੁਝ ਨਹੀਂ ਲਿਖਿਆ। ਬਾਲੇ ਤੇ ਭਾਈ ਮਨੀ ਸਿੰਘ ਵਾਲੀ ਜਨਮ ਸਾਖੀ ਵਿਚ ਪਿੱਪਲ ਥਲੇ ਬੈਠਣਾ ਲਿਖਿਆ ਹੈ ਜੋ ਠੀਕ ਹੈ ਕਿਉਂਕਿ ਉਹ ਪਿੱਪਲ ਹੁਣ ਤਕ ਮੌਜੂਦ ਹੈ।

4. ਵਾਜਬ-ਉਲ-ਅਰਜ਼ ਪਰਗਨਾ ਨਾਨਕ-ਮਤਾ, ਤਹਿਸੀਲ ਕਿਲਪੁਰੀ ਜ਼ਿਲਾ ਨੈਨੀਤਾਲ 1314 ਫ਼ਸਲੀ (1906-7) ਈਸਵੀ ਦੇ ਚੌਥੇ ਕਾਂਡ ਵਿਚ ਲਿਖਿਆ ਹੈ 'ਲਗਾਨ ਵਸੂਲ ਕਰਨ ਵੇਲੇ ਹਰ ਇਕ ਅਸਾਮੀ ਕੋਲੋਂ ਇਕ ਰੁਪਿਆ ਪੰਜਾ ਸਾਹਿਬ ਦੇ ਮਹੰਤ ਲਈ ਵਸੂਲ ਕੀਤਾ ਜਾਵੇਗਾ'। ਲੇਖਕ ਨੇ ਵਾਜਬ-ਉਲ-ਅਰਜ਼ ਦੀ ਨਕਲ ਗਿਆਨੀ ਹਰਚਰਨ ਸਿੰਘ ਮੈਨੇਜਰ ਗੁਰਦਵਾਰਾ ਨਾਨਕ-ਮਤਾ ਕੋਲੋਂ ਧੰਨਵਾਦ ਸਹਿਤ ਪ੍ਰਾਪਤ ਕੀਤੀ ਸੀ।

ਨੂੰ ਉਜਾਗਰ ਕੀਤਾ[1]। ਜੋਗੀਆਂ ਨੇ ਈਰਖਾ ਨਾਲ ਇਸ ਪਿੱਪਲ ਨੂੰ ਸਾੜ ਦਿੱਤਾ। ਫੇਰ ਅਲਮਸਤ ਜੀ ਦੇ ਸੱਦੇ ਤੇ ਸ੍ਰੀ ਗੁਰੂ ਹਰ ਗੋਬਿੰਦ ਸਾਹਿਬ ਨਾਨਕ-ਮਤੇ ਪੁੱਜੇ। ਉਨ੍ਹਾਂ ਨੇ ਇਸ ਪਿੱਪਲ ਦੀਆਂ ਜੜ੍ਹਾਂ ਵਿਚ ਕੇਸਰ ਦਾ ਕਟੋਰਾ ਘੋਲ ਕੇ ਪਾਇਆ[2]। ਉਸ ਸਮੇਂ ਤੋਂ ਇਹ ਪਿੱਪਲ ਹਰਾ ਭਰਾ ਤੇ ਇਸਦੇ ਟਾਹਣ ਨਾਲ ਨਜ਼ਰ ਆਉਂਦੇ ਹਨ।

ਇਸ ਪਿੱਪਲ ਹੇਠਾਂ ਬੈਠ ਕੇ ਗੁਰੂ ਨਾਨਕ ਸਾਹਿਬ ਨੇ ਭਾਈ ਮਰਦਾਨੇ ਨੂੰ ਧੂਣੀ ਬਾਲਣ ਲਈ ਕਿਹਾ। ਮਰਦਾਨਾ ਲੱਕੜਾਂ ਇਕੱਠੀਆਂ ਕਰ ਕੇ ਪਿੱਪਲ ਦੇ ਕੋਲ ਧੂਣੀ ਜਲਾਣ ਲਈ ਜੋਗੀਆਂ ਕੋਲੋਂ ਅੱਗ ਲੈਣ ਗਿਆ। ਜੋਗੀਆਂ ਨੇ ਅੱਗ ਦੇਣ ਤੋਂ ਇਨਕਾਰ ਕਰ ਦਿੱਤਾ। ਪਰ ਮਰਦਾਨਾ ਕਿਸੇ ਤਰ੍ਹਾਂ ਅੱਗ ਪ੍ਰਾਪਤ ਕਰਨ ਵਿਚ ਸਫਲ ਹੋਇਆ ਤੇ ਉਸ ਨੇ ਧੂਣੀ ਬਾਲੀ। ਉਸ ਰਾਤ ਸਖਤ ਮੀਂਹ ਹਨੇਰੀ ਆਈ। ਕਹਿੰਦੇ ਹਨ ਕਿ ਸਭ ਜੋਗੀਆਂ ਦੀਆਂ ਧੂਣੀਆਂ ਬੁਝ ਗਈਆਂ ਕੇਵਲ ਗੁਰੂ ਨਾਨਕ ਸਾਹਿਬ ਦੀ ਧੂਣੀ ਬਲਦੀ ਰਹੀ[3]।

ਸਵੇਰੇ ਉਠ ਕੇ ਗੁਰੂ ਨਾਨਕ ਸਾਹਿਬ ਨੂੰ ਪਾਣੀ ਦੀ ਲੋੜ ਪਈ ਤਾਂ ਉਨ੍ਹਾਂ ਨੇ ਮਰਦਾਨੇ ਨੂੰ ਪਾਣੀ ਲਿਆਉਣ ਲਈ ਭੇਜਿਆ। ਜੋਗੀਆਂ ਨੇ ਮਰਦਾਨੇ ਨੂੰ ਪਾਣੀ ਦੇਣ ਤੋਂ ਇਨਕਾਰ ਕਰ ਦਿੱਤਾ। ਗੁਰੂ ਨਾਨਕ ਸਾਹਿਬ ਨੇ ਮਰਦਾਨੇ ਨੂੰ ਉੱਤਰ ਵੱਲ ਜਾਣ ਦਾ ਬਚਨ ਕੀਤਾ। ਮਰਦਾਨਾ ਦੋ ਤਿੰਨ ਫ਼ਰਲਾਂਗ ਤੇ ਜਾ ਕੇ ਇਕ ਨਦੀ ਵਿਚੋਂ ਪਾਣੀ ਲੈ ਆਇਆ। ਇਸ ਨਦੀ ਦਾ ਨਾਂ ਫੌੜੀ ਗੰਗਾ ਸੀ[4] ਜੋ ਗੁਰੂ ਨਾਨਕ ਸਾਹਿਬ ਦੀ ਯਾਦ ਵਿਚ ਰੱਖਿਆ ਸੀ। ਇਹ ਸਾਰੀ ਨਦੀ ਹੁਣ ਦਿਉਹਾ ਡੈਮ ਵਿਚ ਆ ਗਈ ਹੈ। ਸਥਾਨਿਕ ਸਿੱਖਾਂ ਦੇ ਜ਼ੋਰ ਦੇਣ ਤੇ ਉੱਤਰ ਪ੍ਰਦੇਸ ਸਰਕਾਰ ਨੇ ਫੌੜੀ ਗੰਗਾ ਦੇ ਕੁਝ ਚਸ਼ਮਿਆਂ ਨੂੰ ਇਕ ਖੂਹ ਦੀ ਸ਼ਕਲ ਦੇ ਕੇ ਉਸ ਦੀਆਂ ਕੰਧਾਂ ਨੂੰ ਪੁਲ

---

1. ਔਰੰਗਜ਼ੇਬ ਦੇ ਸਮੇਂ ਲਿਖੀ ਪ੍ਰਸਿੱਧ ਪੁਸਤਕ ਖੁਲਾਸਾ-ਉਤ-ਤਵਾਰੀਖ ਕ੍ਰਿਤ ਸੁਜਾਨ ਰਾਏ ਭੰਡਾਰੀ ਵਿਚ ਲਿਖਿਆ ਹੈ:-

*ਨਾਨਕ ਮਤਾ ਜਾਏਸਤ ਕਿ ਮੁਰੀਦਾਂ ਵਾ ਮੁਅਤਕਿੱਦਾਨਿ ਬਾਬਾ ਨਾਨਕ*
*ਹੁਜੂਮ ਨਮੂਦਾ ਨਿਆਇਸ਼ ਬਜਾ ਆਵੁਰਦੰਦ।*

2. ਇਤਿਹਾਸਕ ਗੁਰਦਵਾਰਾ ਸ੍ਰੀ ਨਾਨਕ-ਮਤਾ, ਪ੍ਰਕਾਸ਼ਕ ਗੁਰਦਵਾਰਾ ਪ੍ਰਬੰਧਕ ਕਮੇਟੀ ਨਾਨਕ-ਮਤਾ (ਜ਼ਿਲਾ ਨੈਨੀਤਾਲ) ਪੰਨਾ, 12

3. ਨਾਨਕ-ਮਤੇ ਦੇ ਮੁਖ ਅਸਥਾਨ ਦਾ ਜੋ ਬਰਾਮਦਾ ਪਿੱਪਲ ਸਾਹਿਬ ਦੇ ਸਾਮ੍ਹਣੇ ਹੈ ਉਥੇ ਧੂਣੀ ਸਾਹਿਬ ਦੀ ਥਾਂ ਸੁਰਖਿਅਤ ਹੈ ਜਿਸ ਤੇ ਇਹ ਬੋਹੜ ਲਗਾ ਹੈ, ਕੜਾਕੇ ਦੀ ਸਰਦੀ ਰਾਤ ਨੂੰ ਮਰਦਾਨਾ ਜੀ ਦੇ ਅੱਗ ਮੰਗਣ ਤੋਂ ਸਿਧਾ ਨੇ ਮਰਦਾਨੇ ਨੂੰ ਮਖ਼ੌਲ ਕੀਤਾ ਤੇ ਅੱਗ ਨਾ ਦਿੱਤੀ। ਰਾਤ ਨੂੰ ਜ਼ੋਰਦਾਰ ਹਨੇਰੀ ਤੇ ਮੀਂਹ ਪਿਆ ਤਾਂ ਸਿੱਧਾਂ ਦੀਆਂ ਧੂਣੀਆਂ ਬੁਝ ਗਈਆਂ ਤੇ ਸ੍ਰੀ ਗੁਰੂ ਨਾਨਕ ਜੀ ਦੀ ਧੂਣੀ ਬਲਣ ਲਗ ਪਈ'। ਦੀਵਾਲੀ ਦੇ ਸਮੇਂ ਤੇ ਦੂਰ ਦੂਰ ਤੋਂ ਥਾਰੂ ਲੋਕ ਜੋ ਤਰਾਈ ਦੇ ਇਲਾਕੇ ਦੇ ਅਸਲੀ ਵਸਨੀਕ ਹਨ, ਇਸ ਧੂਣੀ ਦੀ ਰਾਖ ਲੈਣ ਆਉਂਦੇ ਹਨ। ਨਵੇਂ ਜਮੇਂ ਬਚੇ ਦੇ ਹੱਥ ਜਿਨੇ ਪੈਸੇ ਆ ਜਾਣ ਧੂਣੀ ਦੀ ਭੇਟ ਕਰ ਦੇਂਦੇ ਹਨ ਤੇ ਰਾਖ ਲੈ ਕੇ ਘਰਾਂ ਨੂੰ ਜਾਂਦੇ ਹਨ। ਗੁਰਦਵਾਰੇ ਦੇ ਪ੍ਰਬੰਧਕ ਲੰਗਰ ਦੀ ਰਾਖ ਲਿਆ ਕੇ ਇਥੇ ਰਖ ਦੇਂਦੇ ਹਨ ਤੇ ਉਨ੍ਹਾਂ ਕਾਗ਼ਜ਼ਾਂ ਦੀਆਂ ਪੁੜੀਆਂ ਬਣਾ ਦੇਂਦੇ ਹਨ ਜਿਨ੍ਹਾਂ ਤੇ 'ਸਤਿਨਾਮ' ਛਪਿਆ ਹੁੰਦਾ ਹੈ। 1967 ਈ ਦੀਵਾਲੀ ਨੂੰ ਧੂਆਂ ਸਾਹਿਬ ਦੀ 5000 ਰੁਪੈ ਦੀ ਚੜ੍ਹਤ-ਹੋਈ ਸੀ। ਇਸ ਚੜ੍ਹਤ ਵਿਚ ਸੋਨਾ,ਚਾਂਦੀ, ਛਜੇ ਤੇ ਹੋਰ ਕਈ ਕੀਮਤੀ ਵਸਤੂਆਂ ਵੀ ਹੁੰਦੀਆਂ ਹਨ।

4. ਸਥਾਨਕ ਰਵਾਇਤ ਹੈ ਤੇ ਵਿਸ਼ਵਾਸ ਕੀਤਾ ਜਾਂਦਾ ਹੈ ਕਿ ਗੁਰੂ ਨਾਨਕ ਸਾਹਿਬ ਨੇ ਆਪਣੀ ਆਤਮਕ ਸ਼ਕਤੀ ਨਾਲ ਮਰਦਾਨੇ ਨੂੰ ਫੌੜੀ ਦੇ ਕੇ ਇਹ ਨਦੀ ਪਹਾੜਾਂ ਤੋਂ ਮੰਗਵਾਈ ਸੀ। ਇਸੇ ਕਰਕੇ ਇਸ ਦਾ ਨਾਂ ਫੌੜੀ ਗੰਗਾ ਹੈ। ਤਰਾਈ ਦੇ ਇਲਾਕੇ ਵਿਚ ਫੌੜੀ ਗੰਗਾ ਗੁਰੂ ਨਾਨਕ ਸਾਹਿਬ ਦੀ ਅਮਿਟ ਯਾਦਗਾਰ ਬਣ ਗਈ ਹੈ।

ਰਾਹੀਂ ਬੰਧ ਨਾਲ ਜੋੜ ਦਿੱਤਾ ਹੈ। ਖੂਹ ਵਿਚ ਦੋਹਾਂ ਪਾਸਿਆਂ ਤੇ ਪਉੜੀਆਂ ਬਣਾ ਦਿੱਤੀਆਂ ਹਨ ਤਾਂ ਜੋ ਯਾਤਰੂ ਖੂਹ ਵਿਚ ਹੇਠਾਂ ਉੱਤਰ ਕੇ ਚਰਨਾਮ੍ਰਿਤ ਲੈ ਸਕਣ[1]। ਬੰਧ ਨਾਲ ਜੋ ਪਾਣੀ ਇਕੱਠਾ ਕੀਤਾ ਹੈ ਉਸ ਦਾ ਨਾਉਂ ਨਾਨਕ-ਸਾਗਰ ਰੱਖਿਆ ਹੈ[2]। ਇਸ ਡੈਮ ਦਾ ਮੋਹਾਣਾ ਜਿਥੋਂ ਪਾਣੀ ਛੱਡਿਆ ਜਾਂਦਾ ਹੈ, ਨਾਨਕ-ਮਤੇ ਗੁਰਦਵਾਰੇ ਤੋਂ ਦੋ ਮੀਲ ਤੇ ਹੈ।

ਜਦੋਂ ਜੋਗੀਆਂ ਨੇ ਇਹ ਵੇਖਿਆ ਕਿ ਉਹ ਗੁਰੂ ਨਾਨਕ ਸਾਹਿਬ ਨਾਲ ਨਾ-ਮਿਲਵਰਤਣ ਕਰਕੇ ਉਨ੍ਹਾਂ ਨੂੰ ਔਖਾ ਤੇ ਹੈਰਾਨ ਨਹੀਂ ਕਰ ਸਕੇ ਤਾਂ ਉਹ ਗੁਰੂ ਜੀ ਦੀ ਮਹਾਨ ਸ਼ਖਸੀਅਤ ਤੋਂ ਪ੍ਰਭਾਵਿਤ ਹੋਏ ਤੇ ਗੁਰੂ ਜੀ ਕੋਲ ਸਾਰੇ ਇਕੱਠੇ ਹੋ ਕੇ ਆ ਗਏ ਤੇ ਪੁੱਛਣ ਲੱਗੇ ਤੁਹਾਡਾ ਗੁਰੂ ਕੌਣ ਹੈ ਤੇ ਤੁਸਾਂ ਕਿਸ ਤੋਂ ਦੀਖਿਆ ਲਈ? ਸ਼ਾਇਦ ਇਹੋ ਪ੍ਰਸ਼ਨ ਉਨ੍ਹਾਂ ਕੋਲੋਂ ਸਿੱਧਾਂ ਨੇ ਵੀ ਪਹਾੜਾਂ ਤੇ ਪੁੱਛੇ ਹੋਣਗੇ। ਇਸ ਲਈ ਉਨ੍ਹਾਂ ਨੇ ਉੱਤਰ ਵਿਚ ਇਹ ਸ਼ਬਦ ਪੜ੍ਹਿਆ :-

*ਕਉਣ ਤਰਾਜੀ ਕਵਣੁ ਤੁਲਾ ਤੇਰਾ ਕਵਣੁ ਸਰਾਫੁ ਬੁਲਾਵਾ॥*
*ਕਉਣ ਗੁਰੂ ਕੈ ਪਹਿ ਦੀਖਿਆ ਲੇਵਾ ਕੈ ਪਹਿ ਮੁਲੁ ਕਰਾਵਾ॥*
*ਮੇਰੇ ਲਾਲ ਜੀਉ ਤੇਰਾ ਅੰਤੁ ਨ ਜਾਣਾ॥*
*ਤੂੰ ਜਲਿ ਥਲਿ ਮਹੀਅਲ ਭਰਿਪੁਰਿ ਲੀਣਾ ਤੂ ਆਪੇ ਸਰਬ ਸਮਾਣਾ॥*
*ਮਨੁ ਤਾਰਾਜੀ ਚਿਤੁ ਤੁਲਾ ਤੇਰੀ ਸੇਵ ਸਰਾਫੁ ਕਮਾਵਾ॥*
*ਘਟ ਹੀ ਭੀਤਰਿ ਸੋ ਸਹੁ ਤੋਲੀ ਇਨ ਬਿਧਿ ਚਿਤੁ ਰਹਾਵਾ॥*
*ਆਪੇ ਕੰਡਾ ਤੋਲੁ ਤਰਾਜੀ ਆਪੇ ਤੋਲਣ ਹਾਰਾ॥*
*ਆਪੇ ਦੇਖੈ ਆਪੇ ਬੂਝੈ ਆਪੇ ਹੈ ਵਣਜਾਰਾ॥*
*ਅੰਧੁਲਾ ਨੀਚ ਜਾਤਿ ਪਰਦੇਸੀ ਖਿਨੁ ਆਵੈ ਤਿਲੁ ਜਾਵੈ॥*
*ਤਾ ਕੀ ਸੰਗਤਿ ਨਾਨਕੁ ਰਹਦਾ ਕਿਉ ਕਰਿ ਮੂੜਾ ਪਾਵੈ[3]॥*

(ਸੂਹੀ ਮਹਲਾ ੧॥ ੯॥ (੭੩੦))

---

1. ਇਹ ਖੂਹ 1962 ਈਸਵੀ ਵਿਚ ਬਣਿਆ ਹੈ।

2. ਡੈਮ ਦੇ ਕੰਟਰੋਲ ਰੂਮ ਤੇ ਬਣੇ ਵੱਡੇ ਦਰਵਾਜ਼ੇ ਉਤੇ ਨਾਨਕ-ਸਾਗਰ ਲਿਖਿਆ ਹੈ ਤੇ ਉਸਦੇ ਹੇਠਾਂ ਬਰਾਮਦੇ ਵਿਚ ਅੰਗ੍ਰਜ਼ੀ ਤੇ ਹਿੰਦੀ ਵਿਚ ਇਹ ਲਿਖਤ ਉਕਰੀ ਹੈ। ਅੰਗਰੇਜ਼ੀ ਦੀ ਲਿਖਤ ਇਸ ਤਰ੍ਹਾਂ ਹੈ:-

Dam on the river Deoha is 12 miles long and has cost of Rs. 1.80 crores. It has been named after his holiness Guru Nanak who worshiped for some time in this area, The water from this Sagar is to feed a net work of canals in Rohilikhand Division which was hitherto fed by Sarda Canal. Through Sarda Deoha feeder Duni pick-up weir is situated at a distance of 16 miles from here down stream this reservoir in river Deoha is picked up at Duni weir. The water in the Sarda canal thus saved by construction of this reservoir is now being utilised in extending irrigation in the central and eastern districts of U.P. Annual irrigation proposed : 96750 acres date of start April, 1956, date of completion June, 1962.

3. ਵਲਾਇਤ ਵਾਲੀ ਜਨਮ ਸਾਖੀ ਤੇ ਭਾਈ ਬਾਲੇ ਵਾਲੀ ਜਨਮ ਸਾਖੀ ਵਿਚ ਗੁਰੂ ਜੀ ਦਾ ਇਹ ਸ਼ਬਦ ਉਚਾਰਨਾ ਲਿਖਿਆ ਹੈ ਤੇ ਵਾਰਤਾ ਵੀ ਦੋਹਾਂ ਜਨਮ ਸਾਖੀਆਂ ਵਿਚ ਏਸੇ ਤਰ੍ਹਾਂ ਹੈ ਜੋ ਠੀਕ ਜਾਪਦੀ ਹੈ। ਭਾਈ

(ਬਾਕੀ ਫੁਟਨੋਟ ਦੇਖੋ ਅਗਲੇ ਪੰਨੇ ਤੇ)

ਜੋਗੀ ਗੁਰੂ ਜੀ ਦੇ ਇਸ ਸ਼ਬਦ ਨਾਲ ਸੰਤੁਸ਼ਟ ਨਾ ਹੋਏ ਕਿਉਂਕਿ ਉਨ੍ਹਾਂ ਦਾ ਅਨੁਭਵ ਬਾਹਰਲੇ ਭੇਖ ਆਦਿ ਤੋਂ ਉਚੇਰਾ ਨਹੀਂ ਸੀ। ਸੋ ਉਨ੍ਹਾਂ ਗੁਰੂ ਜੀ ਨੂੰ ਪ੍ਰੇਰਿਆ ਕਿ ਉਹ ਜੋਗੀ ਬਣਨ ਤੇ ਉਨ੍ਹਾਂ ਵਾਂਗੂ ਰਹਿਣ। ਇਸ ਤੇ ਗੁਰੂ ਨਾਨਕ ਸਾਹਿਬ ਨੇ ਇਹ ਸ਼ਬਦ ਪੜ੍ਹਿਆ :-

*ਜੋਗੁ ਨ ਖਿੰਥਾ, ਜੋਗੁ ਨ ਡੰਡੈ ਜੋਗੁ ਨ ਭਸਮ ਚੜਾਈਐ॥*
*ਜੋਗੁ ਨ ਮੁੰਦੀ ਮੂੰਡਿ ਮੁੰਡਾਇਐ ਜੋਗੁ ਨ ਸਿੰਙੀ ਵਾਈਐ॥*
*ਅੰਜਨ ਮਾਹਿ ਨਿਰੰਜਨਿ ਰਹੀਐ ਜੋਗ ਜੁਗਤਿ ਇਵ ਪਾਈਐ॥*
*ਗਲੀ ਜੋਗੁ ਨ ਹੋਈ॥ ਏਕ ਦ੍ਰਿਸਟਿ ਕਰਿ ਸਮਸਰਿ ਜਾਣੈ ਜੋਗੀ ਕਹੀਐ ਸੋਈ॥*
*ਜੋਗੁ ਨ ਬਾਹਰਿ ਮੜੀ ਮਸਾਣੀ ਜੋਗੁ ਨ ਤਾੜੀ ਲਾਈਐ॥*
*ਜੋਗੁ ਨ ਦੇਸਿ ਦਿਸੰਤਰਿ ਭਵੀਐ ਜੋਗੁ ਨ ਤੀਰਥਿ ਨਾਈਐ॥*
*ਅੰਜਨ ਮਾਹਿ ਨਿਰੰਜਨਿ ਰਹੀਐ ਜੋਗ ਜੁਗਤਿ ਇਵ ਪਾਈਐ॥*
*ਸਤਿਗੁਰੁ ਭੇਟੇ ਤਾ ਸਹਸਾ ਤੂਟੈ ਧਾਵਤੁ ਵਰਜਿ ਰਹਾਈਐ॥*
*ਨਿਝਰੁ ਝਰੈ ਸਹਜ ਧੁਨਿ ਲਾਗੈ ਘਰ ਹੀ ਪਰਚਾ ਪਾਈਐ॥*
*ਨਾਨਕ ਜੀਵਤਿਆ ਮਰਿ ਰਹੀਐ ਐਸਾ ਜੋਗੁ ਕਮਾਈਐ॥*
*ਵਾਜੇ ਬਾਝਹੁ ਸਿੰਙੀ ਵਾਜੈ ਤਉ ਨਿਰਭਉ ਪਦੁ ਪਾਈਐ॥*
*ਅੰਜਨਿ ਮਾਹਿ ਨਿਰੰਜਨਿ ਰਹੀਐ ਜੋਗ ਜੁਗਤਿ ਤਉ ਪਾਈਐ॥*[1]

(ਸੂਹੀ ਮਹਲਾ ੧॥ ੮॥ (੭੩੦))

ਗੁਰੂ ਨਾਨਕ ਸਾਹਿਬ ਨੇ ਇਸ ਸ਼ਬਦ ਵਿਚ ਜੋਗੀਆਂ ਦੀ ਸ਼ਬਦਾਵਲੀ ਵਰਤ ਕੇ ਆਪਣਾ ਦ੍ਰਿਸ਼ਟੀਕੋਨ ਦੱਸਿਆ ਸੀ। ਇਸ ਲਈ ਜੋਗੀਆਂ ਨੂੰ ਸਮਝ ਆ ਗਈ ਤੇ ਉਨ੍ਹਾਂ ਨੇ ਗੁਰੂ ਜੀ ਨੂੰ ਨਮਸਕਾਰ ਕੀਤੀ। ਗੁਰੂ ਜੀ ਕੁਝ ਸਮਾਂ ਇਥੇ ਰਹਿ ਕੇ ਫੇਰ ਅੱਗੇ ਵਣਜਾਰਿਆਂ ਦੇ ਟਾਂਡੇ ਜਾ ਪੁੱਜੇ।

## ਟਾਂਡੇ ਜਾਣਾ

ਗੁਰੂ ਨਾਨਕ ਸਾਹਿਬ ਨਾਨਕ ਮਤੇ ਤੋਂ ਤਕਰੀਬਨ ਸੱਠ ਮੀਲ ਦੱਖਣ ਵੱਲ ਵਣਜਾਰਿਆਂ ਦੇ ਟਾਂਡੇ ਆਏ। ਇਹ ਨਗਰ ਉਸ ਸੜਕ ਤੇ ਸੀ ਜੋ ਅੱਜ ਕਲ ਮੁਰਾਦਾਬਾਦ ਤੋਂ ਨੈਨੀਤਾਲ ਜਾਂਦੀ ਹੈ[2]। ਇਸ ਨਗਰ ਵਿੱਚ ਉਸ ਵੇਲੇ ਵੀ ਤੇ ਹੁਣ ਵੀ ਵਿਸ਼ੇਸ਼ ਕਰਕੇ ਵਣਜਾਰਾ ਜਾਂ ਬਣਜਾਰਾ ਜਾਤ ਦੇ ਲੋਕ ਵਸਦੇ ਹਨ। ਇੰਪੀਰੀਅਲ ਗਜ਼ੇਟੀਅਰ ਅਨੁਸਾਰ ਅਰੰਭ ਵਿਚ ਇਹ ਨਗਰ ਵਣਜਾਰਿਆਂ ਦਾ ਹੀ ਇਕ ਪੜਾ ਹੋਵੇਗਾ। ਇਸ ਕਰਕੇ ਇਸ ਨਗਰ ਦਾ ਨਾਂ ਵਣਜਾਰਿਆਂ ਦਾ ਟਾਂਡਾ ਪੈ ਗਿਆ

---

(ਪਿਛਲੇ ਫੁਟਨੋਟ ਦੀ ਬਾਕੀ)

ਮਨੀ ਸਿੰਘ ਦੀ ਜਨਮ ਸਾਖੀ ਵਿਚ ਲਿਖਿਆ ਹੈ ਕਿ ਗੁਰੂ ਜੀ ਨੇ ਇਥੇ "ਕੋਈ ਪੜਤਾ ਸਹਸਾਕਿਰਤਾ ਕੋਈ ਪੜੈ ਪੁਰਾਣਾ" (ਰਾਮਕਲੀ ਮਹਲਾ ੧--੮੭੬) ਸ਼ਬਦ ਉਚਾਰਿਆ। ਭਾਈ ਮਨੀ ਸਿੰਘ ਦੀ ਜਨਮ ਸਾਖੀ ਵਿਚ ਹੋਰ ਵੀ ਕਈ ਕਰਾਮਾਤਾਂ ਦੱਸੀਆਂ ਹਨ ਜੋ ਵਲਾਇਤ ਵਾਲੀ ਤੇ ਬਾਲੇ ਵਾਲੀ ਜਨਮ ਸਾਖੀ ਵਿਚ ਨਹੀਂ। ਭਾਈ ਮਨੀ ਸਿੰਘ ਵਾਲੀ ਜਨਮ ਸਾਖੀ ਦਾ ਵਿਰਤਾਂਤ ਬਹੁਤ ਪਿਛੋਂ ਦਾ ਵਿਰਤਾਂਤ ਹੈ, ਇਸ ਲਈ ਅਸਾਂ ਵਲਾਇਤ ਤੇ ਬਾਲੇ ਵਾਲੀ ਜਨਮ ਸਾਖੀ ਦੇ ਵਿਰਤਾਂਤ ਨੂੰ ਸਹੀ ਮੰਨਿਆ ਹੈ।

1. ਇਹ ਵੀ ਸ਼ਬਦ ਵਲਾਇਤ ਵਾਲੀ ਤੇ ਬਾਲੇ ਵਾਲੀ ਜਨਮ ਸਾਖੀ ਵਿਚ ਉਚਾਰਨਾ ਦੱਸਿਆ ਹੈ।

2. Imperial Gazetteer, of India, ਇੰਪੀਰੀਅਲ ਗਜ਼ੇਟੀਅਰ ਆਫ਼ ਇੰਡੀਆ, ਔਕਸਫ਼ੋਰਡ 1908, ਜਿਲਦ 230 ਪੰਨਾ 221

ਸੀ। ਨਗਰ ਦੇ ਵਸਨੀਕ ਵਣਜਾਰੇ ਤਰਾਈ ਦੇ ਇਲਾਕੇ ਦੀ ਉਪਜ ਧਾਨ ਨੂੰ ਮੈਦਾਨਾਂ ਵਿਚ ਲਿਆ ਕੇ ਵੇਚਣ ਦਾ ਵਪਾਰ ਕਰਦੇ ਸਨ। ਇਨ੍ਹਾਂ ਦੇ ਬਹੁਤ ਸਾਰੇ ਖੱਚਰ ਘੋੜੇ ਆਦਿ ਰੱਖੇ ਹੁੰਦੇ ਸਨ ਜਿਨ੍ਹਾਂ ਤੇ ਲੱਦ ਦੇ ਅਨਾਜ ਲੈ ਆਉਂਦੇ ਸਨ[1]। ਇਹ ਵਰਤਮਾਨ ਜ਼ਿਲਾ ਰਾਮਪੁਰ (ਪਹਿਲਾਂ ਰਿਆਸਤ ਰਾਮਪੁਰ) ਵਿਚ ਰਾਮਪੁਰ ਤੋਂ ਤਕਰੀਬਨ ਅੱਠ ਮੀਲ ਤੇ ਮੁਰਾਦਾਬਾਦ ਤੋਂ ਤਕਰੀਬਨ ਬਾਰਾਂ ਮੀਲ ਦੀ ਦੂਰੀ ਤੇ ਉੱਤਰ ਵਿਚ ਹੈ।

ਗੁਰੂ ਨਾਨਕ ਸਾਹਿਬ ਟਾਂਡੇ ਨਗਰ ਦੇ ਕੋਲ ਆ ਕੇ ਬੈਠ ਗਏ। ਕਹਿੰਦੇ ਹਨ ਕਿ ਉਸ ਦਿਨ ਕਿਸੇ ਵਣਜਾਰੇ ਦੇ ਘਰ ਮੁੰਡਾ ਜੰਮਿਆ ਸੀ ਤੇ ਉਹ ਬਹੁਤ ਖੁਸ਼ੀਆਂ ਮਨਾ ਰਹੇ ਸਨ। ਪਿੰਡ ਵਾਸੀ ਉਸ ਘਰ ਮੁਬਾਰਕਾਂ ਦੇਣ ਆਉਂਦੇ ਸਨ। ਇਨ੍ਹਾਂ ਖੁਸ਼ੀਆਂ ਨੂੰ ਵੇਖ ਕੇ ਮਰਦਾਨੇ ਦੇ ਮਨ ਵਿਚ ਪੁਰਾਣੀ ਵਧਾਈਆਂ ਮੰਗਣ ਦੀ ਰੀਝ ਜਾਗ ਪਈ ਤੇ ਸ੍ਰੀ ਗੁਰੂ ਜੀ ਕੋਲੋਂ ਆਗਿਆ ਲੈ ਕੇ ਉਸ ਘਰ ਅੱਗੇ ਜਾ ਖਲੋਤਾ। ਉਸ ਭੀੜ ਭੜੱਕੇ ਵਿਚ ਮਰਦਾਨੇ ਦੀ ਕਿਸੇ ਬਾਤ ਨਾ ਪੁੱਛੀ ਤੇ ਉਹ ਨਿਰਾਸਤਾ ਭਰਿਆ ਵਾਪਸ ਆਇਆ।[2] ਗੁਰੂ ਜੀ ਨੇ ਉਸ ਨੂੰ ਸਬਰ ਤੇ ਸੰਤੋਖ ਦਾ ਉਪਦੇਸ਼ ਦਿੱਤਾ।

ਦੇਵ ਨੇਤ ਨਾਲ ਜਿਸ ਲੜਕੇ ਦੀਆਂ ਐਨੀਆਂ ਖੁਸ਼ੀਆਂ ਤੇ ਚਾਅ ਮਨਾਏ ਜਾ ਰਹੇ ਸਨ ਉਹ ਦੂਸਰੇ ਦਿਨ ਹੀ ਮਰ ਗਿਆ। ਖੁਸ਼ੀਆਂ ਦੀ ਥਾਂ ਸੋਗ ਸਭ ਪਾਸੇ ਛਾ ਗਿਆ। ਸਭ ਰੋਂਦੇ ਪਿਟਦੇ ਉਸ ਘਰ ਵਿਚੋਂ ਨਿਕਲਣ। ਗੁਰੂ ਜੀ ਇਸ ਘਟਨਾ ਤੋਂ ਬਹੁਤ ਪ੍ਰਭਾਵਿਤ ਹੋਏ ਤੇ ਉਨ੍ਹਾਂ ਨੇ ਇਹ ਸ਼ਬਦ ਉਚਾਰਿਆ:-

*ਪਹਿਲੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਹੁਕਮਿ ਪਇਆ ਗਰਭਾਸਿ॥*
*ਉਰਧ ਤਪੁ ਅੰਤਰਿ ਕਰੇ ਵਣਜਾਰਿਆ ਮਿਤ੍ਰਾ ਖਸਮ ਸੇਤੀ ਅਰਦਾਸਿ॥*
*ਖਸਮ ਸੇਤੀ ਅਰਦਾਸਿ ਵਖਾਣੈ ਉਰਧ ਧਿਆਨਿ ਲਿਵ ਲਾਗਾ॥*
*ਨਾਮਰਜਾਦੁ ਆਇਆ ਕਲਿ ਭੀਤਰਿ ਬਾਹੁੜਿ ਜਾਸੀ ਨਾਗਾ॥*
*ਜੈਸੀ ਕਲਮ ਵੁੜੀ ਹੈ ਮਸਤਕਿ ਤੈਸੀ ਜੀਅੜੇ ਪਾਸਿ॥*
*ਕਹੁ ਨਾਨਕ ਪ੍ਰਾਣੀ ਪਹਿਲੈ ਪਹਰੈ ਹੁਕਮ ਪਇਆ ਗਰਭਾਸਿ॥*
*ਦੂਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਵਿਸਰਿ ਗਇਆ ਧਿਆਨੁ॥*
*ਹਥੋ ਹਥਿ ਨਚਾਈਐ ਵਣਜਾਰਿਆ ਮਿਤ੍ਰਾ ਜਿਉ ਜਸੁਦਾ ਘਰਿ ਕਾਨੁ॥*
*ਹਥੋ ਹਥਿ ਨਚਾਈਐ ਪ੍ਰਾਣੀ ਮਾਤ ਕਹੈ ਸੁਤੁ ਮੇਰਾ॥*
*ਚੇਤਿ ਅਚੇਤਿ ਮੂੜ ਮਨ ਮੇਰੇ ਅੰਤਿ ਨਹੀ ਕਛੁ ਤੇਰਾ॥*
*ਜਿਨਿ ਰਚਿ ਰਚਿਆ ਤਿਸਹਿ ਨ ਜਾਣੈ ਮਨ ਭੀਤਰਿ ਧਰਿ ਗਿਆਨੁ॥*
*ਕਹੁ ਨਾਨਕ ਪ੍ਰਾਣੀ ਦੂਜੈ ਪਹਰੈ ਵਿਸਰਿ ਗਇਆ ਧਿਆਨੁ॥*
*ਤੀਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਧਨ ਜੋਬਨ ਸਿਉ ਚਿਤੁ॥*
*ਹਰਿ ਕਾ ਨਾਮੁ ਨ ਚੇਤਹੀ ਵਣਜਾਰਿਆ ਮਿਤ੍ਰਾ ਬਧਾ ਛੁਟਹਿ ਜਿਤੁ॥*

---

1. ਉਕਤ

2. ਇਹ ਸਾਖੀ ਮਿਹਰਬਾਨ, ਬਾਲਾ ਤੇ ਭਾਈ ਮਨੀ ਦੀ ਜਨਮ ਸਾਖੀ ਵਿਚ ਨਹੀਂ ਹੈ। ਕੇਵਲ ਵਲਾਇਤ ਵਾਲੀ ਜਨਮ ਸਾਖੀ ਵਿਚ ਹੈ। ਪਰ ਨਾਨਕ ਮਤੇ ਤੋਂ ਗੁਰੂ ਜੀ ਦਾ ਇਸ ਅਵਸਥਾ ਤੇ ਆਉਣਾ ਭੂਗੋਲਕ ਦ੍ਰਿਸ਼ਟੀਕੋਣ ਤੋਂ ਠੀਕ ਤੇ ਕੁਦਰਤੀ ਸੀ ਕਿਉਂਕਿ ਇਹ ਹੀ ਰਸਤਾ ਸੀ ਅੱਗੇ ਜਾਣ ਵਾਸਤੇ। ਵਣਜਾਰਿਆਂ ਨੂੰ ਸੰਬੋਧਨ ਕਰ ਕੇ ਸ਼ਬਦ ਉਚਾਰਨਾ ਵੀ ਇਸ ਸਾਖੀ ਦੀ ਪੁਸ਼ਟੀ ਕਰਦਾ ਹੈ।

*ਹਰਿ ਕਾ ਨਾਮੁ ਨ ਚੇਤੈ ਪ੍ਰਾਣੀ ਬਿਕਲੁ ਭਇਆ ਸੰਗਿ ਮਾਇਆ॥*
*ਧਨ ਸਿਉ ਰਤਾ ਜੋਬਨਿ ਮਤਾ ਅਹਿਲਾ ਜਨਮੁ ਗਵਾਇਆ॥*
*ਧਰਮ ਸੇਤੀ ਵਾਪਾਰੁ ਨ ਕੀਤੋ ਕਰਮੁ ਨ ਕੀਤੋ ਮਿਤੁ॥*
*ਕਹੁ ਨਾਨਕ ਤੀਜੈ ਪਹਰੈ ਪ੍ਰਾਣੀ ਧਨ ਜੋਬਨ ਸਿਉ ਚਿਤੁ॥*
*ਚਉਥੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਲਾਵੀ ਆਇਆ ਖੇਤੁ॥*
*ਜਾ ਜਮਿ ਪਕੜਿ ਚਲਾਇਆ ਵਣਜਾਰਿਆ ਮਿਤ੍ਰਾ ਕਿਸੈ ਨ ਮਿਲਿਆ ਭੇਤੁ॥*
*ਭੇਤੁ ਚੇਤੁ ਹਰਿ ਕਿਸੈ ਨ ਮਿਲਿਓ ਜਾ ਜਮਿ ਪਕੜ ਚਲਾਇਆ॥*
*ਝੂਠਾ ਰੁਦਨੁ ਹੋਆ ਦੋੁਆਲੈ ਖਿਨ ਮਹਿ ਭਇਆ ਪਰਾਇਆ॥*
*ਸਾਈ ਵਸਤੁ ਪਰਾਪਤਿ ਹੋਈ ਜਿਸੁ ਸਿਉ ਲਾਇਆ ਹੇਤੁ॥*
*ਕਹੁ ਨਾਨਕ ਪ੍ਰਾਣੀ ਚਉਥੈ ਪਹਰੈ ਲਾਵੀ ਲੁਣਿਆ ਖੇਤੁ॥*[1]

(ਸ੍ਰੀ ਰਾਗ ਮਹਲਾ ੧ ਘਰ ੧॥ ੧॥ (੭੪))

ਕੁਝ ਸਮਾਂ ਗੁਰੂ ਜੀ ਵਣਜਾਰਿਆ ਦੇ ਟਾਂਡੇ ਰਹਿ ਕੇ ਅਗੇ ਨੂੰ ਟੁਰ ਪਏ।

## ਅਜੁਧਿਆ ਜਾਣਾ

ਵਣਜਾਰਿਆਂ ਦੇ ਟਾਂਡੇ ਤੋਂ ਗੁਰੂ ਨਾਨਕ ਸਾਹਿਬ ਦੱਖਣ ਪੂਰਬ ਨੂੰ ਚਲ ਪਏ। ਉਸ ਸਮੇਂ ਮੌਜੂਦਾ ਰਾਮਪੁਰ (ਪਹਿਲਾ ਰਾਮਪੁਰ ਰਿਆਸਤ) ਪੀਲੀਭੀਤ ਅਤੇ ਬਰੇਲੀ ਦੇ ਜ਼ਿਲਿਆਂ ਵਿਚ ਘਣੇ ਜੰਗਲ ਸਨ। ਆਬਾਦੀ ਬਹੁਤ ਘਟ ਸੀ[2]। ਇਨ੍ਹਾਂ ਜੰਗਲਾਂ ਵਿਚ ਤੇ ਪਹਾੜੀ ਇਲਾਕਿਆਂ ਵਿਚ ਰਾਜਪੂਤ ਰਾਜੇ ਕਈ ਸਦੀਆਂ ਦਿਲੀ ਦੇ ਸੁਲਤਾਨਾਂ ਨਾਲ ਲੜਦੇ ਰਹੇ[3]। ਫੌਜਾਂ ਦੀ ਆਵਾਜਾਈ ਲਈ ਜੰਗਲ ਕੱਟ ਕੇ ਦਿੱਲੀ ਦੇ ਬਾਦਸ਼ਾਹਾਂ ਨੇ ਰਸਤੇ ਬਣਾਏ ਸਨ[4]। ਗੁਰੂ ਨਾਨਕ ਸਾਹਿਬ ਦੇ ਸਮੇਂ ਸਿਕੰਦਰ ਲੋਧੀ ਨੂੰ ਪੀਲੀਭੀਤ ਦੇ ਪਹਾੜ ਬਹੁਤ ਚੰਗੇ ਲਗਦੇ ਸਨ ਤੇ ਉਹ ਸ਼ਿਕਾਰ ਖੇਡਣ ਲਈ ਕਈ ਵਾਰੀ ਇਸ ਪਾਸੇ ਆਇਆ ਕਰਦਾ ਸੀ[5]। ਗੁਰੂ ਨਾਨਕ ਸਾਹਿਬ ਟਾਂਡੇ ਤੋਂ ਮੌਜੂਦਾ ਜ਼ਿਲਾ ਖੇੜੀ ਦੇ ਇਕ ਪੁਰਾਣੇ ਨਗਰ ਗੋਲੇ ਪੁਜ ਗਏ। ਗੋਲਾ ਨਗਰ ਮੌਜੂਦਾ ਲਖੀਮਪੁਰ ਦੇ ਉੱਤਰ ਪੱਛਮ ਵੱਲ 22 ਮੀਲ ਹੈ। ਇਸ ਇਲਾਕੇ ਦਾ ਵੱਡਾ ਤੀਰਥ

---

1. ਇਹ ਸ਼ਬਦ ਵਲਾਇਤ ਵਾਲੀ ਜਨਮ ਸਾਖੀ ਵਿਚ "ਟਾਂਡੇ ਵਣਜਾਰਿਆ" ਦੀ ਸਾਖੀ ਵਿਚ ਹੈ।

2. ਰਾਮਪੁਰ, ਮੁਰਾਦਾਬਾਦ ਤੇ ਬਰੇਲੀ ਗੁਰੂ ਨਾਨਕ ਸਾਹਿਬ ਵੇਲੇ ਆਬਾਦ ਨਹੀਂ ਸਨ। ਉਸ ਸਮੇਂ ਇਸ ਇਲਾਕੇ ਦੀ ਰਾਜਧਾਨੀ ਸੰਬਲ ਸੀ ਜੋ ਅੱਜ ਕਲ ਜ਼ਿਲਾ ਮੁਰਾਦਾਬਾਦ ਦੀ ਤਹਿਸੀਲ ਹੈ ਤੇ ਮੁਰਾਦਾਬਾਦ ਤੋਂ 23 ਮੀਲ ਦੱਖਣ ਪੱਛਮ ਵੱਲ ਹੈ।

3. Moradabad Distt. Gazetteer, ਮੁਰਾਦਾਬਾਦ ਡਿਸਟ੍ਰਿਕਟ,ਗਜ਼ੇਟੀਅਰ ਅਲਾਹਬਾਦ, 1911, ਪੰਨਾ 143-147 ਅਵੱਧ ਦੇ ਇਸ ਇਲਾਕੇ ਨੂੰ ਕਟਹੀਰ ਕਹਿੰਦੇ ਸਨ। ਇਥੋਂ ਦੇ ਹਿੰਦੂ ਰਾਜੇ ਮੁਸਲਮਾਨ ਫ਼ੌਜਾਂ ਦੇ ਆਉਣ ਤੇ ਜੰਗਲਾਂ ਤੇ ਪਹਾੜਾਂ ਵਿਚ ਲੁਕ ਜਾਂਦੇ ਸਨ। ਇਸ ਲਈ ਤੇਰਵੀਂ ਚੌਧਵੀਂ ਤੇ ਪੰਦਰਵੀਂ ਸ਼ਤਾਬਦੀ ਵਿਚ ਦਿੱਲੀ ਦੇ ਮੁਸਲਮਾਨ ਬਾਦਸ਼ਾਹਾਂ ਨੂੰ ਇਸ ਪਾਸੇ ਮੁਹਿਮਾਂ ਲਿਆਉਣੀਆਂ ਪੈਂਦੀਆਂ ਸਨ।

4. ਸਭ ਤੋਂ ਪਹਿਲਾਂ ਗਿਆਸ-ਉਦ-ਦੀਨ ਬਲਬਨ (1266-1286) ਨੇ ਇਸ ਇਲਾਕੇ ਵਿਚ ਸੜਕਾਂ ਬਣਵਾਈਆਂ ਸਨ। Moradabad Distt. Gazetteer, ਮੁਰਾਦਾਬਾਦ ਡਿਸਟ੍ਰਿਕਟ ਗਜ਼ੇਟੀਅਰ ਪੰਨਾ 143.

5. ਉਕਤ ਸਫਾ 146

ਅਸਥਾਨ ਸੀ। ਇਥੇ ਸ਼ਿਵ ਦੇ ਮੰਦਰ ਸਨ। ਪਰਾਚੀਨ ਕਾਲ ਵਿਚ ਅਨੁਮਾਨ ਲਾਇਆ ਜਾਂਦਾ ਹੈ ਕਿ ਇਹ ਗੰਗਾ ਦੇ ਕਿਨਾਰੇ ਸੀ[1]। ਪਰ ਗੁਰੂ ਨਾਨਕ ਸਾਹਿਬ ਦੇ ਸਮੇਂ ਇਸ ਦੇ ਥੋੜੀ ਦੂਰੀ ਤੇ ਦਰਿਆ ਸਾਰਦਾ[2] ਵਗਦਾ ਸੀ। ਖੇੜੀ ਜ਼ਿਲੇ ਵਿਚ ਇਸ ਦਰਿਆ ਦਾ ਨਾਉਂ ਦਰਿਆ ਚੌਂਕਾ ਸੀ ਤੇ ਗੋਲਾ ਨਗਰ ਤੋਂ ਥੋੜੀ ਦੂਰ ਇਸ ਵਿਚ ਬੇੜੀ ਰਾਹੀਂ ਆਵਾਜਾਈ ਅਰੰਭ ਹੋ ਜਾਂਦੀ ਸੀ[3]। ਸੋ ਗੁਰੂ ਸਾਹਿਬ ਗੋਲੇ ਤੋਂ ਚਲਕੇ ਚੌਂਕੀ ਦਰਿਆ ਵਿਚ ਬੇੜੀ ਤੇ ਬੈਠ ਗਏ। ਚੌਂਕੀ ਦਰਿਆ ਬ੍ਰਹਮ ਘਾਟ ਦੇ ਨੇੜੇ ਘਾਗਰਾ ਦਰਿਆ ਵਿਚ ਮਿਲ ਜਾਂਦਾ ਸੀ। ਘਾਗਰਾ[4] ਦਰਿਆ ਅਜੁਧਿਆ ਜੀ ਜਾਣ ਆਉਣ ਵਾਲੇ ਯਾਤਰੂਆਂ ਲਈ ਸਫ਼ਰ ਦਾ ਵਿਸ਼ੇਸ਼ ਸਾਧਨ ਸੀ[5]। ਸੋ ਗੁਰੂ ਜੀ ਘਾਗਰਾ ਦੁਆਰਾ ਬੇੜੀ ਵਿਚ ਸਫਰ ਕਰਦੇ ਮਰਦਾਨੇ ਨਾਲ ਅਜੁਧਿਆ[6] ਜਾ ਉਤਰੇ।

ਅਜੁਧਿਆ ਵਿਚ ਜਾ ਕੇ ਗੁਰੂ ਨਾਨਕ ਸਾਹਿਬ ਜਿੱਥੇ ਬੈਠੇ ਉਥੇ ਇਕ ਪੁਰਾਣਾ ਗੁਰਦਵਾਰਾ

---

1. ਗੋਲਾ ਬਹੁਤ ਹੀ ਪੁਰਾਣਾ ਨਗਰ ਹੈ। ਪਹਿਲਾਂ ਇਹ ਬੋਧੀਆਂ ਦਾ ਅਸਥਾਨ ਸੀ। ਮਹਾਂ ਦੇਵ ਦੇ ਮੰਦਰ ਦਾ ਸ਼ਿਵ ਲਿੰਗ ਰਾਮਾਇਣ ਦੀ ਕਥਾ ਨਾਲ ਜੋੜਿਆ ਜਾਂਦਾ ਹੈ। ਕਿਹਾ ਜਾਂਦਾ ਹੈ ਕਿ ਮੁਸਲਮਾਨ ਬਾਦਸ਼ਾਹਾਂ ਨੇ ਇਸ ਸ਼ਿਵ ਲਿੰਗ ਨੂੰ ਉਖਾੜਨ ਦਾ ਯਤਨ ਕੀਤਾ ਹੈ ਪਰ ਸਫਲ ਨਹੀਂ ਹੋਏ। ਵੇਖੋ Kheri District Gazetteer ਖੇੜੀ ਡਿਸਟ੍ਰਿਕਟ ਗਜ਼ੇਟੀਅਰ, ਅਲਾਹਬਾਦ, 1905, ਪੰਨਾ 184-86

2. ਚੌਂਕਾ ਜਾਂ ਸਾਰਦਾ ਦਰਿਆ ਦੇ ਕਈ ਨਾਉਂ ਹਨ। ਕਾਲੀ ਤੇ ਸਰਜ ਨਦੀਆਂ ਇਸ ਵਿਚ ਡਿਗਦੀਆਂ ਹਨ। ਪਹਾੜਾਂ ਤੋਂ ਥਲੇ ਨਾਨਕ-ਮਤੇ ਕੋਲ ਉਤਰਦਾ ਹੈ ਤੇ ਫੇਰ ਦੱਖਣ ਪੂਰਬ ਵੱਲ ਸਾਰਦਾ ਦੇ ਨਾਂ ਥਲੇ ਜ਼ਿਲਾ ਪੀਲੀਭੀਤ ਨੂੰ ਨੀਪਾਲ ਨਾਲੋਂ ਨਖੇੜਦਾ ਹੈ। ਮੋਤੀਘਾਟ ਜ਼ਿਲਾ ਪੀਲੀਭੀਤ ਕੋਲ ਚੌਂਕਾ ਦਰਿਆ ਇਸ ਵਿਚ ਮਿਲ ਜਾਂਦਾ ਹੈ। ਉਸ ਤੋਂ ਇਸ ਦਾ ਨਾਂ ਚੌਂਕਾ ਪੈ ਜਾਂਦਾ ਹੈ।

3. ਚੌਂਕਾ ਦਰਿਆ ਆਪਣਾ ਰਾਹ ਆਮ ਕਰਕੇ ਬਦਲਦਾ ਰਹਿੰਦਾ ਹੈ। ਕੁਝ ਸਦੀਆਂ ਤੋਂ ਇਹ ਵਧੇਰੇ ਪੂਰਬ ਵਾਲੇ ਪਾਸੇ ਵਹਿੰਦਾ ਹੈ। ਵੇਖੋ ਖੇੜੀ ਡਿਸਟ੍ਰਿਕਟ ਗਜ਼ੇਟੀਅਰ ਪੰਨਾ 61। ਇਸ ਲਈ ਇਹ ਦਰਿਆ ਗੁਰੂ ਨਾਨਕ ਸਾਹਿਬ ਦੇ ਵੇਲੇ ਜ਼ਿਆਦਾ ਗੋਲੇ ਦੇ ਨੇੜੇ ਵਹਿੰਦਾ ਹੋਵੇਗਾ। ਅੱਜ ਕਲ ਚੌਂਕਾ ਦਰਿਆ ਦਾ ਪ੍ਰਸਿੱਧ ਪੱਤਨ ਜਿੱਥੋਂ ਬੇੜੀਆਂ ਤੇ ਆਵਾਜਾਈ ਅਰੰਭ ਹੁੰਦੀ ਹੈ ਮਰੋਚ ਘਾਟ ਹੈ ਜੋ ਗੋਲੇ ਤੋਂ ਵੀਹ ਕੁ ਮੀਲ ਉੱਤਰ ਪੱਛਮ ਵਿਚ ਹੈ। Kheri District Gazetteer ਖੇੜੀ ਡਿਸਟ੍ਰਿਕਟ ਗਜ਼ੇਟੀਅਰ ਪੰਨਾ 6 ਤੇ ਲਿਖਿਆ ਹੈ ਕਿ ਚੌਂਕਾ ਦਰਿਆ ਵਿਚ ਆਮ ਤੌਰ ਤੇ ਮਨੋਰੋਚਾ ਘਾਟ ਤਕ ਵਡੀਆਂ ਕਿਸ਼ਤੀਆਂ ਚਲਦੀਆਂ ਹਨ।

4. Faizabad District Gazetteer ਫ਼ੈਜ਼ਾਬਾਦ ਡਿਸਟ੍ਰਿਕਟ ਗਜ਼ੇਟੀਅਰ, ਅਲਾਹਬਾਦ, 1905, ਸਫਾ 3 ਤੇ ਲਿਖਿਆ ਹੈ: ਪੁਰਾਣੇ ਸਮਿਆਂ ਵਿਚ ਘਾਗਰਾ ਦਰਿਆ ਜ਼ਿਲੇ ਦੀ ਵਿਸ਼ੇਸ਼ ਸ਼ਾਹਰਾਹ ਸੀ ਹੁਣ ਵੀ ਇਸ ਵਿਚ ਬਹੁਤ ਆਵਾਜਾਈ ਹੈ। ਅਜੁਧਿਆ ਤੋਂ ਬਹੁਤ ਜ਼ਿਆਦਾ ਯਾਤਰੂ ਇਸੇ ਦਰਿਆ ਰਾਹੀਂ ਆਉਂਦੇ ਜਾਂਦੇ ਹਨ'।

5. ਮੁਸਲਮਾਨਾਂ ਦੇ ਰਾਜ ਦੇ ਅਰੰਭ ਵਿਚ ਅਜੁਧਿਆ ਦਾ ਦੂਜਾ ਨਾਂ ਅਵਧ ਸੀ ਤੇ ਅਕਬਰ ਦੇ ਵੇਲੇ ਇਹ ਹੀ ਇਲਾਕੇ ਦੀ ਰਾਜਧਾਨੀ ਸੀ। 1765 ਈਸਵੀ ਵਿਚ ਸ਼ੁਜਾਉਦੋਲਾ ਨੇ ਅਜੁਧਿਆ ਤੋਂ ਚਾਰ ਮੀਲ ਤੇ ਫੈਜ਼ਾਬਾਦ ਨਗਰ ਵਸਾਇਆ।

6. ਭਾਈ ਮਨੀ ਸਿੰਘ ਦੀ ਜਨਮ ਸਾਖੀ ਵਿਚ ਲਿਖਿਆ ਹੈ ਕਿ ਗੁਰੂ ਜੀ ਮਰਦਾਨੇ ਨੂੰ ਨਾਲ ਲੈ ਕੇ ਨਦੀ ਤੇ ਜਾਇ ਉਤਰੇ ਜਿਸ ਤੋਂ ਸਿਧ ਹੁੰਦਾ ਹੈ ਕਿ ਗੁਰੂ ਜੀ ਬੇੜੀ ਦੁਆਰਾ ਹੀ ਅਜੁਧਿਆ ਗਏ ਹੋਣਗੇ। ਇਸ ਤੋਂ ਸਿਵਾ ਨਾਨਕ-ਮਤੇ ਤੋਂ ਪਿਛੋਂ ਅਜੁਧਿਆ ਜਾਣਾ ਭੂਗੋਲਕ ਤੌਰ ਤੇ ਠੀਕ ਹੈ ਤੇ ਇਹ ਹੀ ਕਰਮ ਭਾਈ ਮਨੀ ਸਿੰਘ ਵਾਲੀ ਜਨਮ ਸਾਖੀ ਵਿਚ ਹੈ। ਮਿਹਰਬਾਨ ਵਾਲੀ ਜਨਮ ਸਾਖੀ ਵਿਚ ਲਿਖਿਆ ਹੈ ਕਿ ਗੁਰੂ ਜੀ ਦੱਖਣ ਦੀ ਧਰਤੀ ਤੋਂ ਅਜੁਧਿਆ ਆਏ ਜੋ ਠੀਕ ਨਹੀਂ ਜਾਪਦਾ। ਵਲਾਇਤ ਵਾਲੀ ਜਨਮ ਸਾਖੀ ਤੇ ਬਾਲੇ ਵਾਲੀ ਜਨਮ ਸਾਖੀ ਵਿਚ ਗੁਰੂ ਨਾਨਕ ਸਾਹਿਬ ਤੇ ਅਜੁਧਿਆ ਜਾਣ ਦਾ ਕੋਈ ਕਥਨ ਨਹੀਂ ਹੈ।

ਬਣਿਆ ਹੈ[1]। ਅਜੁਧਿਆ ਹਿੰਦੂਆਂ ਦਾ ਮਹਾਨ ਤੀਰਥ ਸੀ ਤੇ ਇਥੇ ਸ੍ਰੀ ਰਾਮਚੰਦਰ ਜੀ ਦਾ ਜਨਮ ਹੋਇਆ ਸੀ। ਰਾਜਾ ਦਸ਼ਰਥ ਦੀ ਸਮਾਧ ਵੀ ਇਸ ਨਗਰ ਵਿਚ ਬਣੀ ਹੋਈ ਹੈ। ਫ਼ਾਹੀਹਾਨ ਤੇ ਹਿਊਨ ਸਾਂਗ ਚੀਨੀ ਯਾਤਰੂ ਵੀ ਇਥੇ ਗਏ ਸਨ।

ਇਥੇ ਸ੍ਰੀ ਗੁਰੂ ਨਾਨਕ ਦੇਵ ਜੀ ਕੋਲੋਂ ਵਖ ਵਖ ਸੰਪਰਦਾਵਾਂ ਦੇ ਆਗੂਆਂ ਨੇ ਆ ਕੇ ਪ੍ਰਸ਼ਨ ਕੀਤਾ ਕਿ ਕੁਝ ਲੋਕ ਜੱਗ ਕਰ ਕੇ ਦਾਨ ਪੁੰਨ ਕਰਦੇ ਹਨ, ਕੁਝ ਲੋਕ ਘੋਰ ਤਪੱਸਿਆ ਕਰਦੇ ਹਨ ਤੇ ਨੰਗੇ ਰਹਿੰਦੇ ਹਨ, ਪੁੱਠੇ ਲਟਕ ਜਾਂਦੇ ਹਨ ਕੁਝ ਪਾਠ ਪੂਜਾ ਵਿਚ ਲੱਗੇ ਹਨ, ਕੁਝ ਲੋਕ ਸਰੀਰ ਨੂੰ ਕਸ਼ਟ ਦੇ ਕੇ ਆਪਣੇ ਆਪ ਨੂੰ ਮਾਰ ਲੈਂਦੇ ਹਨ ਕੀ ਇਨ੍ਹਾਂ ਲੋਕਾਂ ਦੀ ਮੁਕਤੀ ਹੋਵੇਗੀ ਕਿ ਨਹੀਂ? ਇਹ ਪ੍ਰਸ਼ਨ ਸੁਣ ਕੇ ਗੁਰੂ ਜੀ ਕੁਝ ਸਮਾਂ ਚੁਪ ਰਹੇ ਤੇ ਫੇਰ ਇਹ ਸ਼ਬਦ ਪੜ੍ਹਿਆ[2] :-

*ਜਗਨ ਹੋਮ ਪੁੰਨ ਤਪ ਪੂਜਾ ਦੇਹ ਦੁਖੀ ਨਿਤ ਦੂਖ ਸਹੈ॥*
*ਰਾਮ ਨਾਮ ਬਿਨੁ ਮੁਕਤਿ ਨ ਪਾਵਸਿ ਮੁਕਤਿ ਨਾਮਿ ਗੁਰਮੁਖਿ ਲਹੈ॥*
*ਰਾਮ ਨਾਮ ਬਿਨੁ ਬਿਰਥੇ ਜਗਿ ਜਨਮਾ॥*
*ਬਿਖੁ ਖਾਵੈ ਬਿਖੁ ਬੋਲੀ ਬੋਲੈ ਬਿਨੁ ਨਾਵੈ ਨਿਹਫਲੁ ਮਰਿ ਭ੍ਰਮਨਾ॥*
*ਪੁਸਤਕ ਪਾਠ ਬਿਆਕਰਣ ਵਖਾਣੈ ਸੰਧਿਆ ਕਰਮ ਤਿਕਾਲ ਕਰੈ॥*
*ਬਿਨੁ ਗੁਰ ਸਬਦ ਮੁਕਤਿ ਕਹਾ ਪ੍ਰਾਣੀ, ਰਾਮ ਨਾਮ ਬਿਨੁ ਉਰਝਿ ਮਰੈ॥*
*ਡੰਡ ਕਮੰਡਲ ਸਿਖਾ ਸੂਤੁ ਧੋਤੀ ਤੀਰਥਿ ਗਵਨੁ ਅਤਿ ਭ੍ਰਮਨੁ ਕਰੈ॥*
*ਰਾਮ ਨਾਮ ਬਿਨੁ ਸਾਂਤਿ ਨ ਆਵੈ ਜਪਿ ਹਰਿ ਹਰਿ ਨਾਮੁ ਸੁ ਪਾਰਿ ਪਰੈ...*

(ਭੈਰਉ ਮਹਲਾ ੧॥ ੮॥ (੧੧੨੭))

ਕੁਝ ਸਮਾਂ ਗੁਰੂ ਜੀ ਅਜੁਧਿਆ ਰਹੇ ਫਿਰ ਅਗੇ ਨੂੰ ਚਲ ਪਏ।

## ਪਰਯਾਗ ਜਾਣਾ

ਅਜੁਧਿਆ ਤੋਂ ਗੁਰੂ ਨਾਨਕ ਘਾਗਰਾ[3] ਦਰਿਆ ਵਿਚ ਬੇੜੀ ਤੇ ਬੈਠ ਕੇ ਉਸ ਅਸਥਾਨ ਤੇ ਆ ਗਏ ਜਿਥੇ ਅੱਜ ਕਲ ਟਾਂਡਾ (ਜ਼ਿਲਾ ਫ਼ੈਜ਼ਾਬਾਦ ਹੈ) ਗੁਰੂ ਨਾਨਕ ਸਾਹਿਬ ਵੇਲੇ ਇਹ ਨਗਰ ਆਬਾਦ ਨਹੀਂ ਸੀ। ਭਾਵੇਂ ਇਸ ਨਗਰ ਨੇ ਮੌਜੂਦਾ ਰੂਪ ਅਠਾਰ੍ਹਵੀਂ ਸਦੀ ਈਸਵੀ ਦੇ ਅਰੰਭ ਵਿਚ ਧਾਰਿਆ ਗੁਰੂ ਸਾਹਿਬ ਦੇ ਵੇਲੇ ਅਜੁਧਿਆ ਤੋਂ 37 ਮੀਲ ਪੂਰਬ ਵੱਲ ਇਹ ਪ੍ਰਸਿੱਧ ਪੱਤਨ ਸੀ। ਇਥੇ ਵਣਜਾਰੇ

---

1. ਵੇਖੋ ਮਹਾਨਕੋਸ਼ ਭਾਈ ਕਾਹਨ ਸਿੰਘ ਪੰਨਾ 59

2. ਇਹ ਸਾਖੀ ਮਿਹਰਬਾਨ ਵਾਲੀ ਜਨਮ ਸਾਖੀ ਵਿਚ ਹੈ ਤੇ ਇਹ ਸ਼ਬਦ ਵੀ ਉਥੇ ਉਚਾਰਿਆ ਦਸਿਆ ਹੈ। ਭਾਈ ਮਨੀ ਸਿੰਘ ਦੀ ਜਨਮ ਸਾਖੀ ਵਿਚ ਲਿਖਿਆ ਹੈ ਕਿ ਗੁਰੂ ਜੀ ਨੇ ਕਿਹਾ ਕਿ ਸ੍ਰੀ ਰਾਮ ਚੰਦਰ ਜੀ ਤਾਂ ਸਾਰੀ ਨਗਰੀ ਨੂੰ ਨਾਲ ਲੈ ਗਏ ਸਨ ਤੇ ਇਹ ਨਗਰੀ ਕਿਥੋਂ ਆਈ ਹੈ। ਉਥੇ ਸਾਖੀ ਕਰਤਾ ਦਸਮ ਗ੍ਰੰਥ ਦੇ ਵਾਕ:-

"ਰਾਮ ਕਥਾ ਜੁਗ ਜੁਗ ਅਟਲ ਸਭ ਕੋ ਭਾਖਤ ਨੇਤ" ਨੂੰ ਮੁਖ ਰਖ ਕੇ ਵਾਰਤਾਲਾਪ ਦਿਤਾ ਹੈ। ਵਲਾਇਤ ਵਾਲੀ ਤੇ ਬਾਲੇ ਵਾਲੀ ਜਨਮ ਸਾਖੀ ਵਿਚ ਇਸ ਦਾ ਕਥਨ ਨਹੀਂ ਹੈ।

3. ਘਾਗਰਾ ਦਰਿਆ ਬੇੜੀ ਰਾਹੀਂ ਅਜੁਧਿਆ ਜਾਣ ਤੇ ਆਉਣ ਵਾਲੇ ਯਾਤਰੀਆਂ ਲਈ ਇਕ ਵੱਡਾ ਸਾਧਨ ਸੀ। ਵੇਖੋ Faizabad District Gazetteer ਫ਼ੈਜ਼ਾਬਾਦ ਡਿਸਟ੍ਰਿਕਟ ਗਜ਼ੇਟੀਅਰ, 1905, ਪੰਨਾ 3

ਆਉਂਦੇ ਜਾਂਦੇ ਠਹਿਰਦੇ ਸਨ[1]। ਇਸ ਪੱਤਨ ਤੋਂ ਗੁਰੂ ਸਾਹਿਬ ਬਾਰਾਂ ਮੀਲ ਦੱਖਣ ਵੱਲ ਪੈਦਲ ਟੁਰੇ ਫੇਰ ਸਿਡਹੋਲੀ ਦੇ ਇਲਾਕੇ ਪਹੁੰਚ ਗਏ[2]। ਇਸ ਇਲਾਕੇ ਦੇ ਪੱਛਮ ਵੱਲ ਮਰਹਾ ਅਤੇ ਸਥੋਈ ਦੋ ਨਦੀਆਂ ਮਿਲਦੀਆਂ ਸਨ ਤੇ ਇਨ੍ਹਾਂ ਦੇ ਮਿਲਣ ਕਰਕੇ ਦੋਹਾਂ ਦੀ ਮਿਲਵੀਂ ਵੱਡੀ ਨਦੀ ਦਾ ਨਾਂ ਟਾਨਸ ਪੈ ਗਿਆ ਸੀ। ਟਾਨਸ ਦਰਿਆਂ ਵਿਚ ਸਾਰਾ ਸਾਲ ਬੇੜੀ ਚਲਦੀ ਸੀ[3]। ਸਿੰਡਹੋਲੀ ਤਪੇ ਵਿਚ ਜਿਥੇ ਅਕਬਰਪੁਰ (ਜ਼ਿਲਾ ਫੈਜ਼ਾਬਾਦ) ਅਕਬਰ ਬਾਦਸ਼ਾਹ ਦੇ ਸਮੇਂ ਆਬਾਦ ਹੋਇਆ ਇਥੇ ਟਾਨਸ ਦਰਿਆ ਦਾ ਪੱਤਨ ਸੀ ਜਿਥੋਂ ਲੋਕ ਬੇੜੀ ਤੇ ਚੜ੍ਹ ਕੇ ਆਜ਼ਮਗੜ ਵਾਲੇ ਪਾਸੇ ਆਇਆ ਕਰਦੇ ਸਨ। ਇਥੋਂ ਗੁਰੂ ਸਾਹਿਬ ਬੇੜੀ ਤੇ ਚੜ੍ਹ ਕੇ ਨਿਜ਼ਾਮਾਬਾਦ (ਜ਼ਿਲਾ ਆਜ਼ਮਗੜ) ਪੁੱਜੇ। ਟਾਨਸ ਨਦੀ ਦੇ ਕੰਢੇ ਇਸ ਅਸਥਾਨ ਤੇ ਗੁਰੂ ਨਾਨਕ ਸਾਹਿਬ ਦੀ ਯਾਦ ਵਿਚ ਪੁਰਾਣੇ ਸਮਿਆਂ ਤੋਂ ਗੁਰਦਵਾਰਾ ਬਣਿਆ ਹੈ।

ਟਾਨਸ ਨਦੀ ਦੇ ਕੰਢੇ ਨਿਜ਼ਾਮਾਬਾਦ[4] ਗੁਰ ਸਿਖੀ ਦਾ ਕੇਂਦਰ ਰਿਹਾ ਹੈ[5]। ਟਾਨਸ ਨਦੀ ਤੋਂ ਇਕ ਫ਼ਰਲਾਂਗ ਤੇ ਨਗਰ ਵਿਚ ਗੁਰੂ ਨਾਨਕ ਸਾਹਿਬ ਦੇ ਬੈਠਣ ਦੀ ਥਾਂ ਦੱਸੀ ਜਾਂਦੀ ਹੈ ਤੇ ਇਥੇ ਇਕ ਗੁਰਦਵਾਰਾ ਬਣਿਆ ਹੈ। ਕਹਿੰਦੇ ਹਨ ਕਿ ਬਾਬਾ ਪ੍ਰੇਮ ਦਾਸ ਉਦਾਸੀ ਨੇ ਇਸ ਅਸਥਾਨ ਨੂੰ ਉਜਾਗਰ ਕੀਤਾ ਸੀ ਤੇ ਉਸ ਤੋਂ ਪਿਛੋਂ ਭੱਲੇ ਸਾਹਿਬਜ਼ਾਦਿਆਂ ਦੀਆਂ ਕਈ ਪੁਸ਼ਤਾਂ ਇਥੇ ਹੀ

---

1. Faizabad District Gazetteer ਫ਼ੈਜ਼ਾਬਾਦ ਡਿਸਟ੍ਰਿਕਟ ਗਜ਼ੇਟੀਅਰ, ਪੰਨਾ 279, ਲਿਖਿਆ ਹੈ ਕਿ ਜਿਥੇ ਜਿਥੇ ਵੀ ਟਾਂਡਾ ਨਾਂ ਦੇ ਨਗਰ ਆਬਾਦ ਹੋਏ ਉਥੇ ਪਹਿਲਾਂ ਵਣਜਾਰਿਆਂ ਦੇ ਪੜਾ ਸਨ। ਗੁਰੂ ਨਾਨਕ ਸਾਹਿਬ ਦੀ ਬਾਣੀ ਵਿਚ ਵਣਜਾਰਿਆਂ ਨੂੰ ਸੰਬੋਧਨ ਕਰ ਕੇ ਕਈ ਸ਼ਬਦ ਉਚਾਰੇ ਮਿਲਦੇ ਹਨ ਵੇਖੋ "ਟਾਂਡੇ ਜਾਣ ਦੀ ਸਾਖੀ" ਤੇ ਗੁਰੂ ਗ੍ਰੰਥ ਸਾਹਿਬ ਪੰਨਾ ੨੨ ਤੇ ਸ਼ਬਦ:-

*ਵਣਜੁ ਕਰਹੁ ਵਣਜਾਰਿਹੋ ਵਖਰੁ ਲੇਹੁ ਸਮਾਲਿ*

2. ਅਕਬਰ ਬਾਦਸ਼ਾਹ ਦੇ ਸਮੇਂ ਸਿੰਡਹੋਲੀ ਤਪੇ ਦਾ ਨਾਂ ਅਕਬਰਪੁਰ ਪੈ ਗਿਆ ਜੋ ਹੁਣ ਤਕ ਚਲਦਾ ਆ ਰਿਹਾ ਹੈ।

3. ਇਸ ਦਰਿਆ ਵਿਚ ਜਲਾਲਪੁਰ ਤਕ ਸਾਰਾ ਸਾਲ ਬੇੜੀਆਂ ਚਲਦੀਆਂ ਹਨ ਅਤੇ ਮੀਹਾਂ ਵਿਚ ਬੇੜੀਆਂ ਅਕਬਰਪੁਰ ਤਕ ਜਾਂਦੀਆਂ ਹਨ' Faizabad District Gazetteer ਫ਼ੈਜ਼ਾਬਾਦ ਡਿਸਟ੍ਰਿਕਟ ਗਜ਼ੇਟੀਅਰ ਪੰਨਾ 5

4. ਨਿਜ਼ਾਮਉਦੀਨ ਜੌਨਪੁਰ ਦੇ ਸ਼ਰਕੀ ਸੁਲਤਾਨ ਦਾ ਇਕ ਜਰਨੈਲ ਸੀ ਜਿਸਨੇ ਗੁਰੂ ਨਾਨਕ ਸਾਹਿਬ ਦੇ ਸਮੇਂ ਤੋਂ ਪਹਿਲਾਂ ਇਸ ਨਗਰ ਨੂੰ ਸਰ ਕੀਤਾ ਤੇ ਇਸ ਦਾ ਨਾਂ ਆਪਣੇ ਨਾਂ ਤੇ ਰਖਿਆ। Jaunpur Distt ,Gazetteer ਜੌਨਪੁਰ ਡਿਸਟ੍ਰਿਕਟ ਗਜ਼ੇਟੀਅਰ 1908 ਪੰਨਾ 163-64

5. ਇਥੇ ਤਿੰਨ ਗੁਰਦਵਾਰੇ ਸਨ-ਗੁਰਦਵਾਰਾ ਬੜੀ ਸੰਗਤ, ਗੁਰਦਵਾਰਾ ਛੋਟੀ ਸੰਗਤ ਤੇ ਅਕਾਲ ਬੁੰਗਾ। ਅਕਾਲ ਬੁੰਗਾ ਢਹਿ ਗਿਆ ਹੈ। ਛੋਟੀ ਸੰਗਤ ਗੁਰਦਵਾਰਾ ਟਾਨਸ ਨਦੀ ਦੇ ਕੰਢੇ ਤੇ ਹੈ, ਪਰ ਇਸ ਵਿਚ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਨਹੀਂ ਹੁੰਦਾ। ਬਾਲਣ ਆਦਿ ਹੀ ਰੱਖਿਆ ਹੈ। ਇਸ ਗੁਰਦਵਾਰੇ ਦੇ ਸਾਮ੍ਹਣੇ ਨਦੀ ਦੇ ਪਾਰ ਬਾਬਾ ਸਾਧੂ ਸਿੰਘ ਤੇ ਉਨ੍ਹਾਂ ਦੇ ਲਾਂਗਰੀ ਬਾਬਾ ਗ਼ਰੀਬ ਸਿੰਘ ਦੀਆਂ ਸਮਾਧਾਂ ਨਜ਼ਰੀ ਆਉਂਦੀਆਂ ਹਨ। ਬਾਬਾ ਸੁਮੇਰ ਸਿੰਘ ਪਟਨੇ ਵਾਲਿਆਂ ਦਾ ਜਨਮ ਇਸੇ ਨਗਰ ਵਿਚ ਹੋਇਆ। ਇਸ ਨਗਰ ਦੇ ਗੁਰਦਵਾਰੇ ਵਿਚ ਬਹੁਤ ਪੁਰਾਣੀਆਂ ਗੁਰਮੁਖੀ ਹੱਥ ਲਿਖਤਾਂ ਮੌਜੂਦ ਹਨ ਜਿਨ੍ਹਾਂ ਵਿਚ ਮਹਿਮਾ ਪ੍ਰਕਾਸ਼ ਬਾਵਾ ਸਰੂਪ ਦਾਸ ਵੀ ਹੈ। ਪੁਰਾਣੀਆਂ ਬੀੜਾਂ ਤੇ ਗੁਟਕੇ ਵੀ ਹਨ। ਇਸ ਨਗਰ ਦੇ ਸਿਖ ਸਾਰੇ ਕਾਇਸਥ ਹਨ ਤੇ ਨਵੀਂ ਬਣੀ ਸੜਕ ਤੋਂ ਪੰਜ ਮੀਲ (ਰਾਣੀ ਕੀ ਸਰਾਏ ਤੋਂ ਕੱਚੀ ਸੜਕ ਪੰਜ ਮੀਲ ਜਾਂਦੀ ਹੈ।) ਹੋਣ ਕਰਕੇ ਕੋਈ ਪੰਜਾਬੀ ਸਿਖ ਇਥੇ ਆਬਾਦ ਨਹੀਂ ਹੋਇਆ। ਜ਼ਿਮੀਦਾਰੀ ਕਾਨੂੰਨ ਅਧੀਨ ਗੁਰਦਵਾਰੇ ਦੀ ਜ਼ਮੀਨ ਖੁਸ ਗਈ ਹੈ ਤੇ ਗੁਰਦਵਾਰੇ ਦੀ ਇਮਾਰਤ ਢਹਿ ਰਹੀ ਹੈ।

ਰਹੀਆਂ ਹਨ[1]। ਇਸ ਨਗਰ ਨਾਲ ਸਬੰਧਤ ਕੋਈ ਰਵਾਇਤ ਗੁਰੂ ਨਾਨਕ ਸਾਹਿਬ ਦੀ ਨਹੀਂ ਮਿਲਦੀ। ਸਾਰੇ ਸਿਖ ਉਥੋਂ ਦੇ ਇਹ ਕਹਿੰਦੇ ਹਨ ਕਿ ਗੁਰੂ ਨਾਨਕ ਸਾਹਿਬ ਏਥੇ ਆਏ ਸਨ ਤੇ ਪੰਡਤ ਤਾਰਾ ਸਿੰਘ ਨਰੋਤਮ ਨੇ ਗੁਰ ਤੀਰਥ ਸੰਗ੍ਰਹਿ ਵਿਚ ਗੁਰੂ ਨਾਨਕ ਸਾਹਿਬ ਦਾ ਇਥੇ ਆਉਣਾ ਮੰਨਿਆ ਹੈ। ਅਜੁਧਿਆ ਤੋਂ ਪਰਯਾਗ ਜਾਣ ਲਈ ਨਿਜ਼ਾਮਾਬਾਦ ਰਾਹ ਤੇ ਆਉਂਦਾ ਸੀ।

ਨਿਜ਼ਾਮਾਬਾਦ (ਨਵੀਨ ਜ਼ਿਲਾ ਆਜ਼ਗੜ) ਤੋਂ ਪਰਯਾਗ ਤਰੀਬੇਣੀ ਸੰਗਮ ਤਕਰੀਬਨ 90 ਮੀਲ ਹੈ। ਨਿਜ਼ਾਮਾਬਾਦ ਤੋਂ ਗੁਰੂ ਸਾਹਿਬ ਪਰਯਾਗ (ਨਵੀਨ ਅਲਾਹਬਾਦ) ਨੂੰ ਚਲ ਪਏ। ਨਵੀਨ ਫੂਲਪੁਰ ਤਹਿਸੀਲ (ਜ਼ਿਲਾ ਇਲਾਹਬਾਦ) ਵਿਚੋਂ ਹੁੰਦੇ ਹੋਏ ਗੰਗਾ ਤੇ ਜਮਨਾ ਦੇ ਸੰਗਮ ਦੇ ਖੱਬੇ ਪਾਸੇ ਤੇ ਅਕਬਰ ਬਾਦਸ਼ਾਹ ਦੇ ਪਿਛੋਂ ਬਣਵਾਏ ਕਿਲੇ ਦੇ ਸਾਮਣੇ ਪਾਸੇ ਪੁਰਾਣੀ ਝੂਸੀ ਦੇ ਨਗਰ ਵਿਚ ਆ ਬੈਠੇ। ਪੁਰਾਣੀ ਝੂਸੀ ਬਹੁਤ ਪੁਰਾਣਾ ਨਗਰ ਹੈ ਤੇ ਇਥੇ ਵਡੇ ਵਡੇ ਟਿੱਬੇ ਹੁਣ ਤਕ ਮੌਜੂਦ ਹਨ। ਇਸ ਨਗਰ ਨੂੰ ਪੁਰਾਣਾਂ ਵਿਚ ਦੱਸੇ ਪ੍ਰਾਤਿਸਥਾਨ ਜਾਂ ਕੋਸੀ ਨਾਲ ਜੋੜਿਆ ਜਾਂਦਾ ਹੈ। ਸਮੁੰਦ੍ਰ ਗੁਪਤ ਦੇ ਸਮੇਂ ਦਾ ਇਕ ਖੂਹ ਇਸ ਨਗਰ ਵਿਚ ਹੈ। "ਆਈਨ-ਇ-ਅਕਬਰੀ" ਵਿਚ ਇਸ ਦਾ ਨਾਉਂ ਹਦੀਆਬਾਦ ਲਿਖਿਆ ਹੈ[2]। ਇਹ ਨਗਰ ਗੰਗਾ ਦਰਿਆ ਦੇ ਉੱਤਰ ਵੱਲ ਸੰਗਮ ਦੇ ਉਸੇ ਤਰ੍ਹਾਂ ਸਾਮਣੇ ਹੈ ਜਿਸ ਤਰ੍ਹਾਂ ਪਰਯਾਗ ਦੱਖਣ ਵੱਲ। ਜਮਨਾ ਦਰਿਆ ਵੀ ਦਖਣ ਵਾਲੇ ਪਾਸਿਉਂ ਆ ਕੇ ਗੰਗਾ ਵਿਚ ਮਿਲਦਾ ਹੈ ਤੇ ਇਨ੍ਹਾਂ ਦੋਹਾਂ ਨਦੀਆਂ ਦੇ ਵਿਚਕਾਰ ਅਕਬਰ ਬਾਦਸ਼ਾਹ ਨੇ ਕਿਲ੍ਹਾ ਬਣਵਾਇਆ ਸੀ। ਪਰਯਾਗ ਨਗਰ ਦੀ ਭੀੜ ਤੋਂ ਥੋੜੀ ਦੂਰ ਗੁਰੂ

---

1. ਸਭ ਤੋਂ ਪਹਿਲਾਂ ਬਾਬਾ ਸਰੂਪ ਦਾਸ ਜੀ ਭੱਲਾ ਜੋ ਗੁਰੂ ਅਮਰ ਦਾਸ ਜੀ ਦੀ ਅੰਸ ਵਿਚੋਂ ਸਨ ਤੇ ਜਿਨ੍ਹਾਂ ਨੇ ਮਹਿਮਾ ਪ੍ਰਕਾਸ਼ ਲਿਖਿਆ ਹੈ ਇਥੇ ਆਏ ਜਾਪਦੇ ਹਨ। ਇਨ੍ਹਾਂ ਦਾ ਸ਼ਿਜਰਾ ਇਸ ਤਰ੍ਹਾਂ ਦੱਸਿਆ ਜਾਂਦਾ ਹੈ :-




ਇਨ੍ਹਾਂ ਵਿਚੋਂ ਕੋਈ ਵੀ ਜੀਊਂਦਾ ਨਹੀਂ ਹੈ ਤੇ ਨਾ ਹੀ ਕੋਈ ਇਨ੍ਹਾਂ ਦੀ ਅੱਗੋਂ ਔਲਾਦ ਹੈ।

2. Allahabad District Gazetteer ਅਲਾਹਬਾਦ ਡਿਸਟ੍ਰਿਕਟ ਗੈਜ਼ੇਟੀਅਰ, ਅਲਾਹਬਾਦ, 1911, ਪੰਨਾ 245-246।

ਸਾਹਿਬ ਨਿਜ਼ਾਮਬਾਦ ਤੋਂ ਆਉਂਦਿਆਂ ਰਸਤੇ ਵਿਚ ਝੂਸੀ ਹੀ ਠਹਿਰ ਗਏ[1]।

ਗੁਰੂ ਨਾਨਕ ਸਾਹਿਬ ਦੇ ਸਮੇਂ ਦਰਿਆ ਗੰਗਾ ਝੂਸੀ ਨਗਰ ਦੇ ਕੋਲੋਂ ਵਗਦਾ ਸੀ ਤੇ ਉਦਾਸੀਨ ਅਖਾੜੇ ਦੇ ਮਹੰਤ ਬਾਬਾ ਪੰਚਾ ਨੰਦ[2] ਦੇ ਕਥਨਾਨੁਸਾਰ ਗੁਰੂ ਨਾਨਕ ਸਾਹਿਬ ਦੇ ਬੈਠਣ ਦੀ ਥਾਂ ਤੇ ਇਕ ਥੜਾ ਬਣਿਆ ਹੋਇਆ ਸੀ ਜੋ ਦਰਿਆ ਨੇ ਖੋਰ ਦਿੱਤਾ ਹੈ। ਇਹ ਥੜਾ ਮੌਜੂਦਾ ਉਦਾਸੀ ਅਖਾੜਾ (ਕੋਟ ਦਇਆ ਰਾਮ) ਦੇ ਨਿਰਮਲ ਅਖਾੜੇ ਦੀਆਂ ਵੱਡੀਆਂ ਇਮਾਰਤਾਂ ਦੇ ਵਿਚਕਾਰ ਦੱਸਿਆ ਜਾਂਦਾ ਹੈ[3]।

ਤ੍ਰਿਬੈਣੀ ਤੇ ਅਸ਼ਨਾਨ ਕਰਨ ਵਾਲੇ ਯਾਤਰੂ ਆਮ ਕਰਕੇ ਝੂਸੀ ਆ ਜਾਂਦੇ ਸਨ। ਇਕ ਵਾਰੀ ਗੁਰੂ ਜੀ ਗੰਗਾ ਦੇ ਕਿਨਾਰੇ ਆਪਣੇ ਧਿਆਨ ਵਿਚ ਮਗਨ ਬੈਠੇ ਸਨ। ਬਹੁਤ ਸਾਰੇ ਯਾਤਰੂ ਆਪਦੇ ਮਸਤਕ ਤੋਂ ਪ੍ਰਭਾਵਿਤ ਹੋ ਕੇ ਆਪ ਜੀ ਕੋਲ ਆ ਬੈਠੇ। ਜਦੋਂ ਗੁਰੂ ਜੀ ਨੇ ਇਨ੍ਹਾਂ ਵੱਲ ਵੇਖਿਆ ਤਾਂ ਉਨ੍ਹਾਂ ਨੇ ਆਪਣੀ ਆਤਮਕ ਅਗਵਾਈ ਲਈ ਗੁਰੂ ਜੀ ਤੋਂ ਪੁਛਿਆ ਕਿ ਅਸੀਂ ਪਾਠ ਤੇ ਪੂਜਾ ਹਰ ਰੋਜ ਕਰਦੇ ਹਾਂ ਪਰ ਅਸਰ ਕੋਈ ਨਹੀਂ ਹੁੰਦਾ। ਪਾਠ ਤੇ ਪੂਜਾ ਦਾ ਰਸ ਨਹੀਂ ਆਉਂਦਾ। ਗੁਰੂ ਸਾਹਿਬ ਨੇ ਸਮਝਾਇਆ ਕਿ ਕਾਮ, ਕਰੋਧ, ਲੋਭ, ਮੋਹ ਤੇ ਹੰਕਾਰ ਵਿਸ਼ੇ ਜੋ ਸਰੀਰ ਨੂੰ ਚੰਬੜੇ ਹਨ ਅਸਲ ਰਸ ਨੂੰ ਮਾਣਨ ਨਹੀਂ ਦੇਂਦੇ। ਗੁਰੂ ਜੀ ਨੇ ਸ਼ਬਦ ਉਚਾਰਿਆ :-

*ਲਬੁ ਕੁਤਾ ਕੂੜੁ ਚੂਹੜਾ ਠਗਿ ਖਾਧਾ ਮੁਰਦਾਰੁ॥*
*ਪਰ ਨਿੰਦਾ ਪਰ ਮਲੁ ਮੁਖਿ ਸੁਧੀ ਅਗਨਿ ਕ੍ਰੋਧੁ ਚੰਡਾਲੁ॥*
*ਰਸ ਕਸ ਆਪੁ ਸਲਾਹਣਾ ਏ ਕਰਮ ਮੇਰੇ ਕਰਤਾਰ॥*
*ਬਾਬਾ ਬੋਲੀਐ ਪਤਿ ਹੋਇ॥*

---

1. ਭਾਈ ਮਨੀ ਸਿੰਘ ਵਾਲੀ ਜਨਮ ਸਾਖੀ ਵਿਚ ਲਿਖਿਆ ਹੈ ਕਿ ਜਦੋਂ ਗੁਰੂ ਨਾਨਕ ਸਾਹਿਬ ਗੰਗਾ ਜਮਨਾ ਦੇ ਸੰਗਮ ਤੇ ਗਏ ਤਾਂ ਉਹ ਜਮਨਾ ਦੇ ਕੰਢੇ ਤੇ ਠਹਿਰੇ ਜੋ ਠੀਕ ਨਹੀਂ ਜਾਪਦਾ। ਗੁਰੂ ਨਾਨਕ ਸਾਹਿਬ ਦਾ ਝੂਸੀ ਠਹਿਰਨਾ ਨਿਮਨ-ਲਿਖਤ ਗੱਲਾਂ ਕਰਕੇ ਠੀਕ ਜਾਪਦਾ ਹੈ:-

(ੳ) ਨਿਜ਼ਾਮਾਬਾਦ ਤੋਂ ਆਉਂਦਿਆਂ ਝੂਸੀ ਨਗਰ ਪਹਿਲਾਂ ਆਉਂਦਾ ਹੈ।

(ਅ) ਝੂਸੀ ਤੋਂ ਹੀ ਇਕ ਪੁਰਾਣੀ ਸੜਕ ਬਨਾਰਸ ਨੂੰ ਜਾਂਦੀ ਸੀ ਜਿਸ ਦੀ ਮੁਰੰਮਤ ਸ਼ੇਰ ਸ਼ਾਹ ਨੇ ਕਰਵਾਈ ਤੇ ਇਸ ਦੀ ਰੱਖਿਆ ਲਈ ਹੀ ਅਕਬਰ ਨੇ ਪਰਯਾਗ ਕਿਲ੍ਹਾ ਬਣਵਾਇਆ।

(ੲ) ਮਿਹਰਬਾਨ ਵਾਲੀ ਜਨਮ ਸਾਖੀ ਵਿਚ ਲਿਖਿਆ ਹੈ "ਤਬ ਤਹਾ ਗੰਗਾ ਜਮਨਾ, ਸੁਰਸਤੀ ਤ੍ਰਿਬੇਣੀ ਸੰਗਮ ਹੈ ਤਿਸੁ ਉਪਰਿ ਗੁਰੂ ਬਾਬਾ ਨਾਨਕੁ ਜੀ ਜਾਇ ਪ੍ਰਾਪਤ ਪਏ।" ਤ੍ਰਿਬੇਣੀ ਸੰਗਮ ਝੂਸੀ ਦੇ ਬਿਲਕੁਲ ਸਾਮ੍ਹਣੇ ਹੈ।

(ਸ) ਸਥਾਨਕ ਰਵਾਇਤ ਹੈ ਕਿ ਗੁਰੂ ਨਾਨਕ ਸਾਹਿਬ ਝੂਸੀ ਠਹਿਰੇ।

2. ਬਾਬਾ ਪੰਚਾ ਨੰਦ ਜੀ ਗੁਰੂ ਹਰਿ ਰਾਏ ਸਾਹਿਬ ਦੇ ਪ੍ਰਸਿੱਧ ਸਿੱਖ ਭਗਤ ਭਗਵਾਨ ਦੇ ਚੌਧਵੇਂ ਚੇਲੇ ਦੱਸਦੇ ਹਨ। ਉਨ੍ਹਾਂ ਦੀ ਗੁਰ-ਪਰਨਾਲੀ ਇਸ ਤਰ੍ਹਾਂ ਹੈ:-

ਬਾਬਾ ਭਗਤ ਭਗਵਾਨ, ਬਾਬਾ ਬੰਕਮ ਦਾਸ, ਬਾਬਾ ਤੁਲਾ ਰਾਮ, ਬਾਬਾ ਲਾਲ ਮਣ, ਬਾਬਾ ਸਰੂਪ ਦਾਸ, ਬਾਬਾ ਲਾਹੌਰੀ ਦਾਸ, ਬਾਬਾ ਰਾਮ ਦਿਆਲ, ਬਾਬਾ ਉਦਮੀ ਰਾਮ, ਬਾਬਾ ਭਗਤ ਰਾਮ, ਬਾਬਾ ਸੂਰ ਦਾਸ, ਬਾਬਾ ਬਾਲਾ ਨੰਦ, ਬਾਬਾ ਮਾਇਆ ਰਾਮ, ਬਾਬਾ ਦਇਆ ਰਾਮ, ਬਾਬਾ ਪੂਨਾ ਨੰਦ, ਬਾਬਾ ਪੰਚਾ ਨੰਦ।

3. ਬਿਆਨ ਬਾਬਾ ਪੰਚਾ ਨੰਦ (ਕੋਟ ਦਇਆ ਰਾਮ) ਝੂਸੀ, ਜ਼ਿਲਾ ਅਲਾਹਬਾਦ।

4. ਇਹ ਸਾਖੀ ਭਾਈ ਮਨੀ ਸਿੰਘ ਦੀ ਜਨਮ ਸਾਖੀ ਤੇ ਅਧਾਰਤ ਹੈ। ਵਲਾਇਤ ਵਾਲੀ ਤੇ ਭਾਈ ਬਾਲੇ ਵਾਲੀ ਜਨਮ ਸਾਖੀ ਵਿਚ ਗੁਰੂ ਨਾਨਕ ਸਾਹਿਬ ਦੇ ਪਰਯਾਗ ਜਾਣ ਦਾ ਕਥਨ ਨਹੀਂ। ਪਰ ਹਾਲਾਤ ਅਨੁਸਾਰ ਇਹ ਸਾਖੀ ਠੀਕ ਜਾਪਦੀ ਹੈ।

*ਊਤਮ ਸੇ ਦਰਿ ਊਤਮ ਕਹੀਅਹਿ ਨੀਚ ਕਰਮ ਬਹਿ ਰੋਇ॥*
*ਰਸੁ ਸੁਇਨਾ ਰਸੁ ਰੁਪਾ ਕਾਮਣਿ ਰਸੁ ਪਰਮਲ ਕੀ ਵਾਸੁ॥*
*ਰਸੁ ਘੋੜੇ ਰਸੁ ਸੇਜਾ ਮੰਦਰ ਰਸੁ ਮੀਠਾ ਰਸੁ ਮਾਸੁ॥*
*ਏਤੇ ਰਸ ਸਰੀਰ ਕੇ ਕੈ ਘਟਿ ਨਾਮ ਨਿਵਾਸੁ॥*
*ਜਿਤੁ ਬੋਲਿਐ ਪਤਿ ਪਾਈਐ ਸੋ ਬੋਲਿਆ ਪਰਵਾਣੁ॥*
*ਫਿਕਾ ਬੋਲਿ ਵਿਗੁਚਣਾ ਸੁਣਿ ਮੂਰਖ ਮਨ ਅਜਾਣ॥*
*ਜੋ ਤਿਸੁ ਭਾਵਹਿ ਸੇ ਭਲੇ ਹੋਰਿ ਕਿ ਕਹਣ ਵਖਾਣ॥*
*ਤਿਨ ਮਤਿ ਤਿਨ ਪਤਿ ਤਿਨ ਧਨੁ ਪਲੈ ਜਿਨ ਹਿਰਦੈ ਰਹਿਆ ਸਮਾਇ॥*
*ਤਿਨ ਕਾ ਕਿਆ ਸਾਲਾਹਣਾ ਅਵਰ ਸੁਆਲਿਉ ਕਾਇ॥*
*ਨਾਨਕ ਨਦਰੀ ਬਾਹਰੇ ਰਾਚਹਿ ਦਾਨਿ ਨ ਨਾਇ॥*[1]

(ਸਿਰੀ ਰਾਗ ਮਹਲਾ ੧॥ ੪॥ (੧੫))

ਯਾਤਰੀ ਇਹ ਸ਼ਬਦ ਸੁਣ ਕੇ ਬਹੁਤ ਪ੍ਰਭਾਵਿਤ ਹੋਏ।

ਇਕ ਦਿਨ ਫੇਰ ਗੁਰੂ ਸਾਹਿਬ ਗੰਗਾ ਦੇ ਕਿਨਾਰੇ ਮਗਨ ਬੈਠੇ ਸਨ ਤੇ ਕੁਝ ਯਾਤਰੂ ਆਏ ਤੇ ਉਹਨਾਂ ਆਪ ਕੋਲੋਂ ਬੜੇ ਸਤਿਕਾਰ ਨਾਲ ਪੁਛਿਆ ਕਿ ਮਨ ਦੇ ਵਿਕਾਰ ਦੂਰ ਕਰਨ ਵਾਸਤੇ ਲੋਕ ਅਨੇਕ ਪ੍ਰਕਾਰ ਦੇ ਕਸ਼ਟ ਝਲਦੇ ਹਨ। ਜਲ ਵਿਚ ਖਲੋ ਕੇ ਤਪ ਕਰਦੇ ਹਨ, ਗਲ ਵਿਚ ਸੰਗਲ ਪਾ ਕੇ ਦੇਹੀ ਨੂੰ ਦੁਖ ਦੇਂਦੇ ਹਨ। ਤੀਰਥਾਂ ਤੇ ਜਾਂਦੇ ਹਨ, ਨੰਗੇ ਰਹਿੰਦੇ ਹਨ ਪਰ ਉਨ੍ਹਾਂ ਦਾ ਹੰਕਾਰ ਤੇ ਮਨ ਦੇ ਵਿਕਾਰ ਦੂਰ ਨਹੀਂ ਹੁੰਦੇ। ਗੁਰੂ ਜੀ ਨੇ ਕਿਹਾ ਕਿ ਮਨ ਦੇ ਵਿਸ਼ੇ ਵਿਕਾਰ ਨਾਮ ਨੂੰ ਰਿਦੇ ਵਿਚ ਵਸਾਉਣ ਨਾਲ ਹੀ ਦੂਰ ਹੁੰਦੇ ਹਨ ਤੇ ਉਨ੍ਹਾਂ ਇਹ ਸ਼ਬਦ ਉਚਾਰਿਆ :-

*ਨਾ ਸਤਿ ਦੁਖੀਆ ਨਾ ਸਤਿ ਸੁਖੀਆ ਨਾ ਸਤਿ ਪਾਣੀ ਜੰਤ ਫਿਰਹਿ॥*
*ਨਾ ਸਤਿ ਮੂੰਡ ਮੁਡਾਈ ਕੇਸੀ ਨਾ ਸਤਿ ਪੜਿਆ ਦੇਸ ਫਿਰਹਿ॥*
*ਨਾ ਸਤਿ ਰੁਖੀ ਬਿਰਖੀ ਪਥਰ ਆਪੁ ਤਛਾਵਹਿ ਦੁਖ ਸਹਹਿ॥*
*ਨਾ ਸਤਿ ਹਸਤੀ ਬਧੇ ਸੰਗਲ ਨਾ ਸਤਿ ਗਾਈ ਘਾਹੁ ਚਰਹਿ॥*
*ਜਿਸੁ ਹਥਿ ਸਿਧਿ ਦੇਵੈ ਜੇ ਸੋਈ ਜਿਸ ਨੋ ਦੇਇ ਤਿਸੁ ਆਇ ਮਿਲੈ॥*
*ਨਾਨਕ ਤਾ ਕਉ ਮਿਲੈ ਵਡਾਈ ਜਿਸੁ ਘਟ ਭੀਤਰਿ ਸਬਦੁ ਰਵੈ॥*[2]

(ਰਾਮਕਲੀ ਕੀ ਵਾਰ ਮਹਲਾ ੧॥ ੧੨॥ (੯੫੨))

ਇਹ ਸ਼ਬਦ ਸੁਣ ਕੇ ਅਤੇ ਇਸ ਦਾ ਅੰਤਰੀਵ ਭਾਵ ਆਖ਼ਰੀ ਪੰਗਤੀ ਤੋਂ ਸਮਝ ਕੇ ਸਭ ਆਏ ਯਾਤਰੂਆਂ ਨੇ ਨਮਸਕਾਰ ਕੀਤਾ। ਗੁਰੂ ਸਾਹਿਬ ਕੁਝ ਸਮਾਂ ਇਥੇ ਰਹਿ ਕੇ ਪੂਰਬ ਵੱਲ ਟੁਰ ਪਏ।

## ਬਨਾਰਸ ਜਾਣਾ

ਤ੍ਰਬੈਣੀ ਸੰਗਮ ਦੇ ਉੱਤਰ ਵੱਲ ਗੰਗਾ ਤੋਂ ਪਾਰ ਪੁਰਾਣੀ ਝੂਸੀ ਤੋਂ ਗੰਗਾ ਦਰਿਆ ਦੇ ਨਾਲ ਨਾਲ ਇਕ ਕੱਚੀ ਸੜਕ ਜਾਂਦੀ ਸੀ[3]। ਇਸ ਸੜਕ ਦੇ ਬਣਨ ਦਾ ਕੋਈ ਪਤਾ ਨਹੀਂ ਲਗਿਆ।

---

1. ਇਹ ਸ਼ਬਦ ਵੀ ਭਾਈ ਮਨੀ ਸਿੰਘ ਵਾਲੀ ਜਨਮ ਸਾਖੀ ਵਿਚੋਂ ਹੈ।
2. ਇਹ ਸਾਖੀ ਤੇ ਸ਼ਬਦ ਕੇਵਲ ਮਿਹਰਬਾਨ ਦੀ ਜਨਮ ਸਾਖੀ ਵਿਚ ਹੈ, ਹੋਰ ਕਿਸੇ ਜਨਮ ਸਾਖੀ ਵਿਚ ਨਹੀਂ। ਪਰਯਾਗ ਵਿਚ ਇਹ ਧਾਰਮਕ ਚਰਚਾ ਹੋਈ ਠੀਕ ਜਾਪਦੀ ਹੈ।
3. Allahabad Distt Gazetteer ਅਲਾਹਬਾਦ ਡਿਸਟ੍ਰਿਕਟ ਗੈਜ਼ੇਟੀਅਰ, ਅਲਾਹਬਾਦ, 19[illegible]

ਇਹ ਸੜਕ ਮੁਸਲਮਾਨਾਂ ਦੇ ਆਉਣ ਤੋਂ ਪਹਿਲਾਂ ਦੀ ਬਣੀ ਹੋਈ ਸੀ[1]। ਇਸ ਸੜਕ ਤੇ ਗੁਰੂ ਸਾਹਿਬ 89 ਮੀਲ ਦੱਖਣ ਪੂਰਬ ਵੱਲ ਚਲਦੇ ਹੋਏ ਬਨਾਰਸ ਪੁਜ ਗਏ[2]।

ਜਿਸ ਥਾਂ ਤੇ ਗੁਰੂ ਨਾਨਕ ਸਾਹਿਬ ਆ ਕੇ ਬੈਠੇ ਉਹ ਅਸਥਾਨ ਅੱਜ ਕਲ ਬਨਾਰਸ ਰੇਲਵੇ ਸਟੇਸ਼ਨ ਤੋਂ ਇਕ ਮੀਲ ਦੀ ਵਿਥ ਤੇ ਹੈ ਤੇ ਉਸ ਨੂੰ ਗੁਰੂ ਕਾ ਬਾਗ ਕਹਿੰਦੇ ਹਨ। ਇਲਾਕੇ ਦਾ ਨਾਂ ਕਮੱਛਾ ਹੈ। ਸਥਾਨਕ ਰਵਾਇਤ ਅਨੁਸਾਰ ਗੰਗਾ ਰਾਮ ਬ੍ਰਾਹਮਣ ਸਭ ਤੋਂ ਪਹਿਲਾਂ ਗੁਰੂ ਜੀ ਨੂੰ ਮਿਲਣ ਆਇਆ ਤੇ ਉਨ੍ਹਾਂ ਤੋਂ ਪ੍ਰਭਾਵਿਤ ਹੋ ਕੇ ਸਿਖ ਬਣਿਆ[3]।

ਇਕ ਦਿਨ ਸ੍ਰੀ ਗੁਰੂ ਨਾਨਕ ਦੇਵ ਜੀ ਗੰਗਾ ਦੇ ਕਿਨਾਰੇ ਜਾ ਬੈਠੇ। ਉਥੇ ਉਨ੍ਹਾਂ ਵੇਖਿਆ ਕਿ ਬਹੁਤ ਸਾਰੇ ਪੰਡਤ ਪੁਸਤਕਾਂ ਲੈ ਕੇ ਪੜ੍ਹ ਰਹੇ ਹਨ। ਉਨ੍ਹਾਂ ਕੋਲ ਕਈ ਸ਼ਿਸ਼ ਬੈਠੇ ਸਿਖਿਆ ਲੈ ਰਹੇ ਹਨ। ਕਈ ਲੋਕ ਤਪੱਸਿਆ ਕਰ ਰਹੇ ਹਨ ਤੇ ਕਈ ਮਸਾਣਾਂ ਦੀ ਧੂੜ ਮੂੰਹ ਅਤੇ ਪਿੰਡੇ ਤੇ ਮਲ ਕੇ ਬੈਠੇ ਹਨ। ਗੁਰੂ ਜੀ ਨੂੰ ਵੇਖ ਕੇ ਕੁਝ ਲੋਕ ਇਨ੍ਹਾਂ ਵੱਲ ਆ ਗਏ ਤੇ ਪ੍ਰਸ਼ਨ ਕੀਤਾ ਕਿ ਤੁਸੀਂ ਕੀ ਕਰਦੇ ਹੋ? ਸਭ ਭਜਨ ਪੂਜਾ ਵਿਚ ਮਸਤ ਹਨ ਜਾਂ ਪੜ੍ਹਨ ਪੜ੍ਹਾਉਣ ਵਿਚ ਲੱਗੇ ਹਨ। ਇਸ ਦੇ ਉੱਤਰ ਵਿਚ ਗੁਰੂ ਨਾਨਕ ਸਾਹਿਬ ਨੇ ਸ਼ਬਦ ਪੜ੍ਹਿਆ :-

*ਦੁਬਿਧਾ ਨ ਪੜਉ ਹਰਿ ਬਿਨੁ ਹੋਰੁ ਨ ਪੂਜਉ ਮੜੈ ਮਸਾਣਿ ਨ ਜਾਈ॥*
*ਤ੍ਰਿਸਨਾ ਰਾਚਿ ਨ ਪਰ ਘਰਿ ਜਾਵਾ ਤ੍ਰਿਸਨਾ ਨਾਮਿ ਬੁਝਾਈ॥*
*ਘਰ ਭੀਤਰਿ ਘਰੁ ਗੁਰੂ ਦਿਖਾਇਆ ਸਹਜਿ ਰਤੇ ਮਨ ਭਾਈ॥*
*ਤੂ ਆਪੇ ਦਾਨਾ ਆਪੇ ਬੀਨਾ ਤੂ ਦੇਵਹਿ ਮਤਿ ਸਾਈ॥*
*ਮਨ ਬੈਰਾਗਿ ਰਤਉ ਬੈਰਾਗੀ ਸਬਦਿ ਮਨੁ ਬੇਧਿਆ ਮੇਰੀ ਮਾਈ॥*
*ਅੰਤਰਿ ਜੋਤਿ ਨਿਰੰਤਰਿ ਬਾਣੀ ਸਾਚੇ ਸਾਹਿਬ ਸਿਉ ਲਿਵ ਲਾਈ॥*

(ਇਹ ਸਾਰਾ ਸ਼ਬਦ ਪੜ੍ਹਿਆ)

(ਸੋਰਠ ਮਹਲਾ ੧॥ ਅਸਟਪਦੀਆ॥ ੧॥ (੬੩੪))

ਸੁਣਨ ਵਾਲੇ ਬਹੁਤ ਪ੍ਰਭਾਵਿਤ ਹੋਏ ਤੇ ਗੁਰੂ ਜੀ ਦੇ ਚਰਨਾਂ ਤੇ ਸੀਸ ਨਿਵਾਇਆ[4]। ਬਨਾਰਸ ਧਾਰਮਕ ਚਰਚਾ, ਗਿਆਨ ਆਦਿ ਗੋਸਟਾਂ ਲਈ ਪ੍ਰਸਿੱਧ ਰਿਹਾ ਹੈ। ਗੁਰੂ ਨਾਨਕ ਸਾਹਿਬ

1. Benaras District Gazetteer, ਬਨਾਰਸ ਡਿਸਟ੍ਰਿਕਟ ਗੈਜ਼ੇਟੀਅਰ, ਅਲਾਹਾਬਾਦ 1909, ਪੰਨਾ 71.

2. ਗੁਰੂ ਨਾਨਕ ਸਾਹਿਬ ਦਾ ਬਨਾਰਸ ਜਾਣਾ ਵਲਾਇਤ ਵਾਲੀ, ਮਿਹਰਬਾਨੀ ਵਾਲੀ ਤੇ ਭਾਈ ਮਨੀ ਸਿੰਘ ਵਾਲੀ ਜਨਮ ਸਾਖੀ ਵਿਚ ਅੰਕਿਤ ਹੈ। ਬਾਲੇ ਵਾਲੀ ਜਨਮ ਸਾਖੀ ਵਿਚ ਅੰਕਿਤ ਨਹੀਂ ਹੈ। ਗੁਰੂ ਨਾਨਕ ਸਾਹਿਬ ਦਾ ਬਨਾਰਸ ਜਾਣਾ ਠੀਕ ਸਿੱਧ ਹੁੰਦਾ ਹੈ।

3. ਸੂਰਜ ਪ੍ਰਕਾਸ਼ ਵਿਚ ਗੁਰੂ ਅਰਜਨ ਸਾਹਿਬ ਦੇ ਪਰਸੰਗ ਵਿਚ ਕਾਸ਼ੀ ਨਿਵਾਸੀ ਹਰੀ ਲਾਲ ਤੇ ਹਰਿ ਕ੍ਰਿਸ਼ਨ ਮਿਲਣ ਆਏ ਤੇ ਕੁਝ ਸਮਾ ਰਹੇ। ਲਿਖਿਆ ਹੈ ਕਿ ਜੋ ਉਨ੍ਹਾਂ ਦੇ ਸੰਬੰਧ ਵਿਚ ਗੁਰੂ ਅਰਜਨ ਸਾਹਿਬ ਨੇ ਸੰਸਕ੍ਰਿਤ ਦੇ ਸਲੋਕ ਉਚਾਰੇ। ਭਾਈ ਕਾਹਨ ਸਿੰਘ ਮਹਾਨਕੋਸ਼ ਵਿਚ ਲਿਖਦੇ ਹਨ ਕਿ ਕਾਸ਼ੀ ਦੇ ਆਸ ਪਾਸ ਸਿੱਖੀ ਦਾ ਪ੍ਰਚਾਰ ਇਨ੍ਹਾਂ ਨੇ ਕੀਤਾ। ਸਥਾਨਕ ਰਵਾਇਤ ਅਨੁਸਾਰ ਹਰੀ ਲਾਲ ਅਤੇ ਹਰਿ ਕ੍ਰਿਸ਼ਨ ਗੰਗਾ ਰਾਮ ਬ੍ਰਾਹਮਣ ਦੇ ਪੋਤੇ ਸਨ ਜੋ ਗੁਰੂ ਨਾਨਕ ਸਾਹਿਬ ਨੂੰ ਬਨਾਰਸ ਵਿਚ ਮਿਲਿਆ ਸੀ।

4. ਇਹ ਸਾਖੀ ਮਿਹਰਬਾਨੀ ਵਾਲੀ ਜਨਮ ਸਾਖੀ ਵਿਚ ਅੰਕਿਤ ਹੈ, ਹੋਰ ਕਿਸੇ ਜਨਮ ਸਾਖੀ ਵਿਚ ਨਹੀਂ। ਜਿਸ ਵਾਤਾਵਰਣ- ਧਾਰਮਕ ਕਰਮਕਾਂਡ-ਦਾ ਇਹ ਵਰਣਨ ਕਰਦੀ ਹੈ ਉਹ ਬਨਾਰਸ ਵਿਚ ਸਦਾ ਹੀ ਰਿਹਾ ਹੈ। ਇਸ ਲਈ ਇਹ ਠੀਕ ਬਨਾਰਸ ਵਿਚ ਹੀ ਹੋਈ ਜਾਪਦੀ ਹੈ।

ਸਮੇਂ ਇਕ ਪੰਡਤ ਚਤਰ ਦਾਸ[1] ਬਨਾਰਸ ਵਿਚ ਹੋਇਆ ਹੈ। ਉਹ ਗੁਰੂ ਜੀ ਕੋਲ ਇਕ ਦਿਨ ਆ ਬੈਠਾ ਤੇ ਪੁੱਛਣ ਲੱਗਾ, "ਏ ਭਗਤ ਤੇਰੇ ਸਾਲਗਰਾਮ ਨਹੀਂ। ਤੁਲਸੀ ਕੀ ਮਾਲਾ ਨਹੀਂ, ਚੰਦਨ ਦਾ ਟਿੱਕਾ ਨਹੀਂ, ਤਾਂ ਤੂੰ ਕਾਹਦਾ ਭਗਤ ਹੈਂ?" ਉੱਤਰ ਵਿਚ ਗੁਰੂ ਸਾਹਿਬ ਨੇ ਇਹ ਸ਼ਬਦ ਪੜ੍ਹਿਆ:–

*ਸਾਲਗ੍ਰਾਮ ਬਿਪ ਪੂਜਿ ਮਨਾਵਹੁ ਸੁਕ੍ਰਿਤ ਤੁਲਸੀ ਮਾਲਾ॥*
*ਰਾਮ ਨਾਮੁ ਜਪਿ ਬੇੜਾ ਬਾਂਧਹੁ ਦਇਆ ਕਰਹੁ ਦਇਆਲਾ॥*
*ਕਾਹੇ ਕਲਰਾ ਸਿੰਚਹੁ ਜਨਮੁ ਗਵਾਵਹੁ॥*
*ਕਾਚੀ ਢਹਗਿ ਦਿਵਾਲ ਕਾਹੇ ਗਚੁ ਲਾਵਹੁ॥ ੧॥ ਰਹਾਉ॥*
*ਕਰ ਹਰਿ ਹਟ ਮਾਲ ਟਿੰਡ ਪਰੋਵਹੁ ਤਿਸੁ ਭੀਤਰਿ ਮਨੁ ਜੋਵਹੁ॥*
*ਅੰਮ੍ਰਿਤ ਸਿੰਚਹੁ ਭਰਹੁ ਕਿਆਰੇ ਤਉ ਮਾਲੀ ਕੇ ਹੋਵਹੁ॥ ੨ ॥*
*ਕਾਮ ਕ੍ਰੋਧੁ ਦੁਇ ਕਰਹੁ ਬਸੋਲੇ ਗੋਡਹੁ ਧਰਤੀ ਭਾਈ ॥*
*ਜਿਉ ਗੋਡਹੁ ਤਿਉ ਤੁਮ ਸੁਖ ਪਾਵਹੁ ਕਿਰਤ ਨ ਮੇਟਿਆ ਜਾਈ॥*
*ਬਗਲੇ ਤੇ ਫੁਨਿ ਹੰਸੁਲਾ ਹੋਵੈ ਜੇ ਤੂ ਕਰਹਿ ਦਇਆਲਾ॥*
*ਪ੍ਰਣਵਤਿ ਨਾਨਕੁ ਦਾਸਨਿ ਦਾਸਾ ਦਇਆ ਕਰਹੁ ਦਇਆਲਾ[2]॥*

(ਬਸੰਤ ਮਹਲਾ ੧॥ ੯॥ (੧੧੭੧))

ਇਹ ਸੁਣ ਕੇ ਚਤਰ ਦਾਸ ਨੇ ਨਿਮਸਕਾਰ ਕੀਤਾ[3]।

ਇਕ ਦਿਨ ਗੁਰੂ ਜੀ ਬੈਠੇ ਸਨ ਤੇ ਕੁਝ ਲੋਕਾਂ ਗੁਰੂ ਜੀ ਕੋਲੋਂ ਪੁੱਛਿਆ ਕਿ ਬਨਾਰਸ ਨਗਰ ਹਿੰਦੂ ਸ਼ਾਸਤਰਾਂ ਦੀ ਵਿੱਦਿਆ ਦਾ ਵੱਡਾ ਕੇਂਦਰ ਹੈ ਤੇ ਇਥੋਂ ਜੋ ਲੋਕ ਪੋਥੀਆਂ ਪੜ੍ਹਦੇ ਹਨ ਤੇ ਵਿਦਿਆ ਪ੍ਰਾਪਤ ਕਰਦੇ ਹਨ। ਇਨ੍ਹਾਂ ਨੂੰ ਕੀ ਪੁੰਨ ਹੋਵੇਗਾ ਤੇ ਕਿੰਨੀ ਕੁ ਇਨ੍ਹਾਂ ਦੀ ਆਤਮਕ ਉੱਨਤੀ ਹੋਵੇਗੀ? ਤਾਂ ਗੁਰੂ ਜੀ ਨੇ ਇਹ ਸਲੋਕ ਪੜ੍ਹੇ :–

*ਪੜਿ ਪੜਿ ਗਡੀ ਲਦੀਅਹਿ ਪੜਿ ਪੜਿ ਭਰੀਅਹਿ ਸਾਥ॥*
*ਪੜਿ ਪੜਿ ਬੇੜੀ ਪਾਈਐ ਪੜਿ ਪੜਿ ਗਡੀਅਹਿ ਖਾਤ॥*
*ਪੜੀਅਹਿ ਜੇਤੇ ਬਰਸ ਬਰਸ ਪੜੀਅਹਿ ਜੇਤੇ ਮਾਸ॥*
*ਪੜੀਐ ਜੇਤੀ ਆਰਜਾ ਪੜੀਅਹਿ ਜੇਤੇ ਸਾਸ॥*
*ਨਾਨਕ ਲੇਖੈ ਇਕ ਗਲ, ਹੋਰੁ ਹਉਮੈ ਝਖਣਾ ਝਾਖ॥*
*ਲਿਖਿ ਲਿਖ ਪੜਿਆ॥ ਤੇਤਾ ਕੜਿਆ॥*
*ਬਹੁ ਤੀਰਥ ਭਵਿਆ॥ ਤੇਤੋ ਲਵਿਆ॥*
*ਬਹੁ ਭੇਖ ਕੀਆ ਦੇਹੀ ਦੁਖੁ ਦੀਆ॥ ਸਹੁ ਵੇ ਜੀਆ ਆਪਣਾ ਕੀਆ॥*

---

1. ਵਲਾਇਤ ਵਾਲੀ ਜਨਮ ਸਾਖੀ ਵਿਚ ਇਸ ਦਾ ਨਾਂ ਚਤਰ ਦਾਸ ਲਿਖਿਆ ਹੈ।

2. ਇਹ ਸਾਖੀ ਵਲਾਇਤ ਵਾਲੀ ਸਾਖੀ ਦੇ ਆਧਾਰ ਤੇ ਲਿਖੀ ਹੈ। ਇਹ ਸਾਖੀ ਕਿਸੇ ਹੋਰ ਜਨਮ ਸਾਖੀ ਵਿਚ ਨਹੀਂ। ਤੀਰਥ ਅਸਥਾਨ ਤੇ ਧਾਰਮਕ ਰੁਚੀਆਂ ਵਾਲੇ ਲੋਕ ਬਾਹਰਲੇ ਚਿੰਨ੍ਹਾਂ ਤੇ ਬਹੁਤ ਜ਼ੋਰ ਦੇਂਦੇ ਹਨ, ਇਸ ਲਈ ਇਹ ਸਾਖੀ ਅੰਤਰੀਵ ਭਾਵ ਅਨੁਸਾਰ ਬਨਾਰਸ ਵਿਚ ਹੋਈ ਠੀਕ ਜਾਪਦੀ ਹੈ।

3. ਵਲਾਇਤ ਵਾਲੀ ਜਨਮ ਸਾਖੀ ਵਿਚ ਲਿਖਿਆ ਹੈ ਕਿ ਗੁਰੂ ਨਾਨਕ ਸਾਹਿਬ ਨੇ ਦੱਖਣੀ ਓਂਕਾਰ ਦੀ ਬਾਣੀ ਚਤਰ ਦਾਸ ਨੂੰ ਪੜ੍ਹ ਕੇ ਸੁਣਾਈ, ਪਰ ਇਸ ਦੀ ਪੁਸ਼ਟੀ ਕਿਸੇ ਹੋਰ ਥਾਂ ਤੋਂ ਨਹੀਂ ਹੁੰਦੀ। ਬਾਵਾ ਸਰੂਪ ਦਾਸ ਮਹਿਮਾ ਪ੍ਰਕਾਸ਼ ਵਿਚ ਦਸਦੇ ਹਨ ਕਿ ਦਖਣੀ ਓਂਕਾਰ ਨਰਬਦਾ ਦੇ ਕੰਢੇ ਓਂਕਲੇਸ਼ਵਰ ਦੇ ਅਸਥਾਨ ਤੇ ਉਚਾਰੀ। ਪਰ ਇਸ ਕਥਨ ਦੀ ਵੀ ਪੁਸ਼ਟੀ ਕਿਸੇ ਥਾਂ ਤੋਂ ਨਹੀਂ ਹੁੰਦੀ।

*ਅੰਨੁ ਨ ਖਾਇਆ, ਸਾਦੁ ਗਵਾਇਆ॥*
*ਬਹੁ ਦੁਖੁ ਪਾਇਆ, ਦੂਜਾ ਭਾਇਆ॥*
*ਬਸਤ੍ਰ ਨ ਪਹਿਰੈ॥ ਅਹਿਨਿਸਿ ਕਹਰੈ॥*
*ਮੋਨਿ ਵਿਗੂਤਾ ਕਿਉ ਜਾਗੈ ਗੁਰ ਬਿਨੁ ਸੂਤਾ॥*
*ਪਗ ਉਪੇਤਾਣਾ॥ ਅਪਣਾ ਕੀਆ ਕਮਾਣਾ॥*
*ਅਲੁ ਮਲੁ ਖਾਈ॥ ਸਿਰਿ ਛਾਈ ਪਾਈ॥*
*ਮੂਰਖਿ ਅੰਧੈ ਪਤਿ ਗਵਾਈ॥ ਵਿਣੁ ਨਾਵੈ ਕਿਛੁ ਥਾਇ ਨ ਪਾਈ॥*
*ਰਹੈ ਬੇਬਾਣੀ ਮੜੀ ਮਸਾਣੀ॥ ਅੰਧੁ ਨ ਜਾਣੈ ਫਿਰਿ ਪਛੁਤਾਣੀ॥*
*ਸਤਿਗੁਰੁ ਭੇਟੇ ਸੋ ਸੁਖੁ ਪਾਏ॥ ਹਰਿ ਕਾ ਨਾਮੁ ਮੰਨਿ ਵਸਾਏ॥*
*ਨਾਨਕ ਨਦਰਿ ਕਰੇ ਸੋ ਪਾਏ॥ ਆਸ ਅੰਦੇਸੇ ਤੇ ਨਿਹਕੇਵਲੁ ਹਉਮੈ ਸਬਦਿ ਜਲਾਏ॥*

(ਵਾਰ ਆਸਾ ਮਹਲਾ ੧॥ ੬॥ (੪੬੭))

ਸੁਣਨ ਵਾਲਿਆਂ ਦਾ ਸੰਸਾ ਨਿਵਿਰਤ ਹੋਇਆ ਤੇ ਉਨ੍ਹਾਂ ਨਮਸਕਾਰ ਕੀਤਾ।[1]

ਸੋਲਵੀਂ ਸਦੀ ਦੇ ਹਿੰਦੂ ਕੱਟਰ-ਪੰਥੀਆਂ ਨੇ ਹਰ ਛੋਟੇ ਤੋਂ ਛੋਟਾ ਕੰਮ ਕਰਨ ਲਈ ਕੁਝ ਰਹੁ ਰੀਤ ਬਣਾ ਲਈ ਸੀ। ਇਸ ਨੂੰ ਉਹ ਮਰਯਾਦਾ ਕਹਿੰਦੇ ਸਨ। ਖਾਣ ਪੀਣ ਦੀ ਮਰਯਾਦਾ ਵਿਚ ਸੁੱਚ ਤੇ ਅਛੂਤਪੁਣਾ ਆਉਂਦਾ ਸੀ। ਇਸ ਅਖੌਤੀ ਪਵਿੱਤਰਤਾ ਨੂੰ ਕਾਇਮ ਰੱਖਣ ਲਈ ਕਈ ਪ੍ਰਕਾਰ ਦੇ ਯਤਨ ਕੀਤੇ ਜਾਂਦੇ ਸਨ, ਅਸ਼ਨਾਨ ਕਰਨਾ, ਸੂਤਕ ਆਦਿ ਤੋਂ ਬਚਣਾ। ਇਕ ਬਨਾਰਸ ਦੇ ਪੰਡਤ ਨੇ ਗੁਰੂ ਨਾਨਕ ਸਾਹਿਬ ਦੀ ਰੋਟੀ ਆਖੀ। ਗੁਰੂ ਜੀ ਨੂੰ ਕੋਲ ਬਿਠਾ ਕੇ ਬੜੀ ਸੁੱਚਮਤਾਈ ਨਾਲ ਰੋਟੀ ਤਿਆਰ ਕੀਤੀ ਤੇ ਗੁਰੂ ਜੀ ਦੇ ਅੱਗੇ ਰਖੀ ਤਾਂ ਗੁਰੂ ਜੀ ਨੇ ਕਿਹਾ ਇਹ ਰਸੋਈ ਠੀਕ ਨਹੀਂ ਕਿਉਂਕਿ ਸੁੱਚੇ ਹੋਣ ਦਾ ਜੋ ਅਸਲ ਭਾਵ ਹੈ ਉਸ ਨੂੰ ਸਾਹਮਣੇ ਨਹੀਂ ਰੱਖਿਆ। ਜਦੋਂ ਪੰਡਤ ਜੀ ਨੇ ਸੁੱਚ ਦਾ ਅਸਲ ਭਾਵ ਪੁੱਛਿਆ ਤਾਂ ਆਪ ਨੇ ਸ਼ਬਦ ਉਚਾਰਨ ਕੀਤਾ:-

*ਜਿਉ ਜੋਰੂ ਸਿ J ਨਾਵਣੀ, ਆਵੈ ਵਾਰੋ ਵਾਰ॥*
*ਜੂਠੇ ਜੂਠਾ ਮੁਖਿ ਵਸੈ, ਨਿਤ ਨਿਤ ਹੋਇ ਖੁਆਰੁ॥*
*ਸੂਚੇ ਏਹਿ ਨ ਆਖੀਅਹਿ ਬਹਨਿ ਜਿ ਪਿੰਡਾ ਧੋਇ॥*
*ਸੂਚੇ ਸੇਈ ਨਾਨਕਾ ਜਿਨ ਮਨਿ ਵਸਿਆ ਸੋਇ॥*

(ਵਾਰ ਆਸਾ ਮਹਲਾ ੧॥ ੧੭॥ (੪੭੨))

ਗੁਰੂ ਜੀ ਨੇ ਵੇਖਿਆ ਕਿ ਪੰਡਤ ਨੇ ਜ਼ਮੀਨ ਪੁੱਟ ਕੇ ਚੌਕਾ ਬਣਾਇਆ ਹੈ ਤੇ ਲਕੜੀਆਂ ਧੋ ਕੇ ਬਾਲੀਆਂ ਹਨ ਤਾਂ ਗੁਰੂ ਜੀ ਨੇ ਕਿਹਾ:-

*ਜੇ ਕਰਿ ਸੂਤਕੁ ਮੰਨੀਐ ਸਭ ਤੈ ਸੂਤਕੁ ਹੋਇ॥*
*ਗੋਹੇ ਅਤੈ ਲਕੜੀ ਅੰਦਰਿ ਕੀੜਾ ਹੋਇ॥*
*ਜੇਤੇ ਦਾਣੇ ਅੰਨ ਕੇ ਜੀਆਂ ਬਾਝੁ ਨ ਕੋਇ।*

---

1. ਇਹ ਸਾਖੀ ਮਿਹਰਬਾਨ ਵਾਲੀ ਜਨਮ ਸਾਖੀ ਵਿਚ ਹੈ ਤੇ ਇਹ ਦੋਵੇਂ ਸਲੋਕ ਬਨਾਰਸ ਉਚਾਰੇ ਦੱਸੇ ਗਏ ਹਨ। ਬਨਾਰਸ ਦੇ ਧਾਰਮਿਕ ਲੋਕਾਂ ਵਿਚ ਹੁਣ ਵੀ ਵੇਦਾਂ ਤੇ ਸ਼ਾਸਤਰਾਂ ਦੀ ਵਿੱਦਿਆ ਦਾ ਮਾਣ ਹੈ। ਗੁਰੂ ਸਾਹਿਬ ਵੇਦਾਂ ਦੇ ਗਿਆਨ ਨਾਲ ਆਈ ਹਉਮੈ ਦਾ ਖੰਡਨ ਕਰਦੇ ਹਨ। ਅਖੀਰਲੀਆਂ ਪੰਗਤੀਆਂ ਵਿਚ ਕਰਮ ਕਾਂਡ ਦਾ ਖੰਡਨ ਹੈ ਜੋ ਹੁਣ ਤਕ ਵੀ ਬਨਾਰਸ ਵਿਚ ਦੇਖਿਆ ਜਾ ਸਕਦਾ ਹੈ।

*ਪਹਿਲਾ ਪਾਣੀ ਜੀਉ ਹੈ ਜਿਤੁ ਹਰਿਆ ਸਭੁ ਕੋਇ॥*
*ਸੂਤਕੁ ਕਿਉ ਕਰਿ ਰਖੀਐ ਸੂਤਕੁ ਪਵੈ ਰਸੋਇ॥*
*ਨਾਨਕ ਸੂਤਕੁ ਏਵ ਨ ਉਤਰੈ ਗਿਆਨੁ ਉਤਾਰੇ ਧੋਇ॥*
*ਮਨ ਕਾ ਸੂਤਕੁ ਲੋਭੁ ਹੈ ਜਿਹਬਾ ਸੂਤਕੁ ਕੂੜੁ॥*
*ਅਖੀ ਸੂਤਕੁ ਵੇਖਣਾ ਪਰ ਤ੍ਰਿਅ ਪਰ ਧਨ ਰੂਪੁ॥*
*ਕੰਨੀ ਸੂਤਕੁ ਕੰਨਿ ਪੈ ਲਾਇਤਬਾਰੀ ਖਾਹਿ॥*
*ਨਾਨਕ ਹੰਸਾ ਆਦਮੀ ਬਧੇ ਜਮਪੁਰਿ ਜਾਹਿ॥*

(ਵਾਰ ਆਸਾ ਮਹਲਾ ੧॥੧੮॥ (੪੭੨))

ਇਹ ਸੁਣ ਕੇ ਪੰਡਤ ਜੀ ਨੇ ਨਮਸਕਾਰ ਕੀਤਾ।[1]

ਇਕ ਦਿਨ ਬਨਾਰਸ ਵਿਚ ਗੁਰੂ ਜੀ ਬੈਠੇ ਸਨ ਤਾਂ ਕੁਝ ਪੰਡਤਾਂ ਨੇ ਗੁਰੂ ਸਾਹਿਬ ਨੂੰ ਪ੍ਰਸ਼ਨ ਕੀਤਾ ਕਿ ਵੇਦਾਂ ਵਿਚ ਗਿਆਨ ਤੇ ਜ਼ੋਰ ਹੈ ਤੇ ਤੁਸੀਂ ਕਰਮ ਤੇ ਜ਼ੋਰ ਦੇਂਦੇ ਹੋ। ਇਨ੍ਹਾਂ ਦੋਹਾਂ ਦਾ ਭੇਦ ਸਮਝਾਓ। ਤਾਂ ਗੁਰੂ ਨਾਨਕ ਸਾਹਿਬ ਨੇ ਬਾਣੀ ਉਚਾਰੀ:-

*ਬੇਦ ਪੁਕਾਰੇ ਪੁੰਨੁ ਪਾਪੁ, ਸੁਰਗ ਨਰਕ ਕਾ ਬੀਉ॥*
*ਜੋ ਬੀਜੈ ਸੋ ਉਗਵੈ, ਖਾਂਦਾ ਜਾਣੈ ਜੀਉ॥*
*ਗਿਆਨੁ ਸਲਾਹੇ ਵਡਾ ਕਰਿ, ਸਚੋ ਸਚਾ ਨਾਉ॥*
*ਸਚੁ ਬੀਜੈ ਸਚੁ ਉਗਵੈ, ਦਰਗਹ ਪਾਈਐ ਥਾਉ॥*
*ਬੇਦ ਵਪਾਰੀ ਗਿਆਨੁ ਰਾਸਿ ਕਰਮੀ ਪਲੈ ਹੋਇ॥*
*ਨਾਨਕ ਰਾਸੀ ਬਾਹਰਾ ਲਦਿ ਨ ਚਲਿਆ ਕੋਇ॥*

(ਸਾਰੰਗ ਕੀ ਵਾਰ ਮਹਲਾ ੧॥੧੯॥ (੧੨੪੩))

ਪੰਡਤਾਂ ਨੂੰ ਸਮਝ ਆ ਗਈ ਕਿ ਗਿਆਨ ਦੀ ਪਰਾਪਤੀ ਲਈ ਕਰਮ ਦੀ ਲੋੜ ਹੈ ਸੋ ਉਨ੍ਹਾਂ ਨਮਸਕਾਰ ਕੀਤਾ।[2]

ਗੁਰੂ ਜੀ ਕੁਝ ਦਿਨ ਬਨਾਰਸ ਰਹਿ ਕੇ ਅੱਗੇ ਟੁਰ ਪਏ।

## ਰਾਜੇ ਹਰਿ ਨਾਥ ਨੂੰ ਉਪਦੇਸ਼

ਬਨਾਰਸ ਤੋਂ ਹਾਜੀਪੁਰ (ਪਟਨਾ) ਜਾਣ ਦੇ ਦੋ ਰਾਹ ਸਨ। ਇਕ ਗੰਗਾ ਦਰਿਆ ਦੇ ਨਾਲ ਨਾਲ ਕੱਚਾ ਰਾਹ ਸੀ ਤੇ ਇਕ ਬਨਾਰਸ ਤੋਂ ਗਯਾ ਤੇ ਗਯਾ ਤੋਂ ਪਟਨੇ ਜਾਂਦਾ ਸੀ। ਬਨਾਰਸ ਤੋਂ ਸਸਰਾਮ ਤੇ ਗਯਾ ਹੋ ਕੇ ਪਟਨੇ ਜਾਣ ਵਾਲੀ ਸੜਕ ਦਾ ਨਾਂ ਸ਼ੇਰ ਸ਼ਾਹ ਸੂਰੀ ਵਾਲੀ ਸੜਕ ਪਿਆ ਤੇ ਇਸ ਦੇ ਨਾਲ ਹੀ ਸ਼ੇਰ ਸ਼ਾਹ ਨੇ ਸਰਾਵਾਂ ਬਣਵਾਈਆਂ। ਇਸ ਤੇ ਚਲਦਿਆਂ ਬਨਾਰਸ

---

1. ਜਨਮ ਸਾਖੀ ਮਿਹਰਬਾਨ ਅਨੁਸਾਰ ਇਹ ਸਾਖੀ ਬਨਾਰਸ ਵਿਚ ਹੋਈ। ਸੁੱਚ ਤੇ ਸੂਤਕ ਦਾ ਵਿਸ਼ੇਸ਼ ਧਿਆਨ ਉਥੇ ਹੀ ਕੀਤਾ ਜਾਂਦਾ ਸੀ ਜਿਥੇ ਬ੍ਰਹਮਣੀ ਮਤ ਦਾ ਬਹੁਤ ਜ਼ੋਰ ਸੀ। ਬਨਾਰਸ ਬ੍ਰਾਹਮਣੀ ਮਤ ਦਾ ਵੱਡਾ ਕੇਂਦਰ ਸੀ ਸੋ ਇਸ ਲਈ ਉਥੋਂ ਸੁੱਚ ਤੇ ਸੂਤਕ ਦਾ ਚਰਚਾ ਹੋਣਾ ਕੁਦਰਤੀ ਸੀ।

2. ਜਨਮ ਸਾਖੀ ਮਿਹਰਬਾਨ ਅਨੁਸਾਰ ਇਹ ਸਾਖੀ ਬਨਾਰਸ ਹੋਈ। ਗਿਆਨ ਤੇ ਕਰਮ ਦਾ ਚਰਚਾ ਗੁਰੂ ਨਾਨਕ ਸਾਹਿਬ ਤੋਂ ਪਹਿਲਾਂ ਦਾ ਚਲਿਆ ਆਉਂਦਾ ਸੀ। ਬਨਾਰਸ ਗਿਆਨ ਪ੍ਰਾਪਤੀ ਦਾ ਕੇਂਦਰ ਸੀ, ਇਸ ਲਈ ਗਿਆਨ ਤੇ ਕਰਮ ਦਾ ਚਰਚਾ ਹੋਣਾ ਵੀ ਇਥੇ ਕੁਦਰਤੀ ਗਲ ਸੀ। ਗੁਰੂ ਜੀ ਨੇ ਇਥੇ ਗਿਆਨ ਤੇ ਕਰਮ ਦਾ ਸੋਹਣਾ ਸੁਮੇਲ ਦੱਸਿਆ ਹੈ।

ਤੋਂ 20 ਮੀਲ ਦੀ ਵਿੱਥ ਤੇ ਇਕ ਪੁਰਾਣਾ ਨਗਰ ਚੰਦਰੌਲੀ ਹੈ[1]। ਇਸ ਨਗਰ ਦੇ ਪੰਜ ਮੀਲ ਦੇ ਘੇਰੇ ਵਿਚ ਬੜੇ ਪੁਰਾਣੇ ਥੇਹ ਤੇ ਨਗਰ ਹਨ। ਗੁਰੂ ਨਾਨਕ ਸਾਹਿਬ ਵੇਲੇ ਇਥੋਂ ਦਾ ਹੀ ਇਕ ਰਾਜਾ ਹਰਨਾਥ ਹੋਇਆ ਜਾਪਦਾ ਹੈ[2]।

ਬਨਾਰਸ ਤੋਂ ਚਲ ਕੇ ਗੁਰੂ ਜੀ ਗਯਾ ਜਾਂਦੇ ਹੋਏ ਚੰਦਰੌਲੀ ਕੋਲ ਆ ਬਿਰਾਜੇ। ਨਗਰ ਦੇ ਬਾਹਰ ਹੀ ਬੈਠ ਗਏ। ਗੁਰੂ ਸਾਹਿਬ ਆਪਣੇ ਆਪ ਵਿਚ ਹੀ ਮਗਨ ਰਹੇ ਤੇ ਕਿਸੇ ਨਾਲ ਗੱਲ ਬਾਤ ਨਾ ਕੀਤੀ। ਗੁਰੂ ਸਾਹਿਬ ਨੇ ਕੁਝ ਸਮਾਂ ਮੌਨ ਧਾਰੀ ਰੱਖਿਆ ਜਿਸਦਾ ਨਗਰ ਨਿਵਾਸੀਆਂ ਤੇ ਬਹੁਤ ਪ੍ਰਭਾਵ ਪਿਆ। ਸਾਰੇ ਨਗਰ ਵਿੱਚ ਧੁੱਮ ਪੈ ਗਿਆ ਕਿ ਇੱਕ ਫ਼ਕੀਰ ਆਇਆ ਹੈ ਜੋ ਨਾ ਬੋਲਦਾ ਹੈ ਤੇ ਨਾ ਇਸ਼ਾਰੇ ਕਰਦਾ ਹੈ। ਉਸ ਦੇ ਸੋਹਣੇ ਮੁਖੜੇ ਤੇ ਪ੍ਰਭਾਵਸ਼ਾਲੀ ਚਿਹਰੇ ਦੇ ਦਰਸ਼ਨ ਕਰਨ ਨਾਲ ਹੀ ਅਨੰਦ ਦੀ ਪ੍ਰਾਪਤੀ ਹੁੰਦੀ ਹੈ। ਇਹ ਸੁਣ ਕੇ ਨਗਰ ਦਾ ਰਾਜਾ ਹਰਿ ਨਾਥ ਵੀ ਦਰਸ਼ਨਾਂ ਲਈ ਆਇਆ। ਆ ਕੇ ਗੁਰੂ ਜੀ ਦੇ ਕੋਲ ਬੈਠ ਗਿਆ। ਗੁਰੂ ਜੀ ਨੇ ਇਸ ਅਵਸਰ ਤੇ ਇਹ ਸ਼ਬਦ ਗਾਵਿਆ:-

*ਜੀਉ ਤਪਤੁ ਹੈ ਬਾਰੋ ਬਾਰ॥ ਤਪਿ ਤਪਿ ਖਪੈ ਬਹੁਤੁ ਬੇਕਾਰ॥*
*ਜੈ ਤਨਿ ਬਾਣੀ ਵਿਸਰਿ ਜਾਇ॥ ਜਿਉ ਪਕਾ ਰੋਗੀ ਵਿਲਲਾਇ॥*
*ਬਹੁਤਾ ਬੋਲਣ ਝਖਣੁ ਹੋਇ॥ ਵਿਣੁ ਬੋਲੇ ਜਾਣੈ ਸਭੁ ਸੋਇ॥*
*ਜਿਨਿ ਕਨ ਕੀਤੇ ਅਖੀ ਨਾਕੁ॥ ਜਿਨਿ ਜਿਹਵਾ ਦਿਤੀ ਬੋਲੇ ਤਾਤੁ॥*
*ਜਿਨਿ ਮਨੁ ਰਾਖਿਆ ਅਗਨੀ ਪਾਇ॥ ਵਾਜੈ ਪਵਣੁ ਆਖੈ ਸਭ ਜਾਇ॥*
*ਜੇਤਾ ਮੋਹੁ ਪਰੀਤਿ ਸੁਆਦ॥ ਸਭਾ ਕਾਲਖ ਦਾਗਾ ਦਾਗ॥*
*ਦਾਗ ਦੋਸ ਮੁਹਿ ਚਲਿਆ ਲਾਇ॥ ਦਰਗਹ ਬੈਸਣ ਨਾਹੀ ਜਾਇ॥*
*ਕਰਮਿ ਮਿਲੈ ਆਖਣੁ ਤੇਰਾ ਨਾਉ॥ ਜਿਤੁ ਲਗਿ ਤਰਣਾ ਹੋਰ ਨਹੀਂ ਥਾਉ॥*
*ਜੇ ਕੋ ਡੂਬੈ ਫਿਰਿ ਹੋਵੈ ਸਾਰ॥ ਨਾਨਕ ਸਾਚਾ ਸਰਬ ਦਾਤਾਰ॥*

(ਧਨਾਸਰੀ ਮਹਲਾ ੧ ਘਰ ਦੂਜਾ॥ ੫॥ (੬੬੧))

---

1. ਚੰਦਰੌਲੀ ਜ਼ਿਲਾ ਬਨਾਰਸ ਦੀ ਤਹਿਸੀਲ ਦਾ ਮੁਖ ਨਗਰ ਹੈ। ਬਾਰ੍ਹਵੀਂ ਸਦੀ ਈਸਵੀ ਵਿਚ ਅਜੁਧਿਆ ਤੋਂ ਰਘੂ ਬੰਸੀ ਰਾਜਪੂਤ, ਜਿਸ ਦਾ ਨਾਉਂ, ਕੰਵਰਦੇਵ ਸੀ, ਇਥੇ ਆ ਕੇ ਆਬਾਦ ਹੋਇਆ। ਇਸ ਦੀ ਨੌਂਵੀਂ ਪੁਸ਼ਤ ਵਿਚ ਧੀਮਾਨ ਦੇਵ ਪੰਦਰ੍ਹਵੀਂ ਸਦੀ ਵਿੱਚ ਹੋਇਆ ਹੈ। ਕੰਵਰ ਦੇਵ ਤੇ ਧੀਮਾਨ ਦੇਵ ਦੀ ਔਲਾਦ ਨੇ ਕਈ ਸਦੀਆਂ ਇਸ ਇਲਾਕੇ ਤੇ ਰਾਜ ਕੀਤਾ ਹੈ।

Benaras District Gazetteer, ਬਨਾਰਸ ਡਿਸਟ੍ਰਿਕਟ ਗਜ਼ੇਟੀਅਰ ਅਲਾਹਬਾਦ, 1909, ਪੰਨਾ 343-44

2. ਮਿਹਰਬਾਨ ਵਾਲੀ ਜਨਮ ਸਾਖੀ ਪੰਨਾ 150, (ਅੰਤਿਕਾ 105) ਤੇ ਲਿਖਿਆ ਹੈ, 'ਤਬ ਗੁਰੂ ਬਾਬਾ ਨਾਨਕ ਜੀ ਬਨਾਰਸ ਤੇ ਰਮਿਆ ਖੇਲਤਾ ਰਾਜੇ ਹਰਿਨਾਥ ਕੇ ਨਗਰ ਆਇਆ ਪੂਰਬ ਕੀ ਧਰਤੀ ਆਇ ਟਿਕਿਆ' ਚੰਦਰੌਲੀ ਬਨਾਰਸ ਦੇ ਪੂਰਬ ਵੱਲ ਹੈ ਅਤੇ ਚੰਦਰੌਲੀ ਕੋਲ ਇਕ ਪਿੰਡ ਹਰਨਾਥਪੁਰਾ ਹੈ ਜੋ ਰਾਜਾ ਹਰਨਾਥ ਦਾ ਵਸਾਇਆ ਦੱਸਿਆ ਜਾਂਦਾ ਹੈ। ਗੁਰੂ ਸਾਹਿਬ ਦੇ ਸਮੇਂ ਬਨਾਰਸ ਦੇ ਇਲਾਕੇ ਵਿਚ ਚੰਦਰੌਲੀ ਹੀ ਰਾਜਪੂਤਾਂ ਦੀ ਵੱਡੀ ਬਸਤੀ ਸੀ ਅਤੇ ਬਨਾਰਸ ਡਿਸਟ੍ਰਿਕਟ ਗਜ਼ੇਟੀਅਰ ਅਨੁਸਾਰ ਰਾਜਾ ਧੀਮਾਨ ਦੀ ਔਲਾਦ ਚੰਦਰੌਲੀ ਵਿਚ ਰਾਜ ਕਰਦੀ ਸੀ। ਰਾਜਾ ਹਰਨਾਥ ਉਸ ਦੀ ਔਲਾਦ ਵਿਚੋਂ ਜਾਪਦਾ ਹੈ।

ਭੂਗੋਲਕ ਸਥਿਤੀ ਨੂੰ ਵਾਚਿਆਂ ਪਤਾ ਲਗਦਾ ਹੈ ਕਿ ਚੰਦਰੌਲੀ ਬਨਾਰਸ ਤੋਂ ਗਯਾ ਜਾਣ ਵਾਲੀ ਸੜਕ ਤੇ ਹੈ ਤੇ ਗੁਰੂ ਨਾਨਕ ਸਾਹਿਬ ਗਯਾ ਜਾਂਦੇ ਹੋਏ ਰਸਤੇ ਵਿਚ ਇਥੋਂ ਦੇ ਰਾਜੇ ਨੂੰ ਮਿਲੇ ਹੋਣਗੇ। ਭੂਗੋਲਕ ਸਥਿਤੀ ਨੂੰ ਵਾਚਿਆਂ ਪਤਾ ਲਗਦਾ ਹੈ ਕਿ ਚੰਦਰੌਲੀ ਬਨਾਰਸ ਤੋਂ ਗਯਾ ਜਾਣ ਵਾਲੀ ਸੜਕ ਤੇ ਹੈ ਤੇ ਗੁਰੂ ਨਾਨਕ ਸਾਹਿਬ ਗਯਾ ਜਾਂਦੇ ਹੋਏ ਰਸਤੇ ਵਿਚ ਇਥੋਂ ਦੇ ਰਾਜੇ ਨੂੰ ਮਿਲੇ ਹੋਣਗੇ।

ਰਾਜਾ ਹਰਿਨਾਥ ਦੇ ਦੁਖਤ ਹਿਰਦੇ ਤੇ ਇਸ ਸ਼ਬਦ ਨੇ ਮਲ੍ਹਮ ਦਾ ਕੰਮ ਦਿੱਤਾ। ਉਸ ਨੂੰ ਇਉਂ ਭਾਸਿਆ ਕਿ "ਜੀਉ ਤਪਤੁ ਹੈ ਬਾਰੋਬਾਰ, ਤਪਿ ਤਪਿ ਖਪੈ ਬਹੁਤੁ ਬੇਕਾਰ" ਕਹਿ ਕੇ ਗੁਰੂ ਜੀ ਨੇ ਉਸ ਦੇ ਹਿਰਦੇ ਦਾ ਚਿੱਤਰ ਖਿਚਿਆ ਹੈ। ਮੋਹ, ਪਰੀਤ ਤੇ ਸੁਆਦ ਵਾਲਾ ਮਸਲਾ ਵੀ ਉਸ ਨੂੰ ਇਉਂ ਜਾਪਿਆ ਕਿ ਪਰਮਾਤਮਾ ਨੇ ਆਪ ਇਸ ਫ਼ਕੀਰ ਦਾ ਰੂਪ ਧਾਰ ਕੇ ਉਸ ਦੀ ਪੀੜਾ ਹਰਨ ਦਾ ਉਪਰਾਲਾ ਕੀਤਾ ਹੈ। ਸੋ ਉਹ ਗੁਰੂ ਜੀ ਦੇ ਚਰਨਾਂ ਤੇ ਡਿਗ ਪਿਆ ਤੇ ਬੇਨਤੀ ਕੀਤੀ ਕਿ ਉਸ ਨੂੰ ਸਿਖ ਬਣਾ ਕੇ ਆਪਣੇ ਨਾਲ ਰੱਖਣ ਤੇ ਉਸ ਨੇ ਰਾਜ ਤੇ ਤਿਆਗ ਦਾ ਇਕਰਾਰ ਕੀਤਾ। ਗੁਰੂ ਸਾਹਿਬ ਨੇ ਬਚਨ ਕੀਤਾ "ਰਾਜ ਵਿਚ ਜੋਗ ਹੁੰਦਾ ਹੈ"। ਤੁਸੀਂ ਲੋਕਾਂ ਦੀ ਸੇਵਾ ਕਰੋ ਤੇ ਨਾਮ ਬਾਣੀ ਦਾ ਸਿਮਰਨ ਕਰੋ। ਇਸ ਤਰ੍ਹਾਂ ਗੁਰੂ ਜੀ ਰਾਜੇ ਹਰਿ ਨਾਥ ਨੂੰ ਨਾਮ ਦਾਨ ਗਰੀਬੀ ਦਾ ਉਪਦੇਸ਼ ਦੇ ਕੇ ਅੱਗੇ ਨੂੰ ਚਲੇ।[1]

## ਗਯਾ ਜਾਣਾ

ਬਨਾਰਸ ਤੋਂ ਚੰਦਰੌਲੀ, ਸਸਰਾਮ ਹੁੰਦੇ ਹੋਏ ਗੁਰੂ ਜੀ ਗਯਾ ਪਹੁੰਚ ਗਏ। ਇਹ ਫਲਗੂ ਨਦੀ ਤੇ ਹਿੰਦੂਆਂ ਦਾ ਤੀਰਥ ਸੀ[2]। ਗੁਰੂ ਨਾਨਕ ਸਾਹਿਬ ਜੀ ਦੇ ਸਮੇਂ ਗਯਾ ਸਬੰਧੀ ਰਵਾਇਤ ਪ੍ਰਸਿੱਧ ਸੀ ਕਿ ਗਯਾ ਇਕ ਰਾਖਸ਼ ਸੀ ਜਿਸ ਨੇ ਬਹੁਤ ਤਪੱਸਿਆ ਕੀਤੀ ਤੇ ਵਿਸ਼ਨੂ ਨੇ ਪ੍ਰਸੰਨ ਹੋ ਕੇ ਕਿਹਾ ਕਿ ਉਹ ਕੋਈ ਵਰ ਮੰਗੇ। ਤਾਂ ਰਾਖਸ਼ ਨੇ ਕਿਹਾ ਜੋ ਉਸਨੂੰ ਵੇਖੇ ਉਹ ਨਰਕ ਜਾਣ ਤੋਂ ਮੁਕਤ ਹੋ ਜਾਏ। ਵਿਸ਼ਨੂ ਭਗਵਾਨ ਨੇ ਕਿਹਾ ਜੋ ਮੇਰੇ ਚਰਨਾਂ ਦਾ ਦਰਸ਼ਨ ਕਰੇਗਾ ਮੁਕਤ ਹੋਵੇਗਾ। ਵਿਸ਼ਨੂ ਪਦ ਵੱਡਾ ਮੰਦਰ ਹੈ ਜਿਥੇ ਸਾਰੇ ਭਾਰਤ ਤੋਂ ਯਾਤਰੂ ਆਉਂਦੇ ਸਨ। ਇਸ ਦੇ ਨਾਲ ਇਹ ਵੀ ਰਵਾਇਤ ਪਰਚੱਲਤ ਸੀ ਕਿ ਜਿਨ੍ਹਾਂ ਦੇ ਬਜ਼ੁਰਗ ਮਰ ਗਏ ਹੋਣ ਉਨ੍ਹਾਂ ਨੂੰ ਮੁਕਤ ਕਰਨ ਵਾਸਤੇ ਇਥੇ ਪਿੰਡ ਕਰਵਾਉਣ ਤਾਂ ਉਹ ਵੀ ਮੁਕਤ ਹੋ ਜਾਂਦੇ ਹਨ। ਇਸ ਤਰ੍ਹਾਂ ਗਯਾ ਦੇ ਤੀਰਥ ਤੇ ਜਾ ਕੇ ਹਿੰਦੂ ਲੋਕ ਆਪਣੇ ਪਿਤਰਾਂ ਦੇ ਪਿੰਡ ਕਰਵਾਉਂਦੇ ਸਨ[3]। ਪਿੰਡ ਕਰਵਾਉਣ ਵੇਲੇ ਉਹ ਚਾਵਲਾਂ ਦੇ ਪਿੰਨੇ ਬਣਾਉਂਦੇ ਤੇ ਦੀਵੇ ਬਾਲਦੇ ਸਨ ਤੇ ਉਨ੍ਹਾਂ ਦਾ ਵਿਸ਼ਵਾਸ ਸੀ ਇਸ ਤਰ੍ਹਾਂ ਕਰਨ ਨਾਲ ਉਨ੍ਹਾਂ ਦੇ ਪਿਤਰਾਂ ਦੀ ਗਤੀ ਹੁੰਦੀ ਹੈ।

---

1. ਰਾਜੇ ਹਰਿਨਾਥ ਦੀ ਸਾਖੀ ਮਿਹਰਬਾਨ ਵਾਲੀ ਜਨਮ ਸਾਖੀ ਵਿਚ ਹੈ। ਕਿਸੇ ਹੋਰ ਜਨਮ ਸਾਖੀ ਵਿਚ ਨਹੀਂ। ਇਹ ਸਾਖੀ ਗੁਰੂ ਨਾਨਕ ਸਾਹਿਬ ਦੇ ਜੀਵਨ ਆਸ਼ੇ ਦੇ ਅਨੁਕੂਲ ਹੈ ਜਿਸ ਅਨੁਸਾਰ ਸੰਸਾਰ ਵਿਚ ਰਹਿ ਕੇ ਸੰਸਾਰ ਤੋਂ ਅਲੇਪ ਰਹਿਣਾ ਦਸਿਆ ਹੈ।

2. ਗਯਾ ਪਹਿਲਾ ਬੁੱਧ ਧਰਮ ਦੇ ਵੱਡੇ ਤੀਰਥਾਂ ਵਿਚੋਂ ਇਕ ਸੀ। ਗਯਾ ਗੈਜ਼ੇਟੀਅਰ ਦੇ ਕਥਨ ਅਨੁਸਾਰ ਗਯਾ ਵਿਚ ਹਿੰਦੂਆਂ ਦੀਆਂ ਦੋ ਵਿਸ਼ੇਸ਼ ਰੀਤੀਆਂ ਵਿਸ਼ਨੂ ਪਦ ਦੀ ਪੂਜਾ ਤੇ ਪਿੱਪਲ ਦੀ ਪੂਜਾ ਬੁੱਧ ਧਰਮ ਤੋਂ ਉਤਪੰਨ ਹੋਈਆਂ ਜਾਪਦੀਆਂ ਹਨ। ਚਰਨਾਂ ਦਾ ਪੂਜਣ ਬੁਧ ਧਰਮ ਦੀ ਪ੍ਰਮੁਖ ਰੀਤੀ ਹੈ ਤੇ ਚਰਨਾਂ ਨੂੰ ਮਹਾਤਮਾ ਬੁੱਧ ਦੇ ਚਰਨ ਹੀ ਸਮਝਿਆ ਜਾਂਦਾ ਸੀ। ਕਨਿੰਘਮ ਨੇ ਲਿਖਿਆ ਹੈ ਕਿ 'ਬੁੱਧ ਪਦ' ਨੂੰ ਬੁੱਧ ਧਰਮ ਦੇ ਪਤਨ ਦੇ ਬ੍ਰਾਹਮਣਾਂ ਨੇ 'ਵਿਸ਼ਨੂ ਪਦ' ਵਿਚ ਤਬਦੀਲ ਕਰ ਲਿਆ। ਇਸੇ ਤਰ੍ਹਾਂ ਯਾਤਰੂ ਪਿੰਡ ਪਤਲ ਕਰਵਾਉਣ ਲਈ ਪਿੱਪਲ ਦੇ ਰੁੱਖ ਦੀਆਂ ਪਰਕਰਮਾਂ ਕਰਦੇ ਹਨ। ਇਹ ਪਿੱਪਲ ਦਾ ਰੁੱਖ ਬੋਧੀਆਂ ਲਈ ਵੀ ਧਾਰਮਕ ਸੀ। ਇਸ ਪਿੱਪਲ ਦੇ ਰੁੱਖ ਦਾ ਕਥਨ ਹਿਊਨ ਸਾਂਗ ਨੇ ਵੀ ਕੀਤਾ ਹੈ। ਇਸੇ ਤਰ੍ਹਾਂ ਇਸੇ ਪਿੱਪਲ ਦੇ ਰੁੱਖ ਨੇ ਵੀ ਸਮੇਂ ਦੀ ਚਾਲ ਨਾਲ ਹਿੰਦੂਆਂ ਲਈ ਵਿਸ਼ੇਸ਼ ਸਥਾਨ ਪ੍ਰਾਪਤ ਕਰ ਲਿਆ। ਵੇਖੋ Gaya Distt. Gazatteer, ਗਯਾ ਡਿਸਟ੍ਰਿਕਟ ਗੈਜ਼ੇਟੀਅਰ, 1906, ਪੰਨਾ 69-70.

3. ਸੋਲਵੀਂ ਸਦੀ ਈਸਵੀ ਵਿਚ ਗਯਾ ਵਿਚ ਹਿੰਦੂਆਂ ਦਾ ਹਾਲ ਅੰਕਿਤ ਕੀਤਾ ਤੇ ਇਸ ਨੂੰ ਪਟਨੇ ਦੇ ਇਕ ਚੁਹਾਨ ਜਿਮੀਂਦਾਰ ਨੂੰ ਲਿਖਣ ਲਈ ਨਿਯੁਕਤ ਕੀਤਾ ਸੀ। ਵੇਖੋ Gaya Distt. Gazatteer, ਗਯਾ ਡਿਸਟ੍ਰਿਕਟ ਗੈਜ਼ੇਟੀਅਰ, 1906, ਪੰਨਾ 69-70.

ਜਦੋਂ ਗੁਰੂ ਨਾਨਕ ਸਾਹਿਬ ਫਲਗੂ ਨਦੀ ਤੇ ਆਪਣੇ ਧਿਆਨ ਵਿਚ ਬੈਠੇ ਸਨ ਤਾਂ ਪਾਂਡਿਆਂ ਨੇ ਆ ਕੇ ਉਨ੍ਹਾਂ ਨੂੰ ਕਿਹਾ ਕਿ ਤੁਸੀਂ ਆਪਣੇ ਤੇ ਆਪਣੇ ਪਿਤਰਾਂ ਦੀ ਗਤੀ ਕਰਵਾਓ[1]। ਆਪ ਨੇ ਕਿਹਾ ਕਿ ਅਸਾਂ ਆਪਣਾ ਤੇ ਆਪਣੇ ਪਿਤਰਾਂ ਦਾ ਦੀਵਾ ਕਰਵਾ ਛੱਡਿਆ ਹੈ ਤੇ ਐਸੀ ਕਿਰਿਆ ਕੀਤੀ ਹੈ ਕਿ ਅਗਿਆਨਤਾ ਦਾ ਅੰਧੇਰਾ ਮਿਟ ਗਿਆ ਹੈ। ਸਵਰਗ ਤੇ ਨਰਕ ਅਗਿਆਨਤਾ ਵਿਚ ਹਨ ਤੇ ਜਿਨ੍ਹਾਂ ਨਾਮ ਰੂਪੀ ਦੀਵਾ ਬਾਲਿਆ ਹੈ ਉਨ੍ਹਾਂ ਦਾ ਉਧਾਰ ਹੋਇਆ ਹੈ। ਗੁਰੂ ਨਾਨਕ ਸਾਹਿਬ ਨੇ ਉਥੇ ਪਾਂਡਿਆਂ ਨੂੰ ਇਹ ਸ਼ਬਦ ਪੜ੍ਹ ਕੇ ਸੁਣਾਇਆ :-

*ਦੀਵਾ ਮੇਰਾ ਏਕੁ ਨਾਮੁ ਦੁਖੁ ਵਿਚਿ ਪਾਇਆ ਤੇਲੁ॥*
*ਉਨਿ ਚਾਨਣਿ ਓਹੁ ਸੋਖਿਆ ਚੂਕਾ ਜਮ ਸਿਉ ਮੇਲੁ॥*
*ਲੋਕਾ ਮਤ ਕੋ ਫਕੜਿ ਪਾਇ॥*
*ਲਖ ਮੜਿਆ ਕਰਿ ਏਕਠੇ ਏਕ ਰਤੀ ਲੇ ਭਾਹਿ॥*
*ਪਿੰਡੁ ਪਤਲਿ ਮੇਰੀ ਕੇਸਉ ਕਿਰਿਆ ਸਚੁ ਨਾਮੁ ਕਰਤਾਰੁ॥*
*ਐਥੈ ਓਥੈ ਆਗੈ ਪਾਛੈ ਏਹੁ ਮੇਰਾ ਆਧਾਰੁ॥*
*ਗੰਗ ਬਨਾਰਸਿ ਸਿਫਤਿ ਤੁਮਾਰੀ ਨਾਵੈ ਆਤਮ ਰਾਉ॥*
*ਸਚਾ ਨਾਵਣੁ ਤਾਂ ਥੀਐ ਜਾਂ ਅਹਿਨਿਸਿ ਲਾਗੈ ਭਾਉ॥*
*ਇਕ ਲੋਕੀ ਹੋਰੁ ਛਮਿਛਰੀ ਬ੍ਰਾਹਮਣੁ ਵਟਿ ਪਿੰਡੁ ਖਾਇ॥*
*ਨਾਨਕ ਪਿੰਡੁ ਬਖਸੀਸ ਕਾ ਕਬਹੂੰ ਨਿਖੂਟਸਿ ਨਾਹਿ[2]॥*

(ਆਸਾ ਮਹਲਾ ੧॥ ੩੨॥ (੩੫੮))

ਇਹ ਬਚਨ ਸੁਣ ਕੇ ਪੰਡਤ ਪ੍ਰਭਾਵਿਤ ਹੋਏ ਤੇ ਨਮਸਕਾਰ ਕੀਤਾ। ਗਯਾ ਵਿਚ ਗੁਰੂ ਨਾਨਕ ਸਾਹਿਬ ਜੀ ਦੇ ਗਯਾ ਜਾਣ ਦੀ ਯਾਦ ਵਿਚ ਗੁਰਦਵਾਰਾ ਹੈ ਜੋ ਵਿਸ਼ਨੂੰ ਪਦ ਮੰਦਰ ਦੇ ਬਿਲਕੁਲ ਨਾਲ ਹੀ ਹੈ। ਇਥੇ ਬਾਬਾ ਰਾਮਦਾਸ ਉਦਾਸੀ ਮਹੰਤ ਹਨ ਤੇ ਇਸ ਗੁਰਦਵਾਰੇ ਨੂੰ ਗੁਰਦਵਾਰਾ ਦੇਓ ਘਾਟ ਕਹਿੰਦੇ ਹਨ। ਇਸ ਗੁਰਦਵਾਰੇ ਦੀ ਸੇਵਾ ਗੁਰੂ ਹਰ ਗੋਬਿੰਦ ਸਾਹਿਬ ਜੀ ਦੇ ਸਮੇਂ ਬਾਬਾ ਅਲਮਸਤ ਜੀ ਨੇ ਕੀਤੀ। ਬਾਬਾ ਅਲਮਸਤ ਜੀ ਦੀ ਮੋਹਰ ਇਥੇ ਪਈ ਹੈ[3]।

---

1. ਚੌਲਾਂ ਤੇ ਆਟੇ ਦੇ ਗੋਲੇ ਬਣਾ ਕੇ ਪੰਡਤ ਗਤੀ ਕਰਦੇ ਸਨ ਤੇ ਗਤੀ ਕਰਵਾਉਣ ਵਾਲੇ ਪੰਡਤਾਂ ਨੂੰ ਪੈਸੇ ਰੁਪੈ ਦੇਂਦੇ ਸਨ। ਇਸ ਲਈ ਪੰਡਤ ਹਰ ਇਕ ਨੂੰ ਗਤੀ ਕਰਵਾਉਣ ਦਾ ਉਪਦੇਸ਼ ਦੇਂਦੇ ਸਨ। ਦੀਵਾ ਕਰਨਾ ਇਕ ਰਸਮ ਹੈ ਜੋ ਕਿਸੇ ਪ੍ਰਾਣੀ ਦੇ ਮਰਨ ਤੋਂ ਪਹਿਲਾਂ ਕਰਵਾਉਣੀ ਜ਼ਰੂਰੀ ਸਮਝੀ ਜਾਂਦੀ ਸੀ। ਮਰ ਰਹੇ ਮਨੁੱਖ ਨੂੰ ਧਰਤੀ ਤੇ ਲਿਟਾ ਕੇ ਦੀਵਾ ਬਾਲ ਦਿੱਤਾ ਜਾਂਦਾ ਸੀ। ਇਸ ਨੂੰ ਦੀਵਾ ਕਰਨਾ ਕਹਿੰਦੇ ਸਨ। ਕਈ ਲੋਕ ਮਰਨ ਤੋਂ ਬਹੁਤ ਚਿਰ ਪਹਿਲਾਂ ਆਪ ਹੀ ਇਹ ਰਸਮ ਗਯਾ ਜਾ ਕੇ ਕਰਵਾ ਆਉਂਦੇ ਸਨ।

2. ਇਹ ਸਾਖੀ ਭਾਈ ਮਨੀ ਸਿੰਘ ਦੀ ਜਨਮ ਸਾਖੀ ਵਿਚ ਨਹੀਂ। ਗੁਰੂ ਨਾਨਕ ਸਾਹਿਬ ਦੇ ਉਚਾਰੇ ਸ਼ਬਦ ਵਿਚ ਗਯਾ ਵਿਚ ਪਰਚੱਲਤ ਰਵਾਇਤ ਦਾ ਵਿਸਥਾਰ ਮਿਲਦਾ ਹੈ। ਪਿੰਡ, ਪਤਲ ਵਿਸ਼ਨੂ ਦੀ ਪੂਜਾ (ਕੈਸਓ ਕਿਰਿਆ) ਦੇਵਤਿਆਂ ਨੂੰ ਪਿੰਡ ਦੇਣੇ ਤੇ ਫੇਰ ਪਿੱਤਰਾਂ ਨੂੰ ਦੇਣੇ ਆਦਿ ਸਾਰੇ ਗਯਾ ਵਿਚ ਕੀਤੀਆਂ ਜਾਂਦੀਆਂ ਰਸਮਾਂ ਦਾ ਵਿਸਥਾਰ ਹੈ ਜੋ ਗੁਰੂ ਸਾਹਿਬ ਨੇ ਗਯਾ ਜਾ ਕੇ ਵੇਖੇ ਤੇ ਫੇਰ ਬਾਣੀ ਵਿਚ ਵਰਣਨ ਕੀਤਾ। ਇਹ ਸ਼ਬਦ ਗੁਰੂ ਸਾਹਿਬ ਦੇ ਗਯਾ ਜਾਣ ਦੀ ਗਵਾਹੀ ਦੇਂਦਾ ਜਾਪਦਾ ਹੈ।

3. ਇਥੇ ਪਈ ਬਾਬਾ ਅਲਮਸਤ ਜੀ ਦੀ ਮੋਹਰ ਤੇ ਇਹ ਅੱਖਰ ਉਕਰੇ ਹਨ "ਸ੍ਰੀ ਵਾਹਿਗੁਰੂ ਕਰਤਾਰ, ਨਾਨਕ ਅਲਮਸਤ, ਰਾਜ ਗੁਰੂ ਤਖਤ, ਨਾਨਕ ਸਤਿ"। ਅਲਮਸਤ ਜੀ ਉਹ ਹੀ ਸਨ ਜਿਨ੍ਹਾਂ ਨੇ ਨਾਨਕ-ਮਤੇ ਗੁਰਦਵਾਰੇ ਦੀ

(ਬਾਕੀ ਫੁਟਨੋਟ ਅਗਲੇ ਪੰਨੇ ਤੇ)

## ਹਾਜੀਪੁਰ (ਪਟਨੇ) ਜਾਣਾ

ਗਯਾ ਤੋਂ ਇਕ ਕੱਚੀ ਸੜਕ ਉਥੇ ਆਉਂਦੀ ਸੀ ਜਿੱਥੇ ਗੁਰੂ ਨਾਨਕ ਸਾਹਿਬ ਜੀ ਦੇ ਸਮੇਂ ਤੋਂ ਪਿਛੋਂ ਪਟਨਾ ਸਾਹਿਬ ਆਬਾਦ ਹੋਇਆ[1]। ਉਸ ਵੇਲੇ ਪਾਟਲੀਪੁਤਰ ਦੇ ਪੁਰਾਣੇ ਸ਼ਹਿਰ ਦੇ ਖੰਡਰ ਮੌਜੂਦ ਸਨ। ਇਨ੍ਹਾਂ ਖੰਡਰਾਂ ਵਿਚੋਂ ਲੰਘ ਕੇ ਗੰਗਾ ਦਰਿਆ ਪਾਰ ਕਰ ਕੇ ਗੁਰੂ ਜੀ ਉਸ ਸਮੇਂ ਦੇ ਪ੍ਰਸਿੱਧ ਸ਼ਹਿਰ ਹਾਜੀਪੁਰ[2] ਪੁਜ ਗਏ। ਹਾਜੀ ਪੁਰ ਮੌਜੂਦਾ ਪਟਨਾ ਸਾਹਿਬ ਦੇ ਸਾਮਣੇ ਗੰਗਾ ਦਰਿਆ ਦੇ

---

(ਪਿਛਲੇ ਫੁਟਨੋਟ ਦੀ ਬਾਕੀ)

ਸੇਵਾ ਕੀਤੀ ਤੇ ਇਨ੍ਹਾਂ ਦੇ ਸੱਦੇ ਤੇ ਹੀ ਗੁਰੂ ਹਰਿਗੋਬਿੰਦ ਸਾਹਿਬ ਉਥੇ ਪੁੱਜੇ ਸਨ। ਇਸ ਗੁਰਦਵਾਰੇ ਵਿਚ ਗੁਰੂ ਤੇਗ ਬਹਾਦਰ ਸਾਹਿਬ ਜੀ ਦਾ ਇਕ ਹੁਕਮਨਾਮਾ ਵੀ ਸੁਰੱਖਿਅਤ ਹੈ। ਭਾਵੇਂ ਇਹ ਗੁਰਦਵਾਰਾ ਬਹੁਤ ਵੱਡਾ ਨਹੀਂ। ਇਸ ਵਿਚ ਇਨ੍ਹਾਂ ਉਦਾਸੀ ਸੰਤਾਂ ਦੀਆਂ ਸਮਾਧਾਂ ਹਨ:- ਬਾਬਾ ਬਿਸ਼ਨਦਾਸ, ਬਾਬਾ ਪ੍ਰਭੂ ਦਾਸ, ਬਾਬਾ ਬਸੰਤ ਦਾਸ ਅਤੇ ਬਾਬਾ ਸੋਭਾ ਦਾਸ। ਬਾਬਾ ਸੋਭਾ ਦਾਸ ਦਾ ਦਿਹਾਂਤ 1898 ਈਸਵੀ ਦੇ ਕਰੀਬ ਹੋਇਆ ਹੈਂ। ਬਾਬਾ ਸੋਭਾ ਦਾਸ ਦਾ ਚੇਲਾ ਬਾਬਾ ਰਾਮ ਦਾਸ ਇਸ ਵੇਲੇ ਗੁਰਦਵਾਰੇ ਦੇ ਮਹੰਤ ਹਨ।

1. ਗੁਰੂ ਨਾਨਕ ਸਾਹਿਬ ਦੇ ਸਮੇਂ ਪਟਨਾ ਸ਼ਹਿਰ ਆਬਾਦ ਨਹੀਂ ਸੀ। ਤਾਰੀਖ-ਇ-ਦਾਉਦੀ ਦੇ ਕਥਨ ਅਨੁਸਾਰ ਮੌਜੂਦਾ ਪਟਨਾ ਸ਼ਹਿਰ ਸ਼ੇਰ ਸ਼ਾਹ ਸੂਰੀ ਨੇ 1541 ਈਸਵੀ ਵਿਚ ਆਬਾਦ ਕੀਤਾ (ਵੇਖੋ ਪਟਨਾ ਡਿਸਟ੍ਰਿਕਟ ਗਜ਼ੇਟੀਅਰ) ਇਹ ਹੀ ਕਾਰਨ ਹੈ ਵਲਾਇਤ ਵਾਲੀ ਤੇ ਬਾਲੇ ਵਾਲੀ ਜਨਮ ਸਾਖੀ ਵਿਚ ਪਟਨੇ ਸ਼ਹਿਰ ਦਾ ਕਥਨ ਨਹੀਂ ਹੈ। ਕੇਵਲ ਜਨਮ ਸਾਖੀ ਭਾਈ ਮਨੀ ਸਿੰਘ ਪਟਨੇ ਦਾ ਕਥਨ ਹੈ। ਅਠਾਰ੍ਵੀਂ ਸਦੀ ਵਿਚ ਪਟਨਾ ਪ੍ਰਸਿੱਧ ਨਗਰ ਸੀ। ਮਿਹਰਬਾਨ ਵਾਲੀ ਜਨਮ ਸਾਖੀ ਵਿਚ ਹਾਜੀਪੁਰ-ਪਟਨਾ ਲਿਖਿਆ ਹੈ ਜੋ ਠੀਕ ਜਾਪਦਾ ਹੈ। ਪਟਨਾ ਸਾਹਿਬ ਗਾਇ ਘਾਟ ਗੁਰਦਵਾਰਾ ਗੁਰੂ ਨਾਨਕ ਸਾਹਿਬ ਦੀ ਪਟਨੇ ਜਾਣ ਦੀ ਯਾਦ ਨਾਲ ਸੰਬੰਧਤ ਕਿਹਾ ਜਾਂਦਾ ਹੈ। ਹੋ ਸਕਦਾ ਹੈ ਕਿ ਇਸੇ ਘਾਟ ਤੋਂ ਲੰਘ ਕੇ ਗੁਰੂ ਸਾਹਿਬ ਹਾਜੀਪੁਰ ਗਏ ਹੋਣ। ਗਾਏ ਘਾਟ ਵਾਲੇ ਇਲਾਕੇ ਨੂੰ ਪਹਿਲਾਂ 'ਸੁੰਦਰ ਬਣ' ਕਿਹਾ ਜਾਂਦਾ ਸੀ। ਔਰੰਗਜ਼ੇਬ ਦੇ ਸਮੇਂ ਇਸਦਾ ਨਾਂ ਅਜ਼ੀਮਾਬਾਦ ਹੋ ਗਿਆ ਤੇ ਇਸ 'ਸੁੰਦਰ ਬਣ' ਦੇ ਇਲਾਕੇ ਨੂੰ ਗੁਲਜ਼ਾਰ ਬਾਗ ਕਹਿਣ ਲਗੇ। ਅਜ ਕਲ ਗਾਏ ਘਾਟ ਦੇ ਇਲਾਕੇ ਨੂੰ ਗੁਲਜ਼ਾਰ ਬਾਗ ਕਹਿੰਦੇ ਹਨ।

ਭਾਈ ਬਾਲੇ ਵਾਲੀ ਤੇ ਭਾਈ ਮਨੀ ਸਿੰਘ ਵਾਲੀ ਜਨਮ ਸਾਖੀ ਵਿਚ ਗੁਰੂ ਸਾਹਿਬ ਦਾ ਬਿਸੰਬਰਪੁਰ ਸਾਲਸਰਾਏ ਜੌਹਰੀ ਦਾ ਮਿਲਣਾ ਲਿਖਿਆ ਹੈ। ਕਈਆਂ ਦਾ ਵਿਚਾਰ ਹੈ ਕਿ ਬਿਸੰਬਰਪੁਰ ਜੋ ਕਿ ਅਜ ਕਲ ਪਟਨੇ ਦੇ ਇਕ ਮਹਲੇ ਦਾ ਨਾਉਂ ਹੈ, ਉਸ ਸਮੇਂ ਕੋਈ ਛੋਟਾ ਪਿੰਡ ਹੋਵੇਗਾ ਜਿਥੇ ਸਾਲਸਰਾਏ ਜੌਹਰੀ ਰਹਿੰਦਾ ਹੋਵੇਗਾ। ਪਰ ਇਹ ਗਲ ਨਿਮਨ ਲਿਖਤ ਕਾਰਨਾਂ ਕਰਕੇ ਠੀਕ ਨਹੀਂ ਜਾਪਦੀ:-

(ੳ) 1811 ਈਸਵੀ ਵਿਚ ਬੁਕਾਨਨ (Buchanan) ਨੇ ਪਟਨੇ ਸ਼ਹਿਰ ਦਾ ਸਰਵੇਖਣ ਕੀਤਾ ਤੇ ਹਰ ਨਿਕੇ ਤੋਂ ਨਿਕੇ ਗਲੀ ਮਹਲੇ ਦਾ ਨਾਂ ਉਸ ਵਿਚ ਲਿਖਿਆ। ਉਸ ਵਿਚ ਗੁਰੂ ਤੇਗ ਬਹਾਦਰ ਤੇ ਗੁਰੂ ਗੋਬਿੰਦ ਸਿੰਘ ਜੀ ਦੇ ਧਰਮ ਅਸਥਾਨ ਦਾ ਕਥਨ ਹੈ। ਸੌ ਤੋਂ ਵੱਧ ਪਟਨੇ ਸ਼ਹਿਰ ਦੇ ਗਲੀਆਂ ਮਹੱਲਿਆਂ ਦੇ ਨਾਂ ਹਨ ਪਰ ਬਿਸੰਬਰਪੁਰ ਕਿਧਰੇ ਨਹੀਂ ਆਇਆ।

(ਅ) ਜੇਕਰ ਬਿਸੰਬਰਪੁਰ ਨੂੰ ਮੌਜੂਦਾ ਪਟਨੇ ਵਾਲੀ ਥਾਂ ਕੋਈ ਛੋਟਾ ਨਗਰ ਮੰਨ ਵੀ ਲਈਏ ਤਾਂ ਇਹ ਸੰਭਵ ਨਹੀਂ ਕਿ ਜਵਾਹਰਾਂ ਦਾ ਵਪਾਰ ਕਰਨ ਵਾਲੇ ਕਿਸੇ ਨਿੱਕੇ ਜਿਹੇ ਪਿੰਡ ਵਿਚ ਰਹਿੰਦੇ ਹੋਣ। ਹੀਰਿਆਂ ਦਾ ਵਪਾਰ ਸ਼ਹਿਰਾਂ ਵਿਚ ਹੀ ਹੋ ਸਕਦਾ ਸੀ, ਪਿੰਡਾਂ ਵਿਚ ਨਹੀਂ।

(ੲ) ਮਿਹਰਬਾਨ ਦੀ ਜਨਮ ਸਾਖੀ ਵਿਚ ਜੋ ਹਾਜੀਪੁਰ ਦਾ ਸੰਕੇਤ ਹੈ ਉਹ ਠੀਕ ਜਾਪਦਾ ਹੈ। ਹਾਜੀਪੁਰ ਗੁਰੂ ਨਾਨਕ ਸਾਹਿਬ ਦੇ ਸਮੇਂ ਇਕ ਵੱਡਾ ਸ਼ਹਿਰ ਸੀ ਤੇ ਮੁਜ਼ਫਰਪੁਰ ਡਿਸਟ੍ਰਿਕਟ ਗਜ਼ੇਟੀਅਰ ਅਨੁਸਾਰ 'ਜਵਾਹਰਟੋਲਾ' ਹੀਰਿਆਂ ਦਾ ਵਪਾਰ ਕਰਨ ਵਾਲਿਆਂ ਦਾ ਇਕ ਮਹਲਾ ਵਖਰਾ ਸੀ। Muzaffarpur Distt. Gazatteer, ਮੁਜ਼ਫਰਪੁਰ ਡਿਸਟ੍ਰਿਕਟ ਗਜ਼ੇਟੀਅਰ 1944 ਪੰਨਾ 74, ਸ਼ੇਰ ਸ਼ਾਹ ਤੇ ਅਕਬਰ ਦੇ ਸਮੇਂ ਪਟਨੇ ਦੀ ਪ੍ਰਭੁਤਾ ਵਧੀ ਤੇ ਹਾਜੀਪੁਰ ਵਾਂਗ ਇਕ ਜਵਾਹਰੀਆਂ ਦਾ ਮਹਲਾ ਇਥੇ ਵੀ ਬਣ ਗਿਆ।

2. ਹਾਜੀਪੁਰ ਜ਼ਿਲਾ ਮੁਜ਼ਫਰਪੁਰ-ਪਟਨਾ ਸ਼ਹਿਰ ਤੋਂ ਦਰਿਆ ਗੰਗਾ ਪਾਰ ਹਾਜੀਪੁਰ ਤਹਿਸੀਲ ਦਾ ਮੁਖ ਨਗਰ ਹੈ। ਇਸ ਨੂੰ ਹਾਜੀ ਇਲਿਆਸ (ਸ਼ਮਸਉੱਦੀਨ ਇਲਿਆਸ) ਨੇ 1345-1388 ਈ: ਦੇ ਵਿਚਕਾਰ ਆਬਾਦ ਕੀਤਾ ਸੀ। ਕਾਫ਼ੀ ਸਮਾਂ ਇਹ ਬਿਹਾਰ ਦੀ ਰਾਜਧਾਨੀ ਰਿਹਾ। ਵੇਖੋ Muzaffarpur Distt. Gazatteer, ਮੁਜ਼ਫਰਪੁਰ ਡਿਸਟ੍ਰਿਕਟ ਗਜ਼ੇਟੀਅਰ।

ਉੱਤਰੀ ਕੰਢੇ ਤੇ ਉਸ ਸਥਾਨ ਤੇ ਅਸਥਿਤ ਸੀ ਜਿਥੇ ਗੰਡਕ ਦਰਿਆ ਗੰਗਾ ਨਾਲ ਮਿਲਦਾ ਸੀ। ਗੁਰੂ ਨਾਨਕ ਸਾਹਿਬ ਗੰਗਾ ਦਰਿਆ ਪਾਰ ਕਰਕੇ ਉਸ ਥਾਂ ਤੇ ਬੈਠੇ ਜਿਥੇ ਅਜਕਲ ਨਾਨਕ ਸ਼ਾਹੀ ਗੁਰਦਵਾਰਾ ਹੈ। ਇਹ ਅਸਥਾਨ ਹਰੀਹਰ ਖੇਤਰ ਰਾਮ ਚੌਰਾ ਮਹਲੇ ਵਿਚ ਹੈ[1]।

ਜਦੋਂ ਗੁਰੂ ਨਾਨਕ ਸਾਹਿਬ ਹਾਜੀਪੁਰ ਪੁੱਜੇ ਤਾਂ ਉਨ੍ਹਾਂ ਦੇ ਸਾਥੀ ਮਰਦਾਨੇ ਨੂੰ ਸਖਤ ਭੁਖ ਲੱਗੀ। ਗੁਰੂ ਸਾਹਿਬ ਨੇ ਮਰਦਾਨੇ ਨੂੰ ਜਵਾਹਰ ਟੋਲੇ ਭੇਜਿਆ ਤਾਂ ਜੋ ਉਹ ਧਨਾਢਾਂ ਦੇ ਮਹਲੇ ਵਿਚ ਮੰਗ ਕੇ ਭੋਜਨ ਕਰ ਲਵੇ[2]। ਇਕ ਜਵਾਹਰੀ ਨੇ ਤਿੰਨ ਪੈਸੇ ਦਿੱਤੇ। ਮਰਦਾਨਾ ਬਹੁਤ ਮਾਯੂਸ ਹੋਇਆ। ਦੂਸਰੇ ਘਰ ਗਿਆ ਤਾਂ ਇਥੇ ਸਾਲਸ ਰਾਏ ਜੌਹਰੀ ਰਹਿੰਦਾ ਸੀ। ਇਹ ਬਹੁਤ ਨੇਕ ਮਨੁੱਖ ਸੀ ਤੇ ਇਸ ਦਾ ਮੁਨੀਮ ਅਦਰਕਾ ਵੀ ਰੱਬ ਦਾ ਭੈ ਕਰਨ ਵਾਲਾ ਸੀ। ਜਿਸੇ ਵੇਲੇ ਮਰਦਾਨਾ ਸਾਲਸ ਰਾਏ ਦੇ ਘਰ ਗਿਆ ਤਾਂ ਉਹ ਰੋਟੀ ਖਾ ਰਿਹਾ ਸੀ[3]। ਅਦਰਕਾ ਮੁਨੀਮ ਬਾਹਰ ਆਇਆ ਤੇ ਉਹ ਮਰਦਾਨੇ ਨੂੰ ਆਪਣੇ ਮਾਲਕ ਕੋਲ ਲੈ ਗਿਆ। ਸਾਲਸ ਰਾਏ ਨੇ ਵੇਖਿਆ ਮਰਦਾਨਾ ਭੁੱਖਾ ਹੈ ਉਸ ਨੂੰ ਪਰਸ਼ਾਦ ਛਕਾਇਆ ਤੇ ਸਫ਼ਰ ਖ਼ਰਚ ਵਾਸਤੇ ਕੁਝ ਰੁਪਏ ਭੇਟਾ ਦਿੱਤੇ। ਮਰਦਾਨਾ ਰੁਪੈ ਲੈ ਕੇ ਖ਼ੁਸ਼ੀ ਖ਼ੁਸ਼ੀ ਗੁਰੂ ਜੀ ਕੋਲ ਆਇਆ ਤਾਂ ਆਪ ਨੇ ਕਿਹਾ ਰੁਪੈ ਕਿਸ ਵਾਸਤੇ ਲੈ ਆਂਦੇ ਹਨ ਤੇ ਰੁਪੈ ਵਾਪਸ ਕਰਨ ਵਾਸਤੇ ਕਿਹਾ। ਮਰਦਾਨਾ ਸਾਲਸ ਰਾਏ ਕੋਲ ਆਇਆ ਤੇ ਆ ਕੇ ਰੁਪੈ ਵਾਪਸ ਕਰ ਦਿੱਤੇ।

ਸਾਲਸ ਰਾਏ ਇਸ ਗੱਲ ਤੋਂ ਬਹੁਤ ਪ੍ਰਭਾਵਿਤ ਹੋਇਆ ਤੇ ਉਹ ਆਪ ਆਪਣੇ ਮੁਨੀਮ ਸਣੇ ਗੁਰੂ ਜੀ ਦੇ ਦਰਸ਼ਨਾਂ ਨੂੰ ਆਇਆ ਨਾਲ ਪਕਵਾਨ ਭੇਟ ਵੀ ਲੈ ਆਇਆ, ਲਿਆ ਕੇ ਗੁਰੂ ਜੀ ਅੱਗੇ ਰਖ ਦਿੱਤਾ ਤੇ ਬਚਨ ਕੀਤਾ ਕਿ ਮੈਂ ਤਾਂ ਮਰਦਾਨੇ ਨੂੰ ਲਾਲ ਸਮਝਦਾ ਸਾਂ ਪਰ ਤੁਹਾਡੇ ਦਰਸ਼ਨਾਂ ਨਾਲ ਤਾਂ ਸਭ ਪਾਸੇ ਲਾਲ ਹੀ ਲਾਲ ਨਜ਼ਰੀ ਆਉਂਦੇ ਹਨ। ਤਾਂ ਗੁਰੂ ਜੀ ਕਿਹਾ ਕਿ ਜਿਨ੍ਹਾਂ ਦੇ ਨੇਤਰਾਂ ਵਿਚ ਨਾਮ ਰੂਪੀ ਲਾਲ ਹੈ ਉਨ੍ਹਾਂ ਨੂੰ ਕੋਈ ਹੋਰ ਨਜ਼ਰ ਹੀ ਨਹੀਂ ਆਉਂਦਾ। ਜਿਸ ਤਰ੍ਹਾਂ ਸੰਸਾਰ ਵਿਚ ਗੁਰਮੁਖ ਤੇ ਮਨਮੁਖ ਵੀ ਹਨ। ਇਸੇ ਤਰ੍ਹਾਂ ਪਾਣੀ ਵਿਚ ਕੰਵਲ ਫੁਲ ਵੀ ਹਨ ਤੇ ਡੱਡੂ ਵੀ ਹਨ ਪਰ ਦੋਹਾਂ ਦਾ ਕਰਤੱਵ ਵਖ ਵਖ ਹੈ। ਗੁਰੂ ਜੀ ਨੇ ਸ਼ਬਦ ਉਚਾਰਿਆ :

*ਬਿਮਲ ਮਝਾਰਿ ਬਸਸਿ ਨਿਰਮਲ ਜਲ ਪਦਮਨਿ ਜਾਵਲ ਰੇ॥*
*ਪਦਮਨਿ ਜਾਵਲ ਜਲ ਰਸ ਸੰਗਤਿ ਸੰਗਿ ਦੋਖ ਨਹੀ ਰੇ॥*
*ਦਾਦਰ ਤੂ ਕਬਹਿ ਨ ਜਾਨਸਿ ਰੇ॥*
*ਭਖਸਿ ਸਿਬਾਲੁ ਬਸਸਿ ਨਿਰਮਲ ਜਲ ਅੰਮ੍ਰਿਤ ਨ ਲਖਸਿ ਰੇ॥*
*ਬਸੁ ਜਲ ਨਿਤ ਨ ਵਸਤ ਅਲੀਅਲ ਮੇਰ ਚਚਾ ਗੁਨ ਰੇ॥*
*ਚੰਦ ਕੁਮੁਦਨੀ ਦੂਰਹੁ ਨਿਵਸਸਿ ਅਨਭਉ ਕਾਰਨਿ ਰੇ॥*

---

1. ਬਿਆਨ ਸੰਤ ਕਰਤਾਰ ਸਿੰਘ ਜੀ ਪਟਨਾ। ਸੰਤ ਕਰਤਾਰ ਸਿੰਘ ਜੀ ਨੇ ਸ੍ਰੀ ਹਰੀਮੰਦਰ ਸਾਹਿਬ ਪਟਨਾ ਦੀ ਬਹੁਤ ਸੇਵਾ ਕਰਵਾਈ ਹੈ, ਗੁਰਦਵਾਰਾ ਹੱਟ ਸਾਹਿਬ ਸੁਲਤਾਨਪੁਰ (ਜ਼ਿਲਾ ਕਪੂਰਥਲਾ ਪੰਜਾਬ) ਦੀ ਵੀ ਸੇਵਾ ਕਰਵਾਈ ਹੈ। ਆਪ ਪਟਨਾ ਸਾਹਿਬ ਤੇ ਆਸ ਪਾਸ ਦੇ ਇਲਾਕੇ ਤੋਂ ਚੰਗੀ ਤਰ੍ਹਾਂ ਜਾਣੂ ਹਨ।

2. ਜਵਾਹਰ ਟੋਲਾ ਨਾ ਹੀ ਬਾਲੇ ਵਾਲੀ ਜਨਮ ਸਾਖੀ ਵਿਚ ਲਿਖਿਆ ਹੈ ਜੋ ਠੀਕ ਹੈ।

3. ਸਾਲਸਰਾਏ ਦੀ ਸਾਖੀ ਬਾਲੇ ਵਾਲੀ ਤੇ ਭਾਈ ਮਨੀ ਸਿੰਘ ਵਾਲੀ ਜਨਮ ਸਾਖੀ ਵਿਚ ਆਉਂਦੀ ਹੈ। ਵਲਾਇਤ ਵਾਲੀ ਤੇ ਮਿਹਰਬਾਨ ਵਾਲੀ ਜਨਮ ਸਾਖੀ ਵਿਚ ਨਹੀਂ। ਬਾਲੇ ਵਾਲੀ ਤੇ ਮਿਹਰਬਾਨ ਵਾਲੀ ਜਨਮ ਸਾਖੀ ਵਿਚ ਲਿਖਿਆ ਹੈ ਕਿ ਗੁਰੂ ਜੀ ਨੇ ਨਾਮ ਰੂਪੀ ਲਾਲ ਮਰਦਾਨੇ ਨੂੰ ਦਿੱਤਾ, ਪੱਥਰ ਦਾ ਹੀਰਾ ਜਾਂ ਲਾਲ ਨਹੀਂ। ਭਾਈ ਬਾਲੇ ਵਾਲੀ ਤੇ ਭਾਈ ਮਨੀ ਸਿੰਘ ਵਾਲੀ ਦੋਹਾਂ ਜਨਮ ਸਾਖੀਆਂ ਵਿਚ ਵਾਰਤਾ ਇਸੇ ਤਰ੍ਹਾਂ ਲਿਖੀ ਹੈ।

*ਅੰਮ੍ਰਿਤ ਖੰਡੁ ਦੂਧਿ ਮਧੁ ਸੰਚਸਿ ਤੂ ਬਨ ਚਾਤੁਰ ਰੇ॥*
*ਅਪਨਾ ਆਪੁ ਤੂ ਕਬਹੁ ਨ ਛੋਡਸਿ ਪਿਸਨ ਪ੍ਰੀਤਿ ਜਿਉ ਰੇ॥*
*ਪੰਡਿਤ ਸੰਗਿ ਵਸਹਿ ਜਨ ਮੂਰਖ ਆਗਮ ਸਾਸ ਸੁਨੇ॥*
*ਅਪਨਾ ਆਪੁ ਤੂ ਕਬਹੁ ਨ ਛੋਡਸਿ ਸੁਆਨ ਪੂਛਿ ਜਿਉ ਰੇ॥*
*ਇਕਿ ਪਾਖੰਡੀ ਨਾਮਿ ਨ ਰਾਚਹਿ ਇਕ ਹਰਿ ਹਰਿ ਚਰਣੀ ਰੇ॥*
*ਪੂਰਬਿ ਲਿਖਿਆ ਪਾਵਸਿ ਨਾਨਕ ਰਸਨਾ ਨਾਮੁ ਜਪਿ ਰੇ॥*[1]

(ਮਾਰੂ ਮਹਲਾ ੧॥੪॥ (੯੯੦))

ਇਹ ਸਬਦ ਸੁਣ ਕੇ ਸਾਲਸ ਰਾਏ ਦੇ ਮਨ ਨੂੰ ਸ਼ਾਂਤੀ ਆਈ, ਉਸ ਨੇ ਨਮਸਕਾਰ ਕੀਤਾ ਤੇ ਭੇਟਾ ਪਰਵਾਣ ਕਰਨ ਦੀ ਬਿਨੈ ਕੀਤੀ। ਗੁਰੂ ਜੀ ਨੇ ਰੁਪਏ ਆਦਿ ਲੈਣ ਤੋਂ ਇਨਕਾਰ ਕਰ ਦਿੱਤਾ ਤੇ ਪਕਵਾਨ ਲੈ ਲਏ। ਫੇਰ ਸਾਲਸ ਰਾਏ ਨੇ ਕਿਹਾ ਕੋਈ ਸੇਵਾ ਦੱਸੋ ਤਾਂ ਗੁਰੂ ਜੀ ਨੇ ਸਮਝਾਇਆ ਕਿ ਨਾਮ ਰੂਪੀ ਗੁਣ ਜ਼ਰੂਰੀ ਨਹੀਂ ਕਿ ਕਿਸੇ ਪਦਵੀ ਨਾਲ ਪਰਾਪਤ ਹੁੰਦਾ ਹੋਵੇ। ਇਸ ਲਈ ਵੱਡੇ ਹੋਣ ਦੀ ਹਉਮੈ ਨਹੀਂ ਹੋਣੀ ਚਾਹੀਦੀ। ਗੁਰੂ ਜੀ ਨੇ ਦੱਸਿਆ ਕਿ ਉਸ ਦੇ ਸੇਵਕ ਅਦਰਕੇ ਵਿਚ ਨਾਮ ਪਰਵੇਸ਼ ਕਰ ਰਿਹਾ ਹੈ ਤੇ ਉਹ ਆਤਮਕ ਰੂਪ ਵਿਚ ਉਸ ਤੋਂ ਵੱਡਾ ਹੈ। ਇਸ ਲਈ ਉਸ ਦੀ ਕਦਰ ਕਰਨੀ ਚਾਹੀਦੀ ਹੈ। ਇਹ ਬਚਨ ਸੁਣ ਕੇ ਸਾਲਸਰਾਏ ਤੇ ਉਸ ਦਾ ਸੇਵਕ ਅਦਰਕਾ ਗੁਰੂ ਜੀ ਦੀ ਚਰਨੀ ਲੱਗੇ।

ਹਾਜੀਪੁਰ ਦੇ ਕੋਲ ਗਜਗ੍ਰਹ ਦਾ ਇਕ ਪੁਰਾਤਨ ਮੰਦਰ ਸੀ ਜਿੱਥੇ ਸੋਨਪੁਰ ਦਾ ਮੇਲਾ ਹਰ ਕਤਕ ਦੀ ਪੂਰਨਮਾਸ਼ੀ ਨੂੰ ਲਗਦਾ ਸੀ। ਇਸ ਸਮੇਂ ਬਹੁਤ ਯਾਤਰੂ ਦੂਰ ਦੂਰ ਤੋਂ ਆਉਂਦੇ ਸਨ। ਵੈਸੇ ਵੀ ਵਿਸ਼ਨੂ ਦੇ ਪੁਜਾਰੀ ਇਥੇ ਯਾਤਰਾ ਕਰਨ ਸਾਰਾ ਸਾਲ ਆਉਂਦੇ ਜਾਂਦੇ ਰਹਿੰਦੇ ਸਨ। ਇਕ ਵਾਰੀ ਇਕ ਵਿਸ਼ਨੂ ਦਾ ਪੁਜਾਰੀ ਗੁਰੂ ਨਾਨਕ ਸਾਹਿਬ ਕੋਲ ਆਇਆ ਤੇ ਪ੍ਰਸ਼ਨ ਕੀਤਾ ਕਿ ਮਨ ਧਨ ਪਦਾਰਥ ਚਾਹੁੰਦਾ ਹੈ ਤੇ ਧਨ ਹਉਮੈ ਤੋਂ ਬਿਨਾ ਪ੍ਰਾਪਤ ਨਹੀਂ ਹੋ ਸਕਦਾ ਤੇ ਹਉਮੈ ਨਾਲ ਈਸ਼ਵਰ ਤੋਂ ਦੂਰ ਹੋਈਦਾ ਹੈ। ਸੋ ਰਾਮ ਦੀ ਪਦਵੀ ਤਕ ਕਿਵੇਂ ਪੁਜ ਸਕੀਦਾ ਹੈ। ਤਾਂ ਗੁਰੂ ਜੀ ਨੇ ਉੱਤਰ ਵਿਚ ਇਹ ਸ਼ਬਦ ਪੜ੍ਹਿਆ :-

*ਤਨ ਬਿਨਸੈ ਧਨੁ ਕਾ ਕੋ ਕਹੀਐ॥ ਬਿਨੁ ਗੁਰ ਰਾਮੁਨਾਮ ਕਤ ਲਹੀਐ॥*
*ਰਾਮ ਨਾਮ ਧਨੁ ਸੰਗਿ ਸਖਾਈ॥ ਅਹਿਨਿਸਿ ਨਿਰਮਲੁ ਹਰਿ ਲਿਵ ਲਾਈ॥*
*ਰਾਮਨਾਮ ਬਿਨੁ ਕਵਨੁ ਹਮਾਰਾ॥*
*ਸੁਖ ਦੁਖ ਸਮ ਕਰਿ ਨਾਮੁ ਨ ਛੋਡਉ ਆਪੇ ਬਖਸਿ ਮਿਲਾਵਣਹਾਰਾ।......*

(ਆਸਾ ਮਹਲਾ ੧ ਅਸਟਪਦੀਆ (੪੧੬))

ਤਾਂ ਉਸ ਵੈਸ਼ਨਵ ਨੂੰ ਸ਼ਾਂਤੀ ਆਈ ਗੁਰੂ ਜੀ ਦੀ ਚਰਨੀ ਲਗਾ। ਗੁਰੂ ਜੀ ਕੁਝ ਸਮਾਂ ਹਾਜੀਪੁਰ ਬਿਤਾ ਅਗੇ ਨੂੰ ਪੂਰਬ ਵੱਲ ਟੁਰ ਪਏ।

## ਕਾਮਰੂਪ ਜਾਣਾ

ਹਾਜੀਪੁਰ (ਪਟਨਾ) ਤੋਂ ਗੁਰੂ ਨਾਨਕ ਸਾਹਿਬ ਗੰਗਾ ਦਰਿਆ ਦੇ ਨਾਲ ਨਾਲ ਮੁੰਗੇਰ ਤੇ

---

1. ਇਹ ਸਾਖੀ ਭਾਈ ਬਾਲੇ ਵਾਲੀ ਜਨਮ ਸਾਖੀ ਤੇ ਭਾਈ ਮਨੀ ਸਿੰਘ ਵਾਲੀ ਜਨਮ ਸਾਖੀ ਵਿਚ ਇਸੇ ਤਰ੍ਹਾਂ ਹੈ। ਵਲਾਇਤ ਵਾਲੀ ਤੇ ਮਿਹਰਬਾਨ ਵਾਲੀ ਜਨਮ ਸਾਖੀ ਵਿਚ ਇਸ ਦਾ ਵਰਨਣ ਨਹੀਂ ਹੈ।

ਭਾਗਲਪੁਰ ਸ਼ਹਿਰਾਂ ਤੋਂ ਹੁੰਦੇ ਹੋਏ ਪੂਰਨੀਆ ਜ਼ਿਲੇ ਦੀ ਮੌਜੂਦਾ ਕਤਿਆਰ ਤਹਿਸੀਲ ਦੇ ਨਗਰ ਕੰਤ ਨਗਰ, ਜੋ ਗੰਗਾ ਦਰਿਆ ਦੇ ਕੰਢੇ ਕਾਰਗੋਲਾ ਦੇ ਪ੍ਰਸਿੱਧ ਨਗਰ ਕੋਲ ਸੀ, ਪੁਜ ਗਏ। ਇਥੇ ਗੁਰੂ ਨਾਨਕ ਸਾਹਿਬ ਦਾ ਇਕ ਪੁਰਾਣਾ ਗੁਰਦਵਾਰਾ ਹੈ ਤੇ ਸਥਾਨਕ ਰਵਾਇਤ ਹੈ ਕਿ ਗੁਰੂ ਸਾਹਿਬ ਇਥੇ ਠਹਿਰੇ ਸਨ।[1]

ਕੰਤ ਨਗਰ ਤੋਂ ਪੂਰਬ ਵਾਲੇ ਪਾਸੇ ਚਲਦੇ ਗਏ। ਜਿਥੇ ਗੰਗਾ ਦਰਿਆ ਦੱਖਣ ਵੱਲ ਮੁੜਦਾ ਹੈ। ਉਥੇ ਉੱਤਰ ਵੱਲੋਂ ਆ ਕੇ ਮਹਾਨੰਦਾ ਦਰਿਆ। ਇਸ ਵਿਚ ਮਿਲਦਾ ਹੈ। ਇਸ ਇਲਾਕੇ ਵਿਚ ਗੰਗਾ ਦਾ ਨਾਂ ਕਲਿੰਦਰੀ ਹੈ[2]। ਕਲਿੰਦਰੀ ਤੇ ਮਹਾਨੰਦਾ ਦਰਿਆਵਾਂ ਦੇ ਸੰਗਮ ਤੇ ਇਕ ਨਗਰ ਮਾਲਦਾ ਸੀ। ਇਹ ਨਗਰ ਮਹਾਨੰਦਾ ਤੇ ਕਲਿੰਦਰੀ ਦਰਿਆਵਾਂ ਵਿਚ ਚਲਣ ਵਾਲੀਆਂ ਬੇੜੀਆਂ ਦਾ ਵੱਡਾ ਅੱਡਾ ਸੀ[3]। ਇਥੇ ਗੁਰੂ ਨਾਨਕ ਸਾਹਿਬ ਉਤਰ ਪਏ। ਕਹਿੰਦੇ ਹਨ ਕਿ ਇਥੇ ਗੁਰੂ ਜੀ ਨੂੰ ਇਕ ਸਾਹੂਕਾਰ ਰਾਮ ਦੇਵ ਮਿਲਿਆ ਜੋ ਗੁਰੂ ਜੀ ਤੋਂ ਬਹੁਤ ਪ੍ਰਭਾਵਤ ਹੋਇਆ। ਗੁਰੂ ਜੀ ਕੁਝ ਸਮਾਂ ਇਥੇ ਰਹੇ[4]। ਤੇ ਫੇਰ ਅੱਗੇ ਪੂਰਬ ਦੱਖਣ ਵੱਲ ਟੁਰ ਪਏ। ਗੁਰੂ ਜੀ ਹੁਣ ਗੰਗਾ ਦਰਿਆ ਦੇ ਨਾਲ ਦੱਖਣ ਵੱਲ ਉਸ ਸੜਕ ਤੇ ਚਲ ਪਏ ਜੋ ਪਿਛੋਂ ਸ਼ੇਰ ਸ਼ਾਹ ਸੂਰੀ ਨੇ ਪੱਕੀ ਕੀਤੀ ਸੀ। ਇਹ ਸੜਕ ਮਕਸੂਦਾਬਾਦ (ਮੁਰਸ਼ਦਾਬਾਦ) ਤੋਂ ਹੁੰਦੀ ਹੋਈ ਪੂਰਬ ਵੱਲ ਮੁੜ ਕੇ ਸੁਨਾਰ ਗਾਉਂ ਪਹੁੰਚਦੀ ਸੀ[5]। ਸੁਨਾਰ ਗਾਉਂ ਢਾਕੇ ਤੋਂ 15 ਮੀਲ ਉੱਤਰ ਵੱਲ ਹੈ। ਗੁਰੂ ਸਾਹਿਬ ਸੁਨਾਰ ਗਾਉ ਪਹੁੰਚਣ ਦੀ ਥਾਂ ਦੱਖਣ ਵੱਲ ਹੋ ਕੇ ਢਾਕੇ ਪੁਜ ਗਏ। ਇਥੇ ਇਕ ਤੀਰਥ ਯਾਤਰਾ ਦਾ ਬੜਾ ਪੁਰਾਣਾ ਅਸਥਾਨ ਢਕੇਸ਼ਵਰੀ ਦੇਵੀ ਦਾ ਮੰਦਰ ਸੀ ਤੇ ਢਕੇਸ਼ਵਰੀ ਦੇਵੀ ਦੇ ਨਾਂ ਤੇ ਹੀ ਨਗਰ ਦਾ ਨਾਂ ਢਾਕਾ ਪਿਆ ਸੀ। ਗੁਰੂ ਨਾਨਕ ਸਾਹਿਬ ਵੇਲੇ ਢਾਕਾ ਕੇਵਲ ਦੇਵੀ ਦੇ ਮੰਦਰ ਕਰਕੇ ਹੀ ਪ੍ਰਸਿੱਧ ਸੀ ਤੇ 1608 ਈਸਵੀਂ ਪਿਛੋਂ ਹੀ ਇਸ ਇਲਾਕੇ ਦੀ ਰਾਜਧਾਨੀ ਬਣਿਆ[6]। ਢਾਕਾ ਬੋਹੀ ਗੰਗਾ ਦੇ ਕੰਢੇ ਤੇ ਸੀ ਤੇ ਬੋਹੀ ਗੰਗਾ ਪੁਰਾਣੇ ਸਮੇਂ ਪਦਮਾ ਨਦੀ ਦੀ ਵਿਸ਼ੇਸ਼ ਸਹਾਇਕ ਨਦੀ ਸੀ[7]।

ਗੁਰੂ ਨਾਨਕ ਸਾਹਿਬ ਢਾਕੇ ਦੇ ਉੱਤਰੀ ਪਾਸੇ ਉਸ ਅਸਥਾਨ ਤੇ ਜਾ ਠਹਿਰੇ ਜਿਸ ਨੂੰ ਅੱਜ ਕਲ ਰੇਅਰ ਬਾਜਾਰ ਕਿਹਾ ਜਾਂਦਾ ਹੈ। ਇਥੇ ਘੁੱਮਿਆਰਾਂ ਦੇ ਘਰ ਸਨ ਜਿਵੇਂ ਕਿ ਅੱਜ ਕਲ ਵੀ ਹਨ ਤੇ ਇਨ੍ਹਾਂ ਲੋਕਾਂ ਵਿਚ ਗੁਰੂ ਨਾਨਕ ਸਾਹਿਬ ਦੇ ਉਥੇ ਜਾਣ ਦੀ ਰਵਾਇਤ ਹੁਣ ਤਕ ਪ੍ਰਚਲਤ ਹੈ।

---

1. ਕੁਰਸੇਲਾ ਐਸਟੇਟ ਦੇ ਮਾਲਕ ਸ੍ਰੀ ਰਘੁਬਨਸ ਪ੍ਰਸਾਦ ਸਿੰਘ ਜੀ ਨੇ ਆਪਣੇ ਪੱਤਰ ਨੰ: ਡੀ: ਓ: 2/68 ਮਿਤੀ 7-2-1968 ਕੁਰਸੇਲਾ ਐਸਟੇਟ, ਜ਼ਿਲਾ ਪੂਰਨੀਆ ਤੋਂ ਲਿਖਿਆ ਹੈ ਕਿ ਪੂਰਨੀਆ ਜ਼ਿਲੇ ਵਿਚ ਗੁਰੂ ਨਾਨਕ ਸਾਹਿਬ ਗੰਗਾ ਦੇ ਕਿਨਾਰੇ ਪਿੰਡ ਕੰਤ ਨਗਰ, ਪੁਲਿਸ ਸਟੇਸ਼ਨ ਬਰਾਰੀ, ਵਿਚ ਆ ਕੇ ਬਿਰਾਜੇ ਤੇ ਉਨ੍ਹਾਂ ਦੇ ਆਉਣ ਦੀ ਯਾਦ ਵਿਚ ਗੁਰਦਵਾਰਾ ਬਣਿਆ ਹੈ। ਇਸੇ ਪੱਤਰ ਵਿਚ ਉਨ੍ਹਾਂ ਨੇ ਹੋਰ ਗੁਰਦਵਾਰਿਆਂ ਦਾ ਵੀ ਵੇਰਵਾ ਦਿੱਤਾ।
2. Encyclopaedia Britainica ਇਨਸਾਈਕਲੋਪੇਡੀਆ ਬ੍ਰਿਟਾਨਿਕਾ, ਸ਼ਬਦ "ਮਾਲਦਾ"।
3. Imperial Gazatteer, ਇੰਪੀਰੀਅਲ ਗਜ਼ੇਟੀਅਰ, ਆਕਸਫ਼ੋਰਡ ਯੂਨੀਵਰਸਿਟੀ ਪ੍ਰੈਸ, 1908, ਜਿਲਦ 17, ਪੰਨਾ 83
4. ਤਵਾਰੀਖ਼ ਗੁਰੂ ਖਾਲਸਾ ਜਿਲਦ ਪਹਿਲੀ ਗਿਆਨੀ ਗਿਆਨ ਸਿੰਘ, ਛਾਪ ਚੌਥੀ ਪੰਨਾ 175
5. Historical Atlas of India ਹਿਸਟਾਰੀਕਲ ਐਟਲਸ ਆਫ਼ ਇੰਡੀਆ, ਸੀਤਾ ਰਾਮ ਅਤੇ ਹਰੀ ਰਾਮ ਗੁਪਤਾ, ਅਲਾਹਾਬਾਦ, 1954, ਪੰਨਾ 17
6. Imperial Gazatteer of India ਇੰਪੀਰੀਅਲ ਗਜ਼ੇਟੀਅਰ ਆਫ਼ ਇੰਡੀਆ ਜਿਲਦ 16, ਪੰਨਾ 116
7. ਉਕਤ।

ਇਥੇ ਗੁਰੂ ਨਾਨਕ ਸਾਹਿਬ ਦੇ ਸਮੇਂ ਦਾ ਇਕ ਖੂਹ ਵੀ ਮੌਜੂਦ ਹੈ[1]। ਤੇ ਕਹਿੰਦੇ ਹਨ ਕਿ ਇਥੇ ਗੁਰੂ ਨਾਨਕ ਸਾਹਿਬ ਨੇ ਆਪਣੀ ਸੋਟੀ ਨਾਲ ਜ਼ਮੀਨ ਨੂੰ ਖੋਦਿਆ ਤੇ ਖੂਹ ਪੁਟਿਆ। ਇਥੇ ਪਾਕਿਸਤਾਨ ਬਣਨ ਤੋਂ ਪਹਿਲਾਂ ਚੇਤਰ ਦੇ ਮਹੀਨੇ ਮੇਲਾ ਲੱਗਦਾ ਸੀ[2]।

ਗੁਰੂ ਨਾਨਕ ਸਾਹਿਬ ਢਾਕੇ ਤੋਂ ਕਾਮਰੂਪ ਨੂੰ ਚਲ ਪਏ। ਢਾਕੇ ਵਾਲੇ ਪਾਸੇ ਤੋਂ ਕਾਮਰੂਪ ਜਾਣ ਦਾ ਵਿਸ਼ੇਸ਼ ਸਾਧਨ ਉਨ੍ਹਾਂ ਸਮਿਆਂ ਵਿਚ ਬ੍ਰਹਮਪੁੱਤਰ ਦਰਿਆ ਸੀ। ਮੌਜੂਦਾ ਜ਼ਿਲੇ ਗੋਆਲਪਾਰਾ, ਕਾਮਰੂਪ-ਰੰਗਪੁਰ ਅਤੇ ਕੱਛ ਬਿਹਾਰ ਕਾਮਰੂਪ ਵਿਚ ਗਿਣੇ ਜਾਂਦੇ ਸਨ। ਸੋ ਗੁਰੂ ਜੀ ਬ੍ਰਹਮਪੁੱਤਰ ਵਿਚ ਬੇੜੀ ਰਾਹੀਂ ਧੁਬਰੀ ਅਸਥਾਨ ਤੇ ਆਏ ਜੋ ਮੌਜੂਦਾ ਗੋਆਲਪਾਰੇ ਜ਼ਿਲੇ ਦਾ ਵਿਸ਼ੇਸ਼ ਨਗਰ ਹੈ। ਇਥੇ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਗੁਰੂ ਨਾਨਕ ਸਾਹਿਬ ਦੇ ਆਉਣ ਦੀ ਯਾਦ ਵਿਚ ਰੰਗਾ ਮਟੀ ਤੋਂ ਮਿਟੀ ਚੁਕਵਾ ਦੇ ਇਕ ਟਿਲਾ ਬਣਵਾਇਆ ਸੀ[3]। ਤੇ ਗੋਆਲਪਾਰਾ ਗੈਜ਼ੇਟੀਅਰ ਵਿਚ ਲਿਖਿਆ ਹੈ ਕਿ ਗੁਰੂ ਤੇਗ ਬਹਾਦਰ ਜੀ ਦੇ ਕਹਿਣ ਤੇ ਮੁਸਲਮਾਨ ਸੈਨਕਾਂ ਨੇ ਢਾਲਾਂ ਵਿਚ ਮਿਟੀ ਪਾ ਕੇ ਇਸ ਟਿੱਲੇ ਦੀ ਉਸਾਰੀ ਕੀਤੀ ਸੀ[4]। ਧੁਬਰੀ ਤੋਂ ਗੁਰੂ ਸਾਹਿਬ ਬ੍ਰਹਮਪੁੱਤਰ ਰਾਹੀਂ ਗੁਹਾਟੀ ਪੁਜ ਗਏ ਜਿਸਦਾ ਪੁਰਾਣਾ ਨਾਂ ਪ੍ਰਯਾਗ ਜਯੋਤਿਸਪੁਰ ਸੀ।

ਸੋਲ੍ਹਵੀਂ ਸਦੀ ਈਸਵੀ ਦੇ ਅਰੰਭ ਵਿਚ ਕਾਮਰੂਪ ਦੇ ਲੋਕਤੰਤਰ ਵਿਦਿਆ ਵਿਚ ਬੜੇ ਨਿਪੁੰਨ ਸਨ। ਸ਼ਕਤੀ ਦੇ ਪੁਜਾਰੀ ਸਨ। ਭਾਵੇਂ ਮੁਸਲਮਾਨਾਂ ਨੇ ਕਾਮਖਿਆ ਦੇਵੀ ਦੇ ਮੰਦਰ ਨੂੰ ਇਕ ਵਾਰੀ ਢਾਹ ਦਿੱਤਾ ਸੀ ਪਰ ਫੇਰ ਵੀ ਉਨ੍ਹਾਂ ਦੇ ਵਿਸ਼ਵਾਸਾਂ ਵਿਚ ਕੋਈ ਫ਼ਰਕ ਨਹੀਂ ਸੀ ਪਿਆ। ਕਾਮਰੂਪ ਵਿਚ ਵਿਸ਼ੇਸ਼ ਕਰਕੇ ਕੋਚੀ ਕਬੀਲੇ ਦੇ ਲੋਕ ਵਸਦੇ ਸਨ ਜੋ ਕਾਮਖਿਆ ਦੇਵੀ ਦੀ ਪੂਜਾ ਕਰਦੇ ਤੇ ਦੇਵੀ ਭੇਟ ਮਨੁੱਖੀ ਬਲੀ ਦੇਂਦੇ ਸਨ[5]। ਕਾਮਰੂਪ ਦੇ ਇਕ ਨਗਰ ਦੇ ਬਾਹਰ ਗੁਰੂ ਨਾਨਕ ਸਾਹਿਬ ਜਾ ਠਹਿਰੇ। ਗੁਰੂ ਜੀ ਦੇ ਸਾਥੀ ਮਰਦਾਨੇ ਨੂੰ ਇਥੇ ਬਹੁਤ ਭੁਖ ਲੱਗੀ ਤੇ ਗੁਰੂ ਜੀ ਨੇ ਉਸ ਨੂੰ ਨਗਰ ਵਿਚ ਜਾ ਕੇ ਕੁਝ ਖਾ ਆਉਣ ਦੀ ਆਗਿਆ ਦਿੱਤੀ। ਜਦੋਂ ਉਹ ਕਿਸੇ ਘਰ ਅੱਗੇ ਜਾ ਖੜਾ ਹੋਇਆ ਤਾਂ ਕੁਝ ਇਸਤਰੀਆਂ ਨੇ ਮਰਦਾਨੇ ਨੂੰ ਅੰਦਰ ਸਦ ਲਿਆ ਤੇ ਆਪਣੀ ਤੰਤਰਿਕ ਵਿਦਿਆ ਨਾਲ ਉਸ ਦੀ ਸੋਚਣ ਤੇ ਬੋਲਣ ਸ਼ਕਤੀ ਖੋਹ ਲਈ ਤੇ ਉਸ ਨੂੰ ਪਿੱਛੇ ਟੁਰਨ ਵਾਲਾ ਲੇਲਾ ਬਣਾ ਲਿਆ[6]।

---

1. Dacca District Gazetteer, ਢਾਕਾ ਡਿਸਟ੍ਰਿਕਟ ਗੈਜ਼ੇਟੀਅਰ, ਕਲਕੱਤਾ (1912) ਪੰਨਾ 70
2. Sikh Relice in Eastern Bangal, ਸਿੱਖ ਰੈਲਿਕਸ ਇਨ ਈਸਟਰਨ ਬੰਗਾਲ, ਜੀ: ਬੀ: ਸਿੰਘ, ਪੰਜਾਬ ਪਾਸਟ ਐਂਡ ਪਰੈਜ਼ੈਂਟ ਜਿਲਦ ਪਹਿਲੀ, 1967, ਪੰਨਾ 75
3. A Short History of the Sikhs, ਏ ਸ਼ਾਰਟ ਹਿਸਟਰੀ ਆਫ਼ ਦੀ ਸਿਖਸ, ਤੇਜਾ ਸਿੰਘ-ਗੰਡਾ ਸਿੰਘ, ਓਰੀਐਂਟ ਲਾਂਗਮੈਨ, ਪੰਨਾ 55
4. Goalpara District Gazetteer, ਗੋਆਲਪਾਰਾ ਡਿਸਟ੍ਰਿਕਟ ਗੈਜ਼ੇਟੀਅਰ, ਕਲਕਤਾ 1905, ਪੰਨਾ 59, ਗਿਆਨੀ ਗਿਆਨ ਸਿੰਘ ਦੇ ਕਥਨ ਅਨੁਸਾਰ ਇਥੋਂ ਦੇ ਰਾਜੇ ਦਾ ਪੁਤਰ ਰਤਨ ਰਾਏ ਗੁਰੂ ਗੋਬਿੰਦ ਸਿੰਘ ਜੀ ਦੇ ਦਰਬਾਰ ਵਿਚ ਆਇਆ ਸੀ ਤੇ ਇਸ ਦੇ ਪਿਤਾ ਰਾਜਾ ਰਾਮ ਨੂੰ ਗੁਰੂ ਤੇਗ ਬਹਾਦਰ ਜੀ ਨੇ ਸਿੱਖ ਬਣਾਇਆ ਸੀ।
5. Kamrup Distt Gazetteer, ਕਾਮਰੂਪ ਡਿਸਟ੍ਰਿਕਟ ਗਜ਼ੇਟੀਅਰ, ਕਲਕਤਾ 1905, ਪੰਨਾ 91, ਸ਼ਕਤੀਇਜ਼ਮ ਇਨ ਆਸਾਮ, Encyclopaedia of Religion and Ethice, ਇਨਸਾਈਕਲੋਂਪੀਡੀਆ ਆਫ਼ ਰਿਲੀਜਨਜ਼ ਐਥਿਕਸ ਜਿਲਦ, 2, ਨਿਊਯਾਰਕ 1958, ਪੰਨਾ 134
6. ਵਲਾਇਤ ਵਾਲੀ ਜਨਮ ਸਾਖੀ ਵਿਚ ਇਥੋਂ ਦੀ ਰਾਣੀ ਦਾ ਨਾਂ ਨੂਰਸ਼ਾਹ ਲਿਖਿਆ ਹੈ। ਪਰ ਇਸ ਨਾਂ ਦੀ ਕਿਸੇ ਹੋਰ ਜਨਮ ਸਾਖੀ ਤੋਂ ਪੁਸ਼ਟੀ ਨਹੀਂ ਹੁੰਦੀ। ਬਾਲੇ ਵਾਲੀ ਜਨਮ ਸਾਖੀ ਦੇ 1658 ਈਸਵੀ ਦੇ ਖਰੜੇ ਵਿਚ

(ਬਾਕੀ ਫੁਟਨੋਟ ਦੇਖੋ ਅਗਲੇ ਪੰਨੇ ਤੇ)

ਗੁਰੂ ਜੀ ਕੁਝ ਸਮਾਂ ਭਾਈ ਮਰਦਾਨੇ ਨੂੰ ਉਡੀਕਦੇ ਰਹੇ ਤੇ ਫੇਰ ਗੁਰੂ ਜੀ ਮਰਦਾਨੇ ਦੀ ਭਾਲ ਵਿਚ ਨਿਕਲੇ ਤੇ ਨਗਰ ਵਿਚ ਆ ਖਲੋਤੇ। ਉਨ੍ਹਾਂ ਇਸਤਰੀਆਂ ਨੇ ਗੁਰੂ ਨਾਨਕ ਸਾਹਿਬ ਦਾ ਵੀ ਉਹ ਹੀ ਹਾਲ ਕਰਨ ਦਾ ਯਤਨ ਕੀਤਾ ਜੋ ਉਨ੍ਹਾਂ ਮਰਦਾਨੇ ਦਾ ਕੀਤਾ ਸੀ। ਪਰ ਗੁਰੂ ਸਾਹਿਬ ਦੀ ਆਤਮਕ ਸ਼ਕਤੀ ਅੱਗੇ ਉਨ੍ਹਾਂ ਦੇ ਜਾਦੂ ਟੂਣਿਆਂ ਦੀ ਕੋਈ ਪੇਸ਼ ਨਾ ਗਈ। ਸਭ ਨੇ ਨਮਸਕਾਰ ਕੀਤਾ। ਗੁਰੂ ਸਾਹਿਬ ਨੇ ਮਰਦਾਨੇ ਨੂੰ ਆਪਣੇ ਅਸਲੀ ਰੂਪ ਵਿਚ ਲੈ ਆਂਦਾ ਤੇ ਕਿਹਾ ਰਬਾਬ ਵਜਾ ਤੇ ਗੁਰੂ ਜੀ ਨੇ ਇਹ ਸ਼ਬਦ ਗਾਵਿਆ :-

*ਗੁਣਵੰਤੀ ਸਹੁ ਰਾਵਿਆ ਨਿਰਗੁਣ ਕੂਕੇ ਕਾਇ॥*
*ਜੇ ਗੁਣਵੰਤੀ ਥੀ ਰਹੈ ਤਾ ਭੀ ਸਹੁ ਰਾਵਣ ਜਾਇ॥*
*ਮੇਰਾ ਕੰਤੁ ਰੀਸਾਲੂ ਕੀ ਧਨ ਅਵਰਾ ਰਾਵੇ ਜੀ॥੧॥ ਰਹਾਉ॥*
*ਕਰਣੀ ਕਾਮਣ ਜੇ ਥੀਐ ਜੇ ਮਨੁ ਧਾਗਾ ਹੋਇ॥*
*ਮਾਣਕੁ ਮੁਲਿ ਨ ਪਾਈਐ ਲੀਜੈ ਚਿਤਿ ਪਰੋਇ॥੨॥*
*ਰਾਹੁ ਦਸਾਈ ਨ ਜੁਲਾਂ ਆਖਾਂ ਅੰਮੜੀਆਸੁ॥*
*ਤੈ ਸਹ ਨਾਲਿ ਅਕੂਅਣਾ ਕਿਉ ਥੀਵੈ ਘਰਵਾਸੁ॥*
*ਨਾਨਕ ਏਕੀ ਬਾਹਰਾ ਦੂਜਾ ਨਾਹੀ ਕੋਇ॥*
*ਤੈ ਸਹ ਲਗੀ ਜੇ ਰਹੈ ਭੀ ਸਹੁ ਰਾਵੈ ਸੋਇ॥*[1]

(ਵਡਹੰਸ ਮਹਲਾ ੧ (੫੫੭))

ਇਨ੍ਹਾਂ ਇਸਤਰੀਆਂ ਸੋਚਿਆ ਕਿ ਸਾਈਂ ਫ਼ਕੀਰ ਗਾਣਾ ਸੁਣਨ ਦਾ ਚਾਹਵਾਨ ਹੋਵੇਗਾ ਤੇ ਸ਼ਾਇਦ ਅਸੀਂ ਆਪਣੇ ਨਾਚ, ਰੰਗ, ਤਮਾਸ਼ੇ ਨਾਲ ਇਸ ਨੂੰ ਆਪਣੇ ਵਸ ਕਰ ਸਕੀਏ। ਸੋ ਉਨ੍ਹਾਂ ਆਪਣੇ ਨਾਚ ਗਾਣੇ ਨਾਲ ਗੁਰੂ ਜੀ ਨੂੰ ਰੀਝਾਉਣ ਦਾ ਯਤਨ ਕੀਤਾ ਪਰ ਸਫ਼ਲ ਨਾ ਹੋਈਆਂ। ਗੁਰੂ ਜੀ ਨੇ ਸ਼ਬਦ ਗਾਵਿਆ:-

*ਤਾਲ ਮਦੀਰੇ ਘਟ ਕੇ ਘਾਟ॥*
*ਦੋਲਕ ਦੁਨੀਆ ਵਾਜਹਿ ਵਾਜ॥*
*ਨਾਰਦੁ ਨਾਚੈ ਕਲਿ ਕਾ ਭਾਉ॥*
*ਜਤੀ ਸਤੀ ਕਹ ਰਾਖਹਿ ਪਾਉ॥*
*ਨਾਨਕ ਨਾਮ ਵਿਟਹੁ ਕੁਰਬਾਣੁ॥*
*ਅੰਧੀ ਦੁਨੀਆ ਸਾਹਿਬੁ ਜਾਣੁ॥੧॥ ਰਹਾਉ॥*
*ਗੁਰੂ ਪਾਸਹੁ ਫਿਰਿ ਚੇਲਾ ਖਾਇ॥*
*ਤਾਮਿ ਪਰੀਤਿ ਵਸੈ ਘਰਿ ਆਇ॥*

---

(ਪਿਛਲੇ ਫੁਟਨੋਟ ਦੀ ਬਾਕੀ)
ਨੂਰਸ਼ਾਹ ਨਾਂ ਨਹੀਂ ਆਉਂਦਾ। ਮਿਹਰਬਾਨ ਵਾਲੀ ਤੇ ਭਾਈ ਮਨੀ ਸਿੰਘ ਵਾਲੀ ਜਨਮ ਸਾਖੀ ਵਿਚ ਇਹ ਨਾਂ ਨਹੀਂ ਆਉਂਦਾ। ਕੁਝ ਇਸਤ੍ਰੀਆਂ ਦਾ ਭਾਈ ਮਰਦਾਨੇ ਨੂੰ ਭੇਡੂ ਜਾਂ ਲੇਲਾ ਬਣਾਉਣ ਦਾ ਕਥਨ ਵਲਾਇਤ ਵਾਲੀ ਅਤੇ ਭਾਈ ਬਾਲੇ ਵਾਲੀ ਜਨਮ ਸਾਖੀ ਦੁਹਾਂ ਵਿਚ ਆਉਂਦਾ ਹੈ ਜੋ ਠੀਕ ਜਾਪਦਾ ਹੈ।

1. ਇਹ ਸ਼ਬਦ ਤੇ ਇਸ ਤੋਂ ਅਗਲੇ ਸ਼ਬਦ ਵਲਾਇਤ ਵਾਲੀ ਜਨਮ ਸਾਖੀ ਅਨੁਸਾਰ ਗੁਰੂ ਜੀ ਨੇ ਕਾਮਰੂਪ ਵਿਚ ਉਚਾਰੇ ਦਸੇ ਹਨ। ਭਾਵੇਂ ਇਸ ਗਲ ਦੀ ਪੁਸ਼ਟੀ ਕਿਸੇ ਹੋਰ ਜਨਮ ਸਾਖੀ ਵਿਚ ਨਹੀਂ ਹੁੰਦੀ ਪਰ ਇਨ੍ਹਾਂ ਵਿਚ ਦੱਸੇ ਵੀਚਾਰ ਸਾਖੀ ਨਾਲ ਮਿਲਦੇ ਹਨ। ਇਸ ਲਈ ਅਸਾਂ ਇਹ ਦੋਵੇਂ ਸ਼ਬਦ ਇਥੇ ਦੇ ਦਿੱਤੇ ਹਨ।

*ਜੇ ਸਉ ਵਰ੍ਹਿਆ ਜੀਵਣ ਖਾਣੁ॥*
*ਖਸਮ ਪਛਾਣੈ ਸੋ ਦਿਨੁ ਪਰਵਾਣੁ॥*
*ਦਰਸਨਿ ਦੇਖਿਐ ਦਇਆ ਨ ਹੋਇ॥*
*ਲਏ ਦਿਤੇ ਵਿਣੁ ਰਹੈ ਨ ਕੋਇ॥*
*ਰਾਜਾ ਨਿਆਉ ਕਰੇ ਹਥਿ ਹੋਇ॥*
*ਕਹੈ ਖੁਦਾਇ ਨ ਮਾਨੈ ਕੋਇ॥*
*ਮਾਣਸ ਮੂਰਤਿ ਨਾਨਕੁ ਨਾਮੁ॥*
*ਕਰਣੀ ਕੁਤਾ ਦਰਿ ਫੁਰਮਾਨੁ॥*
*ਗੁਰ ਪਰਸਾਦਿ ਜਾਣੈ ਮਿਹਮਾਨੁ॥*
*ਤਾ ਕਿਛੁ ਦਰਗਹ ਪਾਵੈ ਮਾਨੁ॥*

(ਆਸਾ ਮਹਲਾ ੧ (੩੪੯))

ਜਦੋਂ ਨਾਚ ਗਾਣੇ ਦਾ ਅਸਰ ਵੀ ਗੁਰੂ ਜੀ ਤੇ ਨਾ ਹੋਇਆ ਤਾਂ ਉਹ ਅਨੇਕ ਮਾਇਆ ਦੇ ਪਦਾਰਥ ਲੈ ਕੇ ਆਈਆਂ ਤੇ ਗੁਰੂ ਜੀ ਦੀ ਭੇਟ ਕੀਤਾ, ਪਰ ਗੁਰੂ ਜੀ ਆਪਣੇ ਧਿਆਨ ਵਿਚ ਮਗਨ ਰਹੇ। ਕੋਈ ਵਸ ਨਾ ਚਲਦਾ ਵੇਖ ਕੇ ਉਹ ਗੁਰੂ ਜੀ ਦੀ ਚਰਨੀਂ ਆ ਲੱਗੀਆਂ। ਗੁਰੂ ਜੀ ਨੇ ਨਾਮ ਜਪਣ ਦਾ ਉਪਦੇਸ਼ ਦਿੱਤਾ ਤੇ ਕੁਝ ਸਮਾਂ ਉਥੇ ਰਹਿ ਕੇ ਅੱਗੇ ਚਲ ਪਏ।

## ਵਸਦੇ ਰਹੋ, ਉੱਜੜ ਜਾਉ

ਸੋਲ੍ਹਵੀਂ ਸਦੀ ਵਿਚ ਕਾਮਰੂਪ ਦੀ ਹੱਦ ਬਰਨਾ ਨਦੀ ਦੇ ਨੇੜੇ ਖ਼ਤਮ ਹੋ ਜਾਂਦੀ ਸੀ ਤੇ ਮੌਜੂਦਾ ਜ਼ਿਲਾ ਦਰੰਗ ਤੋਂ ਆਸਾਮ ਦਾ ਇਲਾਕਾ ਆਰੰਭ ਹੁੰਦਾ ਸੀ[1]। ਇਸੇ ਕਰਕੇ ਜਨਮ ਸਾਖੀਆਂ ਵਿਚ ਕਾਮਰੂਪ ਤੇ ਆਸਾਮ (ਆਸਾ ਦੇਸ)[2] ਵੱਖ ਵੱਖ ਲਿਖੇ ਹਨ। ਕਾਮਰੂਪ ਵਿਚ ਉਸ ਵੇਲੇ ਕੋਚੀ ਰਾਜੇ ਰਾਜ ਕਰਦੇ ਸਨ ਤੇ ਆਸਾਮ ਵਿਚ ਅਹੋਮ ਜਿਨ੍ਹਾਂ ਦੇ ਨਾਂ ਤੇ ਹੀ ਇਲਾਕੇ ਦਾ ਨਾਂ ਪਹਿਲਾਂ ਅਹਾਮ, ਆਸ਼ਾਮ ਜਾਂ ਆਸਾਮ ਪੈ ਗਿਆ ਸੀ। ਅਹੋਮ ਲੋਕ ਸ਼ਕਤੀ ਦੀ ਪੂਜਾ ਕਰਦੇ ਸਨ ਤੇ ਸ਼ਕਤੀ ਦੇ ਉਪਾਸ਼ਕ ਸਨ। ਇਹ ਬਹੁਤ ਕੱਟੜ-ਪੰਥੀ ਸਨ ਤੇ ਕਿਸੇ ਨਵੇਂ ਖ਼ਿਆਲ ਨੂੰ ਬਰਦਾਸ਼ਤ ਨਹੀਂ ਸੀ ਕਰਦੇ। ਇਸ ਇਲਾਕੇ ਵਿਚ ਸ਼ੰਕਰ ਦੇਵ (1449-1569 ਈਸਵੀ) ਇਕ ਮਹਾਤਮਾ ਹੋਏ ਹਨ ਜਿਨ੍ਹਾਂ ਨੇ ਵੈਸ਼ਨੋ ਮਤ ਦਾ ਪ੍ਰਚਾਰ ਆਰੰਭਿਆ। ਪਰ ਸਾਕਤਾਂ ਨੇ ਉਸ ਦੀ ਕੋਈ ਗੱਲ ਨਾ ਸੁਣੀ ਤੇ ਸਮੇਂ ਦੇ ਰਾਜਾ ਸਵਰਗ ਨਾਰਾਇਣ, (1497-1593 ਈਸਵੀ), ਜਿਸਦਾ ਪਹਿਲਾ ਨਾਂ ਚੁਹੁਮੁੰਗ ਸੀ,

---

1. ਅਲੈਗਜ਼ਾਂਡਰ ਕਨਿੰਘਮ ਦੇ ਕਥਨ ਅਨੁਸਾਰ ਮੌਜੂਦਾ ਆਸਾਮ ਨੂੰ ਪ੍ਰਾਚੀਨ ਕਾਲ ਵਿਚ ਕਾਮਰੂਪ ਕਿਹਾ ਜਾਂਦਾ ਸੀ। ਹਿਊਨ ਸਾਂਗ ਨੇ ਇਸ ਇਲਾਕੇ ਨੂੰ ਕਾਮਰੂਪ ਕਰਕੇ ਲਿਖਿਆ ਹੈ। ਮਧਕਾਲੀਨ ਵਿਚ ਆਹੋਮ ਕਬੀਲਿਆਂ ਨੇ, ਜੋ ਸ਼ਾਨ ਕਬੀਲਿਆਂ ਦੀ ਇਕ ਸ਼ਾਖ ਸਨ, ਕਾਮਰੂਪ ਦੇ ਪੂਰਬੀ ਇਲਾਕੇ ਨੂੰ ਜਿੱਤ ਲਿਆ। ਆਈਨ-ਇ-ਅਕਬਰ ਵਿਚ ਕਾਮਰੂਪ ਤੇ ਅਸਾਮ ਦੋ ਵੱਖ ਵੱਖ ਇਲਾਕੇ ਦੱਸੇ ਸਨ। ਗੁਰੂ ਨਾਨਕ ਸਾਹਿਬ ਦੇ ਸਮੇਂ ਵੀ ਇਹ ਵੱਖ ਵੱਖ ਇਲਾਕੇ ਸਨ। ਕੋਚੀ ਰਾਜੇ ਕਾਮਰੂਪ ਵਿਚ ਤੇ ਅਹੋਮ ਰਾਜੇ ਆਸਾਮ ਵਿਚ ਰਾਜ ਕਰਦੇ ਸਨ।

2. ਆਸਾ ਦੇਸ਼ ਨੂੰ ਆਸਾਮ ਲਿਖਣ ਦੀ ਪੁਸ਼ਟੀ ਇਸ ਗੱਲ ਤੋਂ ਹੁੰਦੀ ਹੈ ਕਿ ਆਸਾ ਦੇਸ਼ ਦੀ ਸਾਖੀ ਵਿਚ ਰਾਜਾ ਸਮੁੰਦਰ ਦਾ ਕਥਨ ਹੈ। ਰਾਜਾ ਸਮੁੰਦਰ ਅਸਾਮ ਦਾ ਰਾਜਾ ਹੋਇਆ ਹੈ। ਜਦੋਂ ਅਹੋਮ ਕਬੀਲੇ ਅਸਾਮ ਵਿਚ ਦਾਖਲ ਹੋਏ ਤਾਂ ਉਨ੍ਹਾਂ ਦੇ ਬਾਰਾਂ ਰਾਜੇ ਸਨ ਜਿਨ੍ਹਾਂ ਨੂੰ ਬਾਰਾਂ ਭੂਈਆਂ ਕਹਿੰਦੇ ਸਨ। ਇਹ ਬਾਰਾਂ ਰਾਜੇ ਆਪਣੇ ਆਪ ਨੂੰ ਰਾਜਾ ਸਮੁੰਦਰ ਦੀ ਔਲਾਦ ਦਸਦੇ ਸਨ। ਵੇਖੋ Encyclopaedia of Religion and Ethics, ਇਨਸਾਈਕਲੋਪੇਡੀਆ ਆਫ਼ ਰੀਲਿਜ਼ਨ ਐਂਡ ਐਥਿਕਸ ਨਿਊਯਾਰਕ, ਜਿਲਦ ਦੂਜੀ, ਪੰਨਾ 135

ਨੇ ਉਸ ਨੂੰ ਦੇਸ-ਨਿਕਾਲਾ ਦੇ ਦਿੱਤਾ[1]।

ਗੁਰੂ ਜੀ ਕਾਮਰੂਪ ਤੋਂ ਬ੍ਰਹਮਪੁੱਤਰ ਦਰਿਆ ਦੇ ਨਾਲ ਨਾਲ ਪੂਰਬ ਵੱਲ ਚਲ ਪਏ ਤਾਂ ਰਸਤੇ ਵਿਚ ਕਈਆਂ ਥਾਵਾਂ ਤੇ ਠਹਿਰੇ। ਗੁਰੂ ਸਾਹਿਬ ਇਕ ਨਗਰ ਵਿਚ ਗਏ ਤਾਂ ਉਥੋਂ ਦੇ ਲੋਕਾਂ ਨੇ ਠੱਠਾ, ਮਖ਼ੌਲ ਕਰਨਾ ਆਰੰਭ ਦਿੱਤਾ ਤੇ ਟਿਕਣ ਨਾ ਦਿੱਤਾ। ਉਥੋਂ ਗੁਰੂ ਸਾਹਿਬ ਇਹ ਕਹਿ ਕੇ ਟੁਰ ਪਏ ਕਿ ਇਹ ਪਿੰਡ ਵੱਸਦਾ ਰਹੇ।

ਅੱਗੇ ਚਲ ਕੇ ਗੁਰੂ ਜੀ ਨੇ ਇਕ ਨਗਰ ਵਿਚ ਵਿਸ਼ਰਾਮ ਕੀਤਾ। ਇਸ ਨਗਰ ਦੇ ਲੋਕਾਂ ਜਦੋਂ ਗੁਰੂ ਜੀ ਦੀ ਤੇ ਭਾਈ ਮਰਦਾਨੇ ਦੀ ਬਹੁਤ ਸੇਵਾ ਕੀਤੀ ਤਾਂ ਗੁਰੂ ਜੀ ਨੇ ਕਿਹਾ ਕਿ ਇਹ ਨਗਰ ਉੱਜੜ ਜਾਵੇ। ਜਦੋਂ ਇਹ ਬਚਨ ਭਾਈ ਮਰਦਾਨੇ ਨੇ ਸੁਣੇ ਤਾਂ ਉਸ ਨੇ ਕਿਹਾ ਕਿ ਇਹ ਕੀ ਗੱਲ ਹੈ? ਜਿਨ੍ਹਾਂ ਬੈਠਣ ਨਾ ਦਿੱਤਾ ਤੇ ਤੰਗ ਕੀਤਾ, ਉਨ੍ਹਾਂ ਨੂੰ ਵਸਾਇਆ ਤੇ ਜਿਨ੍ਹਾਂ ਸੇਵਾ ਕੀਤੀ ਉਨ੍ਹਾਂ ਨੂੰ ਉਜਾੜਿਆ। ਗੁਰੂ ਜੀ ਨੇ ਮਰਦਾਨੇ ਨੂੰ ਸਮਝਾਇਆ ਕਿ ਕਿਸੇ ਨਗਰ ਦੇ ਚੰਗੇ ਮਨੁੱਖ ਦੂਜੇ ਸ਼ਹਿਰ ਜਾਣਗੇ ਤਾਂ ਉਨ੍ਹਾਂ ਦੀ ਸੰਗਤ ਨਾਲ ਹੋਰ ਲੋਕ ਵੀ ਸੁਧਰਨਗੇ। ਜੇਕਰ ਕਿਸੇ ਨਗਰ ਦੇ ਭੈੜੇ ਮਨੁੱਖ ਦੂਜੇ ਸ਼ਹਿਰ ਜਾਣਗੇ ਤਾਂ ਉਨ੍ਹਾਂ ਦੀ ਸੰਗਤ ਨਾਲ ਹੋਰ ਲੋਕ ਵੀ ਵਿਗੜਨਗੇ। ਤਾਂ ਮਰਦਾਨੇ ਨਮਸਕਾਰ ਕੀਤਾ।

## ਰਾਕਸ਼ ਤਾਰਨੇ

ਗੁਰੂ ਨਾਨਕ ਸਾਹਿਬ ਬ੍ਰਹਮਪੁੱਤਰ ਦਰਿਆ ਦੇ ਨਾਲ ਨਾਲ ਪੂਰਬ ਵੱਲ ਸਫ਼ਰ ਕਰਦੇ ਕਰਦੇ ਗੋਲਾਘਾਟ ਦੇ ਨਗਰ ਪਹੁੰਚ ਗਏ। ਇਹ ਨਗਰ ਧਨਾਸਰੀ ਦਰਿਆ ਦੇ ਪੂਰਬੀ ਕੰਢੇ ਤੇ ਆਸਾਮ ਦੇ ਮੌਜੂਦਾ ਧੁਰ ਪੂਰਬੀ ਜ਼ਿਲੇ ਸਿਬਸਾਗਰ ਦੀ ਤਹਿਸੀਲ ਹੈ। ਗੋਲਾਘਾਟ ਦੇ ਨਾਲ ਲਗਦੇ ਦਰਿਆ ਦੀ ਵਾਦੀ ਨੂੰ ਧਨਾਸਰੀ ਵਾਦੀ ਕਹਿੰਦੇ ਸਨ[2] ਕਿਉਂਕਿ ਧਨਾਸਰੀ ਦਰਿਆ ਦੇ ਨਾਲ ਨਾਲ ਇਹ ਮੈਦਾਨੀ ਇਲਾਕਾ ਸੀ। ਧਨਾਸਰੀ ਦਰਿਆ ਨਾਗਾ ਪਹਾੜਾਂ ਵਿਚੋਂ ਨਿਕਲਦਾ ਹੈ ਤੇ ਮੌਜੂਦਾ ਸਿਬਸਾਗਰ ਜ਼ਿਲੇ ਦੀ ਹੱਦ ਨੂੰ ਨਉਗੰਗ ਜ਼ਿਲੇ ਨਾਲੋਂ ਨਿਖੇੜਦਾ ਹੋਇਆ ਉੱਤਰ ਪੱਛਮ ਵੱਲ ਹੋ ਕੇ ਬ੍ਰਹਮਪੁੱਤਰ ਦਰਿਆ ਵਿਚ ਮਿਲ ਜਾਂਦਾ ਹੈ। ਧਨਾਸਰੀ ਵਾਦੀ ਦੇ ਉੱਤਰੀ ਪਾਸੇ ਚੌੜੇ ਮੈਦਾਨ ਸਨ ਜੋ ਨਾਗਾ ਤੇ ਮੁਕੀਰ ਪਹਾੜਾਂ ਨਾਲ ਘਿਰੇ ਹੋਏ ਸਨ। ਉਨ੍ਹਾਂ ਪਹਾੜਾਂ ਤੇ ਨਾਗਾ ਲੋਕ ਵਸਦੇ ਸਨ ਜੋ ਮਨੁੱਖਾਂ ਦੀ ਬਲੀ ਦੇਂਦੇ ਤੇ ਮਨੁੱਖਾਂ ਦਾ ਮਾਸ ਖਾਂਦੇ ਸਨ[3]।

---

1. ਉਕਤ ਪੰਨਾ 134
2. ਵਲਾਇਤ ਵਾਲੀ ਜਨਮ ਸਾਖੀ ਵਿਚ ਧਨਾਸਰੀ ਦੇਸ ਲਿਖਿਆ ਹੈ।
3. ਵਲਾਇਤ ਵਾਲੀ ਜਨਮ ਸਾਖੀ ਦੇ ਇਹ ਸ਼ਬਦ "ਉਹਾਂ ਰਾਕਸ਼ ਆਦਮੀ ਭਖਦਾ ਥਾ ਧਨਾਸਰੀ ਦੇਸ਼ ਕਾ ਤਹਾਂ ਬਾਬਾ ਜਾਇ ਪ੍ਰਗਟਿਆ" ਦਸਦੇ ਸਨ ਕਿ ਇਹ ਧਨਾਸਰੀ ਦੇਸ ਤੇ ਨਾਗਾ ਲੋਕਾਂ ਵੱਲ ਇਸ਼ਾਰਾ ਹੈ। ਇੰਪੀਰੀਅਲ ਗਜ਼ੇਟੀਅਰ ਵਿਚ ਨਾਗਾ ਲੋਕਾਂ ਬਾਰੇ ਲਿਖਿਆ ਹੈ:-

The custom which has attracted most attention and which differentiate Nagas from other Tibet Burmah tribes such as Bodas, Mukris and Daflas and such Himalyan people, in their craving for human heads. Any head was valued, whether of man, women or child and victims were usually murdered not in fight but by treachery. Imperial Gazetteer of India ਇੰਪੀਰੀਅਜ਼ ਗਜ਼ੇਟੀਅਰ ਆਫ਼ ਇੰਡੀਆ, ਜਿਲਦ 18 ਪੰਨਾ 287

ਜਦੋਂ ਗੁਰੂ ਸਾਹਿਬ ਧਨਾਸਰੀ ਵਾਦੀ ਵਿਚ ਗਏ ਤਾਂ ਇਕ ਦਿਨ ਗੁਰੂ ਨਾਨਕ ਸਾਹਿਬ ਤੇ ਭਾਈ ਮਰਦਾਨੇ ਨੂੰ ਨਾਗਾ ਲੋਕਾਂ ਨੇ ਪਕੜ ਲਿਆ। ਉਨ੍ਹਾਂ ਵੇਖਿਆ ਕਿ ਬਾਬਾ ਜੀ ਤੇ ਮਰਦਾਨਾ ਦੁਨੀਆ ਤੋਂ ਅਟੰਕ ਹੋ ਕੇ ਕੀਰਤਨ ਵਿਚ ਜੁੜੇ ਹਨ। ਜਦੋਂ ਉਹ ਇਨ੍ਹਾਂ ਨੂੰ ਮਾਰਨ ਲਗੇ ਤਾਂ ਗੁਰੂ ਜੀ ਦੇ ਰੱਬੀ ਜਲਾਲ ਤੇ ਆਤਮਕ ਸ਼ਕਤੀ ਤੋਂ ਪ੍ਰਭਾਵਿਤ ਹੋਏ[1]। ਉਨ੍ਹਾਂ ਅਨੁਭਵ ਕੀਤਾ ਕਿ ਇਹ ਮਨੁੱਖ ਆਮ ਮਨੁੱਖਾਂ ਵਰਗੇ ਨਹੀਂ। ਇਲਾਹੀ ਬਾਣੀ ਤੋਂ ਪ੍ਰਭਾਵਿਤ ਹੋਏ ਤੇ ਉਨ੍ਹਾਂ ਨੇ ਇਨ੍ਹਾਂ ਨੂੰ ਛੱਡ ਦਿੱਤਾ। ਗੁਰੂ ਸਾਹਿਬ ਇਨ੍ਹਾਂ ਨੂੰ ਨਾਮ ਦਾ ਉਪਦੇਸ਼ ਦੇ ਕੇ ਵਾਪਸ ਮੁੜੇ।

ਗੁਰੂ ਸਾਹਿਬ ਗੋਲਾਘਾਟ ਤੋਂ ਵਾਪਸ ਗੁਹਾਟੀ ਬ੍ਰਹਮਪੁੱਤਰ ਦਰਿਆ ਰਾਹੀਂ ਆ ਗਏ ਤੇ ਗੁਹਾਟੀ ਤੋਂ ਇਕ ਪਹਾੜੀ ਰਾਹ ਮੌਜੂਦਾ ਸ਼ੀਲਾਂਗ ਵੱਲ ਜਾਂਦਾ ਸੀ, ਇਸ ਤੇ ਪੈ ਕੇ ਫੇਰ ਅੱਗੇ ਜੋਵਾਈ ਤੋਂ ਹੋ ਕੇ ਜੈਨਤੀਪੁਰੇ ਪਹਾੜੀ ਰਾਹ ਤੇ ਜਿਥੇ ਕੇਵਲ ਘੋੜੇ ਤੇ ਆਦਮੀ ਹੀ ਚਲ ਸਕਦੇ ਸਨ, ਸਿਲਹੱਟ ਪੁਜ ਗਏ। ਮੌਜੂਦਾ ਸ਼ਿਲਾਂਗ ਤੋਂ ਜੋਵਾਈ ਦੇ ਰਸਤੇ ਜੈਨਤੀਪੁਰਾ 64 ਮੀਲ, ਤੇ ਜੈਨਤੀਪੁਰੇ ਤੋਂ ਸਿਲਹਟ 26 ਮੀਲ ਸੀ[2]। ਸਿਲਹੱਟ ਗੁਰੂ ਨਾਨਕ ਸਾਹਿਬ ਦੀ ਯਾਦ ਵਿਚ ਇਕ ਪੁਰਾਣਾ ਗੁਰਦਵਾਰਾ ਹੁੰਦਾ ਸੀ ਜਿਸ ਦਾ ਕਥਨ "ਗੁਰ ਤੀਰਥ ਸੰਗ੍ਰਹਿ" ਵਿਚ ਤਾਰਾ ਸਿੰਘ ਨਰੋਤਮ ਨੇ ਕੀਤਾ ਹੈ। ਹੋ ਸਕਦਾ ਹੈ ਕਿ ਇਹ ਗੁਰਦਵਾਰਾ 1897 ਦੇ ਭੂਚਾਲ ਵਿਚ ਢਹਿ ਗਿਆ ਹੋਵੇ। ਕਿਉਂਕਿ ਇਸ ਦਾ ਕਥਨ ਪਿਛੋਂ ਦੀਆਂ ਲਿਖੀਆਂ ਪੁਸਤਕਾਂ ਵਿਚ ਕਿਸੇ ਥਾਂ ਤੋਂ ਨਹੀਂ ਮਿਲਦਾ।

ਸਿਲਹੱਟ ਬ੍ਰਹਮਪੁੱਤਰ ਵਾਦੀ ਦੇ ਦੱਖਣ ਵਾਲੇ ਪਾਸੇ ਸੁਰਮਾ ਜਾਂ ਬਾਰਕ ਦਰਿਆਵਾਂ ਦੀ ਵਾਦੀ ਵਿਚ ਹੋਣ ਕਰਕੇ ਪੂਰਬੀ ਬੰਗਾਲ ਦੇ ਜ਼ਿਆਦਾ ਨੇੜੇ ਸੀ। ਸੋਲ੍ਹਵੀਂ ਸਦੀ ਦੇ ਆਰੰਭ ਵਿਚ ਸਿਲਹੱਟ ਤੇ ਮੁਸਲਮਾਨਾਂ ਦਾ ਕਬਜ਼ਾ ਹੋ ਚੁੱਕਿਆ ਸੀ। ਇਸ ਇਲਾਕੇ ਦਾ ਕਰਨੀ ਵਾਲਾ ਫ਼ਕੀਰ ਸ਼ਾਹ ਜਲਾਲ ਹੋਇਆ ਹੈ ਜਿਸ ਦਾ ਦੇਹਾਂਤ 1531 ਈਸਵੀ ਵਿਚ ਹੋਇਆ[3] ਤੇ ਜਿਸ ਦੀ ਮਸਜਦ ਤੇ ਮਜ਼ਾਰ ਹੁਣ ਤਕ ਸਿਲਹੱਟ ਦੀਆਂ ਵਿਸ਼ੇਸ਼ ਯਾਦਗਾਰਾਂ ਮੰਨੀਆਂ ਜਾਂਦੀਆਂ ਹਨ। ਸ਼ਾਹ ਜਲਾਲ ਗੁਰੂ ਨਾਨਕ ਸਾਹਿਬ ਦਾ ਸਮਕਾਲੀ ਸੀ। ਇਸ ਲਈ ਹੋ ਸਕਦਾ ਹੈ ਕਿ ਗੁਰੂ ਨਾਨਕ ਸਾਹਿਬ ਤੇ ਸ਼ਾਹ ਜਲਾਲ ਦਾ ਮੇਲ ਹੋਇਆ ਹੋਵੇ[4]।

---

1. ਵਲਾਇਤ ਵਾਲੀ ਜਨਮ ਸਾਖੀ ਵਿਚ ਲਿਖਿਆ ਹੈ ਕਿ ਰਾਕਸ਼ ਨੇ ਗੁਰੂ ਨਾਨਕ ਤੇ ਮਰਦਾਨੇ ਦੋਹਾਂ ਨੂੰ ਪਕੜ ਲਿਆ। ਫੇਰ ਗੁਰੂ ਜੀ ਤੋਂ ਬਹੁਤ ਪ੍ਰਭਾਵਿਤ ਹੋਇਆ ਤੇ ਦੋਹਾਂ ਨੂੰ ਛੱਡ ਦਿੱਤਾ। ਬਾਲੇ ਵਾਲੀ ਜਨਮ ਸਾਖੀ ਵਿਚ ਲਿਖਿਆ ਹੈ ਕਿ ਬਾਲੇ ਨੂੰ ਰਾਕਸ਼ ਨੇ ਫੜ ਲਿਆ ਤੇ ਕੜਾਹੇ ਵਿਚ ਤਲਣ ਲੱਗਾ ਪਰ ਕੜਾਹਾ ਸੀਤਲ ਹੋ ਗਿਆ। ਫੇਰ ਅੱਗੇ ਉਹੀ ਪੰਚਮ ਪਾਦਸ਼ਾਹ ਦਾ ਸ਼ਬਦ ਲਿਖਿਆ ਹੈ ਜਿਸ ਵਿਚ 'ਤਖਤ ਕੜਾਹਾ ਬੁਝਿ ਗਇਆ' ਤੁਕ ਆਉਂਦੀ ਹੈ। ਬਾਲੇ ਵਾਲੀ ਜਨਮ ਸਾਖੀ ਵਿਚ ਕੌਡੇ ਰਾਕਸ਼ ਦਾ ਨਾਂ ਲਿਖਿਆ ਹੈ ਜੋ ਕਿਸੇ ਹੋਰ ਜਨਮ ਸਾਖੀ ਵਿਚ ਨਹੀਂ ਹੈ। ਭਾਈ ਮਨੀ ਸਿੰਘ ਵਾਲੀ ਜਨਮ ਸਾਖੀ ਵਿਚ ਰਾਕਸ਼ਾਂ ਦਾ ਗੁਰੂ ਜੀ ਦੇ ਕੋਲ ਆਉਣਾ ਤੇ ਫੇਰ ਕੀਰਤਨ ਸੁਣ ਕੇ ਸਿਖ ਬਣਨਾ ਲਿਖਿਆ ਹੈ। ਵਲਾਇਤ ਵਾਲੀ ਜਨਮ ਸਾਖੀ ਦਾ ਕਥਨ ਜ਼ਿਆਦਾ ਠੀਕ ਜਾਪਦਾ ਹੈ। ਇਹ ਭਾਈ ਮਨੀ ਸਿੰਘ ਵਾਲੀ ਜਨਮ ਸਾਖੀ ਨਾਲ ਮੇਲ ਖਾਂਦਾ ਹੈ।

2. Sylhet Distt Gazetteer, ਸਲਹੱਟ ਡਿਸਟ੍ਰਿਕਟ ਗਜ਼ੇਟੀਅਰ, ਕਲਕੱਤਾ, 1965, ਪੰਨਾ 186

3. Sylhet Distt Gazetteer, ਸਿਲਹੱਟ ਡਿਸਟ੍ਰਿਕਟ ਗੈਜ਼ੇਟੀਅਰ, ਕਲਕੱਤਾ, 1905, ਪੰਨਾ 81

4. ਵਲਾਇਤ ਵਾਲੀ ਜਨਮ ਸਾਖੀ ਵਿਚ ਫ਼ਰੀਦ ਨਾਲ ਗੁਰੂ ਨਾਨਕ ਸਾਹਿਬ ਦੀ ਗੋਸ਼ਟ ਹੋਈ ਦੱਸੀ ਹੈ। ਪਰ ਉਸ ਜਨਮ ਸਾਖੀ ਦਾ ਕਰਤਾ ਲਿਖਦਾ ਹੈ, 'ਪਟਣ ਕਾ ਪੀਰ ਸ਼ੇਖ ਫ਼ਰੀਦ ਥਾ, ਤਿਸ ਕੈ ਤਖਤਿ ਤੇ ਸ਼ੇਖ ਬ੍ਰਹਮ ਥਾ' ਵੇਖੋ ਸਾਖੀ 'ਸ਼ੇਖ ਬ੍ਰਹਮ ਨਾਲ ਗੋਸ਼ਟ' ਜਿਸ ਤੋਂ ਸਪੱਸ਼ਟ ਹੈ ਕਿ ਸਾਖੀ ਕਰਤਾ ਬਾਬਾ ਫ਼ਰੀਦ ਗੰਜ-ਇ-ਸ਼ਕਰ ਦੇ ਬਹੁਤ ਚਿਰ ਪਹਿਲਾਂ ਦਿਹਾਂਤ ਹੋ ਜਾਣ ਤੋਂ ਅਣਜਾਣ ਨਹੀਂ ਫੇਰ 'ਆਸਾ ਦੇਸ਼ ਵਿਚ ਸ਼ੇਖ ਫ਼ਰੀਦ ਨਾਲ ਗੋਸ਼ਟ' ਵਾਲੀ

(ਬਾਕੀ ਫੁਟਨੋਟ ਦੇਖੋ ਅਗਲੇ ਪੰਨੇ

ਸਿਲਹੱਟ ਤੇ ਮੁਜੌਂਦਾ ਕਲਕਤੇ[1] ਵਾਲੇ ਪਾਸੇ ਜਾਣ ਵਾਸਤੇ ਕਈ ਰਸਤੇ ਸਨ। ਪਰ ਸਿਲਹੱਟ ਦੇ ਇਲਾਕੇ ਵਿਚ ਆਮ ਤੌਰ ਤੇ ਲੋਕ ਬੇੜੀਆਂ ਵਿਚ ਹੀ ਸਫ਼ਰ ਕਰਦੇ ਸਨ[2]। ਸੋ ਗੁਰੂ ਸਾਹਿਬ ਸਿਲਹੱਟ ਤੋਂ ਸੁਰਮਾ ਦਰਿਆ ਵਿਚ ਪੂਰਬ ਤੇ ਫੇਰ ਬਾਰਕ ਦਰਿਆ ਵਿਚ ਦੱਖਣ ਪੱਛਮ ਢਾਕੇ ਕੋਲੋਂ ਲੰਘਦੇ ਹੋਏ ਕਈਆਂ ਥਾਵਾਂ ਤੇ ਬੇੜੀਆਂ ਰਾਹੀਂ ਤੇ ਕਈਆਂ ਥਾਵਾਂ ਤੋਂ ਪੈਦਲ ਸਫ਼ਰ ਕਰਦੇ ਉਸ ਸੜਕ ਤੇ ਪਹੁੰਚ ਗਏ ਜੋ ਮੌਜੂਦਾ ਕਲਕੱਤੇ ਦੇ ਕੋਲੋਂ ਹੋ ਕੇ ਗੰਜਾਮ ਤਕ ਜਾਂਦੀ ਸੀ। ਗੰਜਾਮ ਉੜੀਸਾ ਦੇ ਦੱਖਣ ਦਾ ਇਕ ਨਗਰ ਸੀ। ਇਸ ਸੜਕ ਤੇ ਚਲਦੇ ਚਲਦੇ ਆਪ ਉੜੀਸਾ ਦੀ ਰਾਜਧਾਨੀ ਕਟਕ ਪਹੁੰਚ ਗਏ।

ਉੜੀਸਾ ਦਾ ਸਭ ਤੋਂ ਪ੍ਰਸਿੱਧ ਮੰਦਰ ਜਗਨ ਨਾਥ ਸੀ। ਇਸ ਕਰਕੇ ਉੜੀਸਾ ਦੇ ਰਾਜੇ ਨੂੰ ਰਾਜਾ ਜਗਨ ਨਾਥ ਕਰਕੇ ਸਤਿਕਾਰਿਆ ਜਾਂਦਾ ਸੀ[3]। ਜਦੋਂ ਗੁਰੂ ਨਾਨਕ ਸਾਹਿਬ ਕਟਕ ਪੁੱਜੇ ਉਸੇ ਵੇਲੇ ਉੜੀਸਾ ਦਾ ਰਾਜਾ ਪਰਤਾਪਰੁਦਰਾਦੇਵ ਸੀ ਜੋ 1497 ਈਸਵੀ ਵਿਚ ਆਪਣੇ ਪਿਤਾ ਪਰੋਸਤਮਦੇਵ ਦੇ ਦਿਹਾਂਤ ਪਿਛੋਂ ਤਖ਼ਤ ਤੇ ਬੈਠਾ ਸੀ[4]।

ਪਰਤਾਪਰੁਦਰਾਦੇਵ ਸੂਰਜ ਬੰਸੀ ਰਾਜਾ ਸੀ ਤੇ ਵੈਸ਼ਨੋ ਮਤ ਦਾ ਧਾਰਨੀ ਸੀ। ਇਸ ਦੇ ਸਮੇਂ ਵਿਚ ਵੈਸ਼ਨਵ ਮਤ ਦਾ ਸਭ ਤੋਂ ਵਧ ਪ੍ਰਸਾਰ ਹੋਇਆ[5]। ਇਸ ਦੇ ਸਮੇਂ ਹੀ ਚੇਤੰਨਿਆ (1485-1533 ਈਸਵੀ) 1510 ਵਿਚ ਜਗਨ ਨਾਥ ਪੁਰੀ ਆਏ ਤੇ ਉਨ੍ਹਾਂ ਦੇ ਪ੍ਰਚਾਰ ਦਾ ਸਦਕਾ ਵੈਸ਼ਨਵ ਮਤ ਦਾ ਬਹੁਤ ਪ੍ਰਚਾਰ ਹੋਇਆ ਜਦੋਂ। ਪਰਤਾਪਰੁਦਰਾਦੇਵ ਨੂੰ ਪਤਾ ਲਗਾ ਕਿ ਉੱਤਰ ਪੱਛਮੀ ਭਾਰਤ ਤੋਂ ਇਕ ਮਹਾਪੁਰਖ ਆਏ ਹਨ ਤੇ ਉਨ੍ਹਾਂ ਨਾਲ ਇਕ ਰਬਾਬੀ ਹੈ ਜੋ ਭਜਨ ਗਾਉਂਦਾ ਹੈ ਤਾਂ ਉਹ ਘੋੜੇ ਤੇ ਸਵਾਰ ਹੋ ਕੇ ਗੁਰੂ ਜੀ ਨੂੰ ਮਿਲਣ ਆਇਆ[6]। ਜੋ ਲੋਕ ਪਹਿਲਾਂ

---

(ਪਿਛਲੇ ਫੁਟਨੋਟ ਦੀ ਬਾਕੀ)

ਸਾਖੀ ਵਿਚ ਸ਼ੇਖ ਫ਼ਰੀਦ ਦੀ ਗੱਲ ਬਾਤ ਦਸਦੀ ਹੈ ਕਿ ਇਹ ਸ਼ੇਖ ਫ਼ਰੀਦ ਕੋਈ ਹੋਰ ਮੁਸਲਮਾਨ ਫ਼ਕੀਰ ਹੈ। ਹੋ ਸਕਦਾ ਹੈ ਕਿ ਇਹ ਸ਼ੇਖ ਫ਼ਰੀਦ ਦਾ ਕੋਈ ਚੇਲਾ ਹੋਵੇ। ਸ਼ਾਹ ਜਲਾਲ ਨਾਲ ਸਿਲਹੱਟ ਵਿਚ ਗੋਸ਼ਟ ਹੋਣੀ ਬੜੀ ਸੁਭਾਵਕ ਤੇ ਠੀਕ ਜਾਪਦੀ ਹੈ। ਸ਼ਾਹ ਜਲਾਲ ਦਾ ਵਧੇਰੇ ਪਤਾ ਲੱਗਣ ਤੇ ਇਹ ਨਿਰਣਾ ਹੋ ਸਕੇਗਾ ਕਿ ਸ਼ਾਹ ਜਲਾਲ ਫ਼ਰੀਦ ਵਾਂਗ ਚਿਸਤੀ ਸੂਫ਼ੀ ਸੰਪਰਦਾ ਵਿਚੋਂ ਸੀ ਕਿ ਨਹੀਂ। ਵਲਾਇਤ ਵਾਲੀ ਜਨਮ ਸਾਖੀ ਅਨੁਸਾਰ ਇਹ ਸ਼ਾਹ ਜਲਾਲ ਬਾਬਾ ਫ਼ਰੀਦ ਦੇ ਮੁਰੀਦਾਂ ਵਿਚੋਂ ਜਾਪਦਾ ਹੈ।

1. ਕਲਕਤਾ ਨਗਰ ਦਾ ਕਥਨ 1495 ਈਸਵੀ ਵਿਚ ਲਿਖੀ ਇਕ ਕਵਿਤਾ ਵਿਚ ਆਉਂਦਾ ਹੈ, ਵੇਖੋ Imperial Gazetteer, ਗੈਜ਼ੇਟੀਅਰ ਜਿਲਦ 9 ਪੰਨਾ 2621

2. Sylhet Distt Gazetteer, ਸਿਲਹੱਟ ਡਿਸਟ੍ਰਿਕਟ ਗੈਜ਼ੇਟੀਅਰ ਪੰਨਾ 183

3. ਇਸ ਤਰ੍ਹਾਂ ਰਾਮੇਸ਼ਵਰਮ ਦੇ ਰਾਜੇ ਨੂੰ ਰਾਜਾ ਰਾਮੇਸ਼ਵਰਮ ਕਿਹਾ ਜਾਂਦਾ ਸੀ। ਵੇਖੋ ਰਾਮੇਸ਼ਵਰਮ ਟੈਂਪਲ ਗਾਈਡ (A Rameshwarm Temple Guide). ਰਾਜਾ ਉਧੇ ਸਿੰਘ ਕੈਥਲ ਨੂੰ ਪਹੋਵਾ ਨਰੇਸ਼ ਜਾਂ ਰਾਜਾ ਪਹੋਵਾ ਕਰਕੇ ਸਤਿਕਾਰਿਆ ਜਾਂਦਾ ਸੀ। ਕਿਉਂਕਿ ਪਹੋਵਾ ਹਿੰਦੂਆਂ ਦਾ ਇਕ ਪੁਰਾਤਨ ਤੀਰਥ ਅਸਥਾਨ ਉਸ ਦੇ ਰਾਜ ਵਿਚ ਸੀ।

4. Puri Distt Gazetteer, ਡਿਸਟ੍ਰਿਕਟ ਗੈਜ਼ੇਟੀਅਰ-ਪੁਰੀ-ਕਲਕੱਤਾ, 1908, ਪੰਨਾ 30

5. ਉਕਤ ਪੰਨਾ 31.

6. ਭਾਵੇਂ ਇਸ ਸਾਖੀ ਦਾ ਕਥਨ ਵਲਾਇਤ ਵਾਲੀ, ਬਾਲੇ ਵਾਲੀ ਤੇ ਭਾਈ ਮਨੀ ਸਿੰਘ ਵਾਲੀ ਜਨਮ ਸਾਖੀ ਵਿਚ ਨਹੀਂ, ਕੇਵਲ ਮਿਹਰਬਾਨ ਵਾਲੀ ਜਨਮ ਸਾਖੀ ਵਿਚ ਹੈ ਪਰ ਇਹ ਗੱਲ ਸਪੱਸ਼ਟ ਹੈ ਤੇ ਜਨਮ ਸਾਖੀਆਂ

(ਬਾਕੀ ਫੁਟਨੋਟ ਦੇਖੋ ਅਗਲੇ ਪੰਨੇ ਤੇ)

ਗੁਰੂ ਜੀ ਕੋਲ ਬੈਠੇ ਸਨ, ਉਹ ਦੂਰ ਹੋ ਗਏ ਤੇ ਰਾਜਾ ਗੁਰੂ ਜੀ ਕੋਲ ਬੈਠ ਗਿਆ। ਕੁਝ ਸਮਾਂ ਬੈਠੇ ਰਹੇ ਤਾਂ ਰਾਜੇ ਨੇ ਪ੍ਰਸ਼ਨ ਕੀਤਾ ਕਿ ਇਹ ਸੰਸਾਰ ਕੀ ਹੈ, ਕੁਝ ਪਤਾ ਨਹੀਂ ਲਗਦਾ? ਕੋਈ ਜੀਅ ਕਿਸੇ ਤਰ੍ਹਾਂ ਦਾ ਹੈ ਕੋਈ ਜੀਅ ਕਿਸੇ ਤਰ੍ਹਾਂ ਦਾ ਹੈ, ਕਈ ਸਾਧ ਹਨ ਕਈ ਚੋਰ। ਉਸ ਦੀ ਬਣਾਈ ਰਚਨਾ ਤੋਂ ਪਰਮਾਤਮਾ ਦਾ ਸਰੂਪ ਕੀ ਸਮਝੀਏ? ਇਸ ਦੇ ਉੱਤਰ ਵਿਚ ਗੁਰੂ ਜੀ ਨੇ ਇਹ ਸ਼ਬਦ ਗਾਂਵਿਆ :-

*ਏਕੋ ਸਰਵਰੁ ਕਮਲ ਅਨੂਪ॥ ਸਦਾ ਬਿਗਾਸੈ ਪਰਮਲ ਰੂਪ॥*
*ਊਜਲ ਮੋਤੀ ਚੂਗਹਿ ਹੰਸ॥ ਸਰਬ ਕਲਾ ਜਗਦੀਸੈ ਅੰਸ॥*
*ਜੋ ਦੀਸੈ ਸੋ ਉਪਜੈ ਬਿਨਸੈ॥ ਬਿਨੁ ਜਲ ਸਰਵਰਿ ਕਮਲੁ ਨ ਦੀਸੈ॥*
*ਬਿਰਲਾ ਬੂਝੈ ਪਾਵੈ ਭੇਦੁ॥ ਸਾਖਾ ਤੀਨਿ ਕਹੈ ਨਿਤ ਬੇਦੁ॥*
*ਨਾਦ ਬਿੰਦ ਕੀ ਸੁਰਤਿ ਸਮਾਇ॥ ਸਤਿਗੁਰੁ ਸੇਵਿ ਪਰਮਪਦੁ ਪਾਇ॥*
*ਮੁਕਤੋ ਰਾਤਉ ਰੰਗਿ ਰਵਾਂਤਉ॥ ਰਾਜਨ ਰਾਜ ਸਦਾ ਬਿਗਸਾਂਤਉ॥*
*ਜਿਸੁ ਤੂੰ ਰਾਖਹਿ ਕਿਰਪਾ ਧਾਰਿ॥ ਬੂਡਤ ਪਾਹਨ ਤਾਰਹਿ ਤਾਰਿ॥*
*ਤ੍ਰਿਭਵਣ ਮਹਿ ਜੋਤਿ ਤ੍ਰਿਭਵਣ ਮਹਿ ਜਾਣਿਆ॥*
*ਉਲਟ ਭਈ ਘਰੁ ਘਰ ਮਹਿ ਆਣਿਆ॥*

(ਆਸਾ ਮਹਲਾ ੧॥ ੧੨॥ (੩੫੨))

ਜਦੋਂ ਰਾਜੇ ਨੇ ਇਹ ਸ਼ਬਦ ਸੁਣਿਆ ਤਾਂ ਉਸ ਨੇ ਨਮਸਕਾਰ ਕੀਤਾ, ਗੁਰੂ ਜੀ ਦਾ ਸਤਕਾਰ ਕੀਤਾ ਤੇ ਵਿਦਾ ਹੋਇਆ[1]। ਗੁਰੂ ਨਾਨਕ ਸਾਹਿਬ ਦੀ ਯਾਦ ਵਿਚ ਕਟਕ ਇਕ ਪੁਰਾਤਨ ਗੁਰਦਵਾਰਾ ਹੈ[2]।

## ਜਗਨ ਨਾਥ ਪੁਰੀ ਦੇ ਰਾਹ ਵਿਚ

ਕਟਕ ਤੋਂ ਪੁਰੀ ਵੱਲ ਪੁਰਾਣਾ ਇਕ ਯਾਤਰੂਆਂ ਦਾ ਰਸਤਾ ਜਾਂਦਾ ਸੀ। ਇਸ ਨੂੰ ਜਗਨ ਨਾਥ ਦੀ ਸੜਕ ਵੀ ਕਹਿੰਦੇ ਸਨ। ਗੁਰੂ ਸਾਹਿਬ ਕਟਕ ਤੋਂ ਪੁਰੀ ਵੱਲ ਇਸ ਸੜਕ ਤੇ ਚਲ ਪਏ।

---

(ਪਿਛਲੇ ਫੁਟਨੋਟ ਦੀ ਬਾਕੀ)

ਮੰਨਦੀਆਂ ਹਨ ਕਿ ਗੁਰੂ ਨਾਨਕ ਸਾਹਿਬ ਜਗਨ ਨਾਥ ਪੁਰੀ ਗਏ। ਜਗਨ ਨਾਥ ਪੁਰੀ ਜਾਣ ਦਾ ਰਸਤਾ ਕਟਕ ਤੋਂ ਹੋ ਕੇ ਹੀ ਜਾਂਦਾ ਸੀ ਕਿਉਂਕਿ ਸਮੁੰਦਰੀ ਸਫ਼ਰ ਸੁਰਖਿਅਤ ਨਹੀਂ ਸੀ, ਕਿਸ਼ਤੀਆਂ ਤੂਫ਼ਾਨਾਂ ਨਾਲ ਡੁੱਬ ਜਾਂਦੀਆਂ ਸਨ। ਵੇਖੋ Puri Distt Gazetteer, ਪੁਰੀ ਡਿਸਟ੍ਰਿਕਟ ਗੈਜ਼ੇਟੀਅਰ, 1908, ਪੰਨਾ 192. ਸੋ ਕਟਕ ਆ ਕੇ ਕਟਕ ਦੇ ਰਾਜੇ ਨੂੰ ਮਿਲਣ ਦਾ ਵਰਤਾਂਤ ਸਮੇਂ ਦੇ ਹਾਲ ਦੇ ਅਨੁਕੂਲ ਹੈ ਤੇ ਠੀਕ ਜਾਪਦਾ ਹੈ। ਗੁਰੂ ਨਾਨਕ ਚਮਤਕਾਰ ਵਿਚ ਭਾਈ ਸਾਹਿਬ ਡਾ: ਵੀਰ ਸਿੰਘ ਜੀ ਨੇ ਕਟਕ ਦੇ ਪੁਰਾਣੇ ਗੁਰਦਵਾਰੇ ਦੇ ਮਹੰਤ ਦੀ ਸੀਨਾ-ਬਸੀਨਾ ਚਲੀ ਆ ਰਹੀ ਵਾਰਤਾ ਅੰਕਿਤ ਕੀਤੀ ਹੈ। ਉਸ ਅਨੁਸਾਰ ਵੀ ਕਟਕ ਦੇ ਰਾਜੇ ਦਾ ਗੁਰੂ ਜੀ ਨੂੰ ਮਿਲਣਾ ਦਸਿਆ ਹੈ। ਦੇਖੋ ਗੁਰੂ ਨਾਨਕ ਚਮਤਆਰ (ਛਾਪਾ ਸਤਵੀਂ ਵਾਰ) ਪੰਨਾ 305 ਪਰਸੰਗ 37.

1. ਇਹ ਸਾਰੀ ਸਾਖੀ ਮਿਹਰਬਾਨ ਵਾਲੀ ਜਨਮ ਸਾਖੀ ਤੇ ਅਧਾਰਿਤ ਹੈ। ਵੇਖੋ ਜਨਮ ਸਾਖੀ ਗੁਰੂ ਨਾਨਕ ਮਿਹਰਬਾਨ ਪੰਨਾ 255.

2. ਗੁਰੂ ਨਾਨਕ ਚਮਤਕਾਰ, ਪੰਨਾ 305.

ਜਦੋਂ ਉੜੀਸਾ ਦਾ ਰਾਜਾ ਗੁਰੂ ਜੀ ਨੂੰ ਕਟਕ ਮਿਲਿਆ ਤਾਂ ਇਹ ਗੱਲ ਜਗਨ ਨਾਥ ਪੁਰੀ ਤੇ ਹੋਰ ਥਾਵਾਂ ਤੇ ਫੈਲ ਗਈ। ਪੁਰੀ ਵਿਚ ਉਸ ਵੇਲੇ ਇਕ ਪੰਡਤ ਰਹਿੰਦਾ ਸੀ। ਇਹ ਪੰਡਤ ਤਰਕ-ਵਿਦਿਆ ਦਾ ਜਾਣੂ ਸੀ ਬਹੁਤ ਧਨਾਢ ਸੀ। ਅਨੇਕਾਂ ਯਾਤਰੂ ਇਸ ਦੇ ਜਜਮਾਨ ਸਨ ਤੇ ਪੁਰੀ ਆ ਕੇ ਇਸ ਕੋਲ ਹੀ ਠਹਿਰਿਆ ਕਰਦੇ ਸਨ। ਸੁਭਾ ਦਾ ਬਹੁਤ ਤੇਜ ਸੀ ਤੇ ਇਸਦਾ ਨਾਂ ਕਲ ਜੁਗ ਪ੍ਰਸਿੱਧ ਹੋ ਗਿਆ ਸੀ[1]। ਜਦੋਂ ਇਸ ਨੂੰ ਪਤਾ ਲੱਗਾ ਕਿ ਰਾਜੇ ਨੇ ਗੁਰੂ ਜੀ ਨੂੰ ਸਤਿਕਾਰਿਆ ਹੈ ਤਾਂ ਇਹ ਪੰਡਤ ਆਪਣੀ ਤਾਂਤ੍ਰਿਕ ਵਿਦਿਆ, ਧਨ ਦੌਲਤ ਨਾਲ ਗੁਰੂ ਜੀ ਨੂੰ ਆਪਣੀਆਂ ਸ਼ਕਤੀਆਂ ਨਾਲ ਜਿੱਤਣ ਲਈ ਜਗਨ ਨਾਥ ਵਾਲੀ ਪੁਰਾਣੀ ਸੜਕ ਤੇ ਆ ਗਿਆ। ਪਹਿਲਾਂ ਗੁਰੂ ਜੀ ਨੂੰ ਡਰਾਉਣ ਦਾ ਯਤਨ ਕੀਤਾ। ਕਈ ਭਿਆਨਕ ਰੂਪ ਧਾਰੇ। ਭਾਈ ਮਰਦਾਨਾ ਡਰ ਗਿਆ ਪਰ ਗੁਰੂ ਜੀ ਨੇ ਕਿਹਾ, ਤੂੰ ਡਰ ਨਾ। ਜਦੋਂ ਉਸਦੀ ਕੋਈ ਪੇਸ਼ ਨਾ ਗਈ ਤਾਂ ਉਹ ਆਪ ਗੁਰੂ ਜੀ ਕੋਲ ਆ ਬੈਠਾ ਤੇ ਆ ਕੇ ਆਪਣੀ ਦੌਲਤ ਦਾ ਲਾਲਚ ਦੇਣ ਲੱਗਾ ਅਤੇ ਮੋਤੀਆਂ ਦੇ ਮੰਦਰ, ਮੋਹਨੀਆਂ ਇਸਤ੍ਰੀਆਂ ਦੇ ਵਾਹਿਦਿਆਂ ਨਾਲ ਭਰਮਾਉਣ ਲਗਾ। ਪਰ ਗੁਰੂ ਜੀ ਅਡੋਲ ਰਹੇ ਤੇ ਮਰਦਾਨੇ ਨੂੰ ਕਿਹਾ, ਰਬਾਬ ਵਜਾਉ। ਇਹ ਆਪ ਨੇ ਇਹ ਸ਼ਬਦ ਗਾਵਿਆ :-

*ਮੋਤੀ ਤ ਮੰਦਰ ਊਸਰਹਿ ਰਤਨੀ ਤ ਹੋਹਿ ਜੜਾਉ॥*
*ਕਸਤੂਰਿ ਕੁੰਗੂ ਅਗਰਿ ਚੰਦਨਿ ਲੀਪਿ ਆਵੈ ਚਾਉ॥*
*ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ॥*
*ਹਰਿ ਬਿਨੁ ਜੀਉ ਜਲਿ ਬਲਿ ਜਾਉ॥*
*ਮੈ ਆਪਣਾ ਗੁਰੁ ਪੂਛਿ ਦੇਖਿਆ ਅਵਰੁ ਨਾਹੀ ਥਾਉ॥*
*ਧਰਤੀ ਤ ਹੀਰੇ ਲਾਲ ਜੜਤੀ ਪਲਘਿ ਲਾਲ ਜੜਾਉ॥*
*ਮੋਹਣੀ ਮੁਖਿ ਮਣੀ ਸੋਹੈ ਕਰੇ ਰੰਗਿ ਪਸਾਉ॥*
*ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ॥*
*ਸਿਧੁ ਹੋਵਾ ਸਿਧਿ ਲਾਈ ਰਿਧਿ ਆਖਾ ਆਉ॥*
*ਗੁਪਤੁ ਪ੍ਰਗਟੁ ਹੋਇ ਬੈਸਾ ਲੋਕੁ ਰਾਖੈ ਭਾਉ॥*
*ਮਤੁ ਦੇਖ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ॥*
*ਸੁਲਤਾਨੁ ਹੋਵਾ ਮੇਲਿ ਲਸਕਰ ਤਖਤਿ ਰਾਖਾ ਪਾਉ॥*
*ਹੁਕਮੁ ਹਾਸਲੁ ਕਰੀ ਬੈਠਾ ਨਾਨਕਾ ਸਭ ਵਾਉ॥*
*ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ॥*

(ਸਿਰੀ ਰਾਗ ਮਹਲਾ ੧॥ ੧॥ (੧੪))

ਇਹ ਸੁਣ ਕੇ ਕਲਯੁਗ ਚਰਨੀ ਲਗਾ[2]। ਇਸ ਤਰ੍ਹਾਂ ਕਲਜੁਗ ਨਾਲ ਵਾਰਤਾਲਾਪ ਕਰਦੇ ਹੋਏ ਆਪ ਜਗਨ ਨਾਥ ਪੁਰੀ ਪਹੁੰਚ ਗਏ।

---

1. ਵਲਾਇਤ ਵਾਲੀ ਜਨਤ ਸਾਖੀ ਵਿਚ ਕਲਜੁਗ ਦੀ ਸਾਖੀ ਹੈ। ਗਿਆਨੀ ਗਿਆਨ ਸਿੰਘ ਤੇ ਭਾਈ ਵੀਰ ਸਿੰਘ ਜੀ ਦੋਵੇਂ ਇਹ ਮੰਨਦੇ ਹਨ ਕਿ ਕਲਜੁਗ ਜਗਨ ਨਾਥ ਪੁਰੀ ਦਾ ਇਕ ਪਾਂਡਾ ਸੀ, ਜਿਸ ਨਾਲ ਗੁਰੂ ਜੀ ਦਾ ਮੇਲ ਹੋਇਆ। ਉਪਦ੍ਰਵੀ ਹੋਣ ਕਰਕੇ ਉਸ ਦਾ ਨਾਂ ਕਲਜੁਗ ਪੈ ਗਿਆ ਸੀ।

2. ਇਹ ਸਾਖੀ ਵਲਾਇਤ ਵਾਲੀ ਜਨਮ ਸਾਖੀ ਵਿਚ ਹੈ ਤੇ ਕਿਸੇ ਹੋਰ ਜਨਮ ਸਾਖੀ ਵਿਚ ਨਹੀਂ। ਜੋ ਵਲਾਇਤ ਵਾਲੀ ਜਨਮ ਸਾਖੀ ਵਿਚ ਹਾਲਾਤ ਦਸੇ ਹਨ ਉਸ ਅਨੁਸਾਰ ਇਹ ਕਟਕ ਤੇ ਪੁਰੀ ਦੇ ਰਾਹ ਵਿਚ ਹੀ ਇਹ ਘਟਨਾ ਵਾਪਰੀ ਜਾਪਦੀ ਹੈ।

## ਜਗਨ ਨਾਥ ਪੁਰੀ ਜਾਣਾ

ਕਟਕ ਤੋਂ ਗੁਰੂ ਸਾਹਿਬ ਪੁਰੀ ਚਲੇ ਗਏ। ਏਥੇ ਗੁਰੂ ਜੀ ਦੀ ਯਾਦ ਵਿਚ ਇਕ ਪੁਰਾਣਾ ਗੁਰਦਵਾਰਾ ਸੁਰੱਖਿਅਤ ਹੈ ਜਿਸ ਨੂੰ ਬਾਉਲੀ ਸਾਹਿਬ ਕਹਿੰਦੇ ਹਨ।[1]

ਜਗਨ ਨਾਥ ਦੇ ਮੰਦਰ ਦੇ ਸੰਬੰਧ ਵਿਚ ਪੱਛਮੀ ਵਿਦਵਾਨਾਂ ਦਾ ਵਿਚਾਰ ਹੈ ਕਿ ਇਹ ਪਹਿਲਾਂ ਇਕ ਬੋਧੀ ਅਸਥਾਨ ਸੀ ਤੇ ਮਧਕਾਲ ਵਿਚ ਉੜੀਸਾ ਦੇ ਗੰਗਾ ਤੇ ਸੂਰਜ ਬੰਸੀ ਰਾਜਿਆਂ ਦੀ ਸਹਾਇਤਾ ਨਾਲ ਇਸ ਅਸਥਾਨ ਨੇ ਵਿਸ਼ਨੂ ਦੇ ਮੰਦਰ ਦਾ ਰੂਪ ਧਾਰਿਆ[2] ਸੀ। ਗੁਰੂ ਨਾਨਕ ਸਾਹਿਬ ਦੇ ਵੇਲੇ ਵਿਸ਼ਨੂ ਦਾ ਇਹ ਇਕ ਪ੍ਰਸਿੱਧ ਮੰਦਰ ਸੀ ਤੇ ਇਸ ਦੀ ਯਾਤਰਾ ਲਈ ਦੂਰ ਦੂਰ ਤੋਂ ਯਾਤਰੂ ਆਉਂਦੇ ਸਨ। ਬੰਗਾਲ ਦੇ ਪ੍ਰਸਿੱਧ ਭਗਤ ਚੇਤੰਨਿਆ ਪ੍ਰਭੂ (1485–1533 ਈਸਵੀ) ਪੰਝੀ ਸਾਲ ਦੀ ਉਮਰ ਵਿਚ ਪੁਰੀ ਆ ਗਏ ਤੇ ਫੇਰ ਆਪਣੀ ਉਮਰ ਦਾ ਚੋਖਾ ਹਿੱਸਾ ਏਥੇ ਹੀ ਰਹੇ। ਪੁਰੀ ਤੋਂ ਸਮੁੰਦਰ ਤੇ ਅਕਾਸ਼ ਦੇ ਮਿਲਵੇਂ ਦ੍ਰਿਸ਼ ਨੇ ਚੇਤੰਨਿਆ ਜੀ ਨੂੰ ਏਨਾ ਪ੍ਰਭਾਵਿਤ ਕੀਤਾ ਕਿ ਆਪ ਇਕ ਵਾਰੀ ਮਸਤੀ ਵਿਚ ਆ ਕੇ ਪ੍ਰਭੂ ਨੂੰ ਮਿਲਣ ਲਈ ਸਮੁੰਦਰ ਦੀਆਂ ਲਹਿਰਾਂ ਵਿਚ ਕੁਦ ਪਏ ਤੇ ਇਕ ਮਾਛੀ ਨੇ ਜਾਲ ਦੁਆਰਾ ਆਪ ਨੂੰ ਕਢਿਆ।[3] ਕਈਆਂ ਲਿਖਾਰੀਆਂ ਦਾ ਵਿਚਾਰ ਹੈ ਕਿ ਗੁਰੂ ਨਾਨਕ ਸਾਹਿਬ ਚੇਤੰਨਿਆ ਜੀ ਨੂੰ ਪੁਰੀ ਵਿਚ ਮਿਲੇ ਤੇ ਕੁਝ ਸਮਾਂ ਉਨ੍ਹਾਂ ਨਾਲ ਕੀਰਤਨ ਕਰਦੇ ਰਹੇ।[4]

ਗੁਰੂ ਨਾਨਕ ਸਾਹਿਬ ਨੂੰ ਪੁਰੀ ਦਾ ਅਸਥਾਨ ਸਮੁੰਦਰ ਦੀਆਂ ਲਹਿਰਾਂ, ਲਹਿਰਾਂ ਤੇ ਰੁਮਕਦੀ ਪਵਨ, ਅਸਮਾਨ ਤੇ ਤਾਰੇ ਤੇ ਚੰਨ ਬਹੁਤ ਸੁਹਾਵਣੇ ਤੇ ਪਿਆਰੇ ਲਗਦੇ ਸਨ। ਉਨ੍ਹਾਂ ਨੂੰ ਇਉਂ ਭਾਸਦਾ ਸੀ ਜਿਵੇਂ ਸਾਰੇ ਦ੍ਰਿਸ਼ ਉਸ ਅਕਾਲ ਪੁਰਖ ਦੀ ਆਰਤੀ ਕਰ ਰਹੇ ਹੁੰਦੇ ਹਨ। ਇਕ ਵਾਰ ਜਦੋਂ ਆਪ ਜਗਨ ਨਾਥ ਦੇ ਮੰਦਰ ਗਏ ਤੇ ਪਾਂਡਿਆ ਨੇ ਖਲੋ ਕੇ ਆਰਤੀ ਕੀਤੀ। ਆਪ ਬੈਠੇ ਰਹੇ। ਆਰਤੀ ਹੋ ਗਈ ਤਾਂ ਪਾਂਡਿਆਂ ਨੇ ਆਪ ਕੋਲੋਂ ਪੁੱਛਿਆ ਕਿ ਆਪ ਆਰਤੀ ਲਈ ਕਿਉਂ ਨਹੀਂ ਉਠੇ? ਤਾਂ ਆਪ ਨੇ ਫੁਰਮਾਇਆ ਕਿ ਤਾਰੇ ਸਭ ਉਸ ਅਕਾਲ ਪੁਰਖ ਦੀ ਆਰਤੀ ਕਰ ਰਹੇ ਹਨ। ਇਹ ਹੀ ਅਸਲ ਆਰਤੀ ਹੈ। ਤਾਂ ਪਾਂਡਿਆਂ ਕਿਹਾ ਜਿਸ ਆਰਤੀ ਦਾ ਤੁਸੀਂ ਕਥਨ ਕਰਦੇ ਹੋ ਉਹ ਆਰਤੀ ਸਾਨੂੰ ਸੁਣਾਉ ਤਾਂ ਗੁਰੂ ਜੀ ਨੇ ਸ਼ਬਦ ਪੜ੍ਹਿਆ[5]:–

---

1. ਗੁਰ ਤੀਰਥ ਸੰਗ੍ਰਹਿ, ਤਾਰਾ ਸਿੰਘ ਨਰੋਤਮ, ਪੱਥਰ ਛਾਪਾ 1884 ਈਸਵੀ ਪੰਨਾ 9–24,

2. Puri District Gazetteer ਪੁਰੀ ਡਿਸਟ੍ਰਿਕਟ ਗੈਜ਼ੇਟੀਅਰ, ਕਲਕਤਾ, 1908 ਦੇ ਪੰਨੇ 87–95 ਤੇ ਇਸ ਗੱਲ ਦੀ ਚਰਚਾ ਕੀਤੀ ਹੈ।

3. ਉਕਤ, ਪੰਨਾ 95.

4. ਈਸ਼ਰ ਦਾਸ ਨੇ ਚੇਤੰਨਿਆ ਭਾਗਵਤ ਵਿਚ ਲਿਖਿਆ ਹੈ ਕਿ ਸ੍ਰੀ ਚੇਤੰਨਿਆ ਨੇ ਗੁਰੂ ਨਾਨਕ ਸਾਹਿਬ ਨਾਲ ਮਿਲ ਕੇ ਕੀਰਤਨ ਕੀਤਾ। ਇਸ ਦੇ ਸੰਤਾਲੀਵੇਂ ਅਧਿਆਇ ਵਿਚ ਅੰਕਿਤ ਹੈ। ਸ੍ਰੀ ਚੇਤੰਨਿਆ ਨੇ ਉਦਿਆਤਾ ਨਾਮੇ ਇਕ ਚੇਲੇ ਨੂੰ ਗੁਰੂ ਨਾਨਕ ਸਾਹਿਬ ਜੀ ਦੀ ਸੇਵਾ ਆਦਿ ਲਈ ਨਿਯੁਕਤ ਕੀਤਾ। ਵੇਖੋ ਡਾ: ਤਰਲੋਚਨ ਸਿੰਘ ਦਾ ਲੇਖ ਸਿਖ ਰੀਵੀਉ, ਕਲਕੱਤਾ ਸਤੰਬਰ 1963 ਪੰਨਾ 29–31

ਪੁਰੀ ਗੈਜ਼ੇਟੀਅਰ ਵਿਚ ਲਿਖਿਆ ਹੈ ਕਿ ਚੇਤੰਨਿਆ 1510 ਈਸਵੀ ਵਿਚ ਆਏ ਤੇ ਫੇਰ ਪੁਰੀ ਹੀ ਰਹੇ। ਗੁਰੂ ਜੀ ਦਾ ਪੁਰੀ ਪਹੁੰਚਣਾ 1510 ਤੋਂ ਪਿਛੋਂ ਹੋ ਸਕਦਾ ਹੈ। ਸੋ ਗੁਰੂ ਨਾਨਕ ਸਾਹਿਬ ਦਾ ਮੇਲ ਚੇਤੰਨਿਆ ਨਾਲ ਹੋ ਗਿਆ ਹੋਵੇ। ਪਰ ਇਸ ਦੀ ਪੁਸ਼ਟੀ ਜਨਮ ਸਾਖੀਆਂ ਤੋਂ ਨਹੀਂ ਹੁੰਦੀ।

5. ਇਹ ਸਾਖੀ ਵਲਾਇਤ ਵਾਲੀ ਤੇ ਬਾਲੇ ਵਾਲੀ ਜਨਮ ਸਾਖੀ ਵਿਚ ਨਹੀਂ। ਮਿਹਰਬਾਨ ਵਾਲੀ ਜਨਮ ਸਾਖੀ

(ਬਾਕੀ ਫੁਟਨੋਟ ਦੇਖੋ ਅਗਲੇ ਪੰਨੇ ਤੇ)

*ਗਗਨ ਮੈ ਥਾਲੁ ਰਵਿ ਚੰਦੁ ਦੀਪਕ ਬਨੇ ਤਾਰਿਕਾ ਮੰਡਲ ਜਨਕ ਮੋਤੀ॥*
*ਧੂਪੁ ਮਲਆਨਲੋ ਪਵਣੁ ਚਵਰੋ ਕਰੇ ਸਗਲ ਬਨਰਾਇ ਫੂਲੰਤ ਜੋਤੀ॥*
*ਕੈਸੀ ਆਰਤੀ ਹੋਇ ਭਵ ਖੰਡਨਾ ਤੇਰੀ ਆਰਤੀ॥ ਅਨਹਤਾ ਸਬਦ ਵਾਜੰਤ ਭੇਰੀ॥*
*ਸਹਸ ਤਵ ਨੈਨ ਨਨ ਨੈਨ ਹੈ ਤੋਹਿ ਕਉ ਸਹਸ ਮੂਰਤਿ ਨਨਾ ਏਕ ਤੋਹੀ॥*
*ਸਹਸ ਪਦ ਬਿਮਲ ਨਨ ਏਕ ਪਦ ਗੰਧ ਬਿਨੁ ਸਹਸ ਤਵ ਗੰਧ ਇਵ ਚਲਤ ਮੋਹੀ॥*

... .... ... .... ... ... ...

*ਹਰਿ ਚਰਣ ਕਮਲ ਮਕਰੰਦ ਲੋਭਿਤ ਮਨੋ, ਅਨਦਿਨੋ ਮੋਹਿ ਆਹੀ ਪਿਆਸਾ॥*
*ਕ੍ਰਿਪਾ ਜਲੁ ਦੇਹਿ ਨਾਨਕ ਸਾਰਿੰਗ ਕਉ ਹੋਇ ਜਾਤੇ ਤੇਰੈ ਨਾਮਿ ਵਾਸਾ॥*

(ਧਨਾਸਰੀ ਮਹਲਾ ੧ ॥ ੯॥ (੬੬੩))

ਇਹ ਆਰਤੀ ਜਦੋਂ ਪਾਂਡਿਆਂ ਸੁਣੀ ਤਾਂ ਬਹੁਤ ਪ੍ਰਭਾਵਤ ਹੋਏ।

## ਉੜੀਸਾ ਦੇ ਰਾਜੇ ਦਾ ਫੇਰ ਮਿਲਣਾ

ਉੜੀਸਾ ਦੇ ਰਾਜੇ ਪਰਾਤਾਪੁਰਦੇਵ ਨੂੰ ਗੁਰੂ ਸਾਹਿਬ ਕਟਕ ਮਿਲ ਆਏ ਸਨ ਪਰ ਫੇਰ ਜਦੋਂ ਉਸ ਨੂੰ ਪਤਾ ਲੱਗਾ ਕਿ ਗੁਰੂ ਨਾਨਕ ਸਾਹਿਬ ਪੁਰੀ ਗਏ ਹਨ ਤਾਂ ਉਹ ਵੀ ਪੁਰੀ ਚਲਿਆ ਗਿਆ ਤੇ ਪੁਰੀ ਜਾ ਕੇ ਫੇਰ ਗੁਰੂ ਨਾਨਕ ਸਾਹਿਬ ਦੇ ਦਰਸ਼ਨ ਕੀਤੇ। ਗੁਰੂ ਨਾਨਕ ਸਾਹਿਬ ਨੇ ਰਾਜੇ ਨੂੰ ਪਹਿਚਾਣ ਲਿਆ, ਕਿਉਂਕਿ ਕਟਕ ਵਿਚ ਦੋਹਾਂ ਦਾ ਮੇਲ ਹੋਇਆ ਸੀ, ਤੇ ਸੁਖ ਸਾਂਦ ਪੁੱਛੀ। ਰਾਜੇ ਨੇ ਪੁੱਛਿਆ ਕਿ ਤੁਸਾਂ ਜੋ ਇਹ ਨਾਮ ਦੀ ਦਾਤ ਪ੍ਰਾਪਤ ਕੀਤੀ ਹੈ, ਕਿਸ ਤਰ੍ਹਾਂ ਕੀਤੀ ਹੈ। ਇਸ ਤੇ ਗੁਰੂ ਜੀ ਨੇ ਇਹ ਸ਼ਬਦ ਗਾਵਿਆ[1]:-

*ਨਿਧਿ ਸਿਧਿ ਨਿਰਮਲ ਨਾਮੁ ਬੀਚਾਰੁ॥ ਪੂਰਨ ਪੂਰਿ ਰਹਿਆ ਬਿਖੁ ਮਾਰਿ॥*
*ਤ੍ਰਿਕੁਟੀ ਛੂਟੀ ਬਿਮਲ ਮਝਾਰਿ॥ ਗੁਰ ਕੀ ਮਤਿ ਜੀਇ ਆਈ ਕਾਰਿ॥*
*ਇਨ ਬਿਧਿ ਰ ਪ ਰਮਤ ਮਨ ਮਾਨਿਆ॥ ਗਿਆਨ ਅੰਜਨੁ ਗੁਰ ਸਬਦਿ ਪਛਾਨਿਆ॥*
*ਇਕੁ ਸੁਖੁ ਮਾਨਿਆ ਸਹਜਿ ਮਿਲਾਇਆ॥ ਨਿਰਮਲ ਬਾਣੀ ਭਰਮੁ ਚੁਕਾਇਆ॥*

---

(ਪਿਛਲੇ ਫੁਟਨੋਟ ਦੀ ਬਾਕੀ)

ਵਿਚ ਇਸ ਸ਼ਬਦ ਦਾ ਉਚਾਰਨਾ ਰਾਮੇਸ਼ਵਰਮ ਵਿਚ ਦੱਸਿਆ ਹੈ। ਭਾਈ ਮਨੀ ਸਿੰਘ ਦੀ ਜਨਮ ਸਾਖੀ ਵਿਚ ਇਸ ਆਰਤੀ ਦਾ ਉਚਾਰਨ ਜਗਨ ਨਾਥ ਪੁਰੀ ਦੱਸਿਆ ਹੈ। ਇਸ ਆਰਤੀ ਵਿਚ ਆਏ ਸ਼ਬਦ "ਮਲਆਨਲੋ" ਦਾ ਅਰਥ ਤਾਮਿਲ ਵਿਚ ਉਹ ਹਵਾ ਹੈ ਜੋ ਸਮੁੰਦਰ ਦੇ ਪੂਰਬੀ ਕੰਢੇ ਤੋਂ ਆਉਂਦੀ ਹੈ। ਆਰਤੀ ਵਿਚ ਵਰਤੇ ਸ਼ਬਦ, "ਅਨਹਤਾ ਸਬਦ ਵਾਜੰਤ ਭੇਰੀ" ਵੀ ਉੜੀਆਂ ਬੋਲੀ ਦੇ ਦਸੇ ਜਾਂਦੇ ਹਨ ਜਿਸ ਤੋਂ ਪਤਾ ਲਗਦਾ ਹੈ ਕਿ ਇਹ ਸ਼ਬਦ ਜਗਨ ਨਾਥ ਪੁਰੀ ਵਿਚ ਉਚਾਰਿਆ ਹੋਵੇਗਾ।

1. ਇਹ ਸਾਖੀ ਮਿਹਰਬਾਨ ਵਾਲੀ ਜਨਮ ਸਾਖੀ ਵਿਚੋਂ ਹੈ। ਵੇਖੋ ਜਨਮ ਸਾਖੀ ਗੁਰੂ ਨਾਨਕ ਕ੍ਰਿਤ ਮਿਹਰਬਾਨ ਪੰਨਾ 200-202 (ਅੰਤਕਾ 111) ਉਥੇ ਰਾਜ ਦਾ ਨਾਂ ਪਰਤਾਪੁਰਦੇਵ ਦੀ ਥਾਂ ਰਾਜਾ ਭਰਥਰੀ ਲਿਖਿਆ ਹੈ। ਗੁਰੂ ਜੀ ਦਾ ਰਾਜੇ ਨੂੰ ਪਹਿਚਾਨਣਾ ਤੇ ਰਾਜੇ ਦਾ ਗੁਰੂ ਜੀ ਨੂੰ ਪਹਿਚਾਨਣਾ ਸਪੱਸ਼ਟ ਲਿਖਿਆ ਹੈ। ਪਹਿਲਾਂ "ਬਾਬਾ ਤਰੀਕਤ ਕੇ ਘਰ ਥਾ ਜਬ ਬਹੁੜ ਭਰਥਰੀ ਦੇਵੇ ਤਓ ਤਰੀਕਤ ਦੇ ਘਰ ਤੇ ਉਤਰਿਆ ਹੈ ਬਾਬਾ" ਤਾਂ ਉਸ ਇਹ ਸੁਆਲ ਪੁੱਛਿਆ। ਭਾਵੇਂ ਇਹ ਸਾਖੀ ਕਿਸੇ ਹੋਰ ਜਨਮ ਸਾਖੀ ਵਿਚ ਨਹੀਂ ਪਰ ਹਾਲਾਤ ਦੇ ਅਨੁਸਾਰ ਇਹ ਠੀਕ ਜਾਪਦੀ ਹੈ। ਉੜੀਸਾ ਦੇ ਇਤਿਹਾਸ ਵਿਚ ਪਰਤਾਪੁਰਦੇਵ ਵੈਸ਼ਨੋ ਮਤ ਦਾ ਵੱਡਾ ਉਪਾਸ਼ਕ ਮੰਨਿਆ ਜਾਂਦਾ ਹੈ। ਵੇਖੋ Puri District Gazetteer, ਪੁਰੀ ਡਿਸਟ੍ਰਿਕਟ ਗੈਜ਼ੇਟੀਅਰ ਪੰਨਾ 30.

*ਲਾਲ ਭਏ ਸੂਹਾ ਰੰਗ ਮਾਇਆ॥ ਨਦਰਿ ਭਈ ਬਿਖ ਠਾਕਿ ਰਹਾਇਆ॥*
*ਉਲਟ ਭਈ ਜੀਵਤ ਮਰਿ ਜਾਗਿਆ॥ ਸਬਦਿ ਰਵੇ ਮਨੁ ਹਰਿ ਸਿਉ ਲਾਗਿਆ॥*
*ਰਸੁ ਸੰਗ੍ਰਹਿ ਬਿਖੁ ਪਰਹਰਿ ਤਿਆਗਿਆ॥ ਭਾਇ ਬਸੇ ਜਮ ਕਾ ਭਉ ਭਾਗਿਆ॥*
*ਸਾਦ ਰਹੇ ਬਾਦੰ ਅਹੰਕਾਰਾ॥ ਚਿਤੁ ਹਰਿ ਸਿਉ ਰਾਤਾ ਹੁਕਮਿ ਅਪਾਰਾ॥*
*ਜਾਤਿ ਰਹੇ ਪਤਿ ਕੇ ਅਚਾਰਾ॥ ਦ੍ਰਿਸਟਿ ਭਈ ਸੁਖੁ ਆਤਮ ਧਾਰਾ॥.....*

(ਗਉੜੀ ਮਹਲਾ ੧ ਅਸਟਪਦੀਆ ॥੧॥ (੨੨੦))

ਰਾਜੇ ਨੇ ਇਹ ਸ਼ਬਦ ਸੁਣ ਕੇ ਨਮਸਕਾਰ ਕੀਤਾ। ਗੁਰੂ ਜੀ ਕੁਝ ਸਮਾਂ ਪੁਰੀ ਠਹਿਰੇ ਤੇ ਫੇਰ ਕਟਕ ਤੋਂ ਹੁੰਦੇ ਹੋਏ ਦੱਖਣ ਵੱਲ ਟੁਰ ਪਏ।

## ਇਕ ਤਲਾਅ ਦੇ ਕੰਢੇ ਤ

ਜਗਨ ਨਾਥ ਪੁਰੀ ਤੋਂ ਗੁਰੂ ਨਾਨਕ ਸਾਹਿਬ ਤੇ ਮਰਦਾਨਾ ਦੱਖਣ ਵਾਲੇ ਪਾਸੇ ਮੁੜ ਗਏ।[1] ਇਸ ਲਈ ਆਪ ਪੁਰੀ ਤੋਂ ਕਟਕ ਤੇ ਕਟਕ ਤੋਂ ਗੰਜਾਮ ਆ ਗਏ। ਬੰਗਾਲ ਤੋਂ ਗੰਜਾਮ ਤਕ ਪੁਰਾਣੀ ਸੜਕ ਆਉਂਦੀ ਸੀ।[2] ਗੰਜਾਮ ਤੋਂ ਆਪ ਦੱਖਣ ਵਾਲੇ ਪਾਸੇ ਕਾਚੀਪੁਰਮ ਜਾਂ ਮੌਜੂਦਾ ਕਾਜੀਵਰਮ ਵਾਲੀ ਸੜਕ ਤੇ ਤੁਰਦਿਆਂ[3] ਤੁਰਦਿਆਂ ਉਸ ਥਾਂ ਤੇ ਪਹੁੰਚ ਗਏ ਜਿਸ ਨੂੰ ਅੱਜ ਕਲ ਗੰਟੂਰ ਕਹਿੰਦੇ ਹਨ ਤੇ ਇਹ ਇਸੇ ਨਾਂ ਦੇ ਜ਼ਿਲੇ ਦਾ ਮੁਖ ਨਗਰ ਤੇ ਆਂਧਰਾ ਪਰਦੇਸ਼ ਦਾ ਇਕ ਉੱਘਾ ਸ਼ਹਿਰ ਹੈ। ਇਹ ਨਗਰ ਮਸੂਲੀਪਟਮ ਤੋਂ 60 ਮੀਲ ਪੱਛਮ ਤੇ ਨਾਲ ਲਗਦੇ ਪਹਾੜ ਤੋਂ 6 ਮੀਲ ਪੂਰਬ ਵੱਲ ਹੈ। ਇਥੇ ਗੁਰੂ ਨਾਨਕ ਸਾਹਿਬ ਦੇ ਆਉਣ ਦੀ ਯਾਦ ਵਿਚ ਇਕ ਗੁਰਦਵਾਰਾ ਬਣਿਆ ਹੈ ਜੋ ਉਨੀਵੀਂ ਸਦੀ ਦੇ ਪਹਿਲੇ ਅੱਧ ਵਿਚ ਹੈਦਰਾਬਾਦ ਦੱਖਣ ਦੇ ਇਕ ਵਜੀਰ ਚੰਦੂ ਲਾਲ ਨੇ ਬਣਵਾਇਆ ਸੀ।[4] ਦੱਖਣ ਵਿਚ ਗੁਰੂ ਨਾਨਕ ਸਾਹਿਬ ਦੀ ਛੋਹ ਪ੍ਰਾਪਤ ਕਰਨ ਵਾਲੇ ਪੰਜ ਅਸਥਾਨਾਂ ਤੇ ਉਸ ਨੇ ਗੁਰਦਵਾਰੇ ਬਣਵਾਏ ਸਨ।[5] ਗੰਟੂਰ ਉਨ੍ਹਾਂ ਵਿਚੋਂ ਇਕ ਸੀ। ਇਸ ਗੁਰਦਵਾਰੇ ਦਾ ਪੁਜਾਰੀ ਉਦਾਸੀ ਸਾਧੂ ਹੈ।[6]

ਗੰਟੂਰ ਨਗਰ ਦਾ ਨਾਂ ਤੇਲਗੂ ਦਾ ਸ਼ਬਦ ਗੁੰਟਾ ਤੋਂ ਪਿਆ ਹੈ ਤੇ ਗੁੰਟਾ ਦਾ ਭਾਵ ਹੈ ਤਲਾਅ[7]।

---

1. ਵਲਾਇਤ ਵਾਲੀ ਤੇ ਬਾਲੇ ਵਾਲੀ ਜਨਮ ਸਾਖੀ ਵਿਚ ਗੁਰੂ ਨਾਨਕ ਸਾਹਿਬ ਦੀ ਪਹਿਲੀ ਉਦਾਸੀ ਇਥੇ ਖਤਮ ਹੋ ਜਾਂਦੀ ਹੈ ਤੇ ਗੁਰੂ ਸਾਹਿਬ ਜਗਨ ਨਾਥ ਪੁਰੀ ਤੋਂ ਵਾਪਸ ਸੁਲਤਾਨਪੁਰ ਆ ਜਾਂਦੇ ਹਨ। ਪਰ ਮਿਹਰਬਾਨ ਵਾਲੀ ਤੇ ਭਾਈ ਮਨੀ ਸਿੰਘ ਵਾਲੀ ਜਨਮ ਸਾਖੀ ਅਨੁਸਾਰ ਗੁਰੂ ਸਾਹਿਬ ਪੂਰਬ ਦੀ ਉਦਾਸੀ ਖਤਮ ਕਰ ਕੇ ਦੱਖਣ ਵੱਲ ਮੁੜ ਪਏ ਜੋ ਜ਼ਿਆਦਾ ਕੁਦਰਤੀ ਤੇ ਠੀਕ ਗਲ ਜਾਪਦੀ ਹੈ, ਕਿਉਂਕਿ ਜੇਕਰ ਗੁਰੂ ਸਾਹਿਬ ਨੇ ਦੱਖਣ ਨੂੰ ਜਾਣਾ ਸੀ ਤਾਂ ਪੁਰੀ ਤੋਂ ਵਾਪਸ ਜਾ ਕੇ ਫੇਰ ਦੱਖਣ ਜਾਣਾ ਠੀਕ ਨਹੀਂ ਲਗਦਾ। ਮਿਹਰਬਾਨ ਵਾਲੀ ਜਨਮ ਸਾਖੀ ਵਿਚ ਸਪੱਸ਼ਟ ਲਿਖਿਆ ਹੈ ਕਿ ਗੁਰੂ ਜੀ ਪੂਰਬ ਤੋਂ ਦੱਖਣ ਨੂੰ ਮੁੜ ਪਏ।
2. Imperial Gazetteer ਇੰਪੀਰੀਅਲ ਗੈਜ਼ੈਟੀਅਰ, ਜਿਲਦ 9 ਪੰਨਾ 92-93
3. ਦੱਖਣ ਵੱਲ ਜਾਣ ਦਾ ਇਹ ਪੁਰਾਣਾ ਰਸਤਾ ਸੀ।
4. ਚੰਦੂ ਲਾਲ ਬੇਦੀ ਨਿਜ਼ਾਮ ਹੈਦਰਾਬਾਦ ਦਾ ਵਜ਼ੀਰ ਰਿਹਾ ਹੈ। ਇਸ ਦਾ ਦਿਹਾਂਤ 1845 ਈਸਵੀ ਵਿਚ ਹੋਇਆ। ਵੇਖੋ Indian Express ਇੰਡੀਅਨ ਐਕਸਪ੍ਰੈਸ ਮਦੇਰਾ ਛਾਪ ਮਿਤੀ 23 ਜੂਨ, 1968 ਦਾ ਲੇਖ Once a prosperous Sikh Colony 'ਵਨਸ ਏ ਪ੍ਰਾਸਪਰਸ ਸਿੱਖ ਕਾਲੋਨੀ'।
5. ਬਿਆਨ ਮਹੰਤ ਗੁਰਦਵਾਰਾ ਨਾਨਕ ਉਦਾਸੀ ਮਠ, ਰਾਮੇਸ਼ਵਰਮ।
6. ਉਕਤ।
7. Imperial Gazetteer ਇੰਪੀਰੀਅਲ ਗਜ਼ੇਟੀਅਰ ਜਿਲਦ 12 ਪੰਨਾ 389

ਸੋਲਵੀਂ ਸਦੀ ਵਿਚ ਗੰਟੂਰ ਐਨਾ ਪ੍ਰਸਿੱਧ ਨਗਰ ਨਹੀਂ ਸੀ। ਗੰਟੂਰ ਦੀ ਮੌਜੂਦਾ ਪ੍ਰਸਿੱਧਤਾ ਅਠਾਰਵੀਂ ਸਦੀ ਵਿਚ ਫ਼ਰਾਂਸੀਸੀਆਂ ਕਰਕੇ ਹੋਈ ਜਿਨ੍ਹਾਂ ਨੂੰ ਇਸ ਅਸਥਾਨ ਦੇ ਕੁਦਰਤੀ ਨਜ਼ਾਰਿਆਂ ਨੇ ਬਹੁਤ ਪ੍ਰਭਾਵਿਤ ਕੀਤਾ[1]। ਗੁਰੂ ਨਾਨਕ ਸਾਹਿਬ ਵੀ ਇਸ ਰਮਨੀਕ ਥਾਂ ਤੋਂ ਪ੍ਰਭਾਵਿਤ ਹੋਏ ਜਾਪਦੇ ਹਨ। ਕੁਝ ਸਮਾਂ ਇਥੇ ਰੁਕ ਕੇ ਉਨ੍ਹਾਂ ਕਾਦਰ ਦੀ ਕੁਦਰਤ ਦਾ ਰਸ ਮਾਣਿਆ ਅਤੇ ਡੱਡੂ ਦੀਆਂ ਮਿਸਾਲਾਂ ਦੇ ਕੇ ਸ਼ਬਦ ਉਚਾਰਿਆ :-

*ਬਿਮਲ ਮਝਾਰਿ ਬਸਸਿ ਨਿਰਮਲ ਜਲ ਪਦਮਨਿ ਜਾਵਲ ਰੇ॥*
*ਪਦਮਨਿ ਜਾਵਲ ਜਲ ਰਸ ਸੰਗਤਿ ਸੰਗਿ ਦੋਖ ਨਹੀ ਰੇ॥*
*ਦਾਦਰ ਤੂ ਕਬਹਿ ਨ ਜਾਨਸਿ ਰੇ॥*
*ਭਖਸਿ ਸਿਬਾਲੁ ਬਸਸਿ ਨਿਰਮਲ ਜਲ ਅੰਮ੍ਰਿਤ ਨ ਲਖਸਿ ਰੇ॥*
*ਬਸੁ ਜਲ ਨਿਤ ਨ ਵਸਤ ਅਲੀਅਲ ਮੇਰ ਚਚਾ ਗੁਨ ਰੇ॥*
*ਚੰਦੁ ਕੁਮੁਦਨੀ ਦੂਰਹੁ ਨਿਵਸਸਿ ਅਨਭਉ ਕਾਰਨਿ ਰੇ॥*
*ਅੰਮ੍ਰਿਤ ਖੰਡੁ ਦੂਧਿ ਮਧੁ ਸੰਚਸਿ ਤੂ ਬਨ ਚਾਤੁਰ ਰੇ॥*
*ਅਪਨਾ ਆਪ ਤੂ ਕਬਹੁ ਨ ਛੋਡਸਿ ਪਿਸਨ ਪ੍ਰੀਤ ਜਿਉ ਰੇ॥*
*ਪੰਡਿਤ ਸੰਗਿ ਵਸਹਿ ਜਨ ਮੂਰਖ ਆਗਮ ਸਾਸ ਸੁਨੇ॥*
*ਅਪਨਾ ਆਪ ਤੂ ਕਬਹੁ ਨ ਛੋਡਸਿ ਸੁਆਨ ਪੂਛਿ ਜਿਉ ਰੇ॥*
*ਇਕਿ ਪਾਖੰਡੀ ਨਾਮਿ ਨ ਰਾਚਹਿ ਇਕਿ ਹਰਿ ਹਰਿ ਚਰਣੀ ਰੇ॥*
*ਪੂਰਬਿ ਲਿਖਿਆ ਪਾਵਸਿ ਨਾਨਕ ਰਸਨਾ ਨਾਮੁ ਜਪਿ ਰੇ॥*

(ਮਾਰੂ ਮਹਲਾ ੧ ਘਰ ੧ ॥੪॥ (੯੯੦))

ਗੁਰੂ ਨਾਨਕ ਸਾਹਿਬ ਕੁਝ ਸਮਾਂ ਇਸ ਤਲਾਅ ਤੇ ਠਹਿਰ ਕੇ ਅੱਗੇ ਦੱਖਣ ਵੱਲ ਟੁਰ ਪਏ[2]।

## ਕਾਂਚੀਪੁਰਮ ਵਿਚ ਇਕ ਜੈਨੀ ਨਾਲ ਮੇਲ

ਗੰਟੂਰ ਤੋਂ ਹੋ ਕੇ ਗੁਰੂ ਨਾਨਕ ਸਾਹਿਬ ਮੌਜੂਦਾ ਮਦਰਾਸ ਸ਼ਹਿਰ ਵਾਲਾ ਇਲਾਕਾ ਲੰਘ ਕੇ ਇਸ ਦੇ ਦੱਖਣ ਵਿਚ ਕਾਂਚੀਪੁਰਮ ਜਿਸ ਨੂੰ ਅੰਗਰੇਜ਼ ਕਾਂਜੀਵਰਮ ਜਾਂ ਕਾਂਚੀ ਕਹਿੰਦੇ ਸਨ ਪੁਜ ਗਏ। ਇਹ ਅਜ ਕਲ ਚੰਗਲਪਟ ਦੇ ਜ਼ਿਲੇ ਵਿਚ ਤੇ ਮਦਰਾਸ ਤੋਂ 45 ਮੀਲ ਦੱਖਣ ਪੱਛਮ ਵੱਲ ਹੈ।

ਕਾਂਚੀ ਜਾਂ ਕਾਂਚੀਪੁਰਮ ਭਾਰਤ ਦੇ ਸਭ ਤੋਂ ਪ੍ਰਸਿਧ ਤੀਰਥਾਂ ਵਿਚੋਂ ਸੀ। ਸਤਵੀਂ ਸ਼ਤਾਬਦੀ ਵਿਚ ਇਥੇ ਹਿਊਨਸਾਂਗ ਆਇਆ ਸੀ ਤੇ ਉਸ ਨੇ ਲਿਖਿਆ ਹੈ ਕਿ ਇਥੇ ਜੈਨੀਆਂ ਦੀ ਗਿਣਤੀ

1. ਉਕਤ

2. ਮਿਹਰਬਾਨ ਵਾਲੀ ਜਨਮ ਸਾਖੀ ਪੰਨਾ 276 ਤੇ ਲਿਖਿਆ ਹੈ 'ਤਬ ਉਸ ਉਦਿਆਨ ਤੇ ਦੱਖਣ ਦੀ ਧਰਤੀ ਗੁਰੂ ਬਾਬਾ ਨਾਨਕ ਆਵਤਾ ਤਿਓ ਇਕ ਦਰਿਆਓ ਉਦਿਆਨ ਕੋ' ਬਿਖੇ ਨਜ਼ਰ ਆਇ ਗਿਆ ਤਿਓ ਜਾਂ ਦੇਖੋ ਤਾਂ ਬਡਾ ਤਲਾਓ ਹੈ'। ਇਹ ਸਾਖੀ ਕਿਸੇ ਹੋਰ ਜਨਮ ਸਾਖੀ ਵਿਚ ਨਹੀਂ ਮਿਹਰਬਾਨ ਵਾਲੀ ਜਨਮ ਸਾਖੀ ਵਿਚ ਹੈ। ਸਾਖੀ ਵਿਚ ਦਿੱਤਾ ਵਿਸਥਾਰ, ਗੰਟੂਰ ਤੇ ਤਲਾਅ ਦੀ ਭੂਗੋਲਿਕ ਸਥਿਤੀ ਤੇ ਇਥੇ ਇਤਿਹਾਸਕ ਗੁਰਦਵਾਰੇ ਤੋਂ ਇਹ ਹੀ ਪਰਤੀਤ ਹੁੰਦਾ ਹੈ ਕਿ ਇਹ ਸਾਖੀ ਏਥੇ ਹੋਈ ਤੇ ਸ਼ਬਦ ਵੀ ਇਥੇ ਉਚਾਰਣ ਹੋਇਆ।

ਬੋਧੀਆਂ ਤੇ ਬ੍ਰਾਹਮਣਾਂ ਦੇ ਤੁਲ ਹੈ[1]। ਇਹ ਸ਼ਹਿਰ ਪਾਲਾ ਤੇ ਚੋਲਾ ਰਾਜਿਆਂ ਦੀ ਰਾਜਧਾਨੀ ਰਿਹਾ ਹੈ। ਗੁਰੂ ਨਾਨਕ ਸਾਹਿਬ ਦੇ ਸਮਕਾਲੀ ਵਿਜਿਆਨਗਰ ਰਾਜ ਦੇ ਸਭ ਤੋਂ ਵੱਧ ਸ਼ਕਤੀਸ਼ਾਲੀ ਰਾਜੇ ਕ੍ਰਿਸ਼ਨਾ ਦੇਵਾ ਨੇ ਇਥੇ 1502 ਵਿਚ ਦੋ ਮੰਦਰ ਬਣਵਾਏ ਸਨ[2]। ਇਸ ਤਰ੍ਹਾਂ ਗੁਰੂ ਨਾਨਕ ਸਾਹਿਬ ਦੇ ਸਮੇਂ ਵੀ ਇਥੇ ਵਿਸ਼ਨੂੰ ਅਤੇ ਸ਼ਿਵਾ ਦੋਹਾਂ ਮਤਾਂ ਦੇ ਮੰਦਰ ਮੌਜੂਦ ਸਨ। ਗੁਰੂ ਨਾਨਕ ਸਾਹਿਬ ਦੇ ਆਉਣ ਦੀ ਯਾਦ ਵਿਚ ਇਥੇ ਗੁਰਦਵਾਰਾ ਹੈ[3], ਜੋ ਮਹੰਤ ਨਰਿੰਦਰ ਨਾਥ ਦੇ ਅਧੀਨ ਹੈ।

ਇਕ ਦਿਨ ਗੁਰੂ ਸਾਹਿਬ ਕਾਂਚੀਪੁਰਮ ਤੋਂ ਦੋ ਮੀਲ ਦੱਖਣ ਵੱਲ ਤ੍ਰਿਪਾਰੁਤੀਕ੍ਰਮਰਮ ਨਗਰ ਚਲੇ ਗਏ। ਇਥੇ ਚੋਲਾ ਰਾਜਿਆਂ ਦੇ ਸਮੇਂ ਦਾ ਇਕ ਪੁਰਾਣਾ ਜੈਨੀਆਂ ਦਾ ਮੰਦਰ ਸੀ। ਇਸ ਦੇ ਪੁਜਾਰੀ ਨੂੰ ਜਦੋਂ ਪਤਾ ਲੱਗਾ ਕਿ ਉੱਤਰੀ ਹਿੰਦ ਤੋਂ ਇਕ ਸਾਧੂ ਆਇਆ ਹੈ ਤਾਂ ਉਹ ਮਿਲਣ ਲਈ ਬਾਹਰ ਹੀ ਆ ਗਿਆ। ਬਾਹਰ ਆ ਕੇ ਪੁੱਛਣ ਲਗਾ, "ਤੁਸੀਂ ਅੰਨ ਨਵਾਂ ਪੁਰਾਣਾ ਖਾਂਦੇ ਹੋ ਤੇ ਪਾਣੀ ਛਾਣਨ ਤੋਂ ਬਿਨਾ ਪੀਂਦੇ ਹੋ ਤੇ ਨਿਤ ਜੀਅ ਮਾਰਦੇ ਹੋ"[4]? ਗੁਰੂ ਜੀ ਇਹ ਪ੍ਰਸ਼ਨ ਸੁਣ ਕੇ ਚੁਪ ਕਰ ਰਹੇ ਤੇ ਫੇਰ ਬੈਠ ਕੇ ਉਨ੍ਹਾਂ ਇਹ ਸ਼ਬਦ ਗਾਵਿਆ :-

*ਸਿਰੁ ਖੋਹਾਇ ਪੀਅਹਿ ਮਲਵਾਣੀ ਜੂਠਾ ਮੰਗਿ ਮੰਗਿ ਖਾਹੀ॥*
*ਫੋਲਿ ਫਦੀਹਤਿ ਮੁਹਿ ਲੈਨਿ ਭੜਾਸਾ ਪਾਣੀ ਦੇਖਿ ਸਗਾਹੀ॥*
*ਭੇਡਾ ਵਾਗੀ ਸਿਰੁ ਖੋਹਾਇਨਿ ਭਰੀਅਨਿ ਹਥ ਸੁਆਹੀ॥*
*ਮਾਊ ਪੀਊ ਕਿਰਤੁ ਗਵਾਇਨਿ ਟਬਰ ਰੋਵਨਿ ਧਾਹੀ॥*
*ਓਨਾ ਪਿੰਡੁ ਨ ਪਤਲਿ ਕਿਰਿਆ ਨ ਦੀਵਾ ਮੁਏ ਕਿਥਾਊ ਪਾਹੀ॥*
*ਅਠਸਠਿ ਤੀਰਥ ਦੇਨਿ ਨ ਢੋਈ ਬ੍ਰਾਹਮਣ ਅੰਨੁ ਨ ਖਾਹੀ॥*
*ਸਦਾ ਕੁਚੀਲ ਰਹਹਿ ਦਿਨੁ ਰਾਤੀ ਮਥੈ ਟਿਕੈ ਨਾਹੀ॥*
*ਝੁੰਡੀ ਪਾਇ ਬਹਨਿ ਨਿਤਿ ਮਰਣੈ ਦੜਿ ਦੀਬਾਣਿ ਨ ਜਾਹੀ॥*
*ਲਕੀ ਕਾਸੇ ਹਥੀ ਫੁੰਮਣ ਅਗੋ ਪਿਛੀ ਜਾਹੀ॥*
*ਨਾ ਓਇ ਜੋਗੀ ਨਾ ਓਇ ਜੰਗਮ ਨਾ ਓਇ ਕਾਜੀ ਮੁਲਾ॥*
*ਦਯਿ ਵਿਗੋਏ ਫਿਰਹਿ ਵਿਗੁਤੇ ਫਿਟਾ ਵਤੈ ਗਲਾ॥*
*ਜੀਆ ਮਾਰਿ ਜੀਵਾਲੇ ਸੋਈ ਅਵਰੁ ਨ ਕੋਈ ਰਖੈ॥*

---

1. Imperial Gazetteer ਇੰਪੀਰੀਅਲ ਗੈਜ਼ੇਟੀਅਰ ਜਿਲਦ 10 ਪੰਨਾ 377-78

2. ਉਕਤ।

3. ਉਨ੍ਹੀਵੀਂ ਸਦੀ ਦੇ ਪਹਿਲੇ ਅੱਧ ਵਿਚ ਹੈਦਰਾਬਾਦ ਦੱਖਣ ਦੇ ਵਜ਼ੀਰ ਚੰਦੂ ਲਾਲ ਬੇਦੀ ਨੇ ਪੰਜ ਗੁਰਦਵਾਰੇ ਗੁਰੂ ਨਾਨਕ ਸਾਹਿਬ ਦੇ ਅਸਥਾਨਾਂ ਦੀ ਭਾਲ ਕਰ ਕੇ ਬਣਵਾਏ ਸਨ। ਉਹ ਪੰਜ ਥਾਵਾਂ ਇਹ ਸਨ:- ਗੰਟੂਰ, ਕਾਂਚੀਪੁਰਮ, ਟ੍ਰਿਵਨਮਲਾਏ, ਸ੍ਰੀ ਰੰਗਮ, ਤੇ ਰਾਮੇਸ਼ਵਰਮ। ਕਾਂਚੀਪੁਰਮ, ਟ੍ਰਿਵਨਮਿਲਾਏ ਤੇ ਰਾਮੇਸ਼ਵਰਮ ਦੇ ਗੁਰਦਵਾਰੇ ਮਹੰਤ ਨਰਿੰਦਰ ਨਾਥ ਦੇ ਅਧੀਨ ਹਨ ਜੋ ਜਲੰਧਰ ਦੇ ਹਨ। ਇਹ ਜਾਣਕਾਰੀ ਸ: ਹਰਚਰਨ ਸਿੰਘ ਮਹੰਤ ਗੁਰਦਵਾਰਾ ਰਾਮੇਸ਼ਵਰਮ ਦੇ ਬਿਆਨ ਤੇ ਅਧਾਰਿਤ ਹੈ।

4. ਇਹ ਸਾਖੀ ਕੇਵਲ ਵਲਾਇਤ ਵਾਲੀ ਜਨਮ ਸਾਖੀ ਵਿਚ ਹੈ। ਜੈਨੀ ਮਠ ਦੇ ਪੁਜਾਰੀ ਦਾ ਨਾਂ ਅਨੁਭਵੀ ਲਿਖਿਆ ਹੈ ਤੇ ਦਸਿਆ ਹੈ ਕਿ ਅਨੁਭਵੀ ਸਰੇਵੜਾ ਗੁਰੂ ਜੀ ਨੂੰ ਦੱਖਣ ਦੀ ਉਦਾਸੀ ਵਿਚ ਮਿਲਿਆ ਸੀ। ਜੈਨੀਆ ਦਾ ਇਕ ਪ੍ਰਸਿੱਧ ਤੇ ਪੁਰਾਣਾ ਮੰਦਰ ਕਾਂਚੀ ਕੋਲ ਸੀ। ਇਸ ਲਈ ਇਹ ਸਾਖੀ ਇਥੇ ਹੀ ਹੋਈ ਜਾਪਦੀ ਹੈ ਕਾਂਚੀ ਪੁਰਾਣੇ ਰਾਹ ਤੇ ਸੀ ਜੋ ਤ੍ਰਿਣਮਲਾਏ ਤੇ ਸ੍ਰੀ ਰੰਗਮ ਨੂੰ ਜਾਂਦਾ ਸੀ। ਇਸ ਗੱਲ ਤੋਂ ਵੀ ਅਨੁਭਵੀ ਸਰੇਵੜੇ ਦੀ ਸਾਖੀ ਇਥੇ ਹੋਣ ਦੀ ਪੁਸ਼ਟੀ ਹੁੰਦੀ ਹੈ।

*ਦਾਨਹੁ ਤੈ ਇਸਨਾਨਹੁ ਵੰਜੇ ਭਸੁ ਪਈ ਸਿਰਿ ਖੁਥੈ॥*
*ਪਾਣੀ ਵਿਚਹੁ ਰਤਨ ਉਪੰਨੇ ਮੇਰੁ ਕੀਆ ਮਾਧਾਣੀ॥*
*ਅਠਸਠਿ ਤੀਰਥ ਦੇਵੀ ਥਾਪੇ ਪੁਰਬੀ ਲਗੈ ਬਾਣੀ॥*
*ਨਾਇ ਨਿਵਾਜਾ ਨਾਤੈ ਪੂਜਾ ਨਾਵਨਿ ਸਦਾ ਸੁਜਾਣੀ॥*
*ਮੁਇਆ ਜੀਵਦਿਆ ਗਤਿ ਹੋਵੈ ਜਾਂ ਸਿਰਿ ਪਾਈਐ ਪਾਣੀ॥*
*ਨਾਨਕ ਸਿਰ ਖੁਥੇ ਸੈਤਾਨੀ ਏਨਾ ਗਲ ਨ ਭਾਣੀ॥*
*ਵੁਠੈ ਹੋਇਐ ਹੋਇ ਬਿਲਾਵਲੁ ਜੀਆ ਜੁਗਤਿ ਸਮਾਣੀ॥*
*ਵੁਠੈ ਅੰਨੁ ਕਮਾਦੁ ਕਪਾਹਾ ਸਭਸੈ ਪੜਦਾ ਹੋਵੈ॥*
*ਵੁਠੈ ਘਾਹੁ ਚਰਨਿਹਿ ਨਿਤਿ ਸੁਰਹੀ ਸਾ ਧਨ ਦਹੀ ਵਿਲੋਵੈ॥*
*ਤਿਤੁ ਘਿਇ ਹੋਮ ਜਗ ਸਦ ਪੂਜਾ ਪਇਐ ਕਾਰਜੁ ਸੋਹੈ॥*
*ਗੁਰੂ ਸਮੁੰਦੁ ਨਦੀ ਸਭਿ ਸਿਖੀ ਨਾਤੈ ਜਿਤੁ ਵਡਿਆਈ॥*
*ਨਾਨਕ ਜੇ ਸਿਰ ਖੁਥੇ ਨਾਵਨਿ ਨਾਹੀ ਤਾ ਸਤ ਚਟੇ ਸਿਰਿ ਛਾਈ॥*

(ਮਾਝ ਕੀ ਵਾਰ ਮਹਲਾ ੧॥ ੨੬॥ (੧੪੯))

ਇਹ ਸ਼ਬਦ ਸੁਣ ਕੇ ਉਸ ਜੈਨੀ ਨੇ ਨਮਸਕਾਰ ਕੀਤਾ[1]। ਗੁਰੂ ਸਾਹਿਬ ਕੁਝ ਸਮਾਂ ਕਾਂਚੀ ਵਿਚ ਰਹਿ ਕੇ ਅਗੇ ਦੱਖਣ ਵੱਲ ਚਲ ਪਏ।

## ਨਾਨਕ ਦੁਖੀਆ ਸਭ ਸੰਸਾਰ

ਗੁਰੂ ਨਾਨਕ ਸਾਹਿਬ ਤੇ ਭਾਈ ਮਰਦਾਨਾ ਕਾਂਚੀਪੁਰਮ ਤੋਂ ਦੱਖਣ ਵੱਲ ਚਲਦੇ ਚਲਦੇ ਤ੍ਰਿਵਨਮਲਾਇ ਨਾਮੀ ਨਗਰ ਪੁਜ ਗਏ। ਇਹ ਨਗਰ ਅੱਜ ਕਲ ਦੱਖਣੀ ਅਰਕਾਟ ਦੇ ਜ਼ਿਲੇ ਵਿਚ ਹੈ। ਸੋਲ੍ਹਵੀਂ ਸਦੀ ਵਿਚ ਇਹ ਦੱਖਣ ਵੱਲ ਜਾਂਦੀ ਵੱਡੀ ਸੜਕ ਤੇ ਸੀ ਤੇ ਇਥੋਂ ਪੱਛਮ ਵਾਲੇ ਪਾਸੇ ਪਹਾੜੀ ਰਸਤੇ ਜਾਂਦੇ ਸਨ[2]। ਨਵੀਨ ਸਮੇਂ ਵਿਚ ਚਾਰੇ ਪਾਸਿਆਂ ਨੂੰ ਸੜਕਾਂ ਇਥੋਂ ਨਿਕਲਦੀਆਂ ਹਨ। ਤ੍ਰਿਵਨਮਲਾਏ ਦਾ ਅਰਥ "ਪਹਾੜੀ ਤੇ ਪ੍ਰਜਲਤ ਪਵਿੱਤਰ ਅਗਨੀ" ਹੈ[3]। ਕਿਹਾ ਜਾਂਦਾ ਹੈ ਕਿ ਇਕ ਵਾਰੀ ਪਾਰਬਤੀ ਨੇ ਸ਼ਿਵਾ ਦੀਆ ਅੱਖਾਂ ਤੇ ਹੱਥ ਰਖ ਦਿੱਤੇ ਜਿਸ ਨਾਲ ਸਾਰੇ ਸੰਸਾਰ ਤੇ ਹਨੇਰਾ ਹੋ ਗਿਆ। ਸ਼ਿਵ ਜੀ ਪਾਰਬਤੀ ਨਾਲ ਬਹੁਤ ਨਾਰਾਜ਼ ਹੋਏ ਤੇ ਉਸ ਨੂੰ ਸੰਸਾਰ ਤੇ ਭੇਜਿਆ। ਜਿਨ੍ਹਾਂ ਥਾਵਾਂ ਤੇ ਉਸਨੇ ਤਪੱਸਿਆ ਕੀਤੀ ਉਨ੍ਹਾਂ ਵਿਚੋਂ ਤ੍ਰਿਵਨਮਲਾਏ ਇਕ ਸੀ। ਕੁਝ ਸਮਾਂ ਪਾਰਬਤੀ ਨੇ ਇਥੇ ਤਪੱਸਿਆ ਕੀਤੀ ਤੇ ਫੇਰ ਸ਼ਿਵ ਨੇ ਨਾਲ ਲਗਦੀ ਪਹਾੜੀ ਤੇ ਜਵਾਲਾ ਪ੍ਰਜਲਤ ਕਰ ਕੇ ਪਾਰਬਤੀ ਨੂੰ ਸੰਕੇਤ ਕੀਤਾ ਕਿ ਉਸ ਦੀ ਭੁਲ ਮੁਆਫ਼ ਕਰ ਦਿੱਤੀ ਗਈ ਹੈ। ਇਸ ਤਰ੍ਹਾਂ "ਪ੍ਰਜਲਤ ਅਗਨੀ ਜੋ ਪਹਾੜੀ ਤੇ ਨਜ਼ਰੀਂ ਆਈ, ਉਸ ਦੇ ਨਾਂ ਤੇ ਤ੍ਰਿਵਨਮਲਾਏ ਨਗਰ ਪਹਾੜੀ ਦੇ ਥੱਲੇ ਆਬਾਦ ਹੋਇਆ[4]। ਇਹ ਬਹੁਤ ਪੁਰਾਣਾ ਨਗਰ ਹੈ ਤੇ ਇਥੇ ਸ਼ਿਵ ਜੀ ਦਾ ਇਕ ਸੁੰਦਰ ਮੰਦਰ ਹੈ ਜੋ ਬਹੁਤ ਪੁਰਾਣਾ ਹੈ।

---

1. ਇਹ ਸਾਰੀ ਸਾਖੀ ਵਲਾਇਤ ਵਾਲੀ ਜਨਮ ਸਾਖੀ ਵਿਚ ਇਕ ਅਨੁਭਵੀ ਸਰੇੜੇ ਦੀ ਸਾਖੀ ਤੇ ਅਧਾਰਤ ਹੈ। ਵੇਖੋ ਵਲਾਇਤ ਵਾਲੀ ਜਨਮ ਸਾਖੀ ਦੀ ਸਾਖੀ ਨੰਬਰ 43 (ਅੰਤਕਾ 43-44)
2. Imperial Gazetteer ਇੰਪੀਰੀਅਲ ਗਜ਼ੇਟੀਅਰ, ਮਦਰਾਸ ਸਦਰਨ ਡਿਸਟ੍ਰਿਕਟਸ, ਮਦਰਾਸ 1901, ਸਾਊਥ ਅਰਕਾਟ ਪੰਨਾ 30.
3. Imperial Gazetteer ਇੰਪੀਰੀਅਲ ਗਜ਼ੇਟੀਅਰ, ਜਿਲਦ 23, ਪੰਨਾ 401.
4. ਉਕਤ

ਤ੍ਰਿਵਨਮਲਾਏ ਵਿਚ ਕੁਝ ਸਮਾਂ ਗੁਰੂ ਨਾਨਕ ਸਾਹਿਬ ਰਹੇ ਤੇ ਉਨ੍ਹਾਂ ਦੇ ਆਉਣ ਦੀ ਯਾਦ ਵਿਚ ਗੁਰਦਆਰਾ ਬਣਿਆ ਜੋ ਮਹੰਤ ਨਰਿੰਦਰ ਨਾਥ ਦੇ ਅਧੀਨ ਹੈ[1]।

ਇਥੇ ਰਹਿ ਕੇ ਗੁਰੂ ਨਾਨਕ ਸਾਹਿਬ ਨੇ ਵੀਚਾਰਿਆ ਕਿ ਕੋਈ ਦੇਵੀ ਦੇਵਤਾ ਆਪਣੇ ਕਰਮਾਂ ਦੇ ਫਲ ਤੋਂ ਨਹੀਂ ਬਚ ਸਕਿਆ। ਪਾਰਬਤੀ ਨੂੰ ਵੀ ਤੱਪਸਿਆ ਕਰਨੀ ਪਈ[2]। ਕੇਵਲ ਨਾਮ ਦੁਆਰਾ ਹੀ ਕਰਮਾਂ ਦੇ ਫ਼ਲ ਤੋਂ ਬਚ ਸਕੀਦਾ ਹੈ। ਉਨ੍ਹਾਂ ਇਥੇ ਇਹ ਸ਼ਬਦ ਉਚਾਰਿਆ:-

*ਸਹੰਸਰਦਾਨ ਦੇ ਇੰਦ੍ਰ ਰੋਆਇਆ॥ ਪਰਸਰਾਮੁ ਰੋਵੈ ਘਰਿ ਆਇਆ॥*
*ਅਜੈ ਸੁ ਰੋਵੈ ਭੀਖਿਆ ਖਾਇ॥ ਐਸੀ ਦਰਗਹ ਮਿਲੈ ਸਜਾਇ॥*
*ਰੋਵੈ ਰਾਮੁ ਨਿਕਾਲਾ ਭਇਆ॥ ਸੀਤਾ ਲਖਮਣ ਵਿਛੁੜਿ ਗਇਆ॥*
*ਰੋਵੈ ਦਹਸਿਰੁ ਲੰਕ ਗਵਾਇ॥ ਜਿਨਿ ਸੀਤਾ ਆਦੀ ਡਉਰੂ ਵਾਇ॥*
*ਰੋਵਹਿ ਪਾਂਡਵ ਭਏ ਮਜੂਰਿ॥ ਜਿਨ ਕੈ ਸੁਆਮੀ ਰਹਤ ਹਦੂਰਿ॥*
*ਰੋਵੈ ਜਨਮੇਜਾ ਖੁਇ ਗਇਆ॥ ਏਕੀ ਕਾਰਣਿ ਪਾਪੀ ਭਇਆ॥*
*ਰੋਵਹਿ ਸੇਖ ਮਸਾਇਕ ਪੀਰ॥ ਅੰਤਿ ਕਾਲਿ ਮਤੁ ਲਾਗੈ ਭੀੜ॥*
*ਰੋਵਹਿ ਰਾਜੇ ਕੰਨ ਪੜਾਇ॥ ਘਰਿ ਘਰਿ ਮਾਗਹਿ ਭੀਖਿਆ ਜਾਇ॥*
*ਰੋਵਹਿ ਕਿਰਪਨ ਸੰਚਹਿ ਧਨੁ ਜਾਇ॥ ਪੰਡਿਤ ਰੋਵਹਿ ਗਿਆਨੁ ਗਵਾਇ॥*
*ਬਾਲੀ ਰੋਵੈ ਨਾਹਿ ਭਤਾਰੁ॥ ਨਾਨਕ ਦੁਖੀਆ ਸਭੁ ਸੰਸਾਰੁ॥*
*ਮੰਨੇ ਨਾਉ ਸੋਈ ਜਿਣਿ ਜਾਇ॥ ਅਉਰੀ ਕਰਮ ਨ ਲੇਖੈ ਲਾਇ॥*

(ਰਾਮਕਲੀ ਕੀ ਵਾਰ ॥੧੪॥ (੯੫੩))

ਥੋੜਾ ਸਮਾਂ ਗੁਰੂ ਜੀ ਇਥੇ ਰਹਿ ਕੇ ਅੱਗੇ ਦੱਖਣ ਵੱਲ ਟੁਰ ਪਏ।

## ਲੰਕਾ ਜਾਣਾ

ਤ੍ਰਿਵਨਮਲਾਏ ਤੋਂ ਚਲ ਕੇ ਗੁਰੂ ਨਾਨਕ ਸਾਹਿਬ ਤੇ ਮਰਦਾਨਾ ਦੱਖਣ ਵੱਲ ਚਲਦੇ ਹੋਏ ਤ੍ਰਿਚਨਾਪਲੀ ਪੁਜ ਗਏ। ਤ੍ਰਿਚਨਾਪਲੀ ਦੇ ਕੋਲ ਤਾਮਲ ਦੇ ਅਲਵਾਰ ਵੈਸ਼ਨਵ ਸੰਤਾਂ ਦਾ ਸਭ ਤੋਂ ਪ੍ਰਸਿੱਧ ਮੰਦਰ ਸ੍ਰੀ ਰੰਗਮ ਸੀ। ਇਹ ਮੰਦਰ ਕਾਵੇਰੀ ਤੇ ਕੋਲੇਰੂਨ ਦਰਿਆਵਾਂ ਦੇ ਵਿਚਕਾਰ ਹੈ। ਸ੍ਰੀ ਰੰਗਮ ਦਾ ਭਾਵ ਹੀ ਤਾਮਿਲ ਵਿਚ ਦੋ ਦਰਿਆਵਾਂ ਦੇ ਵਿਚਕਾਰ ਸਥਿਤ ਹੋਣਾ ਹੈ। ਦੱਖਣੀ ਭਾਰਤ ਵਿਚ ਵੈਸ਼ਨਵਾਂ ਦਾ ਸਭ ਤੋਂ ਵੱਡਾ ਮੰਦਰ ਇਹ ਸੀ ਤੇ ਇਥੇ ਹੀ ਪ੍ਰਸਿੱਧ ਵੈਸ਼ਨਵ ਤੇ ਭਗਤੀ ਮਤ ਦੇ ਆਗੂ ਰਾਮਾਨੁਜ ਨੇ ਆਪਣੀ ਉਮਰ ਦੇ ਆਖਰੀ ਸਾਲ ਗੁਜ਼ਾਰੇ ਸਨ[3]। ਇਸ ਮੰਦਰ ਦੀਆਂ ਸੱਤ ਪਰਕਰਮਾਂ ਹਨ। ਕਹਿੰਦੇ ਹਨ ਕਿ ਗੁਰੂ ਨਾਨਕ ਸਾਹਿਬ ਇਸ ਮੰਦਰ ਵਿਚ ਕੁਝ ਸਮਾਂ

---

1. ਇਹ ਗੁਰਦੁਆਰਾ ਚੰਦੂ ਲਾਲ ਵਜ਼ੀਰ ਹੈਦਰਾਬਾਦ ਦੇ ਬਣਵਾਏ ਗੁਰਦਵਾਰਿਆਂ ਵਿਚੋਂ ਇਕ ਹੈ।

2. ਇਹ ਸਾਖੀ ਮਿਹਰਬਾਨ ਵਾਲੀ ਜਨਮ ਸਾਖੀ ਦੇ ਆਧਾਰ ਤੇ ਇਥੇ ਦਿੱਤੀ ਹੈ। ਉਥੇ ਸਿਰਲੇਖ ਹੈ "ਗੁਰੂ ਜੀ ਦੱਖਣ ਦੇ ਦੇਹਰੇ ਵਿਚ", ਪੰਨਾ 203-204 (ਅੰਤਕਾ 112-37) ਇਹ ਸਾਖੀ ਕਿਸੇ ਹੋਰ ਜਨਮ ਸਾਖੀ ਵਿਚ ਨਹੀਂ ਮਿਲਦੀ। ਉਥੇ ਲਿਖਿਆ ਹੈ ਕਿ ਗੁਰੂ ਜੀ ਇਥੇ ਰਹੇ ਸਨ ਤਾਂ ਮੰਦਰ ਦੀ ਇੱਟ ਉਨ੍ਹਾਂ ਦੇ ਸਿਰ ਵਿਚ ਆ ਵੱਜੀ ਤੇ ਉਸ ਵੇਲੇ ਉਨ੍ਹਾਂ ਇਹ ਸ਼ਬਦ ਉਚਾਰਿਆ। ਇਸ ਲਈ ਪੁਸ਼ਟੀ ਕਿਸੇ ਥਾਂ ਤੋਂ ਨਹੀਂ ਹੁੰਦੀ। ਪਾਰਬਤੀ ਨੂੰ ਸਜ਼ਾ ਮਿਲਣੀ ਤੇ ਉਸ ਦੀ ਤਪੱਸਿਆ ਤੇ ਸ਼ਿਵਾਂ ਕੋਲੋਂ ਖਿਮਾ ਮਿਲਣ ਦਾ ਵਾਤਾਵਰਣ ਹੀ ਐਸਾ ਸੀ ਜਿਸ ਵਿਚ ਗੁਰੂ ਜੀ ਨੇ ਇਹ ਸ਼ਬਦ ਉਚਾਰਿਆ ਹੋਵੇਗਾ।

3. A Short Note on Sri Ranaganatha Swami Temple. ਏ ਸ਼ਾਰਟ ਨੋਟ ਆਨ ਸ੍ਰੀ ਰੰਗਾਨਾਥਾ ਸਵਾਮੀ ਟੈਂਪਲ, ਸ੍ਰੀ ਰੰਗਮ, ਮਦਰਾਸ ਸਟੇਟ।

ਠਹਿਰੇ ਤੇ ਉਨ੍ਹਾਂ ਦੇ ਠਹਿਰਨ ਦੀ ਯਾਦ ਵਿਚ ਇਥੇ ਇਕ ਗੁਰਦਵਾਰਾ ਵੀ ਹੁੰਦਾ ਸੀ ਜੋ ਸਮੇਂ ਦੀ ਚਾਲ ਨਾਲ ਢਹਿ ਗਿਆ ਹੈ[1]।

ਤ੍ਰਿਚਨਾਪਲੀ ਤੋਂ ਗੁਰੂ ਨਾਨਕ ਸਾਹਿਬ ਕਾਵੇਰੀ ਦਰਿਆ ਵਿਚ ਬੇੜੀ ਦੇ ਰਾਹ ਨਾਗਾਪਟਨਮ ਪੁਜ ਗਏ। ਲੰਕਾ ਜਾਣ ਲਈ ਇਹ ਦੱਖਣੀ ਭਾਰਤ ਦੀ ਇਕ ਪੁਰਾਣੀ ਬੰਦਰਗਾਹ ਸੀ[2]। ਇਥੋਂ ਗੁਰੂ ਸਾਹਿਬ ਲੰਕਾ ਗਏ। ਦੱਖਣੀ ਭਾਰਤ ਅਤੇ ਲੰਕਾ ਦੇ ਪੂਰਬੀ ਕੰਢੇ ਵਿਚਕਾਰ ਸਦੀਆਂ ਤੋਂ ਆਵਾਜਾਈ ਹੋਣ ਦੇ ਸਬੂਤ ਮਿਲਦੇ ਹਨ[3]। ਲੰਕਾ ਦੇ ਪੂਰਬੀ ਕੰਢੇ ਤੇ ਤ੍ਰਿਨਕੋਮਲੀ ਵਿਚ ਬਹੁਤ ਪੁਰਾਣਾ ਹਿੰਦੂ ਮੰਦਰ ਹੁੰਦਾ ਸੀ ਜਿਸ ਨੂੰ ਪੁਰਤਗਾਲੀਆਂ ਨੇ ਸਤਾਰਵੀਂ ਸਦੀ ਵਿਚ ਢਾਹ ਦਿੱਤਾ ਸੀ[4]। ਤ੍ਰਿਨਕੋਮਲੀ ਦੇ ਦੱਖਣ ਵਿਚ ਇਕ ਹੋਰ ਬੰਦਰਗਾਹ ਮਟੀਆਕਲਮ ਜਾਂ ਮਡਾਕੁਲਾਪਾ ਸੀ ਇਸ ਦਾ ਨਵੀਨ ਨਾ ਬੇਟਾਕੁਲਾ ਹੈ। ਇਹ ਨਵਾਂ ਨਾਂ ਡੱਚ ਲੋਕਾਂ ਨੇ ਪਾਇਆ ਸੀ[5]। ਮਡਾਕੁਲਾਪਾ ਤਾਮਿਲ ਲੋਕਾਂ ਦੀ ਬਹੁਤ ਪੁਰਾਣੀ ਬਸਤੀ ਸੀ। ਇਸ ਦਾ ਕਥਨ ਸਕੰਦਪੁਰਾਣ ਵਿਚ ਵੀ ਆਉਂਦਾ ਹੈ ਤੇ ਰਾਮਾਇਣ ਵਿਚ ਹਨੂੰਮਾਨ ਦੀ ਲੰਕਾ ਸਾੜਨ ਦੀ ਵਾਰਤਾ ਇਸੇ ਅਸਥਾਨ ਤੇ ਹੋਈ ਦਸੀ ਜਾਂਦੀ ਹੈ[6]।

ਗੁਰੂ ਨਾਨਕ ਸਾਹਿਬ ਨਾਗਾਪਟਨਮ ਤੋਂ ਤ੍ਰਿਨਕੋਮਲੀ ਤੇ ਫੇਰ ਮਟੀਆਕੁਲਮ (ਨਵੀਨ ਬੈਟੀਕੁਲਾ) ਆ ਗਏ[7]।

---

1. ਇਹ ਚੰਦੂ ਲਾਲ ਦੇ ਬਣਵਾਏ ਗੁਰਦਵਾਰਿਆਂ ਵਿਚੋਂ ਇਕ ਸੀ।

2. ਯੂਨਾਨੀ ਲਿਖਾਰੀ ਪਟਾਲਮੀ (Ptolmey) ਨੇ ਇਸ ਨੂੰ ਨੀਗਾਮੋਜ਼ ਲਿਖਿਆ ਹੈ। ਵੇਖੋ Imperial Gazetteer, Madras Souhern Disticts ਇੰਪੀਰੀਅਲ ਗਜ਼ੇਟੀਅਰ ਮਦਰਾਸ, ਸਦਰਨ ਡਿਸਟ੍ਰਿਕਟਜ਼ ਮਦਰਾਸ 1906. ਤੰਜੋਰ ਪੰਨਾ 30। ਇਸ ਤੋਂ ਚਾਰ ਮੀਲ ਤੇ ਸ਼ਾਹ ਹਮੀਦ ਨਾਗੋਰੀ ਦੀ ਦਰਗਾਹ ਹੈ। ਇਹ ਕਾਦਰੀਆਂ ਵਿਚੋਂ ਸੀ ਤੇ ਗੁਰੂ ਨਾਨਕ ਦੇਵ ਜੀ ਦਾ ਸਮਕਾਲੀ ਸ਼ੀ। ਇਸ ਦਾ ਜਨਮ 1504 ਈਸਵੀ ਵਿਚ ਹੋਇਆ (ਵੇਖੋ ਦਰਗਾਹ ਵਲੋਂ ਛਪਿਆ ਪੈਂਫਲੈਟ) ਗੁਰੂ ਨਾਨਕ ਸਾਹਿਬ ਜਦੋਂ ਇਥੋਂ ਲੰਘੇ ਤਾਂ ਇਹ ਬਹੁਤ ਛੋਟੀ ਉਮਰ ਦਾ ਸੀ। ਇਸ ਲਈ ਮੇਲ ਸੰਭਵ ਨਹੀਂ ਹੈ।

3. ਰਾਮੇਸ਼ਵਰਮ ਦੇ ਮੰਦਰ ਦਾ ਇਕ ਭਾਗ ਤੇ ਤੰਜੋਰ ਦਾ ਇਕ ਮੰਦਰ ਗੁਰੂ ਨਾਨਕ ਸਾਹਿਬ ਦੇ ਸਮੇਂ ਤੋਂ ਪਹਿਲਾਂ ਲੰਕਾ ਦੇ ਰਾਜਿਆਂ ਨੇ ਬਣਵਾਏ ਸਨ। ਵੇਖੋ ਏ ਗਾਈਡ ਟੂ ਸ੍ਰੀ ਰਾਮਾ ਨਾਥਾ ਸਵਾਮੀ ਟੈਂਪਲ ਰਾਮੇਸ਼ਵਰਮ ( A Short Note on Sri Ranaganatha Swami Temple).

4. Ceylon Literary Register, ਸੀਲੋਨ, ਲਿਟਰੇਰੀ ਰਜਿਸਟਰ, ਸਤੰਬਰ 24. 1886. ਪੰਨਾ 63 ਸਰ ਵਿਲੀਅਮ ਜੋਨਜ਼ ਨੇ ਲਿਖਿਆ ਹੈ:- The island was peopled, time out of memory by the Hindu race. The temple which stood at Trincomalee is not to be forgotten. It would have remained for the present day a venerable relic, had not the misguided religous zeal of the Portugese razed it to ground in 1622 to supply material to one of their fortifications.

5. A Monograph on Batticola ਏ ਮੋਨੋਗਰਾਫ ਆਨ ਬੈਟੀਕੋਲਾ, ਚੈਪਟਰ 1, ਟੋਪੋਗਰਾਫ਼ੀ (Topography)

6. ਉਕਤ, ਚੈਪਟਰ ਐਨਸ਼ੈਂਟ ਹਿਸਟਰੀ (Ancient History)

7. "ਹਕੀਕਤ ਰਾਹ ਮੁਕਾਮ ਰਾਜੇ ਸ਼ਿਵਨਾਭ ਕੀ" ਵਿਚ ਨਾਰਾਪਟਨਮ ਤੋਂ ਲੰਕਾ ਜਾਣ ਦਾ ਰਾਹ ਲਿਖਿਆ ਹੈ ਜੋ ਠੀਕ ਹੈ ਕਿਉਂਕਿ ਇਹ ਹੀ ਰਸਤਾ ਜ਼ਿਆਦਾ ਚਲਦਾ ਸੀ। ਹੋਰ ਵਿਸਥਾਰ ਲਈ ਵੇਖੋ ਇਨ੍ਹਾਂ ਸਤਰਾਂ ਦੇ ਲਿਖਾਈ

(ਬਾਕੀ ਫੁਟਨੋਟ ਦੇਖੋ ਅਗਲੇ ਪੰਨੇ ਤੇ)

ਬੈਟੀਕੁਲਾ ਦਾ ਰਾਜਾ ਸ਼ਿਵ ਦਾ ਉਪਾਸ਼ਕ ਸੀ[1]। ਇਸੇ ਕਰ ਕੇ ਜਨਮ ਸਾਖੀਆਂ ਦੇ ਰਚਣਹਾਰਾਂ ਨੇ ਇਸ ਦਾ ਨਾਂ ਰਾਜਾ ਸ਼ਿਵਨਾਭ ਲਿਖਿਆ ਹੈ[2] ਜਿਸ ਦਾ ਭਾਵ ਹੈ ਕਿ ਉਹ ਸ਼ਿਵ ਦਾ ਉਪਾਸ਼ਕ ਸੀ। ਇਸ ਦੇ ਅਸਲੀ ਨਾਂ ਦਾ ਪਤਾ ਨਹੀਂ ਲਗਦਾ। ਇਹ ਗੁਰੂ ਨਾਨਕ ਸਾਹਿਬ ਦੀ ਮਹਿਮਾ ਸੁਣ ਚੁਕਿਆ ਸੀ ਕਿਉਂਕਿ ਲਾਹੌਰ ਨਿਵਾਸੀ ਭਾਈ ਮਨਸੁਖ ਜੋ ਮਲਸੀਹਾ ਦੇ ਭਗੀਰਥ ਨਾਲ ਗੁਰੂ ਜੀ ਨੂੰ ਸੁਲਤਾਨਪੁਰ ਮਿਲਿਆ ਸੀ, ਇਥੇ ਆਪਣੇ ਵਪਾਰ ਦੇ ਸਬੰਧ ਵਿਚ ਆਇਆ ਸੀ ਤੇ ਰਾਜੇ ਨਾਲ ਗਲ ਬਾਤ ਕਰਦਿਆਂ[3] ਉਸ ਨੇ ਗੁਰੂ ਨਾਨਕ ਸਾਹਿਬ ਦੀ ਮਹਿਮਾ ਦੱਸੀ ਸੀ। ਬੈਟੀਕੁਲਾ ਦੇ ਰਾਜੇ ਨੇ ਭਾਵੇਂ ਗੁਰੂ ਨਾਨਕ ਦਾ ਨਾਂ ਤਾਂ ਸੁਣਿਆ ਸੀ ਪਰ ਸ਼ਕਲੋਂ ਨਹੀਂ ਸੀ ਜਾਣਦਾ। ਸੋ ਜਦੋਂ ਉਸ ਨੂੰ ਪਤਾ ਲਗਾ ਕਿ ਉੱਤਰੀ ਹਿੰਦ ਤੋਂ ਇਕ ਸਾਧੂ ਆਇਆ ਹੈ ਤਾਂ ਉਸ ਨੇ ਪ੍ਰੀਖਿਆ ਲਈ ਮੋਹਣੀਆਂ ਇਸਤ੍ਰੀਆਂ ਭੇਜੀਆਂ। ਉਨ੍ਹਾਂ ਅਨੇਕ ਰੰਗ ਕਰ ਕੇ ਵਿਖਾਏ ਪਰ ਬਾਬੇ ਨੂੰ ਮੋਹ ਨਾ ਸਕੀਆਂ। ਗੁਰੂ ਸਾਹਿਬ ਆਪਣੇ ਧਿਆਨ ਮਗਨ ਰਹੇ[4]।

ਇਹ ਰਾਜਾ ਆਪ ਆਇਆ ਤੇ ਆ ਕੇ ਪੁਛਿਆ ਕਿ ਤੁਸੀਂ ਕੌਣ ਹੁੰਦੇ ਹੋ? ਜੋਗੀ ਹੋ[5] ਜਾਂ ਪੰਡਤ ਹੋ? ਤਾਂ ਗੁਰੂ ਜੀ ਨੇ ਇਹ ਸ਼ਬਦ ਪੜ੍ਹਿਆ :-

*ਜੋਗੀ ਜੁਗਤਿ ਨਾਮੁ ਨਿਰਮਾਇਲੁ ਤਾ ਕੈ ਮੈਲੁ ਨ ਰਾਤੀ॥*
*ਪ੍ਰੀਤਮ ਨਾਥੁ ਸਦਾ ਸਚੁ ਸੰਗੇ ਜਨਮ ਮਰਣ ਗਤਿ ਬੀਤੀ॥*
*ਗੁਸਾਈ ਤੇਰਾ ਨਾਮੁ ਕੈਸੇ ਜਾਤੀ॥*
*ਜਾ ਤਉ ਭੀਤਰਿ ਮਹਲਿ ਬੁਲਾਵਹਿ ਪੂਛਉ ਬਾਤ ਨਿਰੰਤੀ॥*

---

(ਪਿਛਲੇ ਫੁਟਨੋਟ ਦੀ ਬਾਕੀ)
ਦਾ ਰੀਸਰਚ ਪੇਪਰ "ਗੁਰੂ ਨਾਨਕ ਵਿਜ਼ਿਟ ਟੂ ਸੀਲੋਨ" ਪ੍ਰੋਸੀਡਿੰਗਜ਼ ਆਫ਼ ਪੰਜਾਬ ਹਿਸਟਰੀ ਕਾਨਫ਼ਰੰਸ ਪਟਿਆਲਾ 1969.

1. ਸੋਲ੍ਹਵੀਂ ਸਦੀ ਈਸਵੀ ਦੇ ਆਰੰਭ ਵਿਚ ਲੰਕਾ ਦੇ ਪੂਰਬੀ ਕੰਢੇ ਦੇ ਸਤ ਰਾਜੇ ਰਾਜ ਕਰਦੇ ਸਨ। ਉਨ੍ਹਾਂ ਸੱਤਾਂ ਰਾਜਿਆਂ ਦੇ ਨਾਵਾਂ ਦਾ ਪਤਾ ਨਹੀਂ ਲੱਗਦਾ ਪਰ ਉਹ ਸਤ ਰਾਜੇ ਸ਼ਿਵ ਦੇ ਉਪਾਸ਼ਕ ਸਨ ਤੇ ਇਨ੍ਹਾਂ ਥਾਵਾਂ ਤੇ ਰਾਜ ਕਰਦੇ ਸਨ :-(ੳ) ਮੁਲਾਟਿਵ (ਅ) ਟਿਰੰਨਕੋਮਲੀ) (ੲ) ਬੈਟੀਕੁਲਾ (ਸ) ਕੋਟੀਆਰ (ਹ) ਪਲਗਮ (ਕ) ਪਾਨਮ (ਖ) ਯਲਾ।

2. ਵਲਾਇਤ ਵਾਲੀ, ਬਾਲੇ ਵਾਲੀ ਤੇ ਮਨੀ ਸਿੰਘ ਵਾਲੀ ਜਨਮ ਸਾਖੀ ਵਿਚ ਲੰਕਾ ਦੇ ਰਾਜੇ ਦਾ ਨਾਂ ਸ਼ਿਵਨਾਭ ਲਿਖਿਆ ਹੈ।

3. ਗੁਰੂ ਨਾਨਕ ਸਾਹਿਬ ਦੇ ਲੰਕਾ ਜਾਣ ਤੋਂ ਪਹਿਲਾਂ ਭਾਈ ਮਨੀ ਮਨਸੁਖ ਦਾ ਆਪਣੇ ਵਪਾਰ ਦੇ ਸੰਬੰਧ ਵਿਚ ਲੰਕਾ ਜਾਣ ਤੇ ਗੁਰੂ ਨਾਨਕ ਸਾਹਿਬ ਦੀ ਉਥੋਂ ਦੇ ਰਾਜੇ ਅੱਗੇ ਮਹਿਮਾ ਕਰਨ ਦਾ ਕਥਨ ਵਲਾਇਤ ਵਾਲੀ ਤੇ ਭਾਈ ਮਨੀ ਸਿੰਘ ਵਾਲੀ ਜਨਮ ਸਾਖੀ ਵਿਚ ਹੈ, ਬਾਲੇ ਵਾਲੀ ਵਿਚ ਨਹੀਂ। ਭਾਈ ਮਨਸੁਖ ਦਾ ਲੰਕਾ ਜਾ ਕੇ ਗੁਰੂ ਨਾਨਕ ਦੇਵ ਜੀ ਦਾ ਪਰੀਚੈ ਕਰਵਾਉਣਾ ਠੀਕ ਜਾਪਦਾ ਹੈ।

4. ਵਲਾਇਤ ਵਾਲੀ ਜਨਮ ਸਾਖੀ ਤੇ ਭਾਈ ਮਨੀ ਸਿੰਘ ਵਾਲੀ ਜਨਮ ਸਾਖੀ ਵਿਚ ਮੋਹਣੀਆਂ ਇਸਤ੍ਰੀਆਂ ਭੇਜਣ ਦਾ ਕਥਨ ਹੈ। ਭਾਈ ਮਨੀ ਸਿੰਘ ਵਾਲੀ ਜਨਮ ਸਾਖੀ ਵਿਚ ਇਸ ਦਾ ਬਹੁਤ ਵਿਸਥਾਰ ਹੈ। ਬਾਲੇ ਵਾਲੀ ਜਨਮ ਸਾਖੀ ਵਿਚ ਪ੍ਰੀਖਿਆ ਦਾ ਕਥਨ ਨਹੀਂ ਹੈ। ਪਰ ਪ੍ਰੀਖਿਆ ਕਰਨ ਦਾ ਸੁਭਾ ਪੁਰਾਣੇ ਵਕਤਾਂ ਵਿਚ ਪ੍ਰਚਲਤ ਸੀ। ਇਸ ਲਈ ਇਹ ਠੀਕ ਜਾਪਦਾ ਹੈ।

5. ਲੰਕਾ ਦੇ ਲੋਕ ਜੋਗੀਆਂ ਤੋਂ ਵਾਕਫ਼ ਸਨ। ਚੋਧਵੀਂ ਸਦੀ ਈਸਵੀ ਵਿਚ ਇਬਨ ਬਤੂਤਾ ਲਿਖਦਾ ਹੈ ਕਿ ਉਹ ਲੰਕਾਂ ਵਿਚ ਜੋਗੀਆਂ ਨੂੰ ਮਿਲਿਆ।

*ਬ੍ਰਹਮਣ ਬ੍ਰਹਮ ਗਿਆਨ ਇਸਨਾਨੀ ਹਰਿ ਗੁਣ ਪੂਜੇ ਪਾਤੀ॥*
*ਏਕੋ ਨਾਮੁ ਏਕੁ ਨਾਰਾਇਣ ਤ੍ਰਿਭਵਣ ਏਕਾ ਜੋਤੀ॥*
*ਜਿਹਵਾ ਡੰਡੀ ਇਹੁ ਘਟੁ ਛਾਬਾ ਤੋਲਉ ਨਾਮ ਅਜਾਚੀ॥*
*ਏਕੋ ਹਾਟੁ ਸਾਹੁ ਸਭਨਾ ਸਿਰਿ ਵਣਜਾਰੇ ਇਕ ਭਾਤੀ॥*
*ਦੋਵੇ ਸਿਰੇ ਸਤਿਗੁਰੂ ਨਿਬੇੜੇ ਸੋ ਬੂਝੈ ਜਿਸੁ ਏਕ ਲਿਵ ਲਾਗੀ॥*
*ਜੀਅਹੁ ਰਹੈ ਨਿਭਰਾਤੀ॥*
*ਸਬਦੁ ਵਸਾਏ ਭਰਮੁ ਚੁਕਾਏ ਸਦਾ ਸੇਵਕੁ ਦਿਨੁ ਰਾਤੀ॥*
*ਊਪਰਿ ਗਗਨੁ ਗਗਨ ਪਰਿ ਗੋਰਖੁ ਤਾ ਕਾ ਅਗਮੁ ਗੁਰੂ ਪੁਨਿ ਵਾਸੀ॥*
*ਗੁਰ ਬਚਨੀ ਬਾਹਰਿ ਘਰਿ ਏਕੋ ਨਾਨਕੁ ਭਇਆ ਉਦਾਸੀ[1]॥*

(ਮਾਰੂ ਮਹਲਾ ੧॥ ੧੧॥ (੯੯੨))

ਰਾਜੇ ਨੂੰ ਸਮਝ ਆ ਗਈ ਕਿ ਜਿਸ ਮਹਾਪੁਰਖ ਦਾ ਮਨਸੁਖ ਨੇ ਕਥਨ ਕੀਤਾ ਸੀ, ਉਹ ਇਹ ਹੀ ਹਨ। ਰਾਜੇ ਨੇ ਨਮਸਕਾਰ ਕੀਤਾ ਤੇ ਗੁਰੂ ਜੀ ਨੂੰ ਆਪਣੇ ਮਹਿਲ ਵਿਚ ਲੈ ਗਿਆ ਤੇ ਕੁਝ ਸਮਾਂ ਕੋਲ ਰੱਖਿਆ। ਪਰ ਗੁਰੂ ਸਾਹਿਬ ਰਾਜੇ ਕੋਲੋਂ ਆਗਿਆ ਲੈ ਕੇ ਬੈਟੀਕੁਲਾ ਦੇ ਦੱਖਣ ਵੱਲ ਬਾਰਾਂ ਮੀਲ ਦੀ ਦੂਰੀ ਤੇ ਜਾ ਰਹੇ। ਇਹ ਥਾਂ ਬਹੁਤ ਰਮਣੀਕ ਸੀ। ਇਥੇ ਗੁਰੂ ਸਾਹਿਬ ਨੇ ਸਮਾਂ ਬਿਤਾਇਆ। ਇਥੇ ਹੀ ਗੁਰੂ ਜੀ ਨੇ ਚੰਗੇ ਭਾਟੜੇ ਨੂੰ ਸਿੱਖ ਬਣਾਇਆ ਜਾਪਦਾ ਹੈ[2]। ਜਿਸ ਅਸਥਾਨ ਤੇ ਗੁਰੂ ਜੀ ਠਹਿਰੇ, ਉਥੇ ਇਕ ਨਗਰ ਕੁਰੂਕਲ ਮੰਡਪ ਆਬਾਦ ਹੈ। ਕੁਰੂਕਲ ਮੰਡਪ ਤਾਮਿਲ ਦਾ ਸ਼ਬਦ ਹੈ ਜਿਸ ਦਾ ਭਾਵ ਹੈ "ਗੁਰੂ ਕਾ ਨਗਰ" ਇਸ ਨਗਰ ਦੇ ਲੋਕਾਂ ਨੇ ਇਨ੍ਹਾਂ ਸਤਰਾਂ ਦੇ ਲਿਖਾਰੀ ਨੂੰ ਦੱਸਿਆ ਹੈ ਕਿ ਇਥੇ ਉੱਤਰੀ ਹਿੰਦ ਤੋਂ ਇਕ ਸਿੱਧ ਬਾਬਾ ਨਾਥ ਆਏ ਸਨ ਜੋ ਸਾਢੇ ਚਾਰ ਸੌ ਸਾਲ ਦੇ ਕਰੀਬ ਹੋਏ ਹਨ। ਉਨ੍ਹਾਂ ਦੀ ਯਾਦ ਵਿਚ ਇਹ ਨਗਰ ਆਬਾਦ ਹੈ[3]। ਕੁਝ ਸਮਾਂ ਇਥੇ ਰਹਿ ਕੇ ਗੁਰੂ ਜੀ ਅਗੇ ਨੂੰ ਟੁਰ ਪਏ।

## ਲੰਕਾ ਦੇ ਰਾਜੇ ਨਾਲ ਮੇਲ

ਕੁਰੂਕਲ ਮੰਡਪ ਤੋਂ ਗੁਰੂ ਜੀ ਲੰਕਾ ਦੇ ਪ੍ਰਸਿੱਧ ਤੀਰਥ ਕਰਤਰਗਾਮਾ ਜੋ ਲੰਕਾ ਦੇ ਧੁਰ ਦੱਖਣ ਪੂਰਬ ਵਿਚ ਹੈ ਟੁਰ ਪਏ। ਇਸ ਅਸਥਾਨ ਦੀ ਯਾਤਰਾ ਗੁਰੂ ਸਾਹਿਬ ਤੋਂ ਸਦੀਆਂ ਪਹਿਲਾਂ ਭਾਰਤੀ ਯਾਤਰੂ ਕਰਦੇ ਆਏ ਸਨ। ਬੈਟੀਕੁਲਾ ਤੋਂ ਲੰਕਾ ਦੇ ਪੂਰਬੀ ਸਮੁੰਦਰੀ ਕੰਢੇ ਦੇ ਨਾਲ ਨਾਲ

---

1. ਵਲਾਇਤ ਵਾਲੀ ਤੇ ਭਾਈ ਬਾਲੇ ਵਾਲੀ ਜਨਮ ਸਾਖੀ ਵਿਚ ਸ਼ਿਵਨਾਭ ਕੋਲ ਇਹ ਸ਼ਬਦ ਉਚਾਰਨਾ ਦੱਸਿਆ ਹੈ। ਭਾਈ ਮਨੀ ਸਿੰਘ ਵਾਲੀ ਜਨਮ ਸਾਖੀ ਵਿਚ ਹੋਰ ਸ਼ਬਦ ਦਸੇ ਹਨ ਕਿਉਂਕਿ ਵਲਾਇਤ ਵਾਲੀ ਤੇ ਬਾਲੇ ਵਾਲੀ ਜਨਮ ਸਾਖੀ, ਭਾਈ ਮਨੀ ਸਿੰਘ ਵਾਲੀ ਜਨਮ ਸਾਖੀ ਤੋਂ ਪਹਿਲਾਂ ਲਿਖੀਆਂ ਗਈਆਂ, ਇਸ ਲਈ ਅਸਾਂ ਵਲਾਇਤ ਵਾਲੀ ਜਨਮ ਸਾਖੀ ਹੀ ਠੀਕ ਮੰਨੀ ਹੈ। ਵਲਾਇਤ ਵਾਲੀ ਜਨਮ ਸਾਖੀ ਵਿਚ ਪ੍ਰਾਣਸੰਗਲੀ ਦਾ ਉਚਾਰਨਾ ਵੀ ਲਿਖਿਆ ਹੈ। ਗੁਰੂ ਅਰਜਨ ਸਾਹਿਬ ਨੇ ਭਾਈ ਪੈੜੇ ਨੂੰ ਭਾਈ ਸੰਤੋਖ ਸਿੰਘ ਦੇ ਕਥਨ ਅਨੁਸਾਰ ਪ੍ਰਾਣ ਸੰਗਲੀ ਲਿਆਉਣ ਲਈ ਲੰਕਾ ਭੇਜਿਆ ਸੀ ਤੇ ਫੇਰ ਪ੍ਰਾਣ ਸੰਗਲੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਨਹੀਂ ਸੀ ਕੀਤੀ। ਇਸ ਤੋਂ ਸਿੱਧ ਹੁੰਦਾ ਹੈ ਕਿ ਪ੍ਰਾਣ ਸੰਗਲੀ ਗੁਰੂ ਨਾਨਕ ਸਾਹਿਬ ਦੀ ਰਚਨਾ ਨਹੀਂ ਸੀ।

2. ਭਾਵੇਂ ਇਸ ਵੇਲੇ ਭਾਟੜੇ ਲੰਕਾ ਵਿਚ ਨਹੀਂ ਹਨ। ਪਰ ਤਵਾਰੀਖ ਗੁਰੂ ਖਾਲਸਾ ਵਿਚ ਗਿਆਨੀ ਗਿਆਨ ਸਿੰਘ ਲਿਖਦੇ ਹਨ ਕਿ ਚੰਗਾ ਭਾਟੜਾ ਇਥੇ ਹੀ ਗੁਰੂ ਜੀ ਦਾ ਸਿਖ ਬਣਿਆ ਸੀ।

3. ਇਨ੍ਹਾਂ ਸਤਰਾਂ ਦੇ ਲਿਖਾਰੀ ਨੇ ਆਰਕਿਆਲੋਜੀ ਮਹਿਕਮੇ ਦੀ ਸਹਾਇਤਾ ਨਾਲ ਸਤੰਬਰ 1968 ਵਿਚ ਇਸ ਸਾਰੇ ਇਲਾਕੇ ਦਾ ਸਰਵੇਖਣ ਕੀਤਾ ਹੈ।

ਯਾਤਰੂ ਕਤਰਗਾਮਾ ਜਾਂਦੇ ਸਨ। ਸੋ ਗੁਰੂ ਜੀ ਮੌਜੂਦਾ ਕਲਮੁਨਾਏ, ਟਿਊਕੋਇਲ, ਪਾਤੂਵਿਲ ਅਤੇ ਪਾਨਮ ਤੋਂ ਹੁੰਦੇ ਹੋਏ ਉਸ ਪ੍ਰਸਿੱਧ ਅਸਥਾਨ ਤੇ ਪਹੁੰਚ ਗਏ[1] ਜੋ ਮਾਨਕ ਗੰਗਾ ਦੇ ਕਿਨਾਰੇ ਸਥਿਤ ਹੈ। ਇਸ ਅਸਥਾਨ ਨਾਲ ਕਈ ਰਵਾਇਤਾਂ ਪ੍ਰਚੱਲਤ ਹਨ ਜੋ ਈਸਾ ਦੇ ਜੰਮਣ ਤੋਂ 5 ਹਜ਼ਾਰ ਸਾਲ ਪੁਰਾਣੀਆਂ ਦੱਸੀਆਂ ਜਾਂਦੀਆਂ ਹਨ। ਇਹ ਸਾਰੀਆਂ ਰਵਾਇਤਾਂ ਸ਼ਿਵਾ ਦੇ ਪੁੱਤਰ ਸਕੰਦਾ ਸੁਭਰਮਾਨੀਆ ਜਿਸ ਨੂੰ ਸਿਨਹਾਲੀ ਵਿਚ ਕੰਡਾਕੁਮਾਰਾ ਜਾਂ ਕਤਰਗਾਮਾ ਵੀ ਕਹਿੰਦੇ ਹਨ ਨਾਲ ਸਬੰਧਤ ਹਨ।[2] ਗੁਰੂ ਸਾਹਿਬ ਕਤਰਗਾਮਾ ਜਾਂ ਕਾਰਤਕ ਸਵਾਮੀ ਦੇ ਮੰਦਰ ਤੋਂ, ਗਿਆਨੀ ਗਿਆਨ ਸਿੰਘ ਦੇ ਕਥਨ ਅਨੁਸਾਰ, ਬਡੁਲਾ ਨਾਮ ਦੇ ਸ਼ਹਿਰ ਵਿਚ ਚਲੇ ਗਏ।[3] ਉਥੋਂ ਨੂਰਾ ਅਹਿਲੀਆ ਜਿਸ ਨੂੰ ਸੀਤਾ ਅਹਿਲੀਆ[4] ਵੀ ਕਹਿੰਦੇ ਹਨ ਦੇ ਪਹਾੜੀ ਇਲਾਕਿਆਂ ਤੋਂ ਹੁੰਦੇ ਹੋਏ ਸੀਤਾਵਾਕਾ ਤੋਂ ਹੋ ਕੇ ਕੋਟੀ ਰਾਜ ਵਿਚ ਪੁਜ ਗਏ। ਉਸ ਵੇਲੇ ਕੋਟੀ[5] ਤੇ ਰਾਜਾ ਧਰਮਾਪ੍ਰਕਰਮਾਬਾਹੂ ਨੌਵਾਂ ਰਾਜ ਕਰਦਾ ਸੀ। ਇਸਦਾ ਰਾਜ ਉੱਤਰ ਵੱਲ ਕਾਲਾ ਓਈਆਂ ਤੋਂ ਲੈ ਕੇ ਦੱਖਣ ਵਿਚ ਵਲਾਲਵੀ ਗੰਗਾ ਤਕ ਸੀ।[6] ਧਰਮਾ-ਪ੍ਰਕਰਮਾਬਾਹੂ ਗੁਰੂ ਨਾਨਕ ਸਾਹਿਬ ਤੋਂ ਬਹੁਤ ਪ੍ਰਭਾਵਿਤ ਹੋਇਆ।

ਕੋਟੀ ਰਾਜ ਵਿਚ ਬੁੱਧ ਧਰਮ ਵਾਲਿਆਂ ਦਾ ਜ਼ੋਰ ਸੀ[7] ਜੋ ਅਨੀਸ਼ਵਰਵਾਦੀ ਧਰਮਾਂ ਵਿਚੋਂ ਗਿਣਿਆ ਜਾਂਦਾ ਸੀ। ਗੁਰੂ ਜੀ ਨਾ ਕੇਵਲ ਪਰਮਾਤਮਾ ਦੀ ਹੋਂਦ ਨੂੰ ਮੰਨਦੇ ਸਨ ਸਗੋਂ ਪਰਮਾਤਮਾ ਨੂੰ ਅੰਗ ਸੰਗ ਸਮਝਦੇ ਸਨ। ਸੋ ਉਨ੍ਹਾਂ ਨੇ ਈਸ਼ਵਰਵਾਦ ਦਾ ਉਪਦੇਸ਼ ਦਿੱਤਾ ਜਿਸ ਤੋਂ ਰਾਜਾ ਪ੍ਰਭਾਵਿਤ ਹੋਇਆ। ਬੁੱਧ ਧਰਮ ਵਿਚ ਸੰਘਾ-ਰਾਜਾ ਬੋਧੀਆਂ ਦੀ ਸਭ ਤੋਂ ਵੱਡੀ ਸਥਾਨਕ ਪਦਵੀ ਸਮਝੀ ਜਾਂਦੀ ਸੀ।[8] ਜਦੋਂ ਸੰਘਾ ਰਾਜਾ ਨੂੰ ਪਤਾ ਲੱਗਾ ਕਿ ਇਕ ਸਾਧੂ ਉੱਤਰੀ ਹਿੰਦ ਤੋਂ ਆਇਆ ਹੈ ਤੇ ਉਸ ਨੇ ਰਾਜੇ ਨੂੰ ਆਪਣਾ ਅਨੁਯਾਈ ਬਣਾ ਲਿਆ ਹੈ ਤਾਂ ਉਸ ਨੇ ਗੁਰੂ ਨਾਨਕ ਸਾਹਿਬ ਨਾਲ ਚਰਚਾ ਕਰਨ ਦਾ ਯਤਨ ਕੀਤਾ। ਕਿਉਂਕਿ ਗੁਰੂ ਸਾਹਿਬ ਦਾ ਉਪਦੇਸ਼ ਜ਼ਾਤ ਪਾਤ ਅਤੇ ਮੂਰਤੀ-ਪੂਜਾ ਦੇ ਵਿਰੁੱਧ ਸੀ, ਇਸ ਲਈ ਬ੍ਰਾਹਮਣ ਵੀ ਬੋਧੀਆਂ ਦੇ ਨਾਲ ਹੋ ਗਏ। ਇਹ ਸਾਰੇ ਕੋਟੀ ਦੇ ਰਾਜੇ ਦੇ ਸਾਮ੍ਹਣੇ ਗੁਰੂ ਜੀ ਨਾਲ ਚਰਚਾ ਕਰਨ ਲਗੇ[9]। ਗੁਰੂ ਜੀ ਨੇ ਸਮਝਾਇਆ ਕਿ ਈਸ਼ਵਰ ਦਾ ਨਾਮ ਹੀ

---

1. Hinduism in Ceylon, Rev. J. Cartman ਹਿੰਦੂਇਜ਼ਮ ਇਨ ਸਿਲੋਨ, ਕਾਰਟਮੈਨ, ਕੋਲੰਬੋ, 1957, ਪੰਨਾ 120.

2. Katargama, paul Wirz, Translated by Doris Barta Pralle. ਕਤਰਗਾਮਾ, ਪਾਲ ਵਿਰਜ਼, ਉਲਥਾਕਾਰ ਡੋਰਸ ਬਰਤਾ ਬਰੇਲੀ, ਕੋਲੰਬੋ, 1966, ਪੰਨਾ 2

3. ਤਵਾਰੀਖ ਗੁਰੂ ਖਾਲਸਾ ਹਿੱਸਾ ਪਹਿਲਾ, ਗਿਆਨੀ ਗਿਆਨ ਸਿੰਘ ਚੌਥੀ ਛਾਪ, ਪੰਨਾ 273

4. ਇਸ ਇਲਾਕੇ ਨੂੰ ਅਸ਼ੋਕ ਬਣ ਵੀ ਕਹਿੰਦੇ ਹਨ। ਪੁਰਾਣੀ ਰਵਾਇਤ ਹੈ ਕਿ ਸੀਤਾ ਨੂੰ ਇਸੇ ਬਣ ਵਿਚ ਰਾਵਣ ਨੇ ਕੈਦ ਰਖਿਆ ਸੀ। ਇਹ ਇਕ ਰਮਣੀਕ ਪਹਾੜੀ ਤੇ ਹੈ ਗਰਮੀਆਂ ਨੂੰ ਬਹੁਤ ਲੋਕ ਇਥੇ ਸੈਰ ਕਰਨ ਜਾਦੇ ਹਨ।

5. ਕੋਟੀ ਰਾਜ ਦੀ ਰਾਜਧਾਨੀ ਕੋਗੀ ਸੀ ਤੇ ਇਹ ਮੌਜੂਦਾ ਕੋਲੰਬੋ ਸ਼ਹਿਰ ਦੇ ਥੋੜੀ ਦੂਰ ਦੱਖਣ ਵਿਚ ਸੀ।

6. Hinduism in Ceylon, ਹਿੰਦੂਇਜ਼ਮ ਇਨ ਸਿਲੋਨ, ਪੰਨਾ 41

7. ਉਕਤ

8. Guru Nanak and Ceylon, Dr. S, W. Karunaratna ਗੁਰੂ ਨਾਨਕ ਐਂਡ ਸਿਲੋਨ ਕ੍ਰਿਤ ਡਾ: ਕਰੁਨਾਰਤਨਾ ਦੇ ਪਰਚੇ ਵਿਚੋਂ। ਇਹ ਪਰਚਾ ਇਕ ਸਿਲਾ ਲੇਖ ਤੇ ਅਧਾਰਤ ਹੈ ਜੋ ਅਨਰਾਧਪੁਰਾ ਅਜਾਇਬ ਘਰ ਵਿਚ ਸੁਰੱਖਿਅਤ ਹੈ। ਸਿਲਾਲੇਖ ਦਾ ਨੰਬਰ, ਐਸ, 111 ਹੈ। ਇਹ ਪਰਚਾ ਕੌਮਾਂਤਰੀ ਗੋਸ਼ਟੀ ਦੇ ਸਮੇਂ 5 ਸਤੰਬਰ 1969 ਨੂੰ ਪੰਜਾਬੀ ਯੂਨੀਵਰਸਿਟੀ ਵਿਚ ਪੜ੍ਹਿਆ ਗਿਆ।

9. ਉਕਤ

ਸਭ ਨੂੰ ਸ਼ਾਂਤੀ ਪਰਦਾਨ ਕਰ ਸਕਦਾ ਹੈ। ਗੁਰੂ ਜੀ ਨੇ ਇਹ ਸ਼ਬਦ ਗਾਵਿਆ[1]:-

*ਸਤਜੁਗ ਸਤ ਸਤ ਬੋਲੇ।*
*ਪੌਣਾਹਾਰੀ ਮਨ ਨਹੀਂ ਡੋਲੇ।*
*ਤ੍ਰੈਤੇ ਜੁਗ ਭਗਤ ਕਮਾਈ।*
*ਜਪ ਤਪ ਸੰਜਮ ਤਾੜੀ ਲਾਈ।*
*ਦਵਾਪਰ ਭਗਤਾ ਪੂਜਾ ਚਾਰ।*
*ਕਲਿਜੁਗ ਕੀਰਤਨ ਨਾਮ ਅਧਾਰ।*
*ਪੁਨ ਸਤਜੁਗ ਤ੍ਰੇਤਾ ਜੁਗਾ ਦੁਆਪੁਰ ਪੂਜਾ ਚਾਰ।*
*ਤੀਨੋ ਜੁਗ ਤੀਨੇ ਦ੍ਰਿੜੇ ਕਲਿ ਕੇਵਲ ਨਾਮ ਅਧਾਰ।*

(ਇਹ ਤੁਕਾਂ ਗੁਰੂ ਗ੍ਰੰਥ ਸਾਹਿਬ ਵਿਚ ਨਹੀਂ ਹਨ)

ਇਹ ਬਚਨ ਸੁਣ ਕੇ ਧਰਮਾਪ੍ਰਕਰਮਾਬਾਹੂ ਤੇ ਹੋਰ ਸਭ ਲੋਕ ਪ੍ਰਭਾਵਿਤ ਹੋਏ[2]। ਗੁਰੂ ਨਾਨਕ ਸਾਹਿਬ ਕੁਝ ਸਮਾਂ ਕੋਟੀ ਰਹਿ ਕੇ ਉਤਰ ਵੱਲ ਚਲ ਪਏ।

## ਮਰਦਾਨੇ ਦੀ ਭੁੱਖ ਪਿਆਸ ਦੂਰ ਕੀਤੀ

ਕੋਟੀ ਤੋਂ ਗੁਰੂ ਸਾਹਿਬ ਉੱਤਰ ਵੱਲ ਚਲਦੇ ਹੋਏ ਸੀਤਾਵਾਕਾ ਪੁਜ ਗਏ। ਸੀਤਾਵਾਕਾ ਦਾ ਮੌਜੂਦਾ ਨਾ ਅਵਿਸਵੇਲਾ ਹੈ। ਇਹ ਨਵੀਨ ਕੁਲੰਬੋ ਤੋਂ 33 ਮੀਲ ਉੱਤਰ ਪੂਰਬ ਵੱਲ ਹੈ। 'ਹਕੀਕਤ ਰਾਹ ਮੁਕਾਮ' ਵਿਚ ਲਿਖਿਆ ਹੈ ਕਿ ਸੀਤਾਵਾਕਾ[3] ਨਗਰ ਵਿਚ ਗੁਰੂ ਨਾਨਕ ਸਾਹਿਬ ਦੀ ਅਸਥਾਪਤ ਕੀਤੀ ਸੰਗਤ ਹੁੰਦੀ ਸੀ। ਇਨ੍ਹਾਂ ਸਤਰਾਂ ਦੇ ਲਿਖਾਰੀ ਨੇ ਇਸ ਇਲਾਕੇ ਦਾ ਸਰਵੇਖਣ ਕੀਤਾ ਹੈ। ਇਸ ਵੇਲੇ ਇਥੇ ਨਾ ਕੋਈ ਸਿੱਖ ਹੈ ਅਤੇ ਨਾ ਹੀ ਗੁਰਦਵਾਰਾ ਹੈ।

ਸੀਤਾਵਾਕਾ ਤੋਂ ਗੁਰੂ ਸਾਹਿਬ ਉੱਤਰ ਵੱਲ ਚਲਦੇ ਹੋਏ ਅਨਰਾਧਪੁਰਾ ਪਹੁੰਚ ਗਏ। ਅਨਰਾਧ-ਪੁਰਾ ਪ੍ਰਾਚੀਨ ਸਮਿਆਂ ਤੋਂ ਲੰਕਾ ਦੀ ਰਾਜਧਾਨੀ ਸੀ[4]। ਅਨਰਾਧਪੁਰਾ ਤੋਂ ਆਪ

---

1. ਤਵਾਰੀਖ ਗੁਰੂ ਖਾਲਸਾ, ਗਿਆਨੀ ਗਿਆਨ ਸਿੰਘ, ਹਿੱਸਾ ਪਹਿਲਾ ਚੌਥੀ ਛਾਪ, ਪੰਨਾ 277

2. ਇਹ ਸਾਖੀ ਡਾ: ਐਸ: ਪਰਨਾਵਿਤਾਨਾ ਰੀਟਾਇਰਡ ਪ੍ਰੋਫੈਸਰ ਆਫ਼ ਆਰਕਿਆਲੋਜੀ, ਕੋਲੰਬੋ (ਸਿਲੋਨ) ਅਤੇ ਡਾਕਟਰ ਐਸ: ਡਲਥਯੂ ਕਰਨਾਰਤਨਾ ਅਸਿਸਟੈਂਟ ਡਾਇਰੈਕਟਰ ਆਰਕਿਆਲੋਜੀ ਜੀ ਦੇ ਲੱਭੇ ਇਕ ਸਿਲਾ-ਲੇਖ ਤੇ ਅਧਾਰਤ ਹੈ ਜੋ ਅਨਰਾਧਪੁਰਾ ਦੇ ਅਜਾਇਬ ਘਰ ਵਿਚ ਪਿਆ ਹੈ। ਇਸਦਾ ਨੰਬਰ ਐਮ: 111 ਹੈ। ਇਹ ਪਹਿਲਾ ਲਿਖੇ ਕਿਸੇ ਹੋਰ ਲੇਖ ਤੋਂ ਲਿਖਿਆ ਹੈ। ਇਹ ਸਿਲਾ-ਲੇਖ ਸੰਸਕ੍ਰਿਤ ਵਿਚ ਹੈ। ਇਹ ਧਰਮਾਪਰਕਰਮਾਬਾਹੂ ਦੇ ਰਾਜ ਦੇ ਪੰਦਰ੍ਹਵੇਂ ਸਾਲ ਦਾ ਹੈ। ਡਾ: ਕਰਨਾਰਤਨਾ ਦੇ ਕਥਨ ਅਨੁਸਾਰ ਧਰਮਾਪ੍ਰਕਰਮਾਬਾਹੂ 1493 ਈਸਵੀ ਵਿਚ ਤਖਤ ਤੇ ਬੈਠਾ ਸੀ ਜੋ ਮੂਰਤੀ ਪੂਜਾ ਅਤੇ ਜਾਤ ਪਾਤ ਦੇ ਵਿਰੁਧ ਦੱਸਿਆ ਹੈ। ਵੇਖੋ Guru Nanak and Ceylon, Dr. S.W. Karunaratne, ਗੁਰੂ ਨਾਨਕ ਅਤੇ ਸਿਲੋਨ। ਡਾਕਟਰ ਕਰਨਾਰਤਨਾ ਦਾ ਪਰਚਾ ਜੋ ਉਨ੍ਹਾਂ ਨੇ ਕੌਮਾਂਤਰੀ ਗੁਰੂ ਨਾਨਕ ਸੈਮੀਨਾਰ ਤੇ 5 ਸਤੰਬਰ 1966 ਨੂੰ ਪੰਜਾਬੀ ਯੂਨੀਵਰਸਿਟੀ, ਪਟਿਆਲਾ,ਵਿਚ ਪੜ੍ਹਿਆ।

3. 'ਹਕੀਕਤ ਰਾਹ ਮੁਕਾਮ' ਵਿਚ ਸੀਤਾਵਾਕਾ ਨੂੰ 'ਸਤਵਾਹਦ' ਲਿਖਿਆ ਹੈ। ਇਥੋਂ ਦੇ ਰਾਜਾ: ਮਾਇਆਦੂਨੀ ਦਾ ਪੁੱਤਰ ਰਾਜਾ ਸਿੰਘਾ (1581-1590 ਈਸਵੀ) ਹੋਇਆ ਹੈ ਜਿਸ ਨੇ ਸਾਰੇ ਲੋਕਾਂ ਨੂੰ ਜਿਤ ਲਿਆ ਸੀ।

4. A Concise History of Ceylon ਏ ਕਨਸਾਈਜ਼ ਹਿਸਟਰੀ ਆਫ਼ ਸਿਲੋਨ, ਯੂਨੀਵਰਸਿਟੀ ਆਫ਼ ਸਿਲੋਨ, 1961, ਪੰਨਾ 30

ਉੱਤਰ ਵੱਲ ਟੁਰ ਪਏ ਤੇ ਉਥੇ ਪਹੁੰਚ ਗਏ ਜਿਥੇ ਅੱਜ ਕਲ ਤਾਲੀਮਿਨਾਰ ਬੰਦਰਗਾਹ ਹੈ। ਤਾਲੀਮਿਨਾਰ ਦੇ ਨੇੜੇ ਪਹਿਲਾਂ ਮੈਨਰ ਦੀ ਪ੍ਰਸਿੱਧ ਬੰਦਰਗਾਹ ਸੀ ਜਿਥੇ ਇਬਨ ਬਤੋਤਾ ਵੀ ਗਿਆ ਸੀ ਤੇ ਉਥੇ ਵਸਦੇ ਮੁਸਲਮਾਨਾਂ ਨੂੰ ਮਿਲਿਆ ਸੀ[1]।

ਅਨਰਾਧਪੁਰਾ ਤੋਂ ਮੈਨਰ ਤਕ ਸਾਰਾ ਇਲਾਕਾ ਖੁਸ਼ਕ ਸੀ। ਇਸ ਇਲਾਕੇ ਵਿਚ ਮੀਂਹ ਤੇ ਪਾਣੀ ਦੀ ਬਹੁਤ ਘਾਟ ਸੀ ਇਸ ਲਈ ਵਸੋਂ ਵੀ ਘੱਟ ਸੀ। ਸਮੁੰਦਰ ਦੇ ਕੰਢੇ ਪਿੰਡ ਆਬਾਦ ਸਨ ਜਿਥੋਂ ਦੇ ਲੋਕ ਮੱਛੀਆਂ ਪਕੜਨ ਦਾ ਕੰਮ ਕਰਦੇ ਸਨ। ਜ਼ਿਆਦਾ ਵਸੋਂ ਤਲਾਵਾਂ ਅਤੇ ਸਰੋਵਰਾਂ ਦੇ ਕੰਢੇ ਤੇ ਹੁੰਦੀ ਸੀ। ਪਹਿਲੇ ਸਮਿਆਂ ਵਿਚ ਲੋਕ ਮੀਂਹ ਪੈਣ ਸਮੇਂ ਤਲਾਵਾਂ ਵਿਚ ਪਾਣੀ ਭਰ ਲੈਂਦੇ ਸਨ ਤੇ ਫੇਰ ਸਾਰਾ ਸਾਲ ਉਹ ਪਾਣੀ ਵਰਤਦੇ ਸਨ[2]।

ਸੋ ਕੇਵਲ ਤਲਾਵਾਂ ਦੇ ਕੋਲ ਹੀ ਪਿੰਡ ਆਬਾਦ ਹੁੰਦੇ ਸਨ। ਬਾਕੀ ਸਭ ਇਲਾਕਾ ਜੰਗਲ ਸੀ ਜਿਸ ਵਿਚ ਚੀਤੇ ਤੇ ਗਿੱਦੜ ਬਹੁਤ ਸਨ[3]। ਜਦੋਂ ਗੁਰੂ ਨਾਨਕ ਸਾਹਿਬ ਅਨਰਾਧਪੁਰ ਤੋਂ ਹੋ ਕੇ ਮੈਨਰ ਵੱਲ ਆ ਰਹੇ ਸਨ ਤਾਂ ਭਾਈ ਮਰਦਾਨੇ ਨੂੰ ਬਹੁਤ ਪਿਆਸ ਲੱਗੀ। ਉਸ ਨੇ ਗੁਰੂ ਜੀ ਨੂੰ ਕਿਹਾ, ਭੁਖ ਤੇ ਨਹੀਂ ਪਰ ਪਿਆਸ ਬਹੁਤ ਲੱਗੀ ਹੈ[4]। ਗੁਰੂ ਜੀ ਉਸ ਵੇਲੇ ਜੰਗਲ ਵਿਚ ਬੈਠੇ ਸਨ। ਗੁਰੂ ਜੀ ਨੇ ਵੇਖਿਆ ਕਿ ਕੁਝ ਗਿੱਦੜ ਪਿਆਸ ਨਾਲ ਵਿਆਕਲ ਹਨ ਤੇ ਇਕ ਪਾਸੇ ਨੂੰ ਜਾ ਰਹੇ ਹਨ। ਗੁਰੂ ਜੀ ਨੇ ਮਰਦਾਨੇ ਨੂੰ ਕਿਹਾ ਜਿਸ ਪਾਸੇ ਇਹ ਗਿੱਦੜ ਜਾਣਗੇ ਉਥੇ ਜ਼ਰੂਰ ਪਾਣੀ ਮਿਲੇਗਾ, ਕਿਉਂਕਿ ਉਹ ਆਪ ਵੀ ਪਾਣੀ ਪੀਣ ਹੀ ਜਾ ਰਹੇ ਸਨ। ਸੋ ਗੁਰੂ ਸਾਹਿਬ ਤੇ ਮਰਦਾਨਾ ਉਨ੍ਹਾਂ ਗਿੱਦੜਾਂ ਪਿਛੇ ਟੁਰ ਪਏ। ਗਿੱਦੜ ਇਕ ਤਲਾਅ ਤੇ ਪੁਜੇ। ਉਥੇ ਗੁਰੂ ਸਾਹਿਬ ਤੇ ਮਰਦਾਨੇ ਨ ਪਾਣੀ ਪੀਤਾ। ਪਾਣੀ ਪੀ ਕੇ ਕਿਹਾ ਕਿ ਹੁਣ ਭੁੱਖ ਵੀ ਲਗ ਪਈ ਹੈ। ਗੁਰੂ ਜੀ ਇਸ਼ਨਾਨ ਕਰਨ ਲਈ ਇਸ ਤਲਾਅ ਵਿਚ ਵੜੇ ਤੇ ਬਹੁਤ ਸਮਾਂ ਬਾਹਰ ਨਾ ਨਿਕਲੇ। ਮਰਦਾਨਾ ਉਡੀਕਦਾ ਰਿਹਾ ਤੇ ਬਹੁਤ ਘਬਰਾਇਆ। ਪਰ ਗੁਰੂ ਜੀ ਤਰਦੇ-ਤਰਦੇ ਤਲਾਵ ਦੇ ਦੂਜੇ ਕੰਢੇ ਜਾ ਨਿਕਲੇ ਤੇ ਨਾਲ ਦੀ ਬਸਤੀ ਵਿਚੋਂ ਮਰਦਾਨੇ ਲਈ ਕੁਝ ਖਾਣ ਨੂੰ ਲੈ ਆਏ। ਖਾਣ ਵਾਲੀ ਵਸਤੂ ਤੇ ਬਾਬੇ ਨੂੰ ਵੇਖ ਕੇ

---

1. ਉਕਤ ਪੰਨਾ 256.

2. A Regional Geography of Ceylon, S.F.D. Salva ਏ ਰਿਜੀਨਲ ਜਿਉਗਰਾਫ਼ੀ ਆਫ਼ ਸਿਲੋਨ, ਐਸ.ਐਫ਼.ਡੀ. ਸਲਵਾ, ਪੰਨਾ 199.

3. A Regional Geography of Ceylon, ਏ ਰਿਜੀਨਲ ਜਿਉਗਰਾਫ਼ੀ ਆਫ਼ ਸੀਲੋਨ, ਐਸ.ਡੀ. ਸਿਲਵਾ, ਪੰਨਾ 229-30 ਅਤੇ ਪੰਨਾ 213, ਵਾਵਾਨੀਆ ਦੇ ਇਲਾਕੇ ਵਿਚ ਇਨ੍ਹਾਂ ਸਤਰਾਂ ਦਾ ਲਿਖਾਰੀ ਆਪ ਫਿਰਿਆ ਹੈ। ਜੰਗਲ ਦੇ ਇਸ ਇਲਾਕੇ ਵਿਚ ਗਿੱਦੜ ਤੇ ਹੋਰ ਜਾਨਵਰ ਸੜਕ ਤੇ ਆਮ ਫ਼ਿਰਦੇ ਨਜ਼ਰ ਆਉਂਦੇ ਹਨ।

4. ਇਹ ਸਾਖੀ ਮਿਹਰਬਾਨ ਵਾਲੀ ਜਨਮ ਸਾਖੀ ਵਿਚੋਂ ਹੈ। ਵੇਖੋ ਜਨਮ ਸਾਖੀ ਗੁਰੂ ਨਾਨਕ ਕ੍ਰਿਤ ਮਿਹਰਬਾਨ ਪੰਨਾ 206-208। ਇਸ ਸਾਖੀ ਦਾ ਕਥਨ ਕਿਸੇ ਹੋਰ ਜਨਮ ਸਾਖੀ ਵਿਚ ਨਹੀਂ। ਇਹ ਸਾਖੀ ਸੇਤਬੰਧ ਰਾਮੇਸ਼ਵਰਮ ਜਾਣ ਤੋਂ ਪਹਿਲਾਂ ਆਉਂਦੀ ਹੈ। ਇਸ ਵਿਚ ਗਿਦੜਾਂ ਦਾ ਗੁਰੂ ਜੀ ਤੇ ਮਰਦਾਨੇ ਨੂੰ ਪਾਣੀ ਤੇ ਤਲਾਵ ਕੋਲ ਲੈ ਜਾਣ ਦਾ ਸਪੱਸ਼ਟ ਕਥਨ ਹੈ। ਸਮੁੰਦਰ ਦਾ ਕੰਢਾ ਸਪੱਸ਼ਟ ਹੈ। ਭਾਵੇਂ ਮਿਹਰਬਾਨ ਵਾਲੀ ਜਨਮ ਸਾਖੀ ਵਿਚ ਗੁਰੂ ਜੀ ਦਾ ਲੰਕਾ ਜਾਣਾ ਸਪੱਸ਼ਟ ਤੌਰ ਤੇ ਨਹੀਂ ਲਿਖਿਆ ਪਰ ਰਾਮੇਸ਼ਵਰਮ ਤੋਂ ਅਗੇ ਕਾਲੀ ਧਰਤੀ ਤੇ ਵੱਖਰੀ ਬੋਲੀ ਵਾਲੇ ਇਲਾਕੇ ਵਿਚ ਗੁਰੂ ਸਾਹਿਬ ਦੇ ਜਾਣ ਦਾ ਸੰਕੇਤ ਹੈ। ਭੂਗੋਲਕ ਤੌਰ ਤੇ ਉਸ ਸਮੇਂ ਦੀ ਲੰਕਾ ਦੇ ਇਸ ਇਲਾਕੇ ਦੀ ਅਵਸਥਾ ਨੂੰ ਵਾਚਿਆਂ ਇਹ ਪਤਾ ਲਗਦਾ ਹੈ ਕਿ ਇਹ ਸਾਖੀ ਅਨਰਾਧਪੁਰਾ ਤੇ ਮੈਨਰ ਦੇ ਵਿਚਕਾਰ ਕਿਸੇ ਪਿੰਡ ਵਿਚ ਹੋਈ ਹੋਵੇਗੀ।

ਮਰਦਾਨਾ ਬਹੁਤ ਪ੍ਰਸੰਨ ਹੋਇਆ। ਗੁਰੂ ਜੀ ਮਰਦਾਨੇ ਦੀ ਭੁੱਖ ਤੇ ਪਿਆਸ ਮਿਟਾ ਕੇ ਅੱਗੇ ਨੂੰ ਚਲੇ।

## ਸੇਤਬੰਧ ਰਾਮੇਸ਼ਵਰਮ ਜਾਣਾ

ਲੰਕਾ ਵਿਚ ਮੈਨਰ ਤੋਂ ਗੁਰੂ ਸਾਹਿਬ ਤੇ ਭਾਈ ਮਰਦਾਨਾ ਬੇੜੀ ਜਾਂ ਬਾਦਬਾਨੀ ਜਹਾਜ਼ ਵਿਚ ਸੇਤਬੰਧ ਪੁਜ ਗਏ। ਇਥੇ ਅੱਜ ਕਲ ਧਨੁਸਕੋਡੀ ਬੰਦਰਗਾਹ ਹੈ। ਇਹ ਅਸਥਾਨ ਰਾਮੇਸ਼ਵਰਮ ਤੋਂ ਅੱਠ ਨੌ ਮੀਲ ਹੈ। ਕਹਿੰਦੇ ਹਨ ਕਿ ਰਾਮ ਚੰਦਰ ਜੀ ਨੇ ਲੰਕਾ ਜਿੱਤਣ ਵਾਸਤੇ ਇਥੇ ਪੁਲ ਬੰਨ੍ਹਿਆ ਸੀ। ਸੇਤਬੰਧ ਵੀ ਇਕ ਤੀਰਥ ਅਸਥਾਨ ਹੈ। ਸੇਤਬੰਧ ਤੋਂ ਗੁਰੂ ਜੀ ਰਾਮੇਸ਼ਵਰਮ ਆ ਗਏ। ਇਥੇ ਗੁਰੂ ਨਾਨਕ ਸਾਹਿਬ ਦੇ ਆਉਣ ਦੀ ਯਾਦ ਵਿਚ ਇਕ ਗੁਰਦਵਾਰਾ ਨਾਨਕ ਉਦਾਸੀ ਮੱਠ ਹੈ ਜੋ ਮਹੰਤ ਨਿਰੰਦਰ ਨਾਥ ਦੇ ਅਧੀਨ ਹੈ ਤੇ ਇਥੇ ਹੁਸ਼ਿਆਰਪੁਰ ਦੇ ਇਕ ਸਿੱਖ ਹਰਚਰਨ ਸਿੰਘ ਕੁਝ ਸਾਲਾਂ ਤੋਂ ਰਹਿੰਦੇ ਹਨ।

ਰਾਮੇਸ਼ਵਰਮ ਦਾ ਮੰਦਰ ਪਾਮਬਨ ਦੀਪ ਦੇ ਉੱਤਰ ਪੂਰਬ ਵੱਲ ਹੈ। ਇਸ ਦਾ ਅੰਦਰਲਾ ਹਿੱਸਾ ਕਾਲੇ ਪੱਥਰ ਨਾਲ ਬਣਿਆ ਹੋਇਆ ਹੈ ਜੋ ਲੰਕਾ ਤੋਂ ਲਿਆਂਦਾ ਗਿਆ ਸੀ[1]। ਫ਼ਰਗੂਸਨ ਦੇ ਕਥਨ ਅਨੁਸਾਰ ਰਾਮੇਸ਼ਵਰਮ ਦਾ ਮੰਦਰ ਦਰਾਵੜਾਂ ਦੀ ਹੁਨਰਕਾਰੀ ਦਾ ਇਕ ਵਧੀਆ ਨਮੂਨਾ ਹੈ। ਮੰਦਰ ਵੱਲੋਂ ਛਪੇ ਪੈਂਫ਼ਲੈਟ ਵਿਚ ਇਸ ਮੰਦਰ ਨੂੰ ਬਹੁਤ ਪੁਰਾਣਾ ਦੱਸਿਆ ਹੈ ਪਰ ਇੰਪੀਰੀਅਲ ਗੈਜ਼ੇਟੀਅਰ ਵਿਚ ਲਿਖਿਆ ਹੈ ਕਿ ਮੰਦਰ ਦਾ ਜ਼ਿਆਦਾ ਹਿੱਸਾ ਸੋਲ੍ਹਵੀਂ ਤੇ ਸਤਾਰਵੀਂ ਸ਼ਤਾਬਦੀ ਵਿਚ ਬਣਿਆ ਹੈ।[2] ਗੁਰੂ ਨਾਨਕ ਸਾਹਿਬ ਵੇਲੇ ਇਹ ਮੰਦਰ ਐਨਾ ਵੱਡਾ ਨਹੀਂ ਸੀ ਜਿੰਨਾ ਕਿ ਹੁਣ ਹੈ। ਉਸ ਵੇਲੇ ਇਹ ਮੰਦਿਰ ਬਹੁਤ ਛੋਟਾ ਸੀ।

ਜਦੋਂ ਗੁਰੂ ਨਾਨਕ ਸਾਹਿਬ ਰਾਮੇਸ਼ਵਰਮ ਦੇ ਕੋਲ ਗਏ ਤਾਂ ਉਥੇ ਬਹੁਤ ਸਾਰੇ ਜੋਗੀਆਂ ਜੋ, ਗੋਰਖ ਪੰਥੀ ਸਨ, ਉਨ੍ਹਾਂ ਨਾਲ ਚਰਚਾ ਕੀਤੀ।[3]

ਜਦੋਂ ਗੁਰੂ ਸਾਹਿਬ ਮੰਦਰ ਅੰਦਰ ਗਏ ਤਾਂ ਕਿਸੇ ਜੋਗੀ ਨੇ ਕਿਹਾ ਕਿ ਤੁਸੀ ਤਾਂ ਨਿਰੰਕਾਰ ਦੇ ਉਪਾਸ਼ਕ ਹੋ, ਇਸ ਮੰਦਰ ਵਿਚ ਕਿਉਂ ਜਾਂਦੇ ਹੋ? ਤਾਂ ਗੁਰੂ ਜੀ ਨੇ ਇਹ ਸ਼ਬਦ ਉਚਾਰਿਆ[4] :-

*ਦੂਜੀ ਮਾਇਆ ਜਗਤ ਚਿਤ ਵਾਸੁ॥ ਕਾਮ ਕ੍ਰੋਧ ਅਹੰਕਾਰ ਬਿਨਾਸੁ॥*
*ਦੂਜਾ ਕਉਣ ਕਹਾ ਨਹੀ ਕੋਈ॥ ਸਭ ਮਹਿ ਏਕੁ ਨਿਰੰਜਨੁ ਸੋਈ॥*

---

1. A Guide to Ramnath Temple ਏ ਗਾਈਡ ਟੂ ਰਾਮਨਾਥ ਟੈਂਪਲ, ਰਾਮੇਸ਼ਵਰਮ।

2. Imperial Gazeteer, Madras, Southern Districts ਇੰਪੀਰੀਅਲ ਗੈਜ਼ੇਟੀਅਰ ਮਦਰਾਸ, ਸਦਰਨ ਡਿਸਟ੍ਰਿਕਟਸ, ਮਦਰਾਸ 1906 ਮੁਦੋਰਾ ਡਿਸਟ੍ਰਿਕਟ ਪੰਨਾ 38

3. ਇਬਨ ਬਤੋਤਾ ਨੂੰ ਜੋਗੀ ਜਫਨਾ (ਲੰਕਾ) ਵਿਚ ਮਿਲੇ ਸਨ Ibin Batuta, Travels in Asia and Africa, ਇਬਨ ਬਤੋਤਾ, ਟਰੈਵਲਜ਼ ਇਨ ਏਸ਼ੀਆ ਐਂਡ ਅਫ਼ਰੀਕਾ, ਲੰਡਨ, 1963, ਪੰਨਾ 255, ਸੋ ਜੋਗੀਆਂ ਦਾ ਇਥੇ ਹੋਣਾ ਕੋਈ ਅਚੰਭੇ ਵਾਲੀ ਗਲ ਨਹੀਂ। ਬਾਲੇ ਵਾਲੀ ਜਨਮ ਸਾਖੀ ਵਿਚ ਇਥੇ ਗੋਰਖ ਪੰਥੀਆਂ ਤੇ ਗੁਰੂ ਨਾਨਕ ਦੀ ਚਰਚਾ ਦਾ ਵਿਸਥਾਰ ਨਾਲ ਹਾਲ ਲਿਖਿਆ ਹੈ। ਭਾਵੇਂ ਗੋਰਖ ਪੰਥੀ ਜੋਗੀਆਂ ਦਾ ਰਾਮੇਸ਼ਵਰਮ ਵਿਚ ਮਿਲਣਾ ਕਿਸੇ ਹੋਰ ਜਨਮ ਸਾਖੀ ਵਿਚ ਨਹੀਂ ਮਿਲਦਾ ਪਰ ਇਹ ਠੀਕ ਜਾਪਦਾ ਹੈ।

4. ਵੇਖੋ ਜਨਮ ਸਾਖੀ ਗੁਰੂ ਨਾਨਕ, ਕ੍ਰਿਤ ਮਿਹਰਬਾਨ ਪੰਨਾ 214-16 (ਅੰਤਕਾ 118) ਭਾਵੇਂ ਇਹ ਸਾਖੀ ਕਿਸੇ ਹੋਰ ਜਨਮ ਸਾਖੀ ਵਿਚ ਨਹੀਂ ਪਰ ਹਾਲਾਤ ਅਨੁਸਾਰ ਇਹ ਰਾਮੇਸ਼ਵਰਮ ਵਿਚ ਹੋਈ ਜਾਪਦੀ ਹੈ।

*ਦੂਜੀ ਦੁਰਮਤਿ ਆਖੈ ਦੋਇ॥ ਆਵੈ ਜਾਇ ਮਰਿ ਦੂਜਾ ਹੋਇ॥*
*ਧਰਣਿ ਗਗਨਿ ਨਹ ਦੇਖਉ ਦੋਇ॥ ਨਾਰੀ ਪੁਰਖ ਸਬਾਈ ਲੋਇ॥*
*ਰਵਿ ਸਸਿ ਦੇਖਉ ਦੀਪਕ ਉਜਿਆਲਾ॥ ਸਰਬ ਨਿਰੰਤਰਿ ਪ੍ਰੀਤਮੁ ਬਾਲਾ॥*
*ਕਰਿ ਕਿਰਪਾ ਮੇਰਾ ਚਿਤੁ ਲਾਇਆ॥ ਸਤਿਗੁਰਿ ਮੋਕਉ ਏਕੁ ਬੁਝਾਇਆ॥*
*ਏਕੁ ਨਿਰੰਜਨੁ ਗੁਰਮੁਖਿ ਜਾਤਾ॥ ਦੂਜਾ ਮਾਰਿ ਗੁਰ ਸਬਦਿ ਪਛਾਤਾ॥*
*ਏਕੋ ਹੁਕਮੁ ਵਰਤੈ ਸਭ ਲੋਈ॥ ਏਕਸੁ ਤੇ ਸਭ ਓਪਤਿ ਹੋਈ॥*
*ਰਾਹ ਦੋਵੈ ਖਸਮੁ ਏਕੋ ਜਾਣੁ॥ ਗੁਰ ਕੈ ਸਬਦਿ ਹੁਕਮੁ ਪਛਾਣੁ॥*
*ਸਗਲ ਰੂਪ ਵਰਨ ਮਨ ਮਾਹੀ॥ ਕਹੁ ਨਾਨਕ ਏਕੋ ਸਾਲਾਹੀ॥*

(ਗਉੜੀ ਮਹਲਾ ੧ ਅਸਟਪਦੀਆ॥ ੪॥ (੨੨੩))

ਜੋਗੀ ਇਹ ਸ਼ਬਦ ਸੁਣ ਕੇ ਚੁਪ ਕਰ ਗਏ। ਗੁਰੂ ਜੀ ਕੁਝ ਸਮਾਂ ਰਾਮੇਸ਼ਵਰਮ ਠਹਿਰੇ ਤੇ ਫਿਰ ਉੱਤਰ ਵੱਲ ਟੁਰ ਪਏ।

## ਵੰਡ ਛਕਣਾ

ਰਾਮੇਸ਼ਵਰਮ ਤੋਂ ਗੁਰੂ ਨਾਨਕ ਸਾਹਿਬ ਤੇ ਮਰਦਾਨਾ ਮੌਜੂਦਾ ਰਾਮਨਾਦਪੁਰਮ ਤੇ ਤ੍ਰਿਵਨਮਲਾਏ ਤੋਂ ਹੁੰਦੇ ਹੋਏ ਮੌਜੂਦਾ ਟਰੀਵਨਡਰਮ ਕੋਲ ਪੁਜ ਗਏ। ਉਸ ਸਮੇਂ ਟਰੀਵਨਡਰਮ ਸਮੁੰਦਰ ਤੋਂ ਥੋੜੀ ਦੂਰ ਟ੍ਰਿਉ ਅਨੰਤਪੁਰਮ ਦੇ ਨਾਂ ਨਾਲ ਪ੍ਰਸਿੱਧ ਨਗਰ ਸੀ। ਜਿਸ ਦਾ ਭਾਵ ਸੀ ਸ੍ਰੀ ਅਨੰਤਾ ਜੀ ਦਾ ਪਵਿਤਰ ਨਗਰ, ਕਿਉਂਕਿ ਇਥੇ ਸ੍ਰੀ ਅਨੰਤਾ ਪਦਮਾਨਾਭਾ ਸਵਾਮੀ ਦਾ ਇਕ ਪੁਰਾਣਾ ਮੰਦਰ ਸੀ[1]। ਟ੍ਰਿਉ ਅਨੰਤਪੁਰਮ ਦੇ ਨਾਂ ਤੋਂ ਹੀ ਹੌਲੀ ਹੌਲੀ ਇਸ ਦਾ ਨਾਂ ਟ੍ਰੀਵਨਡਰਮ ਪੈ ਗਿਆ ਹੈ। ਟ੍ਰੀਵਨਡਰਮ ਦੇ ਨੇੜੇ ਉੱਤਰ-ਪੱਛਮ ਵੱਲ ਦੋ ਛੋਟੇ ਛੋਟੇ ਨਗਰ ਪਾਲਮ ਤੇ ਕੋਟਾਇਮ ਸਨ[2]। ਇਥੇ ਗੁਰੂ ਨਾਨਕ ਸਾਹਿਬ ਆ ਕੇ ਬੈਠੇ ਸਨ। ਇਥੇ ਪੁਰਾਣਾ ਇਕ ਜੋਗੀਆਂ ਦਾ ਡੇਰਾ ਸੀ। ਜੋਗੀਆਂ ਨਾਲ ਗੱਲ ਬਾਤ ਕਰਦਿਆਂ ਗੁਰੂ ਜੀ ਨੇ ਵੰਡ ਛਕਣ ਦਾ ਸਿੱਧਾਂਤ ਦੱਸਿਆ। ਉਨ੍ਹਾਂ ਨੇ ਗੁਰੂ ਸਾਹਿਬ ਨੂੰ ਇਕ ਤਿਲ ਭੇਟ ਕੀਤਾ ਤੇ ਕਿਹਾ ਇਸ ਨੂੰ ਕਿਸ ਤਰ੍ਹਾਂ ਵੰਡ ਕੇ ਖਾ ਸਕਦੇ ਹੋ। ਗੁਰੂ ਸਾਹਿਬ ਨੇ ਉਹ ਤਿਲ ਕੁੰਡੀ ਵਿਚ ਪਾ ਕੇ ਕੁਟ ਲਿਆ ਤੇ ਸਭ ਨੂੰ

---

1. Imperial Gazetteer ਇੰਪੀਰੀਅਲ ਗੈਜ਼ੇਟੀਅਰ ਜਿਲਦ 24, ਪੰਨਾ 50

2. ਪੰਡਤ ਤਾਰਾ ਸਿੰਘ ਨਰੋਤਮ ਨੇ 'ਪੂਲੀਅਮ ਕੋਟਾ' ਅਸਥਾਨ ਦਾ ਨਾਂ ਲਿਖਿਆ ਹੈ। ਭਾਈ ਕਾਹਨ ਸਿੰਘ ਨੇ ਤਿਲਗੰਜੀ ਸਾਹਿਬ ਦੀ ਵਿਆਖਿਆ ਕਰਦਿਆਂ ਮਹਾਨਕੋਸ਼ ਵਿਚ ਪਾਲੀਪੋਰਟ ਅਸਥਾਨ ਲਿਖਿਆ ਹੈ। ਪਰ ਪੰਜਾਬੀ ਵਿਚ ਇਸ ਨੂੰ ਪਾਲੀਪੋਰਟ ਲਿਖਣ ਦੀ ਥਾਂ ਪਾਲੀਪੁਰੰ ਲਿਖਿਆ ਹੈ। ਪਾਲੀਪੁਰੰ ਜਾਂ ਪਾਲੀਪੁਰਮ ਕਾਲੀਕੱਟ ਜ਼ਿਲੇ ਵਿਚ ਹੈ ਜੋ ਟ੍ਰੈਵਨਡਰਮ ਤੋਂ ਉੱਤਰ ਵਲ ਹੈ। ਪਾਲੀਪੋਰਟ ਟ੍ਰੈਲਨਡਰਮ ਦੇ ਕੋਲ ਇਕ ਸਥਾਨ ਹੈ। ਪੋਸਟ ਤੇ ਟੈਲੀਗਰਾਫ਼ ਡਾਇਰੈਕਟਰੀ ਵਿਚ ਪਾਲਮ, ਕੋਟਾਇਮ ਤੇ ਪਾਲੀਪੋਰਟ ਟ੍ਰੈਵਨਡਰਮ ਦੇ ਨਾਲ ਨਾਲ ਛੋਟੇ ਡਾਕਖਾਨੇ ਦੱਸੇ ਹਨ ਤੇ ਤ੍ਰੈਵੇ ਥਾਵਾਂ ਵਖ ਦੱਸੀਆਂ ਹਨ। ਡਾਕਟਰ ਗੰਡਾ ਸਿੰਘ ਨੇ ਇਸ ਗੁਰਦਵਾਰੇ ਦੀ ਯਾਤਰਾ ਕੀਤੀ ਹੈ ਤੇ ਉਹ ਦਸਦੇ ਹਨ ਕਿ ਪਾਲਮ ਤੇ ਕੋਟਾਇਮ ਦੇ ਛੋਟੇ ਛੋਟੇ ਨਗਰ ਹਨ ਜੋ ਟ੍ਰੈਵਨਡਰਮ ਦੇ ਉੱਤਰ-ਪੱਛਮ ਵਿਚ ਹਨ ਤੇ ਇਨ੍ਹਾਂ ਨਗਰਾਂ ਵਿਚਕਾਰ ਗੁਰਦਵਾਰਾ ਹੈ। ਇਸ ਕਰਕੇ ਇਸ ਅਸਥਾਨ ਨੂੰ ਪਾਲਮ ਕੋਟਾਇਮ ਕਹਿੰਦੇ ਹਨ।

ਵਰਤਾ ਦਿੱਤਾ[1]। ਇਸ ਅਸਥਾਨ ਨੂੰ ਤਿਲਗੰਜੀ ਸਾਹਿਬ ਕਹਿੰਦੇ ਹਨ। ਇਥੇ ਗੁਰਦਵਾਰਾ ਹੈ ਤੇ ਉਦਾਸੀ ਸਾਧੂ ਰਹਿੰਦੇ ਹਨ।

## ਕੌਂਡਾ ਰਾਖਸ਼ ਤਾਰਨਾ

ਪਾਲਕ ਕੋਟਾਇਮ ਤੋਂ ਗੁਰੂ ਜੀ ਉੱਤਰ ਵੱਲ ਟੁਰ ਪਏ ਤਾਂ ਮੌਜੂਦਾ ਕੰਬੋਟੂਰ ਜ਼ਿਲੇ ਦੇ ਦੱਖਣ ਵੱਲ ਅਨਾਮਲਾਏ ਪਰਬਤ ਕੋਲ ਆ ਗਏ। ਇਹ ਪਰਬਤ ਪੱਛਮੀ ਘਾਟ ਦੇ ਪਹਾੜਾਂ ਦਾ ਇਕ ਹਿਸਾ ਸਨ। ਇਨ੍ਹਾਂ ਨੂੰ ਹਾਥੀ ਪਹਾੜ (Elephant Hills) ਵੀ ਕਹਿੰਦੇ ਹਨ। ਇਨ੍ਹਾਂ ਪਹਾੜਾਂ ਦੀਆਂ ਉਤਰਾਈਆਂ ਵਿਚ ਸਦੀਆ ਤੋਂ ਜਾਂਗਲੀ ਲੋਕ ਕਹਿੰਦੇ ਸਨ ਜਿਨ੍ਹਾਂ ਦਾ ਨਾਂ ਕਾਡਾਨ ਸੀ[2]। ਇਹ ਲੋਕ ਗੁਰੂ ਨਾਨਕ ਸਾਹਿਬ ਦੇ ਸਮੇਂ ਪਹਾੜਾਂ ਦੀਆਂ ਕੰਦਰਾਂ ਵਿਚ ਰਹਿੰਦੇ ਸਨ ਤੇ ਜੰਗਲੀ ਉਪਜ ਤੇ ਹੀ ਗੁਜ਼ਾਰਾ ਕਰਦੇ ਸਨ। ਹੋਰਨਾਂ ਜੰਗਲੀ ਕਬੀਲਿਆਂ ਵਾਂਗ ਬਾਹਰੋਂ ਆਏ ਮਨੁੱਖ ਨੂੰ ਮਾਰ ਦੇਂਦੇ ਸਨ। ਇਨ੍ਹਾਂ ਕਾਡਾਨ ਜੰਗਲੀ ਲੋਕਾਂ ਨੂੰ ਹੀ ਕੌਂਡਾ ਕਰਕੇ ਲਿਖਿਆ ਜਾਪਦਾ ਹੈ[3]।

ਜਦੋਂ ਗੁਰੂ ਜੀ ਅਨਾਮਲਾਏ ਪਰਬਤ ਕੋਲ ਆਏ ਤਾਂ ਇਕ ਕਾਡਾਨ[4] ਨੇ ਮਰਦਾਨੇ ਨੂੰ ਪਕੜ ਲਿਆ ਤੇ ਮਾਰ ਦੇਣ ਲੱਗਾ। ਗੁਰੂ ਜੀ ਉਥੇ ਪਹੁੰਚ ਗਏ। ਗੁਰੂ ਜੀ ਦੇ ਚੇਹਰੇ ਤੋਂ ਜਲਾਲ ਟਪਕਦਾ ਵੇਖ ਕੇ ਕਾਡਾਨ ਹੈਰਾਨ ਰਹਿ ਗਿਆ ਤੇ ਚਰਨੀਂ ਲੱਗਾ। ਗੁਰੂ ਮਰਦਾਨੇ ਨੂੰ ਛੁਡਾ ਕੇ ਨਾਲ ਲੈ ਗਏ ਤੇ ਉੱਤਰ ਵੱਲ ਨੂੰ ਟੁਰ ਪਏ। ਕਹਿੰਦੇ ਹਨ ਕਿ ਇਹ ਕਾਡਾਨ ਵੀ ਗੁਰੂ ਜੀ ਦਾ ਸਿਖ ਬਣਿਆ।

---

1. ਗੁਰੂ ਜੀ ਦੇ ਤਿਲ ਘੋਟ ਕੇ ਜੋਗੀਆਂ ਵਿਚ ਵੰਡਣ ਦੀ ਸਾਖੀ ਭਾਵੇਂ ਬਾਲੇ ਦੀ ਸਭ ਤੋਂ ਪੁਰਾਣੀ ਹਥ ਲਿਖਤ ਵਿਚ ਨਹੀਂ ਪਰ ਹੋਰ ਕਈ ਬਾਲੇ ਦੀ ਜਨਮ ਸਾਖੀ ਦੀਆਂ ਹੱਥ ਲਿਖਤਾਂ ਵਿਚ ਆਉਂਦੀ ਹੈ। ਪਰ ਕਿਧਰੇ ਨਿਸ਼ਚਿਤ ਥਾਂ ਤੇ ਇਸ ਦਾ ਹੋਣਾ ਨਹੀਂ ਦੱਸਿਆ।

2. ਵੇਖੋ Imperia. Gazetteer ਇੰਪੀਰੀਅਲ ਗੈਜ਼ੇਟੀਅਰ ਜਿਲਦ 5 ਪੰਨਾ 233, ਨੀਲ ਕੰਠ ਸ਼ਾਸਤ੍ਰੀ ਨੇ ਕਾਡਾਨ ਬਾਰੇ ਇਸ ਤਰ੍ਹਾਂ ਲਿਖਿਆ ਹੈ:- The occurrence of dwarfish woolly haired individuals with more or less round heads among the kedars of Parambikulam and Puhaiyan of adjoining Anaimalai Hills in the extreme south of the Peninsula may be taken to attest the early nerite type" History of south India Neelkanth Shastri ਹਿਸਟਰੀ ਆਫ਼ ਸਾਊਥ ਇੰਡੀਆ ਨੀਲਕੰਠ ਸ਼ਾਸਤ੍ਰੀ, ਛਾਪਾ ਤੀਜਾ, ਪੰਨਾ 58

3. ਗੁਰੂ ਨਾਨਕ ਸਾਹਿਬ ਦੇ ਸਮੇ ਉਹ ਜਾਂਗਲੀ ਲੋਕ ਜੋ ਮਨੁਖਾਂ ਨੂੰ ਮਾਰਦੇ ਤੇ ਕਈ ਵਾਰੀ ਮਾਰ ਕੇ ਖਾਂਦੇ ਸਨ, ਤਿੰਨ ਥਾਵਾਂ ਤੇ ਮਿਲਦੇ ਸਨ। ਇਕ ਤੇ ਨਾਗਾ ਲੋਕ ਸਨ ਜੋ ਨਾਗਾ ਪਹਾੜਾਂ ਵਿਚ ਮੌਜੂਦਾ ਆਸਾਮ ਵਿਚ ਰਹਿੰਦੇ ਸਨ ਤੇ ਦੂਸਰੇ ਖੋਂਡ ਸਨ ਜੋ ਉੜੀਸਾ ਦੇ ਜੰਗਲਾਂ ਤੇ ਪਹਾੜਾਂ ਵਿਚ ਰਹਿੰਦੇ ਸਨ ਤੇ ਤੀਸਰੇ ਨੀਗਰੀ ਪਹਾੜਾਂ ਵਿਚ ਸਨ ਜਿਨ੍ਹਾਂ ਨੂੰ ਕਾਡਾਨ ਕਹਿੰਦੇ ਸਨ। ਸ਼ਬਦ "ਕਉਡਾ" ਨਹੀਂ ਆਉਂਦਾ। ਭਾਈ ਸਾਹਿਬ ਭਾਈ ਵੀਰ ਸਿੰਘ ਜੋ ਸਿਰਲੇਖ ਵਿਚ ਇਸ ਨੂੰ ਲਿਖਿਆ ਹੈ। ਮੂਲ ਪਾਠ ਵਿਚ ਸੰਕੇਤ ਨਾਗਾ ਲੋਕਾਂ ਵੱਲ ਜਾਪਦਾ ਹੈ ਕਿਉਂਕਿ ਧਨਾਸਰੀ ਘਾਟੀ ਦੇ ਕੋਲ ਨਾਗਾ ਲੋਕ ਵਸਦੇ ਸਨ। ਕਈ ਉੜੀਸਾ ਦੇ ਖੋਂਡ ਲੋਕਾਂ ਨੂੰ ਹੀ ਕੋਡਾ ਮੰਨਦੇ ਹਨ।

4. ਜਨਮ ਸਾਖੀਆਂ ਵਿਚ ਆਏ ਨਾਵਾਂ ਨੂੰ ਵਾਚਿਆਂ ਪਤਾ ਲਗਦਾ ਹੈ ਬਹੁਤੀ ਵਾਰੀ ਨਾਉਂ ਜਾਤ ਦੇ ਨਾਵਾਂ ਨਾਲ ਦੱਸੇ ਹੁੰਦੇ ਹਨ ਤੇ ਉਹ ਜਾਤੀ ਨਾਂ ਹੁੰਦੇ ਹਨ, ਮਨੁਖਾਂ ਦੇ ਨਹੀਂ। ਜਿਵੇਂ ਮਰਦਾਨਾ 'ਉਪੱਲ ਖਤਰੀ' ਦੇ ਘਰ ਗਿਆ। ਉੱਪਲ ਖਤਰੀ ਜ਼ਾਤ ਦਾ ਨਾਂ ਹੈ ਵਿਸ਼ੇਸ਼ ਨਾਂ ਨਹੀਂ। ਦੋਦੇ ਜਟ ਨੇ ਗੁਰੂ ਜੀ ਦੀ ਸੇਵਾ ਕੀਤੀ। ਦੋਦਾ ਜਾਤੀ ਦਾ ਨਾਂ ਹੈ ਮਨੁਖ ਦਾ ਨਹੀਂ। ਇਸੇ ਤਰ੍ਹਾਂ ਕਉਡਾ ਜਾਂ ਕਾਡਾਨ ਜਾਤੀ ਨਾਂ ਹੈ ਬੇਦੋਦਾ ਨਹੀਂ।

ਕੌਂਡੇ ਰਾਖਸ਼ ਦਾ ਨਾਉਂ ਭਾਈ ਬਾਲੇ ਦੀ ਜਨਮ ਸਾਖੀ ਵਿਚ ਆਇਆ ਤੇ ਇਹ ਨਾਂ ਸੰਗਲਾਦੀਪ ਦੀ ਸਾਖੀ ਤਾਂ ਪਿਛੋਂ ਆਉਂਦਾ ਹੈ। ਇਸ ਤਰ੍ਹਾਂ ਇਹ ਕਾਡਾਨ ਹੀ ਠੀਕ ਜਾਪਦਾ ਹੈ।

## ਬਿਦਰ ਜਾਣਾ

ਨੀਲਗਰੀ ਪਰਬਤ ਮਾਲਾਬਾਰ ਦੇ ਇਲਾਕੇ ਵਿਚੋਂ ਗੁਰੂ ਨਾਨਕ ਸਾਹਿਬ ਲੰਘਦੇ ਹੋਏ ਬਿਦਰ ਨਗਰ ਵਿਚ ਪੁਜ ਗਏ। ਬਿਦਰ ਨਗਰਾਂ ਦੇ ਅਸਥਾਨ ਤੇ ਪਹਿਲਾਂ ਬਾਂਸਾਂ ਦਾ ਜੰਗਲ ਹੋਇਆ ਕਰਦਾ ਸੀ[1]। ਇਸ ਜੰਗਲ ਨੂੰ ਕੱਟ ਕੇ ਵਾਰੰਗਲ ਦੇ ਕਾਕਟੀਆ ਰਾਜਾ ਨੇ ਇਕ ਮਹਾਦੇਵ ਦਾ ਮੰਦਰ ਬਣਵਾਇਆ ਜਿਸ ਦੇ ਆਲੇ ਦੁਆਲੇ ਤੇਰ੍ਹਵੀਂ ਸਦੀ ਈਸਵੀ ਵਿਚ ਨਗਰ ਆਬਾਦ ਹੋਇਆ[2] ਤੇ ਇਸ ਦਾ ਨਾ ਬਿਦਰ ਪੈ ਗਿਆ।

ਬਿਦਰ ਬਾਹਮਨੀ ਸਾਮਰਾਜ ਦੀ ਰਾਜਧਾਨੀ ਰਿਹਾ ਹੈ। ਭਾਵੇਂ ਗੁਰੂ ਨਾਨਕ ਸਾਹਿਬ ਵੇਲੇ ਬਾਹਮਨੀ ਸਾਮਰਾਜ ਦਾ ਪਤਨ ਹੋ ਰਿਹਾ ਸੀ, ਬਿਦਰ ਤੇ ਉਸ ਦੇ ਆਲੇ ਦੁਆਲੇ ਦੇ ਇਲਾਕੇ ਤੇ ਅਮੀਰ ਬਰੀਦ ਦਾ ਰਾਜ ਸੀ। ਜਿਸ ਨੇ 1492 ਤੋਂ 1538 ਈਸਵੀ ਤਕ ਰਾਜ ਕੀਤਾ ਹੈ। ਬਾਹਮਨੀ ਬਾਦਸ਼ਾਹਾਂ ਦੇ ਮਕਬਰੇ ਬਿਦਰ ਦੇ ਉੱਤਰ ਪੂਰਬ ਤੇ ਪੱਛਮ ਵਾਲੇ ਪਾਸੇ ਮਿਲਦੇ ਹਨ।

ਗੁਰੂ ਨਾਨਕ ਸਾਹਿਬ ਬਿਦਰ[3] ਦੇ ਉੱਤਰ ਵਾਲੇ ਪਾਸੇ ਇਕ ਜੰਗਲ ਵਿਚ ਪਧਾਰੇ। ਇਸ ਇਲਾਕੇ ਵਿਚ ਦੋ ਮੁਸਲਮਾਨ ਫ਼ਕੀਰ ਜਲਾਲਦੀਨ ਤੇ ਸੱਯਦ ਯਾਕੂਬ ਅਲੀ ਰਹਿੰਦੇ ਸਨ[4]। ਜਦੋਂ ਉਨ੍ਹਾਂ ਨੂੰ ਪਤਾ ਲੱਗਾ ਕਿ ਇਕ ਫ਼ਕੀਰ ਆਇਆ ਹੈ ਤੇ ਉਸ ਨਾਲ ਇਕ ਮੁਤਰਬ ਹੈ ਤਾਂ ਉਹ ਗੁਰੂ ਜੀ ਨੂੰ ਮਿਲਣ ਆਏ। ਗੁਰੂ ਸਾਹਿਬ ਕੁਝ ਸਮਾਂ ਇਨ੍ਹਾਂ ਫ਼ਕੀਰਾਂ ਕੋਲ ਰਹੇ ਤੇ ਉਥੇ ਇਹ ਸ਼ਬਦ ਉਚਾਰਿਆ[5] :-

*ਮੁਸਲਮਾਨਾ ਸਿਫਤਿ ਸਰੀਅਤਿ ਪੜਿ ਪੜਿ ਕਰਹਿ ਬੀਚਾਰੁ॥*
*ਬੰਦੇ ਸੇ ਜਿ ਪਵਹਿ ਵਿਚਿ ਬੰਦੀ ਵੇਖਣ ਕਉ ਦੀਦਾਰੁ॥*

(ਸਲੋਕ ਮਹਲਾ ੧ਵਾਰ ਆਸਾ॥ ੬ ॥ (੪੬੫))

ਜਲਾਲ ਦੀਨ ਤੇ ਯਾਕੂਬ ਅਲੀ ਦੋਹਾਂ ਦੀਆਂ ਕਬਰਾਂ ਹੁਣ ਤਕ ਮੌਜੂਦ ਹਨ। ਇਨ੍ਹਾਂ ਕਬਰਾਂ ਦੇ ਕੋਲ ਇਕ ਮਿਠੇ ਪਾਣੀ ਦਾ ਚਸ਼ਮਾ ਵਗਦਾ ਹੈ ਜੋ ਗੁਰੂ ਨਾਨਕ ਸਾਹਿਬ ਦੇ ਸਮੇਂ ਦੀ ਯਾਦ ਹੈ। ਇਸ ਨੂੰ ਸਿਖ ਤੇ ਹਿੰਦੂ ਨਾਨਕ ਝੀਰਾ ਕਹਿੰਦੇ ਹਨ ਤੇ ਮੁਸਲਮਾਨ ਚਸ਼ਮਾ-ਏ-ਸ਼ਾਹਦਾਦ। ਇਹ ਅਸਥਾਨ ਹੈਦਰਾਬਾਦ ਰਿਆਸਤ ਵਿਚ ਸੀ ਤੇ ਇਲਾਕੇ ਦੀ ਸਿਖ ਜਨਤਾ ਨੇ ਬੜੀ ਘਾਲਣਾ ਨਾਲ ਪ੍ਰਾਪਤ ਕੀਤਾ ਹੈ[6]। ਅਜਕਲ ਬਿਦਰ ਜ਼ਿਲੇ ਦਾ ਮੁਖ ਨਗਰ ਹੈ ਅਤੇ ਮੈਸੂਰ ਰਾਜ ਵਿਚ ਆ ਗਿਆ।

---

1. ਤਜ਼ਕਰਾ-ਇ-ਸਲਾਤੀਨ-ਇ-ਦੱਕਨ, ਮੁਹੰਮਦ ਅਬਦਲ ਜਬਾਰ ਖਾਂ, ਪੰਨਾ 499, ਬਾਂਸ ਨੂੰ ਮਲਆਲਿਮ ਵਿਚ ਬਿਦਰ ਕਹਿੰਦੇ ਹਨ।
2. Imperial Gazetteer ਇੰਪੀਰੀਅਲ ਗੈਜ਼ੇਟੀਅਰ ਜਿਲਦ 8, ਪੰਨਾ 169-70
3. ਬਿਦਰ ਦਾ ਕਥਨ ਬਾਲੇ ਵਾਲੀ ਜਨਮ ਸਾਖੀ ਵਿਚ ਆਉਂਦਾ ਹੈ ਤੇ ਇਥੋਂ ਦੇ ਸ਼ਾਹ ਸ਼ਰਫ਼ ਦਾ ਗੁਰੂ ਨਾਨਕ ਸਾਹਿਬ ਨੂੰ ਮਿਲਣਾ ਦੱਸਿਆ ਹੈ। ਪਰ ਸ਼ਾਹ ਸ਼ਰਫ਼ ਦਾ ਪਾਣੀਪਤ ਵਿਚ ਵੀ ਗੁਰੂ ਨਾਨਕ ਸਾਹਿਬ ਨੂੰ ਮਿਲਣਾ ਲਿਖਿਆ ਹੈ। ਪਾਣੀਪਤ ਦਾ ਸਰਫ਼ ਉਲਦੀਨ, ਬੂ-ਅਲੀ ਕਲੰਦਰ ਗੁਰੂ ਨਾਨਕ ਸਾਹਿਬ ਦੇ ਸਮੇਂ ਤੋਂ ਪਹਿਲਾਂ ਹੋਇਆ ਹੈ। ਹੋ ਸਕਦਾ ਹੈ ਕਿ ਬਿਦਰ ਦਾ ਸ਼ਾਹ ਸ਼ਰਫ਼ ਵੀ ਗੁਰੂ ਜੀ ਨੂੰ ਮਿਲਿਆ ਹੋਵੇ।
4. ਤਜ਼ਕਰਾ-ਇ-ਬਾਬਾ ਨਾਨਕ (ਉਰਦੂ) ਮੌਲਵੀ ਸੂਫੀ ਗੁਲਾਮ ਕਾਸਿਮ, ਅੰਮ੍ਰਿਤਸਰ 1922 ਪੰਨਾ 50-57 ਅਤੇ ਤਵਾਰੀਖ ਗੁਰੂ ਖ਼ਾਲਸਾ ਗਿਆਨੀ ਗਿਆਨ ਸਿੰਘ ਜਿਲਦ ਪਹਿਲੀ ਛਾਪ ਚੌਥੀ, ਪੰਨਾ 257
5. ਤਵਾਰੀਖ ਗੁਰੂ ਖ਼ਾਲਸਾ, ਗਿਆਨੀ ਗਿਆਨ ਸਿੰਘ, ਪੰਨਾ 257
6. ਜਦੋਂ ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਕੁਝ ਸਿਖ ਫ਼ੌਜਾਂ ਨਿਜ਼ਾਮ ਹੈਦਰਾਬਾਦ ਨੇ ਮੰਗਵਾਈਆਂ ਤਾਂ ਉਨ੍ਹਾਂ

(ਬਾਕੀ ਫੁਟਨੋਟ ਦੇਖੋ ਅਗਲੇ ਪੰਨੇ)

## ਨਾਂਦੇੜ ਜਾਣਾ

ਬਿਦਰ ਤੋਂ ਉੱਤਰ ਵੱਲ ਇਕ ਸੌ ਸਤਾਰਾਂ ਮੀਲ ਦੇ ਕਰੀਬ ਨਾਂਦੇੜ ਨਗਰ ਸੀ। ਇਥੇ ਕਾਕਟੀਆ ਰਾਜਿਆਂ ਦਾ ਇਕ ਪੁਰਾਣਾ ਕਿਲਾ ਨਾਂਨਾਗਿਰੀ ਸੀ। ਜਿਸ ਤੋਂ ਨਗਰ ਦਾ ਨਾਂ ਨਾਂਦੇੜ ਪਿਆ ਜਾਪਦਾ ਹੈ[1]।

ਗੁਰੂ ਸਾਹਿਬ ਨਾਂਦੇੜ ਆ ਕੇ ਨਾਂਦੇੜ ਦੇ ਉੱਤਰ ਪੂਰਬ ਵੱਲ ਨਗਰੀ ਤੋਂ ਬਾਹਰ ਤਿੰਨ ਮੀਲ ਦੂਰ ਆ ਬੈਠੇ ਜਿਥੇ[2] ਅਜਕਲ ਗੁਰਦਵਾਰਾ ਮਾਲ ਟੀਕਰੀ ਹੈ। ਇਥੇ ਇਕ ਫ਼ਕੀਰ ਸਯਦ ਸ਼ਾਹ ਹੁਸੈਨ ਲਕੜ ਰਹਿੰਦਾ ਸੀ। ਗੁਰੂ ਸਾਹਿਬ ਉਸ ਕੋਲ ਕੁਝ ਸਮਾਂ ਠਹਿਰੇ[3]। ਫ਼ਕੀਰ ਸਯਦ ਸ਼ਾਹ ਹੁਸੈਨ ਲਕੜ ਦੀ ਕਬਰ ਗੁਰਦਵਾਰੇ ਦੇ ਪਿਛਲੇ ਪਾਸੇ ਹੈ। ਇਹ ਦੋ ਕਬਰਾਂ ਹਨ ਤੇ ਇਨ੍ਹਾਂ ਦੇ ਸਰਹਾਨੇ ਵਾਲੇ ਪਾਸੇ ਇਕ ਸ਼ਿਲਾਲੇਖ ਹੈ ਜਿਸ ਤੇ ਫ਼ਕੀਰ ਲਕੜ ਸ਼ਾਹ ਦੇ ਦਿਹਾਂਤ ਦੀ ਮਿਤੀ ਲਿਖੀ ਹੈ ਜੋ 1010 ਹਿਜਰੀ ਭਾਵ (1601 ਈਸਵੀ) ਹੈ ਜਿਸ ਤੋਂ ਪਤਾ ਲਗਦਾ ਹੈ ਕਿ ਸ਼ਾਹ ਹੁਸੈਨ ਲਕੜ ਸ਼ਾਹ ਦਾ ਦਿਹਾਂਤ ਕਾਫੀ ਵਡੇਰੀ ਉਮਰ ਵਿਚ ਹੋਇਆ ਹੈ।

## ਨਰਬਦਾ ਦੇ ਕੰਢੇ ਤੇ

ਗੁਰੂ ਨਾਨਕ ਸਾਹਿਬ ਨਾਂਦੇੜ ਤੋਂ ਉੱਤਰ-ਪੱਛਮ ਵੱਲ ਚਲ ਪਏ ਤੇ ਆਪਣੇ ਸਮੇਂ ਦੇ ਪ੍ਰਸਿੱਧ ਨਗਰ ਦੇਵਗਿਰੀ, ਜਿਸ ਨੂੰ ਅਜ ਕਲ ਦੌਲਤਾਬਾਦ (ਮੌਜੂਦਾ ਜ਼ਿਲਾ ਔਰੰਗਾਬਾਦ)

---

(ਪਿਛਲੇ ਫੁਟਨੋਟ ਦੀ ਬਾਕੀ)

ਨੇ ਇਹ ਅਸਥਾਨ ਪ੍ਰਾਪਤ ਕਰਨ ਦਾ ਯਤਨ ਕੀਤਾ ਪਰ ਸਫ਼ਲ ਨਾ ਹੋਏ। ਬਿਦਰ ਤੋਂ ਦੋ ਮੀਲ ਤੇ ਉਨ੍ਹਾਂ ਨੇ ਸਿਖ ਪੇਟ ਇਕ ਨਗਰ ਆਬਾਦ ਕੀਤਾ ਜਿਸ ਨੂੰ ਇਸ ਇਲਾਕੇ ਦੇ ਲੋਕ ਚਿਕਪੇਟ ਕਹਿੰਦੇ ਹਨ।

ਹੈਦਰਾਬਾਦ ਰਿਆਸਤ ਦੇ 1943 ਦੇ ਅੰਕੜੇ ਜਿਨ੍ਹਾਂ ਦੀਆਂ ਕਾਪੀਆਂ ਨਾਨਕ ਝੀਰਾ ਗੁਰਦੁਆਰਾ ਵਿਚ ਮੌਜੂਦ ਹਨ ਵਿਚ ਇਸ ਅਸਥਾਨ ਨੂੰ ਗੁਰਦੁਵਾਰਾ ਲਿਖਿਆ ਹੈ। 1950 ਦੇ 20 ਨਵੰਬਰ ਦੇ ਫ਼ੈਸਲੇ ਅਨੁਸਾਰ ਜਿਸ ਦੀ ਨਕਲ ਗੁਰਦੁਵਾਰੇ ਵਿਚ ਹੈ, ਇਹ ਅਸਥਾਨ ਮੁਸਲਮਾਨਾਂ ਕੋਲੋਂ ਲੈ ਕੇ ਸਿਖਾਂ ਨੂੰ ਦਿਤਾ ਗਿਆ। ਗੁਰੂ ਗੋਬਿੰਦ ਸਿੰਘ ਜੀ ਦੇ ਚੁਣੇ ਪੰਜ ਪਿਆਰਿਆਂ ਵਿਚੋਂ ਸਾਹਿਬ ਸਿੰਘ ਬਿਦਰ ਦੇ ਰਹਿਣ ਵਾਲਾ ਦਸਿਆ ਜਾਂਦਾ ਹੈ। ਵੇਖੋ ਇਤਿਹਾਸ ਗੁਰਦਵਾਰਾ ਨਾਨਕ ਝੀਰਾ ਪ੍ਰਕਾਸ਼ਕ ਗੁਰਦਵਾਰਾ ਨਾਨਕ ਝੀਰਾ, ਬਿਦਰ ਪੰਨਾ 10

1. Imperial Gazetteer ਇੰਪੀਰੀਅਲ ਗੈਜ਼ੇਟੀਅਰ ਆਫ਼ ਇੰਡੀਆਂ ਜਿਲਦ 8 ਪੰਨਾ 169-78 ਇਕ ਸਥਾਨਕ ਰਵਾਇਤ ਅਨੁਸਾਰ ਨਾਂਦੇੜ ਦਾ ਨਾਂ ਨੰਦੀਗਨ ਤੋਂ ਪਿਆ ਹੈ। ਨਾਂਦੇੜ ਵਿਚ ਹੁਣ ਵੀ ਸਾਲ ਵਿਚ ਇਕ ਦਿਨ ਬੈਲਾਂ ਦਾ ਦਿਨ ਮਨਾਇਆ ਜਾਂਦਾ ਹੈ। ਬੈਲਾਂ ਦਾ ਜਲੂਸ ਕਢਿਆ ਜਾਂਦਾ ਹੈ। ਇਸ ਦਾ ਪਹਿਲਾਂ ਨਾਂ ਨੰਦੀ ਟੇਕ ਸੀ ਤੇ ਇਸ ਦੇ ਆਲੇ ਦੁਆਲੇ ਬਹੁਤ ਸਾਰੇ ਪਿੰਡ ਸਨ ਜੋ ਅੱਜ ਕਲ ਨਾਂਦੇੜ ਨਗਰ ਵਿਚ ਹੀ ਆ ਗਏ ਹਨ। ਜਿਥੇ ਗੁਰਦਵਾਰਾ ਸੰਗਤ ਸਾਹਿਬ ਹੈ ਉਸ ਪਿੰਡ ਦਾ ਨਾਂ ਸਿਧ ਨਾਥਪੁਰੀ ਜਾਂ ਬ੍ਰਹਮਪੁਰੀ ਸੀ। ਇਸ ਦੇ ਨਾਲ ਵਜ਼ੀਰਬਾਦ ਸੀ ਜੋ ਇਕ ਵਜ਼ੀਰ ਦੀ ਜਾਗੀਰ ਹੋਣ ਕਰਕੇ ਨਾਂ ਪਿਆ ਸੀ। ਇਸ ਵਜ਼ੀਰ ਦਾ ਮਹੱਲ ਗੁਰਦਵਾਰਾ ਮਾਲਟੀਕਰੀ ਵਾਲੇ ਅਸਥਾਨ ਤੇ ਸੀ। (ਬਿਆਨ ਅਬਦਲ ਸਮੱਦ ਖਾਂ ਮਾਮੂਲਦਾਰ, ਤਖ਼ਤ ਸਚਖੰਡ, ਸ੍ਰੀ ਹਜ਼ੂਰ ਸਾਹਿਬ ਨਦੇੜ)

2. ਹਜ਼ੂਰੀ ਦੀਦਾਰੇ-ਪ੍ਰਕਾਸ਼ਤ ਸੰਤ ਬਾਬਾ ਹਰਨਾਮ ਸਿੰਘ ਨਾਂਦੇੜ ਪੰਨਾ 270

3. ਨਾਂਦੇੜ ਵਿਚ ਕਈ ਸਿਖ ਲਕੜ ਸ਼ਾਹ ਨੂੰ ਗੁਰੂ ਹਰ ਗੋਬਿੰਦ ਜੀ ਦੇ ਸਮੇਂ ਦਾ ਦਸਦੇ ਹਨ ਜੋ ਠੀਕ ਨਹੀਂ ਕਿਉਂਕਿ ਉਸ ਦਾ ਦਿਹਾਂਤ ਗੁਰੂ ਅਰਜਨ ਸਾਹਿਬ ਦੇ ਵੇਲੇ ਹੋਇਆ ਹੈ। ਲਕੜ ਸ਼ਾਹ ਫ਼ਕੀਰ ਦਾ ਗੁਰੂ ਨਾਨਕ ਦਾ ਸਮਕਾਲੀ ਹੋਣਾ ਜ਼ਿਆਦਾ ਠੀਕ ਜਾਪਦਾ ਹੈ। ਹੋ ਸਕਦਾ ਹੈ ਕਿ ਗੁਰੂ ਨਾਨਕ ਸਾਹਿਬ ਦੇ ਸਮੇਂ ਉਸ ਦੀ ਉਮਰ ਜ਼ਿਆਦਾ ਨਾ ਹੋਵੇ।

ਕਹਿੰਦੇ ਹਨ ਤੋਂ ਹੁੰਦੇ ਹੋਏ ਨਰਬਦਾ ਦੇ ਕੰਢੇ ਜਿਥੇ ਨਰਬਦਾ ਅਰਬ ਸਾਗਰ ਵਿਚ ਮਿਲਦਾ ਸੀ ਬੜੋਚ ਨਗਰ ਪੁਜ ਗਏ। ਸੋਲ੍ਹਵੀਂ ਸ਼ਤਾਬਦੀ ਵਿਚ ਬੜੋਚ ਪੱਛਮੀ ਦੇਸ਼ਾਂ ਨਾਲ ਵਪਾਰ ਕਰਨ ਦੀ ਇਕ ਪ੍ਰਸਿੱਧ ਬੰਦਰਗਾਹ ਸੀ[1] ਤੇ ਸਭ ਪਾਸੇ ਤੋਂ ਸੜਕਾਂ ਇਥੇ ਆ ਕੇ ਮਿਲਦੀਆਂ ਸਨ। ਵੈਸੇ ਵੀ ਗੁਜਰਾਤ ਦੇ ਰਾਜਪੂਤ ਰਾਜੇ ਗੁਰੂ ਨਾਨਕ ਸਾਹਿਬ ਦੇ ਸਮੇਂ ਤੋਂ ਪਹਿਲਾਂ ਦੇਵਗਿਰੀ ਦੇ ਹਿੰਦੂ ਰਾਜਿਆਂ ਨਾਲ ਬਹੁਤ ਮੇਲ ਜੋਲ ਰਖਦੇ ਸਨ[2]। ਇਸ ਲਈ ਦੇਵ ਗਿਰੀ ਤੇ ਗੁਜਰਾਤ ਵਿਚਕਾਰ ਆਵਾਜਾਈ ਦੇ ਸਾਧਨ ਆਮ ਸਨ।

ਬੜੋਚ ਬਹੁਤ ਹੀ ਪੁਰਾਣਾ ਨਗਰ ਹੈ ਜਿਸ ਨੂੰ ਯੂਨਾਨੀਆਂ ਨੇ ਬਾਰੀਗਾਜ਼ਾ ਕਰਕੇ ਲਿਖਿਆ ਹੈ[3]। ਮਤਸਯ ਪੁਰਾਣ ਅਨੁਸਾਰ ਵਾਮਨ ਨੇ ਰਾਜਾ ਬਲ ਤੋਂ ਇਥੋਂ ਹੀ ਢਾਈ ਕਰਮ ਪ੍ਰਿਥਵੀ ਮੰਗੀ ਸੀ। ਗੁਰੂ ਸਾਹਿਬ ਨਰਬਦਾ ਦੇ ਕੰਢੇ ਉਸ ਅਸਥਾਨ ਤੇ ਜਾ ਬੈਠੇ ਜੋ ਅੱਜ ਕਲ ਰੇਲਵੇ ਸਟੇਸ਼ਨ ਬੜੋਚ ਦੇ ਨੇੜੇ ਹੈ ਤੇ ਜਿਸ ਨੂੰ ਨਾਨਕ-ਵਾੜੀ ਜਾਂ ਨਾਨਕ-ਵਾਡੀ ਕਹਿੰਦੇ ਹਨ। ਜਦੋਂ ਗੁਰੂ ਸਾਹਿਬ ਇਥੇ ਬੈਠੇ ਤਾਂ ਇਕ ਗਿਰੀ ਸਨਿਆਸੀ ਗੁਰੂ ਜੀ ਕੋਲ ਆ ਬੈਠਾ। ਕੁਝ ਸਮਾਂ ਬੈਠ ਕੇ ਗੁਰੂ ਜੀ ਦੀ ਆਗਿਆ ਨਾਲ ਉਸ ਨੇ ਪੁਛਿਆ, ਪਰਮੇਸਰ ਤੋਂ ਦੂਰ ਹੋਇਆ ਮਨ ਕਿਸ ਤਰ੍ਹਾਂ ਪਰਮੇਸਰ ਨਾਲ ਮਿਲ ਸਕਦਾ ਹੈ। ਇਸ ਦੇ ਉੱਤਰ ਵਿਚ ਗੁਰੂ ਸਾਹਿਬ ਨੇ ਸ਼ਬਦ ਉਚਾਰਿਆ[4] :-

*ਨਾ ਮਨੁ ਮਰੈ ਨ ਕਾਰਜੁ ਹੋਇ॥ ਮਨੁ ਵਸਿ ਦੂਤਾ ਦੁਰਮਤਿ ਦੋਇ॥*
*ਮਨ ਮਾਨੈ ਗੁਰ ਤੇ ਇਕੁ ਹੋਇ॥*
*ਨਿਰਗੁਣ ਰਾਮੁ ਗੁਣਹ ਵਸਿ ਹੋਇ॥ ਆਪੁ ਨਿਵਾਰਿ ਬੀਚਾਰੇ ਸੋਇ॥*
*ਮਨੁ ਭੂਲੋ ਬਹੁ ਚਿਤੈ ਵਿਕਾਰੁ॥ ਮਨ ਭੂਲੋ ਸਿਰਿ ਆਵੈ ਭਾਰੁ॥*
*ਮਨੁ ਮਾਨੈ ਹਰਿ ਏਕੰਕਾਰੁ॥*
*ਮਨੁ ਭੂਲੋ ਮਾਇਆ ਘਰਿ ਜਾਇ॥ ਕਾਮਿ ਬਿਰੂਧਉ ਰਹੈ ਨ ਠਾਇ॥*
*ਹਰਿ ਭਜੁ ਪ੍ਰਾਣੀ ਰਸਨ ਰਸਾਇ॥*
*ਗੈਵਰ ਹੈਵਰ ਕੰਚਨ ਸੁਤ ਨਾਰੀ॥ ਬਹੁ ਚਿੰਤਾ ਪਿੜ ਚਾਲੈ ਹਾਰੀ॥*
*ਜੂਐ ਖੇਲਣੁ ਕਾਚੀ ਸਾਰੀ॥*
*ਸੰਪਉ ਸੰਚੀ ਭਏ ਵਿਕਾਰ॥ ਹਰਖ ਸੋਕ ਉਭੇ ਦਰਵਾਰਿ॥*
*ਸੁਖੁ ਸਹਜੇ ਜਪਿ ਰਿਦੈ ਮੁਰਾਰਿ॥*
*ਨਦਰਿ ਕਰੇ ਤਾ ਮੇਲਿ ਮਿਲਾਏ॥ ਗੁਣ ਸੰਗ੍ਰਹਿ ਅਉਗਣ ਸਬਦਿ ਜਲਾਏ॥*
*ਗੁਰਮੁਖਿ ਨਾਮੁ ਪਦਾਰਥੁ ਪਾਏ॥*
*ਬਿਨ ਨਾਵੈ ਸਭ ਦੂਖ ਨਿਵਾਸੁ॥ ਮਨਮੁਖ ਮੂੜ ਮਾਇਆ ਚਿਤ ਵਾਸੁ॥*
*ਗੁਰਮੁਖਿ ਗਿਆਨੁ ਧੁਰਿ ਕਰਮਿ ਲਿਖਿਆਸੁ॥*

---

1. Imperial Gazetteer ਇੰਪੀਰੀਅਲ ਗੈਜ਼ੇਟੀਅਰ ਜਿਲਦ 9, ਪੰਨਾ 20
2. History of the Khiljis, ਹਿਸਟਰੀ ਆਫ਼ ਦੀ ਖਿਲਜੀਜ਼, ਕਿਸ਼ੋਰੀ ਸਰਨ ਲਾਲ, ਬੰਬਈ, 1967, ਪੰਨਾ 233-35
3. Ancient Geography of India, Alexander Cunningham, ਏਨਸ਼ੈਂਟ ਜਿਉਗਰਾਫ਼ੀ ਆਫ਼ ਇੰਡੀਆ, ਐਲਗਜ਼ਾਂਡਰ ਕਨਿਘੰਮ, ਪੰਨਾ 275
4. ਜਨਮ ਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ, ਮਿਹਰਬਾਨ, ਪੰਨਾ 291 (ਅੰਤਕਾ 128-29)

*ਮਨੁ ਚੰਚਲੁ ਧਾਵਤੁ ਫੁਨਿ ਧਾਵੈ॥ ਸਾਚੇ ਸੂਚੇ ਮੈਲ ਨ ਭਾਵੈ॥*
*ਨਾਨਕ ਗੁਰਮੁਖਿ ਹਰਿ ਗੁਣ ਗਾਵੈ॥*

(ਗਉੜੀ ਮਹਲਾ ॥ ੧॥ ਅਸਟਪਦੀਆ ॥ ੩॥ (੨੨੨))

ਇਹ ਸ਼ਬਦ ਸੁਣ ਕੇ ਉਸ ਸਨਿਆਸੀ ਨੇ ਗੁਰੂ ਜੀ ਨੂੰ ਨਮਸਕਾਰ ਕੀਤਾ। ਗੁਰੂ ਸਾਹਿਬ ਬੜੋਚ ਕੁਝ ਸਮਾਂ ਠਹਿਰੇ। ਨਾਨਕ-ਵਾੜੀ ਗੁਰੂ ਨਾਨਕ ਸਾਹਿਬ ਦੀਆਂ ਪੁਰਾਣੀਆਂ ਯਾਦਗਾਰਾਂ ਵਿਚੋਂ ਇਕ ਹੈ[1]। ਅਠਾਰ੍ਹਵੀਂ ਸਦੀ ਵਿਚ ਜਦੋਂ ਅੰਗਰੇਜ਼ਾਂ ਨੇ ਇਲਾਕੇ ਦਾ ਬੰਦੋਬਸਤ ਕੀਤਾ ਤਾਂ ਇਸ ਗੁਰਦਵਾਰੇ ਦੇ ਨਾਂ ਪੰਜੱਤਰ ਰੁਪੈ ਸਾਲਾਨਾ ਦੀ ਜਾਗੀਰ ਲਾਈ ਜੋ ਹੁਣ ਤਕ ਚਲਦੀ ਆ ਰਹੀ ਹੈ। ਇਸ ਜਾਗੀਰ ਦਾ ਪਟਾ ਗੁਰਦਵਾਰੇ ਦੇ ਟਰੱਸਟੀ ਕੋਲ ਹੈ[2]। ਇਸ ਗੁਰਦਵਾਰੇ ਦਾ ਇਕ ਪ੍ਰਸਿੱਧ ਮਹੰਤ ਨਰਬਦਾ ਦਾਸ ਹੋਇਆ ਹੈ। ਇਸ ਦੀ ਸਮਾਧ ਗੁਰਦਵਾਰੇ ਦੇ ਵਿਚ ਹੀ ਬਣੀ ਹੈ।

ਗੁਰੂ ਸਾਹਿਬ ਕੁਝ ਸਮਾਂ ਇਥੇ ਰਹਿ ਕੇ ਅੱਗੇ ਨੂੰ ਚਲ ਪਏ।

## ਗਿਰਨਾਰ ਪਰਬਤ (ਸੋਰਠ ਦੇਸ) ਜਾਣਾ

ਗੁਰੂ ਨਾਨਕ ਸਾਹਿਬ ਦੇ ਸਮੇਂ ਬੜੋਚ ਤੋਂ ਸਭ ਪਾਸੇ ਬੇੜੀਆਂ ਤੇ ਬਾਦਬਾਨੀ ਜਹਾਜ਼ ਚਲਦੇ ਸਨ। ਸਮੁੰਦਰ ਦੇ ਕੰਢੇ ਦੇ ਨਾਲ ਨਾਲ ਬੇੜੀਆਂ ਦਾ ਸਫਰ ਆਮ ਸੀ[3]। ਗੁਰੂ ਨਾਨਕ ਸਾਹਿਬ ਬੜੋਚ ਤੋਂ ਬੇੜੀ ਤੇ ਸਵਾਰ ਹੋ ਕੇ ਮੌਜੂਦਾ ਵੈਰਾਵਲ ਬੰਦਰਗਾਹ ਦੇ ਕੋਲ ਉਸ ਸਮੇਂ ਦੀ ਬੰਦਰਗਾਹ[4] ਪਰਭਾਸ ਪੱਤਨ ਪੁਜ ਗਏ। ਪਰਭਾਸ ਪੱਤਨ ਦੇ ਕੋਲ ਸੋਮਨਾਥ ਦਾ ਮੰਦਰ ਸੀ ਜੋ ਬਾਰ੍ਹਵੀ ਸ਼ਤਾਬਦੀ ਈਸਵੀ ਦੇ ਅਰੰਭ ਵਿਚ ਮਹਿਮੂਦ ਨੇ ਢਾਹ ਦਿੱਤਾ ਸੀ ਤੇ ਫੇਰ ਇਸਨੂੰ ਕੁਮਾਰ ਪਾਲਾ ਨੇ ਬਣਵਾਇਆ ਸੀ[5]। ਸੋਮਨਾਥ ਦੇ ਮੰਦਰ ਤੋਂ ਪੰਜਾਹ ਮੀਲ ਦੀ ਦੂਰੀ ਤੇ ਗਿਰਨਾਰ ਪਰਬਤ ਪਹੁੰਚ ਗਏ। ਗਿਰਨਾਰ ਪਰਬਤ ਜੂਨਾਗੜ ਤੋਂ 10 ਮੀਲ ਹੈ[6]। ਜੂਨਾਗੜ ਦੇ ਇਲਾਕੇ ਦਾ ਪੁਰਾਣਾ ਨਾਂ ਸੋਰਠ ਸੀ। ਸੁਰਾਸ਼ਟਰ ਸੋਰਠ ਦਾ ਹੀ ਦੂਜਾ ਨਾਉਂ ਸੀ। ਭਾਵੇਂ ਅੰਗਰੇਜ਼ੀ ਰਾਜ ਸਮੇਂ ਸੁਰਾਸ਼ਟਰਾ ਰਿਆਸਤਾਂ ਵਿਚ ਰਾਜਕੋਟ ਆਦਿ ਹੋਰ ਰਜਵਾੜੇ ਵੀ ਸ਼ਾਮਿਲ ਸਨ, ਪਰ ਸੋਰਠ ਸਰਕਾਰ ਕੇਵਲ ਜੂਨਾਗੜ ਦੇ ਨਵਾਬ ਨੂੰ ਹੀ ਕਿਹਾ ਜਾਂਦਾ ਸੀ। ਇਸ ਤਰ੍ਹਾਂ ਜੂਨਾਗੜ ਦਾ ਇਲਾਕਾ ਹੀ ਅਸਲ ਸੋਰਠ ਦੇਸ਼ ਸੀ[7]। ਗੁਰੂ ਨਾਨਕ ਜਿਸ ਸਮੇਂ ਸੋਰਠ ਦੇਸ਼ ਗਏ ਉਸ ਵੇਲੇ ਸੋਰਠ ਤੇ ਮੁਜ਼ਫਰ ਦੂਜਾ (1511-26 ਈਸਵੀ)

---

1. ਵੇਖੋ ਗੁਰਤੀਰਥ ਸੰਗ੍ਰਹ, ਤਾਰਾ ਸਿੰਘ ਨਿਰੋਤਮ ਪਹਿਲੀ ਪਾਦਸ਼ਾਹੀ ਕੇ ਗੁਰਦਵਾਰੇ, ਗੁਰਦਵਾਰਾ ਨੰਬਰ 30
2. ਬਿਆਨ ਟਰਸਟੀ ਗੁਰਦਵਾਰਾ ਨਾਨਕ ਬਾੜੀ-ਸ੍ਰੀ ਬਚੂ ਭਾਈ ਇਨਾਮਦਾਰ ਐਡਵੋਕੇਟ, ਬੜੋਚ (ਗੁਜਰਾਤ)
3. Imperial Gazetteer ਇੰਪੀਰੀਅਲ ਗੈਜ਼ੇਟੀਅਰ ਆਫ ਜਿਲਦ 9 ਪੰਨਾ 26
4. ਵੈਰਾਵਲ ਤਿੰਨ ਸੌ ਸਾਲ ਤੋਂ ਬਣੀ ਬੰਦਰਗਾਹ ਹੈ। ਉਸ ਤੋਂ ਪਹਿਲਾਂ ਗੁਰੂ ਨਾਨਕ ਸਾਹਿਬ ਵੇਲੇ ਪ੍ਰਭਾਸ ਪੱਤਨ ਬੰਦਰਗਾਹ ਸੀ ਜੋ ਵੈਰਾਵਲ ਤੋਂ ਤਿੰਨ ਮੀਲ ਤੇ ਹੈ। ਸੋਮਨਾਥ ਦੇ ਨੇੜੇ ਪਰਭਾਸ ਪੱਤਨ ਸਭ ਤੋਂ ਪੁਰਾਣਾ ਨਗਰ ਸੀ।
5. History of the Khiljis, ਹਿਸਟਰੀ ਆਫ਼ ਖਿਲਗੀਜ਼ ਕਸ਼ੋਰੀ ਸਰਨ ਲਾਲ, ਪੰਨਾ 67-68,
6. Imperial Gazetteer ਇੰਪੀਰੀਅਲ ਗੈਜ਼ੇਟੀਅਰ ਜਿਲਦ 12 ਪੰਨਾ 247
7. ਸੋਰਠ ਨਾਂ ਬਹੁਤ ਪੁਰਾਣਾ ਨਾਉਂ ਹੈ। ਇਸ ਨੂੰ ਪ੍ਰਸਿੱਧ ਯੂਨਾਨੀ ਲੇਖਕ ਸਟਰੈਬੋ (60 ਪੂਰਵ ਈਸਾ) ਨੇ "ਹੋਰਟ" ਕਰਕੇ ਲਿਖਿਆ ਹੈ। ਮੈਗਸਥਨੀਜ਼ ਨੇ ਸੋਮਨਾਥ ਦੇ ਮੰਦਰ ਨੂੰ "ਹੋਰਟ" ਵਿਚ ਦਸਿਆ ਹੈ। ਇਸੇ ਤਰਾਂ ਪ੍ਰਾਚੀਨ ਜੈਨੀ ਪੁਸਤਕਾਂ ਵਿਚ ਸੁਰਾਸ਼ਟਰਾ ਨੂੰ ਸੋਰਠ ਲਿਖਿਆ ਹੈ। ਵਿਸਥਾਰ ਲਈ ਵੇਖੋ "ਸੁਅਰਾਸਟਰਨੋ ਇਤਿਹਾਸ" ਸ਼ੰਭੂ ਪ੍ਰਸਾਦ ਹਰਪ੍ਰਸਾਦ ਡੇਸਾਈ, (ਗੁਜਰਾਤੀ) ਦੂਜੀ ਛਾਪ, 1969 ਪੰਨਾ 3 ਤੇ 4। ਪੁਸਤਕ ਕਰਤਾ ਨੇ ਆਪ ਇਸ ਟੂਕ ਦਾ ਗੁਜਰਾਤੀ ਤੋਂ ਅੰਗਰੇਜ਼ੀ ਉਲਥਾ ਕਰ ਕੇ ਲਿਖਵਾਇਆ ਜਿਸ ਲਈ ਲੇਖਕ ਧੰਨਵਾਦੀ ਹੈ।

ਰਾਜ ਕਰਦਾ ਸੀ[1]। ਗੁਰੂ ਨਾਨਕ ਸਾਹਿਬ ਨੇ ਸੋਰਠ ਦੇਸ਼ ਵਿਚ ਜਾ ਕੇ ਮਰਦਾਨੇ ਨੂੰ ਦੱਸਿਆ ਕਿ ਇਹ ਸੋਰਠ ਦੇਸ਼ ਹੈ ਜਿਸ ਵਿਚ ਸੋਰਠ ਬੀਜਾ ਨਾਮ ਦੇ ਪ੍ਰੇਮੀ ਹੋਏ ਹਨ ਤੇ ਸੋਰਠ ਰਾਗ ਤਾਂ ਹੀ ਚੰਗਾ ਤੇ ਸੁਹਾਵਨਾ ਲਗਦਾ ਹੈ ਜੇਕਰ ਉਸ ਪ੍ਰਭੂ ਨਾਲ ਮੇਲ ਹੋਵੇ। ਫਿਰ ਆਪ ਨੇ ਮਰਦਾਨੇ ਨੂੰ ਰਬਾਬ ਤੇ ਸੋਰਠ ਰਾਗ ਗਾਇਨ ਕਰਨ ਲਈ ਕਿਹਾ ਤੇ ਆਪ ਇਹ ਸ਼ਬਦ ਗਾਵਿਆ[2]:-

*ਸੋਰਠਿ ਸਦਾ ਸੁਹਾਵਣੀ ਜੇ ਸਚਾ ਮਨਿ ਹੋਇ॥*
*ਦੰਦੀ ਮੈਲੁ ਨ ਕਤੁ ਮਨਿ ਜੀਭੈ ਸਚਾ ਸੋਇ॥*
*ਸਸੁਰੈ ਪੇਈਐ ਭੈ ਵਸੀ ਸਤਿਗੁਰ ਸੇਵਿ ਨਿਸੰਗ॥*
*ਪਰਹਰਿ ਕਪੜੁ ਜੇ ਪਿਰ ਮਿਲੈ ਖੁਸੀ ਰਾਵੈ ਪਿਰੁ ਸੰਗਿ॥*
*ਸਦਾ ਸੀਗਾਰੀ ਨਾਉ ਮਨਿ ਕਦੇ ਨ ਮੈਲੁ ਪਤੰਗੁ॥*
*ਦੇਵਰ ਜੇਠ ਮੁਏ ਦੁਖਿ ਸਸੂ ਕਾ ਡਰੁ ਕਿਸੁ॥*
*ਜੇ ਪਿਰ ਭਾਵੈ ਨਾਨਕਾ ਕਰਮ ਮਣੀ ਸਭੁ ਸਚੁ॥*

(ਸਲੋਕ ਮਹਲਾ ੧ ਸੋਰਠ ਕੀ ਵਾਰ ॥੧॥ (੬੪੨))

ਗੁਰੂ ਨਾਨਕ ਸਾਹਿਬ ਦੇ ਸਮੇਂ ਜੂਨਾਗੜ੍ਹ ਦੇ ਨੇੜੇ ਗਿਰਨਾਰ ਪਰਬਤ[3] ਤੇ ਗੋਰਖ ਪੰਥੀ ਜੋਗੀਆਂ ਦਾ ਪ੍ਰਸਿੱਧ ਅਸਥਾਨ ਮੰਨਿਆ ਜਾਂਦਾ ਸੀ। ਜੋਗੀਆਂ ਸੰਬੰਧੀ ਉੱਤਰੀ ਰਵਾਇਤ ਅਨੁਸਾਰ ਗੁਰੂ ਦਤਾਤ੍ਰੇ ਮਛਿੰਦਰ ਨਾਥ ਦਾ ਗੁਰੂ ਹੋਇਆ ਹੈ। ਉਸ ਨੇ ਮਛਿੰਦਰ ਨਾਥ ਨੂੰ ਦੀਖਿਆ ਦਿੱਤੀ ਤੇ ਮਛਿੰਦਰ ਨੇ ਗੋਰਖ ਨੂੰ। ਗਿਰਨਾਰ ਪਰਬਤ ਤੇ ਦਤਾਤ੍ਰੇ ਦਾ ਅਸਥਾਨ ਇਕ ਉਤਲੀ ਚੋਟੀ ਤੇ ਸੀ[4]। ਗਿਰਨਾਰ ਪਰਬਤ ਦੀਆਂ ਪੰਜ ਚੋਟੀਆਂ ਸਨ ਜਿਨ੍ਹਾਂ ਦੇ ਮੌਜੂਦਾ ਨਾਂ ਇਹ ਹਨ:- ਅੰਬਾ ਮਾਤਾ, ਗੋਰਖ ਨਾਥ, ਓਗਦ ਸਿਖਰ, ਗੁਰੂ ਦਤਾਤ੍ਰੇ ਅਤੇ ਕਾਲਕਾ ਜੀ। ਇਨ੍ਹਾਂ ਚੋਟੀਆਂ ਤੇ ਚੜ੍ਹਦਿਆਂ ਰਾਹ ਵਿਚ ਜੈਨੀਆ ਦੇ ਮੰਦਰ ਵੀ ਆਉਂਦੇ ਸੀ। ਮੌਜੂਦਾ ਅੰਬਾ ਮਾਤਾ ਦਾ ਮੰਦਰ ਅਸਲ ਵਿਚ ਜੈਨੀਆ ਦਾ ਹੀ ਅਸਥਾਨ ਸੀ[5]। ਬਾਰ੍ਹਵੀਂ ਸਦੀ ਇਸਵੀ ਗੁਜਰਾਤ ਦੇ ਗਵਰਨਰ ਸਜਨ ਨੇ 1113 ਈ: ਵਿਚ ਆਪਣੇ ਰਾਜ ਦੀ ਸਾਰੀ ਆਦਮਨ ਗਿਰਨਾਰ ਤੇ ਜੈਨੀਆਂ ਦੇ ਮੰਦਰ ਬਨਾਉਣ ਤੇ ਖ਼ਰਚ ਕਰ ਦਿਤੀ ਸੀ[6]। ਇਸੇ ਤਰ੍ਹਾਂ ਸਕੰਦ ਪੁਰਾਣ ਵਿਚ ਜੋ ਗਿਰਨਾਰ ਦਾ ਵ੍ਰਿਤਾਂਤ ਦਿੱਤਾ ਹੈ, ਉਸ ਵਿਚ ਗੋਰਖ ਨਾਥ ਵਾਲੀ ਚੋਟੀ ਦਾ ਕੋਈ ਕਥਨ ਨਹੀਂ ਹੈ। ਇੰਪੀਰੀਅਲ ਗੈਜ਼ੇਟੀਅਰ ਅਨੁਸਾਰ ਕਾਲਕਾ ਜੀ ਦੀ ਚੋਟੀ ਤੇ ਨਵੀਨ ਸਮੇਂ ਤਕ ਅਘੋਰੀ ਜਾਂ ਮਰਦਮਖੋਰ ਸਾਧੂ ਰਹਿੰਦੇ ਸਨ ਜੋ ਖਾਣ ਦੀ ਪਵਿੱਤਰਤਾ ਵਿਚ ਵਿਸ਼ਵਾਸ ਨਹੀਂ ਸਨ ਰਖਦੇ

---

1. ਸੋਰਸ਼ਟਰਨੋ ਇਤਿਹਾਸ, ਪੰਨਾ 551
2. ਮਿਹਰਬਾਨ ਵਾਲੀ ਜਨਮ ਸਾਖੀ ਵਿਚ ਗੁਰੂ ਨਾਨਕ ਸਾਹਿਬ ਦਾ ਇਹ ਸ਼ਬਦ ਸੋਰਠ ਦੇਸ਼ ਵਿਚ ਉਚਾਰਨਾ ਦੱਸਿਆ ਹੈ। ਵੇਖੋ ਜਨਮ ਸਾਖੀ ਮਿਹਰਬਾਨ, ਪੰਨਾ 356-7 (ਅੰਤਕਾ 136-7) ਭਾਵੇਂ ਇਸ ਦਾ ਕਥਨ ਕਿਸੇ ਹੋਰ ਜਨਮ ਸਾਖੀ ਵਿਚ ਨਹੀਂ ਪਰ ਗੁਰੂ ਸਾਹਿਬ ਦੇ ਸੋਰਠ ਦੇਸ਼ ਜਾਣ ਦੀ ਰਵਾਇਤ ਜੂਨਾਗੜ੍ਹ ਵਿਚ ਹੈ, ਇਸ ਲਈ ਇਹ ਸ਼ਬਦ ਉਥੇ ਹੀ ਉਚਾਰਿਆ ਠੀਕ ਜਾਪਦਾ ਹੈ।
3. ਗਿਰਨਾਰ ਪਰਬਤ ਦਾ ਪੁਰਾਣਾ ਨਾਂ ਉਜੈਨਤਾ ਜਾਂ ਗਿਰਵਰ ਸੀ।
4. ਸੋਰਾਸ਼ਟਰਨੋ ਇਤਿਹਾਸ, ਸੰਭੂਨਾਥ ਹਰਪ੍ਰਸਾਦ ਡੀਸਾਈ, ਛਾਪ ਦੂਜੀ ਪੰਨਾ 259
5. ਬਿਆਨ ਸ੍ਰੀ ਸੰਭੂ ਨਾਥ ਹਰਪ੍ਰਸਾਦ ਡੀਸਾਈ ਕਰਤਾ ਸੁਰਾਸ਼ਟਰਨੋ ਇਤਿਹਾਸ। ਡੀਸਾਈ ਸਾਹਿਬ ਦੇ ਕਥਨ ਅਨੁਸਾਰ ਗਿਰਨਾਰ ਪਰਬਤ ਤੇ ਕਈ ਵਾਰੀ ਮੰਦਰਾਂ ਦੇ ਪੁਜਾਰੀ ਮੰਦਰ ਵੇਚ ਦੇਂਦੇ ਸਨ, ਜਾਂ ਪੁਰਾਣੀਆਂ ਥਾਵਾਂ ਛੱਡ ਕੇ ਨਵੀਆਂ ਥਾਵਾਂ ਤੇ ਮੰਦਰ ਬਣਾ ਲੈਂਦੇ ਸਨ।
6. ਸੁਰਾਸ਼ਟਰਨੋ ਇਤਿਹਾਸ ਸ੍ਰੀ ਡੀਸਾਈ, ਪੰਨਾ 259

ਤੇ ਮਨੁੱਖੀ ਮਾਸ ਵੀ ਖਾ ਲੈਂਦੇ ਸਨ।[1] ਇਸ ਤਰ੍ਹਾਂ ਜਾਪਦਾ ਹੈ ਕਿ ਗਿਰਨਾਰ ਪਰਬਤ ਹੈ ਪਰਾਚੀਨ ਕਾਲ ਤੋਂ ਹਰ ਪ੍ਰਕਾਰ ਦੇ ਤੇ ਹਰ ਸੰਪਰਦਾ ਦੇ ਸਾਧੂ ਰਹਿੰਦੇ ਆ ਰਹੇ ਹਨ। ਗਿਰਨਾਰ ਪਰਬਤ ਦੇ ਤਿੰਨ ਕੁੰਡ ਅੱਜ ਕਲ ਪ੍ਰਸਿੱਧ ਹਨ- ਗੋਰਖ ਮੁਖੀ ਕੁੰਡ, ਹਨੂਮਾਨ ਧਾਰਾ ਅਤੇ ਕਰਮੰਡਲ ਕੁੰਡ। ਪਹਿਲੇ ਦੋ ਕੁੰਡਾ ਦੇ ਨਾਵਾਂ ਤੋਂ ਪਤਾ ਲੱਗਦਾ ਹੈ ਕਿ ਇਹ ਕੁੰਡ ਕਿਨ੍ਹਾਂ ਸਾਧੂਆਂ ਦੇ ਅਧੀਨ ਹਨ। ਕਰਮੰਡਲ ਕੁੰਡ ਬਾਰੇ ਦੋ ਰਵਾਇਤਾਂ ਪ੍ਰਚੱਲਤ ਹਨ। ਇਕ ਇਹ ਹੈ ਕਿ ਦੱਤਾਤ੍ਰੇ ਚੋਟੀ ਦੇ ਕੋਲ ਪਾਣੀ ਦੀ ਘਾਟ ਸੀ ਤੇ ਕੁਝ ਸਾਧੂਆਂ ਨੇ ਪਾਣੀ ਮੰਗਿਆ ਤੇ ਇਕ ਕਰਨੀ ਵਾਲੇ ਸਾਧੂ ਨੇ ਆਪਣਾ ਕਰਮੰਡਲ ਜੋ ਪਾਣੀ ਦਾ ਭਰਿਆ ਸੀ ਸੁਟ ਦਿਤਾ। ਜਿਥੇ ਉਹ ਕਰਮੰਡਲ ਸੁਟਿਆ, ਉਥੇ ਕਰਮੰਡਲ ਕੁੰਡ ਬਣ ਗਿਆ। ਦੂਜੀ ਰਵਾਇਤ ਇਹ ਹੈ ਕਿ ਨਾਨਕ ਪੰਥੀ ਸਾਧੂ ਜੋ ਗਿਰਨਾਰ ਤੇ ਜਾਂ ਜੂਨਾਗੜ੍ਹ ਰਹਿੰਦੇ ਹਨ ਉਹ ਮੰਨਦੇ ਹਨ ਕਿ ਜਦੋਂ ਗੁਰੂ ਨਾਨਕ ਸਾਹਿਬ ਗਿਰਨਾਰ ਪਰਬਤ ਤੇ ਗਏ ਤਾਂ ਸਿੱਧਾਂ ਨੇਂ ਗੁਰੂ ਨਾਨਕ ਸਾਹਿਬ ਕੋਲੋਂ ਪਾਣੀ ਮੰਗਿਆ ਤਾਂ ਉਨ੍ਹਾਂ ਨੇ ਇਕ ਕਰਮੰਡਲ ਫੜ ਕੇ ਸੁਟਿਆ ਤੇ ਉਥੇ ਕਰਮੰਡਲ ਕੁੰਡ ਬਣ ਗਿਆ। ਕਈਆਂ ਦਾ ਇਹ ਵੀ ਵਿਚਾਰ ਹੈ ਕਿ ਇਸ ਕੁੰਡ ਦੀ ਸ਼ਕਲ ਕਰਮੰਡਲ ਵਰਗੀ ਹੈ, ਇਸ ਲਈ ਇਸ ਨੂੰ ਕਰਮੰਡਲ ਕੁੰਡ ਕਹਿੰਦੇ ਹਨ। ਭਾਵੇਂ ਕਿਵੇਂ ਵੀ ਹੋਏ, ਇਹ ਕੁੰਡ ਬਹੁਤ ਪ੍ਰਾਚੀਨ ਨਹੀਂ ਜਾਪਦਾ, ਕਿਉਂਕਿ ਸਿਕੰਦ ਪੁਰਾਣ ਦੇ ਪਰਭਾਸ ਖੰਡ ਵਿਚ ਇਸ ਦਾ ਕੋਈ ਕਥਨ ਨਹੀਂ ਹੈ, ਗਿਰਨਾਰ ਪਰਬਤ ਦਾ ਉਸ ਵਿਚ ਵਿਸਥਾਰ ਨਾਲ ਹਾਲ ਦਿੱਤਾ ਹੈ[2]। ਸੋ ਹੋ ਸਕਦਾ ਹੈ ਕਿ ਇਹ ਕੁੰਡ ਗੁਰੂ ਨਾਨਕ ਸਾਹਿਬ ਦੇ ਸਮੇਂ ਦੀ ਹੀ ਯਾਦਗਾਰ ਹੋਵੇ।

ਜੂਨਾਗੜ੍ਹ ਵਿਚ ਗੁਰੂ ਨਾਨਕ ਸਾਹਿਬ ਦਾ ਕੋਈ ਪੁਰਾਣਾ ਗੁਰਦਵਾਰਾ ਨਹੀਂ ਮਿਲਦਾ। ਕਹਿੰਦੇ ਹਨ ਕਿ ਜੂਨਾਗੜ੍ਹ ਵਿਚ ਨਾਥ ਜੀ ਕੇ ਗਲੀਚੇ ਦੇ ਪਿਛੇ ਜਿਥੇ ਦੁਰਗਾ ਦਾ ਮੰਦਰ ਹੈ (ਧਾਰਾਗੜ ਦਰਵਾਜਾ) ਇਕ ਨਾਨਕ ਸ਼ਾਹੀ ਗੁਰਦਵਾਰਾ ਹੁੰਦਾ ਸੀ ਜਿਥੇ ਸੁਥਰੇ-ਸ਼ਾਹੀ ਸਾਧੂ ਰਹਿੰਦੇ ਸਨ[3]। ਹੁਣ ਉਹ ਸੁਥਰੇ-ਸ਼ਾਹੀ ਸਾਧੂ ਉਸ ਥਾਂ ਨੂੰ ਕਿਸੇ ਗ੍ਰਹਸਤੀ ਕੋਲ ਵੇਚ ਕੇ ਚਲੇ ਗਏ। ਕੁਝ ਸਮਾਂ ਗੁਰੂ ਸਾਹਿਬ ਗਿਰਨਾਰ ਪਰਬਤ ਤੇ ਰਹਿ ਕੇ ਉੱਤਰ ਵਾਲੇ ਪਾਸੇ ਚਲ ਪਏ।

## ਉਜੈਨ ਜਾਣਾ

ਗਿਰਨਾਰ ਪਰਬਤ ਜੂਨਾਗੜ ਤੋਂ ਗੁਰੂ ਨਾਨਕ ਸਾਹਿਬ ਤੇ ਭਾਈ ਮਰਦਾਨਾ ਪਹਿਲਾਂ ਉੱਤਰ ਤੇ ਫੇਰ ਪੂਰਬ ਵੱਲ ਸਫ਼ਰ ਕਰਦੇ ਅਹਿਮਦਾਬਾਦ ਤੋਂ ਹੁੰਦੇ ਉਜੈਨ ਪੁਜ ਗਏ। ਪੱਛਮੀ ਸਮੁੰਦਰੀ ਕੰਢੇ ਤੋਂ ਵਪਾਰੀ ਅਹਿਮਦਾਬਾਦ ਅਤੇ ਉਜੈਨ ਆਮ ਆਉਂਦੇ ਜਾਂਦੇ ਰਹਿੰਦੇ ਸਨ, ਕਿਉਂਕਿ ਇਹ ਦੋਵੇਂ ਨਗਰ ਵਪਾਰ ਦੇ ਵੱਡੇ ਕੇਂਦਰ ਸਨ[4]।

ਉਜੈਨ ਦਾ ਪੁਰਾਣਾ ਨਾ ਅਵੰਤੀਪੁਰਾ ਸੀ। ਇਹ ਅਵੰਤੀ ਨਦੀ ਜਿਸ ਨੂੰ ਅੱਜ ਕਲ

---

1. Imperial Gazetteer ਇੰਪੀਰੀਅਲ ਗੈਜ਼ੇਟੀਅਰ ਜਿਲਦ 12 ਪੰਨਾ 247-48

2. ਵੇਖੋ ਸਿਕੰਦ ਪੁਰਾਣ ਗੁਜਰਾਤੀ-ਉਲਥਾਕਾਰ ਗੋਰਾਬਾਈ ਰਾਮ ਜੀ, ਇਸ ਵਿਚ ਗਿਰਨਾਰ ਮਹਾਤਮਾ ਤੇ ਹੋਰ ਕਈ ਖੰਡ ਹਨ।

3. ਬਿਆਨ ਬਾਲਕ ਦਾਸ ਉਦਾਸੀ ਸਾਧੂ, ਨੌਂ ਦੁਰਗਾ ਮਾਤ੍ਰੀ, ਜੂਨਾਗੜ੍ਹ।

4. ਅਹਿਮਦਾਬਾਦ ਨਾਂ ਪਿਆਂ ਥੋੜ੍ਹਾ ਸਮਾਂ ਹੋਇਆ ਸੀ। ਪਹਿਲਾਂ ਇਸ ਦਾ ਨਾਂ ਅਸ਼ਾਵਲ ਸੀ। ਇਹ ਪੱਛਮੀ ਸਮੁੰਦਰੀ ਕੰਢੇ ਨਾਲ ਵਪਾਰ ਦਾ ਵੱਡਾ ਕੇਂਦਰ ਸੀ। ਵੇਖੋ Imperial Gazetteer ਇੰਪੀਰੀਅਲ ਗੈਜ਼ੇਟੀਅਰ ਜਿਲਦ 5, ਪੰਨਾ 102, ਉਜੈਨ ਦੇ ਨਗਰ ਨੂੰ ਸਭ ਪਾਸਿਆਂ ਤੋਂ ਰਸਤੇ ਸਨ ਵਪਾਰ ਦਾ ਵੱਡਾ ਕੇਂਦਰ ਸੀ। ਵੇਖੋ ਇੰਪੀਰੀਅਲ ਗੈਜ਼ੇਟੀਅਰ ਜਿਲਦ 24, ਪੰਨਾ 113.

ਸਪਰਾ ਨਦੀ ਕਹਿੰਦੇ ਹਨ ਦੇ ਕੰਢੇ ਤੇ ਆਬਾਦ ਸੀ। ਅਵੰਤੀਪੁਰਾ ਪਰਾਚੀਨ ਕਾਲ ਦੇ ਅਵੰਤੀ ਦੇਸ਼ ਦਾ ਇਕ ਪ੍ਰਸਿੱਧ ਨਗਰ ਸੀ। ਰਾਜਾ ਬਿਕਰਮਜੀਤ, ਜਿਸ ਦੇ ਨਾਂ ਉੱਤਰੀ ਹਿੰਦ ਵਿਚ ਹੁਣ ਤਕ ਸੰਮਤ ਚਲਦਾ ਹੈ, ਉਜੈਨ ਦਾ ਹੀ ਰਾਜਾ ਸੀ। ਇਸ ਦਾ ਭਰਾ ਭਰਥਰੀ ਹਰੀ ਘਰ ਤਿਆਗ ਕੇ ਜੋਗੀ ਬਣ ਗਿਆ ਸੀ। ਉਜੈਨ ਵਿਚ ਭਰਥਰੀ ਦੀ ਗੁਫਾ ਹੁਣ ਤਕ ਪ੍ਰਸਿੱਧ ਹੈ। ਇਥੇ ਮਹਾ ਕਾਲ ਦਾ ਮੰਦਰ ਹਿੰਦੂਆਂ ਦਾ ਪ੍ਰਸਿੱਧ ਤੀਰਥ ਗਿਣਿਆ ਜਾਂਦਾ ਸੀ। 1235 ਈਸਵੀ ਵਿਚ ਸੁਲਤਾਨ ਅਲਤੁਮਸ਼ ਨੇ ਸ਼ਹਿਰ ਤੇ ਮੰਦਰ ਨੂੰ ਲੁਟਿਆ ਸੀ। ਪੰਦ੍ਰਵੀਂ ਸਦੀਂ ਈਸਵੀ ਵਿਚ ਸ਼ਹਿਰ ਦੀ ਰਾਖੀ ਲਈ ਫਸੀਲ ਬਣਾਈ ਗਈ ਸੀ। ਗੁਰੂ ਨਾਨਕ ਸਾਹਿਬ ਜਦੋਂ ਉਜੈਨ ਗਏ, ਉਸ ਵੇਲੇ ਇਹ ਫਸੀਲ ਮੌਜੂਦ ਸੀ ਤੇ ਪੁਰਾਣਾ ਸ਼ਹਿਰ ਮਹਾਕਾਲ ਦੇ ਆਲੇ ਦੁਆਲੇ ਆਬਾਦ ਸੀ। ਅੱਜ ਕਲ ਪੁਰਾਣਾ ਸ਼ਹਿਰ ਤੇ ਫਸੀਲ ਢਹਿ ਚੁਕੇ ਹਨ ਅਤੇ ਸ਼ਹਿਰ ਨਵੀਂ ਥਾਂ ਤੇ ਆਬਾਦ ਹੈ।

ਗੁਰੂ ਨਾਨਕ ਸਾਹਿਬ ਦੇ ਸਮੇਂ ਭਰਥਰੀ ਹਰੀ ਦੀ ਗੁਫਾ ਸਪਰਾ ਨਦੀ ਦੇ ਕੰਢੇ ਸ਼ਹਿਰ ਤੋਂ ਬਾਹਰ ਸੀ। ਭਰਥਰੀ ਹਰੀ ਦੀ ਗੁਫਾ ਕੋਲ ਮੁਸਲਮਾਨਾਂ ਨੇ ਇਕ ਮਸੀਤ ਬਣਾਈ ਸੀ ਜਿਸ ਦੇ ਅੱਗੇ ਇਕ ਇਮਲੀ ਦਾ ਰੁਖ ਸੀ। ਗੁਰੂ ਨਾਨਕ ਸਾਹਿਬ ਇਸ ਰੁੱਖ ਕੋਲ ਜਾ ਕੇ ਬੈਠ ਗਏ[1]। ਭਰਥਰੀ ਹਰੀ ਦੀ ਗੁਫਾ ਤੇ ਹਰ ਪ੍ਰਕਾਰ ਦੇ ਹਿੰਦੂ ਯਾਤਰੂ ਆਉਂਦੇ ਸਨ। ਇਸ ਗੁਫਾ ਦੇ ਕੋਲ ਇਕ ਭਰਥਰੀ ਜੋਗੀ ਰਹਿੰਦਾ ਸੀ। ਜਦੋਂ ਉਸ ਨੇ ਗੁਰੂ ਨਾਨਕ ਤੇ ਮਰਦਾਨੇ ਨੂੰ ਕੀਰਤਨ ਕਰਦਿਆਂ ਵੇਖਿਆ ਤਾਂ ਉਹ ਬਹੁਤ ਪ੍ਰਭਾਵਿਤ ਹੋਇਆ ਤੇ ਉਸ ਨੇ ਆ ਕੇ ਪ੍ਰਸ਼ਨ ਕੀਤਾ ਕਿ ਇਥੇ ਆਉਣ ਵਾਲੇ ਬਹੁਤ ਸਾਰੇ ਜੋਗੀਆਂ ਵਿਚੋਂ ਕਿੰਨੇ ਕੁ ਮੁਕਤੀ ਪ੍ਰਾਪਤ ਕਰਨਗੇ ਤਾਂ ਗੁਰੂ ਜੀ ਨੇ ਉੱਤਰ ਵਿਚ ਇਹ ਸ਼ਬਦ ਪੜ੍ਹਿਆ[2]:–

*ਅਧਿਆਤਮ ਕਰਮ ਕਰੇ ਤਾ ਸਾਚਾ॥ ਮੁਕਤਿ ਭੇਦੁ ਕਿਆ ਜਾਣੈ ਕਾਚਾ॥*
*ਐਸਾ ਜੋਗੀ ਜੁਗਤਿ ਬੀਚਾਰੈ॥ ਪੰਚ ਮਾਰਿ ਸਾਚੁ ਉਰਿਧਾਰੈ॥*
*ਜਿਸ ਕੈ ਅੰਤਰਿ ਸਾਚੁ ਵਸਾਵੈ॥ ਜੋਗ ਜੁਗਤਿ ਕੀ ਕੀਮਤਿ ਪਾਵੈ॥*
*ਰਵਿ ਸਸਿ ਏਕੋ ਗ੍ਰਿਹ ਉਦਿਆਨੈ॥ ਕਰਣੀ ਕੀਰਤਿ ਕਰਮ ਸਮਾਨੈ॥*
*ਏਕ ਸਬਦ ਇਕ ਭਿਖਿਆ ਮਾਗੈ॥ ਗਿਆਨ ਧਿਆਨੁ ਜੁਗਤਿ ਸਚੁ ਜਾਗੈ॥*
*ਭੈ ਰਚਿ ਰਹੈ ਨ ਬਾਹਰਿ ਜਾਇ॥ ਕੀਮਤਿ ਕਉਣ ਰਹੈ ਲਿਵ ਲਾਇ॥*
*ਆਪੇ ਮੇਲੇ ਭਰਮੁ ਚੁਕਾਏ॥ ਗੁਰ ਪਰਸਾਦਿ ਪਰਮ ਪਦੁ ਪਾਏ॥*
*ਗੁਰ ਕੀ ਸੇਵਾ ਸਬਦ ਵੀਚਾਰੁ॥ ਹਉਮੈ ਮਾਰੇ ਕਰਣੀ ਸਾਰੁ॥*
*ਜਪ ਤਪ ਸੰਜਮ ਪਾਠ ਪੁਰਾਣੁ॥ ਕਹੁ ਨਾਨਕ ਅਪਰੰਪਰ ਮਾਨੁ॥*

(ਗਾਉੜੀ ਮਹਲਾ ੧ ਅਸਟਪਦੀਆ॥ ੬॥ (੨੨੩))

ਇਹ ਸ਼ਬਦ ਸੁਣ ਕੇ ਭਰਥਰੀ ਜੋਗੀ ਦੇ ਮਨ ਵਿਚੋਂ ਕਈ ਸ਼ੰਕੇ ਦੂਰ ਹੋਏ ਤੇ ਹੋਰ ਵੀ ਕਈ ਵਿਸ਼ਿਆਂ ਤੇ ਗੁਰੂ ਜੀ ਨਾਲ ਗੱਲ ਬਾਤ ਕਰ ਕੇ ਉਸਨੇ ਸ਼ਬਦ ਨਾਮ ਦੀ ਮਹਿਮਾ ਬਾਰੇ ਗਿਆਨ ਪ੍ਰਾਪਤ ਕੀਤਾ। ਇਕ ਦਿਨ ਭਰਥਰੀ ਜੋਗੀ ਬਹੁਤ ਨਿਮਰਤਾ ਭਾਵ ਵਿਚ ਆਇਆ ਤੇ ਗੁਰੂ ਜੀ ਨੂੰ ਕਹਿਣ ਲਗਾ, "ਆਮ ਭੋਜਨ ਤੁਸੀਂ ਖਾਂਦੇ ਨਹੀਂ, ਅਸੀਂ ਰੁੱਖਾਂ ਬਿਰਖਾਂ ਵਿਚ ਰਹਿੰਦੇ ਹਾਂ। ਕਿਸ ਚੀਜ਼ ਦਾ ਭੋਜਨ ਆਪ ਜੀ ਅੱਗੇ ਰੱਖੀਏ ਜਿਸ ਨਾਲ ਤੁਹਾਡੀ ਪ੍ਰਸੰਨਤਾ ਹੋਵੇ। ਤੁਸੀਂ ਰਿਧੀ ਸਿੱਧੀ ਨਾਲ ਪ੍ਰਾਪਤ ਵਸਤੂ ਵੀ ਨਹੀਂ ਚਾਹੁੰਦੇ। ਸਾਨੂੰ ਡਰ ਹੈ ਕਿ ਅਸੀਂ ਕੋਈ ਆਪ ਦੀ ਸੇਵਾ ਨਹੀਂ

1. ਜਨਮ ਸਾਖੀ ਗੁਰੂ ਨਾਨਕ ਕ੍ਰਿਤ ਮਿਹਰਬਾਨ, ਪੰਨਾ 300 (ਅੰਤਕਾ 129)
2. ਜਨਮ ਸਾਖੀ ਗੁਰੂ ਨਾਨਕ ਕਰਤਾ ਮਿਹਰਬਾਨ, ਪੰਨਾ 300–302, (ਅੰਤਕਾ 130)

ਕਰ ਸਕੇ। ਇਹ ਸ਼ਬਦ ਸੁਣ ਕੇ ਗੁਰੂ ਜੀ ਨੇ ਸ਼ਬਦ ਉਚਾਰਿਆ[1] :-

*ਖਿਮਾ ਗਹੀ ਬ੍ਰਤੁ ਸੀਲ ਸੰਤੋਖੰ॥ ਰੋਗ ਨ ਬਿਆਪੈ ਨ ਜਮ ਦੋਖੰ॥*
*ਜੋਗੀ ਕਉ ਕੈਸਾ ਡਰੁ ਹੋਇ॥ ਰੂਖਿ ਬਿਰਖਿ ਗ੍ਰਿਹਿ ਬਾਹਰਿ ਸੋਇ॥*
*ਨਿਰਭਉ ਜੋਗੀ ਨਿਰੰਜਨੁ ਧਿਆਵੈ॥ ਅਨਦਿਨੁ ਜਾਗੈ ਸਚਿ ਲਿਵ ਲਾਵੈ॥*
*ਸੋ ਜੋਗੀ ਮੇਰੈ ਮਨਿ ਭਾਵੈ॥*
*ਕਾਲੁ ਜਾਲੁ ਬ੍ਰਹਮ ਅਗਨੀ ਜਾਰੇ॥ ਜਰਾ ਮਰਣ ਗਤੁ ਗਰਬ ਨਿਵਾਰੇ॥*
*ਆਪਿ ਤਰੈ ਪਿਤਰੀ ਨਿਸਤਾਰੇ॥*
*ਸਤਿਗੁਰੁ ਸੇਵੇ ਸੋ ਜੋਗੀ ਹੋਇ॥ ਭੈ ਰਚਿ ਰਹੈ ਸੁ ਨਿਰਭਉ ਹੋਇ॥*
*ਜੈਸਾ ਸੇਵੈ ਤੈਸੋ ਹੋਇ॥*
*ਨਰ ਨਿਹਕੇਵਲ ਨਿਰਭਉ ਨਾਉ॥ ਅਨਾਥਹ ਨਾਥ ਕਰੇ ਬਲਿ ਜਾਉ॥*
*ਪੁਨਰਪਿ ਜਨਮੁ ਨਾਹੀ ਗੁਣ ਗਾਉ॥*
*ਅੰਤਰਿ ਬਾਹਰਿ ਏਕੋ ਜਾਣੈ॥ ਗੁਰ ਕੈ ਸਬਦੇ ਆਪੁ ਪਛਾਣੈ॥*
*ਸਾਚੈ ਸਬਦਿ ਦਰਿ ਨੀਸਾਣੈ॥*
*ਸਬਦਿ ਮਰੈ ਤਿਸੁ ਨਿਜ ਘਰਿ ਵਾਸਾ॥ ਆਵੈ ਨ ਜਾਵੈ ਚੂਕੈ ਆਸਾ॥*
*ਗੁਰ ਕੈ ਸਬਦਿ ਕਮਲੁ ਪਰਗਾਸਾ॥*
*ਜੋ ਦੀਸੈ ਸੋ ਆਸ ਨਿਰਾਸਾ॥ ਕਾਮ ਕ੍ਰੋਧ ਬਿਖੁ ਭੂਖ ਪਿਆਸਾ॥*
*ਨਾਨਕ ਬਿਰਲੇ ਮਿਲਹਿ ਉਦਾਸਾ॥*

(ਗਉੜੀ ਮਹਲਾ ੧॥ ਅਸਟਪਦੀਆ॥ ੬ ॥ (੨੨੩))

ਇਹ ਸ਼ਬਦ ਸੁਣ ਕੇ ਭਰਥਰੀ ਨੇ ਗੁਰੂ ਜੀ ਨੂੰ ਨਮਸਕਾਰ ਕੀਤਾ। ਫੇਰ ਹੋਰ ਗਿਆਨ ਚਰਚਾ ਅਰੰਭ ਹੋ ਗਈ। ਫੇਰ ਭਰਥਰੀ ਨੇ ਪ੍ਰਸ਼ਨ ਕੀਤਾ ਕਿ ਤੁਹਾਡਾ ਗਿਆਨ ਮਾਰਗ ਕੀ ਹੈ? ਕਿਹੜੇ ਅਸ਼ਨਾਨ ਨੂੰ ਤੁਸੀਂ ਮਹਾਨਤਾ ਦੇਂਦੇ ਹੋ ਤੇ ਤੁਸੀਂ ਕਿਸ ਦਾ ਸਿਮਰਨ ਕਰਦੇ ਹੋ? ਇਸ ਦੇ ਉੱਤਰ ਵਿਚ ਗੁਰੂ ਜੀ ਨੇ ਇਹ ਸ਼ਬਦ ਉਚਾਰਿਆ[2] :-

*ਉਤਰਿ ਅਵਘਟਿ ਸਰਵਰਿ ਨਾਵੈ॥ ਬਕੈ ਨ ਬੋਲੈ ਹਰਿ ਗੁਣ ਗਾਵੈ॥*
*ਜਲੁ ਆਕਾਸੀ ਸੁੰਨਿ ਸਮਾਵੈ॥ ਰਸੁ ਸਤੁ ਝੋਲਿ ਮਹਾ ਰਸੁ ਪਾਵੈ॥*
*ਐਸਾ ਗਿਆਨੁ ਸੁਨਹੁ ਅਭ ਮੋਰੇ॥ ਭਰਿ ਪੁਰਿ ਧਾਰਿ ਰਹਿਆ ਸਭ ਠਉਰੇ॥*
*ਸਚੁ ਬ੍ਰਤੁ ਨੇਮੁ ਨ ਕਾਲੁ ਸੰਤਾਵੈ॥ ਸਬਦਿ ਸਤਿਗੁਰ ਕਰੋਧੁ ਜਲਾਵੈ॥*
*ਗਗਨਿ ਨਿਵਾਸਿ ਸਮਾਧਿ ਲਗਾਵੈ॥ ਪਾਰਸੁ ਪਰਸਿ ਪਰਮਪਦੁ ਪਾਵੈ॥*
*ਸਚੁ ਮਨ ਕਾਰਣਿ ਤਤੁ ਬਿਲੋਵੈ॥ ਸੁਭਰਿ ਸਰਵਰਿ ਮੈਲੁ ਨ ਧੋਵੈ॥*
*ਜੈ ਸਿਉ ਰਾਤਾ ਤੈਸੋ ਹੋਵੈ॥ ਆਪੇ ਕਰਤਾ ਕਰੇ ਸੁ ਹੋਵੈ॥*
*ਗੁਰ ਹਿਵ ਸੀਤਲੁ ਅਗਨਿ ਬੁਝਾਵੈ॥ ਸੇਵਾ ਸੁਰਤਿ ਬਿਭੂਤਿ ਚੜਾਵੈ॥*
*ਦਰਸਨੁ ਆਪਿ ਸਹਜਿ ਘਰਿ ਆਵੈ॥ ਨਿਰਮਲ ਬਾਣੀ ਨਾਦੁ ਵਜਾਵੈ॥*

---

1. ਉਕਤ ਪੰਨਾ 303-306.
2. ਜਨਮ ਸਾਖੀ ਗੁਰੂ ਨਾਨਕ, ਕ੍ਰਿਤ ਮਿਹਰਬਾਨ ਪੰਨਾ 306-10.

*ਅੰਤਰਿ ਗਿਆਨੁ ਮਹਾ ਰਸੁ ਸਾਰਾ॥ ਤੀਰਥ ਮਜਨੁ ਗੁਰ ਵੀਚਾਰਾ॥*
*ਅੰਤਰਿ ਪੂਜਾ ਥਾਨੁ ਮੁਰਾਰਾ॥ ਜੋਤੀ ਜੋਤਿ ਮਿਲਾਵਣ ਹਾਰਾ॥*
*ਰਸਿ ਰਸਿਆ ਮਤਿ ਏਕੈ ਭਾਇ॥ ਤਖਤਿ ਨਿਵਾਸੀ ਪੰਚ ਸਮਾਇ॥*
*ਕਾਰ ਕਮਾਈ ਖਸਮ ਰਜਾਇ॥ ਅਵਿਗਤੁ ਨਾਥੁ ਨ ਲਖਿਆ ਜਾਇ॥*
*ਜਲ ਮਹਿ ਉਪਜੈ ਜਲ ਤੇ ਦੂਰਿ॥ ਜਲ ਮਹਿ ਜੋਤਿ ਰਹਿਆ ਭਰਪੂਰਿ॥*
*ਕਿਸੁ ਨੇੜੈ ਕਿਸੁ ਆਖਾ ਦੂਰਿ॥ ਨਿਧਿ ਗੁਣ ਗਾਵਾ ਦੇਖਿ ਹਦੂਰਿ॥*
*ਅੰਤਰਿ ਬਾਹਰਿ ਅਵਰੁ ਨ ਕੋਇ॥ ਜੋ ਤਿਸੁ ਭਾਵੈ ਸੋ ਫੁਨਿ ਹੋਇ॥*
*ਸੁਣਿ ਭਰਥਰਿ ਨਾਨਕ ਕਹੈ ਬੀਚਾਰੁ॥ ਨਿਰਮਲ ਨਾਮੁ ਮੇਰਾ ਅਧਾਰੁ॥*

(ਆਸਾ ਮਹਲਾ ੧ ਅਸਟਪਦੀਆ ॥੧॥ (੪੧੧))

ਇਹ ਸ਼ਬਦ ਸੁਣ ਕੇ ਭਰਥਰੀ ਨੇ ਨਮਸਕਾਰ ਕੀਤਾ। ਕੁਝ ਸਮੇਂ ਗੁਰੂ ਨਾਨਕ ਸਾਹਿਬ ਭਰਥਰੀ ਕੋਲ ਰਹਿ ਕੇ ਉੱਤਰ ਵੱਲ ਚਲ ਪਏ।

## ਮਥਰਾ ਜਾਣਾ

ਉਜੈਨ ਤੋਂ ਗੁਰੂ ਨਾਨਕ ਸਾਹਿਬ ਤੇ ਭਾਈ ਮਰਦਾਨਾ ਚਤੌੜ ਤੇ ਅਜਮੇਰ ਵਿਚੋਂ ਹੁੰਦੇ ਮਥਰਾ ਪੁਜੇ। ਅਜਮੇਰ ਦੇ ਕੋਲ ਪੁਸ਼ਕਰ ਝੀਲ ਤੇ ਗੁਰੂ ਨਾਨਕ ਦੇਵ ਜੀ ਦਾ ਪੁਰਾਣਾ ਗੁਰਦਵਾਰਾ ਹੈ। ਮਥਰਾ ਇਕ ਪਰਾਚੀਨ ਨਗਰ ਸੀ। ਪ੍ਰਸਿੱਧ ਯੂਨਾਨੀ ਲੇਖਕ ਟਾਲਮੀ ਨੇ ਇਸ ਨੂੰ ਮਥੌਰਾ, ਆਰੀਅਨ ਤੇ ਪਲਾਈਨੀ ਨੇ ਇਸ ਨੂੰ ਮੀਥੌਰਾ ਕਰਕੇ ਲਿਖਿਆ ਹੈ। ਹਿਉਨਸਾਂਗ ਵੇਲੇ ਇਹ ਇਕ ਬੋਧੀ ਅਸਥਾਨ ਸੀ ਜਿਸ ਵਿਚ ਉਸ ਨੇ ਵੀਹ ਬੋਧੀ ਵਿਹਾਰਾਂ ਵਿਚ 2000 ਭਿਖਸ਼ੂ ਵੇਖੇ ਸਨ[1]। ਮੁਸਲਮਾਨਾਂ ਦੇ ਰਾਜ ਦੇ ਸਮੇਂ ਮਥਰਾ ਵਿਸ਼ਨੂ ਮਤ ਦਾ ਕੇਂਦਰ ਮੰਨਿਆ ਜਾਂਦਾ ਸੀ ਤੇ ਇਸ ਦੇ ਪੱਛਮੀ ਇਲਾਕੇ ਨੂੰ ਬ੍ਰਿਜ ਭੂਮੀ ਕਿਹਾ ਜਾਂਦਾ ਸੀ, ਕਿਉਂਕਿ ਇਸ ਵਿਚ ਸ੍ਰੀ ਕ੍ਰਿਸ਼ਨ ਜੀ ਮਹਾਰਾਜ ਦਾ ਜਨਮ ਅਸਥਾਨ ਤੇ ਹੋਰ ਉਨ੍ਹਾਂ ਦੇ ਜੀਵਨ ਨਾਲ ਸਬੰਧਤ ਕਈ ਯਾਦਗਾਰਾਂ ਸਨ। ਇਹ ਦਿੱਲੀ ਦੇ ਨੇੜੇ ਹੋਣ ਕਰਕੇ ਮੁਸਲਮਾਨ ਬਾਦਸ਼ਾਹਾਂ ਦੀ ਪੱਖਪਾਤੀ ਕਰੋਪੀ ਦਾ ਨਿਸ਼ਾਨਾ ਬਣਦਾ ਰਿਹਾ। ਸਭ ਤੋਂ ਪਹਿਲਾਂ ਮਹਿਮੂਦ ਗਜ਼ਨਵੀ ਨੇ ਮਥਰਾ ਦੇ ਮੰਦਰਾਂ ਨੂੰ ਢਾਹਿਆ। ਬਾਦਸ਼ਾਹ ਸਿਕੰਦਰ ਲੋਧੀ (1488-1517 ਈਸਵੀ) ਨੇ ਮਥਰਾ ਦੇ ਕਈ ਮੰਦਰਾਂ ਨੂੰ ਢਾਹ ਢੇਰੀ ਕਰਵਾ ਦਿੱਤਾ ਸੀ[2]।

ਗੁਰੂ ਨਾਨਕ ਸਾਹਿਬ ਮਥਰਾ ਵਿਚ ਕੇਸ਼ਵ ਦੇਵਾ ਦੇ ਇਕ ਮੰਦਰ ਵਿਚ ਜਾ ਬਿਰਾਜੇ[3]। ਕੇਸ਼ਵ ਦੇਵਾ ਦਾ ਮੰਦਰ ਇਕ ਛੋਟੀ ਜਿਹੀ ਇਮਾਰਤ ਸੀ। ਜਹਾਂਗੀਰ ਦੇ ਸਮੇਂ ਕੇਸ਼ਵ ਦੇਵਾ ਦਾ ਵੱਡਾ ਮੰਦਰ ਬਣਿਆ ਤੇ 1669 ਈਸਵੀ ਵਿਚ ਔਰੰਗਜ਼ੇਬ ਦੇ ਹੁਕਮ ਨਾਲ ਢਾਹ ਦਿੱਤਾ ਗਿਆ ਸੀ[4]। ਜਦੋਂ ਗੁਰੂ ਸਾਹਿਬ ਇਸ ਮੰਦਰ ਵਿਚ ਬੈਠੇ ਸਨ ਤਾਂ ਬਹੁਤ ਸਾਰੇ ਭਗਤ ਇਨ੍ਹਾਂ ਕੋਲ ਆ ਕੇ ਬੈਠ ਗਏ। ਗਲਬਾਤ ਕਰਦਿਆਂ ਭਗਤਾਂ ਪ੍ਰਸ਼ਨ ਕੀਤਾ ਕਿ ਤੁਹਾਨੂੰ ਜੇ ਪਰਮਾਤਮਾ ਮਿਲਿਆ ਹੈ ਤਾਂ ਕਿਸ ਸੇਵਾ ਕਰਕੇ ਮਿਲਿਆ ਹੈ। ਇਸਦੇ ਉੱਤਰ ਵਿਚ ਗੁਰੂ ਜੀ ਨੇ ਇਹ ਸ਼ਬਦ ਉਚਾਰਿਆ[5]:-

---

1. Imperial Gazetteer ਇੰਪੀਰੀਅਲ ਗੈਜ਼ੇਟੀਅਰ ਜਿਲਦ 23 ਪੰਨਾ 64.
2. ਤਾਰੀਖ-ਇ-ਦਾਊਦੀ ਦੀ ਟੂਕ, Muttra District Gazetteer, ਮਥਰਾ ਡਿਸਟ੍ਰਿਕਟ ਗਜ਼ੇਟੀਅਰ, ਅਲਾਹਬਾਦ, 1911 ਪੰਨਾ 190.
3. ਜਨਮ ਸਾਖੀ ਗੁਰੂ ਨਾਨਕ ਮਿਹਰਬਾਨ, ਪੰਨਾ 360 (ਅੰਤਕਾ 138-9)
4. Muttra District Gazetteer, ਮਥਰਾ ਡਿਸਟ੍ਰਿਕਟ ਗਜ਼ੇਟੀਅਰ, ਪੰਨਾ 294-295.
5. ਜਨਮ ਸਾਖੀ ਗੁਰੂ ਨਾਨਕ, ਮਿਹਰਬਾਨ, ਪੰਨਾ 362-64 (ਅੰਤਕਾ 139)

*ਸਹਜਿ ਮਿਲੈ ਮਿਲਿਆ ਪਰਵਾਣੁ॥ ਨ ਤਿਸੁ ਮਰਣੁ ਨ ਆਵਣੁ ਜਾਣੁ॥*
*ਠਾਕੁਰ ਮਹਿ ਦਾਸੁ ਦਾਸ ਮਹਿ ਸੋਇ॥ ਜਹ ਦੇਖਾ ਤਹ ਅਵਰੁ ਨ ਕੋਇ॥*
*ਗੁਰਮੁਖਿ ਭਗਤਿ ਸਹਜ ਘਰੁ ਪਾਈਐ॥ ਬਿਨੁ ਗੁਰ ਭੇਟੇ ਮਰਿ ਆਈਐ ਜਾਈਐ॥*
*ਸੋ ਗੁਰੁ ਕਰਉ ਜਿ ਸਾਚੁ ਦ੍ਰਿੜਾਵੈ॥ ਅਕਥੁ ਕਥਾਵੈ ਸਬਦਿ ਮਿਲਾਵੈ॥*
*ਹਰਿ ਕੇ ਲੋਗ ਅਵਰੁ ਨਹੀ ਕਾਰਾ॥ ਸਾਚਉ ਠਾਕੁਰੁ ਸਾਚੁ ਪਿਆਰਾ॥*
*ਤਨ ਮਹਿ ਮਨੂਆ ਮਨ ਮਹਿ ਸਾਚਾ॥ ਸੋ ਸਾਚਾ ਮਿਲਿ ਸਾਚੇ ਰਾਚਾ॥*
*ਸੇਵਕੁ ਪ੍ਰਭ ਕੈ ਲਾਗੈ ਪਾਇ॥ ਸਤਿਗੁਰੁ ਪੂਰਾ ਮਿਲੈ ਮਿਲਾਇ॥*
*ਆਪਿ ਦਿਖਾਵੈ ਆਪੇ ਦੇਖੈ॥ ਹਠਿ ਨ ਪਤੀਜੈ ਨਾ ਬਹੁ ਭੇਖੈ॥*
*ਘੜਿ ਭਾਡੇ ਜਿਨਿ ਅੰਮ੍ਰਿਤ ਪਾਇਆ॥ ਪ੍ਰੇਮ ਭਗਤਿ ਪ੍ਰਭਿ ਮਨੁ ਪਤੀਆਇਆ॥*
*ਪੜਿ ਪੜਿ ਭੂਲਹਿ ਚੋਟਾ ਖਾਹਿ॥ ਬਹੁਤੁ ਸਿਆਣਪ ਆਵਹਿ ਜਾਹਿ॥*
*ਨਾਮੁ ਜਪੈ ਭਉ ਭੋਜਨੁ ਖਾਇ॥ ਗੁਰਮੁਖਿ ਸੇਵਕ ਰਹੇ ਸਮਾਇ॥*
*ਪੂਜਿ ਸਿਲਾ ਤੀਰਥ ਬਨਵਾਸਾ॥ ਭਰਮਤ ਡੋਲਤ ਭਏ ਉਦਾਸਾ॥*
*ਮਨਿ ਮੈਲੈ ਸੂਚਾ ਕਿਉ ਹੋਇ॥ ਸਾਚਿ ਮਿਲੈ ਪਾਵੈ ਪਤਿ ਸੋਇ॥*
*ਆਚਾਰਾ ਵੀਚਾਰੁ ਸਰੀਰਿ॥ ਆਦਿ ਜੁਗਾਦਿ ਸਹਜਿ ਮਨੁ ਧੀਰਿ॥*
*ਪਲ ਪੰਕਜ ਮਹਿ ਕੋਟਿ ਉਧਾਰੇ॥ ਕਰਿ ਕਿਰਪਾ ਗੁਰ ਮੇਲਿ ਪਿਆਰੇ॥*
*ਕਿਸੁ ਆਗੈ ਪ੍ਰਭ ਤੁਧੁ ਸਾਲਾਹੀ॥ ਤੁਧੁ ਬਿਨੁ ਦੂਜਾ ਮੈ ਕੋ ਨਾਹੀ॥*
*ਜਿਉ ਤੁਧੁ ਭਾਵੈ ਤਿਉ ਰਾਖੁ ਰਜਾਇ॥ ਨਾਨਕ ਸਹਜਿ ਭਾਇ ਗੁਣ ਗਾਇ॥*

(ਧਨਾਸਰੀ ਮਹਲਾ ੧॥ ਅਸਟਪਦੀਆ॥ ੨॥ (੬੮੬))

ਮਥਰਾ ਵਿਚ ਰਹਿੰਦਿਆਂ ਕੁਝ ਵੈਸ਼ਨੋ ਲੋਕ ਜੋ ਮਥਰਾ ਦੇ ਰਹਿਣ ਵਾਲੇ ਸਨ, ਗੁਰੂ ਜੀ ਕੋਲ ਆ ਕੇ ਬੈਠ ਗਏ। ਕੁਝ ਸਮਾਂ ਬੈਠਣ ਪਿਛੋਂ ਉਨ੍ਹਾਂ ਨੇ ਪ੍ਰਸ਼ਨ ਕੀਤਾ ਕਿ "ਤੁਹਾਡਾ ਕਿਹੜਾ ਪੰਥ ਹੈ, ਕਿਹੜੀ ਰਹਿਤ ਹੈ ਤੇ ਕਿਹੜਾ ਉਪਦੇਸ ਹੈ?" ਇਸ ਪ੍ਰਸ਼ਨ ਦੇ ਉੱਤਰ ਵਿਚ ਗੁਰੂ ਨਾਨਕ ਸਾਹਿਬ ਨੇ ਇਹ ਸ਼ਬਦ ਗਾਵਿਆ[1] :-

*ਅਪੁਨੇ ਠਾਕੁਰ ਕੀ ਹਉ ਚੇਰੀ॥*
*ਚਰਨ ਗਹੇ ਜਗ ਜੀਵਨ ਪ੍ਰਭ ਕੇ ਹਉਮੈ ਮਾਰਿ ਨਿਬੇਰੀ॥*
*ਪੂਰਨ ਪਰਮ ਜੋਤਿ ਪਰਮੇਸਰ ਪ੍ਰੀਤਮ ਪ੍ਰਾਨ ਹਮਾਰੇ॥*
*ਮੋਹਨ ਮੋਹਿ ਲੀਆ ਮਨੁ ਮੇਰਾ ਸਮਝਸਿ ਸਬਦੁ ਬੀਚਾਰੇ॥*
*ਮਨਮੁਖ ਹੀਨ ਹੋਛੀ ਮਤਿ ਝੂਠੀ ਮਨਿ ਤਨਿ ਪੀਰ ਸਰੀਰੇ॥*
*ਜਬ ਕੀ ਰਾਮ ਰੰਗੀਲੈ ਰਾਤੀ ਰਾਮ ਜਪਤ ਮਨ ਧੀਰੇ॥*
*ਹਉਮੈ ਛੋਡਿ ਭਈ ਬੈਰਾਗਨਿ ਤਬ ਸਾਚੀ ਸੁਰਤਿ ਸਮਾਨੀ॥*
*ਅਕੁਲ ਨਿਰੰਜਨ ਸਿਉ ਮਨੁ ਮਾਨਿਆ ਬਿਸਰੀ ਲਾਜ ਲੁੋਕਾਨੀ॥*
*ਭੂਰ ਭਵਿਖ ਨਾਹੀ ਤੁਮ ਜੈਸੇ ਮੇਰੇ ਪ੍ਰੀਤਮ ਪ੍ਰਾਨ ਅਧਾਰਾ॥*
*ਹਰਿ ਕੈ ਨਾਮਿ ਰਤੀ ਸੋਹਾਗਨਿ ਨਾਨਕ ਰਾਮ ਭਤਾਰਾ॥*

(ਸਾਰੰਗ ਮਹਲਾ ੧॥ ਚਉਪਦੇ॥ ੧॥ (੧੧੯੭))

1. ਜਨਮ ਸਾਖੀ ਗੁਰੂ ਨਾਨਕ ਦੇਵ ਮਿਹਰਬਾਨ, ਪੰਨਾ 368-70 (ਅੰਤਕਾ 139)

ਜਦੋਂ ਉਨ੍ਹਾਂ ਵੈਸ਼ਨਵਾਂ ਨੇ ਇਹ ਸ਼ਬਦ ਸੁਣਿਆ ਤਾਂ ਉਨ੍ਹਾਂ ਨੇ ਨਮਸਕਾਰ ਕੀਤੀ। ਗੁਰੂ ਸਾਹਿਬ ਕੁਝ ਸਮਾਂ ਮਥਰਾ ਰਹਿ ਕੇ ਉਤਰ ਨੂੰ ਚਲ ਪਏ।

## ਦਿੱਲੀ ਵਿਚ ਉਪਦੇਸ਼

ਗੁਰੂ ਨਾਨਕ ਸਾਹਿਬ ਮਥਰਾ ਤੋਂ ਉੱਤਰ ਵੱਲ ਨੂੰ ਚਲਦੇ ਹੋਏ ਦਿੱਲੀ ਪੁਜ ਗਏ। ਜਮਨਾ ਦੇ ਕੰਢੇ, ਸ਼ਹਿਰ ਤੋਂ ਬਾਹਰ ਇਕਾਂਤ ਵਿਚ ਇਕ ਉੱਚੀ ਥਾਂ ਤੇ ਜਾ ਬੈਠੇ ਜਿਸਨੂੰ ਮਜਨੂੰ ਦਾ ਟਿੱਲਾ[1] ਕਹਿੰਦੇ ਸਨ। ਇਥੇ ਇਕ ਮਜਨੂੰ ਦਰਵੇਸ਼ ਰਹਿੰਦਾ ਸੀ ਜੋ ਰਬ ਦੀ ਬੰਦਗੀ ਕਰਦਾ ਸੀ ਤੇ ਉਸੇ ਦੇ ਨਾਂ ਨਾਲ ਇਸ ਟਿੱਲੇ ਦਾ ਨਾਂ ਮਜਨੂੰ ਦਾ ਟਿੱਲਾ ਹੋ ਗਿਆ ਸੀ।

ਜਦੋਂ ਗੁਰੂ ਸਾਹਿਬ ਦਿੱਲੀ ਠਹਿਰੇ ਹੋਏ ਸਨ ਤਾਂ ਉਸ ਵੇਲੇ ਸਿਕੰਦਰ ਲੋਧੀ ਦੀ ਖੈਰਾਇਤ ਦੀ ਬਹੁਤ ਚਰਚਾ ਸੀ। ਮੁਸਲਮਾਨ ਫ਼ਕੀਰ ਤੇ ਦਰਵੇਸ਼ ਉਸ ਦੇ ਬਹੁਤ ਗੁਣ ਗਾਉਂਦੇ ਸਨ। ਇਕ ਦਿਨ ਕੁਝ ਫ਼ਕੀਰਾਂ ਬਾਬਾ ਜੀ ਕੋਲੋਂ ਪੁਛਿਆ ਕਿ ਗ਼ਰੀਬ ਨੂੰ ਦਾਨ ਦੇਣਾ ਸਭ ਧਰਮਾਂ ਵਿਚ ਚੰਗਾ ਸਮਝਿਆ ਜਾਂਦਾ ਹੈ ਤੇ ਜੇਕਰ ਬਾਦਸ਼ਾਹ ਖੈਰਾਇਤ ਕਰੇ ਤਾਂ ਉਹ ਨਜਾਤ ਜਾਂ ਮੁਕਤੀ ਦਾ ਭਾਗੀ ਹੈ ਕਿ ਨਹੀਂ। ਗੁਰੂ ਸਾਹਿਬ ਸਿਕੰਦਰ ਲੋਧੀ ਦੇ ਢਾਹੇ ਮੰਦਰ ਮਥਰਾ ਵਿਚ ਵੇਖ ਆਏ ਸਨ, ਸੋ ਉਨ੍ਹਾਂ ਉੱਤਰ ਦਿੱਤਾ ਜੋ ਮਨ ਦੇ ਅੰਨ੍ਹੇ ਹਨ ਤੇ ਪੱਖਪਾਤੀ ਹਨ ਅਤੇ ਲੋਕਾਂ ਤੇ ਜ਼ੁਲਮ ਕਰਦੇ ਹਨ, ਉਨ੍ਹਾਂ ਦੀ ਖੈਰਾਇਤ ਸਮੁੰਦਰ ਅਗੇ ਚਿਕੜ ਦਾ ਬੰਨ੍ਹ ਲਾਉਣ ਵਾਲੀ ਗੱਲ ਹੈ। ਆਪਣੇ ਵਿਚਾਰ ਨੂੰ ਸਪੱਸ਼ਟ ਕਰਨ ਲਈ ਗੁਰੂ ਜੀ ਨੇ ਇਹ ਸ਼ਬਦ ਗਾਵਿਆ[2]:-

*ਅੰਧੀ ਕੰਮੀ ਅੰਧੁ ਮਨੁ ਮਨਿ ਅੰਧੈ ਤਨੁ ਅੰਧੁ॥*
*ਚਿਕੜਿ ਲਾਇਐ ਕਿਆ ਥੀਐ ਜਾਂ ਤੁਟੈ ਪਥਰ ਬੰਧੁ॥*
*ਬੰਧੁ ਤੁਟਾ ਬੇੜੀ ਨਹੀ ਨਾ ਤੁਲਹਾ ਨਾ ਹਾਥ॥*
*ਨਾਨਕ ਸਚੇ ਨਾਮ ਵਿਣੁ ਕੇਤੇ ਡੂਬੇ ਸਾਥ॥*

(ਸਲੋਕ ਮਹਲਾ ੧ ਮਲਾਰ ਕੀ ਵਾਰ ॥੨੧॥ (੧੨੮੭))

ਤਾਂ ਉਨ੍ਹਾਂ ਫ਼ਕੀਰਾਂ ਨੂੰ ਸਮਝ ਆ ਗਈ ਕਿ ਅਸਲ ਖੈਰਇਤ ਨੇਕ-ਚਲਨ ਨਾਲ ਹੀ ਫਲ ਦਾਇਕ ਹੈ। ਉਨ੍ਹਾਂ ਨੇ ਗੁਰੂ ਬਾਬੇ ਨੂੰ ਨਮਸਕਾਰ ਕੀਤਾ। ਗੁਰੂ ਸਾਹਿਬ ਕੁਝ ਸਮਾਂ ਦਿੱਲੀ ਰਹਿ ਕੇ ਫੇਰ ਅਗੇ ਪੱਛਮ-ਉੱਤਰ ਨੂੰ ਚਲ ਪਏ।

---

1. ਵੇਖੋ ਗੁਰ ਸ਼ਬਦ ਰਤਨਾਕਰ, ਭਾਈ ਕਾਹਨ ਸਿੰਘ, "ਮਜਨੂ ਦਾ ਟਿੱਲਾ"

2. ਇਹ ਸਾਖੀ ਮਿਹਰਬਾਨ ਵਾਲੀ ਜਨਮ ਸਾਖੀ ਪੰਨਾ 114 (ਅੰਤਕਾ 99) ਤੇ ਅਧਾਰਤ ਹੈ ਵਲਾਇਤ ਵਾਲੀ ਤੇ ਭਾਈ ਮਨੀ ਸਿੰਘ ਵਾਲੀ ਜਨਮ ਸਾਖੀ ਵਿਚ ਦਿੱਲੀ ਮੋਏ ਹਾਥੀ ਸੁਰਜੀਤ ਕਰਨ ਦੀ ਸਾਖੀ ਹੈ ਤੇ ਦੱਸਿਆ ਹੈ ਰੋਣ ਪਿੱਟਣ ਤੇ ਗੁਰੂ ਜੀ ਨੇ ਮੋਇਆ ਹਾਥੀ ਜੁਆ ਦਿੱਤਾ ਤੇ ਬਾਦਸ਼ਾਹ ਨੂੰ ਪਤਾ ਲੱਗ ਗਿਆ ਤਾਂ ਉਹ ਇਹ ਕਰਾਮਾਤ ਵੇਖ ਕੇ ਹੈਰਾਨ ਹੋਇਆ। ਬਾਲੇ ਵਾਲੀ ਜਨਮ ਸਾਖੀ ਵਿਚ ਲਿਖਿਆ ਹੈ ਕਿ ਕੁਰੁਕਸ਼ੇਤਰ ਦੇ ਮੇਲੇ ਮਾਸ ਬਣਾਉਣ ਤੇ ਕਈ ਹਿੰਦੂਆਂ ਨੇ ਦਿੱਲੀ ਸ਼ਿਕਾਇਤ ਕੀਤੀ ਤੇ ਬਾਦਸ਼ਾਹ ਦੇ ਪਿਆਦੇ ਆ ਕੇ ਗੁਰੂ ਜੀ ਨੂੰ ਤੇ ਉਨ੍ਹਾਂ ਦੇ ਸਾਥੀਆਂ ਨੂੰ ਪਕੜ ਕੇ ਲੈ ਗਏ। ਗੁਰੂ ਜੀ ਦੀ ਕਰਾਮਾਤ ਵੇਖ ਕੇ ਬਾਦਸ਼ਾਹ ਦੰਗ ਰਹਿ ਗਿਆ ਤੇ ਗੁਰੂ ਜੀ ਨੂੰ ਛੱਡ ਦਿਤਾ। ਮਿਹਰਬਾਨ ਵਾਲੀ ਜਨਮ ਸਾਖੀ ਵਿਚ ਖੈਰਾਇਤ ਵਾਲੀ ਸਾਖੀ ਲਿਖੀ ਹੈ ਜੋ ਵਲਾਇਤ ਵਾਲੀ ਤੇ ਬਾਲੇ ਵਾਲੀ ਜਨਮ ਸਾਖੀ ਵਿਚ ਦਿੱਤੀ ਸਾਖੀ ਤੋਂ ਜ਼ਿਆਦਾ ਠੀਕ ਜਾਪਦੀ ਹੈ।

# ਪਾਣੀਪਤ ਜਾਣਾ

ਪਾਣੀਪਤ ਦਿੱਲੀ ਤੋਂ ਉੱਤਰ-ਪੱਛਮ ਵੱਲ ਜਾਂਦੀ ਉਸ ਸੜਕ ਤੇ ਸੀ ਜਿਸ ਨੂੰ ਗੁਰੂ ਨਾਨਕ ਸਾਹਿਬ ਦੇ ਸਮੇਂ ਤੋਂ ਪਿਛੋਂ ਸ਼ੇਰ ਸ਼ਾਹ ਸੂਰੀ ਨੇ ਪੱਕਾ ਕੀਤਾ ਸੀ। ਸੋਲ੍ਹਵੀਂ ਸਦੀ ਤੋਂ ਲੈ ਕੇ ਦਿੱਲੀ ਦੇ ਰਾਜ ਦਾ ਫੈਸਲਾ ਪਾਣੀਪਤ ਵਿਚ ਹੋਈਆਂ ਲੜਾਈਆਂ ਵਿਚ ਹੋਇਆ। ਗੁਰੂ ਨਾਨਕ ਸਾਹਿਬ ਤੇ ਮਰਦਾਨਾ ਦਿੱਲੀ ਤੋਂ ਚਲ ਕੇ ਪਾਣੀਪਤ ਪਹੁੰਚ ਗਏ। ਇਹ ਮੌਜੂਦਾ ਜ਼ਿਲਾ ਕਰਨਾਲ ਵਿਚ ਹੈ। ਪਾਣੀਪਤ ਵਿਚ ਇਕ ਪ੍ਰਸਿੱਧ ਫ਼ਕੀਰ ਬੂਅਲੀ ਕਲੰਦਰ ਸ਼ੇਖ ਸ਼ਰਫਉਦ-ਦੀਨ ਹੋਏ ਹਨ ਜਿਨ੍ਹਾਂ ਨੂੰ ਸ਼ਾਹ ਸਰਫ ਕਰਕੇ ਸੱਦਿਆ ਜਾਂਦਾ ਸੀ। ਇਨ੍ਹਾਂ ਦਾ ਦਿਹਾਂਤ 1325 ਈਸਵੀ ਵਿਚ ਹੋਇਆ[1]। ਇਨ੍ਹਾਂ ਦਾ ਮਜ਼ਾਰ ਪਾਣੀਪਤ ਵਿਚ ਬਣਿਆ ਹੋਇਆ ਸੀ। ਜਦੋਂ ਗੁਰੂ ਨਾਨਕ ਸਾਹਿਬ ਗਏ ਤਾਂ ਸ਼ਾਹ ਸਰਫ ਦਾ ਮਜਾਰ ਸੂਫ਼ੀ ਫ਼ਕੀਰਾਂ ਦਾ ਵੱਡਾ ਕੇਂਦਰ ਸੀ[2]। ਉਸ ਵੇਲੇ ਸ਼ਾਹ ਸਰਫ਼ ਦੇ ਮਿਜਾਰ ਤੇ ਸ਼ੇਖ ਈਦੁਲ ਕਬੀਰ ਸੀ, ਜੋ ਕਰਨੀ ਵਾਲਾ ਫ਼ਕੀਰ ਮੰਨਿਆ ਜਾਂਦਾ ਸੀ। ਇਸ ਦਾ ਦਿਹਾਂਤ 1540 ਈਸਵੀ ਵਿਚ ਹੋਇਆ। ਇਸ ਦੇ ਕਈ ਨਾਂ ਸਨ[3]। "ਸ਼ੇਖ ਤਾਹਰ" ਵੀ ਇਸ ਦਾ ਨਾਂ ਜਾਪਦਾ ਹੈ[4]। ਤਾਹਰ ਅਰਬੀ ਦਾ ਅੱਖਰ ਹੈ ਜਿਸ ਦਾ ਭਾਵ ਪਾਕ ਪਵਿੱਤਰ ਹੈ। ਜਨਮ ਸਾਖੀਆਂ ਵਿਚ ਇਸ ਨੂੰ ਸ਼ੇਖ ਟਟੀਹਰ ਕਰਕੇ ਲਿਖਿਆ ਹੈ। ਪਾਣੀਪਤ ਦੇ ਬਾਹਰ ਜਿਥੇ ਗੁਰੂ ਨਾਨਕ ਸਾਹਿਬ ਤੇ ਭਾਈ ਮਰਦਾਨਾ ਬੈਠੇ ਸਨ, ਉਥੇ ਸ਼ੇਖ ਤਹਾਰ ਦਾ ਇਕ ਮੁਰੀਦ ਪਾਣੀ ਭਰਨ ਆਇਆ। ਉਸਨੇ ਵੇਖਿਆ ਕਿ ਇਕ ਸਾਂਈ ਫ਼ਕੀਰ ਤੇ ਇਕ ਉਸ ਨਾਲ ਰਬਾਬੀ ਮਰਦਾਨਾ ਬੈਠੇ ਕੀਰਤਨ ਕਰਦੇ ਹਨ। ਮੁਰੀਦ ਇਲਾਹੀ ਕੀਰਤਨ ਤੋਂ ਬਹੁਤ ਪ੍ਰਭਾਵਿਤ ਹੋਇਆ ਤੇ ਜਾ ਕੇ ਆਪਣੇ ਮੁਰਸ਼ਦ ਨੂੰ ਸਾਰਾ ਹਾਲ ਦੱਸਿਆ। ਉਸਦੇ ਮਨ ਵਿਚ ਵੀ ਉਕਸਾਹਟ ਹੋਈ ਕਿ ਕਿਹੜਾ ਫ਼ਕੀਰ ਹੈ, ਜਿਹੜਾ ਬਾਹਰ ਬੈਠਾ ਇਲਾਹੀ ਸਰੋਦ ਕਰਦਾ ਹੈ। ਸੋ ਉਹ ਮੁਰੀਦ ਤੇ ਉਸ ਦਾ ਮੁਰਸ਼ਦ ਦੋਵੇਂ ਗੁਰੂ ਜੀ ਕੋਲ ਆਏ। ਆ ਕੇ ਬੈਠ ਗਏ। ਕੁਝ ਸਮੇਂ ਪਿਛੋਂ ਉਨ੍ਹਾਂ ਪੁੱਛਿਆ ਕਿ ਸਫ਼ਾ ਦਿਲ ਦਰਵੇਸ਼ ਕਿਹੋ ਜਿਹਾ ਹੁੰਦਾ ਹੈ ਤੇ ਉਸਦਾ ਵਰਤਾਰਾ ਕਿਹੋ ਜਿਹਾ ਹੁੰਦਾ ਹੈ। ਇਸ ਦੇ ਉੱਤਰ ਵਿਚ ਗੁਰੂ ਜੀ ਨੇ ਇਹ ਗਾਵਿਆ[5] :-

*ਜੀਵਤ ਮਰੈ ਜਾਗਤ ਫੁਨਿ ਸੋਵੈ। ਜਾਨਤ ਆਪੁ ਮੁਸਾਵੈ।*
*ਸਫਨ ਸਫਾ ਹੋਇ ਮਿਲੇ ਖਾਲਕ ਕਉ ਤਉ ਦਰਵੇਸੁ ਕਹਾਵੈ।*
*ਤੇਰਾ ਜਨ ਹੈ ਕੋ ਐਸਾ ਦਿਲਿ ਦਰਵੇਸ਼।*
*ਸਾਦੀ ਗਮੀ ਤਮਕ ਨਾਹੀ ਗੁਸਾ ਖੁਦੀ ਹਿਰਸੁ ਨਹੀਂ ਏਸ।*

---

1. ਬਜ਼ੁਰਗਾਨ-ਇ-ਪਾਣੀਪਤ, ਮੌਲਾਨਾ ਸੱਯਦ ਮੁਹੰਮਦ, ਦਿੱਲੀ, 1963, ਪੰਨਾ 135.
2. ਉਕਤ, ਪੰਨਾ 144-169.
3. ਉਕਤ, ਪੰਨਾ 248,
4. ਵਲਾਇਤ ਵਾਲੀ ਜਨਮ ਸਾਖੀ ਵਿਚ ਇਸ ਨੂੰ ਸ਼ੇਖ ਟਟੀਹਰ ਭਾਵ ਸ਼ੇਖ ਤਾਹਿਰ ਕਰਕੇ ਲਿਖਿਆ ਹੈ। ਟਟੀਹਰ ਤਾਹਿਰ ਦਾ ਇਕ ਰੂਪਾਂਤਰ ਹੈ।
5. ਇਹ ਸਾਖੀ ਕੇਵਲ ਵਲਾਇਤ ਵਾਲੀ ਜਨਮ ਸਾਖੀ ਦੇ ਅਧਾਰ ਤੇ ਹੈ। ਵੇਖੋ ਸਾਖੀ ਨੰਬਰ 14 ਮਿਹਰਬਾਨ ਤੇ ਭਾਈ ਮਨੀ ਸਿੰਘ ਦੀ ਜਨਮ ਸਾਖੀ ਵਿਚ ਨਹੀਂ ਆਉਂਦੀ। ਬਾਲੇ ਵਾਲੀ ਜਨਮ ਸਾਖੀ ਵਿਚ ਇਹ ਗੋਸ਼ਟਿ ਸ਼ਾਹ ਸ਼ਰਫ ਤੇ ਵਲੀ ਕੰਧਾਰੀ ਦੀ ਕਾਬਲ ਵਿਚ ਦੱਸੀ ਹੈ। ਪਰ ਸ਼ਾਹ ਸ਼ਰਫ-ਸ਼ਰਫਉਦ-ਦੀਨ ਦਾ ਮਜ਼ਾਰ ਪਾਣੀਪਤ ਵਿਚ ਹੈ ਇਸ ਲਈ ਇਹ ਪਾਣੀਪਤ ਹੋਈ ਠੀਕ ਜਾਪਦੀ ਹੈ।

*ਕੰਚਨ ਖਾਕ ਬਰਾਬਰ ਦੇਖੈ ਹਕ ਹਲਾਲ ਪਛਾਨੈ॥*
*ਆਈ ਤਲਬ ਸਾਹਿਬ ਕੀ ਮਾਨੈ ਅਵਰ ਤਲਬ ਨਹੀ ਜਾਨੈ॥*
*ਗਗਨ ਮੰਡਲ ਮਹਿ ਆਸਨਿ ਬੈਠੇ ਅਨਹਦੁ ਨਾਦ ਵਜਾਵੈ॥*
*ਕਹੁ ਨਾਨਕ ਸਾਧੂ ਕੀ ਮਹਿਮਾ ਬੇਦ ਕੁਰਾਨ ਨਾ ਪਾਵੈ[1]॥*

ਜਦੋਂ ਸ਼ੇਖ ਤਾਹਰ ਨੇ ਇਹ ਸ਼ਬਦ ਸੁਣਿਆ ਤਾਂ ਉਸ ਨੇ ਬਾਬਾ ਜੀ ਨੂੰ ਨਮਸਕਾਰ ਕੀਤਾ ਤੇ ਗੁਰੂ ਜੀ ਕੁਝ ਸਮਾਂ ਉਥੇ ਰਹਿ ਕੇ ਫੇਰ ਅੱਗੇ ਨੂੰ ਚਲ ਪਏ।

## ਵਾਪਸ ਸੁਲਤਾਨਪੁਰ ਆਉਣਾ

ਗੁਰੂ ਨਾਨਕ ਸਾਹਿਬ ਤੇ ਮਰਦਾਨਾ ਪਾਣੀਪਤ ਤੋਂ ਥਾਨੇਸਰ ਤੇ ਫੇਰ ਮੌਜੂਦਾ ਸੰਗਰੂਰ ਤੋਂ ਹੋ ਕੇ ਮੌਜੂਦਾ ਪਿੰਡ ਤਖ਼ਤੂਪੁਰਾ ਥਾਣਾ ਨਿਹਾਲ ਸਿੰਘ ਵਾਲਾ ਤਹਿਸੀਲ ਮੋਗਾ ਜ਼ਿਲਾ ਫੀਰੋਜ਼ਪੁਰ ਵਿਚ ਆ ਵਿਰਾਜੇ। ਇਥੇ ਗੁਰੂ ਨਾਨਕ ਸਾਹਿਬ ਦੇ ਆਉਣ ਦੀ ਯਾਦ ਵਿਚ ਗੁਰਦਵਾਰਾ ਹੈ ਜੋ ਇਤਿਹਾਸਕ ਮੰਨਿਆ ਜਾਂਦਾ ਹੈ[2]। ਫਿਰ ਤਖ਼ਤੂਪੁਰੇ ਤੋਂ ਸਤਲੁਜ ਦਰਿਆ ਲੰਘ ਕੇ ਆਪ ਸੁਲਤਾਨਪੁਰ ਪੁਜ ਗਏ।

ਸੁਲਤਾਨਪੁਰ ਪੁਜ ਕੇ ਗੁਰੂ ਨਾਨਕ ਸਾਹਿਬ ਆਪਣੀ ਭੈਣ ਨਾਨਕੀ ਜੀ ਨੂੰ ਮਿਲੇ[3]। ਪਰ ਉਹ ਮੋਹ ਮਾਇਆ ਤੋਂ ਅਲੇਪ ਸਨ। ਸੁਲਤਾਨਪੁਰ ਇਕ ਸਾਈਂ ਲੋਕ ਮਿਲਿਆ ਉਸ ਨੇ ਪੁਛਿਆ "ਤੁਸਾਂ ਪਰਮੇਸਰ ਪ੍ਰਾਪਤ ਕੀਤਾ ਹੈ ਪਰ ਸਾਨੂੰ ਉਸ ਦਾ ਕੁਝ ਪਤਾ ਨਹੀਂ ਲਗਦਾ ਕਿ ਉਹ ਕਿੱਡਾ ਕੁ ਹੈ ਤੇ ਕਿਸ ਤਰ੍ਹਾਂ ਦਾ ਹੈ? ਇਸ ਦੇ ਉਤਰ ਵਿਚ ਗੁਰੂ ਨਾਨਕ ਸਾਹਿਬ ਨੇ ਸ਼ਬਦ ਬੋਲਿਆਂ :-

*ਆਖਣਿ ਅਉਖਾ ਸੁਨਣਿ ਅਉਖਾ ਆਖ ਨ ਜਾਪੀ ਆਖਿ॥*
*ਇਕਿ ਆਖਿ ਆਖਹਿ ਸਬਦੁ ਭਾਖਹਿ ਅਰਧ ਉਰਧ ਦਿਨੁ ਰਾਤਿ॥*
*ਜੇ ਕਿਹੁ ਹੋਇ ਤ ਕਿਹੁ ਦਿਸੈ ਜਾਪੈ ਰੂਪੁ ਨ ਜਾਤਿ॥*
*ਸਭਿ ਕਾਰਣ ਕਰਤਾ ਕਰੇ ਘਟ ਅਉਘਟ ਘਟ ਥਾਪਿ॥*
*ਆਖਣਿ ਅਉਖਾ ਨਾਨਕਾ ਆਖਿ ਨ ਜਾਪੈ ਆਖਿ॥*

(ਸਲੋਕ ਮਹਲਾ ੧ ਸਾਰੰਗ ਕੀ ਵਾਰ ॥੬॥ (੧੨੩੯))

---

1. ਸਾਖੀਕਾਰਾਂ ਨੇ ਫਾਰਸੀ ਕਵਿਤਾ ਤੇ ਪੰਜਾਬੀ ਕਵਿਤਾ ਵਿਚ ਸੁਆਲ ਜੁਆਬ ਲਿਖ ਕੇ ਸਾਖੀ ਵਿਚ ਸਾਹਿਤਕ ਰੰਗ ਭਰਨ ਦਾ ਯਤਨ ਕੀਤਾ ਹੈ। ਇਹ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਨਹੀਂ ਹੈ।

2. ਗਿਪੁਦਮਨ ਪ੍ਰਕਾਸ਼ ਭਾਗ ਪਹਿਲਾ 1919, ਗੁਰਦਵਾਰਾ ਨੰਬਰ 38 ਅਤੇ ਨਾਨਕਸਰ ਨੰਬਰ 7, ਮਹਾਕੋਸ਼ ਸੁਲਤਾਨਪੁਰ।

3. ਭਾਈ ਬਾਲੇ ਦੀ ਜਨਮ ਸਾਖੀ ਵਿਚ ਆਪਣੀ ਭੈਣ ਨੂੰ ਸੁਲਤਾਨਪੁਰ ਮਿਲਣਾ ਲਿਖਿਆ ਹੈ। ਭਾਵੇਂ ਇਹ ਗਲ ਸਪੱਸ਼ਟ ਤੌਰ ਤੇ ਕਿਸੇ ਹੋਰ ਜਨਮ ਸਾਖੀ ਵਿਚ ਨਹੀਂ ਪਰ ਇਹ ਗਲ ਕੁਦਰਤੀ ਤੇ ਸੁਭਾਵਕ ਹੈ।

4. ਇਹ ਸਾਖੀ ਜਨਮ ਸਾਖੀ ਗੁਰੂ ਨਾਨਕ ਮਿਹਰਬਾਨ ਵਿਚ ਪੰਨੇ 383-84 ਤੇ ਦਿੱਤੀ ਹੈ। ਮਿਹਰਬਾਨ ਵਾਲੀ ਜਨਮ ਸਾਖੀ ਵਿਚ ਤਿੰਨ ਸਾਖੀਆਂ ਦੌਲਤ ਖਾਂ ਲੋਧੀ ਨਾਲ ਸੁਲਤਾਨਪੁਰ ਹੋਈਆਂ ਲਿਖੀਆਂ ਹਨ ਜਿਨ੍ਹਾਂ ਵਿਚ ਤਿੰਨਾਂ ਸ਼ਬਦਾਂ ਦੀ ਵਿਆਖਿਆ ਹੈ। ਦੌਲਤ ਖਾਂ ਲੋਧੀ ਨਾਲ ਸਫ਼ਰਾਂ ਤੋਂ ਮੁੜ ਕੇ ਆਕੇ ਮੇਲ ਦੀ ਪੁਸ਼ਟੀ ਕਿਸੇ ਹੋਰ ਜਨਮ ਸਾਖੀ ਵਿਚੋਂ ਨਹੀਂ ਹੁੰਦੀ। ਹੋ ਸਕਦਾ ਹੈ ਕਿ ਜਦੋਂ ਗੁਰੂ ਜੀ "ਸੋਧਣ ਧਰਤ ਲੁਕਾਈ" ਦੇ ਮਿਸ਼ਨ ਤੇ ਨਿਕਲੇ ਹੋਣ, ਉਸ ਵੇਲੇ ਪੰਜਾਬ ਦਾ ਗਵਰਨਰ ਬਣਨ ਦੇ ਨਾਤੇ ਦੌਲਤ ਖਾਂ ਲਾਹੌਰ ਰਹਿਣ ਲਗ ਪਿਆ ਹੋਵੇ। ਭਾਵੇਂ ਭਾਈ ਗੁਰਦਾਸ ਨੇ ਲਿਖਿਆ ਹੈ :-

*"ਦੌਲਤ ਖਾਂ ਲੋਧੀ ਭਲਾ ਹੋਆ ਜਿੰਦ ਪੀਰ ਅਬਨਾਸ਼ੀ"*

ਇਹ ਸ਼ਬਦ ਸੁਣ ਕੇ ਉਸ ਸਾਈਂ ਲੋਕ ਨੇ ਨਮਸਕਾਰ ਕੀਤਾ। ਗੁਰੂ ਜੀ ਕੁਝ ਸਮਾਂ ਸੁਲਤਾਨਪੁਰ ਟਿਕ ਕੇ ਫੇਰ ਤਲਵੰਡੀ ਨੂੰ ਟੁਰ ਪਏ।

## ਪੱਟੀ ਦੇ ਜ਼ਿਮੀਂਦਾਰ ਨੂੰ ਉਪਦੇਸ਼

ਸੁਲਤਾਨਪੁਰ ਤੋਂ ਗੁਰੂ ਜੀ ਉੱਤਰ-ਪੱਛਮ ਵੱਲ ਚਲਦੇ ਚਲਦੇ ਪੱਟੀ (ਮੌਜੂਦਾ ਜ਼ਿਲਾ ਅੰਮ੍ਰਿਤਸਰ) ਪੁਜ ਗਏ। ਸੁਲਤਾਨਪੁਰ ਤੋਂ ਬਿਆਸ ਦਰਿਆ ਲੰਘ ਕੇ ਇਹ ਦਸ ਮੀਲ ਉੱਤਰ-ਪੱਛਮ ਵੱਲ ਸੀ। ਭਾਵੇਂ ਪੱਟੀ ਜਾਂ ਚੀਨਾ ਪੱਟੀ ਬਹੁਤ ਪੁਰਾਣਾ ਨਗਰ ਸੀ, ਜਿਸ ਵਿਚ ਹਿਊਨਸਾਂਗ ਸਤਵੀਂ ਸ਼ਤਾਬਦੀ ਵਿਚ ਠਹਿਰਿਆ ਸੀ ਪਰ ਗੁਰੂ ਨਾਨਕ ਸਾਹਿਬ ਦੇ ਸਮੇਂ ਇਸ ਨੂੰ ਹੈਬਤ ਖਾਨ ਸ਼ੇਰਵਾਨੀ ਨੇ ਆਬਾਦ ਕੀਤਾ ਸੀ ਜੋ ਸਿਕੰਦਰ ਲੋਧੀ ਦਾ ਇਕ ਪ੍ਰਸਿੱਧ ਦਰਬਾਰੀ ਸੀ। ਇਸ ਕਰਕੇ ਇਸ ਦਾ ਨਾਂ ਪੱਟੀ ਹੈਬਤ ਖਾਂ ਪੈ ਗਿਆ ਸੀ[1]।

ਜਦੋਂ ਗੁਰੂ ਨਾਨਕ ਸਾਹਿਬ ਪੱਟੀ ਦੇ ਨਗਰ ਕੋਲੋਂ ਲੰਘੇ ਤਾਂ ਉਨ੍ਹਾਂ ਜਿਮੀਂਦਾਰਾਂ ਨੂੰ ਹਲ ਵਾਹੁੰਦੇ ਦੇਖਿਆ ਤੇ ਕੁਝ ਸਮਾਂ ਖੇਤਾਂ ਵਿਚ ਠਹਿਰ ਗਏ। ਉਨ੍ਹਾਂ ਖੇਤਾਂ ਦਾ ਮਾਲਕ ਗੁਰੂ ਜੀ ਕੋਲ ਆਇਆ ਤੇ ਗੁਰੂ ਜੀ ਨਾਲ ਬਚਨ ਬਿਲਾਸ ਕਰਨ ਲੱਗਾ। ਗੱਲ ਬਾਤ ਕਰਦਿਆਂ ਗੁਰੂ ਜੀ ਨੇ ਪੁਛਿਆ ਕਿ ਖੇਤੀ ਜੋ ਕਰਵਾਉਂਦੇ ਹੋ ਤੇ ਕਰਦੇ ਹੋ ਇਸ ਦਾ ਕੀ ਫਲ ਹੋਵੇਗਾ। ਤਾਂ ਉਹ ਹਉਮੈਂ ਦੀ ਲਹਿਰ ਵਿਚ ਆ ਕੇ ਕਹਿਣ ਲੱਗਾ ਕਿ ਇਸ ਨਾਲ ਤੁਹਾਡੇ ਵਰਗੇ ਸਾਧਾਂ ਸੰਤਾਂ ਨੂੰ ਰੋਟੀ ਖੁਆਉਂਦੇ ਹਾਂ, ਟੱਬਰ ਪਾਲਦੇ ਹਾਂ, ਸਾਕਾਂ ਸੰਬੰਧੀਆਂ ਨਾਲ ਵਰਤਦੇ ਹਾਂ। ਇਸ ਤਰ੍ਹਾਂ ਇਹ ਕਿਰਸਾਨੀ ਹੁੰਦੀ ਹੈ। ਸਾਡੇ ਜੀਵਨ ਨਿਰਬਾਹ ਦਾ ਮੁੱਖ ਸਾਧਨ ਹੈ। ਗੁਰੂ ਸਾਹਿਬ ਦੇ ਜਿਮੀਂਦਾਰ ਦਾ ਉੱਤਰ ਧਿਆਨ ਨਾਲ ਸੁਣ ਕੇ ਕਿਹਾ, ਆਤਮਾ ਦੇ ਉਧਾਰ ਲਈ ਕੀ ਕਰਦੇ ਹੋ? ਉਹ ਹੋਰ ਤਰ੍ਹਾਂ ਦੀ ਕਿਰਸਾਨੀ ਹੈ ਜਿਸ ਨਾਲ ਆਤਮਾ ਪ੍ਰਫੁਲਤ ਹੁੰਦੀ ਹੈ। ਤਾਂ ਕਿਰਸਾਨਾਂ ਕਿਹਾ ਜੀ ਸਾਨੂੰ ਉਹ ਵੀ ਕਿਰਸਾਨੀ ਦੱਸੋ ਤਾਂ ਗੁਰੂ ਜੀ ਨੇ ਇਹ ਸ਼ਬਦ ਪੜ੍ਹਿਆ[2] :-

*ਇਹੁ ਤਨੁ ਧਰਤੀ ਬੀਜੁ ਕਰਮਾ ਕਰੋ ਸਲਿਲ ਆਪਾਉ ਸਾਰਿੰਗ ਪਾਣੀ॥*
*ਮਨੁ ਕਿਰਸਾਣੁ ਹਰਿ ਰਿਦੈ ਜੰਮਾਇ ਲੈ ਇਉ ਪਾਵਸਿ ਪਦੁ ਨਿਰਬਾਣੀ॥*
*ਕਾਹੇ ਗਰਬਸਿ ਮੂੜੇ ਮਾਇਆ॥*
*ਪਿਤ ਸੁਤੋ ਸਗਲ ਕਾਲਤ੍ਰ ਮਾਤਾ ਤੇਰੇ ਹੋਹਿ ਨ ਅੰਤਿ ਸਖਾਇਆ॥*
*ਬਿਖੈ ਬਿਕਾਰ ਦੁਸਟ ਕਿਰਖਾ ਕਰੇ ਇਨ ਤਜਿ ਆਤਮੈ ਹੋਇ ਧਿਆਈ॥*
*ਜਪੁ ਤਪੁ ਸੰਜਮੁ ਹੋਹਿ ਜਬ ਰਾਖੇ ਕਮਲੁ ਬਿਗਸੈ ਮਧੁ ਆਸ੍ਰਮਾਈ॥*
*ਬੀਸ ਸਪਤਾਹਰੋ ਬਾਸਰੋ ਸੰਗ੍ਰਹੈ ਤੀਨਿ ਖੋੜਾ ਨਿਤ ਕਾਲੁ ਸਾਰੈ॥*
*ਦਸ ਅਠਾਰ ਮੈ ਅਪਰੰਪਰੋ ਚੀਨੈ ਕਹੈ ਨਾਨਕੁ ਇਵ ਏਕੁ ਤਾਰੈ॥*

(ਸਿਰੀ ਰਾਗ ਮਹਲਾ ੧ (੨੩))

---

1. Ancient Geography of India, Alexander Cunningham, ਏਨਸ਼ੇਂਟ ਜਿਉਗਰਾਫ਼ੀ ਆਫ ਇੰਡੀਆ, ਅਲਗਜਾਂਡਰ ਕਨਿੰਘਮ, ਵਾਰਾਨਸੀ, 1963, ਪੰਨਾ 1701 ਅਬੁਲਫ਼ਜਲ ਇਸ ਨੂੰ ਜੌਹਰ ਦਾ ਵਸਾਇਆ ਨਗਰ ਲਿਖਦਾ ਹੈ। ਜੌਹਰ ਹਮਾਯੂੰ ਦਾ ਵਿਸ਼ੇਸ਼ ਅਧਿਕਾਰੀ ਸੀ। ਹੋ ਸਕਦਾ ਹੈ ਕਿ ਹਮਾਯੂੰ ਦੇ ਵੇਲੇ ਜੌਹਰ ਦੀ ਜਾਗੀਰ ਵਿਚ ਹੋਵੇ ਤੇ ਉਸ ਨੇ ਇਥੇ ਖੂਹ ਲਵਾਏ ਹੋਣ।

2. ਵੇਖੋ ਜਨਮ ਸਾਖੀ ਗੁਰੂ ਨਾਨਕ ਮਿਹਰਬਾਨ, ਹਿਸਾ ਦੂਜਾ ਪੰਨਾ 182-83 (ਅੰਤਕਾ 128)

ਤਾਂ ਉਨ੍ਹਾਂ ਜ਼ਿਮੀਦਾਰਾਂ ਨੇ ਗੁਰੂ ਬਾਬੇ ਜੀ ਨੂੰ ਨਮਸਕਾਰ ਕੀਤਾ ਤੇ ਚਰਨੀ ਲੱਗੇ। ਗੁਰੂ ਸਾਹਿਬ ਪੱਟੀ ਤੋਂ ਅੱਗੇ ਪੱਛਮ ਵੱਲ ਟੁਰ ਪਏ।

## ਤਲਵੰਡੀ ਮੁੜਨਾ

ਪੱਟੀ ਤੋਂ ਗੁਰੂ ਸਾਹਿਬ ਖਾਲੜੇ ਤੇ ਘਵਿੰਡੀ ਨਗਰਾਂ ਵਿਚ ਹੁੰਦੇ ਹੋਏ ਤਲਵੰਡੀ ਪੁੱਜੇ। ਖਾਲੜਾ ਤੇ ਇਸ ਕੋਲ ਦੋ ਕੁ ਮੀਲ ਤੇ ਘਵਿੰਡੀ ਵਿਚ ਗੁਰੂ ਨਾਨਕ ਸਾਹਿਬ ਦੇ ਪਧਾਰਨ ਦੀ ਯਾਦ ਵਿਚ ਗੁਰਦਵਾਰੇ ਬਣੇ ਹਨ[1]।

ਬਾਰਾਂ ਸਾਲਾਂ ਦਾ ਭ੍ਰਮਣ ਕਰ ਕੇ ਤੇ ਨਾਮ ਬਾਣੀ ਸਿਮਰਨ ਦਾ ਉਪਦੇਸ਼ ਦੇ ਕੇ ਗੁਰੂ ਜੀ ਤਲਵੰਡੀ ਦੇ ਬਾਹਰ ਆ ਬੈਠੇ[2]। ਮਰਦਾਨਾ ਹੁਣ ਤਕ ਗੁਰੂ ਜੀ ਦੇ ਨਾਲ ਹੀ ਫਿਰਦਾ ਰਿਹਾ ਸੀ। ਉਸ ਦੇ ਮਨ ਵਿਚ ਬਹੁਤ ਚਾਅ ਸੀ ਕਿ ਕਿਸੇ ਤਰ੍ਹਾਂ ਰਿਸ਼ਤੇਦਾਰਾਂ ਨੂੰ ਮਿਲੇ। ਸੋ ਜਦੋਂ ਗੁਰੂ ਜੀ ਤਲਵੰਡੀ ਪਹੁੰਚੇ ਤਾਂ ਆਗਿਆ ਲੈ ਕੇ ਉਹ ਘਰ ਨੂੰ ਚਲਿਆ ਗਿਆ। ਸਾਰੇ ਪਿੰਡ ਵਿਚ ਧੁੰਮ ਪੈ ਗਈ ਕਿ ਮਰਦਾਨਾ ਡੂਮ ਜੋ ਨਾਨਕ ਨਾਲ ਫਿਰਦਾ ਸੀ ਮੁੜ ਘਰ ਆਇਆ ਹੈ। ਮਰਦਾਨਾ ਆਪਣੇ ਘਰੋਂ ਹੋ ਕੇ ਗੁਰੂ ਜੀ ਦੀ ਮਾਤਾ ਨੂੰ ਮਿਲਿਆ। ਮਾਤਾ ਜੀ ਨੇ ਪੁਛਿਆ ਕਿ ਨਾਨਕ ਕਿਥੇ ਹੈ ਤਾਂ ਮਰਦਾਨੇ ਨੇ ਉੱਤਰ ਕੋਈ ਨਾ ਦਿੱਤਾ, ਕਿਉਂਕਿ ਗੁਰੂ ਜੀ ਨੇ ਕਿਹਾ ਸੀ ਕਿ ਉਨ੍ਹਾਂ ਬਾਰੇ ਕਿਸੇ ਨੂੰ ਨਹੀਂ ਦੱਸਣਾ।[3] ਪਰ ਮਰਦਾਨੇ ਦੇ ਛੇਤੀ ਫੇਰ ਵਾਪਸ ਜਾਣ ਤੇ ਬਾਬਾ ਜੀ ਦੀ ਮਾਤਾ ਸਮਝ ਗਈ, ਸੋ ਉਹ ਮਰਦਾਨੇ ਦੇ ਪਿਛੇ ਪਿਛੇ ਟੁਰਦੀ ਗੁਰੂ ਨਾਨਕ ਕੋਲ ਪੁਜ ਗਈ। ਬਾਰਾਂ ਸਾਲਾ ਪਿਛੋਂ ਪੁੱਤਰ ਨੂੰ ਮਿਲ ਕੇ ਮਾਤਾ ਦਾ ਵੈਰਾਗ ਛੁਟ ਗਿਆ। ਗੁਰੂ ਜੀ ਉਠ ਕੇ ਮਾਤਾ ਦੇ ਚਰਨੀ ਲੱਗੇ। ਮਾਤਾ ਕਿਹਾ, "ਹਉ ਵਾਰੀ, ਹਉ ਵਾਰੀ ਬੇਟਾ, ਹਉ ਤੁਧੁ ਵਿਟਹੁ ਵਾਰੀ, ਤੇਰੇ ਨਾਉ ਵਿਟਹੁ ਵਾਰੀ, ਤੇਰੇ ਦਰਸ਼ਨ ਵਿਟਹੁ ਵਾਰੀ, ਜਿਥੇ ਤੂੰ ਫਿਰਦਾ ਹੈ ਤਿਸ ਥਾਉ ਵਿਟਹੁ ਹਾਉ ਵਾਰੀ, ਤੁਧ ਨਿਹਾਲ ਕੀਤੀ ਮੈਨੂੰ ਆਪਣਾ ਮੂੰਹ ਵਿਖਾਲਿਓ"।[4] ਗੁਰੂ ਸਾਹਿਬ ਦੇ ਪਿਤਾ ਜੀ ਵੀ ਉਤੋਂ ਪੁਜ ਗਏ। ਮਾਤਾ ਪਿਤਾ ਦੋਹਾਂ ਨੇ ਬਹੁਤ ਜੋਰ ਲਾਇਆ ਕਿ ਗੁਰੂ ਜੀ ਘਰ ਚਲਣ ਪਰ ਗੁਰੂ ਜੀ ਘਰ ਜਾਣਾ ਨਾ ਮੰਨੇ। ਕੁਝ ਸਮਾਂ ਗੁਰੂ ਜੀ ਤਲਵੰਡੀ ਦੇ ਕੋਲ ਰਹਿ ਕਿ ਫੇਰ ਭਾਈ ਮਰਦਾਨੇ ਨੂੰ ਨਾਲ ਲੈ ਕੇ ਟੁਰ ਪਏ।

## ਦੁਨੀ ਚੰਦ ਦਾ ਨਿਸਤਾਰਾ

ਤਲਵੰਡੀ ਤੋਂ ਗੁਰੂ ਨਾਨਕ ਸਾਹਿਬ ਦੇ ਭਾਈ ਮਰਦਾਨਾ ਲਾਹੌਰ ਆਏ ਤੇ ਨਵੀਨ

---

1. ਵੇਖੋ ਗੁਰਤੀਰਥ ਸੰਗ੍ਰਹ, ਤਾਰਾ ਸਿੰਘ ਨਿਰੋਤਮ ਗੁਰਦਵਾਰਾ 43 ਅਤੇ 44

2. ਵਲਾਇਤ ਵਾਲੀ ਜਨਮ ਸਾਖੀ ਵਿਚ ਬਾਰਾਂ ਸਾਲਾਂ ਪਿਛੋਂ ਤਲਵੰਡੀ ਆਉਣਾ ਲਿਖਿਆ ਹੈ। ਭਾਈ ਮਨੀ ਸਿੰਘ ਵਾਲੀ ਜਨਮ ਸਾਖੀ ਵਿਚ ਅੰਕਿਤ ਹੈ ਕਿ ਗੁਰੂ ਜੀ ਨੇ ਮਾਤਾ ਪਿਤਾ ਨੂੰ ਕਿਹਾ, "ਦੁਇ ਦਿਸ਼ਾ ਦੀ ਉਦਾਸੀ ਕਰ ਆਏ ਹਾਂ ਦੋ ਕੀ ਰਹਿੰਦੀ ਹੈ,।" ਦੋ ਦਿਸ਼ਾ ਦੀ ਉਦਾਸੀ ਦਾ ਭਾਵ ਪੂਰਬ ਤੇ ਦੱਖਣ ਦੀ ਉਦਾਸੀ ਹੈ। ਮਿਹਰਬਾਨ ਵਾਲੀ ਜਨਮ ਸਾਖੀ ਵਿਚ ਵੀ ਦੱਖਣ ਪੂਰਬ ਦੀ ਉਦਾਸੀ ਇਕੱਠੀ ਅੰਕਿਤ ਕੀਤੀ ਹੈ ਸੋ ਇਸ ਤਰ੍ਹਾਂ ਗੁਰੂ ਨਾਨਕ ਸਾਹਿਬ ਬਾਰਾਂ ਸਾਲ ਪਿਛੋਂ ਤਲਵੰਡੀ ਆਏ।

3. ਵਲਾਇਤ ਵਾਲੀ ਤੇ ਭਾਈ ਮਨੀ ਸਿੰਘ ਵਾਲੀ ਜਨਮ ਸਾਖੀ ਵਿਚ ਇਹ ਵਾਰਤਾ ਇਸ ਤਰ੍ਹਾਂ ਲਿਖੀ ਹੈ। ਬਾਲੇ ਤੇ ਮਿਹਰਬਾਨ ਵਾਲੀ ਜਨਮ ਸਾਖੀ ਵਿਚ ਇਸ ਸਾਖੀ ਦਾ ਕਥਨ ਨਹੀਂ ਹੈ। ਪਰ ਪਹਿਲੀ ਲੰਮੀ ਉਦਾਸੀ ਪਿਛੋਂ ਤਲਵੰਡੀ ਆਉਣਾ ਤੇ ਮਰਦਾਨੇ ਦੇ ਘਰ ਜਾਣਾ ਇਕ ਕੁਦਰਤੀ ਤੇ ਸੁਭਾਵਕ ਗੱਲ ਜਾਪਦੀ ਹੈ।

4. ਇਹ ਮਾਤਾ ਦੇ ਵੈਰਾਗ ਦਾ ਅਦੁਤੀ ਦ੍ਰਿਸ਼ ਵਲਾਇਤ ਵਾਲੀ ਜਨਮ ਸਾਖੀ ਵਿਚੋਂ ਹੈ।

ਬਦਾਮੀ ਬਾਗ ਕੋਲ ਸ਼ਹਿਰ ਤੋਂ ਬਾਹਰ ਹੀ ਬੈਠੇ ਗਏ[1]। ਗੁਰੂ ਨਾਨਕ ਸਾਹਿਬ ਸਮੇਂ ਦੁਨੀ ਚੰਦ ਨਾਮ ਦਾ ਇਕ ਕਰੋੜੀ ਰਹਿੰਦਾ ਸੀ। ਮੁਸਲਮਾਨਾਂ ਦੇ ਰਾਜ ਸਮੇਂ ਕਰੋੜੀ ਪਦਵੀ ਇਕ ਮਾਲ ਦੇ ਅਫਸਰ ਨੂੰ ਕਹਿੰਦੇ ਸਨ ਜੋ ਸਰਕਾਰੀ ਖ਼ਜ਼ਾਨੇ ਵਾਸਤੇ ਕਰੋੜ ਦਾਮ ਇਕੱਠੇ ਕਰਦਾ ਹੋਵੇ[2]। ਇਕ ਦਾਮ ਦਾ ਮੁਲ ਰੁਪੈ ਤੋਂ ਬਹੁਤ ਘੱਟ ਹੁੰਦਾ ਸੀ। ਸੋ ਦੁਨੀ ਚੰਦ ਕਰੋੜੀ ਲਾਹੌਰ ਦੇ ਆਲੇ ਦੁਆਲੇ ਦੇ ਇਲਾਕੇ ਦਾ ਇਕ ਤਰ੍ਹਾਂ ਦਾ ਮਾਲੀ ਅਫਸਰ ਸੀ। ਇਹ ਜਾਤ ਦਾ ਖਤਰੀ ਤੇ ਲਾਹੌਰ ਦੇ ਚੁਹੱਟਾ ਬਾਜ਼ਾਰ ਜਵਾਹਰ ਮਲ ਵਿਚ ਰਹਿੰਦਾ ਸੀ। ਕਹਿੰਦੇ ਹਨ ਜਵਾਹਰ ਮੱਲ ਵੀ ਇਸ ਦੇ ਵੱਡੇ ਵਡੇਰਿਆਂ ਵਿਚੋਂ ਹੀ ਸੀ ਜਿਸ ਦੇ ਨਾਂ ਤੇ ਇਸ ਬਾਜ਼ਾਰ ਦਾ ਨਾਂ ਪਿਆ ਸੀ ਅਤੇ ਹੁਣ ਤਕ ਉਸ ਬਾਜ਼ਾਰ ਦਾ ਨਾਂ ਉਹ ਹੀ ਚਲਿਆ ਆ ਰਿਹਾ ਹੈ ਤੇ ਉਥੇ ਗੁਰੂ ਸਾਹਿਬ ਦੀ ਯਾਦ ਵਿਚ ਗੁਰਦਾਵਾਰਾ ਹੈ[3]।

ਪੁਰਾਣੇ ਸਮਿਆਂ ਵਿਚ ਅਮੀਰ ਲੋਕ ਕਈ ਵਾਰੀ ਆਪਣੇ ਬਾਹਰਲੇ ਦਰਵਾਜੇ ਨਾਲ ਸੁੰਦਰ ਕਪੜੇ ਦੀਆਂ ਲੜਾਂ ਬੰਨ੍ਹ ਦਿਆ ਕਰਦੇ ਸਨ। ਇਕ ਲੜ ਇਕ ਲੱਖ ਦੀ ਸੂਚਕ ਹੁੰਦੀ ਸੀ। ਇਸ ਤਰ੍ਹਾਂ ਕਹਿੰਦੇ ਹਨ ਦੁਨੀ ਚੰਦ ਦੇ ਦਰਵਾਜੇ ਨਾਲ ਸਤ ਲੜਾਂ ਬੱਧੀਆਂ ਸਨ ਜਿਸਦਾ ਭਾਵ ਇਹ ਸੀ ਕਿ ਦੁਨੀ ਚੰਦ ਸਤ ਲਖ ਦਾ ਮਾਲਕ ਸੀ[4] ਤੇ ਇਸ ਧਨ ਦੌਲਤ ਦਾ ਉਸ ਨੂੰ ਮਾਣ ਵੀ ਬਹੁਤ ਸੀ। ਇਕ ਵਾਰੀ ਸ਼ਹਿਰ ਵੱਲ ਆਉਂਦਾ ਦੁਨੀ ਚੰਦ ਗੁਰੂ ਜੀ ਨੂੰ ਮਿਲਿਆ। ਗੁਰੂ ਜੀ ਦੇ ਇਲਾਹੀ ਸ਼ਬਦ ਨੇ ਉਸ ਨੂੰ ਖਿਚ ਲਿਆ। ਗੱਲ ਬਾਤ ਕਰਨ ਨਾਲ ਗੁਰੂ ਜੀ ਨੂੰ ਦੁਨੀ ਚੰਦ ਵਿਚ ਮਾਇਆ ਦੇ ਹੰਕਾਰ ਦੀ ਬੋ ਆਈ। ਗੁਰੂ ਜੀ ਨੇ ਦੁਨੀ ਚੰਦ ਨੂੰ ਕਿਹਾ ਕਿ ਸਾਡੀ ਇਕ ਸੂਈ ਲੈ ਜਾ ਤੇ ਮਰਨ ਪਿਛੋਂ ਅਸੀਂ ਤੈਥੋਂ ਲੈ ਲਵਾਂਗੇ। ਉਹ ਸੂਈ ਘਰ ਲੈ ਗਿਆ ਤੇ ਜਾ ਕੇ ਆਪਣੀ ਘਰ ਵਾਲੀ ਨੂੰ ਦਿੱਤੀ ਤੇ ਨਾਲ ਹੀ ਗੁਰੂ ਜੀ ਦੀ ਗੱਲ ਦਸ ਦਿੱਤੀ। ਦੁਨੀ ਚੰਦ ਨੂੰ ਉਸ ਦੀ ਇਸਤਰੀ ਨੇ ਸਮਝਾਇਆ ਕਿ ਮੋਇਆਂ ਕੋਈ ਚੀਜ਼ ਨਾਲ ਨਹੀਂ ਜਾ ਸਕਦੀ ਤਾਂ ਉਹ ਵਾਪਸ ਆਇਆ ਤੇ ਆ ਕੇ ਸੂਈ ਉਸ ਵਾਪਸ ਕੀਤੀ ਤੇ ਕਿਹਾ ਇਹ ਮਰਨ ਲਗਿਆਂ ਮੈਂ ਨਾਲ ਨਹੀਂ ਲਿਜਾ ਸਕਦਾ। ਗੁਰੂ ਜੀ ਨੇ ਉੱਤਰ ਵਿਚ ਕਿਹਾ ਕਿ ਇਹ ਧਨ ਦੌਲਤ ਤੂੰ ਜੋ ਇਕੱਠੀ ਕਰਦਾ ਹੈ ਇਹ ਕਿਵੇਂ ਨਾਲ ਲੈ ਕੇ ਜਾਵੇਂਗਾ। ਗੁਰੂ ਜੀ ਨੇ ਉਪਦੇਸ਼ ਦਿੱਤਾ ਕਿ ਨਾਮ ਤੇ ਸਿਮਰਨ, ਉਪਕਾਰ ਤੇ ਨੇਕਨਾਮੀ ਹੀ ਨਾਲ ਜਾਂਦੀ ਹੈ। ਦੁਨੀ ਚੰਦ ਗੁਰੂ ਜੀ ਦੇ ਉਪਦੇਸ਼ ਤੋਂ ਪ੍ਰਭਾਵਿਤ ਹੋਇਆ ਤੇ ਚਰਨਾ ਤੇ ਮੱਥਾ ਟੇਕਿਆ।

ਇਕ ਦਿਨ ਦੁਨੀ ਚੰਦ ਨੇ ਆਪਣੇ ਪਿਤਾ ਦੇ ਸ਼ਰਾਧ ਤੇ ਗੁਰੂ ਜੀ ਨੂੰ ਘਰ ਸੱਦਿਆ। ਗੁਰੂ ਜੀ ਘਰ ਗਏ। ਗੁਰੂ ਜੀ ਨੇ ਦੁਨੀ ਚੰਦ ਨੂੰ ਇਹ ਸਮਝਾਇਆ ਕਿ ਜਿਉਂਦੇ ਮਾਂ ਪਿਉ ਦੀ ਸੇਵਾ ਕਰਨੀ ਚਾਹੀਦੀ ਹੈ। ਆਪਣੀ ਆਤਮਕ ਸ਼ਕਤੀ ਨਾਲ ਦੁਨੀ ਚੰਦ ਨੂੰ ਯਕੀਨ ਦੁਆ ਦਿੱਤਾ ਕਿ ਭਾਵੇਂ ਉਹ ਕਿੰਨੇ ਪੰਡਤਾਂ ਨੂੰ ਰੋਟੀ ਖੁਆਏ, ਉਸਦੇ ਪਿਤਾ ਦੀ ਆਤਮਾ ਭੁੱਖੀ ਹੈ[5]। ਦੁਨੀ ਚੰਦ ਗੁਰੂ ਜੀ

1. ਦੁਨੀ ਚੰਦ ਨਿਸਤਾਰਾ, ਖਾਲਸਾ ਟਰੈਕਟ ਸੋਸਾਇਟੀ, ਅੰਮ੍ਰਿਤਸਰ, ਟਰੈਕਟ ਨਵੰਬਰ, 1928
2. Agrarian Syatem of Moslem India, ਮੁਸਲਿਮ ਇੰਡੀਆ, ਮੂਰਲੈਂਡ।
3. ਰਿਪਦੁਮਨ ਪ੍ਰਕਾਸ਼, ਭਾਗ ਪਹਿਲਾ, 1919 ਗੁਰਦਵਾਰਾ ਨੰਬਰ 20
4. ਵਲਾਇਤ ਵਾਲੀ ਜਨਮ ਸਾਖੀ ਦੀ ਸਾਖੀ ਨੰਬਰ 37 ਦੇ ਅਧਾਰ ਤੇ ਹੈ। ਇਹ ਸਾਖੀ ਕਿਸੇ ਹੋਰ ਜਨਮ ਸਾਖੀ ਵਿਚ ਨਹੀਂ ਹੈ। ਮਹਿਮਾ ਪ੍ਰਕਾਸ਼ ਸਰੂਪ ਦਾਸ ਭੱਲਾ ਵਿਚ ਦੁਨੀ ਚੰਦ ਨੂੰ ਸਿਆਲਕੋਟ ਦਾ ਲਿਖਿਆ ਹੈ। ਜੋ ਠੀਕ ਨਹੀਂ।
5. ਵਲਾਇਤ ਵਾਲੀ ਜਨਮ ਸਾਖੀ ਵਿਚ ਗੁਰੂ ਜੀ ਦਾ ਉਸ ਦੇ ਪਿਤਾ ਨੂੰ ਬਘਿਆੜ ਦੇ ਰੂਪ ਵਿਚ ਵਖਾਉਣ ਤੇ

(ਬਾਕੀ ਫੁਟਨੋਟ ਦੇਖੋ ਅਗਲੇ ਪੰਨੇ ਤੇ)

ਦ ਪੈਰੀਂ ਪਿਆ ਤੇ ਸਿਖ ਬਣਿਆ[1]।

## ਜਵਾਲਾ ਜੀ ਜਾਣਾ

ਲਾਹੌਰ ਤੋਂ ਗੁਰੂ ਨਾਨਕ ਸਾਹਿਬ ਵੈਰੋਵਾਲ, ਮੌਜੂਦਾ ਜ਼ਿਲਾ ਅੰਮ੍ਰਿਤਸਰ ਆ ਗਏ, ਤੇ ਜਿੱਥੇ ਅਜ ਕਲ ਗੋਇੰਦਵਾਲ ਦਾ ਪੱਤਨ ਹੈ, ਲੰਘਦੇ ਹੋਏ ਮੌਜੂਦਾ ਜ਼ਿਲਾ ਜਲੰਧਰ ਤੇ ਹੁਸ਼ਿਆਰਪੁਰ ਵਿਚੋਂ ਲੰਘੇ ਤੇ ਉੱਤਰ-ਪੱਛਮ ਵੱਲ ਜਾਂਦੇ ਹੋਏ ਸਤਲੁਜ ਲੰਘ ਕੇ ਰੋਪੜ ਦੀਆਂ ਪਹਾੜੀਆਂ ਵਿਚ ਪੁਜ ਗਏ। ਸਤਲੁਜ ਲੰਘ ਕੇ ਸਤਲੁਜ ਦੇ ਪੂਰਬੀ ਕੰਢੇ ਤੇ ਜੰਗਲ ਵਿਚ ਬੈਠ ਗਏ। ਇਹ ਅਸਥਾਨ ਕਹਿਲੂਰ ਦੀ ਪਹਾੜੀ ਰਿਆਸਤ ਵਿਚ ਸੀ ਜਿਸ ਨੂੰ ਅੱਜ ਕਲ ਬਿਲਾਸਪੁਰ ਕਹਿੰਦੇ ਹਨ। ਕਹਿਲੂਰ ਦੇ ਰਾਜਪੂਤ ਰਾਜੇ ਦੀ ਉਸ ਸਮੇਂ ਰਾਜਧਾਨੀ ਨੈਣਾਦੇਵੀ ਦੇ ਟਿੱਲੇ ਤੇ ਕੋਟ ਕਹਿਲੂਰ ਇਕ ਕਿਲਾ ਸੀ[2]। ਨੈਨਾ ਦੇਵੀ ਦਾ ਟਿਲਾ ਉਸ ਅਸਥਾਨ ਤੋਂ ਜਿਥੇ ਗੁਰੂ ਸਾਹਿਬ ਬੈਠੇ ਸਨ ਨੇੜੇ ਹੀ ਸੀ। ਇਹ ਅਸਥਾਨ ਰੋਪੜ ਤੋਂ ਚੌਦਾ ਮੀਲ ਉੱਤਰ ਤੇ ਮੌਜੂਦਾ ਅਨੰਦਪੁਰ ਸਾਹਿਬ ਤੋਂ ਛੇ ਮੀਲ ਦੱਖਣ ਵਿਚ ਹੈ।

ਸ੍ਰੀ ਗੁਰੂ ਨਾਨਕ ਸਾਹਿਬ ਦੇ ਸਮੇਂ ਸਤਲੁਜ ਦੇ ਇਸ ਸੁਹਾਵਣੇ ਕੰਢੇ ਤੇ ਇਕ ਮੁਲਸਮਾਨ ਫ਼ਕੀਰ ਬੁੱਢਣਸ਼ਾਹ ਰਹਿੰਦੇ ਸਨ। ਇਸ ਨੇ ਕੁਝ ਬਕਰੀਆਂ ਰਖੀਆਂ ਸਨ। ਉਹ ਗੁਰੂ ਨਾਨਕ ਦੇ ਇਲਾਹੀ ਸ਼ਬਦ ਦੀਆਂ ਧੁਨਾਂ ਸੁਣ ਕੇ ਖਿੱਚਿਆਂ ਗਿਆ ਤੇ ਗੁਰੂ ਜੀ ਨੂੰ ਆਪਣੀ ਕੁਟੀਆ ਵਿਚ ਲੈ ਗਿਆ। ਗੁਰੂ ਜੀ ਕੁਝ ਸਮਾਂ ਇਸ ਕੋਲ ਠਹਿਰੇ ਤੇ ਬੁੱਢਣ ਸ਼ਾਹ ਨੇ ਬਕਰੀਆਂ ਦਾ ਦੁਧ ਗੁਰੂ ਜੀ ਨੂੰ ਤੇ ਭਾਈ ਮਰਦਾਨੇ ਨੂੰ ਪਿਆਇਆ[3]।

ਜਿਸ ਅਸਥਾਨ ਤੇ ਗੁਰੂ ਸਾਹਿਬ ਬੈਠੇ ਸਨ ਉਥੇ ਗੁਰੂ ਹਰਗੋਬਿੰਦ ਸਾਹਿਬ ਨੇ ਕੀਰਤਪੁਰ ਨਾਂ ਦਾ ਨਗਰ ਆਬਾਦ ਕੀਤਾ[4]। ਸਾਈਂ ਬੁੱਢਣ ਸ਼ਾਹ ਦਾ ਤਕੀਆ ਮੌਜੂਦਾ ਕੀਰਤਪੁਰ ਦੇ ਦੱਖਣ ਵੱਲ ਅੱਧ ਮੀਲ ਤੇ ਹੈ ਤੇ ਇਹ ਬਾਬਾ ਗੁਰਦਿੱਤਾ ਜੀ ਦੇ ਦਰਬਾਰ ਦੇ ਕੋਲ ਹੈ। ਤਕੀਏ ਅੰਦਰ ਬੁੱਢਣ ਸ਼ਾਹ ਦੀ ਕਬਰ ਹੈ। ਜਿਥੇ ਗੁਰੂ ਨਾਨਕ ਸਾਹਿਬ ਨੇ ਬੈਠ ਬੁੱਢਣ ਸ਼ਾਹ ਨਾਲ ਬਚਨ ਬਿਲਾਸ ਕੀਤਾ ਸੀ, ਉਸ ਅਸਥਾਨ ਤੇ ਗੁਰਦਵਾਰਾ 'ਚਰਨ ਕਵਲ' ਬਣਿਆ ਹੈ।

ਕੀਰਤਪੁਰ ਤੋਂ ਗੁਰੂ ਨਾਨਕ ਸਾਹਿਬ ਤੇ ਭਾਈ ਮਰਦਾਨਾ ਪੂਰਬ ਵੱਲ ਸੁਕੇਤ ਵਿਚੋਂ ਲੰਘ ਕੇ ਉਸ ਥਾਂ ਤੇ ਪੁਜ ਗਏ ਜਿਥੇ ਅੱਜ ਕਲ ਮੰਡੀ ਦਾ ਨਗਰ ਆਬਾਦ ਹੈ। ਮੰਡੀ ਦਾ ਸ਼ਾਬਦਿਕ

---

(ਪਿਛਲੇ ਫ਼ੁਟਨੋਟ ਦੀ ਬਾਕੀ)

ਉਸ ਨੂੰ ਭੋਜਨ ਛਕਾਉਣਾ ਲਿਖਿਆ ਹੈ। ਇਸ ਦਾ ਭਾਵ ਕੇਵਲ ਇਤਨਾ ਹੀ ਹੈ ਕਿ ਗੁਰੂ ਜੀ ਨੇ ਦੁਨੀ ਚੰਦ ਨੂੰ ਇਹ ਵਿਖਾ ਦਿੱਤਾ ਕਿ ਉਸ ਦੇ ਪਿਤਾ ਦੀ ਆਤਮਾ ਭੁੱਖੀ ਹੈ ਭਾਵੇਂ ਉਹ ਕਿੰਨੇ ਸ਼ਰਾਧ ਕਰੇ, ਉਸ ਦੇ ਪਿਤਾ ਨੂੰ ਕੋਈ ਲਾਭ ਨਹੀਂ ਹੈ।

1. ਵੇਖੋ ਵਲਾਇਤ ਵਾਲੀ ਜਨਮ ਸਾਖੀ ਨੰਬਰ 34

2. Punjab Hill States, J. Hutchison ਪੰਜਾਬ ਹਿਲ ਸਟੇਟਸ ਹਚੀਸਨ, ਜਿਲਦ ਦੂਜੀ ਪੰਨਾ 494

3. ਭਾਵੇਂ ਇਸ ਵਾਰਤਾ ਦਾ ਕਥਨ ਕਿਸੇ ਜਨਮ ਸਾਖੀ ਵਿਚ ਨਹੀਂ ਪਰ ਸਥਾਨਕ ਰਵਾਇਤ ਅਨੁਸਾਰ ਇਹ ਠੀਕ ਜਾਪਦੀ ਹੈ।

4. ਇਕ ਸਥਾਨਕ ਰਵਾਇਤ ਅਨੁਸਾਰ ਗੁਰੂ ਨਾਨਕ ਸਾਹਿਬ ਨੇ ਇਥੇ ਤੇਰਾਂ ਦਿਨ ਕੀਰਤਨ ਕੀਤਾ ਸੀ ਜਿਸ ਕਰਕੇ ਗੁਰੂ ਹਰਗੋਬਿੰਦ ਸਾਹਿਬ ਨੇ ਇਸ ਦਾ ਨਾਂ ਕੀਰਤਨਪੁਰ ਰਖਿਆ ਜੋ ਕੁਝ ਸਮੇਂ ਪਿਛੋਂ ਵਿਗੜ ਕੇ ਕੀਰਤਪੁਰ ਹੋ ਗਿਆ।

ਅਰਥ ਵਪਾਰ ਕਰਨ ਦੀ ਥਾਂ ਹੈ। ਗੁਰੂ ਨਾਨਕ ਸਾਹਿਬ ਸਮੇਂ ਇਥੇ ਲੇਹ, ਯਾਰਕੰਦ, ਕਾਂਗੜਾ ਆਦਿ ਤੋਂ ਰਸਤੇ ਆ ਕੇ ਮਿਲਦੇ ਸਨ ਤੇ ਇਸੇ ਤਰ੍ਹਾਂ ਹੁਸ਼ਿਆਰਪੁਰ, ਬਿਲਾਸਪੁਰ ਤੇ ਸੁਕੇਤ ਤੋਂ ਵਪਾਰੀ ਇਥੇ ਆ ਕੇ ਵਪਾਰ ਕਰਦੇ ਸਨ। ਕੇਂਦਰੀ ਵਪਾਰਕ ਅਸਥਾਨ ਹੋਣ ਕਰਕੇ ਗੁਰੂ ਨਾਨਕ ਸਾਹਿਬ ਦੇ ਵੇਲੇ ਹੀ 1500 ਈਸਵੀ ਵਿਚ ਇਸ ਅਸਥਾਨ ਦਾ ਨਾਂ ਮੰਡੀ ਪੈ ਗਿਆ ਸੀ। ਮੰਡੀ ਤੋਂ ਦਸ ਮੀਲ ਪੱਛਮ ਵੱਲ ਸਿਕੰਦਰ ਧਾਰ ਦੇ ਇਕ ਕੁੰਡ ਦਾ ਨਾਂ ਰਵਾਲਸਰ ਹੈ। ਗੁਰੂ ਨਾਨਕ ਸਾਹਿਬ ਤੇ ਮਰਦਾਨਾ ਮੰਡੀ ਰਵਾਲਸਰ ਤੋਂ ਹੁੰਦੇ ਹੋਏ ਮੰਡੀ ਤੋਂ ਉੱਤਰ-ਪੱਛਮ ਵੱਲ ਚਲਦੇ ਜਵਾਲਾ ਜੀ ਪੁਜ ਗਏ[1]। ਅਜਕਲ ਜਵਾਲਾ ਜੀ ਕਾਂਗੜੇ ਜ਼ਿਲੇ ਦੀ ਤਹਿਸੀਲ ਗੋਪੀਪੁਰ ਵਿਚ ਹੈ। ਜਵਾਲਾ ਜੀ ਬਿਆਸ ਵਾਦੀ ਦੇ ਉੱਤਰ ਹਿੱਸੇ ਵਿਚ ਉਸ ਰਸਤੇ ਤੇ ਸੀ ਜੋ ਦੱਖਣ ਤੋਂ ਕਾਂਗੜੇ ਨੂੰ ਜਾਂਦਾ ਸੀ। ਨਧੌਣ ਤੋਂ ਜਵਾਲਾ ਮੁਖੀ ਥੋੜੀ ਦੂਰ ਉੱਤਰ ਵਿਚ ਹੈ। ਜਵਾਲਾ ਜੀ ਦੇ ਮੰਦਰ ਵਿਚ ਕਿਸੇ ਮੂਰਤੀ ਦੀ ਪੂਜਾ ਨਹੀਂ ਹੁੰਦੀ। ਇਥੇ ਪਹਾੜ ਦੀ ਚੋਟੀ ਵਿਚੋਂ ਇਕ ਲਾਟ ਨਿਕਲਦੀ ਹੈ ਜਿਸ ਦੀ ਪੂਜਾ ਹੁੰਦੀ ਸੀ। ਇਸ ਲਾਟ ਬਾਰੇ ਕਈ ਮਿਥਿਆਸਕ ਕਹਾਣੀਆਂ ਪਰਸਿੱਧ ਸਨ। ਮਹਾਰਾਜਾ ਰਣਜੀਤ ਸਿੰਘ ਦੇ ਸਪੁੱਤਰ ਮਹਾਰਾਜਾ ਖੜਕ ਸਿੰਘ ਨੇ ਚਾਂਦੀ ਦੇ ਦਰਵਾਜੇ ਮੰਦਰ ਨੂੰ ਪ੍ਰਦਾਨ ਕੀਤੇ ਸਨ।

ਗੁਰੂ ਨਾਨਕ ਸਾਹਿਬ ਤੇ ਭਾਈ ਮਰਦਾਨਾ ਜਵਾਲਾ ਜੀ ਆਏ। ਕੁਝ ਸਮਾਂ ਇਥੇ ਰਹਿ ਕੇ ਫੇਰ ਪੂਰਬ ਵੱਲ ਨੂੰ ਟੁਰ ਪਏ।

## ਬੈਜਨਾਥ (ਕੀੜਗਰਾਮ) ਜਾਣਾ

ਗੁਰੂ ਨਾਨਕ ਸਾਹਿਬ ਤੇ ਭਾਈ ਮਰਦਾਨਾ ਜਵਾਲਾ ਜੀ ਤੋਂ ਹੋ ਕੇ ਨਧੌਣ ਤੋਂ ਕਾਂਗੜੇ ਵਾਲੇ ਰਾਹ ਤੋਂ ਕਾਂਗੜੇ ਪੁਜ ਗਏ। ਮੁਸਲਮਾਨ ਇਤਿਹਾਸਕਾਰ ਇਸ ਨੂੰ ਨਗਰ ਕੋਟ[2] ਜਾਂ ਭੀਮਕੋਟ ਲਿਖਦੇ ਹਨ। ਇਥੇ ਇਕ ਬਹੁਤ ਪੁਰਾਣਾ ਮੰਦਰ ਹੈ। ਕਈਆਂ ਵਿਦਵਾਨਾਂ ਦਾ ਖ਼ਿਆਲ ਹੈ ਕਿ ਜਿਸ ਧਰਤੀ ਤੇ ਕਾਂਗੜਾ ਵਸਿਆ ਹੈ ਉਸ ਦੀ ਸ਼ਕਲ ਇਨਸਾਨੀ ਕੰਨ ਵਰਗੀ ਹੈ ਇਸ ਲਈ ਇਸ ਨੂੰ ਕਾਂਗੜਾ ਕਹਿੰਦੇ ਹਨ[3]। ਕਹਿੰਦੇ ਹਨ ਕਿ ਮਹਾ ਮਾਇਆ ਜੋ ਮਹਾਦੇਵ ਦੀ ਇਸਤਰੀ ਸੀ ਸਤੀ ਹੋਈ ਤੇ ਉਸ ਦੇ ਸਰੀਰ ਦੇ ਅੰਗ ਭਾਰਤਵਰਸ਼ ਦੇ ਅੱਡ ਅੱਡ ਹਿੱਸਿਆਂ ਤੇ ਡਿੱਗੇ। ਉਸਦੇ ਕੰਨ ਤੇ ਸਿਰ ਉਥੇ ਡਿਗਿਆ ਜਿੱਥੇ ਅੱਜ ਕਲ ਕਾਂਗੜੇ ਦਾ ਮੰਦਰ ਹੈ। ਇਸ ਲਈ ਕਾਂਗੜੇ ਦਾ ਮੰਦਰ ਬਹੁਤ ਪਵਿੱਤਰ ਸਮਝਿਆ ਜਾਂਦਾ ਹੈ। ਕਾਂਗੜੇ ਦੇ ਮੰਦਰ ਦੇ ਨਾਲ ਇਕ ਕਿਲ੍ਹਾ ਹੁੰਦਾ ਸੀ ਜਿਸ ਨੂੰ 1009 ਈਸਵੀ ਵਿਚ ਮਹਿਮੂਦ ਨੇ ਤੇ 1360 ਈਸਵੀ ਵਿਚ ਫ਼ੀਰੋਜ਼ ਤੁਗਲਕ ਨੇ ਜਿੱਤਿਆ[4]। ਸ੍ਰੀ ਗੁਰੂ ਨਾਨਕ ਸਾਹਿਬ ਦੇ ਸਮੇਂ ਕਾਂਗੜੇ ਦਾ ਰਾਜਾ ਰਾਮਚੰਦ ਸੀ ਜੋ 1510 ਈਸਵੀ ਵਿਚ ਤਖ਼ਤ ਤੇ ਬੈਠਾ[5]। ਗੁਰੂ ਨਾਨਕ ਸਾਹਿਬ ਕਾਂਗੜੇ ਦੇ ਮੰਦਰ ਤੋਂ ਹੋ ਕੇ ਪੂਰਬ ਵਾਲੇ ਪਾਸੇ ਟੁਰ ਪਏ।

---

1. ਗੁਰੂ ਨਾਨਕ ਸਾਹਿਬ ਦੇ ਜਵਾਲਾ ਜੀ ਜਾਣ ਦਾ ਕਥਨ ਕੇਵਲ ਮਨੀ ਸਿੰਘ ਵਾਲੀ ਜਨਮ ਸਾਖੀ ਵਿਚ ਹੈ। ਪਰ ਕੀੜਗਰਾਮ ਜਾਣ ਦਾ ਕਥਨ ਵਲਾਇਤ ਵਾਲੀ ਜਨਮ ਸਾਖੀ ਵਿਚ ਹੈ ਮੰਡੀ ਤੋਂ ਕੀੜਗਰਾਮ ਜਾਣ ਦੇ ਰਾਹ ਵਿਚ ਜਵਾਲਾ ਜੀ ਹੈ ਇਸ ਲਈ ਗੁਰੂ ਜੀ ਦਾ ਜਵਾਲਾ ਜੀ ਜਾਣਾ ਠੀਕ ਜਾਪਦਾ ਹੈ।
2. ਅਲਬਰੂਨੀ ਇਸ ਨੂੰ ਨਗਰ ਕੋਟ ਲਿਖਦਾ ਹੈ।
3. Punjab Hill States, J. Hutchison ਪੰਜਾਬ ਹਿਲ ਸਟੇਟਸ, ਹੈਚੀਸਨ, ਜਿਲਦ ਪਹਿਲੀ, ਪੰਨਾ 107-108
4. Imperial Gazetteer of India, ਇੰਪੀਰੀਅਲ ਗਜ਼ੇਟੀਅਰ ਜਿਲਦ 14, ਪੰਨਾ 383
5. Punjab Hill States, J. Hutchison, ਪੰਜਾਬ ਹਿਲ ਸਟੇਟਸ, ਹੈਚੀਸਨ, ਜਿਲਦ ਪਹਿਲੀ ਪੰਨਾ 137

ਕਾਂਗੜੇ ਦੇ ਪੂਰਬ ਵੱਲ ਕਾਂਗੜੇ ਅਤੇ ਬੈਜਨਾਥ ਵਿਚਕਾਰ ਧਰਤੀ ਪਧਰੀ ਸੀ ਤੇ ਪਾਲਮਪੁਰ ਦਾ ਨਗਰ ਲੰਘ ਕੇ ਗੁਰੂ ਜੀ ਬੈਜਨਾਥ ਪੁਜ ਗਏ ਜਿਸ ਨੂੰ ਗੁਰੂ ਸਾਹਿਬ ਸਮੇਂ ਕੀੜਗਰਾਮ ਕਹਿੰਦੇ ਸਨ।

ਕੀੜਗਰਾਮ ਨਵੀਨ ਬੈਜਨਾਥ ਜਿਲਾ ਕਾਂਗੜਾ ਦਾ ਪ੍ਰਸਿੱਧ ਨਗਰ ਹੈ ਜੋ ਪਾਲਮ ਤੋਂ ਯਾਰਾਂ ਮੀਲ ਪੂਰਬ ਵਿਚ ਹੈ। ਬੈਜਨਾਥ ਵਿਚ ਦੋ ਪ੍ਰਸਿੱਧ ਮੰਦਰ ਹਨ ਜਿਨਾਂ ਵਿਚ ਕੀੜਗਰਾਮ ਦੇ ਰਾਜਿਆਂ ਦੀਆਂ ਬੰਸਾਵਲੀਆਂ ਲਿਖੀਆਂ ਮਿਲਦੀਆਂ ਹਨ[1]। ਬਾਰ੍ਹਵੀਂ ਸਦੀ ਵਿਚ ਕੀੜਗਰਾਮ ਨਗਰ ਤੇ ਇਥੇ ਵਸਦੀ ਕੀੜ ਕੌਮ ਬਹੁਤ ਪ੍ਰਸਿੱਧ ਮੰਨੇ ਜਾਂਦੇ ਸਨ, ਜਿਵੇਂ ਕਿ ਚੰਬੇ ਵਿਚ ਮਿਲੀਆਂ ਪਿੱਤਲ ਦੀਆਂ ਤਖਤੀਆਂ, (ਜਿਨਾਂ ਦੀ ਮਿਤੀ 1015 ਈਸਵੀ ਹੈ) ਤੋਂ ਪਤਾ ਲਗਦਾ ਹੈ[2]। ਪਰ ਗੁਰੂ ਨਾਨਕ ਸਾਹਿਬ ਵੇਲੇ ਕੀੜ ਲੋਕਾਂ ਦਾ ਰਾਜ ਪਤਨ ਤੇ ਸੀ ਤੇ ਕੀੜਗਰਾਮ ਦਾ ਰਾਜਾ ਕਾਂਗੜੇ ਦੇ ਅਧੀਨ ਸਮਝਿਆ ਜਾਂਦਾ ਸੀ ਕਿਉਂਕਿ ਕੀੜਗਰਾਮ ਬੈਜਨਾਥ ਦਾ ਵਖਰਾ ਕਿਧਰੇ ਕਥਨ ਨਹੀਂ ਆਉਂਦਾ। ਅੰਗਰੇਜ਼ਾਂ ਦੇ ਸਮੇਂ ਤੋਂ ਪਹਿਲਾਂ ਕੀੜਗਰਾਮ ਦੇ ਰਾਜਿਆਂ ਨੂੰ ਕਾਂਗੜੇ ਦੇ ਰਾਜਿਆਂ ਨਾਲ ਵਿਆਹ ਸ਼ਾਦੀਆਂ ਕਰਨ ਦੇ ਅਧਿਕਾਰ ਪ੍ਰਾਪਤ ਸਨ। ਕੀੜਾਂ ਦੇ ਪਤਨ ਨਾਲ ਕੀੜਗਰਾਮ ਵਿਚ ਬਣਿਆ ਕਿਲ੍ਹਾ ਢਹਿ ਗਿਆ ਤੇ ਨਗਰ ਦੇ ਨਾਂ ਪਿੰਡ ਵਿਚ ਇਕ ਪੁਰਾਣੇ ਮੰਦਰ ਬੈਜਨਾਥ (ਸ਼ਿਵ ਦਾ ਮੰਦਰ) ਦੇ ਨਾਂ ਤੇ ਬੈਜਨਾਥ ਹੋ ਗਿਆ[3]।

ਜਦੋਂ ਗੁਰੂ ਨਾਨਕ ਸਾਹਿਬ ਕੀੜਗਰਾਮ ਗਏ ਤਾਂ ਉਸ ਸਮੇਂ ਦੇ ਰਾਜੇ ਨੇ ਜਿਸ ਦਾ ਨਾਂ ਇਤਿਹਾਸ ਵਿਚ ਨਹੀਂ ਮਿਲਦਾ, ਗੁਰੂ ਜੀ ਨੂੰ ਘਰ ਸਦਿਆ ਤੇ ਰੋਟੀ ਆਖੀ[4]। ਗੁਰੂ ਜੀ ਕੁਝ ਸਮਾਂ ਕੀੜ ਨਗਰ ਵਿਚ ਰਹਿ ਕੇ ਅਗੇ ਨੂੰ ਟੁਰ ਪਏ।

## ਕੈਲਾਸ (ਸੁਮੇਰ) ਪਰਬਤ ਤੇ ਜਾਣਾ

ਬੈਜਨਾਥ (ਕੀੜਗਰਾਮ) ਉਸ ਰਾਹ ਤੇ ਸੀ ਜੋ ਬੈਜਨਾਥ ਤੋਂ ਦੁਲਚੀ ਦੱਰੇ ਵਿੱਚੋਂ ਲੰਘਦਾ ਹੋਇਆ ਕੁੱਲੂ ਦੀ ਰਾਜਧਾਨੀ ਨਗਰ ਨੂੰ ਜਾਂਦਾ ਸੀ[5]। ਨਗਰ ਤੋਂ ਗੁਰੂ ਸਾਹਿਬ ਤੇ ਭਾਈ ਮਰਦਾਨਾ ਲਾਹੌਲ ਅਤੇ ਸਪਿਤੀ ਦੇ ਇਲਾਕੇ ਵਿਚ ਚਲੇ ਗਏ। ਲਾਹੌਲ ਅਤੇ ਸਪਿਤੀ ਪਹਿਲਾਂ ਲੱਦਾਖ ਵਿਚ ਸ਼ਾਮਲ ਸਨ ਪਰ ਅੰਗਰੇਜ਼ਾਂ ਨੇ 1846 ਈਸਵੀ ਵਿਚ ਇਸ ਇਲਾਕੇ ਨੂੰ

---

1. Imperial Gazetteer of India, ਇੰਪੀਰੀਅਲ ਗਜ਼ੇਟੀਅਰ ਜਿਲਦ 6 ਪੰਨਾ 216-17
2. Punjab Hill States, J. Hutchison, ਪੰਜਾਬ ਹਿਲ ਸਟੇਟਸ, ਹੋਚੀਸਨ ਜਿਲਦ ਪਹਿਲੀ, ਪੰਨਾ 106
3. ਉਕਤ ਪੰਨਾ 125,
4. ਵਲਾਇਤ ਵਾਲੀ ਜਨਮ ਸਾਖੀ ਵਿਚ ਪੰਜਵੀ ਸਾਖੀ ਕੀੜਨਗਰ ਦੀ ਹੈ ਜਿਸ ਤੋਂ ਗੁਰੂ ਜੀ ਦਾ ਕੀੜਗਰਾਮ ਜਾਂ ਕੀੜਨਗਰ ਜਾਣਾ ਸਿੱਧ ਹੁੰਦਾ ਹੈ। ਜਨਮ ਸਾਖੀ ਦੇ ਕਰਤਾ ਨੇ ਕੀੜਗਰਾਮ ਨੂੰ ਕੀੜੀਆਂ ਦਾ ਨਗਰ ਅੰਕਿਤ ਕਰਕੇ ਗੁਰੂ ਨਾਨਕ ਸਾਹਿਬ ਦੇ ਸ਼ਬਦ "ਸੀਹਾ ਬਾਜਾ ਚਰਗਾਂ ਕੁਹੀਆਂ ਏਨਾ ਖਵਾਲੇ ਘਾਹ" ਨਾਲ ਜੋੜ ਦਿੱਤਾ ਹੈ। ਪਾਲਮਪੁਰ ਤੋਂ ਉੱਤਰ ਵੱਲ ਜਾਣ ਵਾਲੀ ਸੜਕ ਤੇ ਬੈਜਨਾਥ ਹੈ। ਇਸ ਤਰ੍ਹਾਂ ਭੂਗੋਲਕ ਸਥਿਤੀ ਤੋਂ ਵੀ ਗੁਰੂ ਸਾਹਿਬ ਦਾ ਬੈਜਨਾਥ-ਕੀੜਗਰਾਮ ਜਾਣਾ ਠੀਕ ਜਾਪਦਾ ਹੈ।
5. Imperial Gazetteer of India, ਇੰਪੀਰੀਅਲ ਗਜ਼ੇਟੀਅਰ ਜਿਲਦ 14, ਪੰਨਾ 383

ਜ਼ਿਲਾ ਕਾਂਗੜਾ ਵਿਚ ਸ਼ਾਮਲ ਕਰ ਲਿਆ[1]। ਸਪਿਤ ਕੁਲੂ ਦੇ ਉੱਤਰ ਪੂਰਬ ਵੱਲ ਤੇ ਲਾਹੌਲ ਸਪਿਤੀ ਦੇ ਪੱਛਮ ਵੱਲ ਹੈ। ਕੁਲੂ ਤੋਂ ਲਾਹੌਲ ਜਾਣ ਵਾਸਤੇ ਰੋਹਤਾਂਗ ਦੱਰੇ ਤੋਂ ਹੋ ਕੇ ਜਾਣਾ ਪੈਂਦਾ ਹੈ ਪਰ ਸਪਿਤੀ ਜਾਣ ਵਾਸਤੇ ਰੋਹਤਾਂਗ ਦੇ ਪੂਰਬ ਵੱਲ ਹਮਤੂ ਅਤੇ ਸ਼ੀਗਰੀ ਦਰਿਆ ਵਿਚੋਂ ਲੰਘਣਾ ਪੈਂਦਾ ਸੀ[2]। ਰੋਹਤਾਂਗ ਤੋਂ 25 ਮੀਲ ਪੂਰਬ ਵੱਲ ਹਸਤੂ ਜਾ ਚੰਦਰ-ਕਲਾ ਦਰਾ ਹੈ। ਜਿਸ ਵਿਚੋਂ ਲੰਘ ਕੇ ਗੁਰੂ ਨਾਨਕ ਸਾਹਿਬ ਸਪਿਤੀ ਦੇ ਇਲਾਕੇ ਵਿਚ ਪਹੁੰਚੇ। ਚੰਦਰ ਕਲਾ ਦੱਰੇ ਦੇ ਕੋਲ ਇਕ ਮਲਾਨਾ ਪਿੰਡ ਵਿਚ ਗੁਰੂ ਨਾਨਕ ਸਾਹਿਬ ਦਾ ਨਾਉਂ ਨਾਨਕ ਤਪਾ ਕਰਕੇ ਪ੍ਰਸਿੱਧ ਹੈ। ਭਾਵੇਂ ਇਸ ਨਗਰ ਵਿਚ ਗੁਰੂ ਨਾਨਕ ਸਾਹਿਬ ਦੀ ਕਿਸੇ ਸਾਖੀ ਜਾਂ ਕੌਤਕ ਦਾ ਪਤਾ ਨਹੀਂ ਲਗਦਾ ਪਰ ਗੁਰੂ ਸਾਹਿਬ ਦੇ ਉਥੇ ਠਹਿਰਨ ਦੀ ਰਵਾਇਤ ਹੁਣ ਤਕ ਪਰਚੱਲਤ ਹੈ[3]।

ਸਪਿਤੀ ਜਾਂ ਪਿਤੀ ਦੇ ਇਲਾਕੇ ਦਾ ਕੁਝ ਹਿੱਸਾ ਤਿੱਬਤ ਨਾਲ ਲਗਦਾ ਸੀ ਅਤੇ ਤਿੱਬਤ ਵਾਲੇ ਪਾਸੇ ਦੱਰੇ ਸਨ ਜਿਨ੍ਹਾਂ ਦੁਆਰਾ ਸਦੀਆਂ ਤੋਂ ਤਿੱਬਤ ਨਾਲ ਵਪਾਰ ਹੁੰਦਾ ਰਿਹਾ ਸੀ। ਇਹ ਦਰੇ ਸ਼ਿਪਕੀ ਦੱਰੇ ਦੇ ਉੱਤਰ ਵੱਲ ਤੇ ਸੋਮਰਾਰੀ ਝੀਲ ਦੇ ਪੂਰਬ ਵੱਲ ਸਨ। ਇਨ੍ਹਾਂ ਨੂੰ ਸਪਰੰਗ ਜਾਂ ਪਰੰਗ ਦੱਰੇ ਕਿਹਾ ਜਾਂਦਾ ਸੀ[4]। ਇਨ੍ਹਾਂ ਦੱਰਿਆਂ ਵਿਚੋਂ ਹੀ ਜ਼ੋਰਾਵਰ ਸਿੰਘ ਨੇ ਅਪ੍ਰੈਲ 1841 ਈਸਵੀ ਵਿਚ ਤਿੱਬਤ ਤੇ ਹਮਲਾ ਕੀਤਾ ਸੀ ਅਤੇ ਆਪਣਾ ਇਕ ਫ਼ੌਜੀ ਦਸਤਾ ਇਸ ਪਾਸਿਉਂ ਭੇਜਿਆ ਸੀ। ਗੁਰੂ ਨਾਨਕ ਸਾਹਿਬ ਤੇ ਭਾਈ ਮਰਦਾਨਾ ਵੀ ਇਸੇ ਰਸਤੇ ਤੋਂ ਮੌਜੂਦਾ ਚੂਰਿਤ, ਚੋਮੂਰਤੀ ਅਤੇ ਥੋਲਿੰਗ ਦੇ ਅਸਥਾਨਾਂ ਤੋਂ ਲੰਘਦੇ ਹੋਏ ਮਾਨਸਰੋਵਰ ਅਤੇ ਕੈਲਾਸ਼ ਪਰਬਤ ਪੁਜ ਗਏ। ਪ੍ਰਾਚੀਨ ਕਾਲ ਤੋਂ ਭਾਰਤੀ ਯਾਤਰੂ ਕੈਲਾਸ਼ ਪਰਬਤ ਦੀ ਪਰਕਰਮਾ ਕਰਦੇ ਆਏ ਹਨ। ਇਨ੍ਹਾਂ ਰਾਹਾਂ ਤੇ ਗੁਰੂ ਨਾਨਕ ਸਾਹਿਬ ਨੂੰ ਕਈ ਸਿੱਧ ਮੰਡਲੀਆਂ ਮਿਲੀਆਂ ਜਿਨ੍ਹਾਂ ਦਾ ਕਥਨ ਭਾਈ ਗੁਰਦਾਸ ਜੀ ਨੇ ਕੀਤਾ ਹੈ :-

"ਫੇਰ ਜਾ ਚੜੇ ਸੁਮੇਰ ਪਰ ਸਿਧ ਮੰਡਲੀ ਦ੍ਰਿਸ਼ਟੀ ਆਈ"

'ਸੁਮੇਰ' ਅਤੇ 'ਮੇਰੂ' ਸਮਾਨਾਰਥਕ ਸ਼ਬਦ ਹਨ ਜਿਵੇਂ ਕਿ ਸਪਿਤੀ ਅਤੇ ਪਿਤੀ ਜਾਂ ਸਪਰੰਗ ਅਤੇ ਪਰੰਗ। ਚੀਨੀ ਪੁਸਤਕਾਂ ਵਿਚ ਮੇਰੂ ਨੂੰ ਸਿੰਘ ਲਿੰਗ ਅਤੇ ਪੁਰਾਣਾਂ ਵਿਚ ਇਸਨੂੰ 'ਮਹਾ ਮੇਰੂ' ਲਿਖਿਆ ਹੈ[5]। ਚਾਰਲਸ: ਏ: ਸ਼ਰਿੰਗ, ਜੋ ਕਈ ਸਾਲ ਅਲਮੋੜਾ ਜ਼ਿਲਾ ਦੇ ਡਿਪਟੀ ਕਮਿਸ਼ਨਰ ਰਹੇ[6] ਅਤੇ ਸਵਾਮੀ ਪਰਾਨਵਨੰਦਾ ਜਿਨਾਂ ਨੇ ਕਈ ਸਾਲ ਤਿੱਬਤ ਵਿਚ ਰਹਿ ਕੇ

---

1. Ladakh, and Western Himalyan Politics, C.L. Datta, ਲੱਦਾਖ ਐਂਡ ਵੈਸਟਰਨ ਹਿਮਾਲਾਇਅਨ ਪਾਲੇਟਿਕਸ ਪੰਜਾਬ ਯੂਨੀਵਰਸਿਟੀ ਦਾ ਅਣ-ਛਪਿਆ ਥੀਸਸ

2. Punjab, North Western Frontier and Kashmir, James Douie, ਪੰਜਾਬ, ਨਾਰਥ ਵੈਸਟਰਨ ਫਰੰਟੀਅਰ ਐਂਡ ਕਸ਼ਮੀਰ, ਜੇਮਜ਼ ਡੂਈ। ਕੈਂਬ੍ਰਿਜ, 1916, ਪੰਨਾ 236

3. ਬਿਆਨ ਸਰਦਾਰ ਸੁਖਲਾਲ ਸਿੰਘ, ਗੁਰਮੁਖ ਨਿਵਾਸ ਪਟਿਆਲਾ। ਚੰਦਰ ਕਲਾ ਦਰਾ ਅਤੇ ਮਲਾਨ ਪਿੰਡ ਦੇ ਹਵਾਲੇ ਇਨ੍ਹਾਂ ਦੇ ਬਿਆਨ ਤੇ ਅਧਾਰਤ ਹਨ।

4. History of the Punjab Hill States, J. Hutchison, ਹਿਸਟਰੀ ਆਫ ਦੀ ਪੰਜਾਬ, ਹਿਲ ਸਟੇਟਸ, ਜੇ ਹਚੀਸਨ ਲਾਹੌਰ 1933, ਜਿਲਦ ਦੂਜੀ, ਪੰਨਾ 488

5. Geograpohy of the Puranas, S. Muzafar Ali, ਜਿਉਗਰਾਫੀ ਆਫ਼ ਦੀ ਪੁਰਾਨਾਜ਼, ਐਸ: ਮੁਜ਼ਫਰ ਅਲੀ, ਨਵੀਂ ਦਿੱਲੀ 1966.

6. Western Tibet and British Borderland, ਵੈਸਟਵਰਨ ਤਿਬਤ ਐਂਡ ਬ੍ਰਿਟਿਸ਼ ਬੋਰਡਰਲੈਂਡ, ਚਾਰਲਸ: ਏ: ਸ਼ਰਿੰਗ, ਲੰਡਨ, 1906, ਪੰਨਾ 51-52

'ਐਕਸਪਲੋਰੇਸ਼ਨਜ ਇਨ ਤਿੱਬਤ' ਪੁਸਤਕ ਲਿਖੀ ਹੈ[1] ਮੇਰੂ ਪਰਬਤ ਨੂੰ ਕੈਲਾਸ਼ ਪਰਬਤ ਮੰਨਿਆ ਹੈ। ਇਸੇ ਤਰ੍ਹਾਂ ਹੋਰ ਸਭ ਪੱਛਮੀ ਵਿਦਵਾਨ ਮੇਰੂ ਨੂੰ ਕੈਲਾਸ਼ ਮੰਨਦੇ ਹਨ। ਸੋ ਭਾਈ ਗੁਰਦਾਸ ਦਾ ਕਥਨ ਕਿ ਗੁਰੂ ਜੀ ਸੁਮੇਰ ਗਏ ਤੋਂ ਭਾਵ ਕੈਲਾਸ਼ ਜਾਣਾ ਠੀਕ ਪਰਤੀਤ ਹੁੰਦਾ ਹੈ।

ਗੁਰੂ ਨਾਨਕ ਸਾਹਿਬ ਨੂੰ ਜੋ ਮਾਨਸਰੋਵਰ ਅਤੇ ਕੈਲਾਸ਼ ਦੇ ਕੋਲ ਸਿਧ ਮਿਲੇ ਉਨ੍ਹਾਂ ਗੁਰੂ ਸਾਹਿਬ ਤੇ ਕਈ ਸਵਾਲ ਕੀਤੇ ਤੇ ਪੁੱਛਿਆ ਕਿ ਤੁਸੀਂ ਕਿਸ ਤਰ੍ਹਾਂ ਐਨਾ ਬਿਖੜਾ ਪਹਾੜੀ ਰਾਹ ਲੰਘ ਕੇ ਆਏ ਹੋ ਤਾਂ ਗੁਰੂ ਸਾਹਿਬ ਨੇ ਕਿਹਾ ਅਸਾਂ ਪਰਮਾਤਮਾ ਦੀ ਟੇਕ ਰੱਖੀ ਹੈ, ਤੇ ਇੱਥੇ ਪੁੱਜ ਗਏ ਹਾਂ। ਫਿਰ ਸਿੱਧਾਂ ਪੁੱਛਿਆ ਕਿ ਪਹਾੜਾਂ ਤੋਂ ਥੱਲੇ ਜਿਹੜੇ ਲੋਕ ਰਹਿੰਦੇ ਹਨ ਉਨ੍ਹਾਂ ਦਾ ਕੀ ਹਾਲ ਹੈ ਤਾਂ ਆਪ ਨੇ ਫੁਰਮਾਇਆ ਕਿ ਭਾਰਤ ਵਿਚ ਅੰਧ ਅੰਧਾਰ ਵਰਤਿਆ ਹੈ ਰਾਜੇ ਜੋ ਪਰਜਾ ਦੇ ਰਾਖੇ ਸਨ ਉਹ ਹੀ ਅਤਿਆਚਾਰ ਤੇ ਜ਼ੁਲਮ ਕਰ ਰਹੇ ਹਨ। ਲੋਕਾਂ ਵਿਚ ਧਾਰਮਕ ਭਾਵ ਤਾਂ ਹੈ ਪਰ ਅਸਲ ਗਿਆਨ ਦੀ ਘਾਟ ਕਰਕੇ ਪਾਖੰਡ ਬਹੁਤ ਵੱਧ ਗਿਆ ਹੈ ਹਾਕਮ ਰਿਸ਼ਵਤ ਲੈਂਦੇ ਹਨ ਤੇ ਸਭ ਪਾਸੇਪਾਪ ਹੀ ਪਾਪ ਹੈ। ਫੇਰ ਸਿੱਧਾਂ ਦੇ ਸਵਾਲਾਂ ਦਾ ਉੱਤਰ ਦੇਂਦਿਆਂ ਸਿੱਧਾਂ ਨੂੰ ਆਪ ਨੇ ਕਿਹਾ ਕਿ ਸਿੱਧ ਤੇ ਪਰਬਤਾਂ ਵਿਚ ਲੁਕ ਕੇ ਬੈਠ ਗਏ ਹਨ ਇਸ ਲਈ ਸੰਸਾਰ ਦਾ ਕਲਿਆਨ ਕਰਨ ਵਾਲਿਆਂ ਦੀ ਘਾਟ ਹੈ[2]। ਸਿੱਧਾਂ ਨੇ ਗੁਰੂ ਨਾਨਕ ਸਾਹਿਬ ਦੇ ਸੰਖੇਪ ਤੇ ਸਪੱਸ਼ਟ ਸਿੱਧਾਂਤ ਦੀ ਪ੍ਰਸੰਸਾ ਕੀਤੀ।

ਮਾਨਸਰੋਵਰ ਦੇ ਕੰਢੇ ਤੇ ਤਿੱਬਤੀਆਂ ਦੇ ਚਾਰ ਮੰਦਰ ਹਨ ਇਨ੍ਹਾਂ ਚੌਹਾਂ ਮੰਦਰਾਂ ਵਿਚ ਹੋਰਨਾਂ ਮੂਰਤੀਆਂ ਦੇ ਨਾਲ ਗੁਰੂ ਨਾਨਕ ਦੇਵ ਜੀ ਦੀ ਮੂਰਤੀ ਅਸਥਾਪਤ ਹੈ ਅਤੇ ਉਸ ਦੀ ਪੂਜਾ ਹੁੰਦੀ ਹੈ[3]। ਇਸੇ ਕਰਕੇ ਤਿੱਬਤੀ ਵਿਦਵਾਨ ਤੁਰੰਗਾ ਤੁਲਕ ਨੇ ਲਿਖਿਆ ਹੈ ਬਹੁਤ ਸਾਰੇ ਤਿੱਬਤੀ ਇਹ ਵਿਸ਼ਵਾਸ ਕਰਦੇ ਹਨ ਕਿ ਗੁਰੂ ਨਾਨਕ ਸਾਹਿਬ ਪਦਮਸੰਭਵ[4] ਦਾ ਅਵਤਾਰ ਸਨ। ਪਦਮਸੰਭਵ ਅੱਠਵੀਂ ਸਦੀ ਈਸਵੀ ਵਿਚ ਪੰਜਾਬ ਦੀ ਮੌਜੂਦਾ ਮੰਡੀ ਤੋਂ ਤਿੱਬਤ ਵਿਚ ਗਿਆ ਤੇ ਬੜੀ ਮਿਹਨਤ ਤੇ ਕਾਮਯਾਬੀ ਨਾਲ ਤਿੱਬਤ ਵਿਚ ਬੁੱਧ ਧਰਮ ਦਾ ਪ੍ਰਚਾਰ ਕੀਤਾ ਸੀ।

---

1. Explorations in Tibet, Swami Pranavnanda, ਐਕਸਪਲੋਰੇਸ਼ਨਜ਼ ਇਨ ਤਿੱਬਤ, ਸਵਾਮੀ ਪਰਾਨਵਨੰਦਾ, ਕਲਕੱਤਾ ਯੂਨੀਵਰਸਿਟੀ, 1950, ਪੰਨਾ 3.

2. ਵਾਰ ਪਹਿਲੀ ਭਾਈ ਗੁਰਦਾਸ,ਪਉੜੀ 29ਵੀਂ। ਵਲਾਇਤ ਵਾਲੀ ਜਨਮ ਸਾਖੀ ਤੇ ਮਿਹਰਬਾਨ ਵਾਲੀ ਜਨਮ ਸਾਖੀ ਵਿਚ ਜੋ ਸਿੱਧ ਗੁਰੂ ਨਾਨਕ ਸਾਹਿਬ ਨੂੰ ਮਿਲੇ ਉਨ੍ਹਾਂ ਦੇ ਨਾਂ ਗੋਰਖ ਨਾਥ, ਭਰਥਰੀ, ਗੋਪੀ ਚੰਦ ਤੇ ਚਰਪਟ ਦੱਸੇ ਹਨ। ਇਹ ਗੁਰੂ ਸਾਹਿਬ ਤੇ ਧਰਮ ਬਾਰੇ ਤੇ ਹੋਰ ਦਾਰਸ਼ਨਿਕ ਸਮਸਿਆਵਾਂ ਤੇ ਪ੍ਰਸ਼ਨ ਕਰਦੇ ਹਨ ਤੇ ਗੁਰੂ ਜੀ ਉਨ੍ਹਾਂ ਦਾ ਉੱਤਰ ਦੇਂਦੇ ਹਨ। ਇਹ ਸਵਾਲ ਜੁਆਬ ਗੁਰੂ ਨਾਨਕ ਸਾਹਿਬ ਦੀ ਬਾਣੀ ਸਿੱਧ ਗੋਸ਼ਟਿ ਵਿਚ ਦਿੱਤੇ ਹਨ। (ਵੇਖੋ ਸ੍ਰੀ ਗੁਰੂ ਗ੍ਰੰਥ ਸਾਹਿਬ ਪੰਨਾ 938)

3. Divine Master, ਡੀਵਾਈਨ ਮਾਸਟਰ, ਸੇਵਾ ਰਾਮ ਸਿੰਘ 140.

4. Slimilarities Between Sikhism and Budhism, Tarunga Tulku ਵੇਖੋ "ਸਿਮਿਲੇਰੇਟੀਜ਼ ਬੀਟਵੀਨ ਸਿਖਇਜ਼ਮ ਐਂਡ ਬੁਧਾਇਜ਼ਮ" ਤੁਰੰਗਾ ਤੁਲਕੂ, ਇੰਡੀਅਨ ਟਾਈਮਜ਼ ਦਿਲੀ, ਮਾਰਚ 6.1966.

5. ਪਦਮਾਸੰਭਵ ਉਰਗਿਆਨ, ਸਵਾਤ ਵਾਦੀ (ਕਸ਼ਮੀਰ ਦੇ ਪੱਛਮ ਉੱਤਰ ਵਿਚ ਹੈ) ਦਾ ਰਹਿਣ ਵਾਲਾ ਸੀ ਤੇ ਤਾਂਤਰਿਕ ਵਿਦਿਆ ਦਾ ਮਾਹਰ ਸੀ। ਅਠਵੀਂ ਸਦੀ ਈਸਵੀਂ ਦੇ ਦੂਜੇ ਅਧ ਵਿਚ ਜਦੋਂ ਉਹ ਪੰਜਾਬ ਦੀ ਮੌਜੂਦਾ ਪਹਾੜੀ ਰਿਆਸਤ ਮੰਡੀ ਵਿਚ ਰਹਿ ਰਿਹਾ ਸੀ ਤਾ ਤਿੱਬਤ ਦੇ ਰਾਜੇ ਇਸ ਨੂੰ ਆਪਣੇ ਦੇਸ਼ ਵਿਚ ਸੱਦਿਆ ਤਾਂ ਜੋ ਉਹ ਬੁੱਧ ਧਰਮ ਦਾ ਪ੍ਰਚਾਰ ਕਰੇ। ਤਿੱਬਤ ਵਿਚ ਕਾਮਯਾਬੀ ਨਾਲ ਬੁੱਧ ਧਰਮ ਸਥਾਪਤ ਕਰਨ ਵਿਚ ਇਸ ਦਾ ਵਿਸ਼ੇਸ਼ ਹੱਥ

(ਬਾਕੀ ਫੁਟਨੋਟ ਦੇਖੋ ਅਗਲੇ ਪੰਨੇ ਤੇ)

# ਲੱਦਾਖ ਅਤੇ ਕਸ਼ਮੀਰ ਫੇਰੀ-ਬ੍ਰਹਮ ਦਾਸ ਨਾਲ ਚਰਚਾ

ਗੁਰੂ ਨਾਨਕ ਸਾਹਿਬ ਮਾਨਸਰੋਵਰ ਅਤੇ ਕੈਲਾਸ਼ ਪਰਬਤ ਦੇ ਪੱਖਣ ਪੱਛਮ ਵਾਲੇ ਪਾਸੇ ਤੋਂ ਗਏ। ਕੈਲਾਸ਼ ਦੀ ਪਰਕਰਮਾ 64 ਮੀਲ ਅਤੇ ਮਾਨਸਰੋਵਰ ਦੀ 32 ਮੀਲ ਸੀ[1]। ਗੁਰੂ ਸਾਹਿਬ ਕੈਲਾਸ਼ ਅਤੇ ਮਾਨਸਰੋਵਰ ਦੇ ਪੂਰਬ ਵੱਲੋਂ ਹੋ ਕੇ ਉੱਤਮ ਪੱਛਮ ਨੂੰ ਮੁੜ ਪਏ। ਗੁਰੂ ਸਾਹਿਬ ਗੋਰਤੋਕ ਜਿਸ ਦਾ ਪੁਰਾਣਾ ਨਾਂ ਗਾਰੂ ਸੀ ਤੋਂ ਹੁੰਦੇ ਹੋਏ ਰੁਤੋਕ ਅਤੇ ਪਾਨਸੋਂਗ ਝੀਲ ਤੋਂ ਹੋ ਕੇ ਮੌਜੂਦਾ ਚੁਸ਼ੂਲ ਵਾਲੇ ਰਸਤੇ ਲਦਾਖ ਵਿਚ ਆ ਗਏ[2]।

ਗੁਰੂ ਨਾਨਕ ਸਾਹਿਬ ਚਸ਼ੂਲ ਤੋਂ ਉਪਸ਼ੀ ਨਾਮ ਦੇ ਨਗਰ ਤੋਂ ਹੁੰਦੇ ਹੋਏ ਕਾਰੂ ਨਗਰ ਪੁਜ ਗਏ ਜੋ ਉਪਸ਼ੀ ਤੋਂ ਵੀਹ ਮੀਲ ਦੇ ਕਰੀਬ ਸੀ। ਕਾਰੂ ਦੇ ਦੱਖਣ ਪੂਰਬ ਦੇ ਪਿੰਡ ਹਨ ਜਿਨ੍ਹਾਂ ਦੇ ਵਸਨੀਕ ਕੇਵਲ ਗੁਰੂ ਨਾਨਕ ਦੇਵ ਜੀ ਦੇ ਹੀ ਨਾਮ ਲੇਵਾ ਹਨ ਤੇ ਗੁਰੂ ਨਾਨਕ ਤੋਂ ਬਗੈਰ ਕਿਸੇ ਹੋਰ ਦੇਵੀ ਦੇਵਤੇ ਨੂੰ ਨਹੀਂ ਮੰਨਦੇ[3]। ਜਿਸ ਤੋਂ ਪਤਾ ਲਗਦਾ ਹੈ ਕਿ ਗੁਰੂ ਨਾਨਕ ਸਾਹਿਬ ਨੇ ਇਸ ਧਰਤੀ ਤੇ ਚਰਨ ਪਾਏ ਸਨ। ਪਰ ਕੋਈ ਗੁਰਦਵਾਰਾ ਨਹੀਂ ਬਣ ਸਕਿਆ। ਇਹ ਗੱਲ ਇਥੇ ਯਾਦ ਰੱਖਣ ਵਾਲੀ ਹੈ ਕਿ ਗੁਰੂ ਨਾਨਕ ਸਾਹਿਬ ਦੇ ਸਮੇਂ ਲੱਦਾਖ ਤਿੱਬਤ ਦਾ ਇਕ ਭਾਗ ਸੀ। ਹੋ ਸਕਦਾ ਹੈ ਕਿ ਗੁਰੂ ਨਾਨਕ ਸਾਹਿਬ ਜੀ ਦੀਆਂ ਤਿੱਬਤ ਜਾਣ ਦੀਆਂ ਜ਼ਿਆਦਾ ਰਵਾਇਤਾਂ ਲੱਦਾਖ ਆਦਿ ਦੇ ਇਲਾਕੇ ਤੋਂ ਹੀ ਫੈਲੀਆਂ ਹੋਣ। ਵੈਸੇ ਕੈਲਾਸ਼, ਮਾਨਸਰੋਵਰ, ਗਾਰੂ ਤੇ ਹੋਰ ਇਲਾਕੇ ਤਿੱਬਤ ਦੇ ਹੀ ਭਾਗ ਸਨ ਜਿਵੇਂ ਕਿ ਅੱਜ ਕਲ ਵੀ ਹਨ।

ਕਾਰੂ ਨਗਰ ਦੇ ਪੂਰਬ ਵੱਲ ਨਾਲ ਹੀ ਲਦਾਖ ਦਾ ਸਭ ਤੋਂ ਪੁਰਾਣਾ ਗੁੰਫ਼ਾ ਹੇਮਸ ਹੈ। ਇਕ ਰਵਾਇਤ ਅਨੁਸਾਰ ਇਥੇ ਇਕ ਪੱਥਰ ਦੱਸਿਆ ਜਾਂਦਾ ਹੈ ਜਿਸ ਤੇ ਗੁਰੂ ਨਾਨਕ ਸਾਹਿਬ ਬੈਠੇ ਸਨ ਤੇ ਗੋਸ਼ਟੀਆਂ ਕੀਤੀਆਂ ਸਨ। ਹੇਮਸ ਵਿਚ ਕਈਆਂ ਲੋਕਾਂ ਦਾ ਵਿਸ਼ਵਾਸ ਹੈ ਕਿ ਇਸ ਗੁੰਫ਼ਾ ਦੀ ਨੀਂਹ ਗੁਰੂ ਨਾਨਕ ਸਾਹਿਬ ਜੀ ਨੇ ਰੱਖੀ ਸੀ[4]। ਹੇਮਸ ਲਦਾਖ ਦੀ ਰਾਜਧਾਨੀ ਲੇਹ ਤੋਂ ਪੰਝੀ ਮੀਲ ਦੱਖਣ ਵੱਲ ਹੈ।

ਲੇਹ ਦੇ ਇਲਾਕੇ ਕਾਰੂ ਤੇ ਹੇਮਸ ਤੋਂ ਹੋ ਕੇ ਗੁਰੂ ਨਾਨਕ ਸਾਹਿਬ ਉਸ ਰਸਤੇ ਤੇ ਟੁਰ ਪਏ

---

(ਪਿਛਲੇ ਫੁਟਨੋਟ ਦੀ ਬਾਕੀ)

ਹੈ ਇਸੇ ਕਰਕੇ ਮੰਡੀ ਨੂੰ ਤਿੱਬਤੀ ਹੱਥ ਲਿਖਤਾਂ ਤੇ ਕਿਤਾਬਾਂ ਵਿਚ "ਜ਼ੋਹਰ" ਕਰ ਕੇ ਲਿਖਿਆ ਮਿਲਦਾ ਹੈ। '2500 Years of Budhism, 2500 ਬੁੱਧਮਤ ਦੇ ਸਾਲ, ਪਬਲੀਕੇਸ਼ਨ, ਡਵੀਜਨ ਦਿੱਲੀ, ਪੰਨਾ 5-7 Punjab Hill States, J. Hutchison ਪੰਜਾਬ ਹਿਲ ਸਟੇਟਸ, ਜੇ ਹੈਚੀਸਨ, ਲਾਹੌਰ, 1933 ਜਿਲਦ ਦੂਜੀ, ਪੰਨਾ 373.

1. Explorations in Tibet, Swami Pranavnanda, ਐਕਸਪਲੋਰੇਸ਼ਨਜ਼ ਇਨ ਤਿੱਬਤ, ਸਵਾਮੀ ਪਰਾਨਵਨੰਦਾ, ਪੰਨਾ 28

2. ਸਾਰੀਆਂ ਜਨਮ ਸਾਖੀਆਂ ਵਿਚ ਗੁਰੂ ਨਾਨਕ ਸਾਹਿਬ ਜੀ ਦਾ ਕੈਲਾਸ਼ (ਸੁਮੇਰ) ਪਰਬਤ ਅਤੇ ਕਸ਼ਮੀਰ ਜਾਣਾ ਉੱਤਰ ਦੀ ਉਦਾਸੀ ਵਿਚ ਲਿਖਿਆ ਹੈ। ਉਸ ਹਾਲਤ ਵਿਚ ਗੁਰੂ ਸਾਹਿਬ ਦਾ ਕੈਲਾਸ਼ ਪਰਬਤ ਤੋਂ ਮੁੜ ਕੇ ਲਦਾਖ ਕਸ਼ਮੀਰ ਵਿਚ ਆਉਣਾ ਠੀਕ ਜਾਪਦਾ ਹੈ।

3. ਬਿਆਨ ਕਰਨਲ ਜੇ: ਐਸ: ਗੁਲੇਰੀਆ, ਨਵੀਂ ਦਿੱਲੀ। ਆਪ ਕੁਝ ਸਮਾਂ ਲਦਾਖ ਵਿਚ ਸਪਲਾਈ ਅਫ਼ਸਰ ਲਗੇ ਰਹੇ ਹਨ। ਉਸ ਸਮੇਂ ਇਨ੍ਹਾਂ ਗੁਰੂ ਨਾਨਕ ਦੇਵ ਜੀ ਦੀਆ ਯਾਦਗਾਰਾਂ ਦੀ ਵਿਸ਼ੇਸ਼ ਭਾਲ ਕੀਤੀ ਸੀ। ਲਦਾਖ ਸੰਬੰਧੀ ਦਿੱਤੀ ਜਾਣਕਾਰੀ ਲਈ ਅਸੀਂ ਉਨ੍ਹਾਂ ਦੇ ਧੰਨਵਾਦੀ ਹਾਂ।

4. ਬਿਆਨ ਕਰਨਲ ਜੇ.ਐਸ. ਗੁਲੇਰੀਆ।

ਜੋ ਦਰਿਆ ਸਿੰਧ ਦੇ ਨਾਲ ਨਾਲ ਸਕਰਦੂ ਨੂੰ ਜਾਂਦਾ ਹੈ। ਸਕਰਦੂ ਵੀ ਲੇਹ ਵਾਂਗ ਦਰਿਆ ਸਿੰਧ ਦੇ ਕੰਢੇ ਤੇ ਸੀ। ਲੇਹ ਤੋਂ 18 ਮੀਲ ਨਿਮੀ ਤੋਂ 32 ਮੀਲ ਖਾਲਸੀ ਨਗਰ ਆਬਾਦ ਹਨ[1]। ਇਨ੍ਹਾਂ ਦੋਹਾਂ ਨਗਰਾਂ ਦੇ ਵਿਚਕਾਰ ਇਕ ਨਗਰ ਬਾਸਗੋ ਹੈ। ਬਾਸਗੋ ਵਿਚ ਹੁਣ ਤਕ ਰਵਾਇਤ ਪ੍ਰਚੱਲਤ ਹੈ ਕਿ ਗੁਰੂ ਨਾਨਕ ਸਾਹਿਬ ਨੂੰ ਇਕ ਰਾਕਸ਼ ਨੇ ਇਥੇ ਪਕੜ ਲਿਆ ਸੀ ਪਰ ਜਦੋਂ ਗੁਰੂ ਸਾਹਿਬ ਨੇ ਉਸ ਨੂੰ ਪਿੱਛੋਂ ਧਕਿਆ ਤਾਂ ਉਹ ਇਕ ਚਟਾਨ ਤੇ ਵੱਜਾ। ਉਸ ਚਟਾਨ ਤੇ ਹੁਣ ਤਕ ਜੋ ਨਿਸ਼ਾਨ ਦਿਸਦਾ ਹੈ ਉਸ ਰਾਕਸ਼ ਦਾ ਹੀ ਦੱਸਿਆ ਜਾਦਾ ਹੈ[2]। ਸਕਰਦੂ ਵਿਚ ਗੁਰੂ ਨਾਨਕ ਸਾਹਿਬ ਦਾ ਪੁਰਾਣਾ ਗੁਰਦਵਾਰਾ ਸੀ ਜੋ ਗੁਰੂ ਨਾਨਕ ਸਾਹਿਬ ਦੇ ਸਕਰਦੂ ਤਕ ਜਾਣ ਦੀ ਯਾਦ ਦੁਆਂਦਾ ਸੀ[3]। ਇਹ ਗੁਰਦਵਾਰਾ 1947 ਤੋਂ ਪਹਿਲਾਂ ਮੌਜੂਦ ਸੀ। ਅੱਜ ਕਲ ਸਕਰਦੂ ਦਾ ਇਲਾਕਾ ਪਾਕਿਸਤਾਨ ਦੇ ਕਬਜ਼ੇ ਵਿਚ ਹੈ।

ਸਕਰਦੂ ਤੋਂ ਕਰਗਿਲ ਤਕ ਬਹੁਤ ਪੁਰਾਣਾ ਰਸਤਾ ਸੀ। ਇਸ ਤੇ ਚਲਦੇ ਗੁਰੂ ਨਾਨਕ ਸਾਹਿਬ ਦੱਖਣ ਨੂੰ ਮੁੜ ਪਏ ਤੇ ਕਰਗਿਲ ਪੁਜ ਗਏ। ਕਰਗਿਲ ਗੁਰਦਵਾਰਾ ਤੇ ਮੰਦਰ ਨਾਲ ਨਾਲ ਹਨ ਤੇ ਗੁਰਦਵਾਰਾ ਇਤਿਹਾਸਕ ਦੱਸਿਆ ਜਾਂਦਾ ਹੈ। ਕਰਗਿਲ[4] ਤੋਂ ਦੱਖਣ ਆਉਂਦਿਆਂ ਪੰਜਾਹ ਕੁ ਮੀਲ ਦੀ ਵਿਥ ਤੇ ਡਰਾਸ ਨਗਰ ਹੈ ਜੋਜੀਲਾ ਦਰੇ ਦੇ ਬਿਲਕੁਲ ਨਾਲ ਹੈ[5]। ਜੋਜੀਲਾ ਲੰਘ ਕੇ ਗੁਰੂ ਜੀ ਬਾਲਤਾਲ ਨਗਰ ਤੋਂ ਹੁੰਦੇ ਹੋਏ ਹਿੰਦੂਆਂ ਦੇ ਪ੍ਰਸਿੱਧ ਤੀਰਥ ਅਮਰਨਾਥ ਤੇ ਪੁਜ ਗਏ। ਅਮਰਨਾਥ ਸ਼ਿਵ ਦਾ ਅਸਥਾਨ ਹੈ।

ਇਹ ਪਹਾੜ ਦੀ ਇਕ ਗੁਫ਼ਾ ਵਿਚ ਹੈ ਜਿਥੋਂ ਹਰ ਵੇਲੇ ਪਾਣੀ ਟਪਕਦਾ ਹੈ ਤੇ ਇਹ ਪਾਣੀ ਡਿੱਗਣ ਤਕ ਬਰਫ਼ ਬਣ ਜਾਂਦਾ ਹੈ। ਹਿੰਦੂ ਯਾਤਰੂ ਦੂਰ ਦੂਰ ਤੋਂ ਆਉਂਦੇ ਸਨ। ਅਮਰਨਾਥ ਤੋਂ ਮੌਜੂਦਾ ਪਹਿਲਗਾਮ ਦੇ ਰਸਤੇ ਅਨੰਤ ਨਾਗ ਦੇ ਕੋਲ ਮਟਨ ਪੁੱਜ ਗਏ। ਮਟਨ ਮਾਰਤੰਡ ਦੇ ਪੁਰਾਣੇ ਮੰਦਰ ਕਰਕੇ ਪ੍ਰਸਿੱਧ ਸੀ ਜਿਸ ਨੂੰ ਮੁਸਲਮਾਨਾਂ ਨੇ ਢਾਹਢੇਰੀ ਕਰ ਦਿੱਤਾ ਸੀ ਮਾਰਤੰਡ ਮੰਦਰ ਤੋਂ ਥੋੜੀ ਦੂਰ ਪਾਣੀ ਦੇ ਚਸ਼ਮੇ ਸਨ ਜਿਨ੍ਹਾਂ ਦੇ ਕੰਢੇ ਗੁਰੂ ਗ੍ਰੰਥ ਸਾਹਿਬਾਂ ਦਾ ਪ੍ਰਕਾਸ਼ ਹੁੰਦਾ ਸੀ। ਉਹ ਧਰਮਸ਼ਾਲਾ ਢਹਿ ਗਈ ਹੈ ਤੇ ਹੁਣ ਇਕ ਨਵੇਂ ਬਣਾਏ ਕਮਰੇ ਵਿਚ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਹੁੰਦਾ ਹੈ[6]। ਮਟਨ ਤੇ ਮਾਰਤੰਡ, ਕਸ਼ਮੀਰ ਦੇ ਇਕ ਵੱਡੇ ਨਗਰ ਅਨੰਤਨਾਗ, ਜਿਸਨੂੰ ਇਸਲਾਮਾਬਾਦ ਵੀ ਕਹਿੰਦੇ ਹਨ ਦੇ ਨੇੜੇ ਹੈ। ਗੁਰੂ ਨਾਨਕ ਸਾਹਿਬ ਦੇ ਸਮੇਂ ਮਟਨ ਹਿੰਦੂ ਸਭਿਅਤਾ ਦਾ ਇਕ ਕੇਂਦਰ ਸੀ। ਹੁਣ ਵੀ ਮਟਨ ਦੇ ਪਾਂਡੇ ਹਰਦੁਆਰ ਦੇ ਪਾਂਡਿਆਂ ਵਾਂਗ ਵੱਡੀਆਂ-ਵੱਡੀਆਂ ਵਹੀਆਂ ਰਖਦੇ ਹਨ ਜਿਨ੍ਹਾਂ ਵਿਚ ਆਏ ਗਏ ਯਾਤਰੂਆਂ ਦੀਆਂ ਬੰਸਾਵਲੀਆਂ ਅੰਕਿਤ ਹਨ। ਗੁਰੂ ਨਾਨਕ

---

1. ਰੂਟ ਨੰਬਰ 22, Jammu and Kashmir Territories, Fredreck Drew ਜੰਮੂ ਐਂਡ ਕਸ਼ਮੀਰ ਟੈਰੀਟਰੀਜ਼, ਫਰੈਡਰਿਕ ਡਰੀਉ, ਪੰਨਾ 538-39
2. ਬਿਆਨ ਕਰਨਲ ਜੇ: ਐਸ ਗੁਲੇਰੀਆ।
3. ਮਹਾਨਕੋਸ਼, ਭਾਈ ਕਾਹਨ ਸਿੰਘ-ਵੇਖੋ ਸ਼ਬਦ "ਮਟਨ ਸਾਹਿਬ"।
4. ਬਿਆਨ ਕਰਨਲ ਜੇ: ਐਸ: ਗੁਲੇਰੀਆ।
5. ਇਸ ਦੱਰੇ ਨੂੰ ਤਿੱਬਤੀ ਤੇ ਲਦਾਖ ਦੇ ਰਹਿਣ ਵਾਲੇ ਜ਼ੋਜੀਲ ਦਰਾ ਕਹਿੰਦੇ ਹਨ ਪਰ ਹੋਰ ਲੋਕ ਇਸ ਨੂੰ ਡਰਾਸ ਦਰਾ ਕਹਿੰਦੇ ਹਨ। ਪਰ ਨਾਂ ਜ਼ੋਜੀਲਾ ਦਰਾ ਜ਼ਿਆਦਾ ਪਰਚਲਤ ਹੈ।
6. ਵਲਾਇਤ ਵਾਲੀ ਜਨਮ ਸਾਖੀ ਦੇ ਸੰਪਾਦਕ ਭਾਈ ਸਾਹਿਬ ਡਾ: ਵੀਰ ਸਿੰਘ ਦਾ ਨੋਟ ਵੇਖੋ ਸਾਖੀ ਨੰ: 49 ਪਹਿਲਾ ਨੋਟ।

ਸਾਹਿਬ ਸਮੇਂ ਇਥੇ ਬੀਜ ਬਿਹਾੜੇ ਦਾ ਵਸਨੀਕ[1] ਬ੍ਰਹਮ ਦਾਸ ਰਹਿੰਦਾ ਸੀ। ਇਸ ਨੇ ਬਹੁਤ ਪੁਸਤਕਾਂ ਇਕੱਠੀਆਂ ਕੀਤੀਆਂ ਸਨ ਤੇ ਹਰ ਨਵੇਂ ਆਏ ਸਾਧੂ, ਸੰਤ ਜਾਂ ਫ਼ਕੀਰ ਨਾਲ ਚਰਚਾ ਕਰਨ ਨੂੰ ਤਿਆਰ ਰਹਿੰਦਾ ਸੀ। ਜਦੋਂ ਉਸ ਨੂੰ ਪਤਾ ਲਗਾ ਕਿ ਇਕ ਫ਼ਕੀਰ ਤੇ ਉਸ ਨਾਲ ਇਕ ਮਿਰਾਸੀ ਆਇਆ ਹੈ ਤਾਂ ਉਹ ਚਰਚਾ ਕਰਨ ਲਈ ਆਇਆ। ਆਉਂਦਿਆਂ ਸਾਰ ਹੀ ਬ੍ਰਹਮ ਦਾਸ ਨੇ ਗੁਰੂ ਜੀ ਨੂੰ ਕਿਹਾ ਕਿ ਤੁਸਾਂ ਚਮੜਾ ਕਿਉਂ ਪਾਇਆ ਹੈ? ਤੁਸੀਂ ਕਿਵੇਂ ਰਹਿੰਦੇ ਹੋ? ਸ਼ਾਸਤਰਾਂ ਦੀ ਦੱਸੀ ਮਰਯਾਦਾ ਅਨੁਸਾਰ ਕਿਉਂ ਨਹੀਂ ਰਹਿੰਦੇ ਹੋ[2]? ਤਾਂ ਗੁਰੂ ਜੀ ਨੇ ਕਿਹਾ ਕਿ ਉਹ ਪਰਮੇਸ਼ਰ ਜਿਸ ਨੇ ਸਭ ਸੰਸਾਰ ਪੈਦਾ ਕੀਤਾ ਹੈ, ਆਸਮਾਨ, ਜ਼ਮੀਨ, ਕਾਇਨਾਤ ਬਣਾਈ ਹੈ, ਉਸ ਦਾ ਨਾਂ ਲੈਣ ਵਾਸਤੇ ਕਿਸੇ ਕਰਮਕਾਂਡ ਦੀ ਲੋੜ ਨਹੀਂ। ਆਪ ਨੇ ਫ਼ੁਰਮਾਇਆ :-

*ਆਪੀਨੈ ਆਪੁ ਸਾਜਿ ਆਪੁ ਪਛਾਣਿਆ॥*
*ਅੰਬਰੁ ਧਰਤਿ ਵਿਛੋੜਿ ਚੰਦੋਆ ਤਾਣਿਆ॥*
*ਵਿਣੁ ਥੰਮਾ ਗਗਨੁ ਰਹਾਇ ਸਬਦੁ ਨੀਸਾਣਿਆ॥*
*ਸੂਰਜੁ ਚੰਦੁ ਉਪਾਇ ਜੋਤਿ ਸਮਾਣਿਆ॥*
*ਕੀਏ ਰਾਤਿ ਦਿਨੰਤੁ ਚੋਜ ਵਿਡਾਣਿਆ॥*
*ਤੀਰਥ ਧਰਮ ਵੀਚਾਰ ਨਾਵਣ ਪੁਰਬਾਣਿਆ॥*
*ਤੁਧੁ ਸਰਿ ਅਵਰੁ ਨ ਕੋਇ ਕਿ ਆਖਿ ਵਖਾਣਿਆ॥*
*ਸਚੈ ਤਖਤਿ ਨਿਵਾਸੁ ਹੋਰ ਆਵਣ ਜਾਣਿਆ[3]॥*

(ਵਾਰ ਮਲਾਰ ਕੀ ਮਹਲਾ ੧ ਪਉੜੀ ॥੧॥ (੧੨੭੯))

ਬ੍ਰਹਮ ਦਾਸ ਨੇ ਨਮਸਕਾਰ ਕੀਤਾ। ਗੁਰੂ ਜੀ ਕੁਝ ਸਮਾਂ ਇਥੇ ਠਹਿਰ ਕੇ ਅਗੇ ਨੂੰ ਟੁਰ ਪਏ।

## ਪੰਜਾ ਸਾਹਿਬ ਜਾਣਾ

ਮਟਨ ਸਾਹਿਬ ਤੋਂ ਗੁਰੂ ਨਾਨਕ ਸਾਹਿਬ ਅਨੰਤ ਨਾਗ (ਇਸਲਾਮਾਬਾਦ) ਜੋ ਸ੍ਰੀ ਨਗਰ ਤੋਂ ਚਾਲੀ ਕੁ ਮੀਲ ਦੱਖਣ ਵੱਲ ਸੀ ਹੁੰਦੇ ਹੋਏ ਸ੍ਰੀ ਨਗਰ ਪੁਜੇ। ਸ੍ਰੀ ਨਗਰ ਮਹਾਰਾਜ ਅਸ਼ੋਕ ਦਾ ਬਣਾਇਆ ਨਗਰ ਸੀ। ਇਸ ਦੇ ਕੋਲ ਇਕ ਪਹਾੜੀ ਦੀ ਚੋਟੀ ਤੇ ਸੰਕਰਚਾਰੀਆ ਦਾ ਮੰਦਰ ਸੀ ਜ ਸ੍ਰੀ ਨਗਰ ਤੋਂ ਨਜ਼ਰ ਆਉਂਦਾ ਸੀ। ਗੁਰੂ ਜੀ ਇਥੇ ਰਹਿੰਦੇ ਜੋਗੀਆਂ ਨੂੰ ਮਿਲੇ[4] ਤੇ ਬ੍ਰਹਮ ਦਾਸ ਪੰਡਤ ਵਾਂਗ ਉਨ੍ਹਾਂ ਨਾਲ ਗੱਲ ਬਾਤ ਕਰ ਕੇ ਉਨ੍ਹਾਂ ਦੇ ਭਰਮ ਦੂਰ ਕੀਤੇ। ਪਰ ਸੰਕਰਆਚਾਰੀਆ ਦੀ ਚੋਟੀ ਤੇ ਕੋਈ ਗੁਰਦਵਾਰਾ ਨਹੀਂ ਹੈ। ਸ੍ਰੀ ਨਗਰ ਵਿਚ ਬਾਬਾ ਸ੍ਰੀ ਚੰਦ ਦੀ ਯਾਦ ਵਿਚ ਇਕ ਉਦਾਸੀ ਡੇਰਾ ਤਾਂ ਹੈ ਪਰ ਸ੍ਰੀ ਨਗਰ ਵਿਚ ਗੁਰੂ ਨਾਨਕ ਸਾਹਿਬ ਦੇ ਕਿਸੇ ਇਤਿਹਾਸਕ ਗੁਰਦਵਾਰੇ

---

1. ਡਾ: ਭਾਈ ਵੀਰ ਸਿੰਘ ਦਾ ਵੇਖੋ ਫੁਟ ਨੋਟ ਸਾਖੀ ਨੰ: 49 ਪੁਰਾਤਨ ਜਨਮ ਸਾਖੀ, ਖਾਲਸਾ ਸਮਾਚਾਰ, ਅੰਮ੍ਰਿਤਸਰ, ਬੀਜ ਬਿਹਾੜਾ ਵੀ ਇਕ ਹਿੰਦੂ ਤੀਰਥ ਸੀ ਜਿਸਦਾ ਕਥਨ ਆਈਨ-ਇ-ਅਕਬਰੀ ਵਿਚ ਮਿਲਦਾ ਹੈ। ਇਹ ਮਟਨ ਦੇ ਕੋਲ ਹੀ ਸੀ।

2. ਬ੍ਰਹਮ ਦਾਸ ਨਾਲ ਚਰਚਾ ਵਾਲੀ ਸਾਖੀ ਵਲਾਇਤ ਵਾਲੀ ਜਨਮ ਸਾਖੀ ਵਿਚ ਹੈ। ਭਾਵੇਂ ਇਹ ਹੋਰ ਕਿਸੇ ਜਨਮ ਸਾਖੀ ਵਿਚ ਨਹੀਂ, ਪਰ ਇਹ ਸਾਖੀ ਠੀਕ ਜਾਪਦੀ ਹੈ।

3. ਇਹ ਮਲਾਰ ਦੀ ਵਾਰ ਮਹਲਾ ੧ ਦੀ ਪਹਿਲੀ ਪਉੜੀ ਹੈ। ਵਲਾਇਤ ਵਾਲੀ ਜਨਮ ਸਾਖੀ ਵਿਚ ਲਿਖਿਆ ਹੈ ਕਿ ਗੁਰੂ ਸਾਹਿਬ ਨੇ ਮਲਾਰ ਦੀ ਵਾਰ ਦੀਆਂ 27 ਪਉੜੀਆਂ ਮਟਨ ਸਾਹਿਬ ਹੀ ਉਚਾਰੀਆਂ।

4. ਮਹਾਨਕੋਸ਼ ਭਾਈ ਕਾਹਨ ਸਿੰਘ ਵੇਖੋ ਸ਼ਬਦ ਕਸ਼ਮੀਰ ਨੰਬਰ (i)

ਦਾ ਪਤਾ ਨਹੀਂ ਲਗਦਾ[1]।

ਸ੍ਰੀ ਨਗਰ ਤੋਂ ਗੁਰੂ ਨਾਨਕ ਸਾਹਿਬ ਦੱਖਣ ਵੱਲ ਉਸ ਰਾਹ ਤੇ ਚਲ ਪਏ ਜੋ ਬਾਰਾਮੂਲਾ, ਜਿਸਦਾ ਪੁਰਾਣਾ ਨਾਂ ਵਰਾਮੂਲਾ ਸੀ, ਨੂੰ ਜਾਂਦਾ ਸੀ। ਬਾਰਾਮੂਲਾ ਜਿਹਲਮ ਦਰਿਆ ਦੇ ਕੰਢੇ ਤੇ ਇਕ ਨਗਰ ਸੀ ਜੋ ਸ੍ਰੀ ਨਗਰ ਤੋਂ ਪੈਂਤੀ ਕੁ ਮੀਲ ਸੀ। ਬਾਰਾਮੂਲੇ ਕੋਲ ਜਿਹਲਮ ਦੇ ਪਾਰ ਹਰਮੁਖ ਗੰਗਾ ਗੁਰੂ ਨਾਨਕ ਸਾਹਿਬ ਦਾ ਅਸਥਾਨ ਹੈ ਜੋ ਉਨ੍ਹਾਂ ਦੇ ਉਸ ਪਾਸੇ ਜਾਣ ਦੀ ਯਾਦ ਦੁਆਉਂਦਾ ਹੈ[2]। ਬਾਰਾਮੂਲੇ ਤੋਂ ਜਿਹਲਮ ਦਰਿਆ ਦੇ ਖੱਬੇ ਪਾਸੇ ਵੱਲ ਰਾਹ ਤੇ ਚਲਦੇ ਪੱਛਮ ਦੱਖਣ ਵੱਲ ਉੜੀ ਨਗਰ ਹੈ ਜੋ ਬਾਰਾਮੂਲੇ ਤੋਂ ਤੀਹ ਮੀਲ ਦੇ ਕਰੀਬ ਸੀ ਤੋਂ ਹੁੰਦੇ ਹੋਏ ਗੁਰੂ ਸਾਹਿਬ ਕੁਹਾਲੇ ਕੋਲ ਪੁਜ ਗਏ[3]।

ਕੋਹਾਲੇ ਤੋਂ 30 ਮੀਲ ਦੂਰ ਮੌਜੂਦਾ ਬਣਾਈ ਗਈ ਪੱਕੀ ਸੜਕ ਤੋਂ ਅੱਠ ਮੀਲ ਪੂਰਬ ਵੱਲ ਕਲਿਆਨਸਰ ਹੈ ਜਿਥੇ ਗੁਰੂ ਨਾਨਕ ਸਾਹਿਬ ਦੇ ਚਰਨ ਪਾਉਣ ਦੀ ਰਵਾਇਤ ਪ੍ਰਚੱਲਤ ਹੈ ਤੇ ਗੁਰਦਵਾਰਾ ਸੀ[4]। ਕੁਹਾਲੇ ਤੋਂ ਪੱਛਮ ਵੱਲ ਚਲਦੇ ਗੁਰੂ ਸਾਹਿਬ ਉਸ ਕੱਚੇ ਰਾਹ ਤੇ ਮੌਜੂਦਾ ਸਿਰੀਨਗਰ ਵਾਲੀ ਥਾਂ ਤੋਂ ਲੰਘਦਾ ਸੀ ਤੋਂ ਹੁੰਦੇ ਹੋਏ ਉਸ ਅਸਥਾਨ ਤੇ ਪਹੁੰਚ ਗਏ ਜਿਸ ਨੂੰ ਅੱਜ ਕਲ ਹਸਨ ਅਬਦਾਲ ਪੰਜਾ ਸਾਹਿਬ ਕਹਿੰਦੇ ਹਨ।

ਹਸਨ ਅਬਦਾਲ ਅਟਕ ਤੋਂ 20 ਮੀਲ ਪੂਰਬ ਵੱਲ ਸੀ। ਅਲੈਗਜ਼ਾਂਡਰ ਕਨਿੰਘਮ ਦੇ ਕਥਨ ਅਨੁਸਾਰ ਇਸ ਥਾਂ ਤੇ ਪਹਿਲਾਂ ਇਕ ਬੋਧੀ ਅਸਥਾਨ ਸੀ ਜਿਸ ਨੂੰ ਹਿਊਨ ਸਾਂਗ ਨੇ ਨਾਗਰ ਰਾਜਾ ਅਲਾਪਤਰਾ ਦਾ ਸਰੋਵਰ ਲਿਖਿਆ ਹੈ। ਇਸਦੇ ਆਲੇ ਦੁਆਲੇ ਦੀਆਂ ਪਹਾੜੀਆਂ ਤੇ ਉਸਦੇ ਕਥਨ ਅਨੁਸਾਰ ਬੋਧੀ ਵਿਹਾਰ ਤੇ ਸਟੂਪਾ ਦੇ ਖੰਡਰ ਲਭਦੇ ਹਨ[5]। ਹਸਨ ਨਾਂ ਦੇ ਇਕ ਗੁੱਜਰ ਨੇ ਇਕ ਸਰਾਂ ਬਣਾਈ ਸੀ ਜਿਸ ਦੇ ਆਲੇ ਦੁਆਲੇ ਉਸੇ ਦੇ ਨਾਂ ਤੇ ਨਗਰ ਆਬਾਦ ਹੋਇਆ[6]। ਇਕ ਰਵਾਇਤ

---

1. ਭਾਈ ਕਾਹਨ ਸਿੰਘ ਆਪਣੀਆਂ ਸੁਧਾਈ ਦੀਆਂ ਟੂਕਾਂ ਵਿਚ ਲਿਖਦੇ ਹਨ ਕਿ ਹਰੀ ਪਰਬਤ ਅੰਦਰ ਜੋ ਗੁਰਦਵਾਰਾ ਮਹਾਰਾਜਾ ਰਣਜੀਤ ਸਿੰਘ ਬਣਵਾਇਆ ਸੀ ਪੁਰਾਣੇ ਸਿਖਾਂ ਤੋਂ ਗੁਰੂ ਨਾਨਕ ਸਾਹਿਬ ਦੇ ਬੈਠਣ ਦੀ ਥਾਂ ਖੋਜ ਕਰ ਕੇ ਬਣਵਾਇਆ ਸੀ। ਹੋ ਸਕਦਾ ਹੈ ਇਹ ਗਲ ਠੀਕ ਹੋਵੇ ਕਿਉਂਕਿ ਹਰੀ ਪਰਬਤ ਦਾ ਕਿਲਾ ਅਕਬਰ ਬਾਦਸ਼ਾਹ ਨੇ ਬਣਵਾਇਆ ਸੀ।

2. ਮਹਾਨਕੋਸ਼ ਭਾਈ ਕਾਹਨ ਸਿੰਘ-ਵੇਖੋ ਕਸ਼ਮੀਰ ਨੰਬਰ 3

3. ਸ਼੍ਰੀ ਨਗਰ ਤੋਂ ਪੱਛਮੀ ਪੰਜਾਬ ਵਿਚ ਪਹੁੰਚਣ ਦੇ ਤਿੰਨ ਰਸਤੇ ਇਤਿਹਾਸਕ ਤੌਰ ਤੇ ਪ੍ਰਸਿੱਧ ਸਨ। (1) ਸ੍ਰੀ ਨਗਰ, ਬਾਰਾਮੂਲਾ, ਰਾਜੌਰੀ, ਨੌਸ਼ਹਿਰਾ, ਭਿੰਬਰ, ਗੁਜਰਾਤ ਜਾਂ ਵਜ਼ੀਰਾਬਾਦ। ਮਹਾਰਾਜਾ ਰਣਜੀਤ ਸਿੰਘ ਵੇਲੇ ਤੇ ਇਸ ਤੋਂ ਪਹਿਲਾਂ ਇਹ ਹੀ ਰਾਹ ਪ੍ਰਸਿੱਧ ਸੀ। ਸਿਖ ਫ਼ੌਜਾਂ ਨੇ ਇਸੇ ਰਸਤੇ ਜਾ ਕੇ ਕਸ਼ਮੀਰ ਨੂੰ ਜਿਤਿਆ ਸੀ। (2) ਦੂਸਰਾ ਰਸਤਾ ਜਿਹਲਮ, ਕਿਲ੍ਹਾ ਖਾਮਸ, ਪੀਰ ਸਤਵਾਨ, ਚਿੰਗਸ, ਨੌਸ਼ਹਿਰਾ, ਰਾਜੌਰੀ, ਬਿਹਰਾਮਗੱਲਾ, ਸ੍ਰੀ ਨਗਰ। ਇਨ੍ਹਾਂ ਦੋਹਾਂ ਰਾਹਵਾਂ ਤੇ ਗੁਰੂ ਨਾਨਕ ਸਾਹਿਬ ਦੀ ਕੋਈ ਯਾਦਗਾਰ ਨਹੀਂ ਹੈ। (3) ਤੀਸਰਾਂ ਰਸਤਾ ਜਿਸਦਾ ਵਰਣਨ ਅਸਾਂ ਕੀਤਾ ਹੈ ਉਸ ਰਾਹ ਤੇ ਗੁਰੂ ਨਾਨਕ ਸਾਹਿਬ ਦੀਆਂ ਕਈ ਯਾਦਗਾਰਾਂ ਬਣੀਆਂ ਹਨ ਇਸ ਕਰਕੇ ਗੁਰੂ ਨਾਨਕ ਸਾਹਿਬ ਦਾ ਸ੍ਰੀ ਨਗਰ ਤੋਂ ਵਾਪਸ ਇਸੇ ਰਸਤੇ ਆਉਣਾ ਠੀਕ ਜਾਪਦਾ ਹੈ। ਇਸ ਪੱਖ ਤੋਂ ਵੀ ਇਹ ਰਸਤਾ ਜ਼ਿਆਦਾ ਚਲਦਾ ਸੀ, ਕਿਉਂਕਿ ਦੂਜੇ ਦੋਵੇਂ ਰਾਹ ਪੀਰ ਪੰਜਾਲ ਵਿਚੋਂ ਹੋ ਕੇ ਆਉਂਦੇ ਸਨ ਤੇ ਉਸ ਤੇ ਬਰਫ਼ ਪੈਣ ਨਾਲ ਉਹ ਰਾਹਬੰਦ ਹੋ ਜਾਂਦੇ ਸਨ ਪਰ ਉਪਰੋਕਤ ਦੱਸਿਆ ਰਾਹ ਤਕਰੀਬਨ ਸਾਰਾ ਸਾਲ ਖੁਲਾ ਰਹਿੰਦਾ ਸੀ।

4. ਮਹਾਨਕੋਸ਼-ਭਾਈ ਕਾਹਨ ਸਿੰਘ-ਕਸ਼ਮੀਰ ਨੰਬਰ 4

5. Attock District Gaztteer, ਅਟਕ ਡਿਸਟ੍ਰਿਕਟ ਗੈਜ਼ੇਟੀਅਰ-ਲਾਹੌਰ 1932-ਪੰਨਾ 319

6. ਉਕਤ ਗੈਜ਼ੇਟੀਅਰ ਅਟਕ ਵਿਚ ਲਿਖਿਆ ਹੈ ਕਿ ਅਬਦਾਲ ਹਸਨ ਦਾ ਦੂਜਾ ਨਾਂ ਸੀ ਪਰ ਅਬਦਾਲ ਦੇ ਅਖਰੀ ਅਰਥ ਹਨ ਬਖਸ਼ਿਆ ਹੋਇਆ। ਹੋ ਸਕਦਾ ਹੈ ਉਸ ਦੀ ਸਰਾਏ ਦਾ ਨਾਂ ਹਸਨ ਅਬਦਲ ਪੈ ਗਿਆ ਹੋਵੇ।

ਅਨੁਸਾਰ ਗੁਰੂ ਨਾਨਕ ਸਾਹਿਬ ਹਸਨ ਨੂੰ ਇਸ ਅਸਥਾਨ ਤੇ ਮਿਲੇ। ਹਸਨ ਉਸ ਵੇਲੇ ਮਾਲ ਡੰਗਰ ਚਾਰ ਰਿਹਾ ਸੀ। ਉਸ ਨੇ ਗੁਰੂ ਸਾਹਿਬ ਨੂੰ ਕਰਨੀ ਵਾਲਾ ਫਕੀਰ ਜਾਣ ਕੇ ਦੁਧ ਪੇਸ਼ ਕੀਤਾ ਜੋ ਗੁਰੂ ਸਾਹਿਬ ਤੇ ਮਰਦਾਨੇ ਨੇ ਪੀਤਾ[1]। ਹਸਨ ਦੀ ਕਬਰ ਹੁਣ ਤਕ ਪਹਾੜੀ ਕੋਲ ਮੌਜੂਦ ਹੈ[2]।

ਉਸ ਸਮੇਂ ਕੋਲ ਪਹਾੜੀ ਤੇ ਵਲੀ ਕੰਧਾਰੀ ਨਾਮ ਦਾ ਇਕ ਮੁਸਲਮਾਨ ਫ਼ਕੀਰ ਰਹਿੰਦਾ ਸੀ[3]। ਇਹ ਸ਼ੀਆਂ ਮਤ ਦੇ ਰਾਫ਼ਜ਼ੀ ਫਿਰਕੇ ਵਿਚੋਂ ਸੀ[4]। ਗੁਰੂ ਨਾਨਕ ਸਾਹਿਬ ਜਦੋਂ ਇਸ ਨੂੰ ਮਿਲੇ ਤਾਂ ਉਸ ਨੇ ਗੁਰੂ ਸਾਹਿਬ ਦਾ ਸੁਆਗਤ ਨ ਕੀਤਾ। ਗੁਰੂ ਜੀ ਪਹਾੜੀ ਤੋਂ ਉਤਰ ਕੇ ਪਹਾੜੀ ਦੇ ਥਲੇ ਚਸ਼ਮੇ ਕੋਲ ਆ ਬੈਠੇ। ਵਲੀ ਕੰਧਾਰੀ ਦੇ ਮਨ ਵਿਚ ਈਰਖਾ ਆਈ ਤੇ ਉਸਨੇ ਇਕ ਪੱਥਰ ਗੁਰੂ ਜੀ ਵੱਲ ਰੇੜ੍ਹ ਦਿੱਤਾ। ਜਿਵੇਂ ਕਿ ਹੁਣ ਵੀ ਨਜ਼ਰ ਆਉਂਦਾ ਹੈ। ਇਸ ਛੋਟੀ ਜਿਹੀ ਪਹਾੜੀ ਦੇ ਰੁਖ ਕੋਈ ਨਹੀਂ ਸੀ ਤੇ ਪੱਥਰ ਰਿੜ੍ਹਦਾ ਰਿੜ੍ਹਦਾ ਗੁਰੂ ਜੀ ਤਕ ਪਹੁੰਚ ਗਿਆ ਤੇ ਗੁਰੂ ਜੀ ਨੇ ਉਸ ਪੱਥਰ ਨੂੰ ਆਪਣੇ ਪੰਜੇ ਨਾਲ ਰੋਕ ਲਿਆ। ਇਸ ਘਟਨਾ ਦੀ ਯਾਦ ਤਾਜ਼ਾ ਰਖਣ ਲਈ ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਇਕ ਪੱਥਰ ਤੇ ਉਕਰਿਆ ਪੰਜਾ ਚਸ਼ਮੇ ਦੇ ਕੋਲ ਰਖ ਕੇ ਗੁਰਦਵਾਰਾ ਬਣਾਇਆ ਗਿਆ। ਮਹਾਰਾਜਾ ਰਣਜੀਤ ਸਿੰਘ ਦੇ ਰਾਜ ਤੋਂ ਪਹਿਲਾਂ ਇਥੇ ਕਿਸੇ ਗੁਰਦਵਾਰੇ ਦਾ ਪਤਾ ਨਹੀਂ ਲਗਦਾ[5]। 27 ਦਸੰਬਰ 1835 ਈਸਵੀ ਨੂੰ ਜਦੋਂ ਹਾਲੀ ਇਹ ਪੰਜੇ ਵਾਲਾ ਪੱਥਰ ਚਸ਼ਮੇ ਦੇ ਕੋਲ ਨਹੀਂ ਸੀ ਗਿਆ, ਪ੍ਰਸਿੱਧ ਜਰਮਨ ਯਾਤਰੂ ਹੀਉਗਲ ਹਸਨ ਅਬਦਾਲ ਗਿਆ ਤੇ ਉਸ ਨੇ ਪੰਜੇ ਵਾਲਾ ਪੱਥਰ ਗੁਰੂ ਗ੍ਰੰਥ ਸਾਹਿਬ ਦੇ ਪ੍ਰਕਾਸ਼ ਕੋਲ ਪਿਆ ਵੇਖਿਆ[6]। ਕੁਝ ਸਮਾਂ ਗੁਰੂ ਨਾਨਕ ਸਾਹਿਬ ਹਸਨ

---

1. ਮਹਿਮਾ ਪ੍ਰਕਾਸ਼, ਬਾਬਾ ਸਰੂਪ ਦਾਸ ਭਲਾ

2. Attock District Gaztteer, ਅਟਕ ਡਿਸਟ੍ਰਿਕਟ ਗੈਜ਼ੇਟੀਅਰ-ਪੰਨਾ 319

3. ਬਾਲੇ ਵਾਲੀ ਜਨਮ ਸਾਖੀ ਵਿਚ ਲਿਖਿਆ ਹੈ ਕਿ ਗੁਰੂ ਨਾਨਕ ਸਾਹਿਬ ਵਲੀ ਕੰਧਾਰੀ ਨੂੰ ਮਿਲਣ ਕੰਧਾਰ ਗਏ। ਪਰ ਗੁਰੂ ਜੀ ਦਾ ਕੰਧਾਰ ਜਾਣਾ ਠੀਕ ਨਹੀਂ ਪਰਤੀਤ ਹੁੰਦਾ। ਅਟਕ ਡਿਸਟ੍ਰਿਕਟ ਗੈਜ਼ੇਟੀਅਰ ਵਿਚ ਲਿਖਿਆ ਹੈ ਕਿ ਵਲੀ ਕੰਧਾਰੀ ਹਸਨ ਅਬਦਾਲ ਦੀ ਇਕ ਪਹਾੜੀ ਤੇ ਰਹਿੰਦਾ ਸੀ। ਸਿਖ ਰਵਾਇਤ ਅਨੁਸਾਰ ਵਲੀ ਕੰਧਾਰੀ ਪੰਜਾ ਸਾਹਿਬ ਦੇ ਕੋਲ ਪਹਾੜੀ ਤੇ ਰਹਿੰਦਾ ਸੀ। ਇਥੇ ਗੁਰੂ ਸਾਹਿਬ ਦਾ ਮੇਲ ਹੋਣਾ ਠੀਕ ਜਾਪਦਾ ਹੈ। ਹਿਉਗਲ ਜਰਮਨ ਯਾਤਰੂ ਨੇ ਗੁਰੂ ਸਾਹਿਬ ਨੂੰ ਮਿਲਣ ਵਾਲਾ ਕੋਈ ਵਲੀ ਕੰਧਾਰੀ ਦਾ ਚੇਲਾ ਦਸਿਆ ਹੈ ਜੋ ਠੀਕ ਸਿੱਧ ਨਹੀਂ ਹੁੰਦਾ। ਵਲੀ ਕੰਧਾਰੀ ਦੇ ਅਸਲ ਨਾਂ ਦਾ ਪਤਾ ਨਹੀਂ ਲਗਦਾ।

4. ਬਾਲੇ ਵਾਲੀ 1658 ਈਸਵੀ ਦੀ ਹੱਥਲਿਖਤ ਜਨਮ ਸਾਖੀ ਵਿਚ ਵਿਸ਼ੇਸ਼ ਕਰਕੇ ਲਿਖਿਆ ਹੈ ਕਿ ਗੁਰੂ ਜੀ ਨੇ ਵਲੀ ਕੰਧਾਰੀ ਨੂੰ ਇਹ ਉਪਦੇਸ਼ ਦਿੱਤਾ ਕਿ ਰਾਫਜ਼ੀ ਤੇ ਸੁੰਨੀ ਇੱਕੋ ਹੀ ਰੱਬ ਦੇ ਪੈਦਾ ਕੀਤੇ ਹਨ ਜਿਸ ਤੋਂ ਸੂਚਿਤ ਹੁੰਦਾ ਹੈ ਕਿ ਵਲੀ ਕੰਧਾਰੀ ਰਾਫਜ਼ੀ ਜੋ ਸ਼ੀਆ ਦੀ ਇਕ ਸੰਪਰਦਾ ਹੈ ਵਿਚੋਂ ਸੀ। ਹੋਰ ਜੋ ਸੂਫੀ ਫਕੀਰ ਗੁਰੂ ਸਾਹਿਬ ਨੂੰ ਮਿਲੇ ਤੇ ਜਿਨਾਂ ਦਾ ਕਥਨ ਜਨਮ ਸਾਖੀਆਂ ਵਿਚ ਹੈ ਉਹ ਜ਼ਿਆਦਾ ਸੁੰਨੀ ਸੰਪਰਦਾ ਦੇ ਸਨ।

5. ਪੰਜਾ ਸਾਹਿਬ ਵਾਲੀ ਸਾਖੀ ਦਾ ਪਰਚੱਲਤ ਰੂਪ ਕਿਸੇ ਵੀ ਜਨਮ ਸਾਖੀ ਵਿਚ ਨਹੀਂ ਮਿਲਦਾ। ਪਰ ਇਸ ਦਾ ਭਾਵ ਇਹ ਨਹੀਂ ਕਿ ਗੁਰੂ ਨਾਨਕ ਸਾਹਿਬ ਦੀ ਛੋਹ ਨਾਲ ਇਹ ਧਰਤੀ ਪਵਿੱਤਰ ਨਹੀਂ ਹੋਈ। ਇਸ ਪਰਚੱਲਤ ਸਾਖੀ ਨੇ ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਇਹ ਰੂਪ ਧਾਰਿਆ ਜਦੋਂ ਕਿ ਇਥੇ ਪੰਜਾ ਸਾਹਿਬ ਗੁਰਦਵਾਰਾ ਬਣਿਆ।

6. Travels in Kashmir and Punjab, Baron Charles Hugel, London, ਟ੍ਰੈਵਲਜ਼ ਇਨ ਕਸ਼ਮੀਰ ਐਂਡ ਪੰਜਾਬ, ਬੈਰਨ ਚਾਰਲਸ ਹਿਉਗਲ, ਲੰਡਨ, 1845 ਈਸਵੀ-ਪੰਨਾ 225-26 ਹਿਉਗਲ ਲਿਖਦਾ ਹੈ ਕਿ ਪਹਿਲਾਂ ਇਹ ਚਸ਼ਮਾ ਪਹਾੜੀ ਦੀ ਚੋਟੀ ਤੇ ਹੁੰਦਾ ਸੀ ਪਰ ਅਲਗਜ਼ਾਂਡਰ ਕਨਿੰਘਮ ਦੇ ਕਥਨ ਅਨੁਸਾਰ ਇਹ ਚਸ਼ਮਾ ਤੇ ਤਲਾ ਬੋਧੀਆਂ ਦੇ ਸਮੇਂ ਤੋਂ ਚਲਿਆ ਆਉਂਦਾ ਹੈ। ਹਿਉਗਲ ਇਹ ਵੀ ਲਿਖਦਾ ਹੈ ਕਿ ਚਸ਼ਮੇ ਤੇ ਤਲਾ ਤੇਸਭ ਧਰਮਾਂ ਦੇ ਲੋਕ ਆਉਂਦੇ ਸਨ। ਇਸ ਤੋਂ ਵੀ ਇਸ ਚਸ਼ਮੇ ਤੇ ਤਲਾ ਦੀ ਪ੍ਰਾਚੀਨਤਾ ਦਾ ਪਤਾ ਲੱਗਦਾ ਹੈ।

ਅਬਦਾਲ ਠਹਿਰੇ। ਮਰਦਾਨਾ ਕੀਰਤਨ ਕਰਦਾ ਤਾਂ ਉਸ ਇਲਾਹੀ ਸਰੋਦ ਦੀਆਂ ਧੁਨਾਂ ਵਲੀ ਕੰਧਾਰੀ ਦੇ ਕੰਨਾਂ ਤਕ ਪਹੁੰਚੀਆਂ। ਉਹ ਬਹੁਤ ਪ੍ਰਭਾਵਤ ਹੋਇਆ ਇਕ ਦਿਨ ਗੁਰੂ ਸਾਹਿਬ ਨਾਲ ਗੱਲ ਬਾਤ ਕਰਨ ਲਈ ਪਹਾੜੀ ਤੋਂ ਥਲੇ ਉਤਰ ਆਇਆ ਤੇ ਆ ਕੇ ਪੁੱਛਿਆ, ਸਾਈਂ ਲੋਕ ਤੇਰਾ ਨਾਂ ਕੀ ਹੈ? ਤਾਂ ਮਰਦਾਨੇ ਆਖਿਆ ਜੀ ਨਾਨਕ ਨਿਰੰਕਾਰੀ। ਉਸ ਨੇ ਕਿਹਾ ਨਿਰੰਕਾਰੀ ਦਾ ਕੀ ਅਰਥ ਹੈ? ਤਾਂ ਗੁਰੂ ਨਾਨਕ ਸਾਹਿਬ ਕਿਹਾ, ਰੱਬ ਵਿਚ ਵਿਸ਼ਵਾਸ਼ ਰੱਖਣ ਵਾਲਾ। ਫੇਰ ਰੱਬ ਦੀਆਂ ਗੱਲਾਂ ਹੋਣ ਲੱਗ ਪਈਆਂ। ਤਾਂ ਗੁਰੂ ਨਾਨਕ ਸਾਹਿਬ ਨੇ ਕਿਹਾ ਸੁੰਨੀ ਤੇ ਰਾਫਜ਼ੀ ਦੇ ਝਗੜੇ ਬੇਲੋੜੇ ਹਨ। ਫਕੀਰਾਂ ਲਈ ਸਭ ਰੱਬ ਦੇ ਬੰਦੇ ਹਨ[1]। ਵਲੀ ਕੰਧਾਰੀ ਨੇ ਨਮਸਕਾਰ ਕੀਤਾ। ਗੁਰੂ ਸਾਹਿਬ ਕੁਝ ਸਮਾਂ ਇਥੇ ਰਹਿ ਕੇ ਅੱਗੇ ਨੂੰ ਚਲੇ ਗਏ।

## ਬਾਲਨਾਥ ਨਾਲ ਮੇਲ

ਹਸਨ ਅਬਦਾਲ ਉਸ ਕੱਚੀ ਸੜਕ ਤੇ ਸੀ ਜੋ ਲਾਹੌਰ ਤੇ ਪਿਸ਼ਾਵਰ ਨੂੰ ਜਾਂਦੀ ਸੀ ਤੇ ਜਿਸ ਨੂੰ ਗੁਰੂ ਨਾਨਕ ਸਾਹਿਬ ਦੇ ਸਮੇਂ ਤੋਂ ਪਿਛੋਂ ਸ਼ੇਰ ਸ਼ਾਹ ਸੂਰੀ ਨੇ ਪੱਕਾ ਕੀਤਾ ਸੀ ਤੇ ਇਸ ਤੇ ਰੁਖ ਲਗਵਾਏ ਤੇ ਸਰਾਵਾਂ ਬਣਵਾਈਆਂ ਸਨ। ਹਸਨ ਅਬਦਾਲ ਤੋਂ ਪੂਰਬ ਦੱਖਣ ਵੱਲ ਚਲਦੇ ਗੁਰੂ ਨਾਨਕ ਸਾਹਿਬ ਟਿੱਲਾ ਬਾਲ ਗੁਦਾਈ[2]। (ਮੌਜੂਦਾ ਜ਼ਿਲਾ ਜਿਹਲਮ) ਪੁਜ ਗਏ। ਇਹ ਜੋਗੀਆਂ ਦਾ ਅਸਥਾਨ ਜਿਹਲਮ ਨਗਰ ਤੋਂ ਪੰਦਰਾਂ ਮੀਲ ਉੱਤਰ ਪੱਛਮ ਵੱਲ ਸੀ। ਇਸ ਅਸਥਾਨ ਦਾ ਕਥਨ ਆਈਨ-ਇ-ਅਕਬਰੀ ਵਿਚ ਵੀ ਆਉਂਦਾ ਹੈ ਤੇ ਲਿਖਿਆ ਹੈ ਕਿ ਸਿੰਧ ਸਾਗਰ ਦੁਆਬੇ ਵਿਚ ਸ਼ਮਸਾਬਾਦ ਦੇ ਨੇੜੇ ਬਾਲ ਨਾਥ ਜੋਗੀ ਦਾ ਅਸਥਾਨ ਹੈ ਜਿਸ ਨੂੰ ਟਿੱਲਾ ਬਾਲਨਾਥ ਕਹਿੰਦੇ ਹਨ। ਜੋਗੀ ਦੂਰ ਦੂਰ ਤੋਂ ਇਸ ਦੀ ਯਾਤਰਾ ਕਰਨ ਆਉਂਦੇ ਹਨ[3]।

ਗੁਰੂ ਨਾਨਕ ਸਾਹਿਬ ਬਾਲ ਨਾਥ ਦੇ ਆਸ਼ਰਮ ਤੋਂ ਥੋੜੀ ਦੂਰ ਆ ਕੇ ਬੈਠ ਗਏ। ਜਦੋਂ ਬਾਲ ਨਾਥ ਨੂੰ ਪਤਾ ਲੱਗਾ ਕਿ ਇਕ ਫ਼ਕੀਰ ਉਸਦੇ ਡੇਰੇ ਤੋਂ ਥੋੜੀ ਦੂਰ ਬੈਠੇ ਹਨ ਤਾਂ ਉਹ ਆਪ ਆ ਕੇ ਗੁਰੂ ਜੀ ਨੂੰ ਆਪਣੇ ਡੇਰੇ ਲੈ ਗਿਆ[4]। ਬਹੁਤ ਸਤਿਕਾਰ ਨਾਲ ਇਕਾਂਤ ਵਿਚ ਬਿਠਾ ਕੇ ਪੁੱਛਣ ਲਗਾ ਕਿ ਤੁਹਾਡਾ ਗੁਰੂ ਕੌਣ ਹੈ? ਤੇ ਮੁਕਤੀ ਦਾ ਸਾਧਨ ਕੀ ਹੈ? ਗੁਰੂ ਜੀ ਨੇ ਉੱਤਰ ਵਿਚ ਇਹ ਸ਼ਬਦ ਗਾਵਿਆ :-

*ਹਮ ਡੋਲਤ ਬੇੜੀ ਪਾਪ ਭਰੀ ਹੈ ਪਵਣੁ ਲਗੈ ਮਤ ਜਾਈ॥*
*ਸਨਮੁਖ ਸਿਧ ਭੇਟਣ ਕਉ ਆਏ ਨਿਹਚਉ ਦੇਹਿ ਵਡਿਆਈ॥*
*ਗੁਰ ਤਾਰਿ ਤਾਰਣਹਾਰਿਆ॥*
*ਦੇਹਿ ਭਗਤਿ ਪੂਰਨ ਅਵਿਨਾਸੀ ਹਉ ਤੁਝ ਕਉ ਬਲਿਹਾਰਿਆ॥*

---

1. ਬਾਲੇ ਦੀ 1658 ਈਸਵੀ ਦੀ ਜਨਮ ਸਾਖੀ ਵਿਚ ਵਲੀ ਕੰਧਾਰੀ ਨੂੰ ਇਹ ਉਪਦੇਸ਼ ਦੇਣਾ ਦੱਸਿਆ ਹੈ। ਕਿਉਂਕਿ ਗੁਰੂ ਸਾਹਿਬ ਦੀ ਸਿਖਿਆ ਸੰਪਰਦਾਈ ਭਾਵਾਂ ਤੋਂ ਉਚੇਰੀ ਸੀ ਇਸ ਲਈ ਉਪਦੇਸ਼ ਦੇਣਾ ਠੀਕ ਜਾਪਦਾ ਹੈ। ਵਲੀ ਕੰਧਾਰੀ ਵਾਲੀ ਸਾਖੀ ਸਵਾਏ ਬਾਲੇ ਦੀ ਜਨਮ ਸਾਖੀ ਦੇ ਹੋਰ ਕਿਸੇ ਜਨਮ ਸਾਖੀ ਵਿਚ ਨਹੀਂ ਹੈ।

2. ਕਹਿਦੇ ਹਨ ਕਿ ਟਿੱਲਾ ਬਾਲ ਗੁੰਦਾਈ ਇਸ ਦਾ ਨਾ ਇਸ ਲਈ ਪਿਆ ਹੈ ਕਿ ਇਥੇ ਕਿਸੇ ਜੋਗੀ ਦੀ ਪ੍ਰੀਖਿਆ ਲਈ ਇਕ ਨੌਜੁਆਨ ਇਸਤਰੀ ਨੇ ਉਸ ਦੇ ਵਾਲ ਗੁੰਦੇ ਸਨ।

3. ਆਈਨ-ਇ-ਅਕਬਰੀ ਅੰਗ੍ਰੇਜ਼ੀ ਉਲਥਾਕਾਰ ਸਰ ਜਾਦੂਨਾਥ ਸਰਕਾਰ ਜਿਲਦ 2 ਕਲਕੱਤਾ 1949 ਪੰਨਾ 319

4. ਜਨਮ ਸਾਖੀ ਮਿਹਰਬਾਨ ਹਿੱਸਾ ਦੂਜਾ, ਪੰਨਾ 174

*ਸਿਧ ਸਾਧਿਕ ਜੋਗੀ ਅਰੁ ਜੰਗਮ ਏਕੁ ਸਿਧੁ ਜਿਨੀ ਧਿਆਇਆ॥*
*ਪਰਸਤ ਪੈਰ ਸਿਝਤ ਤੇ ਸੁਆਮੀ ਅਖਰੁ ਜਿਨ ਕਉ ਆਇਆ॥*
*ਜਪ ਤਪ ਸੰਜਮ ਕਰਮ ਨ ਜਾਨਾ ਨਾਮੁ ਜਪੀ ਪ੍ਰਭ ਤੇਰਾ॥*
*ਗੁਰ ਪਰਮੇਸਰੁ ਨਾਨਕ ਭੇਟਿਓ ਸਾਚੈ ਸਬਦਿ ਨਿਬੇਰਾ॥*

(ਰਾਮਕਲੀ ਮਹਲਾ ੧॥ ਘਰ ੧॥ ੬॥ ੮੭੮)

ਬਾਲਨਾਥ ਇਹ ਸ਼ਬਦ ਸੁਣ ਕੇ ਬਹੁਤ ਪ੍ਰਭਾਵਿਤ ਹੋਇਆ ਤੇ ਕਿਹਾ ਤੁਹਾਨੂੰ ਪਰਮੇਸ਼ਰ ਪੂਰਣ ਸਿੱਧ ਮਿਲਿਆ ਹੈ ਤੇ ਉਸ ਦੀ ਭਗਤੀ ਹੀ ਇਕ ਵਡਾ ਸਾਧਨ ਹੈ। ਉਸ ਕੋਲ ਕੁਝ ਸਮਾਂ ਗੁਰੂ ਜੀ ਠਹਿਰੇ। ਜਿਥੇ ਗੁਰੂ ਸਾਹਿਬ ਬੈਠੇ ਸਨ, ਉਥੇ ਗੁਰੂ ਸਾਹਿਬ ਦੇ ਚਰਨ ਚਿੰਨ ਪੱਥਰ ਤੇ ਉਕਰੇ ਹੋਏ ਹਨ। ਛੋਟਾ ਜਿਹਾ ਗੁਰਦਵਾਰਾ ਸੀ ਤੇ ਪਾਕਿਸਤਾਨ ਬਣਨ ਤੋਂ ਪਹਿਲਾਂ ਇਕ ਸਾਧੂ ਪੁਜਾਰੀ ਸੀ[2]।

ਇਸ ਟਿਲੇ ਦੇ ਥੋੜੀ ਦੂਰ ਰੋਹਤਾਸ ਦਾ ਪ੍ਰਸਿਧ ਕਿਲ੍ਹਾ ਹੈ ਜੋ ਮੌਜੂਦਾ ਦੀਨਾ ਰੇਲਵੇ ਸਟੇਸ਼ਨ ਤੋਂ ਤਿੰਨ ਮੀਲ ਪੱਛਮ ਵੱਲ ਹੈ। ਇਹ ਗੁਰੂ ਨਾਨਕ ਜੀ ਤੋਂ ਪਿਛੋਂ ਸ਼ੇਰ ਸ਼ਾਹ ਸੂਰੀ ਨੇ ਬਣਵਾਇਆ ਸੀ। ਇਸ ਕਿਲ੍ਹੇ ਦੇ ਅੰਦਰ ਨਗਰ ਦਾ ਨਾਂ ਵੀ ਰੋਹਤਾਸ[3] ਹੈ। ਇਸ ਕਿਲ੍ਹੇ ਦੇ ਕੋਲ ਇਕ ਚਸ਼ਮਾ ਵਗਦਾ ਹੈ ਜਿਸ ਨੂੰ ਚੋਹਾ ਬਾਬਾ ਨਾਨਕ ਕਹਿੰਦੇ ਹਨ। ਇਹ ਚਸ਼ਮਾ ਗੁਰੂ ਨਾਨਕ ਸਾਹਿਬ ਦੇ ਸਮੇਂ ਦੀ ਯਾਦਗਾਰ ਦੱਸਿਆ ਜਾਂਦਾ ਹੈ ਕਿ ਗੁਰੂ ਸਾਹਿਬ ਨੇ ਪੱਥਰ ਚੁਕ ਕੇ ਇਹ ਚਸ਼ਮਾ ਜਾਰੀ ਕੀਤਾ ਸੀ।[4]

## ਸਿਆਲਕੋਟ ਜਾਣਾ

ਟਿਲਾ ਬਾਲ ਗੁੰਦਾਈ ਤੋਂ ਗੁਰੂ ਨਾਨਕ ਸਾਹਿਬ ਤੇ ਭਾਈ ਮਰਦਾਨਾ ਪੂਰਬ ਦੱਖਣ ਵੱਲ ਉਸ ਸੜਕ ਤੇ ਜਿਸ ਤੇ ਗੁਰੂ ਨਾਨਕ ਸਾਹਿਬ ਦੇ ਸਮੇਂ ਪਿਛੋਂ ਸ਼ੇਰ ਸ਼ਾਹ ਨੇ ਦਰੱਖਤ ਲਵਾਏ ਤੇ ਸਰਾਵਾਂ ਬਣਵਾਈਆਂ ਸਨ ਚਲਦੇ ਚਲਦੇ ਜਿਹਲਮ ਦਰਿਆ ਤੇ ਚਨਾਬ ਦਰਿਆ ਲੰਘ ਕੇ ਸਿਆਲਕੋਟ ਪੁਜੇ ਜੋ ਇਕ ਬਹੁਤ ਪੁਰਾਣਾ ਨਗਰ ਸੀ ਤੇ ਜਿਸਦਾ ਪਹਿਲਾ ਨਾਂ ਸਿਲਕੋਟ ਸੀ। ਕਿਸੇ ਸਮੇਂ ਇਹ ਸਾਰੇ ਪੰਜਾਬ ਦੀ ਰਾਜਧਾਨੀ ਰਿਹਾ ਸੀ[5]।

ਗੁਰੂ ਨਾਨਕ ਸਾਹਿਬ ਤੇ ਭਾਈ ਮਰਦਾਨਾ ਸਿਆਲਕੋਟ ਦੇ ਬਾਹਰ ਇਕ ਬੇਰ ਦੇ ਰੁਖ ਥੱਲੇ ਬੈਠ ਗਏ। ਇਸ ਬੇਰ ਵਾਲੀ ਥਾਂ ਤੇ ਹੁਣ ਗੁਰਦਵਾਰਾ ਬਣਿਆ ਹੈ ਤੇ ਪਾਕਿਸਤਾਨ ਬਣਨ ਤੋਂ ਪਹਿਲਾ ਕਈ ਯਾਤਰੂ ਇਸ ਗੁਰਦਵਾਰੇ ਜਾਇਆ ਕਰਦੇ ਸਨ। ਇਥੇ ਬੈਠ ਕੇ ਗੁਰੂ ਸਾਹਿਬ ਨੇ ਭਾਈ ਮਰਦਾਨੇ ਨੂੰ ਸ਼ਹਿਰ ਵਿਚ ਭੇਜਿਆ ਕਿ ਇਕ ਪੈਸੇ ਦਾ ਝੂਠ ਤੇ ਇਕ ਪੈਸੇ ਦਾ ਸੱਚ ਲੈ ਆਵੋ। ਮਰਦਾਨਾ ਸਭ ਦੁਕਾਨਾਂ ਤੇ ਗਿਆ ਪਰ ਕਿਸੇ ਕੋਈ ਉੱਤਰ ਨ ਦਿੱਤਾ। ਇਕ ਦੁਕਾਨਦਾਰ ਭਾਈ ਮੂਲਾ ਸੀ ਉਸ ਨੇ ਇਕ ਕਾਗਜ਼ ਦੇ ਪੁਰਜੇ ਤੇ ਲਿਖ ਦਿਤਾ। "ਮਰਨਾ ਸੱਚ" ਤੇ "ਜੀਉਣਾ ਝੂਠ"

---

1. ਇਹ ਸਾਖੀ ਜਨਮ ਸਾਖੀ ਮਿਹਰਬਾਨ ਹਿਸਾ ਦੂਜਾ ਪੰਨਾ 174 "ਗੋਸ਼ਟ ਬਾਲ ਨਾਥ ਨਾਲ" ਤੇ ਅਧਾਰਤ ਹੈ।
2. ਮਹਾਨਕੋਸ਼, ਭਾਈ ਕਾਹਨ ਸਿੰਘ।
3. ਚਾਰ ਬਾਗ-ਇ-ਪੰਜਾਬ, ਗਨੇਸ਼ਦਾਸ ਸੰਪਾਦਤ ਕਿਰਪਾਲ ਸਿੰਘ, ਖਾਲਸਾ ਕਾਲਜ ਅੰਮ੍ਰਿਤਸਰ ਪੰਨਾ 163
4. ਮਹਾਨਕੋਸ਼ ਭਾਈ ਕਾਹਨ ਸਿੰਘ ਭਾਸ਼ਾ ਵਿਭਾਗ, ਪਟਿਆਲਾ, ਪੰਨਾ 785 ਅੱਖਰ "ਰੋਹਤਾਸ"
5. ਚਾਰ ਬਾਗੇ-ਇ-ਪੰਜਾਬ, ਗਣੇਸ਼ਦਾਸ, ਪੰਨਾ 223 ਅਤੇ 224

ਕਾਗਜਾਂ ਦੇ ਇਹ ਦੋਵੇਂ ਪੁਰਜ਼ੇ ਲੈ ਕੇ ਭਾਈ ਮਰਦਾਨਾ ਗੁਰੂ ਜੀ ਕੋਲ ਆ ਗਿਆ। ਗੁਰੂ ਜੀ ਇਸ ਤੋਂ ਬਹੁਤ ਪ੍ਰਭਾਵਿਤ ਹੋਏ ਤੇ ਭਾਈ ਮੂਲੇ ਨੂੰ ਉਸ ਦੀ ਦੁਕਾਨ ਤੇ ਜਾ ਕੇ ਮਿਲੇ। ਭਾਈ ਮੂਲੇ ਨਾਲ ਗੱਲ ਬਾਤ ਕੀਤੀ ਤੇ ਕਿਹਾ ਕਿ ਤੁਹਾਨੂੰ ਜੀਵਨ ਦੀ ਅਸਲੀਅਤ ਦਾ ਪਤਾ ਲੱਗ ਗਿਆ ਤੇ ਸੱਚ ਤੇ ਝੂਠ ਦਾ ਨਿਸਤਾਰਾ ਹੋ ਗਿਆ ਹੈ। ਭਾਈ ਮੂਲੇ ਕਿਹਾ ਜੀ ਸੱਚ ਦੀ ਜ਼ਿਆਦਾ ਸਮਝ ਨਹੀਂ ਆਈ ਤੁਹਾਡੀ ਕਿਰਪਾ ਨਾਲ ਆ ਜਾਵੇਗੀ। ਗੁਰੂ ਜੀ ਦੇ ਬਚਨ ਬਿਲਾਸ ਤੋਂ ਐਨਾ ਪ੍ਰਭਾਵਿਤ ਹੋਇਆ ਕਿ ਘਰ ਬਾਰ ਛੱਡ ਕੇ ਗੁਰੂ ਜੀ ਦੇ ਨਾਲ ਹੋ ਟੁਰਿਆ। ਗੁਰੂ ਜੀ ਕੁਝ ਸਮਾਂ ਸਿਆਲਕੋਟ ਰਹਿ ਕੇ ਅਗੇ ਨੂੰ ਟੁਰ ਪਏ[1]।

## ਮੀਆਂ ਮਿੱਠੇ ਨਾਲ ਗੱਲ ਬਾਤ

ਸਿਆਲਕੋਟ ਤੋਂ ਗੁਰੂ ਸਾਹਿਬ, ਭਾਈ ਮਰਦਾਨਾ ਤੇ ਭਾਈ ਮੂਲਾ, ਜੋ ਸਿਆਲਕੋਟ ਤੋਂ ਗੁਰੂ ਜੀ ਨਾਲ ਟੁਰ ਪਿਆ ਸੀ, ਤਲਵੰਡੀ ਵੱਲ ਚਲ ਪਏ। ਸਿਆਲਕੋਟ ਤੋਂ ਦੱਖਣ ਪੂਰਬ ਵੱਲ ਚਲਦੇ ਚਲਦੇ ਪਸਰੂਰ ਦੇ ਕੋਲ ਉਸ ਨਗਰ ਵਿਚ ਪੁਜ ਗਏ ਜਿਸ ਨੂੰ ਅਸੀਂ ਅੱਜ ਕਲ ਕੋਟਲਾ ਮੀਆਂ ਮਿੱਠਾ ਕਹਿੰਦੇ ਹਾਂ[2]। ਇਥੇ ਇਕ ਕਰਨੀ ਵਾਲਾ ਫ਼ਕੀਰ ਮੀਆਂ ਮਿੱਠਾ ਰਹਿੰਦਾ ਸੀ। ਕੋਟਲੇ ਦੇ ਬਾਹਰ ਗੁਰੂ ਨਾਨਕ ਸਾਹਿਬ ਜਾ ਬਿਰਾਜੇ ਜਦੋਂ ਮੀਆਂ ਮਿੱਠੇ ਨੂੰ ਪਤਾ ਲੱਗਾ ਕਿ ਇਕ ਫ਼ਕੀਰ ਪਿੰਡ ਵਿਚ ਆਇਆ ਹੈ ਤੇ ਉਨ੍ਹਾਂ ਨਾਲ ਮੁਤਰਬ ਹੈ ਜੋ ਸਰੋਦ ਕਰਦਾ ਹੈ, ਉਹ ਗੁਰੂ ਜੀ ਨੂੰ ਮਿਲਿਆ ਤੇ ਗੱਲ ਬਾਤ ਕੀਤੀ। ਮੀਆ ਮਿੱਠੇ ਨੇ ਕਿਹਾ :-

*ਅਵਲ ਨਾਓ ਖੁਦਾਇ ਕਾ ਦੂਜਾ ਨਬੀ ਰਸੂਲ।*
*ਨਾਨਕ ਕਲਮਾ ਜੇ ਪੜਹਿ ਤਾਂ ਦਰਗਹ ਪਾਵੇ ਕਬੂਲ।*

ਤਾਂ ਗੁਰੂ ਨਾਨਕ ਸਾਹਿਬ ਨੇ ਉੱਤਰ ਦਿੱਤਾ :-

*ਅਵਲ ਨਾਓ ਖੁਦਾਇ ਕਾ ਦੂਜਾ ਨਬੀ ਰਸੂਲ।*
*ਨਾਨਕ ਕਲਮਾ ਜੇ ਪੜਹਿ ਤਾਂ ਦਰਗਹ ਪਾਵੇ ਕਬੂਲ [3]।*

ਤਾਂ ਮੀਆਂ ਮਿਠੇ ਆਖਿਆ ਜਿਵੇਂ ਤੇਲ ਤੋਂ ਬਿਨਾਂ ਦੀਵਾ ਰੋਸ਼ਨ ਨਹੀਂ ਹੁੰਦਾ ਇਸੇ ਤਰ੍ਹਾਂ ਰਸੂਲ ਤੋਂ ਬਿਨਾਂ ਨਜਾਤ ਨਹੀਂ ਮਿਲਦੀ ਤੇ ਅੱਲਾ ਨਾਲ ਵਸਲ ਨਹੀਂ ਹੁੰਦਾ ਇਸਦੇ ਉੱਤਰ ਵਿਚ ਗੁਰੂ ਨਾਨਕ ਸਾਹਿਬ ਨੇ ਸ਼ਬਦ ਉਚਾਰਿਆ[4] :-

*ਪੋਥੀ ਪੁਰਾਣ ਕਮਾਈਐ। ਭਉਵਟੀ ਇਤੁ ਤਨਿ ਪਾਈਐ।*
*ਸਚ ਬੂਝਣ ਆਣਿ ਜਲਾਈਐ*

---

1. ਇਹ ਸਾਖੀ ਸਵਾਏ ਭਾਈ ਮਨੀ ਸਿੰਘ ਵਾਲੀ ਜਨਮ ਸਾਖੀ ਦੇ ਹੋਰ ਕਿਸੇ ਜਨਮ ਸਾਖੀ ਵਿਚ ਨਹੀਂ ਆਉਂਦੀ। ਪਰ ਭਾਈ ਮੂਲੇ ਦਾ ਨਾਂ ਗੁਰੂ ਨਾਨਕ ਸਾਹਿਬ ਦੀ ਰਚਨਾ ਵਿਚ ਆਉਂਦਾ ਹੈ। ਵੇਖੋ ਸਾਡੀ "ਭਾਈ ਮੂਲੇ ਦਾ ਦਿਹਾਂਤ" ਮੂਲਾ ਸਿਆਲਕੋਟ ਦਾ ਰਹਿਣ ਵਾਲਾ ਸੀ। ਇਹ ਗੱਲ ਸਭ ਵਿਦਵਾਨਾਂ ਨੇ ਮੰਨੀ ਹੈ।

2. ਭਾਈ ਕਾਹਨ ਸਿੰਘ ਨੇ ਮੀਏਂ ਮਿੱਠੇ ਨੂੰ ਮਿਠਨਕੋਟ ਦਾ ਦੱਸਿਆ ਹੈ ਜੋ ਠੀਕ ਨਹੀਂ। ਵਲਾਇਤ ਵਾਲੀ ਜਨਮ ਸਾਖੀ ਵਿਚ ਲਿਖਿਆ ਹੈ ਕਿ ਪਸਰੂਰ ਤੋਂ ਹੋ ਕੇ ਮੀਆਂ ਮਿੱਠੇ ਦੇ ਕੋਟਲੇ ਵਿਚ ਆਏ। ਪਸਰੂਰ ਜ਼ਿਲਾ ਸਿਆਲਕੋਟ ਦਾ ਇਕ ਨਗਰ ਹੈ।

3. ਇਹ ਪ੍ਰਸ਼ਨ-ਉੱਤਰ ਵਲਾਇਤ ਵਾਲੀ ਜਨਮ ਸਾਖੀ ਵਿਚ ਹਨ। ਵੇਖੋ ਸਾਖੀ ਨੰਬਰ 36 ਭਾਵੇਂ ਇਸ ਸਾਖੀ ਦਾ ਵਰਣਨ ਕਿਸੇ ਹੋਰ ਜਨਮ ਸਾਖੀ ਵਿੱਚ ਨਹੀਂ ਪਰ ਸਮੇਂ ਅਨੁਸਾਰ ਇਹ ਪ੍ਰਸ਼ਨ-ਉੱਤਰ ਠੀਕ ਜਾਪਦੇ ਹਨ।

4. ਮੀਆਂ ਮਿੱਠੇ ਦੇ ਪ੍ਰਸ਼ਨ ਤੇ ਫੇਰ ਉੱਤਰ ਦੋਹਾਂ ਨੂੰ ਗੁਰੂ ਸਾਹਿਬ ਨੇ ਇਕ ਸ਼ਬਦ ਵਿਚ ਅੰਕਿਤ ਕੀਤਾ ਹੈ। ਉਚਾਰੇ ਹੋਏ ਸ਼ਬਦ ਵਿਚ ਪਹਿਲੀ ਪੰਗਤੀ ਪ੍ਰਸ਼ਨ ਹੈ ਜੋ ਅਸੀਂ ਇਥੇ ਨਹੀਂ ਦਿੱਤੀ।

*ਇਹੁ ਤੇਲੁ ਦੀਵਾ ਇਉ ਜਲੈ॥ ਕਰਿ ਚਾਨਣੁ ਸਾਹਿਬ ਤਉ ਮਿਲੈ॥*
*ਇਤੁ ਤਨਿ ਲਾਗੈ ਬਾਣੀਆ॥ ਸੁਖੁ ਹੋਵੈ ਸੇਵ ਕਮਾਣੀਆ॥*
*ਸਭ ਦੁਨੀਆ ਆਵਣ ਜਾਣੀਆ॥*
*ਵਿਚਿ ਦੁਨੀਆ ਸੇਵ ਕਮਾਈਐ॥ ਤਾ ਦਰਗਹ ਬੈਸਣੁ ਪਾਈਐ॥*
*ਕਹੁ ਨਾਨਕ ਬਾਹ ਲੁਡਾਈਐ॥*

(ਸਿਰੀ ਰਾਗ ਮਹਲਾ ੧ ॥੩੩॥ (੨੫))

ਮੀਆਂ ਮਿੱਠੇ ਪੁੱਛਿਆ ਉਹ ਕਵਨ ਕੁਰਾਨ ਹੈ ਜਿਤ ਪੜ੍ਹੇ ਕਬੂਲ ਹੋਵੇ? ਉਹ ਕਿਹੜੀ ਦਰਵੇਸੀ ਹੈ ਜਿਸ ਨਾਲ ਅੱਲਾ ਨਾਲ ਵਸਲ ਹੁੰਦਾ ਹੈ? ਉਹ ਕਿਹੜਾ ਰੋਜ਼ਾ ਤੇ ਕਿਹੜੀ ਨਿਮਾਜ਼ ਹੈ ਜਿਸ ਨਾਲ ਮਨ ਉਸ ਅੱਲਾ ਦੀ ਯਾਦ ਵਿਚ ਟਿਕਦਾ ਹੈ? ਗੁਰੂ ਨਾਨਕ ਨੇ ਮਰਦਾਨੇ ਨੂੰ ਕਿਹਾ ਕਿ ਰਬਾਬ ਵਜਾਏ ਤਾਂ ਆਪ ਨੇ ਇਹ ਸ਼ਬਦ ਗਾਵਿਆ :-

*ਮਿਹਰ ਮਸੀਤਿ ਸਿਦਕੁ ਮੁਸਲਾ ਹਕੁ ਹਲਾਲੁ ਕੁਰਾਣੁ॥*
*ਸਰਮ ਸੁੰਨਤਿ ਸੀਲੁ ਰੋਜਾ ਹੋਹੁ ਮੁਸਲਮਾਣੁ॥*
*ਕਰਣੀ ਕਾਬਾ ਸਚੁ ਪੀਰੁ ਕਲਮਾ ਕਰਮ ਨਿਵਾਜ॥*
*ਤਸਬੀ ਸਾ ਤਿਸੁ ਭਾਵਸੀ ਨਾਨਕ ਰਖੈ ਲਾਜ॥*

(ਸਲੋਕ ਮਹਲਾ ੧ ਮਾਝ ਕੀ ਵਾਰ॥ ੭॥ (੧੪))

ਇਸ ਤੋਂ ਮੀਆਂ ਮਿੱਠਾ ਬਹੁਤ ਪ੍ਰਭਵਿਤ ਹੋਇਆ ਤੇ ਗੁਰੂ ਸਾਹਿਬ ਨੂੰ ਨਮਸਕਾਰ ਕੀਤੀ। ਗੁਰੂ ਸਾਹਿਬ ਕੁਝ ਸਮਾਂ ਮੀਆਂ ਮਿੱਠੇ ਕੋਲ ਰਹਿ ਕੇ ਅੱਗੇ ਤਲਵੰਡੀ ਨੂੰ ਟੁਰ ਪਏ।

## ਤਲਵੰਡੀ ਜਾਣਾ

ਕੋਟਲੇ ਮੀਆਂ ਮਿੱਠੇ ਤੋਂ ਗੁਰੂ ਨਾਨਕ ਸਾਹਿਬ ਤੇ ਭਾਈ ਮਰਦਾਨਾ ਤੇ ਭਾਈ ਮੂਲਾ ਜੋ ਸਿਆਲਕੋਟ ਤੋਂ ਨਾਲ ਰਲਿਆ ਸੀ, ਤਲਵੰਡੀ ਪੁੱਜੇ ਤੇ ਬਾਹਰ ਆ ਕੇ ਬੈਠ ਗਏ। ਮਰਦਾਨਾ ਘਰ ਗਿਆ ਤੇ ਆਪਣੇ ਪਰਿਵਾਰ ਨੂੰ ਮਿਲਿਆ। ਗੁਰੂ ਨਾਨਕ ਦੇ ਮਾਤਾ ਜੀ ਨੂੰ ਤੇ ਪਿਤਾ ਜੀ ਨੂੰ ਮਰਦਾਨੇ ਦੇ ਆਉਣ ਦਾ ਪਤਾ ਲੱਗਾ ਤਾਂ ਪਿੰਡ ਤੋਂ ਬਾਹਰ ਜਾ ਕੇ ਗੁਰੂ ਜੀ ਨੂੰ ਘਰ ਲੈ ਆਏ। ਸਾਰਾ ਪਰਿਵਾਰ ਇਕੱਠਾ ਹੋ ਗਿਆ। ਕਈਆਂ ਵਰ੍ਹਿਆਂ ਪਿੱਛੋਂ ਅੱਜ ਗੁਰੂ ਨਾਨਕ ਘਰ ਆ ਕੇ ਬੈਠੇ ਸਨ ਸੋ ਸਭ ਪਰਿਵਾਰ ਦੇ ਮਨਾਂ ਵਿਚ ਚਾਅ ਹੋਣਾ ਸੁਭਾਵਕ ਸੀ। ਸਾਰਿਆਂ ਨੇ ਇੱਛਾ ਪ੍ਰਗਟ ਕੀਤੀ ਕਿ ਨਾਨਕ ਜੀ ਬਹੁਤ ਭਰਮਣ ਕਰ ਕੇ ਆਏ ਹਨ, ਇਸ ਲਈ ਇਨ੍ਹਾਂ ਨੂੰ ਵਧੀਆ ਵਧੀਆ ਪਕਵਾਨ ਖੁਆਈਏ। ਮਾਤਾ ਨੂੰ ਸਭ ਤੋਂ ਵਧ ਚਾਅ ਸੀ, ਸੋ ਉਹ ਗੁਰੂ ਜੀ ਨੂੰ ਪੁੱਛਣ ਗਈ ਕਿ ਜੋ ਤੂੰ ਮੂੰਹ ਤੋਂ ਆਖੇਂ ਸੋਈ ਵਸਤੂ ਤਿਆਰ ਕਰ ਲੈ ਆਵਾਂ। ਗੁਰੂ ਨਾਨਕ ਸਾਹਿਬ ਦੇ ਅੰਤਰ ਆਤਮੇ ਹੋਰ ਚੇਸ਼ਟਾ ਸੀ ਜੋ ਸਭ ਖਾਣ ਪੀਣ ਵਾਲੀਆਂ ਵਸਤੂਆਂ ਤੋਂ ਵਧੇਰੀ ਸੁਆਦੀ ਤੇ ਰਸਦਾਇਕ ਸੀ। ਇਸ ਲਈ ਗੁਰੂ ਜੀ ਨੇ ਕੋਈ ਉੱਤਰ ਨਾ ਦਿੱਤਾ ਫੇਰ ਮਜਬੂਰ ਕਰਨ ਤੇ ਸ਼ਬਦ ਬੋਲਿਆ[2]:-

---

1. ਵਲਾਇਤ ਵਾਲੀ ਜਨਮ ਸਾਖੀ ਵਿਚ ਇਥੇ ਗੁਰੂ ਅਰਜਨ ਸਾਹਿਬ ਦਾ ਸ਼ਬਦ "ਅਲਾ ਅਲਮ ਖੁਦਾਈ ਬੰਦੇ "ਹੈ ਜੋ ਠੀਕ ਨਹੀਂ। ਮੀਆਂ ਮਿੱਠੇ ਦੇ ਪ੍ਰਸ਼ਨਾਂ ਦੇ ਉੱਤਰ ਵਿਚ ਇਹ ਸ਼ਬਦ ਠੀਕ ਜਾਪਦਾ ਹੈ। ਪ੍ਰਸ਼ਨ ਜਨਮ ਸਾਖੀ ਵਿਚ ਦੱਸੇ ਹਨ।

2. ਇਹ ਸਾਖੀ ਜਨਮ ਸਾਖੀ ਗੁਰੂ ਨਾਨਕ ਦੇਵ ਜੀ, ਕ੍ਰਿਤ ਮਿਹਰਬਾਨ, ਦੀ ਸਾਖੀ, ਗੁਰੂ ਜੀ ਤਲਵੰਡੀ ਵਿਚ (ਅ) (ੲ) ਪੰਨਾ 467-ਤੇ ਅਧਾਰਤ ਹੈ। ਵੇਖੋ ਅੰਤਕਾ (152-53)

*ਸਭਿ ਰਸ ਮਿਠੇ ਮੰਨਿਐ ਸੁਣਿਐ ਸਾਲੋਣੇ॥*
*ਖਟ ਤੁਰਸੀ ਮੁਖਿ ਬੋਲਣਾ ਮਾਰਣ ਨਾਦ ਕੀਏ॥*
*ਛਤੀਹ ਅੰਮ੍ਰਿਤ ਭਾਉ ਏਕੁ ਜਾਕਉ ਨਦਰਿ ਕਰੇਇ॥*
*ਬਾਬਾ ਹੋਰੁ ਖਾਣਾ ਖੁਸੀ ਖੁਆਰੁ॥*
*ਜਿਤੁ ਖਾਧੈ ਤਨ ਪੀੜੀਐ ਮਨ ਮਹਿ ਚਲਹਿ ਵਿਕਾਰ॥*
*ਰਤਾ ਪੈਨਣ ਮਨੁ ਰਤਾ ਸੁਪੇਦੀ ਸਤੁ ਦਾਨੁ॥*
*ਨੀਲੀ ਸਿਆਹੀ ਕਦਾ ਕਰਣੀ ਪਹਿਰਣ ਪੈਰ ਧਿਆਨੁ॥*
*ਕਮਰਬੰਦੁ ਸੰਤੋਖ ਕਾ ਧਨ ਜੋਬਨੁ ਤੇਰਾ ਨਾਮੁ॥*
*ਬਾਬਾ ਹੋਰੁ ਪੈਨਣੁ ਖੁਸੀ ਖੁਆਰੁ॥*
*ਜਿਤ ਪੈਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ॥*
*ਘੋੜੇ ਪਾਖਰ ਸੁਇਨੇ ਸਾਖਤਿ ਬੂਝਣ ਤੇਰੀ ਵਾਟ॥*
*ਤਰਕਸ ਤੀਰ ਕਮਾਣ ਸਾਂਗ ਤੇਗ ਬੰਦ ਗੁਣ ਧਾਤੁ॥*
*ਵਾਜਾ ਨੇਜਾ ਪਤਿ ਸਿਉ ਪਰਗਟੁ ਕਰਮੁ ਤੇਰਾ ਮੇਰੀ ਜਾਤਿ॥*
*ਬਾਬਾ ਹੋਰੁ ਚੜਣਾ ਖੁਸੀ ਖੁਆਰੁ॥*
*ਜਿਤੁ ਚੜਿਐ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ॥*
*ਘਰ ਮੰਦਰ ਖੁਸ਼ੀ ਨਾਮ ਕੀ ਨਦਰਿ ਤੇਰੀ ਪਰਵਾਰੁ॥*
*ਹੁਕਮੁ ਸੋਈ ਤੁਧੁ ਭਾਵਸੀ ਹੋਰੁ ਆਖਣੁ ਬਹੁਤ ਅਪਾਰੁ॥*
*ਨਾਨਕ ਸਚਾ ਪਾਤਿਸਾਹੁ ਪੂਛਿ ਨ ਕਰੈ ਬੀਚਾਰੁ॥*
*ਬਾਬਾ ਹੋਰੁ ਸਉਣਾ ਖੁਸੀ ਖੁਆਰੁ॥*
*ਜਿਤੁ ਸੁਤੈ ਤਨੁ ਪੀੜੀਐ ਮਨ ਮਹਿ ਚਲੈ ਵਿਕਾਰ॥*

(ਸਿਰੀ ਰਾਗ ਮਹਲਾ ੧॥ ੭॥ (੧੬))

ਗੁਰੂ ਜੀ ਕੁਝ ਸਮਾਂ ਤਲਵੰਡੀ ਰਹੇ। ਮੂਲਾ ਤਲਵੰਡੀ ਤੋਂ ਵਾਪਸ ਸਿਆਲਕੋਟ ਚਲਿਆ ਗਿਆ ਤੇ ਗੁਰੂ ਨਾਨਕ ਸਾਹਿਬ ਤੇ ਭਾਈ ਮਰਦਾਨਾ ਸੁਲਤਾਨਪੁਰ ਨੂੰ ਟੁਰ ਪਏ।

## ਸੁਲਤਾਨਪੁਰ ਜਾਣਾ ਤੇ ਦੌਲਤ ਖ਼ਾਂ ਲੋਧੀ ਨਾਲ ਮੇਲ

ਗੁਰੂ ਨਾਨਕ ਸਾਹਿਬ ਤੇ ਭਾਈ ਮਰਦਾਨਾ ਤਲਵੰਡੀ ਤੋਂ ਸੁਲਤਾਨਪੁਰ ਆ ਗਏ। ਇਥੇ ਬੇਬੇ ਨਾਨਕੀ ਤੇ ਹੋਰ ਪਰਿਵਾਰ ਨੂੰ ਮਿਲੇ। ਦੇਵਨੇਤ ਨਾਲ ਦੌਲਤ ਖਾਂ ਲੋਧੀ ਵੀ ਉਸ ਸਮੇਂ ਸੁਲਤਾਨਪੁਰ ਸੀ। ਸਿਕੰਦਰ ਲੋਧੀ ਨੇ ਉਸ ਨੂੰ ਪੰਜਾਬ ਦਾ ਸੂਬੇਦਾਰ ਬਣਾ ਦਿੱਤਾ ਸੀ। ਇਸ ਲਈ ਉਹ ਲਾਹੌਰ ਰਹਿੰਦਾ ਸੀ ਤੇ ਕਦੀ ਕਦੀ ਆਪਣੀ ਜਾਗੀਰ ਤੇ ਸੁਲਤਾਨਪੁਰ ਹੀ ਸੀ। ਜਦੋਂ ਉਸ ਨੂੰ ਪਤਾ ਲੱਗਾ ਕਿ ਉਸਦਾ ਪੁਰਾਣਾ ਮੋਦੀ ਨਾਨਕ ਦਰਵੇਸ਼ ਸੁਲਤਾਨਪੁਰ ਆਇਆ ਹੈ ਤਾਂ ਉਹ ਗੁਰੂ ਜੀ ਨੂੰ ਮਿਲਿਆ। ਮਿਲ ਕੇ ਸੁਖ ਸਾਂਦ ਪੁੱਛੀ ਤੇ ਪੁੱਛਿਆ ਤੁਹਾਡਾ ਮੁਕਾਮ ਕਿਥੇ ਹੈ? ਇਸ ਦੇ ਉੱਤਰ ਵਿਚ ਗੁਰੂ ਜੀ ਨੇ ਇਹ ਸ਼ਬਦ ਪੜ੍ਹਿਆ[1] :-

*ਮੁਕਾਮੁ ਕਰਿ ਘਰਿ ਬੈਸਣਾ ਨਿਤ ਚਲਣੈ ਕੀ ਧੋਖ॥*
*ਮੁਕਾਮੁ ਤਾ ਪਰੁ ਜਾਣੀਐ ਜਾ ਰਹੈ ਨਿਹਚਲੁ ਲੋਕ॥*

---

1. ਜਨਮ ਸਾਖੀ ਗੁਰੂ ਨਾਨਕ ਮਿਹਰਬਾਨ, ਪੰਨਾ 374-76 (ਅੰਤਕ 139-40)

*ਦੁਨੀਆ ਕੈਸਿ ਮੁਕਾਮੇ॥*
*ਕਰਿ ਸਿਦਕੁ ਕਰਣੀ ਖਰਚੁ ਬਾਧਹੁ ਲਾਗਿ ਰਹੁ ਨਾਮੇ॥*
*ਜੋਗੀ ਤ ਆਸਣੁ ਕਰਿ ਬਹੈ ਮੁਲਾ ਬਹੈ ਮੁਕਾਮਿ॥*
*ਪੰਡਿਤ ਵਖਾਣਹਿ ਪੋਥੀਆ ਸਿਧਿ ਬਹਹਿ ਦੇਵ ਸਥਾਨਿ॥*
*ਸੁਰ ਸਿਧ ਗਣ ਗੰਧਰਬ ਮੁਨਿ ਜਨ ਸੇਖ ਪੀਰ ਸਲਾਰ॥*
*ਕਰਿ ਕੂਚ ਕੂਚਾ ਕਰਿ ਗਏ ਅਵਰੇ ਭਿ ਚਲਣਹਾਰ॥*
*ਸੁਲਤਾਨ ਖਾਨ ਮਲੂਕ ਉਮਰੇ ਗਏ ਕਰਿ ਕਰਿ ਕੂਚ॥*
*ਘੜੀ ਮੁਹਤਿ ਕਿ ਚਲਣਾ ਦਿਲ ਸਮਝੁ ਤੂੰ ਭਿ ਪਹੂਚ॥*
*ਸਬਦਾਹ ਮਾਹਿ ਵਖਾਣੀਐ ਵਿਰਲਾ ਤ ਬੂਝੈ ਕੋਇ॥*
*ਨਾਨਕ ਵਖਾਣੈ ਬੇਨਤੀ ਜਲਿ ਥਲਿ ਮਹੀਅਲਿ ਸੋਇ॥*
*ਅਲਾਹੁ ਅਲਖ ਅਗੰਮੁ ਕਾਦਰੁ ਕਰਣਹਾਰੁ ਕਰੀਮੁ॥*
*ਸਭ ਦੁਨੀ ਆਵਣ ਜਾਵਣੀ ਮੁਕਾਮੁ ਏਕੁ ਰਹੀਮੁ॥*
*ਮੁਕਾਮ ਤਿਸ ਨੋ ਆਖੀਐ ਜਿਸੁ ਸਿਸਿ ਨ ਹੋਵੀ ਲੇਖੁ॥*
*ਅਸਮਾਨੁ ਧਰਤੀ ਚਲਸੀ ਮੁਕਾਮ ਓਹੀ ਏਕੁ॥*
*ਦਿਨ ਰਵਿ ਚਲੈ ਨਿਸਿ ਸਸਿ ਚਲੈ ਤਾਰਿਕਾ ਲਖ ਪਲੋਇ॥*
*ਮੁਕਾਮ ਓਹੀ ਏਕੁ ਹੈ ਨਾਨਕਾ ਸਚੁ ਬੁਗੋਇ[1]॥*

(ਸਿਰੀ ਰਾਗ ਮਹਲਾ ੧॥ ੧੭॥ (੬੪))

ਗੁਰੂ ਨਾਨਕ ਸਾਹਿਬ ਦੀ ਵਿਆਖਿਆ "ਅਲਾਹ ਅਲਖ ਅਗੰਮ ਕਾਦਰੁ ਕਰਣਹਾਰ ਕਰੀਮ, ਸਭ ਦੁਨੀਆ ਆਵਣ ਜਾਵਣੀ ਮੁਕਾਮ ਏਕ ਰਹੀਮ" ਸੁਣ ਕੇ ਦੌਲਤ ਖਾਂ ਬਹੁਤ ਪ੍ਰਭਾਵਿਤ ਹੋਇਆ ਤੇ ਗੁਰੂ ਜੀ ਨੂੰ ਨਮਸਕਾਰ ਕੀਤਾ।

ਗੁਰੂ ਜੀ ਕੁਝ ਸਮਾਂ ਬੇਬੇ ਨਾਨਕੀ ਕੋਲ ਰਹੇ। ਇਸ ਸਮੇਂ ਭਾਈ ਮਰਦਾਨੇ ਨੇ ਬੇਨਤੀ ਕੀਤੀ ਕਿ ਤੁਸੀਂ ਬਹੁਤ ਦੇਸ਼ ਦੇਸ਼ਾਂਤਰਾਂ ਦਾ ਰਟਨ ਕੀਤਾ ਹੈ। ਮੱਕੇ ਮਦੀਨੇ ਨੂੰ ਵੀ ਚਲੋ! ਤਾਂ ਗੁਰੂ ਜੀ ਨੇ ਭਾਈ ਮਰਦਾਨੇ ਦੇ ਕਹਿਣ ਤੇ ਮੱਕੇ ਜਾਣ ਦਾ ਨਿਸ਼ਚਾ ਕਰ ਲਿਆ। ਕੁਝ ਸਮਾਂ ਸੁਲਤਾਨਪੁਰ ਰਹਿ ਕੇ ਆਪ ਪਾਕਪਟਨ ਵਾਲੇ ਪਾਸੇ ਟੁਰ ਪਏ।

## ਸ਼ੇਖ਼ ਇਬਰਾਹੀਮ ਨਾਲ ਗੋਸ਼ਟ

ਸੁਲਤਾਨਪੁਰ ਤੋਂ ਗੁਰੂ ਨਾਨਕ ਸਾਹਿਬ ਤੇ ਭਾਈ ਮਰਦਾਨਾ ਸਤਲੁਜ ਦਰਿਆ ਵਿਚ ਬੇੜੀ ਤੇ ਬੈਠਕੇ ਪਾਕਪਟਨ ਪੁੱਜੇ[2]। ਪਾਕਪਟਨ ਭਾਵੇਂ ਅੱਜ ਕਲ ਜ਼ਰਾ ਕੁ ਦਰਿਆ ਤੋਂ ਦੂਰ ਹੋ ਗਿਆ ਹੈ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਮੇਂ ਸਤਲੁਜ ਦੇ ਪੱਛਮੀ ਕੰਢੇ ਤੇ ਇਕ ਪ੍ਰਸਿੱਧ ਪੱਤਨ

1. ਇਸ ਸ਼ਬਦ ਦੀ ਅੰਦਰਲੀ ਗਵਾਹੀ ਦਸਦੀ ਹੈ ਕਿ ਇਹ ਸ਼ਬਦ ਮੁਕਾਮ ਦੀ ਵਿਆਖਿਆ ਹੈ ਤੇ ਕਿਸੇ ਮੁਸਲਮਾਨ ਅੱਗੇ ਗੁਰੂ ਜੀ ਨੇ ਉਚਾਰਿਆ ਹੋਵੇਗਾ, ਕਿਉਂਕਿ ਇਸ ਸ਼ਬਦ ਵਿਚ ਮੁਸਲਮਾਨੀ ਸਭਿਅਤਾ ਦਾ ਪ੍ਰਭਾਵ ਹੈ। "ਸੁਲਤਾਨ" "ਅਮਰਾਓ" "ਖਾਨ" ਆਦਿ ਸ਼ਬਦਾਂ ਦੀ ਵਰਤੋਂ ਵੀ ਸਿੱਧ ਕਰਦੀ ਹੈ ਕਿ ਕਿਸੇ ਉਚ ਪਦਵੀ ਵਾਲੇ ਨਾਲ ਗੁਰੂ ਜੀ ਗਲਬਾਤ ਕਰ ਰਹੇ ਹਨ। ਮਿਹਰਬਾਨ ਵਾਲੀ ਜਨਮ ਸਾਖੀ ਵਿਚ ਲਿਖਿਆ ਹੈ ਇਹ ਸ਼ਬਦ ਦੌਲਤ ਖ਼ਾਂ ਲੋਧੀ ਨੂੰ ਗੁਰੂ ਜੀ ਨੇ ਸੁਣਾਇਆ ਜੋ ਠੀਕ ਜਾਪਦਾ ਹੈ।

2. ਗੁਰੂ ਨਾਨਕ ਸਾਹਿਬ ਦੇ ਬੇੜੀ ਤੇ ਸਫਰ ਕਰਨ ਦੀ ਰਵਾਇਤ ਉਚ ਸ਼ਰੀਫ਼ ਵਿਚ ਹੁਣ ਤੱਕ ਪਰਚੱਲਤ ਹੈ।

(ਬਾਕੀ ਫ਼ੁਟਨੋਟ ਦੇਖੋ ਅਗਲੇ ਪੰਨੇ ਤੇ)

ਸੀ ਜਿਸ ਤੇ ਪੱਛਮ ਵਾਲੇ ਪਾਸੇ ਤੋਂ ਆ ਕੇ ਸੜਕਾਂ ਮਿਲਦੀਆਂ ਸਨ। ਇਹ ਗੁਰੂ ਨਾਨਕ ਸਾਹਿਬ ਦਾ ਪਾਕਪਟਨ ਦੂਜਾ ਫੇਰਾ ਸੀ[1]। ਪਹਿਲਾਂ ਵਾਂਗੂ ਹੁਣ ਵੀ ਸ਼ੇਖ ਇਬਰਾਹੀਮ ਸ਼ੇਖ ਫ਼ਰੀਦ ਦਾ ਗੱਦੀ-ਨਸ਼ੀਨ ਸੀ। ਸ਼ੇਖ ਇਬਰਾਹੀਮ ਜ਼ਿਆਦਾ ਖੁਲ੍ਹਦਿਤਾ ਤੇ ਨਿੱਘੇ ਸੁਭਾ ਵਾਲਾ ਸੀ। ਗੁਰੂ ਨਾਨਕ ਸਾਹਿਬ ਦਾ ਸੁਆਗਤ ਕੀਤਾ ਤੇ ਆਪਣੇ ਕੋਲ ਰੱਖਿਆ।

ਗੁਰੂ ਨਾਨਕ ਸਾਹਿਬ ਸਵੇਰੇ ਉੱਠ ਕੇ ਕੀਰਤਨ ਕਰਦੇ, ਮਰਦਾਨਾ ਰਬਾਬ ਵਜਾਉਂਦਾ ਤੇ ਆਪ ਇਲਾਹੀ ਰੰਗ ਵਿਚ ਜੁੜ ਜਾਂਦੇ ਤੇ ਸ਼ਬਦਾਂ ਦਾ ਗਾਇਨ ਕਰਦੇ। ਸੋਲ੍ਹਵੀਂ ਸਦੀ ਵਿਚ ਦਰਵੇਸ਼, ਫ਼ਕੀਰ ਤੇ ਸੰਤ ਲੋਕ ਆਪਣੇ ਵਲਵਲਿਆਂ ਦਾ ਪ੍ਰਗਟਾਅ ਕਵਿਤਾ ਵਿਚ ਕਰਦੇ ਸਨ[2]। ਇਹ ਪੰਰਪਰਾ ਐਨੀ ਪਰਬਲ ਸੀ ਕਿ ਹਰ ਸੰਤ ਕੋਲ ਤੇ ਹਰ ਫ਼ਕੀਰ ਨੂੰ ਆਪਣੀ ਰਚੀ ਜਾਂ ਕਿਸੇ ਹੋਰ ਸੂਫੀ ਫ਼ਕੀਰ ਜਾਂ ਸੰਤ ਦੀ ਕਵਿਤਾ ਜ਼ਬਾਨੀ ਯਾਦ ਹੁੰਦੀ ਸੀ। ਜਦੋਂ ਸ੍ਰੀ ਗੁਰੂ ਨਾਨਕ ਦੇਵ ਜੀ ਆਪਣੇ ਸਲੋਕ ਬੋਲਦੇ ਤਾਂ ਸ਼ੇਖ ਇਬਰਾਹੀਮ ਵਿਚ ਵੀ ਕਵਿਤਾ ਵਾਲਾ ਵਲਵਲਾ ਜਾਗ ਉਠਦਾ[3]। ਇਕ ਦਿਨ ਗੁਰੂ ਨਾਨਕ ਸਾਹਿਬ ਨਾਲ ਰੱਬ ਦੀਆਂ ਗੱਲਾਂ ਬਾਤਾਂ ਕਰਦਿਆਂ ਸ਼ੇਖ ਇਬਰਾਹੀਮ ਨੇ ਸਲੋਕ ਬੋਲਿਆ :-

***ਫਰੀਦਾ ਪਾੜਿ ਪਟੋਲਾ ਧਜ ਕਰੀ ਕੰਬਲੜੀ ਪਹਿਰੇਉ॥***
***ਜਿਨੀ ਵੇਸੀ ਸਹੁ ਮਿਲੈ ਸੇਈ ਵੇਸ ਕਰੇਉ॥***

(ਸਲੋਕ ਸ਼ੇਖ ਫ਼ਰੀਦ ਕੇ, ॥੧੦੩॥ ਪੰਨਾ ੧੩੮੩)

ਗੁਰੂ ਨਾਨਕ ਸਾਹਿਬ ਨੇ ਉੱਤਰ ਦਿੱਤਾ :-

***ਘਰ ਹੀ ਮੁੰਧਿ ਵਿਦੇਸਿ ਪਿਰੁ ਨਿਤ ਝੂਰੇ ਸੰਮਾਲੇ॥***
***ਮਿਲਦਿਆ ਢਿਲ ਨਾ ਹੋਵਈ ਜੇ ਨੀਅਤਿ ਰਾਸਿ ਕਰੇ[4]॥***

(ਸਲੋਕ ਮਹਲਾ ੧ ਵਡਹੰਸ ਕੀ ਵਾਰ ॥੨॥ (੫੯੪))

---

(ਪਿਛਲੇ ਫ਼ੁਟਨੋਟ ਦੀ ਬਾਕੀ)

ਉਥੇ ਇਕ ਛੋਟੀ ਜਿਹੀ ਬੇੜੀ ਪਈ ਹੈ ਤੇ ਦਸਿਆ ਜਾਂਦਾ ਹੈ ਕਿ ਗੁਰੂ ਨਾਨਕ ਇਸ ਤੇ ਚੜ੍ਹੇ ਸਨ। ਬਿਆਨ ਸਰਦਾਰ ਬਲਵੰਤ ਸਿੰਘ ਕਾਲੜਾ (ਜੋ ਉੱਚ ਸ਼ਰੀਫ ਦੇ ਨੇੜੇ ਕਈ ਸਾਲ ਰਹੇ ਹਨ। ਹੁਣ ਪ੍ਰਧਾਨ ਸ੍ਰੀ ਗੁਰੂ ਸਿੰਘ ਸਭਾ ਬਨਕੌਕ ਦੇ ਹਨ)।

1. ਭਾਈ ਮਨੀ ਸਿੰਘ ਦੀ ਜਨਮ ਸਾਖੀ ਵਿਚ ਲਿਖਿਆ ਹੈ ਕਿ ਗੁਰੂ ਨਾਨਕ ਸਾਹਿਬ ਦੋ ਵਾਰੀ ਪਾਕਪਟਨ ਗਏ ਜੋ ਠੀਕ ਜਾਪਦਾ ਹੈ।

2. ਗੁਰੂ ਨਾਨਕ ਸਾਹਿਬ ਤੋਂ ਪਹਿਲਾਂ ਹੋਏ ਬਹੁਤ ਸਾਰੇ ਸੰਤਾਂ ਅਤੇ ਭਗਤਾਂ ਦੀ ਬਾਣੀ ਕਵਿਤਾ ਵਿਚ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ।

3. ਕਈਆਂ ਲੇਖਕਾਂ ਦਾ ਵਿਚਾਰ ਹੈ ਕਿ ਜੋ ਬਾਣੀ ਗੁਰੂ ਗ੍ਰੰਥ ਸਾਹਿਬ ਵਿਚ ਫ਼ਰੀਦ ਜੀ ਦੇ ਨਾਂ ਤੇ ਚੜ੍ਹੀ ਹੈ ਉਹ ਫ਼ਰੀਦ ਸਾਨੀ ਸ਼ੇਖ ਇਬਰਾਹੀਮ ਦੀ ਹੈ, ਕਿਉਂਕਿ ਸ਼ੇਖ ਫ਼ਰੀਦ ਗੰਜ-ਇ-ਸ਼ਕਰ ਨੇ ਮੁਲਤਾਨੀ ਵਿਚ ਕੋਈ ਦੋਹਰਾ ਨਹੀਂ ਲਿਖਿਆ। ਇਸ ਸਬੰਧ ਵਿਚ ਵੇਖੋ Life and Times of Sheikh Farid-u-Din K.A. Nizami, ਲਾਈਫ਼ ਐਂਡ ਟਾਈਮਜ਼ ਆਫ਼ ਸ਼ੇਖ ਫ਼ਰੀਦ ਉਦੀਨ, ਕੇ.ਏ: ਨਿਜ਼ਾਮੀ, ਮੁਸਲਿਮ ਯੂਨੀਵਰਸਿਟੀ ਅਲੀਗੜ੍ਹ ਅਤੇ ਸਵਾਨਹ ਹਜ਼ਰਤ ਬਾਬਾ ਫ਼ਰੀਦ-ਉਦੀਨ, ਮਹਸੂਦ, ਗੰਜ-ਇ-ਸ਼ਕਰ, ਵਹੀਦ ਅਹਿਮਦ ਮਾਹਸੂਦ, ਕਰਾਚੀ, 1965

ਅਸੀਂ ਇਥੇ ਇਸ ਬਹਿਸ ਵਿਚ ਨਹੀਂ ਪੈਂਦੇ। ਇਹ ਬਾਣੀ ਸ਼ੇਖ ਫ਼ਰੀਦ ਨੇ ਮੁਲਤਾਨੀ ਵਿਚ ਦੋਹਰੇ ਕਹੇ ਹੋਣਗੇ ਉਸ ਸਮੇਂ ਮੁਲਤਾਨੀ ਵਿਚ ਕਵਿਤਾ ਲਿਖਣ ਦਾ ਰਵਾਜ ਨਹੀਂ ਸੀ। ਇਸ ਲਈ ਮੁਸਲਮਾਨ ਲਿਖਾਰੀਆਂ ਨੇ ਇਨ੍ਹਾਂ ਦੋਹਰਿਆਂ ਨੂੰ ਮਹਾਨਤਾ ਨਾ ਦਿੱਤੀ ਅਤੇ ਇਹ ਗੱਲ ਆਪਣੀ ਲਿਖਤ ਵਿਚ ਨਹੀਂ ਲਿਆਂਦੀ।

4. ਇਹ ਸਾਰਾ ਵਾਰਤਾਲਾਪ ਵਲਾਇਤ ਵਾਲੀ ਜਨਮ ਸਾਖੀ ਨੰਬਰ 32 (ਅੰਤਕਾ 24-32) ਤੇ ਅਧਾਰਤ ਹੈ। ਭਾਵੇਂ ਕਿਸੇ ਹੋਰ ਜਨਮ ਸਾਖੀ ਵਿਚ ਇਸ ਤਰ੍ਹਾਂ ਨਹੀਂ ਪਰ ਇਹ ਵਾਰਤਾਲਾਪ ਠੀਕ ਜਾਪਦੀ ਹੈ।

ਤਾਂ ਸ਼ੇਖ ਇਬਰਾਹੀਮ ਨੇ ਕਿਹਾ :—

*ਫਰੀਦਾ ਠੰਢੀ ਕੰਤੁ ਨ ਰਾਵਿਓ ਵਡੀ ਥੀ ਮੁਈਆਸੁ॥*
*ਧਨ ਕੂਕੇਂਦੀ ਗੋਰ ਮੇਂ ਤੈ ਸਹ ਨਾ ਮਿਲੀਆਸੁ॥*

(ਸਲੋਕ ਫ਼ਰੀਦ ੫੪ (੧੩੮੦))

ਤਾਂ ਗੁਰੂ ਨਾਨਕ ਜੀ ਨੇ ਕਿਹਾ :—

*ਮਹਲ ਕੁਚਜੀ ਮੜਵੜੀ ਕਾਲੀ ਮਨਹੁ ਕਸੁਧ॥*
*ਜੇ ਗੁਣ ਹੋਵਨਿ ਤਾ ਪਿਰੁ ਰਵੈ ਨਾਨਕ ਅਵਗੁਣ ਮੁੰਧ॥*

(ਸਲੋਕ ਮਹਲਾ ੧॥ ਮਾਰੂ ਕੀ ਵਾਰ ੧੦੮੮)

ਸ਼ੇਖ ਇਬਰਾਹੀਮ ਗੁਰੂ ਜੀ ਦੇ ਸਲੋਕ ਸੁਣ ਕੇ ਬਹੁਤ ਨਿਹਾਲ ਹੋਇਆ ਤੇ ਗੁਰੂ ਸਾਹਿਬ ਨੂੰ ਕਿਹਾ ਕਿ ਮੈਨੂੰ ਇਕ ਐਸੀ ਕਾਤੀ (ਛੁਰੀ) ਦੀ ਲੋੜ ਹੈ ਜਿਸ ਨਾਲ ਮਨ ਨੂੰ ਮਾਰਿਆ ਜਾਵੇ। ਇਸ ਦੇ ਉੱਤਰ ਵਿਚ ਗੁਰੂ ਸਾਹਿਬ ਨੇ ਕਿਹਾ :—

*ਸਚ ਕੀ ਕਾਤੀ ਸਚੁ ਸਭੁ ਸਾਰੁ॥ ਘਾੜਤ ਤਿਸ ਕੀ ਅਪਰ ਅਪਾਰ॥*
*ਸਬਦੇ ਸਾਣ ਰਖਾਈ ਲਾਇ॥ ਗੁਣ ਕੀ ਥੇਕੈ ਵਿਚਿ ਸਮਾਇ॥*
*ਤਿਸ ਦਾ ਕੁਠਾ ਹੋਵੈ ਸੇਖੁ॥ ਲੋਹੂ ਲਬੁ ਨਿਕਥਾ ਵੇਖੁ॥*
*ਹੋਇ ਹਲਾਲੁ ਲਗੈ ਹਕਿ ਜਾਇ॥ ਨਾਨਕ ਦਰਿ ਦੀਦਾਰਿ ਸਮਾਇ॥*

(ਸਲੋਕ ਮਹਲਾ ੧ ਰਾਮਕਲੀ ਕੀ ਵਾਰ (੯੫੬))

ਸ਼ੇਖ ਇਹ ਸੁਣ ਕੇ ਬਹੁਤ ਖੁਸ਼ ਹੋਇਆ ਤੇ ਉਸ ਨੇ ਉਹ ਸਾਰੇ ਦੋਹਰੇ ਜੋ ਉਸ ਕੋਲ ਲਿਖੇ ਪਏ ਸਨ ਗੁਰੂ ਨਾਨਕ ਨੂੰ ਦੇ ਦਿੱਤੇ। ਗੁਰੂ ਨਾਨਕ ਸਾਹਿਬ ਕੁਝ ਸਮਾਂ ਇਥੇ ਰਹੇ ਤੇ ਕੁਝ ਪਉੜੀਆਂ ਉਚਾਰੀਆਂ ਜੋ ਗੁਰੂ ਗ੍ਰੰਥ ਸਾਹਿਬ ਵਿਚ ਆਸਾ ਜੀ ਦੀ ਵਾਰ ਦੀਆਂ ਪਹਿਲੀਆਂ ਨੌ ਪਉੜੀਆਂ ਬਣੀਆਂ[1]।

ਕੁਝ ਸਮਾਂ ਗੁਰੂ ਨਾਨਕ ਸਾਹਿਬ ਪਾਕਪਟਨ ਰਹਿ ਕੇ ਫੇਰ ਆਪ ਮੁਲਤਾਨ ਨੂੰ ਚਲੇ ਗਏ।

## ਮੁਲਤਾਨ ਵਿਚ ਬਹਾ-ਉਦ-ਦੀਨ ਮਖਦੂਮ ਨੂੰ ਮਿਲਣਾ

ਮੁਲਤਾਨ ਪੰਜਾਬ ਦੇ ਬਹੁਤ ਪੁਰਾਣੇ ਨਗਰਾਂ ਵਿਚੋਂ ਹੈ। ਅਲਗਜ਼ਾਂਡਰ ਕਨਿੰਘਮ ਦੇ ਕਥਨ ਅਨੁਸਾਰ ਸਿਕੰਦਰ ਆਜ਼ਮ ਦੇ ਸਮੇਂ ਮੱਲੀ ਕੌਮ ਦੀ ਰਾਜਧਾਨੀ ਮੁਲਤਾਨ ਹੀ ਸੀ। ਹਿਉਨ ਸਾਂਗ ਨੇ ਵੀ ਮੁਲਤਾਨ ਦਾ ਕਥਨ ਕੀਤਾ ਹੈ। ਗੁਰੂ ਨਾਨਕ ਸਾਹਿਬ ਦੇ ਸਮੇਂ ਮੁਲਤਾਨ ਆਲੇ ਦੁਆਲੇ ਦੇ ਇਲਾਕੇ ਦੀ ਰਾਜਧਾਨੀ ਸੀ। ਅਠਾਰ੍ਹਵੀਂ ਸਦੀ ਵਿਚ ਬਹਾਵਲਪੁਰ ਰਿਆਸਤ ਅਸਥਾਪਤ ਹੋਣ ਤੋਂ ਪਹਿਲਾਂ, ਰਿਆਸਤ ਬਹਾਵਲਪੁਰ ਦਾ ਇਲਾਕਾ ਅਤੇ ਬੀਕਾਨੇਰ ਦੇ ਮਾਰੂ ਥਲਾਂ ਤਕ ਦਾ ਸਾਰਾ ਇਲਾਕਾ ਮੁਲਤਾਨ ਨਾਲ ਹੀ ਸੰਬੰਧਤ ਸੀ[2]। ਪ੍ਰਾਚੀਨ ਕਾਲ ਵਿਚ ਹਰਨਾਖਸ਼ ਤੇ ਪ੍ਰਹਲਾਦ ਦੀ ਵਾਰਤਾ ਇਸੇ ਨਗਰ ਵਿਚ ਹੋਈ ਦੱਸੀ ਜਾਂਦੀ ਹੈ। ਮੁਸਲਮਾਨਾਂ ਦੇ

---

1. ਵਲਾਇਤ ਵਾਲੀ ਜਨਮ ਸਾਖੀ ਵਿਚ ਲਿਖਿਆ ਹੈ ਕਿ ਗੁਰੂ ਜੀ ਨੇ ਆਸਾ ਜੀ ਦੀ ਵਾਰ ਦੀਆਂ ਪਹਿਲੀਆਂ ਨੌ ਪਉੜੀਆਂ ਪਾਕਪਟਨ ਵਿਚ ਉਚਾਰੀਆਂ। ਉਨ੍ਹਾਂ ਨੌ ਪਾਉੜੀਆਂ ਵਿਚ ਅਕਾਲਪੁਰਖ ਦੀ ਉਸਤਤੀ ਹੈ। ਇਨ੍ਹਾਂ ਨਾਲ ਲਗਦੇ ਸਲੋਕਾਂ ਵਿਚ ਗੁਰੂ ਸਾਹਿਬ ਨੇ ਇਸਲਾਮ ਬਾਰੇ ਕੁਝ ਵੀਚਾਰ ਦਸੇ ਹਨ ਜਿਵੇਂ ਛੇਵੀ ਪਉੜੀ ਦੇ ਸਲੋਕ-ਮਿਟੀ ਮੁਸਲਮਾਨ ਕੀ"... "ਮੁਸਲਮਾਨ ਸਿਫਤ ਸਰੀਅਤ" ਆਦਿ ਜਿਸ ਤੋਂ ਜਨਮ ਸਾਖੀ ਦੇ ਕਥਨ ਦੀ ਪੁਸ਼ਟੀ ਹੁੰਦੀ ਹੈ।
2. Ancient Geography of India, ਏਨਸ਼ੈਂਟ ਜਿਉਗਰਾਫ਼ੀ ਆਫ਼ ਇੰਡੀਆ, ਅਲਗਜ਼ਾਂਡਰ ਕਨਿੰਘਮ, ਵਾਰਾਨਸੀ 1963 ਪੰਨਾ 185.

ਹਿੰਦ ਵਿਚ ਆਉਣ ਤੋਂ ਪਿਛੋਂ ਮੁਲਤਾਨ ਇਸਲਾਮ ਦਾ ਇਕ ਵੱਡਾ ਕੇਂਦਰ ਰਿਹਾ ਹੈ। ਸ਼ਮਸ ਤਬਰੇਜ਼ ਦਾ ਮਜ਼ਾਰ ਅੱਜ ਕਲ ਨਗਰ ਦੇ ਦੱਖਣ ਵੱਲ ਹੈ। ਸ਼ਮਸ ਤਬਰੇਜ਼ ਜਿਸ ਦਾ ਅਸਲ ਨਾਂ ਸਮਸਉਦੀਨ ਸੀ ਅਫਗਾਨਿਸਤਾਨ ਦੇ ਸਬਜ਼ਾਵਰ ਅਸਥਾਨ ਤੋਂ ਸਤਾਰਵੀਂ ਸਦੀ ਵਿਚ ਆ ਕੇ ਆਬਾਦ ਹੋਇਆ[1]। ਸ਼ੇਖ ਬਹਾਉਦ-ਦੀਨ ਜ਼ਕਰੀਆ ਬਾਰ੍ਹਵੀਂ ਸਦੀ ਈਸਵੀ ਵਿਚ ਇਥੇ ਆ ਕੇ ਆਬਾਦ ਹੋਇਆ। ਇਸੇ ਤਰ੍ਹਾਂ ਇਨ੍ਹਾਂ ਦੋਹਾਂ ਫ਼ਕੀਰਾਂ ਦੇ ਮਿਜ਼ਾਰਾਂ ਤੇ ਦੂਰ ਦੂਰ ਤੋਂ ਲੋਕ ਆ ਕੇ ਜ਼ਿਆਰਤ ਕਰਦੇ ਸਨ। ਇਨ੍ਹਾਂ ਦੋਹਾਂ ਮਜ਼ਾਰਾਂ ਕਰਕੇ ਮੁਲਤਾਨ ਫ਼ਕੀਰਾਂ ਦਾ ਇਕ ਵੱਡਾ ਅੱਡਾ ਬਣ ਗਿਆ ਸੀ ਅਤੇ ਗੁਰੂ ਨਾਨਕ ਸਾਹਿਬ ਸਮੇਂ ਮੁਲਤਾਨ ਵਿਚ ਵੱਖ ਵੱਖ ਸੰਪਰਦਾਵਾਂ ਦੇ ਕਈ ਫ਼ਕੀਰ ਰਹਿੰਦੇ ਸਨ।

ਸੱਯਦ ਜਲਾਲ ਬੁਖਾਰੀ (ਦਿਹਾਂਤ 1291 ਈਸਵੀ) ਜੋ ਬੁਖਾਰੀ ਘਰਾਣੇ ਵਿਚੋਂ ਸਭ ਤੋਂ ਪਹਿਲਾਂ ਉੱਚ ਦੇ ਅਸਥਾਨ ਤੇ ਆ ਕੇ ਆਬਾਦ ਹੋਏ ਤੇ ਕਰਨੀ ਵਾਲੇ ਫ਼ਕੀਰ ਮੰਨੇ ਗਏ, ਸ਼ੇਖ ਬਹਾਉਦੀਨ ਜਕਰੀਆ ਕੁਰੇਸ਼ੀ (ਦਿਹਾਂਤ 1266 ਈਸਵੀ) ਦੇ ਮੁਰੀਦ ਸਨ[2]। ਬਹਾਉਦੀਨ ਜ਼ਕਰੀਆ ਬਾਬਾ ਫ਼ਰੀਦ ਸ਼ਕਰਗੰਜ (ਦਿਹਾਂਤ 1269 ਈਸਵੀ) ਦੇ ਬੜੇ ਗੂੜੇ ਮਿੱਤਰ ਸਨ[3]। ਇਸ ਤਰ੍ਹਾਂ ਮੁਲਤਾਨ ਵਿਚ ਬਹਾਉਦੀਨ ਜ਼ਕਰੀਆ ਦੀ ਔਲਾਦ, ਪਾਕਪਟਨ ਵਿਚ ਬਾਬਾ ਫਰੀਦ ਗੰਜ-ਇ-ਸ਼ਕਰ ਦੇ ਗਦੀ-ਨਸ਼ੀਨ ਅਤੇ ਉਚ ਦੇ ਜਲਾਲ ਬੁਖਾਰੀ ਦੇ ਖਾਨਦਾਨ ਵਿਚ ਪੁਰਾਣੇ ਸਮਿਆਂ ਤੋਂ ਮੇਲ ਮਿਲਾਪ ਚਲਿਆ ਆਉਂਦਾ ਸੀ। ਇਨ੍ਹਾਂ ਤਿਨਾਂ ਸ਼ਾਖਾਂ ਵਿਚੋਂ ਬਹੁਤ ਕਰਨੀ ਵਾਲੇ ਫ਼ਕੀਰ ਹੋਏ ਹਨ।

ਪਾਕਪਟਨ ਵਿਚ ਬਾਬਾ ਸ਼ੇਖ ਫ਼ਰੀਦ ਦਾ ਮਜ਼ਾਰ ਉੱਚ ਵਿੱਚ ਸੱਯਦ ਜਲਾਲ ਬੁਖਾਰੀ ਤੇ ਉਸ ਦੇ ਪੋਤੇ ਮਖਦੂਮ-ਇ-ਜਹਾਨੀਆਂ' ਦਾ ਮਜ਼ਾਰ ਤੇ ਮੁਲਤਾਨ ਵਿਚ ਸ਼ੇਖ ਬਹਾਉਦੀਨ ਜ਼ਕਰੀਆ ਦਾ ਮਜ਼ਾਰ ਸਥਾਨਕ ਮੁਸਲਮਾਨਾਂ ਲਈ ਪਵਿੱਤਰ ਅਸਥਾਨ ਸਮਝੇ ਜਾਂਦੇ ਸਨ। ਇਨ੍ਹਾਂ ਮਜ਼ਾਰਾਂ ਦਾ ਹਰ ਇਕ ਥਾਂ ਤੇ ਇਕ ਮਾਲਕ ਜਾਂ ਗੱਦੀ-ਨਸ਼ੀਨ ਹੁੰਦਾ ਸੀ ਜੋ ਆਮ ਕਰਕੇ ਉਸ ਸ਼ਾਖ ਦੇ ਬਾਨੀ ਦੀ ਔਲਾਦ ਵਿਚੋਂ ਹੁੰਦਾ ਸੀ ਤੇ ਉਸ ਨੂੰ ਮਖਦੂਮ ਕਹਿੰਦੇ ਸਨ ਤੇ ਉਸ ਨਾਲ ਹੋਰ ਜੋ ਸੇਵਾਦਾਰ ਹੁੰਦੇ ਸਨ ਉਨ੍ਹਾਂ ਨੂੰ ਖਾਦਮ। ਇਨ੍ਹਾਂ ਤਿੰਨਾਂ ਸ਼ਾਖਾਂ ਤੇ ਹਰ ਸਮੇਂ ਵੱਖ ਵੱਖ ਮਖਦੂਮ ਹੁੰਦੇ ਸਨ। ਸ੍ਰੀ ਗੁਰੂ ਨਾਨਕ ਸਾਹਿਬ ਦੇ ਸਮੇਂ ਬਹਾਉਦੀਨ ਜ਼ਕਰੀਆ ਦੇ ਮਿਜ਼ਾਰ ਤੇ ਉਸਦੀ ਔਲਾਦ ਵਿਚੋਂ ਬਹਾਉਦ-ਦੀਨ[4] ਸੀ। ਸ਼ੇਖ ਬਹਾਉਦੀਨ ਮਖਦੂਮ ਸ਼ੇਖ ਯੂਸਫ ਦਾ ਪੋਤਾ ਸੀ। ਮੁਲਤਾਨ ਦੇ ਇਸ ਕੁਰੇਸ਼ੀ ਘਰਾਨੇ ਵਿਚੋਂ ਆਈਨ-ਇ-ਅਕਬਰੀ ਅਨੁਸਾਰ ਕੇਵਲ ਸ਼ੇਖ ਯੂਸਫ ਨੇ ਹੀ ਮੁਲਤਾਨ ਤੇ ਸਤਾਰਾਂ ਸਾਲ ਰਾਜ ਕੀਤਾ ਹੈ। ਇਸ ਦਾ ਦਿਹਾਂਤ ਬਹਿਲੋਲ ਲੋਧੀ ਦੇ ਰਾਜ ਦੇ ਆਰੰਭ ਵਿਚ ਹੋਇਆ[5]। ਸ਼ੇਖ ਬਹਾਉਦੀਨ ਗੁਰੂ ਨਾਨਕ ਸਾਹਿਬ ਦਾ ਸਮਕਾਲੀ ਸੀ ਤੇ ਇਸ ਨੂੰ ਜਨਮ ਸਾਖੀਆਂ ਵਿਚ ਮਖਦੂਮ ਬਹਾਵਦੀ ਕਰਕੇ ਲਿਖਿਆ ਹੈ[6]।

---

1. Multan Distt. Gazetter, ਮੁਲਤਾਨ ਡਿਸਟ੍ਰਿਕਟ ਗੈਜ਼ੇਟੀਅਰ, ਲਾਹੌਰ 1923-24, ਪੰਨਾ 238.
2. Oriental Biographical Dictionary, ਓਰੀਐਂਟਲ ਬਾਇਉਗਰਾਫੀਕਲ ਡਿਕਸ਼ਨਰੀ, ਥਾਮਸ ਵਿਲੀਅਮ ਬੀਲ, ਕਲਕਤਾ 1881 ਪੰਨਾ 130
3. ਆਈਨ-ਅਕਬਰੀ-ਜੈਰਟ ਤੇ ਸਰ ਜਾਦੂ ਨਾਥ ਸਰਕਾਰ, (ਅੰਗਰੇਜ਼ੀ) ਜਿਲਦ ਤੀਜੀ ਪੰਨਾ 40.
4. ਚੀਫਸ ਐਂਡ ਫੇਮੇਲੀਜ਼ ਆਫ ਨੋਟ, ਲੇਪਲ ਗ੍ਰਿਫਨ, ਜਿਲਦ ਦੂਜੀ, ਲਾਹੌਰ 1940,ਪੰਨਾ 375.
5. ਉਕਤ।
6. ਵਲਾਇਤ ਵਾਲੀ ਜਨਮ ਸਾਖੀ ਵਿਚ ਮਖਦੂਮ ਬਹਾਵਦੀ ਹੈ। ਵਲਾਇਤ ਵਾਲੀ ਜਨਮ ਸਾਖੀ ਵਿਚ ਇਸ ਨੂੰ ਪੀਰ ਬਹਾਵਦੀ ਦਾ ਪੋਤਾ ਲਿਖਿਆ ਹੈ। ਪਰ ਇਹ ਸ਼ੇਖ ਬਹਾ-ਉਦ-ਦੀਨ ਜ਼ਕਰੀਆ ਤੋਂ ਪੰਜਵੀਂ ਛੇਵੀਂ ਪੀੜ੍ਹੀ ਤੇ ਸੀ।

ਜਦੋਂ ਗੁਰੂ ਨਾਨਕ ਸਾਹਿਬ ਸ਼ੇਖ ਬਹਾ-ਉਦ-ਦੀਨ ਜ਼ਕਰੀਆ ਦੀ ਦਰਗਾਹ ਤੇ ਗਏ ਤਾਂ ਉਸ ਵੇਲੇ ਉਸ ਸਮੇਂ ਦਾ ਮਖਦੂਮ ਸ਼ੇਖ ਬਹਾ-ਉਦ-ਦੀਨ ਨਮਾਜ਼ ਪੜ੍ਹਨ ਚੱਲਿਆ ਸੀ ਤੇ ਉਸ ਨੇ ਸੇਵਕਾਂ ਹੱਥ ਸੁਨੇਹਾ ਭੇਜਿਆ ਕਿ ਮੈਂ ਨਮਾਜ਼ ਪੜ੍ਹ ਕੇ ਆਵਾਂਗਾ ਤੇ ਗੁਰੂ ਜੀ ਥੋੜਾ ਚਿਰ ਮੈਨੂੰ ਉਡੀਕਣ ਤੇ ਮਿਲਣ ਤੋਂ ਬਗੈਰ ਨਾ ਜਾਣ। ਜਦੋਂ ਖਾਦਮ ਗੁਰੂ ਜੀ ਕੋਲ ਆਏ, ਗੁਰੂ ਨਾਨਕ ਸਾਹਿਬ ਨੇ ਉਨ੍ਹਾਂ ਨੂੰ ਕਿਹਾ ਅਸੀਂ ਮਿਲ ਕੇ ਹੀ ਜਾਵਾਂਗੇ। ਇਹ ਸੁਣ ਕੇ ਖਾਦਮ ਬਹੁਤ ਪ੍ਰਸੰਨ ਹੋਏ ਤੇ ਕਿਹਾ ਕਿ ਗੁਰੂ ਜੀ ਨੇ ਸਾਡੇ ਦਿਲ ਦੀ ਗੱਲ ਬੁੱਝੀ ਹੈ। ਥੋੜੇ ਸਮੇਂ ਪਿੱਛੋਂ ਮਖਦੂਮ ਸਾਹਿਬ ਨਮਾਜ਼ ਪੜ੍ਹ ਕੇ ਆਏ। ਗੁਰੂ ਨਾਨਕ ਸਾਹਿਬ ਉਠ ਕੇ ਮਿਲੇ ਤੇ ਫੇਰ ਹੱਥ ਮਿਲਾ ਕੇ ਬੈਠ ਗਏ। ਫੇਰ ਮਖਦੂਮ ਨੇ ਪੁੱਛਿਆ ਜੀ ਭਲੇ ਹੋ? ਤਾਂ ਗੁਰੂ ਨਾਨਕ ਸਾਹਿਬ ਨੇ ਉੱਤਰ ਦਿੱਤਾ, ਰੱਬ ਦੇ ਬੰਦਿਆਂ ਨੂੰ ਮਿਲ ਕੇ ਭਲੇ ਹਾਂ। ਤਾਂ ਫੇਰ ਮਖਦੂਮ ਨੇ ਕਿਹਾ ਸਾਨੂੰ ਪਤਾ ਹੈ ਕਿ ਹਿੰਦੂ ਤੇ ਮੁਸਲਮਾਨਾਂ ਨੂੰ ਇਕੋ ਨਜ਼ਰ ਨਾਲ ਵੇਖਦੇ ਹੋ ਪਰ ਇਹ ਦੱਸੋ ਕਿ ਰੱਬ ਦੋਹਾਂ ਵਿਚ ਹੈ ਕਿ ਨਹੀਂ। ਤਾਂ ਬਾਬਾ ਜੀ ਨੇ ਕਿਹਾ ਰੱਬ ਸਭ ਥਾਂ ਤੇ ਹੈ ਤੇ ਸਾਡੇ ਸਾਰਿਆਂ ਵਿਚ ਹੈ ਤੇ ਸਾਡੇ ਵਿਚ ਬੈਠਾ ਸੰਸਾਰ ਦਾ ਰਸ ਮਾਣਦਾ ਹੈ ਤੇ ਦੁਖ ਸੁਖ ਭੋਗਦਾ ਹੈ। ਗੁਰੂ ਜੀ ਨੇ ਸ਼ਬਦ ਬੋਲਿਆ[1] :—

*ਆਪੇ ਰਸੀਆ ਆਪਿ ਰਸੁ ਆਪੇ ਰਾਵਣਹਾਰੁ॥*
*ਆਪੇ ਹੋਵੈ ਚੋਲੜਾ ਆਪੇ ਸੇਜ ਭਤਾਰੁ॥*
*ਰੰਗਿ ਰਤਾ ਮੇਰਾ ਸਾਹਿਬੁ ਰਵਿ ਰਹਿਆ ਭਰਪੂਰਿ॥*
*ਆਪੇ ਮਾਛੀ ਮਛੁਲੀ ਆਪੇ ਪਾਣੀ ਜਾਲੁ॥*
*ਆਪੇ ਜਾਲ ਮਣਕੜਾ ਆਪੇ ਅੰਦਰਿ ਲਾਲੁ॥*
*ਆਪੇ ਬਹੁ ਬਿਧਿ ਰੰਗੁਲਾ ਸਖੀਏ ਮੇਰਾ ਲਾਲੁ॥*
*ਨਿਤ ਰਵੈ ਸੋਹਾਗਣੀ ਦੇਖੁ ਹਮਾਰਾ ਹਾਲੁ॥*
*ਪ੍ਰਣਵੈ ਨਾਨਕੁ ਬੇਨਤੀ ਤੂ ਸਰਵਰੁ ਤੂ ਹੰਸੁ॥*
*ਕਉਲੁ ਤੂ ਹੈ ਕਵੀਆ ਤੂ ਹੈ ਆਪੇ ਵੇਖਿ ਵਿਗਸੁ॥*

(ਸਿਰੀ ਰਾਗ ਮਹਲਾ ੧॥ ੨੪ ॥ (੨੩))

ਇਹ ਸੁਣ ਕੇ ਬਹਾਉਦੀਨ ਮਖਦੂਮ ਨੇ ਗੁਰੂ ਜੀ ਨੂੰ ਨਮਸਕਾਰ ਕੀਤੀ। ਕੁਝ ਸਮਾਂ ਗੁਰੂ ਨਾਨਕ ਸਾਹਿਬ ਭਾਈ ਮਰਦਾਨਾ ਮੁਲਤਾਨ ਰਹਿ ਕੇ ਉੱਚ ਨੂੰ ਟੁਰ ਪਏ[2]। ਉੱਚ ਇਕ ਬਹੁਤ ਪੁਰਾਣਾ ਨਗਰ ਹੈ। ਅਲਗਜ਼ਾਂਡਰ ਕਨਿੰਘਮ ਦੇ ਕਥਨ ਅਨੁਸਾਰ ਇਸ ਨਗਰ ਵਾਲੀ ਥਾਂ ਤੇ ਸਿਕੰਦਰ-ਇ-ਆਜ਼ਮ ਨੇ ਇਕ ਪਿੰਡ ਵਸਾਇਆ ਸੀ[3]। ਮਹਿਮੂਦ ਗਜ਼ਨਵੀ ਦੇ ਸਮੇਂ ਉਸ ਵਿਚ ਮੁਸਲਮਾਨਾਂ ਦਾ ਰਾਜ ਅਸਥਾਪਤ ਹੋਇਆ। ਇਸ ਤੋਂ ਪਹਿਲਾਂ ਇਸ ਦਾ ਨਾਂ ਦਿਓਗੜ੍ਹ ਸੀ[4]। ਇਹ ਇਸਲਾਮ ਦਾ ਵੱਡਾ ਕੇਂਦਰ ਮੰਨਿਆ ਜਾਂਦਾ ਸੀ ਦੇ ਇਥੇ ਮੁਸਲਮਾਨਾਂ ਦੇ ਪ੍ਰਸਿੱਧ

---

1. ਇਹ ਜਨਮ ਸਾਖੀ ਮਿਹਰਬਾਨ ਦੀ ਇਕ ਸਾਖੀ ਤੇ ਅਧਾਰਤ ਹੈ। ਵੇਖੋ ਜਨਮ ਸਾਖੀ ਗੁਰੂ ਨਾਨਕ, ਮਿਹਰਬਾਨ ਪੰਨਾ 438 ਅਤੇ 442। ਇਕ ਸਾਖੀ ਵਲਾਇਤ ਵਾਲੀ ਜਨਮ ਸਾਖੀ ਵਿਚ ਪੰਜਤਾਲਵੀਂ ਸਾਖੀ ਮਖਦੂਮ ਬਹਾਵਦੀ ਗੁਰਮੁਖਾਂ ਵਾਲੀ ਸਾਖੀ ਹੈ ਜਿਸ ਤੋਂ ਪਤਾ ਲਗਦਾ ਹੈ ਕਿ ਬਹਾਉਦੀਨ ਮਖਦੂਮ ਗੁਰੂ ਨਾਨਕ ਸਾਹਿਬ ਦੇ ਬਹੁਤ ਨੇੜੇ ਸੀ। ਵਲਾਇਤ ਵਾਲੀ ਜਨਮ ਸਾਖੀ ਵਿਚ ਦਿਤੀ ਸਾਖੀ ਇਸ ਨਾਲੋਂ ਵੱਖ ਹੈ ਤੇ ਆਤਮਕ ਮੰਡਲ ਦੀਆਂ ਗੱਲਾਂ ਦਸਦੀ ਹੈ। ਦੋਵੇਂ ਸਾਖੀਆਂ ਬਹਾਉਦੀਨ ਮਖਦੂਮ ਦੀ ਗੁਰੂ ਜੀ ਨਾਲ ਨਿਕਟਤਾ ਦਰਸਾਉਂਦੀਆਂ ਹਨ।
2. Imperial Gazetteer, ਇੰਪੀਰੀਅਲ ਗੈਜ਼ੇਟੀਅਰ ਜਿਲਦ 24, ਪੰਨਾ 82.
3. ਮਖਦੂਮ ਜਹਾਨੀਆ ਜਹਾਨ ਗਸ਼ਤ, ਕਰਾਚੀ, 1963,ਪੰਨਾ 73-75.
4. ਉਕਤ।

ਸੂਫੀ ਫ਼ਕੀਰ ਜਲਾਲਉਦੀਨ ਬੁਖਾਰੀ ਨੇ ਤੇਰ੍ਹਵੀਂ ਸਦੀ ਵਿਚ ਆ ਕੇ ਡੇਰਾ ਲਾਇਆ ਸੀ। ਉੱਚ ਦਾ ਨਗਰ ਉਸ ਦੇ ਨਾਂ ਕਰਕੇ ਬਹੁਤ ਪ੍ਰਸਿੱਧ ਹੋਇਆ। ਆਈਨ-ਇ-ਅਕਬਰੀ ਵਿਚ ਵੀ ਉਚ ਨੂੰ ਮੁਲਤਾਨ ਦੇ ਸੂਬੇ ਦਾ ਪ੍ਰਸਿੱਧ ਨਗਰ ਦੱਸਿਆ[1] ਹੈ। ਸ੍ਰੀ ਗੁਰੂ ਨਾਨਕ ਸਾਹਿਬ ਦੇ ਸਮੇਂ ਜਲਾਲਉਦੀਨ ਬੁਖਾਰੀ ਦੀ ਔਲਾਦ ਉਚ ਵਿਚ ਵਸਦੀ ਸੀ। ਜਲਾਲਉਦੀਨ ਬੁਖਾਰੀ ਦੇ ਵਡੇ ਪੁਤਰ ਸੱਯਦ ਮੁਹੰਮਦ ਦਾ ਪੁੱਤਰ ਜਲਾਲਉਦੀਨ ਮਖਦੂਮ ਕਰਨੀ ਵਾਲਾ ਹੋਇਆ ਹੈ। ਇਸਦਾ ਦਿਹਾਂਤ 1383 ਈਸਵੀ ਵਿਚ ਹੋਇਆ[2]। ਅਜ ਕਲ ਆਮ ਤੌਰ ਤੇ ਵਡਾ ਪੁੱਤਰ ਮਖਦੂਮ ਬਣਦਾ ਹੈ ਪਰ ਮਖਦੂਮ-ਇ-ਜਹਾਨੀਆਂ ਦੀ ਮੌਤ ਪਿਛੋਂ ਉਸਦਾ ਛੋਟਾ ਭਰਾ ਗੱਦੀ ਤੇ ਬੈਠਾ। ਗੁਰੂ ਨਾਨਕ ਸਾਹਿਬ ਦੇ ਸਮੇਂ ਜੋ ਮਖਦੂਮ ਸੀ ਉਹ ਇਸ ਦੀ ਔਲਾਦ ਵਿਚੋਂ ਸੀ ਤੇ ਉਸ ਦਾ ਨਾਂ ਸ਼ੇਖ ਹਾਜੀ ਅਬਦੁਲ ਸਾਹਿਬ ਬੁਖਾਰੀ ਸੀ। ਇਸ ਦਾ ਹਾਲ ਆਈਨ-ਇ-ਅਕਬਰੀ ਵਿਚ ਦਿੱਤਾ ਹੈ ਤੇ ਇਸਦਾ ਦਿਹਾਂਤ 1525-26 ਈਸਵੀ ਵਿਚ ਹੋਇਆ[3]।

ਜਦੋਂ ਗੁਰੂ ਨਾਨਕ ਸਾਹਿਬ ਉੱਚ ਗਏ ਤਾਂ ਉਹ ਮਖਦੂਮ ਸਾਹਿਬ ਕੋਲ ਠਹਿਰੇ। ਮਖਦੂਮ ਸਾਹਿਬ ਹੱਜ ਦੀਆਂ ਤਿਆਰੀਆਂ ਕਰ ਰਹੇ ਸਨ। ਕੁਝ ਸਮੇਂ ਪਿਛੋਂ ਮੁਲਤਾਨ ਦੇ ਮਖਦੂਮ ਬਹਾਉਦ-ਦੀਨ ਵੀ ਉੱਚ ਪੁਜ ਗਏ ਤੇ ਇਹ ਸਾਰੇ ਹੱਜ ਨੂੰ ਟੁਰ ਪਏ। ਗੁਰੂ ਜੀ ਵੀ ਕੁਝ ਸਮਾਂ ਉਚ ਠਹਿਰ ਕੇ ਮਖਦੂਮ ਸਾਹਿਬ ਨਾਲ ਹੀ ਮੱਕੇ ਨੂੰ ਟੁਰ ਪਏ।

## ਹਿੰਗਲਾਜ ਜਾਣਾ

ਉੱਚ ਤੋਂ ਇਕ ਬੇੜੀ ਵਿਚ ਗੁਰੂ ਨਾਨਕ ਸਾਹਿਬ ਭਾਈ ਮਰਦਾਨਾ ਉੱਚ ਦੇ ਮਖਦੂਮ ਤੇ ਮੁਲਤਾਨ ਦੇ ਮਖਦੂਮ ਬੈਠੇ। ਗੁਰੂ ਜੀ ਨਾਲ ਇਨ੍ਹਾਂ ਦਰਵੇਸ਼ਾਂ ਦੀ ਬੇੜੀ ਪੰਜਨਦ ਲੰਘਦੀ ਹੋਈ ਸਿੰਧ ਦਰਿਆ[4] ਰਾਹੀਂ ਸੱਖਰ ਪੁਜੀ। ਉਨ੍ਹਾਂ ਸਮਿਆਂ ਵਿਚ ਮੁਲਤਾਨ ਵਾਲੇ ਪਾਸੇ ਦੇ ਹਾਜੀ ਆਮ ਤੌਰ ਤੇ ਸੱਖਰ ਤੋਂ ਸ਼ਿਕਾਰਪੁਰ ਤੇ ਸ਼ਿਕਾਰਪੁਰ ਤੋਂ ਬਲੋਚਿਸਤਾਨ ਵਿਚ ਦਰਾ ਬੋਲਾਨ ਲੰਘ ਕੇ ਮੱਕੇ

---

1. Imperial Gazetter, ਇੰਪੀਰੀਅਲ ਗੈਜ਼ੇਟੀਅਰ ਜਿਲਦ ਪੰਨਾ 82

2. ਆਈਨ-ਇ-ਅਕਬਰੀ, ਅੰਗਰੇਜ਼ੀ, ਉਲਥਾਕਾਰ ਕਰਨਲ ਜੈਰਟ ਤੇ ਜਾਦੂ ਨਾਥ ਸਰਕਾਰ, ਜਿਲਦ ਤੀਜੀ ਕਲਕਤਾ 1948 ਪੰਨਾ 417

3. ਗੁਰੂ ਨਾਨਕ ਸਾਹਿਬ ਦੇ ਉੱਚ ਜਾਣ ਦੀ ਰਵਾਇਤ ਹੁਣ ਤਕ ਉਸ ਵਿਚ ਪਰਚੱਲਤ ਹੈ। ਉਨ੍ਹਾਂ ਨਾਲ ਸੰਬੰਧਤ ਪੰਜ ਚੀਜ਼ਾਂ ਉਚ ਸ਼ਰੀਫ ਦੇ ਤੋਸ਼ੇ ਖਾਨੇ ਵਿਚ ਪਈਆਂ ਹਨ। (1) ਲਕੜੀ ਦੀਆਂ ਖੜਾਵਾਂ (2) ਬੈਰਾਗਣ (3) ਪੱਥਰ ਦੇ ਕੜੇ -ਹਥਾਂ ਤੇ ਪਾਉਣ ਵਾਲੇ (4) ਪੱਥਰ ਦਾ ਗੁਰਜ਼ ਤੇ (5) ਲੱਕੜ ਦੀ ਬੇੜੀ।

ਬਿਆਨ ਸਰਦਾਰ ਬਲਵੰਤ ਸਿੰਘ ਕਾਲੜਾ ਜੋ ਉਚ ਰਹੇ ਹਨ ਤੇ ਸ੍ਰੀ ਗੁਰੂ ਸਿੰਘ ਸਭਾ ਬਨਕਾਕ (ਥਾਈਲੈਂਡ) ਦੇ ਪ੍ਰਧਾਨ ਹਨ।

4. ਉੱਚ ਵਿਚ ਪਈ ਬੇੜੀ ਦੇ ਨਾਲ ਰਵਾਇਤ ਪ੍ਰਸਿੱਧ ਹੈ ਕਿ ਉਚ ਦੇ ਮਖਦੂਮ, ਮੁਲਤਾਨ ਦੇ ਮਖਦੂਮ ਅਤੇ ਗੁਰੂ ਨਾਨਕ ਤੇ ਇਕ ਮਸਤ ਕਲੰਦਰ (ਜੋ ਮਰਦਾਨਾ ਹੋ ਸਕਦਾ ਹੈ) ਇਕੋ ਬੇੜੀ ਵਿਚ ਬੈਠ ਕੇ ਪੰਜਨਦ ਤਕ ਗਏ। ਗੁਰੂ ਨਾਨਕ ਸਾਹਿਬ ਤੇ ਮਰਦਾਨੇ ਨੇ ਮੱਕੇ ਨੂੰ ਜਾਣਾ ਸੀ ਤੇ ਇਨ੍ਹਾਂ ਨੇ ਵੀ ਮੱਕੇ ਦਾ ਹੱਜ ਕਰਨ ਜਾਣਾ ਸੀ। ਸਿੰਧ ਦਰਿਆ ਵਿਚ ਬੇੜੀਆਂ ਤੇ ਆਵਾਜਾਈ ਬਹੁਤ ਦੇਰ ਤੋਂ ਹੁੰਦੀ ਆਈ ਹੈ।

ਵੇਖੋ Imperial Gazetter, ਇੰਪੀਰੀਅਲ ਗੈਜ਼ੇਟੀਅਰ ਜਿਲਦ 13, ਪੰਨਾ 126-27

ਨੂੰ ਜਾਂਦੇ ਸਨ[1]। ਮਖਦੂਮ ਬਹਾਉਦ-ਦੀਨ ਤੇ ਮਖਦੂਮ ਅਬਦਲ ਵਾਹਬ ਆਪਣੇ ਕੁਝ ਮੁਰੀਦਾਂ ਨਾਲ ਜੋ ਦੂਜੀਆਂ ਬੇੜੀਆਂ ਤੇ ਸਨ, ਸੱਖਰ ਉੱਤਰ ਕੇ ਸ਼ਿਕਾਰਪੁਰ ਵਾਲੇ ਰਾਹ ਮੱਕੇ ਜਾਣਾ ਚਾਹੁੰਦੇ ਸਨ। ਇਸ ਲਈ ਦੋਵੇਂ ਮਖਦੂਮ ਬੇੜੀ ਤੋਂ ਉੱਤਰ ਕੇ ਸ਼ਿਕਾਰਪੁਰ ਚਲੇ ਗਏ।

ਗੁਰੂ ਨਾਨਕ ਸਾਹਿਬ ਸਿੰਧ ਦਰਿਆ ਵਿਚ ਇਕ ਬੇੜੀ ਤੇ ਬੈਠ ਕੇ ਉਸ ਦਰਿਆ ਰਾਹੀਂ ਜਿਸ ਨੂੰ ਅਜ ਕਲ ਕੱਛ ਦੇ ਇਤਿਹਾਸ ਵਿਚ ਕੋਰੀ ਨਦੀ ਤੇ ਇੰਪੀਰੀਅਲ ਗਜ਼ੇਟੀਅਰ ਅਨੁਸਾਰ ਲਖਪਤ ਨਦੀ[2] ਕਹਿੰਦੇ ਸਨ, ਮੌਜੂਦਾ ਲਖਪਤ ਨਗਰ (ਜ਼ਿਲ੍ਹਾ ਭੁੱਜ) ਪੁਜ ਗਏ। ਲਖਪਤ ਤੇ ਕੱਛ ਦਾ ਇਲਾਕਾ ਪੁਰਾਣੇ ਸਮਿਆਂ ਵਿਚ ਸਿੰਧ ਦਾ ਹੀ ਹਿੱਸਾ ਹੋਇਆ ਕਰਦਾ ਸੀ। ਹਿਉਨ ਸਾਂਗ ਵੇਲੇ ਕੱਛ ਸਿੰਧ ਦਾ ਇਕ ਸੂਬਾ ਸੀ[3]। ਪ੍ਰਾਚੀਨ ਕਾਲ ਵਿਚ ਸਿੰਧ ਦਰਿਆ ਤੇ ਉਸਦੀਆਂ ਸਹਾਇਕ ਨਦੀਆਂ ਕੱਛ ਵਿਚੋਂ ਹੋ ਕੇ ਸਮੁੰਦਰ ਵਿਚ ਡਿਗਦੀਆਂ ਸਨ। ਉਨ੍ਹਾਂ ਦੇ ਚਿੰਨ੍ਹ ਹੁਣ ਤਕ ਮਿਲਦੇ ਹਨ[4]। ਅਰਬ ਲਿਖਾਰੀ ਦਸਦੇ ਹਨ ਕਿ ਸੱਤਵੀਂ ਸ਼ਤਾਬਦੀ ਈਸਵੀ ਵਿਚ ਦੋ ਨਦੀਆਂ ਮਿਹਰਾਨ ਤੇ ਹਕਾਰਾ ਸਿੰਧ ਦਰਿਆ ਦੇ ਪੂਰਬੀ ਕੰਢੇ ਤੋਂ ਨਿਕਲ ਕੇ ਰਨ ਵਿਚੋਂ ਲੰਘ ਕੇ ਸਮੁੰਦਰ ਵਿਚ ਡਿਗਦੀਆਂ ਸਨ। 1000 ਈਸਵੀ ਤਕ ਲਖਪਤ ਨਦੀ ਸਿੰਧ ਦਰਿਆ ਦੀ ਇਕ ਪ੍ਰਸਿੱਧ ਸਹਾਇਕ ਨਦੀ ਸੀ। ਇਸ ਤੋਂ ਪਿੱਛੋਂ ਇਸਦਾ ਪਾਣੀ ਘਟਣਾ ਅਰੰਭ ਹੋਇਆ ਤੇ ਅਠਾਰ੍ਹਵੀਂ ਸਦੀ ਤਕ ਬਹੁਤ ਥੋੜ੍ਹਾ ਪਾਣੀ ਰਹਿ ਗਿਆ[5]। 1819 ਈਸਵੀ ਦੇ ਭੁਚਾਲ ਨੇ ਲਖਪਤ ਨਦੀ ਦੇ ਕੰਢੇ ਤੇ ਬੰਦਰਗਾਹ ਸਿੰਧਰੀ ਤੇ ਇਕ ਹੋਰ ਪਿੰਡ ਨੂੰ ਜ਼ਮੀਨ ਥਲੇ ਦੱਬ ਦਿਤਾ ਤੇ 12 ਤੋਂ 15 ਫੁਟ ਜ਼ਮੀਨ ਥਲੇ ਧਸ ਗਈ। 2000 ਵਰਗ ਮੀਲ ਵਿਚ ਸਿੰਧਰੀ ਤੋਂ ਖਾਰਾ ਪਾਣੀ ਫੈਲ ਗਿਆ ਤੇ ਇਸ ਦੇ ਨਾਲ 18 ਫੁਟ ਤੋਂ 50 ਫੁਟ ਲੰਮੇ 10 ਤੋਂ 15 ਫੁਟ ਚੌੜੇ ਟੁਕੜੇ 600 ਵਰਗ ਮੀਲ ਦੀ ਧਰਤੀ ਉੱਤੇ ਉਭਰ ਆਏ। ਇਸ ਤਰ੍ਹਾਂ ਇਸ ਭੁਚਾਲ ਨੇ ਲਖਪਤ ਨਦੀ ਨੂੰ ਸਦਾ ਲਈ ਕੱਛ ਵਿਚੋਂ ਲੰਘਣ ਤੋਂ ਰੋਕ ਦਿੱਤਾ ਤੇ ਲਖਪਤ ਦਾ ਉਹ ਇਲਾਕਾ ਜਿਸ ਵਿਚ ਚੌਲ ਉਗਦੇ ਸਨ ਬੰਜਰ ਤੇ ਵੈਰਾਨ ਕਰ ਦਿੱਤਾ[6]।

ਸ੍ਰੀ ਗੁਰੂ ਨਾਨਕ ਸਾਹਿਬ ਦੇ ਵੇਲੇ ਲਖਪਤ ਦਾ ਨਾਂ ਬਸਤਾ ਬੰਦਰ ਸੀ। ਇਸ ਦੀ ਇਕ ਲੱਖ ਕੋਰੀ (ਆਮ ਤੌਰ ਤੇ ਇਕ ਰੁਪਏ ਵਿਚ ਛੇ ਕੋਰੀਆਂ ਹੁੰਦੀਆਂ ਸਨ) ਆਮਦਨ ਸੀ। ਕਿਉਂਕਿ ਸਭ ਪਾਸਿਆਂ ਤੋਂ ਬੇੜੀਆਂ ਤੇ ਸਾਮਾਨ ਇਥੋਂ ਲੰਘਦਾ ਸੀ, ਇਸ ਕਰਕੇ ਇਸ ਦਾ ਨਾਂ

---

1. Imperial Gazetter, ਇੰਪੀਰੀਅਲ ਗੈਜ਼ੇਟੀਅਰ ਜਿਲਦ ਬਾਹਰਵੀਂ ਪੰਨਾ 276-77. ਸ਼ਿਕਾਰਪੁਰ ਜ਼ਿਲਾ ਸੱਖਰ ਦੇ ਪੱਛਮ ਵਾਲੇ ਪਾਸੇ ਸਿੰਧ ਤੋਂ ਪਾਰ ਇਕ ਤਹਿਸੀਲ ਹੈ। ਕੋਇਟਾ ਆਬਾਦ ਹੋਣ ਤੋਂ ਪਹਿਲਾਂ ਦੱਰਾ ਬੋਲਾਨ ਵਿਚੋਂ ਲੰਘ ਕੇ ਕੰਧਾਰ ਜਾਣ ਵਾਲਾ ਰਾਹ ਸ਼ਿਕਾਰਪੁਰ ਤੋਂ ਹੀ ਜਾਂਦਾ ਸੀ।

2. ਇੰਪੀਰੀਅਲ ਗਜ਼ੇਟੀਅਰ ਜਿਲਦ 11 ਪੰਨਾ 84-85.

3. ਏਨਸ਼ੈਂਟ ਜਿਉਗਰਾਫ਼ੀ ਆਫ਼ ਇੰਡੀਆ, ਅਲਗਜ਼ਾਂਡਰ ਕਨਿੰਘਮ ਪੰਨਾ 210.

4. Ancient Geography of India, Alexander Cunnungham, ਏਨਸ਼ੈਂਟ ਜਿਉਗਰਾਫ਼ੀ ਆਫ ਇੰਡੀਆ, ਅਲਗਜ਼ਾਂਡਰ ਕਨਿੰਘਮ, ਪੰਨਾ 212.

5. ਕਛਨੋ ਸੰਸਕ੍ਰਿਤ ਦਰਸ਼ਨ, ਰਾਮ ਸਿੰਘ ਕੰਗੀ ਰਾਠੌੜ (ਗੁਜਰਾਤੀ) ਅਹਿਮਦਾਬਾਦ 1958 ਪੰਨਾ 244-45 ਅਤੇ ਵੇਖੋ ਕੱਛ ਗਜ਼ੇਟੀਅਰ ਚੈਪਟਰ ਡਿਸਕ੍ਰਿਪਸ਼ਨ

6. ਉਕਤ, ਕਛਨੋ ਸੰਸਕ੍ਰਿਤ ਦਰਸ਼ਨ ਦੀਆਂ ਗੁਜਰਾਤੀ ਟੂਕਾਂ ਨੂੰ ਅੰਗੇਜ਼ੀ ਵਿਚ ਪਲਟਾਉਣ ਲਈ ਲੇਖਕ ਮਿਸਟਰ ਡੀ.ਕੇ. ਵੇਦਿਆ ਕਿਉਰੇਟਰ ਅਜਾਇਬ-ਘਰ ਭੁਜ ਦਾ ਧੰਨਵਾਦੀ ਹੈ।

ਲਖਪਤ ਪੈ ਗਿਆ[1]। ਲਖਪਤ ਵਿਚ ਗੁਰੂ ਨਾਨਕ ਸਾਹਿਬ ਦੀ ਯਾਦ ਵਿਚ ਇਕ ਬਹੁਤ ਵਡਾ ਗੁਰਦਵਾਰਾ ਬਣਿਆ ਹੈ। ਇਸ ਗੁਰਦਵਾਰੇ ਦਾ ਗਰੰਥੀ ਦਸਦਾ ਹੈ ਕਿ ਇਸ ਵਡੇ ਗੁਰਦਵਾਰੇ ਦੀ ਥਾਂ ਪਹਿਲਾਂ ਛੋਟਾ ਜਿਹਾ ਗੁਰਦਵਾਰਾ ਹੁੰਦਾ ਸੀ। ਗੁਰਦਵਾਰੇ ਵਿਚ ਪਈ ਲਿਖਤ ਤੋਂ ਪਤਾ ਲਗਦਾ ਹੈ ਕਿ ਇਹ ਉਨ੍ਹੀਵੀ ਸਦੀ ਦੇ ਅਰੰਭ ਵਿਚ ਬਣਿਆ ਤੇ ਇਸ ਦੇ ਨਾਂ ਕੁਰਿਆਨੀ ਪਿੰਡ ਦੀ ਜਾਗੀਰ ਹੁੰਦੀ ਸੀ[2]। ਕੁਰਿਆਨੀ ਲਖਪਤ ਦੇ ਨੇੜੇ ਦਸ ਬਾਰਾਂ ਮੀਲ ਤੇ ਇਕ ਨਗਰ ਹੈ। ਕੁਰਿਆਨੀ ਵਿਚ ਇਕ ਬਹੁਤ ਪੁਰਾਣਾ ਸਰੋਵਰ ਹੈ ਜਿਸਦਾ ਨਾਂ ਨਾਨਕਸਰ ਹੈ। ਕੁਰਿਆਨੀ ਵਿਚ ਪਹਿਲਾਂ ਗੁਰੂ ਨਾਨਕ ਸਾਹਿਬ ਦੀ ਯਾਦ ਵਿਚ ਪੁਰਾਣਾ ਗੁਰਦਵਾਰਾ ਹੁੰਦਾ ਸੀ ਹੁਣ ਨਵਾਂ ਬਣਿਆ ਹੈ[3]।

ਲਖਪਤ ਤੇ ਇਲਾਕੇ ਵਿਚ ਆਸਾ ਪੂਰਨੀ ਦੇਵੀ, ਜਿਸ ਨੂੰ ਕਾਲੀ ਮਾਤਾ ਵੀ ਆਖਦੇ ਹਨ, ਦੀ ਪੂਜਾ ਸਦੀਆਂ ਤੋਂ ਹੁੰਦੀ ਆ ਰਹੀ ਹੈ। ਇਸ ਦਾ ਪੁਰਾਣਾ ਮੰਦਰ ਲਖਪਤ ਤੋਂ ਚਾਲੀ ਮੀਲ ਪੂਰਬ ਵੱਲ ਹੈ। ਭੁਜ ਤੋਂ ਲਖਪਤ ਜਾਂਦਿਆਂ ਅਜ ਕਲ ਉਸ ਪੱਕੀ ਸੜਕ ਤੇ ਹੈ ਜੋ ਭੁਜ ਤੋਂ ਨਖਤਰਾਨਾ ਹੋ ਕੇ ਲਖਪਤ ਜਾਂਦੀ ਹੈ। ਲਖਪਤ ਵਿਚ ਰਵਾਇਤ ਹੈ ਕਿ ਆਸਾ ਪੂਰਨੀ ਦੇਵੀ ਗੁਰੂ ਨਾਨਕ ਸਾਹਿਬ ਨੂੰ ਲਖਪਤ ਆ ਕੇ ਮਿਲੀ ਤੇ ਬੇਨਤੀ ਕੀਤੀ ਕਿ ਤੁਸੀਂ ਸਾਰਾ ਸੰਸਾਰ ਨਿਵਾਇਆ ਹੈ, ਇਹ ਕੱਛ ਦਾ ਇਲਾਕਾ ਮੇਰੇ ਲਈ ਰਹਿਣ ਦਿਉ। ਇਸ ਰਵਾਇਤ ਤੋਂ ਸਪੱਸ਼ਟ ਹੁੰਦਾ ਹੈ ਕਿ ਗੁਰੂ ਸਾਹਿਬ ਕੱਛ ਦੇ ਇਲਾਕੇ ਅੰਦਰ ਨਹੀਂ ਆਏ। ਲਖਪਤ ਤੋਂ ਹੀ ਅੱਗੇ ਚਲੇ ਗਏ[4]।

ਲਖਪਤ ਤੋਂ ਗੁਰੂ ਨਾਨਕ ਸਾਹਿਬ ਕੁਰਿਆਨੀ ਤੇ ਕੁਰਆਨੀ ਤੋਂ ਕੋਟੇਸ਼ਵਰ ਤੇ ਨਰਾਇਨਾ ਸਵਾਮੀ ਦੇ ਪੁਰਾਣੇ ਮੰਦਰ ਜੋ ਸਮੁੰਦਰ ਦੇ ਕੰਢੇ ਤੇ ਸਨ ਹੁੰਦੇ ਹੋਏ ਆਪ ਬੇੜੀ ਰਾਹੀਂ ਸੋਨਮਿਆਨੀ ਬੰਦਰਗਾਹ ਤੇ ਪੁਜ ਗਏ।

ਸੋਨਮਿਆਨੀ ਬੰਦਰਗਾਹ ਦਾ ਸਥਾਨਕ ਨਾਂ ਮਿਆਨੀ ਸੀ। ਇਹ ਮੌਜੂਦਾ ਕਰਾਚੀ ਤੋਂ ਪੱਛਮ ਵੱਲ ਪੰਜਾਹ ਮੀਲ ਤੇ ਮੌਜੂਦਾ ਬਿਲੋਚਿਸਤਾਨ ਵਿਚ ਇਕ ਪ੍ਰਸਿੱਧ ਬੰਦਰਗਾਹ ਸੀ। ਕਰਾਚੀ ਬਣਨ ਤੋਂ ਪਹਿਲਾਂ ਮਧ ਏਸ਼ੀਆਂ ਦਾ ਵਧੇਰਾ ਵਪਾਰ ਕਲਾਤ ਦੇ ਰਸਤੇ ਇਸ ਬੰਦਰਗਾਹ ਤੇ ਹੁੰਦਾ ਸੀ[5]। ਇਹ ਸਮੁੰਦਰ ਦੇ ਚਾਰ ਮੀਲ ਚੌੜੇ ਤੇ 28 ਮੀਲ ਦੀ ਅਰਧ ਗੋਲਾਈ ਵਿਚ ਅਸਥਿਤ ਹੋਣ ਕਰਕੇ ਇਕ ਕੁਦਰਤੀ ਬੰਦਰਗਾਹ ਸੀ। ਗੁਰੂ ਨਾਨਕ ਸਾਹਿਬ ਨਰੈਨਾ ਸਰੋਵਰ ਤੋਂ ਬੇੜੀ ਰਾਹੀਂ ਇਥੇ ਪੁਜ ਗਏ।

---

1. ਬਿਆਸ ਸਾਮ ਜੀ ਮਾਉ ਜੀ ਭਾਟਿਆ-ਸਰਪੰਚ ਲਖਪਤ।

2. ਲਖਪਤ ਗੁਰਦਵਾਰੇ ਵਿਚ ਪਈ ਲਿਖਤ ਜੋ ਗੁਜਰਾਤੀ ਵਿਚ ਹੈ ਦਾ ਪੰਜਾਬੀ ਖੁਲਾ ਅਨੁਵਾਦ ਇਸ ਤਰਾਂ ਹੈ :— ਰਾਉ ਸ੍ਰੀ ਰਾਏ ਧਨ ਜੀ, ਰਾਓ ਸ੍ਰੀ ਗੋਲ ਸੀ ਸੁਭ ਸੰਮਤ 1863 ਅਸਾੜ ਸੁਦੀ ਦੂਜ ਬੁਧਵਾਰ ਮਹਾਰਾਜ ਰਾਓ ਸ੍ਰੀ ਰਾਏ ਧਨਜੀ ਨੇ ਫੁਰਮਾਇਆ ਕਿ ਲਖਪਤ ਨਗਰ ਵਿਚ ਉਦਾਸੀ ਬ੍ਰਹਮ ਚੇਤਨ ਸੁਤ ਚੇਲਾ ਬ੍ਰਹਮ ਸੁਚੇਤ ਦੇ ਧਰਮ ਅਸਥਾਨ ਨੂੰ ਸਦਾਵਰਤ ਵਾਸਤੇ ਦਰਬਾਰ ਵਲੋਂ ਇਕ ਪਿੰਡ ਕੁਰਿਆਨੀ ਦਿਤਾ ਜਾਂਦਾ ਹੈ। ਇਸ ਦਾ ਮਾਮਲਾ ਬਟਾਈ ਪੈਦਾਇਸ਼ ਜੋ ਰਾਜ ਦਾ ਹਿਸਾ ਸੀ ਇਸ ਅਸਥਾਨ ਨੂੰ ਦਿੱਤੀ ਗਈ ਤਾਂ ਜੋ ਲਖਪਤ ਤੇ ਕੁਰਿਆਨੀ ਵਿਚ ਸਦਾਬਹਰ ਕੀਤਾ ਜਾਏ ਤੇ ਸਾਧੂ ਸੰਤਾਂ ਦੀ ਸੇਵਾ ਕੀਤੀ ਜਾਏ।

3. ਬਿਆਨ ਮੂਲ ਦਾਸ ਗ੍ਰੰਥੀ-ਗੁਰਦਵਾਰਾ ਲਖਪਤ।

4. ਉਕਤ।

5. Imperial Gazetter of India, ਇੰਪੀਰੀਅਲ ਗੈਜ਼ੇਟੀਅਰ ਆਫ਼ ਇੰਡੀਆ, ਪ੍ਰਾਵਿਨਸ਼ਲ ਸੀਰਜ਼, ਬਲੋਚਿਸਤਾਨ, ਕਲੱਕਤਾ-1908, ਪੰਨਾ 193.

ਮਿਆਨੀ ਤੋਂ ਹਿੰਗਲਾਜ ਜ਼ਿਆਦਾ ਦੂਰ ਨਹੀਂ ਸੀ। ਸੋ ਗੁਰੂ ਜੀ ਹਿੰਗਲਾਜ ਪੁਜ ਗਏ। ਹਿੰਗਲਾਜ ਦਾ ਮੰਦਰ ਹਿੰਗਲਾਜ ਪਹਾੜੀ ਦੇ ਕੋਲ ਹਿੰਗਲਾਜ ਦਰਿਆ ਦੇ ਕੰਢੇ ਇਕ ਪੁਰਾਣਾ ਪੂਜ ਅਸਥਾਨ ਸੀ ਜਿਸ ਨੂੰ ਮੁਸਲਮਾਨ ਨਾਨੀ ਦੇਵੀ ਤੇ ਹਿੰਦੂ ਕਾਲੀ ਮਾਤਾ ਪਾਰਬਤੀ ਦਾ ਮੰਦਰ ਕਹਿੰਦੇ ਸਨ[1]।

ਇਹ ਮੰਦਰ ਇਕ ਉੱਚੀ ਘਾਟੀ ਤੇ ਸੀ ਜੋ ਅਰਧ ਗੋਲਾਈ ਦੀ ਸੀ ਤੇ ਜਿਸ ਦੁਆਰਾ ਪਉੜੀਆਂ ਰਾਹੀਂ ਜਾਈਦਾ ਸੀ। ਗੁਰੂ ਨਾਨਕ ਸਾਹਿਬ ਇਸ ਮੰਦਰ ਤੇ ਚਲੇ ਗਏ। ਇਸ ਮੰਦਰ ਦੇ ਪੂਰਬ ਵੱਲ ਥੋੜੀ ਦੂਰ ਗੁਰੂ ਨਾਨਕ ਸਾਹਿਬ ਦਾ ਗੁਰਦਵਾਰਾ ਹੈ[2]। ਇਥੇ ਕੁਝ ਸਾਧੂ ਗੁਰੂ ਨਾਨਕ ਸਾਹਿਬ ਨੂੰ ਮਿਲੇ। ਉਨ੍ਹਾਂ ਨੇ ਗੁਰੂ ਜੀ ਦਾ ਹਾਜੀਆਂ ਵਾਲਾ ਪਹਿਰਾਵਾ ਵੇਖਿਆ ਤੇ ਹੈਰਾਨ ਰਹਿ ਗਏ। ਕਿਸੇ ਨੂੰ ਪਤਾ ਨਾ ਲੱਗਾ ਕਿ ਅਤੀਤ ਹੈ ਕਿ ਬੈਰਾਗੀ; ਵੈਸ਼ਨਵ ਹੈ ਕਿ ਉਦਾਸੀ, ਹਿੰਦੂ ਹੈ ਕਿ ਤੁਰਕ, ਖਤ੍ਰੀ ਹੈ ਕਿ ਬ੍ਰਾਹਮਣ, ਵੈਸ਼ ਹੈ ਜਾਂ ਸੂਦਰ। ਤਾਂ ਕੁਝ ਸਾਧੂ ਗੁਰੂ ਜੀ ਕੋਲ ਆਏ ਤੇ ਆ ਕੇ ਪੁਛਿਆ "ਹੇ ਪਰਮੇਸ਼ਰ ਦੇ ਪਿਆਰੇ ਤੇਰਾ ਕਵਨ ਭੇਖ ਹੈ ਅਤੇ ਤੁਸੀਂ ਕੀ ਖਾਂਦੇ ਪੀਂਦੇ ਹੋ ! ਸਾਨੂੰ ਆਪਣੀ ਜੁਗਤ ਵੀ ਦਸੋ ਤਾਂ ਜੋ ਅਸੀਂ ਅੰਦਾਜ਼ਾ ਲਾ ਸਕੀਏ ਕਿ ਤੁਸੀਂ ਕੀ ਖਾਂਦੇ ਹੋ ਤੇ ਆਪ ਦੀ ਸੇਵਾ ਕਰ ਸਕੀਏ ਇਸ ਦੇ ਉੱਤਰ ਵਿਚ ਗੁਰੂ ਨਾਨਕ ਸਾਹਿਬ ਨੇ ਇਹ ਸ਼ਬਦ ਬੋਲਿਆ[3] :—

*ਸਚ ਵਰਤੁ ਸੰਤੋਖੁ ਤੀਰਥੁ ਗਿਆਨੁ ਧਿਆਨੁ ਇਸਨਾਨੁ॥*
*ਦਇਆ ਦੇਵਤਾ ਖਿਮਾ ਜਪਮਾਲੀ ਤੇ ਮਾਣਸ ਪਰਧਾਨ॥*
*ਜੁਗਤਿ ਧੋਤੀ ਸੁਰਤਿ ਚਉਕਾ ਤਿਲਕੁ ਕਰਣੀ ਹੋਇ॥*
*ਭਾਉ ਭੋਜਨੁ ਨਾਨਕਾ ਵਿਰਲਾ ਤ ਕੋਈ ਕੋਇ॥*

(ਸਾਰੰਗ ਕੀ ਵਾਰ ਮਹਲਾ ੧॥ ੨੧॥ (੧੨੪੫))

ਜਦੋਂ ਗੁਰੂ ਜੀ ਦੇ ਇਹ ਵਾਕ ਉਨ੍ਹਾਂ ਸੁਣੇ ਤਾਂ ਉਹ ਚਰਨੀਂ ਲਗੇ। ਗੁਰੂ ਜੀ ਕੁਝ ਸਮਾਂ ਹਿੰਗਲਾਜ ਠਹਿਰ ਕੇ ਅੱਗੇ ਚਲੇ ਗਏ।

## ਮੱਕੇ ਅਤੇ ਮਦੀਨੇ ਜਾਣਾ

ਗੁਰੂ ਨਾਨਕ ਸਾਹਿਬ ਤੇ ਭਾਈ ਮਰਦਾਨਾ ਹਿੰਗਲਾਜ ਦੇ ਮੰਦਰ ਤੋਂ ਸੋਨ ਮਿਆਨੀ ਬੰਦਰਗਾਹ ਤੇ ਆਏ। ਇਥੋਂ ਸਮੁੰਦਰ ਦੇ ਰਸਤੇ ਫਾਰਸ ਖਾੜੀ ਦੇ ਸਿਰੇ ਮੌਜੂਦਾ ਮਸਕਤ ਦੇ ਨੇੜੇ

---

1. ਉਕਤ, ਪੰਨਾ 192-93.

2. The Country of Balochistan, A.W. Huggs, ਦੀ ਕਨਟਰੀ ਆਫ ਬਲੋਚਿਸਤਾਨ ਕ੍ਰਿਤ ਏ. ਡਬਲਯੂ: ਦੇ ਰਾਜ ਵਿਚ ਦਿੱਤਾ ਰੇਖਾ ਚਿਤਰ।

3. ਇਹ ਵਾਰਤਾ ਜਨਮ ਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ ਕ੍ਰਿਤ ਮਿਹਰਬਾਨ ਖਾਲਸਾ ਕਾਲਜ, ਅੰਮ੍ਰਿਤਸਰ ਦੀ ਸਾਖੀ "ਗੁਰੂ ਜੀ ਹਿੰਗਲਾਜ ਵਿਚ" ਪੰਨਾ 461-62 ਦੇ ਅਧਾਰ ਤੇ ਹੈ। ਭਾਵੇਂ ਇਹ ਸਾਖੀ ਕਿਸੇ ਹੋਰ ਜਨਮ ਸਾਖੀ ਵਿਚ ਨਹੀਂ ਮਿਲਦੀ। ਪਰ ਗੁਰੂ ਨਾਨਕ ਦੇ ਮੱਕੇ ਜਾਣ ਦੇ ਰਾਜ ਵਿਚ ਹੋਣ ਕਰਕੇ ਠੀਕ ਜਾਪਦੀ ਹੈ। ਭਾਈ ਗੁਰਦਾਸ ਜੀ ਨੇ ਲਿਖਿਆ ਹੈ ਕਿ ਗੁਰੂ ਸਾਹਿਬ ਮੱਕੇ ਪਹਿਲਾਂ ਗਏ ਤੇ ਫੇਰ ਬਗ਼ਦਾਦ ਤੇ ਇਸ ਤਰ੍ਹਾਂ ਗੁਰੂ ਜੀ ਦਾ ਸਮੁੰਦਰ ਦੇ ਰਸਤੇ ਮੱਕੇ ਜਾਣਾ ਠੀਕ ਜਾਪਦਾ ਹੈ। ਲਖਪਤ, ਨਾਰਾਇਣ ਸਵਾਮੀ ਸਰੋਵਰ ਤੇ ਹਿੰਗਲਾਜ ਇਸੇ ਰਸਤੇ ਤੇ ਆਉਂਦੇ ਹਨ।

ਆਪਣੇ ਸਮੇਂ ਦੀ ਪ੍ਰਸਿੱਧ ਬੰਦਰਗਾਹ ਕਲਹੱਟ ਤੋਂ ਹੁੰਦੇ ਹੋਏ[1] ਅਦਨ ਤੇ ਫੇਰ ਅਦਨ ਤੋਂ ਨਵੀਨ ਜੱਦਾ ਬੰਦਰਗਾਹ ਤੋਂ ਬਾਰਾਂ ਮੀਲ ਦੱਖਣ ਪ੍ਰਸਿੱਧ ਹਾਜੀਆਂ ਦੀ ਅਲਅਸਵਦ[2] ਦੀ ਬੰਦਰਗਾਹ ਤੋਂ ਹੋ ਕੇ ਮੱਕੇ ਪੁਜ ਗਏ[3]।

ਮੱਕਾ ਮੁਸਲਮਾਨਾਂ ਦੇ ਧਰਮ ਅਸਥਾਨ ਬਣਨ ਤੋਂ ਪਹਿਲਾਂ ਵੀ ਵਪਾਰ ਦਾ ਵੱਡਾ ਕੇਂਦਰ ਸੀ। ਪ੍ਰਸਿੱਧ ਯੂਨਾਨੀ ਲੇਖਕ ਟਾਲਮੀ ਨੇ ਇਸ ਦਾ ਨਾਂ ਮਕੋਰਾਬਾ ਲਿਖਿਆ ਹੈ। ਪਹਿਲਾਂ ਮੱਕਾ ਮੌਜੂਦਾ ਜ਼ਮਜ਼ਮ ਖੂਹ ਦੇ ਆਲੇ ਦੁਆਲੇ ਆਬਾਦ ਹੋਇਆ ਸੀ। ਕੁਰਾਨ ਸ਼ਰੀਫ ਦੇ ਸੂਰਾ ਇਕ ਸੌ ਛੇ ਵਿਚ ਇਸ ਨੂੰ "ਗਰਮੀਆਂ ਤੇ ਸਰਦੀਆਂ ਦੋਹਾਂ ਰੁਤਾਂ ਵਿਚ ਕਾਫ਼ਲਿਆਂ ਦੀ ਸਦੀਵੀ ਸੰਸਥਾ" ਲਿਖਿਆ ਹੈ[4]।

ਗੁਰੂ ਨਾਨਕ ਸਾਹਿਬ ਕੁਝ ਸਮਾਂ ਮੱਕੇ ਠਹਿਰੇ ਤੇ ਇਸ ਸਮੇਂ ਵਿਚ ਸੁਲਤਾਨ ਦੇ ਬਹਾਉਦੀਨ ਮਖਦੂਮ ਤੇ ਅਬਦਲ ਵਹਾਬ ਮਖਦੂਮ ਜੋ ਸ਼ਿਕਾਰਪੁਰ ਕੋਲੋਂ ਗੁਰੂ ਸਾਹਿਬ ਤੋਂ ਅੱਡ ਹੋਏ ਸਨ ਆ ਪਹੁੰਚੇ। ਉਹ ਗੁਰੂ ਸਾਹਿਬ ਦੇ ਪਹਿਲਾਂ ਮੱਕੇ ਪੁੱਜਣ ਤੇ ਬਹੁਤ ਹੈਰਾਨ ਹੋਏ[5]।

ਮੱਕੇ ਰਹਿੰਦਿਆਂ ਗੁਰੂ ਨਾਨਕ ਸਾਹਿਬ ਇਕ ਦਿਨ ਕਾਬੇ ਵਲ ਪੈਰ ਕਰ ਕੇ ਸੌਂ ਗਏ। ਸਵੇਰੇ ਜਦੋਂ ਸਭ ਹਾਜੀ ਉੱਠੇ ਤਾਂ ਉਨ੍ਹਾਂ ਨੇ ਇਹ ਵੇਖਿਆ ਕਿ ਗੁਰੂ ਜੀ ਦੇ ਪੈਰ ਕਾਬੇ ਵਲ ਹਨ। ਉਨ੍ਹਾਂ ਵਿਚੋਂ ਜੀਵਨ ਨਾਮ ਦੇ ਹਾਜੀ ਨੇ ਗੁਰੂ ਸਾਹਿਬ ਕੋਲ ਜਾ ਕੇ ਪੈਰ ਹਿਲਾਇਆ ਤੇ ਕਿਹਾ ਕਿ ਤੂੰ ਖੁਦਾ ਦੇ ਘਰ ਵੱਲ ਪੈਰ ਕੀਤੇ ਹਨ। ਅਗੋਂ ਗੁਰੂ ਸਾਹਿਬ ਨੇ ਕਿਹਾ ਕਿ ਭਾਈ ਮੇਰੇ

---

1. ਭਾਈ ਗੁਰਦਾਸ ਨੇ ਗੁਰੂ ਨਾਨਕ ਸਾਹਿਬ ਦਾ ਮੱਕੇ ਜਾਣਾ ਪਹਿਲਾਂ ਮੰਨਿਆ ਹੈ ਤੇ ਬਗਦਾਦ ਜਾਣਾ ਪਿਛੋਂ। ਭਾਈ ਬਾਲੇ ਵਾਲੀ ਤੇ ਭਾਈ ਮਨੀ ਸਿੰਘ ਵਾਲੀ ਜਨਮੀ ਸਾਖੀ ਵਿਚ ਵੀ ਗੁਰੂ ਸਾਹਿਬ ਦਾ ਮੱਕੇ ਜਾਣਾ ਪਹਿਲਾਂ ਤੇ ਮਦੀਨੇ ਜਾਣਾ ਪਿਛੋਂ ਮੰਨਿਆ ਹੈ। ਭਾਰਤ ਤੋਂ ਮੱਕੇ ਜਾਣ ਦੇ ਦੋ ਹੀ ਰਸਤੇ ਸਨ—ਇਕ ਸਮੁੰਦਰੀ ਰਸਤਾ ਤੇ ਇਕ ਖੁਸ਼ਕੀ ਦਾ ਰਸਤਾ। ਖੁਸ਼ਕੀ ਦੇ ਰਸਤੇ ਪਹਿਲਾਂ ਬਗਦਾਦ, ਫੇਰ ਮਦੀਨਾ ਤੇ ਫੇਰ ਮੱਕਾ ਆਉਂਦਾ ਹੈ। ਕਿਉਂਕਿ ਸਭ ਜਨਮ ਸਾਖੀਆਂ ਵਿਚ ਮੱਕਾ ਪਹਿਲਾਂ ਹੈ। ਭਾਈ ਗੁਰਦਾਸ ਜੀ ਨੇ ਵੀ ਮੱਕਾ ਪਹਿਲਾਂ ਲਿਖਿਆ ਹੈ, ਇਸ ਲਈ ਅਨੁਮਾਨ ਹੈ, ਕਿ ਗੁਰੂ ਨਾਨਕ ਸਾਹਿਬ ਸਮੁੰਦਰੀ ਰਸਤੇ ਹੀ ਮੱਕੇ ਗਏ ਹੋਣਗੇ।

2. Encyelopaedia Britainnica ਐਨਸਾਈਕਲੋਪੀਡੀਆ ਬ੍ਰਿਟਨਿਕਾ ਅਨੁਸਾਰ ਸੋਲਵ੍ਹੀਂ ਸਦੀ ਦੇ ਅਰੰਭ ਵਿਚ ਮਸਕਤ ਤੇ ਜੱਦਾ ਦੋਵੇਂ ਬੰਦਰਗਾਵਾਂ ਨਹੀਂ ਸਨ ਬਣੀਆਂ। ਇਨ੍ਹਾਂ ਦੀ ਥਾਂ ਕਲਹੱਟ ਤੇ ਅਲਅਸਵਾਦ ਸਨ।

3. ਅਜ ਕਲ ਕਾਬੇ ਦੀ ਜ਼ਿਆਰਤ ਲਈ ਕੇਵਲ ਮੁਸਲਮਾਨ ਹੀ ਮੱਕੇ ਜਾ ਸਕਦੇ ਹਨ, ਗ਼ੈਰ ਮੁਸਲਮਾਨ ਕੋਈ ਨਹੀਂ ਜਾ ਸਕਦਾ। ਪਰ ਸੋਲ੍ਹਵੀਂ ਸਦੀ ਵਿਚ ਏਨੀ ਸਖਤੀ ਨਾਲ ਨਹੀਂ ਸੀ ਵੇਖਿਆ ਜਾਂਦਾ। ਕਿਉਂਕਿ ਫ਼ਕੀਰ ਲੋਕ ਆਪਣਾ ਧਰਮ ਅਤੇ ਸੰਪਰਦਾ ਕਿਸੇ ਨੂੰ ਨਹੀਂ ਦਸਦੇ ਸਨ। ਗ਼ੈਰ ਮੁਸਲਮਾਨ ਵੀ ਹਾਜੀਆਂ ਦੇ ਰੂਪ ਵਿਚ ਮੱਕੇ ਜਾਂਦੇ ਸਨ। ਦਬਿਸਤਾਨ ਵਿਚ ਏਕਨਾਥ ਦਾ ਮੱਕੇ ਜਾਣਾ ਲਿਖਿਆ ਹੈ। ਗੁਰੂ ਨਾਨਕ ਸਾਹਿਬ ਜੀ ਨੇ ਵੀ ਹਾਜੀਆਂ ਦਾ ਰੂਪ ਧਾਰਿਆ ਸੀ ਜਿਵੇਂ ਕਿ ਭਾਈ ਗੁਰਦਾਸ ਜੀ ਲਿਖਦੇ ਹਨ:—

ਬਾਬਾ ਫਿਰ ਮੱਕੇ ਗਇਆ ਨੀਲ ਬਸਤ੍ਰ ਧਾਰੇ ਬਨਵਾਰੀ।
ਆਸਾ ਹਥਿ ਕਿਤਾਬ ਕੱਛ ਕੂਜਾਂ ਬਾਂਗ ਮਸਲਾ ਧਾਰੀ।

4. Encyelopaedia of Islam ਐਨਸਾਈਕਲੋਪੀਡੀਆ ਆਫ਼ ਇਸਲਾਮ, ਲੋਜ਼ਾਕ ਐਂਡ ਕੰਪਨੀ, ਲੰਡਨ, ਜਿਲਦ 43, ਪੰਨਾ 437

5. ਗੁਰੂ ਨਾਨਕ ਸਾਹਿਬ ਦਾ ਆਪਣੇ ਸਾਥੀਆਂ ਨਾਲੋਂ ਪਹਿਲਾਂ ਮੱਕੇ ਪੁੱਜਣ ਤੇ ਉਨ੍ਹਾਂ ਦੇ ਸਾਥੀਆਂ ਦਾ ਹੈਰਾਨ ਹੋਣਾ ਸਭ ਜਨਮ ਸਾਖੀਆਂ ਵਿਚ ਅੰਕਿਤ ਹੈ ਤੇ ਇਸ ਘਟਨਾ ਨੂੰ ਇਕ ਬੜਾ ਜਾਦੂ ਤੇ ਕਰਾਮਾਤ ਕਰਕੇ ਲਿਖਿਆ ਹੈ ਜਿਵੇਂ ਕਿ ਪਹਿਲਾਂ ਦੱਸਿਆ ਹੈ, ਦੂਸਰੇ ਹਾਜੀ ਖੁਸ਼ਕੀ ਦੇ ਰਸਤੇ ਮੱਕੇ ਗਏ ਤੇ ਗੁਰੂ ਸਾਹਿਬ ਸਮੁੰਦਰ ਦੇ ਰਸਤੇ। ਸੋ ਗੁਰੂ ਸਾਹਿਬ ਦਾ ਪਹਿਲਾਂ ਮੱਕੇ ਪੁਜਣਾ ਇਕ ਕੁਦਰਤੀ ਗੱਲ ਸੀ, ਕਿਉਂਕਿ ਖੁਸ਼ਕੀ ਦੇ ਰਸਤੇ ਜ਼ਿਆਦਾ ਸਮਾਂ ਲਗਦਾ ਹੈ ਤੇ ਸਮੁੰਦਰ ਦੇ ਰਸਤੇ ਥੋੜ੍ਹਾ।

ਪੈਰ ਉਸ ਪਾਸੇ ਵੱਲ ਕਰ ਦੇ ਜਿਸ ਪਾਸੇ ਖੁਦਾ ਦਾ ਘਰ ਨਹੀਂ, ਭਾਵ ਇਹ ਸੀ ਕਿ ਜੇਕਰ ਮੁਸਲਮਾਨੀ ਅਕੀਦੇ ਅਨੁਸਾਰ ਖੁਦਾ ਰੱਬ ਉਲ-ਆਲਮੀਨ ਹੈ ਤਾਂ ਉਹ ਸਭ ਪਾਸੇ ਮੌਜੂਦ ਹੈ। ਜਦੋਂ ਉਸ ਨੇ ਗੁਰੂ ਸਾਹਿਬ ਦੇ ਪੈਰ ਘਸੀਟੇ ਤਾਂ ਉਸ ਨੂੰ ਕਾਹਬੇ ਦੀ ਮਿਹਰਾਬ ਫਿਰਦੀ ਨਜ਼ਰ ਆਈ[1]।

ਬਹੁਤ ਸਾਰੇ ਹਾਜੀ ਇਕੱਠੇ ਹੋ ਗਏ। ਉਨ੍ਹਾਂ ਦੇ ਮਨਾਂ ਵਿਚ ਸ਼ਕ ਜਿਹਾ ਪਿਆ ਤਾਂ ਉਨ੍ਹਾਂ ਗੁਰੂ ਨਾਨਕ ਦੇਵ ਜੀ ਤੋਂ ਪੁੱਛਿਆ "ਏ ਦਰਵੇਸ਼ ਤੇਰੇ ਕਾਂਸਾ ਨਹੀਂ, ਨਾ ਚਮੜੀ ਆਦਿ ਹੈ? ਤੂੰ ਹਿੰਦੂ ਹੈ ਕਿ ਮੁਸਲਮਾਨ" ਤਾਂ ਗੁਰੂ ਜੀ ਨੇ ਇਹ ਸ਼ਬਦ ਉਚਾਰਿਆ[2] :—

*ਭਉ ਤੇਰਾ ਭਾਂਗ ਖਲੜੀ ਮੇਰਾ ਚੀਤੁ॥ ਮੈ ਦੇਵਾਨਾ ਭਇਆ ਅਤੀਤੁ॥*
*ਕਰ ਕਾਸਾ ਦਰਸਨ ਕੀ ਭੂਖ॥ ਮੈ ਦਰਿ ਮਾਗਉ ਨੀਤਾ ਨੀਤ॥*
*ਤਉ ਦਰਸਨ ਕੀ ਕਰਉ ਸਮਾਇ॥ ਮੈ ਦਰਿ ਮਾਗਤੁ ਭੀਖਿਆ ਪਾਇ॥*
*ਕੇਸਰਿ ਕੁਸਮ ਮਿਰਗ ਮੈ ਹਰਣਾ ਸਰਬ ਸਰੀਰੀ ਚੜ੍ਹਣਾ॥*
*ਚੰਦਨ ਭਗਤਾ ਜੋਤਿ ਇਨੇਹੀ ਸਰਬੇ ਪਰਮਲੁ ਕਰਣਾ॥*
*ਘਿਅ ਪਟ ਭਾਂਡਾ ਕਹੈ ਨ ਕੋਇ ਐਸਾ ਭਗਤੁ ਵਰਨ ਮਹਿ ਹੋਇ॥*
*ਤੇਰੈ ਨਾਮਿ ਨਿਵੇ ਰਹੇ ਲਿਵ ਲਾਇ॥ ਨਾਨਕ ਤਿਨ ਦਰਿ ਭੀਖਿਆ ਪਾਇ॥*

(ਤਿਲੰਗ ਮਹਲਾ ੧॥ ੨॥ (੭੨੧))

ਜਦੋਂ ਹਾਜੀਆਂ ਨੂੰ ਸਪੱਸ਼ਟ ਰੂਪ ਵਿਚ ਉੱਤਰ ਨਾ ਮਿਲਿਆ ਕਿ ਗੁਰੂ ਜੀ ਹਿੰਦੂ ਹਨ ਕਿ ਮੁਸਲਮਾਨ, ਤਾਂ ਉਨ੍ਹਾਂ ਫੇਰ ਗੁਰੂ ਜੀ ਨੂੰ ਪ੍ਰਸ਼ਨ ਕੀਤਾ ਕਿ ਤੁਸੀਂ ਜੋ ਕਛ ਵਿਚ ਕਿਤਾਬ ਰਖਦੇ ਹੋ ਇਸ ਨੂੰ ਖੋਲ ਕੇ ਵਖਾਓ ਕਿ ਇਹ ਕੀ ਹੈ, ਕੁਰਾਨ ਸ਼ਰੀਫ ਹੈ ਜਾਂ ਕੁਝ ਹੋਰ ਤੇ ਦਸੋ ਕਿ ਹਿੰਦੂ ਚੰਗੇ ਹੁੰਦੇ ਹਨ ਕਿ ਮੁਸਲਮਾਨ। ਇਸਦੇ ਉੱਤਰ ਵਿਚ ਗੁਰੂ ਜੀ ਨੇ ਕਿਹਾ ਚੰਗੇ ਅਮਲ ਭਾਵ ਨੇਕੀ, ਸਚਾਈ ਆਦਿ ਚੰਗੇ ਗੁਣਾਂ ਤੋਂ ਬਿਨਾਂ ਇਹ ਦੋਵੇਂ ਔਖੇ ਹੋਣਗੇ। ਗੁਰੂ ਸਾਹਿਬ ਦਾ ਭਾਵ ਸੀ ਕਿ ਉਹ ਲੋਕ ਚੰਗੇ ਹਨ ਜਿਨ੍ਹਾਂ ਦੇ ਅਮਲ ਚੰਗੇ ਹਨ[3]।

---

1. ਜਨਮ ਸਾਖੀਆਂ ਵਿਚ ਕਾਹਬਾ ਫਿਰਨ ਜਾਂ ਇਕ ਥਾਂ ਤੋਂ ਦੂਸਰੀ ਥਾਂ ਜਾਣ ਦੀ ਰਵਾਇਤ ਮੁਸਲਮਾਨੀ ਕਿਤਾਬਾਂ ਤੋਂ ਆਈ ਜਾਪਦੀ ਹੈ। ਤਜ਼ਕਰਾਤੁ ਔਲੀਆ ਕ੍ਰਿਤ ਫ਼ਰੀਦਉਦੀਨ ਅਤਾਰ (1119-1230 ਈਸਵੀ) ਦੇ ਨੌਵੇਂ ਕਾਂਡ ਵਿਚ ਹਜ਼ਰਤ ਰਾਬਿਆ ਦੇ ਸੰਬੰਧ ਵਿਚ ਲਿਖਿਆ ਹੈ:— "ਜਬ ਦੂਸਰੀ ਮਰਤਬਾ ਆਪ ਹਜ ਕੋ ਤਸ਼ਰੀਫ ਲੇ ਗਏ, ਜੰਗਲ ਮੈਂ ਦੇਖਾ ਕਿ ਕਾਹਬਾ ਮੁਅਜ਼ਲਾ ਆਪ ਕੇ ਇਸਤਕਬਾਲ ਕੇ ਲੀਏ ਆ ਰਹਾ ਹੈ।" ਇਸ ਦੇ ਨਾਲ ਹੀ ਅਗੇ ਲਿਖਿਆ ਹੈ "ਹਜਰਤ ਇਬਰਾਹੀਮ ਮੱਕਾ ਮੁਅਜ਼ਮਾ ਗਏ...ਚੌਦਾ ਸਾਲ ਕੇ ਅਰਸਾ ਮੇਂ ਮੱਕਾ ਮੁਅਜ਼ਮਾ ਪਹੁੰਚੇ ਤੋ ਕਾਹਬਾ ਵਹਾਂ ਨਜ਼ਰ ਨਾ ਆਇਆ. ਆਵਾਜ਼ ਆਈ ਕਾਹਬਾ ਏਕ ਜ਼ਈਫ਼ਾ ਕੇ ਇਸਤਕਬਾਲ ਕੇ ਲੀਏ ਗਿਆ ਹੂਆ ਹੈ"। ਤਜ਼ਕਰਾ-ਇ-ਔਲੀਆ ਉਰਦੂ, ਗੁਲਾਮ ਹੁਸੈਨ ਐਂਡ ਸਨਜ਼, ਲਾਹੌਰ ਪੰਨਾ 63-64

2. ਗੁਰੂ ਨਾਨਕ ਸਾਹਿਬ ਦਾ ਇਹ ਸ਼ਬਦ ਉਚਾਰਨ ਕੋਈ ਅਜਬ ਗਲ ਨਹੀਂ ਸੀ ਕਿਉਂਕਿ ਗੁਰੂ ਜੀ ਕੋਲੋਂ ਪੁੱਛਣ ਵਾਲੇ ਵਿਸ਼ੇਸ਼ ਕਰਕੇ ਉਹ ਹਾਜੀ ਸਨ ਜੋ ਭਾਰਤ ਤੋਂ ਗਏ ਸਨ ਤੇ ਉਹ ਸਾਧ ਭਾਸ਼ਾ ਨੂੰ ਸਮਝਦੇ ਸਨ। ਵਲਾਇਤ ਵਾਲੀ ਜਨਮ ਸਾਖੀ ਵਿਚ ਲਿਖਿਆ ਹੈ ਕਿ ਮੱਕੇ ਵਿਚ ਇਹ ਸ਼ਬਦ ਗੁਰੂ ਜੀ ਨੇ ਹਾਜੀਆਂ ਦੇ ਪ੍ਰਸ਼ਨ ਦੇ ਉੱਤਰ ਵਿਚ ਉਚਾਰਿਆ।

3. ਭਾਈ ਗੁਰਦਾਸ ਜੀ ਨੇ ਇਸ ਸਾਰੀ ਗੱਲਬਾਤ ਨੂੰ ਇਉਂ ਲਿਖਿਆ ਹੈ:—

*ਪੁਛਨ ਗਲ ਈਮਾਨ ਦੀ ਕਾਜੀ ਮੁਲਾਂ ਇਕਠੇ ਹੋਈ।*
*ਵਡਾ ਸਾਂਗ ਵਰਤਾਇਆ ਲਖਿ ਨ ਸਕੈ ਕੁਦਰਤਿ ਕੋਈ।*
*ਪੁਛਨਿ ਖੋਲ ਕਿਤਾਬ ਨੋ ਬਾਬਾ ਹਿੰਦੂ ਵਡਾ ਕਿ ਮੁਸਲਮਾਨੋਈ।*
*ਬਾਬਾ ਆਖੇ ਹਾਜੀਆ ਸ਼ੁਭ ਅਮਲਾਂ ਬਾਝਹੁ ਦੋਵੈ ਰੋਈ।*

ਇਹ ਉੱਤਰ ਸੁਣ ਕੇ ਹਾਜੀ ਚੁਪ ਕਰ ਗਏ[1]।

ਕੁਝ ਸਮਾਂ ਗੁਰੂ ਨਾਨਕ ਸਾਹਿਬ ਤੇ ਮਰਦਾਨਾ ਮੱਕੇ ਰਹੇ ਤੇ ਫੇਰ ਗੁਰੂ ਜੀ ਮੱਕੇ ਦੇ ਉੱਤਰ ਵਲ ਮਦੀਨੇ ਪਹੁੰਚ ਗਏ। ਕਹਿੰਦੇ ਹਨ ਕਿ ਗੁਰੂ ਨਾਨਕ ਸਾਹਿਬ ਆਪਣੇ ਪੈਰਾਂ ਦੀਆਂ ਖੜਾਵਾਂ ਮੱਕੇ ਛੱਡ ਆਏ ਤੇ ਉੱਚ ਦੇ ਮਖਦੂਮ ਨੇ ਉਥੋਂ ਖੜਾਵਾਂ ਲੈ ਆਂਦੀਆਂ ਤੇ ਇਹ ਖੜਾਵਾਂ ਅੱਜ ਕਲ ਉਚ ਸ਼ਰੀਫ ਦੇ ਤੋਸ਼ੇ ਖਾਨੇ ਵਿਚ ਸੁਰੱਖਿਅਤ ਹਨ।

ਮਦੀਨੇ ਦਾ ਅਸਲ ਨਾ "ਅਲ ਮਦੀਨਾ" ਹੈ ਜਿਸਦਾ ਭਾਵ ਹੈ "ਇਕ ਸ਼ਹਿਰ"। ਮਦੀਨਾ ਨਾਂ ਕੁਰਾਨ ਵਿਚ ਆਇਆ ਹੈ ਤੇ ਹਜ਼ਰਤ ਮੁਹੰਮਦ ਤੋਂ ਪਹਿਲਾਂ ਵੀ ਇਸ ਦਾ ਨਾਂ ਯਸਰਬ ਸੀ। ਮੱਕਾ ਹਜ਼ਰਤ ਮੁਹੰਮਦ ਤੋਂ ਪਹਿਲਾਂ ਵੀ ਧਰਮ ਅਸਥਾਨ ਸੀ ਤੇ ਹਜ਼ਰਤ ਮੁਹੰਮਦ ਤੋਂ ਪਿਛੋਂ ਵੀ। ਪਰ ਮਦੀਨਾ ਹਜ਼ਰਤ ਮੁਹੰਮਦ ਦੀ ਵਫਾਤ ਪਿਛੋਂ ਹੀ ਇਕ ਧਰਮ ਅਸਥਾਨ ਬਣਿਆ, ਕਿਉਂਕਿ ਮਦੀਨੇ ਵਿਚ ਹੀ ਹਜ਼ਰਤ ਮੁਹੰਮਦ ਸਾਹਿੰਬ ਦਾ ਦਿਹਾਂਤ ਹੋਇਆ ਤੇ ਉਥੇ ਹਜ਼ਰਤ ਦਾ ਮਜ਼ਾਰ ਬਣਿਆ ਹੈ[2]।

ਜਦੋਂ ਗੁਰੂ ਨਾਨਕ ਸਾਹਿਬ ਮਦੀਨੇ ਪੁੱਜੇ[3] ਤਾਂ ਨਗਰ ਦੇ ਬਾਹਰ ਬੈਠ ਗਏ ਤੇ ਮਰਦਾਨੇ ਨੂੰ ਕਿਹਾ ਹਜ਼ਰਤ ਮੁਹੰਮਦ ਦੇ ਮਜ਼ਾਰ ਦੀ ਜ਼ਿਆਰਤ ਕਰ ਆਉ। ਮਰਦਾਨਾ ਜ਼ਿਆਰਤ ਕਰ ਕੇ ਵਾਪਸ ਆਇਆ ਤੇ ਫੇਰ ਉਹ ਗੁਰੂ ਜੀ ਨੂੰ ਵੀ ਨਾਲ ਲੈ ਗਿਆ। ਗੁਰੂ ਜੀ ਵੀ ਹਜ਼ਰਤ ਮੁਹੰਮਦ ਦੇ ਮਜ਼ਾਰ ਤੇ ਗਏ[4] ਫੇਰ ਵਾਪਸ ਆ ਕੇ ਕੁਝ ਸਮਾਂ ਮਦੀਨੇ ਠਹਿਰ ਕੇ ਅੱਗੇ ਨੂੰ ਚਲ ਪਏ।

## ਬਗਦਾਦ ਜਾਣਾ

ਮਦੀਨੇ ਤੋਂ ਬਗਦਾਦ ਜਾਣ ਦੇ ਦੋ ਰਸਤੇ ਪ੍ਰਸਿੱਧ ਸਨ। ਇਕ ਵਪਾਰੀ ਕਾਫਲਿਆਂ ਦਾ ਤੇ ਦੂਜਾ ਹਾਜੀਆਂ ਦਾ। ਕਾਫਲਿਆਂ ਦਾ ਰਾਹ ਜੋ ਆਮ ਚਲਦਾ ਸੀ ਮਦੀਨੇ ਦੇ ਉੱਤਰ ਵੱਲ ਸ਼ਾਮ ਦੀ ਰਾਜਧਾਨੀ ਦਮਿਸ਼ਕ, ਜੋ ਮਦੀਨੇ ਤੋਂ 820 ਮੀਲ[5] ਹੈ, ਹੋ ਕੇ ਫੇਰ ਪੂਰਬ ਵੱਲ ਮੁੜ ਕੇ ਬਗਦਾਦ ਆਉਂਦਾ ਸੀ। ਪਰ ਹਾਜੀ ਆਮ ਤੌਰ ਤੇ ਮਦੀਨੇ ਤੋਂ ਬਗਦਾਦ ਇਸ ਰਸਤੇ ਨਹੀਂ ਸਨ ਚਲਦੇ ਕਿਉਂਕਿ ਇਹ ਰਾਹ ਕਾਫੀ ਦੂਰ ਪੈਂਦਾ ਸੀ। ਹਾਜੀਆਂ ਦਾ ਮਦੀਨੇ ਤੋਂ ਬਗਦਾਦ ਜਾਣ ਤੇ ਆਉਣ ਦਾ ਇਕ ਛੋਟਾ ਰਾਹ ਸੀ ਜੋ ਮਦੀਨੇ ਤੋਂ ਫੈਜ਼ ਹੁੰਦਾ ਹੋਇਆ ਸਿਧਾ ਬਗਦਾਦ ਜਾਂਦਾ ਸੀ। ਇਹ ਮਾਰੂਥਲ ਵਾਲਾ ਰਸਤਾ ਹਾਜੀਆਂ ਲਈ ਖਲੀਫਾ ਹਾਰੂੰਨ-ਰਸ਼ੀਦ ਦੀ ਬੇਗਮ ਜ਼ੁਬੈਦਾ

---

1. ਇਸ ਤੋਂ ਅੱਗੇ ਪੀਰ ਰੁਕਨਦੀਨ ਤੇ ਪੀਰ ਪਤਲੀਆ ਨਾਲ ਗੋਸ਼ਟ ਹੋਈ ਦੱਸੀ ਜਾਂਦੀ ਹੈ। "ਪੀਰ ਪਤਲੀਆ" ਨੂੰ ਭਾਈ ਵੀਰ ਸਿੰਘ ਜੀ "ਪੀਰ ਪਟਨੀਆ" ਮੰਨਦੇ ਹਨ ਜਿਸ ਤੋਂ ਭਾਵ ਪਾਕਪਟਨ ਦੇ ਸ਼ੇਖ ਇਬਰਾਹੀਮ ਸਨ ਜਿਨ੍ਹਾਂ ਨਾਲ ਗੁਰੂ ਜੀ ਨੇ ਪਾਕਪਟਨ ਵਿਚ ਗੋਸ਼ਟ ਕੀਤੀ ਪਰ ਇਸ ਦੀ ਪੁਸ਼ਟੀ ਨਹੀਂ ਹੁੰਦੀ। ਮੁਲਤਾਨ ਦੇ ਮਖਦੂਮ ਤੇ ਉੱਚ ਦੇ ਮਖਦੂਮ ਦਾ ਗੁਰੂ ਸਾਹਿਬ ਵੇਲੇ ਮੱਕੇ ਜਾਣ ਦਾ ਪਤਾ ਤਾਂ ਲਗਦਾ ਹੈ ਪਰ ਸ਼ੇਖ ਇਬਰਾਹੀਮ ਦਾ ਨਹੀਂ। ਇਸੇ ਤਰ੍ਹਾਂ ਰੁਕਨਦੀਨ ਦਾ ਕੋਈ ਪਤਾ ਨਹੀਂ ਲਗਦਾ।

2. Encyelopaedia Britainnica ਐਨਸਾਈਕਲੋਪੀਡੀਆ ਬ੍ਰਿਟੈਨਿਕਾ "ਮਦੀਨਾ"

3. ਵਲਾਇਤ ਵਾਲੀ ਤੇ ਮਿਹਰਬਾਨ ਵਾਲੀ ਜਨਮ ਸਾਖੀ ਵਿਚ ਮਦੀਨੇ ਦਾ ਕਥਨ ਨਹੀਂ ਹੈ, ਕੇਵਲ ਗੁਰੂ ਜੀ ਦਾ ਮੱਕੇ ਜਾਣਾ ਹੀ ਲਿਖਿਆ ਹੈ। ਭਾਈ ਗੁਰਦਾਸ ਨੇ ਗੁਰੂ ਜੀ ਦਾ ਮਦੀਨੇ ਜਾਣਾ ਲਿਖਿਆ ਹੈ। ਬਾਲੇ ਵਾਲੀ ਤੇ ਭਾਈ ਮਨੀ ਸਿੰਘ ਵਾਲੀ ਜਨਮ ਸਾਖੀ ਵਿਚ ਵੀ ਮਦੀਨੇ ਜਾਣਾ ਲਿਖਿਆ ਹੈ। ਮਦੀਨਾ, ਮੱਕੇ ਤੇ ਬਗਦਾਦ ਦੇ ਰਾਹ ਵਿਚ ਹੈ ਤੇ ਮਦੀਨੇ ਤੋਂ ਹੀ ਸਿੱਧਾ ਰਾਹ ਬਗਦਾਦ ਜਾਂਦਾ ਸੀ ਇਸ ਲਈ ਗੁਰੂ ਜੀ ਦਾ ਮਦੀਨੇ ਜਾਣਾ ਠੀਕ ਜਾਪਦਾ ਹੈ।

4. ਇਹ ਵਿਸਥਾਰ ਬਾਲੇ ਵਾਲੀ ਜਨਮ ਸਾਖੀ ਵਿਚ ਮਿਲਦਾ ਹੈ। ਭਾਈ ਗੁਰਦਾਸ ਨੇ ਕੇਵਲ ਮਦੀਨੇ ਦਾ ਨਾਂ ਹੀ ਦਿੱਤਾ ਹੈ।

5. Encyelopaedia Britainnica, ਐਨਸਾਈਕਲੋਪੀਡੀਆ ਬ੍ਰਿਟਨਿਕਾ ਮਦੀਨਾ।

ਨੇ ਬਣਵਾਇਆ ਸੀ ਤੇ ਰਸਤੇ ਵਿਚ ਕਿਧਰੇ ਪਾਣੀ ਦਾ ਪ੍ਰਬੰਧ ਵੀ ਕੀਤਾ ਸੀ[1]। ਮਦੀਨੇ ਤੋਂ ਫੈਜ਼ 235 ਮੀਲ ਸੀ। ਫੈਜ਼ ਨਜਦ ਦੀ ਰਾਜਧਾਨੀ ਸੀ। ਫੈਜ਼ ਤੋਂ ਅੱਗੇ ਬਗਦਾਦ ਪਹੁੰਚਣ ਲਈ ਕੇਵਲ ਬਹੁਤ ਤੰਗ ਰਸਤਾ ਸੀ ਜਿਸ ਨੂੰ ਇਬਨ ਬਤੋਤਾ "ਇਕ ਬਿਖੜਾ ਰਾਹ" ਲਿਖਦਾ ਹੈ[2]। ਇਬਨ ਬਤੋਤਾ ਇਸ ਰਸਤੇ ਤੋਂ 1326 ਈਸਵੀ ਵਿਚ ਬਗਦਾਦ ਗਿਆ ਸੀ। ਇਹ ਰਸਤਾ ਸੋਲਵੀਂ ਸਦੀ ਵਿਚ ਚਲਦਾ ਸੀ। ਸੋ ਗੁਰੂ ਨਾਨਕ ਸਾਹਿਬ ਤੇ ਭਾਈ ਮਰਦਾਨਾ ਮਦੀਨੇ ਤੋਂ ਇਸ ਰਸਤੇ ਬਗਦਾਦ ਪੁੱਜੇ[3]। ਇਹ ਰਸਤਾ ਅਜਕਲ ਵੀ ਚਲਦਾ ਹੈ[4]।

ਇਨਸਾਈਕਲੋਪੀਡੀਆ ਆਫ ਇਸਲਾਮ ਦੇ ਕਥਨ ਅਨੁਸਾਰ ਬਗਦਾਦ ਇਕ ਈਰਾਨੀ ਨਾਂ ਹੈ ਜਿਸ ਦਾ ਭਾਵ ਹੈ "ਰੱਬ ਦਾ ਦਿੱਤਾ ਤੋਅਫ਼ਾ"। ਬਗਦਾਦ ਬਹੁਤ ਪ੍ਰਾਚੀਨ ਸ਼ਹਿਰ ਹੈ। ਪਿਛਲੇ 3000 ਸਾਲ ਤੋਂ ਵੱਧ ਇਸੇ ਥਾਂ ਤੇ ਇਸੇ ਨਾਂ ਨਾਲ ਇਹ ਨਗਰ ਪ੍ਰਸਿੱਧ ਸੀ। ਸਮੁੰਦਰੀ ਰਸਤਾ ਲਭਣ ਤੋਂ ਪਹਿਲਾਂ ਬਗਦਾਦ ਮਕੇ ਵਾਂਗੂ ਪੂਰਬ ਤੇ ਪੱਛਮ ਵਲੋਂ ਕਾਫ਼ਲਿਆਂ ਦਾ ਕੇਂਦਰ ਸੀ। ਬਗਦਾਦ ਦੇ ਇਤਿਹਾਸ ਦਾ ਸੁਨਹਿਰੀ ਕਾਲ ਨੌਵੀਂ ਸਦੀ ਈਸਵੀ ਸੀ ਜਦੋਂ ਖਲੀਫ਼ਾ ਹਾਰੂੰ ਰਸ਼ੀਦ ਦੇ ਉੱਤਰ ਅਧਿਕਾਰੀ ਖ਼ਲੀਫਾ ਅਲ ਮਾਮੂਮ ਨੇ ਇਸ ਨੂੰ ਬਹੁਤ ਪ੍ਰਫੁਲਤ ਕੀਤਾ। ਉਸ ਸਮੇਂ ਇਹ ਪੱਛਮ ਵਿਚ ਇਸਲਾਮ ਦਾ ਸਭ ਤੋਂ ਵੱਡਾ ਕੇਂਦਰ ਸਮਝਿਆ ਜਾਂਦਾ ਸੀ। ਤੇਰ੍ਹਵੀਂ ਸਦੀ ਈਸਵੀ ਵਿਚ ਇਸਦਾ ਪਤਨ ਅਰੰਭ ਹੋਇਆ। ਹਲਾਕੂ ਖਾਂ ਨੇ 1258 ਈਸਵੀ ਵਿਚ ਇਸ ਨੂੰ ਉਜਾੜਿਆ। ਸੋਲਵੀਂ ਸਦੀ ਦੇ ਅੱਧ ਵਿਚ ਬਗਦਾਦ ਤੁਰਕਾਂ ਦੇ ਅਧੀਨ ਹੋ ਗਿਆ।

ਸ੍ਰੀ ਗੁਰੂ ਨਾਨਕ ਸਾਹਿਬ ਦੇ ਸਮੇਂ ਬਗਦਾਦ ਈਰਾਨੀਆਂ ਦੇ ਅਧੀਨ ਸੀ। 1507-8 ਈਸਵੀ ਵਿਚ ਬਗਦਾਦ ਨੂੰ ਸਫ਼ਵੀ ਸ਼ਾਹ ਇਸਮਾਈਲ ਨੇ ਜਿੱਤਿਆ ਤੇ 1524 ਈਸਵੀ ਤਕ ਉਸ ਦੇ ਅਧੀਨ ਰਿਹਾ[6]। ਸਫਵੀ ਸ਼ਾਹ ਸ਼ਹੀਆ ਮੱਤ ਦਾ ਸੀ ਤੇ ਉਸ ਨੇ ਸ਼ਹੀਆ ਦੀਆਂ ਮਸਜਦਾ ਦੀ ਜਿਥੇ ਜਿਆਰਤ ਕੀਤੀ ਉਥੇ ਕਈ ਸੁਨੀ ਮਸਜਦਾਂ ਨੂੰ ਢਾਹ ਦਿੱਤਾ ਤੇ ਉਨ੍ਹਾਂ ਦੇ ਇਮਾਮਾਂ ਨੂੰ ਮਰਵਾ ਦਿੱਤਾ ਸੀ[7]। ਬਗਦਾਦ ਦੇ ਇਤਿਹਾਸ ਵਿਚ ਇਹ ਬੜਾ ਭਾਰੀ ਧਾਰਮਿਕ ਸੰਕਟ ਦਾ ਸਮਾਂ ਸੀ।

---

1. A History of Explorations, Percy Syles, ਏ ਹਿਸਟਰੀ ਆਫ ਐਕਪਲੋਰੇਸ਼ਨਜ਼, ਪਰਸੀ ਸਾਈਕ, ਨਿਊਯਾਰਕ 1961, ਪੰਨਾ 86.

2. Travels in Asia and Africa, Ibin Batuta, ਟਰੈਵਲਜ਼ ਇਨ ਏਸ਼ੀਆ ਐਂਡ ਅਫਰੀਕਾ ਆਫ ਇਬਨ ਬਤੋਤਾ, ਲੰਡਨ, 1963 ਪੰਨਾ 80.

3. ਮਿਹਰਬਾਨ ਦੀ ਜਨਮ ਸਾਖੀ ਵਿਚ ਲਿਖਿਆ ਹੈ "ਫੇਰ ਰੂਮ ਸ਼ਾਮ ਕਾਬਲ ਦੇਖ ਕਰਿ ਪਿਸ਼ਉਰ ਸਾਰਾ ਪਛਮ ਦੇਖਿ ਕਰ ਬਾਬਾ ਨਾਨਕ ਗੋਰਖ ਹਟੜੀ ਤੇ ਸੈਦਪੁਰ ਸਲੋਈ ਆਇ ਨਿਕਲਿਆ।" ਭਾਈ ਮਨੀ ਸਿੰਘ ਦੀ ਜਨਮ ਸਾਖੀ ਵਿਚ ਗੁਰੂ ਨਾਨਕ ਸਾਹਿਬ ਦਾ ਸ਼ਾਮ ਤੇ ਰੂਮ ਵਿਚੋਂ ਹੋ ਕੇ ਬਗਦਾਦ ਆਉਣਾ ਦੱਸਿਆ ਹੈ ਤੇ ਰੂਮ ਵਿਚ ਕਾਰੂੰ ਬਾਦਸ਼ਾਹ ਨਾਲ ਗੁਰੂ ਜੀ ਦਾ ਮੇਲ, ਕਰਵਾਇਆ, ਜਿਥੇ ਗੁਰੂ ਸਾਹਿਬ ਦਾ ਨਸੀਹਤਨਾਮਾ ਉਚਾਰਨਾ ਦਸਿਆ ਹੈ। ਪਰ "ਨਸੀਹਤ ਨਾਮਾ" ਗੁਰੂ ਨਾਨਕ ਸਾਹਿਬ ਦੀ ਬਾਣੀ ਸਿੱਧ ਨਹੀਂ ਹੁੰਦੀ ਤੇ ਨਾ ਹੀ ਗੁਰੂ ਗ੍ਰੰਥ ਸਾਹਿਬ ਵਿਚ ਹੈ, ਹੋਰ ਵੀ ਕੋਈ ਯਾਦਗਾਰੀ ਨਿਸ਼ਾਨ ਗੁਰੂ ਨਾਨਕ ਸਾਹਿਬ ਦਾ ਜਾਰਡਨ ਜਾਂ ਸੀਰੀਆ ਵਿਚ ਨਹੀਂ ਮਿਲਦਾ। ਇਸ ਲਈ ਗੁਰੂ ਨਾਨਕ ਸਾਹਿਬ ਦਾ ਉਸ ਵਡੇ ਲੰਮੇ ਰਸਤੇ ਤੋਂ ਬਗਦਾਦ ਆਉਂਣਾ ਸਿੱਧ ਨਹੀਂ ਹੁੰਦਾ। ਜਦੋਂ ਕਿ ਛੋਟਾ ਤੇ ਸਿੱਧਾ ਰਸਤਾ ਮੌਜੂਦਾ ਹੋਵੇ।

4. Encyclopaedia Britainnica ਐਨਸਾਈਕਲੋਪੀਡੀਆ ਬ੍ਰਿਟੈਨਿਕਾ-ਬਗਦਾਦ।

5. Encyclopaedia Britainnica ਐਨਸਾਈਕਲੋਪੀਡੀਆ ਬ੍ਰਿਟੈਨਿਕਾ-ਬਗਦਾਦ।

6. Encyclopaedia of Islam ਐਨਸਾਈਕਲੋਪੀਡੀਆ ਆਫ ਇਸਲਾਮ ਜਿਲਦ ਦੂਜੀ ਪੰਨਾ 568.

7. Irag. Stephens and Hemis ਈਰਾਕ, ਸਟੀਫਨ ਐਂਡ ਹੇਮਜ਼, ਲੰਡਨ, 1958, ਪੰਨਾ

ਬਗਦਾਦ ਸ਼ਹਿਰ ਦਜਲਾ ਦੇ ਦਰਿਆ ਦੇ ਕੰਢੇ ਤੇ ਸੀ। ਪ੍ਰਾਚੀਨ ਕਾਲ ਵਿਚ ਇਹ ਸ਼ਹਿਰ ਦਰਿਆ ਦੇ ਪੱਛਮੀ ਕੰਢੇ ਤੇ ਸੀ ਤੇ ਫੇਰ ਉਥੋਂ ਉਜੜ ਕੇ ਪੂਰਬੀ ਕੰਢੇ ਤੇ ਆਬਾਦ ਹੋਇਆ[1]। ਗੁਰੂ ਨਾਨਕ ਸਾਹਿਬ ਦੇ ਸਮੇਂ ਬਗਦਾਦ ਦਰਿਆ ਦੇ ਪੂਰਬੀ ਕੰਢੇ ਤੇ ਆਬਾਦ ਸੀ।

ਗੁਰੂ ਨਾਨਕ ਸਾਹਿਬ ਤੇ ਭਾਈ ਮਰਦਾਨਾ ਸ਼ਹਿਰ ਤੋਂ ਬਾਹਰ ਮੌਜੂਦਾ ਰੇਲਵੇ ਸਟੇਸ਼ਨ ਜੋ ਪੱਛਮੀ ਕੰਢੇ ਤੇ ਹੈ ਤੇ ਪੁਲ ਨਾਲ ਸ਼ਹਿਰ ਨਾਲ ਮਿਲਿਆ ਹੈ ਦੇ ਪਿਛਲੇ ਪਾਸੇ ਜਿੱਥੇ ਅੱਜਕੱਲ੍ਹ ਪੁਰਾਣਾ ਕਬਰਸਤਾਨ ਹੈ ਆ ਠਹਿਰੇ[2]। ਹਰ ਰੋਜ਼ ਵਾਂਗੂ ਗੁਰੂ ਨਾਨਕ ਸਾਹਿਬ ਅੰਮ੍ਰਿਤ ਵੇਲੇ ਉਠੇ ਤੇ ਭਾਈ ਮਰਦਾਨੇ ਨੇ ਕੀਰਤਨ ਅਰੰਭ ਦਿੱਤਾ ਤੇ ਇਸ ਪਉੜੀ ਦਾ ਗਾਇਨ[3] ਕੀਤਾ:—

*ਪਾਤਾਲਾ ਪਾਤਾਲ ਲਖ ਆਗਾਸਾ ਆਗਾਸ[4]॥*
*ਓੜਕ ਓੜਕ ਭਾਲਿ ਥਕੇ ਵੇਦ ਕਹਨਿ ਇਕ ਵਾਤ॥*
*ਸਹਸ ਅਠਾਰਹ ਕਹਨਿ ਕਤੇਬਾ ਅਸੁਲੂ ਇਕੁ ਧਾਤੁ॥*
*ਲੇਖਾ ਹੋਇ ਤ ਲਿਖੀਐ ਲੇਖੈ ਹੋਇ ਵਿਣਾਸੁ॥*
*ਨਾਨਕ ਵਡਾ ਆਖੀਐ ਆਪੇ ਜਾਣੈ ਆਪੁ॥*

(ਜਪੁਜੀ-ਪਉੜੀ॥ ੨੨॥ (੫))

ਜਦੋਂ ਕੁਝ ਲੋਕਾਂ ਇਹ ਸਰੋਦ ਸੁਣਿਆ ਤਾਂ ਨਗਰ ਵਿਚ ਰੌਲਾ ਪੈ ਗਿਆ, ਕਿਉਂਕਿ ਮੁਸਲਮਾਨੀ ਸ਼ਰੀਅਤ ਅਨੁਸਾਰ ਸਰੋਦ ਦੀ ਮਨਾਹੀ ਸੀ।

ਬਗਦਾਦ ਵਿਚ ਕਾਦਰੀ ਸੂਫੀ ਸੰਪਰਦਾ ਦੇ ਸੰਚਾਲਕ ਸ਼ਾਹ ਮਹੀਉਦੀਨ ਅਬਦੁਲ ਕਾਦਰ ਗੀਲਾਨੀ (1077–1168 ਈਸਵੀ) ਦਾ ਮਜ਼ਾਰ ਪ੍ਰਸਿੱਧ ਅਸਥਾਨ ਸੀ। ਇਹ ਮਜ਼ਾਰ ਉਸ ਦੇ ਪੁਤਰ ਜੋ ਉਸਦੇ ਪਿਛੋਂ ਗੱਦੀ ਨਸ਼ੀਨ ਬਣਿਆ, ਨੇ ਬਣਵਾਇਆ ਸੀ ਤੇ ਇਸ ਵਿਚ ਸੱਤਾਂ ਮੁਨਾਰਿਆਂ ਵਾਲੀ ਮਸਜਦ ਸੀ[5]। ਅਜ ਕਲ ਇਸ ਅਸਥਾਨ ਦੀ ਕੋਈ ਚੰਗੀ ਹਾਲਤ ਨਹੀਂ ਪਰ ਗੁਰੂ ਨਾਨਕ ਸਾਹਿਬ ਦੇ ਸਮੇਂ ਇਹ ਇਕ ਪ੍ਰਸਿਧ ਅਸਥਾਨ ਸੀ।

ਬਰਾਊਨ ਦੇ ਕਥਨ ਅਨੁਸਾਰ ਕਾਦਰੀ ਸੂਫੀਆਂ ਵਿਚ ਸ਼ਾਮਲ ਹੋਣ ਵੇਲੇ ਕਈ ਅਰੰਭਕ ਰਸਮਾਂ ਕੀਤੀਆਂ ਜਾਂਦੀਆਂ ਸਨ। ਰੱਬ ਦੇ ਸੱਤ ਨਾਂ ਜਿਨ੍ਹਾਂ ਦਾ ਉਚਾਰਨ ਅੱਡ ਅੱਡ ਹੁੰਦਾ ਸੀ ਨਿਸਚਿਤ ਗਿਣਤੀ ਅਨੁਸਾਰ ਲੈਂਦੇ ਸਨ। ਇਕ ਰਸਮ ਇਹ ਸੀ ਕਿ ਹਰ ਨਵਾਂ ਇਸ ਸੰਪਰਦਾ ਵਿਚ ਦਾਖਲ ਹੋਣ ਵਾਲਾ ਮੁਰੀਦ ਆਪਣਾ ਸੱਜਾ ਹੱਥ ਦੋਹਾਂ ਹਥਾਂ ਦੇ ਅੰਗੂਠੇ ਖੜੇ ਕਰਕੇ ਆਪਣੇ

---

1. Encyclopaedia Britainnica ਐਨਸਾਈਕਲੋਪੀਡੀਆ ਬ੍ਰਿਟੈਨਿਕਾ।
2. ਫਿਰਿ ਬਾਬਾ ਗਇਆ ਬਗਦਾਦਿ ਨੋ ਬਾਹਰਿ ਜਾਇ ਕੀਆ ਅਸਥਾਨਾ।
ਇਕੁ ਬਾਬਾ ਅਕਾਲ ਰੂਪੁ ਦੂਜਾ ਰਬਾਬੀ ਮਰਦਾਨਾ।
(ਭਾਈ ਗੁਰਦਾਸ ਪਉੜੀ ੩੫, ਵਾਰ ਪਹਿਲੀ)
3. ਜਿਵੇਂ ਹਰਦੁਆਰ ਵਿਚ ਪੱਛਮ ਵੱਲ ਪਾਣੀ ਦੇ ਕੇ, ਮੱਕੇ ਵਿਚ ਕਾਬੇ ਵਲ ਪੈਰ ਕਰਕੇ, ਗੁਰੂ ਨਾਨਕ ਜੀ ਨੇ ਲੋਕਾਂ ਦਾ ਧਿਆਨ ਆਪਣੇ ਵੱਲ ਖਿਚਿਆ, ਇਸੇ ਤਰਾਂ ਬਗਦਾਦ ਵਿਚ ਕੀਰਤਨ ਕਰਕੇ ਲੋਕਾਂ ਨੂੰ ਆਪਣੇ ਵੱਲ ਖਿਚਿਆ।
4. ਲਖ ਆਕਾਸ਼ ਪਤਾਲ ਲਖ ਅਖਿ ਫੁਰਕ ਵਿਚਿ ਸਭਿ ਦਿਖਲਾਈ।
(ਭਾਈ ਗੁਰਦਾਸ ਪਉੜੀ ੩੬, ਵਾਰ ਪਹਿਲੀ)
5. Encyclopaedia of Religion and Ethics, ਐਨਸਾਈਕਲੋਪੀਡੀਆ ਆਫ ਰੀਲੀਜਨ ਐਂਡ ਐਥਿਕਸ ਜਿਲਦ ਪਹਿਲੀ, ਪੰਨਾ 10–12 ਅਤੇ ਸਫੀਨਾਤੁਲ ਔਲੀਆ, ਦਾਰਾ ਸ਼ਿਕੋਹ, ਕਰਾਚੀ 196, ਪੰਨਾ 84

ਮੁਰਸ਼ਦ ਦੇ ਸੱਜੇ ਹੱਥ ਵਿਚ ਦੇਂਦਾ ਸੀ।[1] ਇਸ ਕਰਕੇ ਕਾਦਰੀਆ ਵਿਚ ਮੁਰਸ਼ਦ ਨੂੰ "ਪੀਰ ਦਸਤਗੀਰ" ਕਿਹਾ ਜਾਂਦਾ ਸੀ ਜਿਸਦਾ ਭਾਵ ਹੈ "ਹੱਥ ਪਕੜਨ ਵਾਲਾ ਪੀਰ" ਗੁਰੂ ਨਾਨਕ ਸਾਹਿਬ ਦੇ ਸਮੇਂ ਵੀ ਸ਼ੇਖ ਅਬਦੁਲ ਕਾਦਰ ਗੀਲਾਨੀ ਦੇ ਮਜ਼ਾਰ ਦੇ ਗਦੀ ਨਸ਼ੀਨ ਨੂੰ ਪੀਰ ਦਸਤਗੀਰ ਹੀ ਕਹਿੰਦੇ ਸਨ।

ਜਦੋਂ ਗੁਰੂ ਨਾਨਕ ਸਾਹਿਬ ਦੇ ਸਰੋਦ ਬਾਰੇ ਨਗਰ ਵਿਚ ਰੌਲਾ ਪਿਆ ਤਾਂ ਕੁਝ ਲੋਕ ਪੀਰ ਦਸਤਗੀਰ ਕੋਲ ਵੀ ਆਏ। ਪੀਰਦਸਤਗੀਰ ਕੋਲ ਉਸ ਵੇਲੇ ਉਸਦਾ ਪੁੱਤਰ ਵੀ ਖੜਾ ਸੀ। ਸੋ ਪੀਰ ਸਾਹਿਬ ਉਨ੍ਹਾਂ ਦਾ ਪੁੱਤਰ ਤੇ ਹੋਰ ਲੋਕ ਇਸ ਅਨੋਖੇ ਫ਼ਕੀਰ ਨੂੰ ਵੇਖਣ ਲਈ ਨਗਰ ਤੋਂ ਬਾਹਰ ਆ ਗਏ[2]। ਗੁਰੂ ਨਾਨਕ ਸਾਹਿਬ ਤੇ ਭਾਈ ਮਰਦਾਨੇ ਨੇ ਆਪਣੇ ਵੱਲ ਭੀੜ ਅਉਂਦਿਆਂ ਹੀ ਪੁੱਛਿਆ ਕਿ ਤੁਸੀਂ ਕੌਣ ਹੋ ਤੇ ਕਿਸ ਮੁਸਲਮਾਨੀ ਸੰਪਰਦਾ ਵਿਚੋਂ ਹੋ? ਗੁਰੂ ਜੀ ਨੇ ਕਿਹਾ ਕਿ ਅਸੀਂ ਰੱਬ ਦੇ ਬੰਦੇ ਹਾਂ ਤੇ ਮੁਸਲਮਾਨਾਂ ਦੇ ਕਿਸੇ ਫ਼ਿਰਕੇ ਵਿਚੋਂ ਨਹੀਂ। ਤਾਂ ਪੀਰ ਨੇ ਕਿਹਾ ਤੁਸੀਂ ਕਾਫ਼ਰ ਹੋ ਅਸੀਂ ਤੁਹਾਨੂੰ ਸੰਗਸਾਰ (ਪੱਥਰ ਮਾਰਨਾ) ਕਰਦੇ ਹਾਂ।[3] ਇਸ ਤੇ ਗੁਰੂ ਸਾਹਿਬ ਨੇ ਉੱਚੀ ਆਵਾਜ਼ ਨਾਲ ਸਤਿ ਕਰਤਾਰ ਦੀ ਬਾਂਗ ਦਿੱਤੀ[4]। ਇਸ ਤੇ ਪੀਰ ਦਸਤਗੀਰ ਤੇ ਹੋਰ ਸਭ ਲੋਕ ਬਹੁਤ ਹੈਰਾਨ ਹੋਏ। ਉਨ੍ਹਾਂ ਕਿਹਾ ਜੋ ਇਹ ਸਰੋਦ ਕਰਦਾ ਹੈ ਜ਼ਰੂਰ ਕੋਈ ਮਸਤਾਨਾ ਫ਼ਕੀਰ ਹੈ। ਫਿਰ ਪੀਰ ਨੇ ਪੁੱਛਿਆ ਕਿ ਤੁਸੀਂ ਸਰੋਦ ਕਿਉਂ ਕੀਤਾ ਹੈ, ਮੁਸਲਮਾਨਾਂ ਵਿਚ ਸਰੋਦ ਮਨ੍ਹਾਹ ਹੈ। ਗੁਰੂ ਜੀ ਨੇ ਕਿਹਾ ਰੱਬ ਕੀ ਉਸਤਤ ਵਿਚ ਕੀਰਤਨ ਰੂਹ ਦੀ ਖ਼ੁਰਾਕ ਹੈ। ਰਸੂਲ ਨੇ ਤਾਂ ਬੁਰਾਈਆਂ ਵਾਲਾ ਤੇ ਵਿਸ਼ੇ ਵਿਕਾਰਾਂ ਵਾਲਾ ਸਰੋਦ ਬੰਦ ਕੀਤਾ ਹੈ। ਫੇਰ ਕਿਸੇ ਪੁੱਛਿਆ ਕਿ ਤੁਸੀਂ ਪੜ੍ਹਦੇ ਸੀ ਕਿ ਅਨੇਕਾਂ ਪਤਾਲ ਤੇ ਅਨੇਕਾਂ ਅਕਾਸ਼ ਹਨ ਇਹ ਕੁਫ਼ਰ ਹੈ ਕਿਉਂਕਿ ਇਸਲਾਮ ਵਿਚ ਸਤ ਅਸਮਾਨ ਤੇ ਸਤ ਪਾਤਾਲ ਦੱਸੇ ਹਨ। ਗੁਰੂ ਨਾਨਕ ਸਾਹਿਬ ਨੇ ਫਰਮਾਇਆ ਰੱਬ ਦੀ ਲੀਲਾ ਬੇਅੰਤ ਹੈ, ਉਸ ਦਾ ਕੋਈ ਸ਼ੁਮਾਰ ਨਹੀਂ। ਕੁਦਰਤ ਦੀਆਂ ਦਿਸਦੀਆਂ ਤੇ ਅਦਿਖ ਵਸਤੂਆਂ ਬੇਅੰਤ ਹਨ। ਇਸ ਤੇ ਪੀਰ ਦਸਤਗੀਰ ਤੇ ਉਸ ਦਾ ਸਪੁੱਤਰ ਬਹੁਤ ਪ੍ਰਸੰਨ ਹੋਏ ਅਤੇ ਗੁਰੂ ਸਾਹਿਬ ਨਾਲ ਗੱਲਬਾਤ ਕਰ ਕੇ ਵਾਪਸ ਚਲੇ ਗਏ ਤੇ ਹੋਰ ਲੋਕ ਵੀ ਉਨਾਂ ਨਾਲ ਵਾਪਸ ਘਰਾਂ ਨੂੰ ਚਲੇ ਗਏ।

ਗੁਰੂ ਨਾਨਕ ਸਾਹਿਬ ਤੇ ਭਾਈ ਮਰਦਾਨਾ ਕੁਝ ਸਮਾਂ ਬਗ਼ਦਾਦ ਵਿਚ ਰਹੇ। ਇਸ ਸਮੇਂ ਪੀਰ ਦਸਤਗੀਰ ਤੇ ਹੋਰਨਾਂ ਫ਼ਕੀਰਾਂ ਨਾਲ ਗੁਰੂ ਸਾਹਿਬ ਗੱਲਬਾਤ ਕਰਦੇ ਰਹੇ। ਇਸ ਸਮੇਂ ਫ਼ਕੀਰ ਬਹਿਲੋਲ ਗੁਰੂ ਜੀ ਦੇ ਬਚਨਾਂ ਨੂੰ ਬਹੁਤ ਧਿਆਨ ਨਾਲ ਸੁਣਦਾ ਰਿਹਾ ਤੇ ਗੁਰੂ ਜੀ ਦਾ ਸਿੱਖ ਬਣਿਆ। ਇਸ ਗੱਲ ਦਾ ਪਤਾ ਸਵਾਮੀ ਅਨੰਦਾ ਅਚਾਰੀਆ ਦੇ ਲੱਭੇ ਸਿਲਾਲੇਖ ਤੋਂ ਮਿਲਦਾ ਹੈ

---

1. Glossary of the Tribes and Castes of the Punjab and North Western Frontier,, ਗਲਾਸਰੀ ਆਫ਼ ਦੀ ਟਰਾਈਜ਼ ਐਂਡ ਕਾਸਟਸ ਆਫ਼ ਦੀ ਪੰਜਾਬ ਐਂਡ ਨਾਰਥ ਵੈਸਟਰਨ ਫ਼ਰੰਟੀਅਰ, ਏ: ਰੋਜ਼, ਜਿਲਦ ਪਹਿਲੀ ਪੰਨਾ 538-39.
2. ਪੀਰ ਦਸਗਗੀਰ ਦੇ ਗੁਰੂ ਨਾਨਕ ਸਾਹਿਬ ਨੂੰ ਮਿਲਣ ਦਾ ਕਥਨ ਭਾਈ ਗੁਰਦਾਸ ਜੀ ਨੇ ਕੀਤਾ ਹੈ।
3. ਜਨਮ ਸਾਖੀ ਭਾਈ ਮਨੀ ਸਿੰਘ ਵਿਚ ਦਿੱਤੀ ਸਾਖੀ ਦੇ ਅਧਾਰ ਤੇ ਇਹ ਵਾਰਤਾ ਦਿੱਤੀ ਹੈ।
4. ਭਾਈ ਗੁਰਦਾਸ ਜੀ ਨੇ ਲਿਖਿਆ ਹੈ:—

*ਦਿਤੀ ਬਾਂਗਿ ਨਿਮਾਜ ਕਰ ਸੁੰਨਿ ਸਮਾਨਿ ਹੋਆ ਜਹਾਨਾ।*
*ਸੁੰਨ ਮੁੰਨਿ ਨਗਰੀ ਭਈ ਦੇਖਿ ਪੀਰ ਭਇਆ ਹੈਰਾਨਾ।*
*ਵੇਖੈ ਧਿਆਨੁ ਲਗਾਇ ਕਰਿ ਇਕੁ ਫ਼ਕੀਰ ਵਡਾ ਮਸਤਾਨਾ।*
(ਵਾਰ ਪਹਿਲੀ ਪਉੜੀ ੩੫)

ਜਿਸ ਦਾ ਕਥਨ ਉਸ ਆਪਣੀ ਪੁਸਤਕ, 'ਸਨੋ ਬਰਡਜ਼' ਵਿਚ ਕੀਤਾ ਹੈ। ਇਹ ਸਿਲਾਲੇਖ ਬਗਦਾਦ ਸ਼ਹਿਰ ਤੋਂ ਬਾਹਰ ਵਾਰ ਵੇਖਿਆ ਗਿਆ[1]। ਉਸ ਸਿਲਾਲੇਖ ਦੇ ਸ਼ਬਦ ਇਸ ਤਰ੍ਹਾਂ ਸਨ:—

ਇਥੇ ਗੁਰੂ ਨਾਨਕ ਸਾਹਿਬ ਨੇ ਫ਼ਕੀਰ ਬਹਿਲੋਲ ਨਾਲ ਬਚਨ ਕੀਤੇ ਅਤੇ ਗੁਰੂ ਜੀ ਇਥੋਂ ਈਰਾਨ ਤੋਂ ਜਾਣ ਦੇ ਸਠ ਸਾਲ (ਸੱਠ ਸਰਦੀਆਂ) ਪਿਛੋਂ ਬਹਿਲੋਲ ਨਾਲ ਬਚਨ ਕੀਤੇ ਅਤੇ ਗੁਰੂ ਦੇ ਬਚਨਾਂ ਤੇ ਉਸ ਤਰ੍ਹਾਂ ਟਿਕੀ ਰਹੀ ਜਿਵੇਂ ਸ਼ਹਿਦ ਦੀ ਮੱਖੀ ਸ਼ਹਿਦ ਦੇ ਉਸ ਫੁਲ ਤੇ ਬੈਠੀ ਰਹੇ ਜੋ ਅੰਮ੍ਰਿਤ ਵੇਲੇ ਦੀ ਲੌ ਨਾਲ ਪ੍ਰਕਾਸ਼ਮਾਨ ਹੋਵੇ[2]।"

ਇਸ ਅਰਬੀ ਦੀ ਸ਼ਿਲਾਲੇਖ ਤੋਂ ਪਤਾ ਲਗਦਾ ਹੈ ਕਿ ਗੁਰੂ ਨਾਨਕ ਦਾ ਨਾਮਲੇਵਾ ਫ਼ਕੀਰ ਬਹਿਲੋਲ ਸੱਠ ਸਾਲ ਤਕ ਬਗਦਾਦ ਵਿਚ ਗੁਰੂ ਜੀ ਦੇ ਬਚਨਾਂ ਨੂੰ ਕਮਾਉਂਦਾ ਰਿਹਾ। ਇਹ ਬਹਿਲੋਲ ਫ਼ਕੀਰ ਕੌਣ ਸੀ? ਇਸਦਾ ਠੀਕ ਪਤਾ ਨਹੀਂ ਲਗਦਾ[3]।

ਬਗਦਾਦ ਦੇ ਪੱਛਮ ਵਾਲੇ ਪਾਸੇ ਜਿਥੇ ਗੁਰੂ ਨਾਨਕ ਸਾਹਿਬ ਬੈਠੇ ਸਨ ਉਥੇ ਇਕ ਕਬਰ ਤੇ ਇਕ ਥੜਾ ਇਕ ਕਮਰੇ ਵਿਚ ਬਣਿਆ ਹੋਇਆ ਹੈ। ਕਹਿੰਦੇ ਹਨ ਕਿ ਕਬਰ ਬਹਿਲੋਲ ਦੀ ਹੈ ਤੇ ਥੜਾ ਉਸ ਥਾਂ ਤੇ ਹੈ ਜਿੱਥੇ ਗੁਰੂ ਨਾਨਕ ਸਾਹਿਬ ਬੈਠੇ ਸਨ। ਥੜਾ ਤਿੰਨ ਫੁਟ ਚੌੜਾ ਤੇ ਚਾਰ ਫੁਟ ਲੰਮਾ ਹੈ ਤੇ 2 ਜਾਂ 3 ਫੁਟ ਉੱਚਾ ਹੈ। 1918 ਈ: ਵਿਚ ਜੋ ਇਸ ਮਜ਼ਾਰ ਦਾ ਮਜ਼ੌਰ ਰਹਿੰਦਾ ਸੀ ਉਸ ਦਾ ਨਾਂ ਸਯਦ ਯੂਸਫ ਸੀ। ਕਮਰੇ ਸਾਮ੍ਹਣੇ ਵਿਹੜਾ ਹੈ ਤੇ ਇਸ ਵਿਹੜੇ ਵਿਚ ਅਨਾਰਾਂ ਦੇ ਦਰੱਖਤ ਲੱਗੇ ਹਨ। ਵਿਹੜੇ ਦੇ ਆਲੇ ਦੁਆਲੇ ਇਕ ਚਾਰ ਦੀਵਾਰੀ ਹੈ ਜਿਸ ਵਿਚ ਅੰਦਰ ਜਾਣ ਲਈ ਇਕ ਦਰਵਾਜ਼ਾ ਹੈ। ਥੜੇ ਉਤੇ ਤੁਰਕੀ ਭਾਸ਼ਾ ਵਿਚ ਇਕ ਸ਼ਿਲਾਲੇਖ ਹੈ ਜਿਸਦਾ ਪੰਜਾਬੀ ਉਲਥਾ ਇਸ ਤਰ੍ਹਾਂ ਹੈ :—

"ਵੇਖੋ ਮਹਾਨ ਈਸ਼ਵਰ ਨੇ ਮੁਰਾਦ ਪੂਰੀ ਕੀਤੀ। ਬਾਬਾ ਨਾਨਕ ਦਰਵੇਸ਼ ਵਾਸਤੇ ਨਵੀਂ ਇਮਾਰਤ ਬਣੀ। ਇਸ ਦੇ ਬਣਾਉਣ ਵਿਚ ਸਤਾਂ ਰੱਬੀ ਦਰਵੇਸ਼ਾਂ ਨੇ ਸਹਾਇਤਾ ਕੀਤੀ। ਇਨਾਂ ਦੀ ਮਿਤੀ 927 (ਹਿਜਰੀ) ਬਣਦੀ ਹੈ। ਖੁਸ਼ਨਸੀਬ ਚੇਲੇ ਨੇ ਧਰਤੀ ਵਿਚੋਂ ਪਾਣੀ ਦਾ ਨਵ ਪਰਵਾਹ ਚਲਾਇਆ।"

ਇਸ ਸਿਲਾਲੇਖ ਦੀ ਮਿਤੀ 927 ਹਿਜਰੀ ਹੈ ਜੋ ਠੀਕ ਜਾਪਦੀ ਹੈ ਤੇ ਇਹ 1520 ਈਸਵੀ ਬਣਦੀ ਹੈ। ਇਰਾਕ ਵਿਚ ਹੁਣ ਤਕ "ਅਲ ਸਬੀਆ" "ਸਬੀਅਨ" ਜਾਂ ਸੁਬੀ ਲੋਕ ਵਸਦੇ ਹਨ[4] ਜੋ ਆਪਣੇ ਆਪ ਨੂੰ ਨਾਨਕ ਦੇ ਨਾਮ ਲੇਵਾ ਦਸਦੇ ਹਨ। ਇਹ ਇਰਾਕ ਦੇ ਹਨ।

---

1. ਇਹ ਸਾਰੀ ਵਾਰਤਾ ਭਾਈ ਮਨੀ ਸਿੰਘ ਦੀ ਜਨਮ ਸਾਖੀ ਦੇ ਆਧਾਰ ਤੇ ਦਿੱਤੀ ਹੈ। ਭਾਈ ਗੁਰਦਾਸ ਜੀ ਨੇ ਇਸ ਘਟਨਾ ਨੂੰ ਇਸ ਤਰ੍ਹਾਂ ਅੰਕਤ ਕੀਤਾ ਹੈ:—

*ਪੁਛੇ ਪੀਰ ਤਕਰਾਰ ਕਰਿ ਏਹ ਫ਼ਕੀਰੁ ਵਡਾ ਆਤਾਈ।*
*ਏਥੇ ਵਿਚਿ ਬਗਦਾਦ ਦੇ ਵਡੀ ਕਰਾਮਾਤਿ ਦਿਖਲਾਈ।*
*ਪਾਤਾਲਾ ਆਕਾਸ ਲਖਿ ਓੜਕਿ ਭਾਲੀ ਖ਼ਬਰਿ ਸੁਣਾਈ।*

(ਵਾਰ ਪਹਿਲੀ ਪਉੜੀ ੩੬)

2. Snow Birds. Ananda Swami, ਸੈਨ ਬਰਡਜ਼, ਅਨੰਦਾ ਸਵਾਮੀ, ਪੰਨਾ 182.

3. ਸੇਵਾ ਰਾਮ ਸਿੰਘ ਨੇ ਲਿਖਿਆ ਹੈ ਕਿ ਬਹਿਲੋਲ ਫ਼ਕੀਰ ਬਹਿਲੋਲ ਦਾਨਾ ਦਾ ਗੱਦੀ ਨਸ਼ੀਨ ਸੀ ਤੇ ਬਹਿਲੋਲ ਦਾਨਾ ਬਗਦਾਦ ਦਾ ਇਕ ਪ੍ਰਸਿੱਧ ਫ਼ਕੀਰ ਹੋਇਆ ਹੈ।

Divine Master, Sewa Ram Singh. ਡਿਵਾਇਨ ਮਾਸਟਰ, ਸੇਵਾ ਰਾਮ ਸਿੰਘ, ਲਾਹੌਰ, 1930, ਪੰਨਾ 156.

4. Iraq the Land the People ਇਰਾਕ ਦੀ ਲੈਂਡ ਐਂਡ ਦੀ ਪੀਪਲ, ਦੀਵਾਨ ਬਦਰੀ

(ਬਾਕੀ ਫੁਟਨੋਟ ਦੇਖੋ ਅਗਲੇ ਪੰਨੇ)

ਇਹ ਇਰਾਕ ਦੇ ਦੱਖਣ ਵਿਚ ਵਸਦੇ ਹਨ। ਇਹ ਦਾੜ੍ਹੀਆਂ ਤੇ ਕੇਸ ਰਖਦੇ ਹਨ। ਗਲਿਆਂ ਦੁਆਲੇ ਗੁਰੂ ਨਾਨਕ ਦੀ ਤਸਵੀਰ ਲਟਕਾਉਂਦੇ ਹਨ ਅਤੇ ਜ਼ਿਆਦਾ ਸੁਨਿਆਰਿਆਂ ਦਾ ਕੰਮ ਕਰਦੇ ਹਨ। ਇਹ ਲੋਕ ਆਪਣੇ ਆਪ ਨੂੰ ਮੁਸਲਮਾਨ ਨਹੀਂ ਕਹਾਉਂਦੇ ਅਤੇ ਨਾ ਹੀ ਹੋਰ ਇਰਾਕ ਦੇ ਲੋਕ ਇਨ੍ਹਾਂ ਨੂੰ ਮੁਸਲਮਾਨ ਸਮਝਦੇ[1] ਹਨ।

ਗੁਰੂ ਨਾਨਕ ਸਾਹਿਬ ਕੁਝ ਸਮਾਂ ਬਗਦਾਦ ਵਿਚ ਰਹਿ-ਕੇ ਫੇਰ ਅੱਗੇ ਪੂਰਬ ਵੱਲ ਚਲ ਪਏ।

## ਮਸ਼ਹਦ (ਈਰਾਨ) ਜਾਣਾ

ਬਗਦਾਦ ਤੋਂ ਤਬਰੇਜ਼ ਦਾ ਰਾਹ ਆਮ ਚਲਦਾ ਸੀ। ਇਸੇ ਰਸਤੇ ਚਲਦਾ ਹੋਇਆ ਇਬਨ ਬਤੋਤਾ[2] ਦਸਾਂ ਦਿਨਾਂ ਵਿਚ ਬਗਦਾਦ ਤੇ ਤਬਰੇਜ਼ ਪੁਜਿਆ ਸੀ। ਗੁਰੂ ਨਾਨਕ ਸਾਹਿਬ ਤੇ ਭਾਈ ਮਰਦਾਨਾ ਬਗਦਾਦ ਤੋਂ ਤਬਰੇਜ਼ ਪੁਜ ਗਏ। ਤਬਰੇਜ਼ ਈਰਾਨ ਦਾ ਬਹੁਤ ਪੁਰਾਣਾ ਨਗਰ ਸੀ। ਇਹ ਭੁਚਾਲਾਂ ਕਰਕੇ ਕਈ ਵਾਰੀ ਵਸਿਆ ਤੇ ਕਈ ਵਾਰੀ ਉਜੜਿਆ ਸੀ। ਇਬਨ ਬਤੌਤਾ ਦੇ ਸਮੇਂ ਮੰਗੋਲਾ ਦੀ ਰਾਜਧਾਨੀ ਸੀ। ਗੁਰੂ ਨਾਨਕ ਸਾਹਿਬ ਦੇ ਸਮੇਂ ਸ਼ਾਹ ਇਸਮਾਈਲ ਪਹਿਲੇ ਦੀ ਰਾਜਧਾਨੀ ਸੀ[3]।

ਤਬਰੇਜ਼ ਤੋਂ ਤਹਿਰਾਨ ਹੁੰਦਾ ਹੋਇਆ ਇਕ ਰਸਤਾ ਮਸ਼ਹਦ ਪੁਜਦਾ ਸੀ[4]। ਮਸ਼ਹਦ ਦਾ ਪੁਰਾਣਾ ਨਾਂ ਤੂਸ ਸੀ। ਇਸੇ ਨਗਰ ਵਿਚ ਫ਼ਰਦੋਸੀ ਤੇ ਅਲਗ਼ਜ਼ਾਲੀ ਦਾ ਜਨਮ ਹੋਇਆ ਸੀ। ਸੋ ਗੁਰੂ ਨਾਨਕ ਸਾਹਿਬ ਤਬਰੇਜ਼ ਤੋਂ ਮਸ਼ਹਦ ਪੁਜੇ। ਮਸ਼ਹਦ ਸ਼ਈਆ ਮਤ ਵਾਲਿਆਂ ਦਾ ਬੜਾ ਭਾਰੀ ਕੇਂਦਰ ਸੀ। ਮਸ਼ਹਦ ਦੇ ਕੋਸ਼ ਗਤ ਅਰਥ ਹਨ ਸ਼ਹੀਦ ਹੋਣ ਦੀ ਥਾਂ। ਇਥੇ 809 ਈਸਵੀ ਵਿਚ ਖਲੀਫਾ ਹਾਰੂੰ ਅਲ ਰਸ਼ੀਦ ਦਾ ਅਚਾਨਕ ਦਿਹਾਂਤ ਹੋਇਆ ਸੀ, 819 ਵਿਚ ਉਸ ਦਾ ਪੁੱਤਰ ਆਪਣੇ ਪਿਤਾ ਦੀ ਕਬਰ ਦੀ ਜ਼ਿਆਰਤ ਕਰਨ ਆਇਆ। ਉਸ ਨਾਲ ਉਸਦਾ ਦਾਮਾਦ ਅਲ ਰਜ਼ਾ ਆਇਆ। ਅਲ ਰਜਾ ਅੰਗੂਰ ਖਾ ਕੇ ਇਥੇ ਹੀ ਫੌਤ ਹੋ ਗਿਆ। ਸੋ ਦੋਹਾਂ ਦੀਆਂ ਕਬਰਾਂ ਨਾਲ ਨਾਲ ਸਨ ਤੇ ਦੂਰ ਦੂਰ ਤੋਂ ਸ਼ਈਆ ਲੋਕ ਜ਼ਿਆਰਤ ਲਈ ਆਉਂਦੇ ਸਨ[5]।

---

(ਪਿਛਲੇ ਫੁਟਨੋਟ ਦੀ ਬਾਕੀ)

ਨਾਥ ਅਫਰੈ ਏਸ਼ੀਅਨ ਪਬਲੀਕੇਸ਼ਨਜ ਪੰਨਾ 61.

1. ਕਲਚਰਲ ਅਟੈਚੀ ਇਰਾਕ, ਨਵੀਂ ਐਂਬੈਸੀ ਦਿੱਲੀ ਨੇ ਇਨ੍ਹਾਂ ਸਤਰਾਂ ਦੇ ਲਿਖਾਰੀ ਨੂੰ ਦੱਸਿਆ ਕਿ ਅਲ ਸਾਬੀਆ ਲੋਕ ਮੁਸਲਮਾਨ ਨਹੀਂ ਹਨ ਤੇ ਨਾ ਹੀ ਇਰਾਕ ਦੀ ਵਸੋਂ ਉਨ੍ਹਾਂ ਨੂੰ ਮੁਸਲਮਾਨ ਸਮਝਦੀ ਹੈ। ਉਸ ਦੇ ਕਥਨ ਅਨੁਸਾਰ ਇਹ ਲੋਕ ਦਾੜ੍ਹੀਆਂ ਰਖਦੇ ਹਨ ਅਤੇ ਪਾਣੀ ਨੂੰ ਪਵਿੱਤਰ ਸਮਝਦੇ ਹਨ।

ਡਾਕਟਰ ਗੰਡਾ ਸਿੰਘ, ਜੋ ਕਈ ਸਾਲ ਇਰਾਕ ਵਿਚ ਰਹੇ, ਦਸਦੇ ਹਨ ਕਿ ਇਹ ਲੋਕ ਆਪ ਨੂੰ ਗੁਰੂ ਨਾਨਕ ਦੇ ਨਾਮ-ਲੇਵਾ ਦਸਦੇ ਹਨ। ਵੇਖੋ ਅਰਥ ਤੇ ਈਰਾਨ ਵਿਚ ਗੁਰੂ ਧਰਮਾਵਲੰਬੀ, ਸੁਖੀ ਤੇ ਆਬਦ" ਅਕਾਲੀ ਤੇ ਪਰਦੇਸੀ। ਨਵੰਬਰ 25, 1931.

2. Travels of Ibin Batuta, ਟਰੈਵਲਜ਼ ਆਫ ਇਬਨ ਬਤੌਤਾ, ਰੋਟਲੈਜ ਐਂਡ ਕਾਗਨਪਾਲ, ਲੰਡਨ 1963, ਪੰਨਾ 101.

3. Encyclopaedia Britainnica, ਐਨਸਾਈਕਲੋਪੀਡੀਆ ਬ੍ਰਿਟੈਨਿਕਾ-1966 ਤਬਰੇਜ਼। ਖ਼ਲੀਫ਼ਾ ਹਾਰੂੰ-ਅਲਰਸ਼ੀਦ ਦੀ ਬੇਗਮ ਜ਼ੁਬੈਦਾ ਨੇ 791 ਈਸਵੀ ਵਿਚ ਇਸ ਨੂੰ ਭੁਚਾਲ ਪਿਛੋਂ ਫੇਰ ਆਬਾਦ ਕੀਤਾ।

4. Historical Atlas of India, ਹਿਸਟਾਰੀਕਲ ਐਟਲਸ ਆਫ ਇੰਡੀਆ- ਸੀਤਾ ਰਾਮ ਕੋਹਲੀ ਐਂਡ ਹਰੀ ਰਾਮ ਗੁਪਤਾ ਪੰਨਾ 15.

5. Enaycloapaedia Britainnica, ਐਨਸਾਈਕਲੋਪੀਡੀਆ ਬ੍ਰਿਟੈਨਿਕਾ-1966-ਮਸ਼ਹਦ।

ਗੁਰੂ ਨਾਨਕ ਸਾਹਿਬ ਤੇ ਭਾਈ ਮਰਦਾਨਾ ਨਗਰ ਦੇ ਬਾਹਰਵਾਰ ਆ ਕੇ ਬੈਠ ਗਏ ਤੇ ਸ਼ਹੀਦਾਂ ਦੇ ਮਜ਼ਾਰ ਤੇ ਨਾ ਗਏ ਜਿੱਥੇ ਆਮ ਹਾਜੀ ਜਾਂਦੇ ਸਨ। ਇਸ ਲਈ ਨਗਰ ਵਾਸੀਆਂ ਨੂੰ ਉਕਸਾਹਟ ਹੋਈ ਕਿ ਪਤਾ ਕਰੀਏ ਇਹ ਫ਼ਕੀਰ ਕਿਸ ਸੰਪਰਦਾ ਵਿਚੋਂ ਹਨ। ਉਹ ਇਕੱਠੇ ਹੋ ਕੇ ਪੁੱਛਣ ਆਏ ਤੇ ਕਿਹਾ ਤੁਸੀਂ ਹਜ਼ਰਤ ਰਸੂਲ ਅੱਲਾ ਮੁਹੰਮਦ ਸਾਹਿਬ ਤੇ ਹਜ਼ਰਤ ਅਲੀ ਨੂੰ ਮੰਨਦੇ ਹੋ? ਗੁਰੂ ਨਾਨਕ ਸਾਹਿਬ ਮੁਹੰਮਦ ਤਾਂ ਇਕ ਪੈਗੰਬਰ ਸੀ ਤੇ ਪੈਗੰਬਰ ਦਾ ਭਾਵ ਹੈ ਸੁਨੇਹਾ ਪੁਚਾਉਣ ਵਾਲਾ। ਉਹ ਰੱਬ ਦਾ ਸੁਨੇਹਾ ਲੈ ਕੇ ਆਏ ਸਨ। ਜੋ ਸੰਦੇਸ਼ ਉਹ ਲੈ ਕੇ ਆਏ ਸਨ ਜ਼ਿਆਦਾ ਵਿਸ਼ੇਸ਼ਤਾ ਰਖਦਾ ਹੈ ਤੇ ਉਸਦਾ ਮੰਨਣਾ ਜਿਆਦਾ ਜ਼ਰੂਰੀ ਹੈ। ਉਹ ਸੰਦੇਸ਼ ਇਹ ਸੀ ਕਿ ਹਰ ਮਨੁੱਖ ਨੂੰ ਰੱਬ ਦੀ ਬੰਦਗੀ ਕਰਨੀ ਚਾਹੀਦੀ ਹੈ। ਇਹ ਹੀ ਰੱਬ ਦਾ ਫ਼ੁਰਮਾਨ ਹੈ। ਮੈਂ ਇਸ ਨੂੰ ਮੰਨਦਾ ਹਾਂ। ਆਏ ਲੋਕਾਂ ਨੂੰ ਗੁਰੂ ਨਾਨਕ ਸਾਹਿਬ ਦੇ ਬਚਨਾਂ ਦੀ ਸਮਝ ਨਾ ਆਈ ਤੇ ਉਨ੍ਹਾਂ ਕਿਹਾ ਤੁਸੀਂ ਸਾਡੇ ਪੀਰ ਅਬਦੁਲ ਰਹਿਮਾਨ ਕੋਲ ਚਲੋ।[1] ਪੀਰ ਅਬਦੁਲ ਰਹਿਮਾਨ ਗੁਰਦੇਜ਼ ਦਾ ਰਹਿਣ ਵਾਲਾ ਸੀ ਤੇ ਮਸ਼ਹਦ ਦੀ ਜ਼ਿਆਰਤ ਵਾਸਤੇ ਆਇਆ ਸੀ।[2] ਗੁਰੂ ਨਾਨਕ ਸਾਹਿਬ ਭਾਈ ਮਰਦਾਨੇ ਤੇ ਉਹ ਲੋਕ ਪੀਰ ਅਬਦਲ ਰਹਿਮਾਨ ਕੋਲ ਆ ਗਏ। ਪੀਰ ਨੇ ਕਿਹਾ ਇਥੇ ਸਭ ਲੋਕ ਸ਼ਈਆ ਹਨ ਜੋ ਹਜ਼ਰਤ ਅਲੀ ਨੂੰ ਮੰਨਦੇ ਹਨ। ਤੁਸੀਂ ਦਸੋ ਕਿ ਤੁਸੀਂ ਸ਼ਈਆ ਹੋ ਕਿ ਸੁੰਨੀ? ਗੁਰੂ ਨਾਨਕ ਸਾਹਿਬ ਨੇ ਕਿਹਾ ਕਿ ਰੱਬ ਦਾ ਨੂਰ ਸਾਰਿਆਂ ਵਿਚ ਹੈ। ਸਾਡੇ ਲਈ ਸਾਰੇ ਪੈਗੰਬਰ ਇਕੋ ਜਿਹੇ ਹਨ। ਇਹ ਨੂਰ ਤੁਹਾਡੇ ਵਿਚ ਤੇ ਹੋਰ ਸਾਰੀ ਕਾਇਨਾਤ ਵਿਚ ਹੈ। ਵਿਸ਼ੇ ਵਿਕਾਰਾਂ ਕਰਕੇ ਨਜ਼ਰ ਨਹੀਂ ਆਉਂਦਾ। ਖ਼ੁਦੀ ਨੂੰ ਦੂਰ ਕਰਨ ਨਾਲ ਹੀ ਉਹ ਨੂਰ ਨਜ਼ਰ ਆ ਸਕਦਾ ਹੈ।[3]

ਅਬਦੁਲ ਰਹਿਮਾਨ ਤੇ ਮਸ਼ਹਦ ਦੇ ਲੋਕ ਗੁਰੂ ਸਾਹਿਬ ਦੇ ਬਚਨਾਂ ਤੋਂ ਬਹੁਤ ਪ੍ਰਭਾਵਿਤ ਹੋਏ। ਗੁਰੂ ਸਾਹਿਬ ਕੁਝ ਸਮਾਂ ਮਸ਼ਹਦ ਵਿਚ ਰਹਿ ਕੇ ਫੇਰ ਅੱਗੇ ਨੂੰ ਚਲ ਪਏ।

## ਕਾਬਲ ਜਾਣਾ

ਮਸ਼ਹਦ ਤੋਂ ਗੁਰੂ ਨਾਨਕ ਸਾਹਿਬ ਤੇ ਭਾਈ ਮਰਦਾਨਾ ਉੱਤਰੀ ਈਰਾਨ ਦੇ ਪੁਰਾਣੇ ਰਾਹ ਤੇ ਚਲਦੇ ਚਲਦੇ ਅਫ਼ਗਾਨਿਸਤਾਨ ਦੇ ਉੱਤਰੀ ਨਗਰ ਬਲਖ਼ ਪੁਜ ਗਏ, ਬਲਖ਼ ਅੱਜ ਕਲ ਅਫ਼ਗਾਨਿਸਤਾਨ ਦੇ ਉੱਤਰੀ ਸੂਬੇ ਮਜ਼ਾਰ-ਇ-ਸ਼ਰੀਫ ਵਿਚ ਹੈ ਤੇ ਇਸਦਾ ਨਵੀਨ ਨਾਂ ਵਜ਼ੀਰਾਬਾਦ ਹੈ। ਇਹ ਬਲਖ਼ ਦਰਿਆ ਤੇ ਅਸਥਿਤ ਸੀ ਜੋ ਪੰਜਤਾਲੀ ਮੀਲ ਉੱਤਰ ਵਿਚ ਜਾ ਕੇ ਅਮੂ ਦਰਿਆ ਔਕਸ ਵਿਚ ਡਿਗਦਾ ਹੈ, ਇਹ ਰਾਜਨੀਤਕ ਉਤਾਰ ਚੜਾਅ ਕਰਕੇ ਕਈ ਵਾਰੀ ਉਜੜਿਆ ਤੇ ਕਈ ਵਾਰੀ ਵਸਿਆ। ਗੁਰੂ ਨਾਨਕ ਸਾਹਿਬ ਦੇ ਸਮੇਂ ਤੋਂ ਪਹਿਲਾਂ ਪੰਦਰਵੀਂ ਸਦੀ ਦੇ ਅਰੰਭ ਵਿਚ ਇਹ ਫਿਰ ਆਬਾਦ ਹੋਇਆ[4]। ਬਲਖ਼ ਤੋਂ ਗੁਰੂ ਸਾਹਿਬ ਤੇ ਭਾਈ ਮਰਦਾਨਾ ਕਾਬਲ ਪੁਜ ਗਏ[5]।

---

1. ਇਹ ਸਾਖੀ ਭਾਈ ਮਨੀ ਸਿੰਘ ਵਾਲੀ ਜਨਮ ਸਾਖੀ ਵਿਚ ਆਉਂਦੀ ਹੈ। ਭਾਵੇਂ ਇਹ ਕਿਸੇ ਹੋਰ ਜਨਮ ਸਾਖੀ ਵਿਚ ਨਹੀਂ ਪਰ ਇਹ ਠੀਕ ਜਾਪਦੀ ਹੈ ਕਿਉਂਕਿ ਮਸ਼ਹਦ ਬਗਦਾਦ ਤੋਂ ਕਾਬਲ ਆਉਣ ਵਾਲੇ ਪੁਰਾਣੇ ਰਾਹ ਤੇ ਸੀ।
2. ਭਾਈ ਮਨੀ ਸਿੰਘ ਵਾਲੀ ਜਨਮ ਸਾਖੀ ਨੂੰ ਗਹੁ ਨਾਲ ਵਾਚੀਏ ਤਾਂ ਅਬਦੁਲ ਰਹਿਮਾਨ ਦੇ ਗੁਰਦੇਜ਼ ਦਾ ਵਾਸੀ ਹੋਣ ਦਾ ਸੰਕੇਤ ਮਿਲਦਾ ਹੈ।
3. ਜਨਮ ਸਾਖੀ ਭਾਈ ਮਨੀ ਸਿੰਘ ਬੰਬਈ ਛਾਪਾ, ਪੰਨਾ 183-6
4. ਇਨਸਾਈਕਲੋਡੀਆ ਬ੍ਰਿਟੈਨਿਕਾ-1966
5. ਬਲਖ਼ ਬਗਦਾਦ ਤੋਂ ਕਾਬਲ ਆਉਣ ਵਾਲੇ ਰਾਹ ਤੇ ਹੈ। ਭਾਈ ਮਨੀ ਸਿੰਘ ਵਾਲੀ ਜਨਮ ਸਾਖੀ ਵਿਚ ਗੁਰੂ

(ਬਾਕੀ ਫੁਟਨੋਟ ਦੇਖੋ ਅਗਲੇ ਪੰਨੇ ਤੇ)

ਕਾਬਲ ਜੋ ਅੱਜਕੱਲ੍ਹ ਅਫ਼ਗਾਨਿਸਤਾਨ ਦੀ ਰਾਜਧਾਨੀ ਹੈ ਸਭ ਤੋਂ ਪਹਿਲਾਂ ਬਾਬਰ ਬਾਦਸ਼ਾਹ ਵੇਲੇ ਰਾਜਧਾਨੀ ਬਣਿਆ ਜਦੋਂ 1504 ਈਸਵੀ ਵਿਚ ਬਾਬਰ ਨੇ ਇਸ ਨੂੰ ਜਿਤਿਆ। ਗੁਰੂ ਨਾਨਕ ਸਾਹਿਬ ਦੇ ਸਮੇਂ ਕਾਬਲ ਕਈ ਰਸਤੇ ਆਕੇ ਮਿਲਦੇ ਸਨ। ਉੱਤਰ ਵਲੋਂ ਬਲਖ ਤੋਂ, ਦੱਖਣ ਵਲੋਂ ਕੰਧਾਰ ਤੋਂ ਪੂਰਬ ਵਲੋਂ ਬਨੂੰ ਤੇ ਪਿਸ਼ਾਵਰ ਤੋਂ[1]।

ਗੁਰੂ ਨਾਨਕ ਸਾਹਿਬ ਕਾਬਲ ਦੇ ਬਾਹਰ ਵਲ ਸੁਲਤਾਨਪੁਰ ਵਾਲੇ ਪਾਸੇ ਆ ਕੇ ਬੈਠ ਗਏ। ਇਥੇ ਆਪ ਨੂੰ ਕੁਝ ਫ਼ਕੀਰ ਮਿਲੇ ਤੇ ਉਨ੍ਹਾਂ ਨਾਲ ਗੱਲਬਾਤ ਕੀਤੀ ਤੇ ਕਿਹਾ ਤੁਸੀਂ ਹਿੰਦੂ ਹੋ, ਇਹ ਮੁਸਲਮਾਨਾ ਦੀ ਧਰਤੀ ਹੈ, ਤੁਸੀਂ ਸੰਭਲ ਕੇ ਰਹਿਣਾ[2]। ਗੁਰੂ ਨਾਨਕ ਸਾਹਿਬ ਨੇ ਕਿਹਾ ਕਿ ਰੱਬ ਦਾ ਨੂਰ ਸਭ ਵਿਚ ਇਕੋ ਜਿਹਾ ਹੈ। ਹਰ ਮਨੁੱਖ ਦਾ ਸਰੀਰ ਰੱਬ ਨੇ ਇਕੋ ਜਿਹਾ ਬਣਾਇਆ ਹੈ, ਕਿਸੇ ਸੁੰਨਤ ਕਰ ਲਈ ਹੈ ਤੇ ਕਿਸੇ ਜੰਞੂ ਪਾ ਲਿਆ ਹੈ[3]। ਗੁਰੂ ਸਾਹਿਬ ਦੇ ਬਚਨ ਸੁਣ ਕੇ ਉਹ ਫ਼ਕੀਰ ਬਹੁਤ ਪ੍ਰਭਾਵਿਤ ਹੋਏ। ਗੁਰੂ ਸਾਹਿਬ ਕੁਝ ਸਮਾਂ ਕਾਬਲ ਰਹਿ ਕੇ ਅੱਗੇ ਟੁਰ ਪਏ।

## ਪਿਸ਼ਾਵਰ (ਗੋਰਖ ਹਟੜੀ) ਜਾਣਾ

ਕਾਬਲ ਤੋਂ ਪਿਸ਼ਾਵਰ ਦੱਰਾ ਖ਼ੈਬਰ ਦੇ ਰਸਤੇ 181 ਮੀਲ ਸੀ[5]। ਪਰ ਗੁਰੂ ਨਾਨਕ ਸਾਹਿਬ ਦੇ ਸਮੇਂ ਇਹ ਰਾਹ ਬਹੁਤ ਬਿਖੜਾ ਸੀ। ਆਈਨ-ਇ-ਅਕਬਰੀ ਦੇ ਕਥਨ ਅਨੁਸਾਰ ਅਕਬਰ ਬਾਦਸ਼ਾਹ ਦੇ ਸਮੇਂ ਇਹ ਰਸਤਾ ਚਾਲੂ ਹੋਇਆ ਤੇ ਅਕਬਰ ਬਾਦਸ਼ਾਹ ਨੇ ਇਸ ਨੂੰ ਸੁਖੈਨ ਬਣਾਇਆ[6]। ਇਹ ਹੀ ਕਾਰਨ ਸੀ ਕਿ ਬਾਬਰ ਨੇ ਕਾਬਲ ਨੂੰ 1504 ਈਸਵੀ ਵਿਚ ਜਿੱਤ ਕੇ ਰਾਜਧਾਨੀ ਬਣਾਇਆ ਤੇ ਹਿੰਦ ਤੇ ਪਹਿਲਾ ਹਮਲਾ ਖੈਬਰ ਦੱਰੇ ਰਾਹੀਂ ਕੁਹਾਟ ਤੇ ਕੀਤਾ। ਗੁਰੂ ਨਾਨਕ ਸਾਹਿਬ ਦੇ ਸਮੇਂ ਕਾਬਲ ਤੋਂ ਪਿਸ਼ਾਵਰ ਆਉਣ ਲਈ ਕੁਰਮ ਦੱਰੇ ਵਾਲਾ ਰਸਤਾ

---

(ਪਿਛਲੇ ਸਫ਼ੇ ਦਾ ਫ਼ੁਟਨੋਟ)

ਜੀ ਦਾ ਕੰਧਾਰ ਜਾਣਾ ਲਿਖਿਆ ਹੈ ਤੇ ਫੇਰ ਕੰਧਾਰ ਤੋਂ ਕਾਬਲ ਆਉਣਾ ਦੱਸਿਆ ਹੈ ਜੋ ਠੀਕ ਨਹੀਂ। ਅਟਕ ਡਿਸਟ੍ਰਿਕਟ ਗੈਜ਼ੇਟੀਅਰ ਅਨੁਸਾਰ ਵਲੀ ਕੰਧਾਰੀ ਹਸਨ ਅਬਦਾਲ ਰਹਿੰਦਾ ਸੀ ਤੇ ਗੁਰੂ ਜੀ ਦਾ ਵਲੀ ਕੰਧਾਰੀ ਨਾਲ ਮੇਲ ਹਸਨ ਅਬਦਾਲ ਹੀ ਹੋਇਆ ਹੈ। ਬਾਲੇ ਵਾਲੀ ਜਨਮ ਸਾਖੀ ਵਿਚ ਵੀ ਵਲੀ ਕੰਧਾਰੀ ਨਾਲ ਮੇਲ ਕੰਧਾਰ ਵਿਚ ਲਿਖਿਆ ਹੈ ਜੋ ਠੀਕ ਨਹੀਂ ਜਾਪਦਾ। ਭੂਗੋਲਿਕ ਦ੍ਰਿਸ਼ਟੀ ਕੋਣ ਤੋਂ ਗੁਰੂ ਸਾਹਿਬ ਦਾ ਬਗਦਾਦ ਤੋਂ ਉੱਤਰੀ ਰਸਤੇ ਕਾਬਲ ਪੁਜਣਾ ਜ਼ਿਆਦਾ ਠੀਕ ਜਾਪਦਾ ਹੈ।

1. ਇਨਸਾਈਕਲੋਪੀਡੀਆ ਬ੍ਰਿਟੈਨਿਕਾ।

2. ਕਾਬਲ ਜਾਣ ਦੀ ਸਾਖੀ ਜਨਮ ਸਾਖੀ ਭਾਈ ਮਨੀ ਸਿੰਘ ਵਿਚੋਂ ਹੈ। ਭਾਵੇਂ ਇਹ ਸਾਖੀ ਕਿਸੇ ਹੋਰ ਜਨਮ ਸਾਖੀ ਵਿਚ ਨਹੀਂ ਪਰ ਕਾਬਲ ਬਗਦਾਦ ਤੋਂ ਆਉਂਦਿਆਂ ਰਾਹ ਵਿਚ ਆਉਂਦਾ ਹੈ। ਇਸ ਲਈ ਕਾਬਲ ਜਾਣਾ ਠੀਕ ਜਾਪਦਾ ਹੈ।

3. ਜਨਮ ਸਾਖੀ ਭਾਈ ਮਨੀ ਸਿੰਘ (ਬੰਬਈ ਛਾਪਾ) ਪੰਨਾ 280

4. ਡਾ. ਗੰਡਾ ਸਿੰਘ, ਇਤਿਹਾਸਕ ਪੱਤ੍ਰ-1952, ਸਿਖ ਹਿਸਟਰੀ ਸੋਸਾਇਟੀ, ਅੰਮ੍ਰਿਤਸਰ ਪੰਨਾ 48

5. Encyclopaedia Britainnica ਇਨਸਾਈਕਲੋਪੀਡੀਆ ਬ੍ਰਿਟੈਨਿਕਾ-ਕਾਬਲ।

6. ਆਈਨ-ਇ-ਅਕਬਰੀ ਅੰਗਰੇਜ਼ੀ ਉਲਥਾ ਐ: ਐਸ: ਜੈਰਟ ਐਂਡ ਜਾਦੂ ਨਾਥ ਸਰਕਾਰ, ਕਲਕੱਤਾ 1949, ਜਿਲਦ ਦੂਜੀ, ਪੰਨਾ 406

ਆਮ ਪ੍ਰਚੱਲਤ ਸੀ। ਗੁਰੂ ਸਾਹਿਬ ਇਸੇ ਰਸਤੇ ਤੇ ਹੀ ਆਏ। ਇਹ ਹੀ ਕਾਰਨ ਹੈ ਕਿ ਪਾਰਾਚਿਨਾਰ ਤੇ ਕੁਰਮ ਦਰਿਆ ਦੇ ਕੰਢੇ ਗੁਰੂ ਨਾਨਕ ਸਾਹਿਬ ਦੀ ਯਾਦ ਵਿਚ ਗੁਰਦਵਾਰੇ ਮਿਲਦੇ ਹਨ ਜੋ 1947 ਵਿਚ ਪਾਕਿਸਤਾਨ ਬਣਨ ਤੋਂ ਪਹਿਲਾਂ ਮੌਜੂਦ ਸਨ। ਅਫ਼ਗਾਨਿਸਤਾਨ ਵਲੋਂ ਆਉਂਦਿਆਂ ਮੌਜੂਦਾ ਪਾਕਿਸਤਾਨ ਦੀ ਹੱਦ ਨਾਲ ਲਗਦਾ ਗੁਰਦਵਾਰਾ ਪੇਵਾੜ ਨਗਰ ਵਿਚ ਸੀ। ਇਹ ਗੁਰਦਵਾਰਾ ਗੁਰੂ ਨਾਨਕ ਸਾਹਿਬ ਦੀ ਯਾਦ ਵਿਚ ਬਣਿਆ ਸੀ। ਪਾਰਾਚਿਨਾਰ ਤੋਂ ਥਲੇ ਵਾਲੇ ਪਾਸੇ ਆਉਂਦਿਆਂ ਪਾਰਾਚਿਨਾਰ ਤੋਂ ਤਿੰਨ ਚਾਰ ਮੀਲ ਦੀ ਵਿਥ ਤੇ ਮੌਲਾਨਾ ਪਿੰਡ ਵਿਚ ਵੀ ਗੁਰਦਵਾਰਾ ਸੀ ਜਿਥੇ ਮੁਸਲਮਾਨ ਵਸੋਂ ਵਿਚ ਗੁਰੂ ਨਾਨਕ ਸਾਹਿਬ ਦੇ ਠਹਿਰਨ ਦੀ ਰਵਾਇਤ ਪ੍ਰਚੱਲਤ ਸੀ[1]।

ਗੁਰੂ ਨਾਨਕ ਸਾਹਿਬ ਦੇ ਸਮੇਂ ਪੇਸ਼ਾਵਰ ਦਾ ਨਾਂ ਪਾਰਾਸ਼ਾਵਰ ਸੀ ਜੋ ਨਾਂ ਬਾਬਰ ਨੇ ਆਪਣੀ ਤੇਜ਼-ਕਿ-ਬਾਬਰੀ ਵਿਚ ਲਿਖਿਆ ਹੈ। ਹਿਊਨ ਸਾਂਗ ਇਸ ਨੂੰ ਪੁਲੂਸਾਹਪੁਲੂ ਲਿਖਦਾ ਹੈ[2]। ਅਕਬਰ ਬਾਦਸ਼ਾਹ ਦੇ ਸਮੇਂ ਇਹ ਨਾਂ ਪੇਸ਼ਾਵਰ ਪੈ ਗਿਆ। ਅਬੁਲ ਫਜ਼ਲ ਪੇਸ਼ਾਵਰ ਬਾਰੇ ਲਿਖਦਾ ਹੈ "ਇਥੇ ਇਕ ਧਾਰਮਿਕ ਅਸਥਾਨ ਹੈ ਜਿਸ ਨੂੰ ਗੋਰਕਟੜੀ (ਭਾਵ ਗੋਰਖ ਹਟੜੀ) ਕਹਿੰਦੇ ਹਨ। ਇਥੇ ਵਿਸ਼ੇਸ਼ ਕਰਕੇ ਜੋਗੀ ਆਉਂਦੇ ਹਨ। ਅਰਸਕਿਨ ਅਨੁਸਾਰ ਪੇਸ਼ਾਵਰ ਦੀ ਵੱਡੀ ਸਰਾਂ ਗੋਰਕਟੜੀ (ਗੋਰਖ ਹਟੜੀ) ਵਾਲੀ ਥਾਂ ਤੇ ਬਣਾਈ ਸੀ[3]। ਸਰ ਅਲਗਜ਼ਾਂਡਰ ਕਨਿੰਘਮ ਦੇ ਕਥਨ ਅਨੁਸਾਰ ਗੋਰਖ ਹਟੜੀ ਇਕ ਬਹੁਤ ਵੱਡਾ ਬੋਧੀ ਅਸਥਾਨ ਸੀ। ਇਥੇ ਬੜਾ ਪੁਰਾਣਾ 100 ਫੁਟ ਉੱਚਾ ਪਿੱਪਲ ਦਾ ਦਰੱਖਤ ਸੀ, ਬੋਧੀ ਇਸ ਦਰੱਖਤ ਨੂੰ ਪਵਿੱਤਰ ਸਮਝਦੇ ਸਨ ਕਿਉਂਕਿ ਉਨ੍ਹਾਂ ਦਾ ਵਿਸ਼ਵਾਸ ਸੀ ਕਿ ਮਹਾਤਮਾ ਬੁੱਧ ਇਸ ਥੱਲੇ ਬੈਠੇ ਸਨ। ਬਾਬਰ ਦੇ ਸਮੇਂ ਤਕ ਇਹ ਵੱਡਾ ਪਿੱਪਲ ਮੌਜੂਦ ਸੀ ਕਿਉਂਕਿ 1505 ਈਸਵੀ ਵਿਚ ਇਸ ਪਿੱਪਲ ਨੂੰ ਵੇਖਣ ਗਿਆ ਤੇ ਇਸ ਦਾ ਕਥਨ ਉਸ ਨੇ ਤੇਜ਼-ਕਿ-ਬਾਬਰੀ ਵਿਚ ਕੀਤਾ ਹੈ[4]।

ਗੁਰੂ ਨਾਨਕ ਸਾਹਿਬ ਦੇ ਸਮੇਂ ਇਹ ਜੋਗੀਆਂ ਦਾ ਅਸਥਾਨ ਸੀ ਅਤੇ ਵਿਸ਼ੇਸ਼ ਕਰਕੇ ਗੋਰਖ ਪੰਥੀ ਜੋਗੀ ਇਥੇ ਰਹਿੰਦੇ ਸਨ, ਜਿਵੇਂ ਕਿ ਇਸਦੇ ਨਾਂ ਤੋਂ ਪਤਾ ਲਗਦਾ ਹੈ। ਗੁਰੂ ਨਾਨਕ ਸਾਹਿਬ ਤੇ ਭਾਈ ਮਰਦਾਨਾ ਗੋਰਖ ਹਟੜੀ ਪਹੁੰਚ ਗਏ[5]। ਜਦੋਂ ਗੁਰੂ ਨਾਨਕ ਜੋਗੀਆਂ ਦੇ

---

1. ਬਿਆਨ ਸ: ਖੜਕ ਸਿੰਘ, ਕੁਲਦੀਪ ਨਿਵਾਸ, ਨੇੜੇ ਫਿਜ਼ੀਕਲ ਕਾਲਜ ਆਫ਼ ਐਜੂਕੇਸ਼ਨ, ਪਟਿਆਲਾ। ਇਹ ਸਜਣ ਕਾਫ਼ੀ ਸਮਾਂ ਪਾਰਾਚਿਨਾਰ ਦੇ ਇਲਾਕੇ ਵਿਚ ਰਹੇ। ਸਰਦਾਰ ਕਰਨੈਲ ਸਿੰਘ ਚੇਅਰਮੈਨ ਰੇਲਵੇ ਬੋਰਡ ਰੀਟਾਰਿਡ ਦਸਦੇ ਹਨ ਕਿ ਜਦੋਂ ਉਹ ਇਸ ਪਾਸੇ ਰੇਲਵੇ ਬਣਾਉਣ ਦਾ ਸਰਵੇਖਣ ਕਰ ਰਹੇ ਸਨ ਉਸ ਵੇਲੇ ਉਨ੍ਹਾਂ ਬਹੁਤ ਸਾਰੇ ਗੁਰੂ ਨਾਨਕ ਸਾਹਿਬ ਦੇ ਇਤਿਹਾਸਕ ਗੁਰਦਵਾਰੇ ਇਸ ਇਲਾਕੇ ਵਿਚ ਵੇਖੇ। ਭਾਈ ਬਾਲੇ ਵਾਲੀ ਜਨਮ ਸਾਖੀ ਵਿਚ ਲਿਖਿਆ ਹੈ ਕਿ ਭਾਈ ਮਰਦਾਨੇ ਦਾ ਦਿਹਾਂਤ ਕੁਰਮ ਵਾਦੀ ਵਿਚ ਹੋਇਆ ਤੇ ਉੱਥੇ ਗੁਰੂ ਨਾਨਕ ਸਾਹਿਬ ਸ਼ਾਹਜ਼ਾਦੇ, ਉਸ ਦੇ ਪੁੱਤਰ ਨੂੰ ਲੈ ਗਏ। ਸਥਾਨਿਕ ਰਵਾਇਤ ਅਨੁਸਾਰ ਉਹ ਥਾਂ ਸ਼ਾਹਕੋਟ ਸੀ ਜਿੱਥੇ ਗੁਰੂ ਨਾਨਕ ਸਾਹਿਬ ਤੇ ਮਰਦਾਨੇ ਦੀ ਯਾਦ ਵਿਚ ਗੁਰਦਵਾਰਾ ਬਣਿਆ ਹੈ।

2. ਏਨਸ਼ੈਂਟ ਜਿਉਗਰਾਫੀ ਆਫ਼ ਇੰਡੀਆ, ਵਾਰਾਨਸੀ, 1963 ਪੰਨਾ 66

3. ਉਕਤ ਪੰਨਾ 68

4. ਉਕਤ ਪੰਨਾ 67

5. ਵਲਾਇਤ ਵਾਲੀ, ਮਿਹਰਬਾਨ ਵਾਲੀ ਤੇ ਭਾਈ ਮਨੀ ਸਿੰਘ ਵਾਲੀ ਜਨਮ ਸਾਖੀ ਵਿਚ ਗੁਰੂ ਨਾਨਕ ਸਾਹਿਬ ਦਾ ਗੋਰਖ ਹਟੜੀ ਜਾਣਾ ਲਿਖਿਆ ਹੈ। ਭਾਈ ਬਾਲੇ ਵਾਲੀ ਜਨਮ ਸਾਖੀ ਵਿਚ ਨਹੀਂ। ਪਰ ਗੁਰੂ ਨਾਨਕ ਸਾਹਿਬ ਦਾ ਗੋਰਖ ਹਟੜੀ ਜਾਣਾ ਠੀਕ ਜਾਪਦਾ ਹੈ ਕਿਉਂਕਿ ਇਹ ਅਫ਼ਗਾਨਿਸਤਾਨ ਤੋਂ ਆਉਂਦਿਆਂ ਜੋਗੀਆਂ ਦਾ ਪ੍ਰਸਿੱਧ ਅਸਥਾਨ ਸੀ।

ਅਸਥਾਨ ਤੇ ਪਹੁੰਚੇ ਤਾਂ ਉਸ ਵੇਲੇ ਉਨ੍ਹਾਂ ਦਾ ਭੰਡਾਰਾ ਵਰਤ ਰਿਹਾ ਸੀ। ਭੰਡਾਰਾ ਖਤਮ ਹੋਣ ਪਿਛੋਂ ਜੋਗੀਆਂ ਨੇ ਗੁਰੂ ਜੀ ਤੋਂ ਪੁੱਛਿਆ ਕਿ ਤੁਸੀਂ ਗ੍ਰਿਹਸਤੀ ਹੋ ਕੇ ਉਦਾਸੀ, ਤਾਂ ਗੁਰੂ ਜੀ ਨੇ ਕਿਹਾ ਗ੍ਰਹਸਤੀ। ਇਸ ਤੇ ਉਸ ਜੋਗੀ ਨੇ ਕਿਹਾ ਜਿਵੇਂ ਨਸ਼ਾ ਵਰਤਣ ਵਾਲਾ ਮਨੁਖ ਈਸ਼ਵਰ ਦਾ ਧਿਆਨ ਨਹੀਂ ਕਰ ਸਕਦਾ, ਤਿਵੇਂ ਹੀ ਗ੍ਰਹਸਤੀ ਗਿਆਨ-ਵਾਨ ਨਹੀਂ ਹੋ ਸਕਦਾ, ਕਿਉਂਕਿ ਗ੍ਰਹਸਤੀ ਆਪਣੇ ਹੀ ਧੰਧਿਆ ਵਿਚ ਫਸਿਆ ਰਹਿੰਦਾ ਹੈ। ਇਸ ਦੇ ਉੱਤਰ ਵਿਚ ਗੁਰੂ ਨਾਨਕ ਸਾਹਿਬ ਨੇ ਕਿਹਾ ਕੰਨ ਪੜਵਾ ਕੇ ਮੁੰਦਰਾਂ ਪਾ ਕੇ ਜੋਗੀ ਨਹੀਂ ਬਣ ਸਕੀਦਾ[1]। ਜੋਗੀ ਲਈ ਜੋ ਗੁਣ ਚਾਹੀਦੇ ਹਨ ਉਹ ਇਹ ਹਨ:—

*ਮੁੰਦ੍ਰਾ ਤੇ ਘਟ ਭੀਤਰਿ ਮੁੰਦ੍ਰਾ ਕਾਇਆ ਕੀਜੈ ਖਿੰਥਾਤਾ॥*
*ਪੰਚ ਚੇਲੇ ਵਸਿ ਕੀਜਹਿ ਰਾਵਲ ਇਹੁ ਮਨੁ ਕੀਜੈ ਡੰਡਾਤਾ॥*
*ਜੋਗ ਜੁਗਤਿ ਇਵ ਪਾਵਸਿਤਾ॥*
*ਏਕੁ ਸਬਦੁ ਦੂਜਾ ਹੋਰੁ ਨਾਸਤਿ ਕੰਦ ਮੂਲਿ ਮਨੁ ਲਾਵਸਿਤਾ॥*
*ਮੂੰਡਿ ਮੁੰਡਾਇਐ ਜੇ ਗੁਰੁ ਪਾਈਐ ਹਮ ਗੁਰੁ ਕੀਨੀ ਗੰਗਾਤਾ॥*
*ਤ੍ਰਿਭਵਣ ਤਾਰਣਹਾਰੁ ਸੁਆਮੀ ਏਕੁ ਨ ਚੇਤਸਿ ਅੰਧਾਤਾ॥*
*ਕਰਿ ਪਟੰਬੁ ਗਲੀ ਮਨੁ ਲਾਵਸਿ ਸੰਸਾ ਮੂਲਿ ਨ ਜਾਵਸਿਤਾ॥*
*ਏਕਸੁ ਚਰਣੀ ਜੇ ਚਿਤੁ ਲਾਵਹਿ ਲਬਿ ਲੋਭਿ ਕੀ ਧਾਵਸਿਤਾ॥*
*ਜਪਸਿ ਨਿਰੰਜਨੁ ਰਚਸਿ ਮਨਾ॥*
*ਕਾਹੇ ਬੋਲਹਿ ਜੋਗੀ ਕਪਟੁ ਘਨਾ॥*
*ਕਾਇਆ ਕਮਲੀ ਹੰਸੁ ਇਆਣਾ ਮੇਰੀ ਮੇਰੀ ਕਰਤ ਬਿਹਾਣੀਤਾ॥*
*ਪ੍ਰਣਵਤਿ ਨਾਨਕੁ ਨਾਗੀ ਦਾਝੈ ਫਿਰਿ ਪਾਛੈ ਪਛੁਤਾਣੀਤਾ[2]॥*

(ਗਉੜੀ ਚੇਤੀ ਮਹਲਾ ੧॥ ੧੫॥ (੧੫੫))

ਫਿਰ ਸਿੱਧਾਂ ਕਿਹਾ ਜੀ ਕੋਈ ਕਰਾਮਾਤ ਵਖਾਵੋ ਤਾਂ ਗੁਰੂ ਨਾਨਕ ਸਾਹਿਬ ਨੇ ਇਹ ਸ਼ਬਦ ਸੁਣਾਇਆ:—

*ਪਹਿਰਾ ਅਗਨਿ ਹਿਵੈ ਘਰੁ ਬਾਧਾ ਭੋਜਨੁ ਸਾਰੁ ਕਰਾਈ॥*
*ਸਗਲੇ ਦੂਖ ਪਾਣੀ ਕਰਿ ਪੀਵਾ ਧਰਤੀ ਹਾਕ ਚਲਾਈ॥*
*ਧਰ ਤਾਰਾਜੀ ਅੰਬਰੁ ਤੋਲੀ ਪਿਛੈ ਟੰਕੁ ਚੜਾਈ॥*
*ਏਵਡ ਵਧਾ ਮਾਵਾ ਨਾਹੀ ਸਭਸੈ ਨਥਿ ਚਲਾਈ॥*
*ਏਤਾ ਤਾਣੁ ਹੋਵੈ ਮਨ ਅੰਦਰਿ ਕਰੀ ਭਿ ਆਖ ਕਰਾਈ*
*ਜੇਵਡੁ ਸਾਹਿਬੁ ਤੇਵਡ ਦਾਤੀ ਦੇ ਦੇ ਕਰੇ ਰਜਾਈ॥*
*ਨਾਨਕ ਨਦਰਿ ਕਰੇ ਜਿਸੁ ਊਪਰਿ ਸਚਿ ਨਾਮਿ ਵਡਿਆਈ[3]॥*

(ਮਾਝ ਵਾਰ ਮਹਲਾ ੧॥ ੧੯॥ (੧੪੭))

---

1. ਜਨਮ ਸਾਖੀ ਗੁਰੂ ਨਾਨਕ ਕ੍ਰਿਤ ਮਿਹਰਬਾਨ ਵਿਚ ਗੋਰਖ ਹਟੜੀ ਜਾਣ ਦੀ ਸਾਖੀ ਦੇ ਅਧਾਰ ਤੇ ਇਹ ਵਾਰਤਾਲਾਪ ਲਿਖਿਆ ਹੈ ਜੋ ਠੀਕ ਜਾਪਦਾ ਹੈ।

2. ਵਲਾਇਤ ਵਾਲੀ ਜਨਮ ਸਾਖੀ ਵਿਚ ਲਿਖਿਆ ਹੈ ਕਿ ਗੁਰੂ ਨਾਨਕ ਸਾਹਿਬ ਨੇ ਸਿੱਧ ਗੋਸ਼ਟਿ ਗੋਰਖ ਹਟੜੀ ਉਚਾਰੀ ਜੋ ਠੀਕ ਨਹੀਂ, ਕਿਉਂਕਿ ਭਾਈ ਗੁਰਦਾਸ ਨੇ ਸਿਧ ਗੋਸ਼ਟਿ ਦਾ ਅਚਲ ਵਟਾਲੇ ਉਚਾਰਨ ਲਿਖਿਆ ਹੈ।

3. ਇਹ ਵਾਰਤਾਲਾਪ ਤੇ ਸ਼ਬਦ ਵਲਾਇਤ ਵਾਲੀ ਜਨਮ ਸਾਖੀ ਦਾ ਸਾਖੀ "ਸਿੱਧਾਂ ਨਾਲ ਗੋਸ਼ਟਿ-ਗੋਰਖ ਹਟੜੀ" ਦੇ ਅਧਾਰ ਤੇ ਹੈ।

ਗੋਰਖ ਹਟੜੀ ਰਹਿੰਦਿਆਂ ਇਕ ਦਿਨ ਜੋਗੀਆਂ ਨੇ ਗੁਰੂ ਨਾਨਕ ਸਾਹਿਬ ਤੋਂ ਪੁੱਛਿਆ ਕਿ ਬਾਹਰਲੇ ਚਿੰਨ੍ਹਾਂ ਨੂੰ ਤੁਸੀਂ ਮਹਾਨਤਾ ਨਹੀਂ ਦੇਂਦੇ ਅਤੇ ਰਿਧੀਆਂ ਸਿਧੀਆਂ ਨੂੰ ਤੁਸੀਂ ਨਹੀਂ ਮੰਨਦੇ ਤਾਂ ਦਸੋ ਕਿ ਜੋਗੀ ਕਿਸ ਤਰਾਂ ਦਾ ਹੋਣਾ ਚਾਹੀਦਾ ਹੈ? ਤਾਂ ਗੁਰੂ ਨਾਨਕ ਸਾਹਿਬ ਨੇ ਇਸ ਦੇ ਉੱਤਰ ਵਿਚ ਇਹ ਸ਼ਬਦ ਉਚਾਰਿਆ :—

*ਸੁਰਤਿ ਸਬਦੁ ਸਾਖੀ ਮੇਰੀ ਸਿੰਙੀ ਬਾਜੈ ਲੋਕੁ ਸੁਣੇ॥*
*ਪਤੁ ਝੋਲੀ ਮੰਗਣ ਕੈ ਤਾਈ ਭੀਖਿਆ ਨਾਮੁ ਪੜੇ॥*
*ਬਾਬਾ ਗੋਰਖੁ ਜਾਗੈ॥ ਗੋਰਖੁ ਸੋ ਜਿਨਿ ਗੋਇ ਉਠਾਲੀ*
*ਕਰਤੇ ਬਾਰ ਨ ਲਾਗੈ॥*
*ਪਾਣੀ ਪ੍ਰਾਣ ਪਵਣਿ ਬੰਧਿ ਰਾਖੇ ਚੰਦੁ ਸੂਰਜ ਮੁਖ ਦੀਏ॥*
*ਮਰਣ ਜੀਵਣ ਕਉ ਧਰਤੀ ਦੀਨੀ ਏਤੇ ਗੁਣ ਵਿਸਰੇ॥*
*ਸਿਧ ਸਾਧਿਕ ਅਰੁ ਜੋਗੀ ਜੰਗਮ ਪੀਰ ਪੁਰਸ ਬਹੁਤੇਰੇ॥*
*ਜੇ ਤਿਨ ਮਿਲਾ ਤ ਕੀਰਤਿ ਆਖਾ ਤਾ ਮਨੁ ਸੇਵ ਕਰੇ॥*
*ਕਾਗਦੁ ਲੂਣੁ ਰਹੈ ਘ੍ਰਿਤ ਸੰਗੇ ਪਾਣੀ ਕਮਲ ਰਹੈ॥*
*ਐਸੇ ਭਗਤ ਮਿਲਹਿ ਜਨ ਨਾਨਕ ਤਿਨ ਜਮੁ ਕਿਆ ਕਰੈ॥*

(ਰਾਮਕਲੀ ਮਹਲਾ ੧॥ ੪॥ (੮੭))

ਇਹ ਸੁਣ ਕੇ ਸਿਧਾਂ ਨੇ ਗੁਰੂ ਜੀ ਨੂੰ ਨਮਸਕਾਰ ਕੀਤੀ। ਜਿੱਥੇ ਗੁਰੂ ਨਾਨਕ ਸਾਹਿਬ ਬੈਠੇ ਸਨ, ਉਥੇ 1947 ਤੋਂ ਪਹਿਲਾਂ ਇਕ ਛੋਟਾ ਜਿਹਾ ਗੁਰਦਵਾਰਾ ਵੀ ਬਣਿਆ ਸੀ। ਕੁਝ ਸਮਾਂ ਗੁਰੂ ਨਾਨਕ ਸਾਹਿਬ ਗੋਰਖ ਹਟੜੀ ਰਹੇ ਕੇ ਫੇਰ ਅੱਗੇ ਨੂੰ ਚਲ ਪਏ।

## ਸੱਯਦਪੁਰ ਦੀ ਤਬਾਹੀ

ਗੁਰੂ ਨਾਨਕ ਸਾਹਿਬ ਗੋਰਖ ਹਟੜੀ ਤੋਂ, ਹਸਨ ਅਬਦਾਲ ਤੋਂ, ਟਿੱਲਾ ਬਾਲ ਗੁਦਾਈ ਤੋਂ ਹੋ ਕੇ ਸੱਯਦਪੁਰ ਪਹੁੰਚ ਗਏ।[1] ਸੱਯਦਪੁਰ ਸਲੋਈ ਦਾ ਕਥਨ ਤੋਜ਼ਕੇ-ਬਾਬਰੀ ਵਿਚ ਮਿਲਦਾ ਹੈ। ਸ਼ੇਰ ਸ਼ਾਹ ਸੂਰੀ ਸਮੇਂ ਇਸ ਨਗਰ ਦਾ ਨਾਂ ਸ਼ੇਰਗੜ੍ਹ ਪੈ ਗਿਆ। ਫੇਰ ਅਕਬਰ ਬਾਦਸ਼ਾਹ ਦੇ ਸਮੇਂ 1582 ਇਸਵੀ ਵਿਚ ਮੁਹੰਮਦ ਅਮੀਨ ਕਰੋੜੀ ਨੇ ਇਸ ਨਗਰ ਨੂੰ ਆਪਣੇ ਨਾਂ ਤੇ ਆਬਾਦ ਕੀਤਾ ਤੇ ਇਸ ਦਾ ਨਾਂ ਐਮਨਾਬਾਦ ਪਿਆ। ਸੱਯਦਪੁਰ ਸਲੋਈ ਵਿਚ ਗੁਰੂ ਨਾਨਕ ਦਾ ਸਿੱਖ ਭਾਈ ਲਾਲੋ ਰਹਿੰਦਾ ਸੀ। ਜਦੋਂ ਗੁਰੂ ਨਾਨਕ ਸਾਹਿਬ ਭਾਈ ਲਾਲੋ ਕੋਲ ਪਹੁੰਚੇ ਤਾਂ ਆਪ ਨੇ ਵੇਖਿਆ ਕਿ ਜਿਸ ਨਗਰ ਵਿਚ ਆਪ ਪਹਿਲਾਂ ਰਹੇ ਸਨ ਉਹ ਉਜੜਿਆ ਪਿਆ ਹੈ, ਮਕਾਨ ਢੱਠੇ ਪਏ ਹਨ ਤੇ ਸਭ ਪਾਸੇ ਉਜਾੜ ਹੀ ਉਜਾੜ ਹੈ। ਭਾਈ ਲਾਲੋ, ਜੋ ਪਿੰਡ ਤੋਂ ਬਾਹਰ ਵਲ ਰਹਿੰਦਾ ਸੀ, ਨੇ ਦੱਸਿਆ ਕਿ ਮੁਗ਼ਲਾਂ ਨੇ ਪਿੰਡ ਤੇ ਹਮਲਾ ਕੀਤਾ ਤੇ ਪਿੰਡ ਵਾਲਿਆਂ ਅਗੋਂ ਟਾਕਰਾ ਕੀਤਾ ਪਰ ਉਨ੍ਹਾਂ ਦੀ ਕੋਈ ਪੇਸ਼ ਨਹੀਂ ਗਈ ਹੈ। ਟਾਕਰਾ ਕਰਨ ਵਾਲੇ ਸਾਰੇ ਮਾਰੇ ਗਏ

1. ਮਿਹਰਬਾਨ ਵਾਲੀ ਜਨਮ ਸਾਖੀ ਵਿਚ ਲਿਖਿਆ ਹੈ ਕਿ ਗੁਰੂ ਸਾਹਿਬ ਕਾਬਲ ਪਸ਼ੌਰ ਗੋਰਖ ਹਟੜੀ ਤੋਂ ਸੈਦਪੁਰ ਆਏ।

ਤੇ ਮੁਗ਼ਲ ਫ਼ੌਜਾਂ ਨੇ ਪਿੰਡ ਨੂੰ ਤਬਾਹ ਕਰਕੇ ਔਰਤਾਂ ਤੇ ਬੱਚਿਆਂ ਨੂੰ ਕੈਦ ਕਰ ਲਿਆ।[1] ਭਾਈ ਲਾਲੋ ਨੇ ਦੱਸਿਆ ਕਿਵੇਂ ਹਿੰਦੂ ਤੇ ਮੁਸਲਮਾਨ ਔਰਤਾਂ ਤੇ ਬੱਚੇ ਮੁਸੀਬਤ ਵਿਚ ਪ੍ਰਾਰਥਨਾ ਕਰਦੇ ਸਨ ਪਰ ਮੁਗ਼ਲ ਸਿਪਾਹੀਆਂ ਨੇ ਕੋਈ ਗੱਲ ਨਾ ਸੁਣੀ, ਉਨ੍ਹਾਂ ਨੂੰ ਪਕੜ ਕੇ ਲੈ ਗਏ। ਗੁਰੂ ਨਾਨਕ ਸਾਹਿਬ ਨੇ ਇਹ ਸਾਰੀ ਵਾਰਤਾ ਬੜੇ ਧਿਆਨ ਨਾਲ ਸੁਣੀ। ਆਪ ਖ਼ੁਰਾਸਾਨ ਦੇ ਸ਼ਹਿਰ ਮਸ਼ਹਦ ਤੇ ਬਾਬਰ ਦੀ ਰਾਜਧਾਨੀ ਕਾਬਲ ਤੋਂ ਹੋ ਕੇ ਆਏ ਸਨ। ਹਿੰਦ ਤੇ ਬਾਬਰ ਦੇ ਹੱਲੇ ਦੀਆਂ ਖ਼ਬਰਾਂ ਉਨ੍ਹਾਂ ਪਹਿਲਾਂ ਹੀ ਸੁਣ ਲਈਆਂ ਸਨ। ਸੱਯਦਪੁਰ ਦਾ ਹਾਲ ਸੁਣ ਕੇ ਆਪ ਨੇ ਭਾਈ ਲਾਲੋ ਨੂੰ ਦੱਸਿਆ ਕਿ ਮੀਰ[2] ਜ਼ਹੀਰ-ਉਦ-ਦੀਨ ਬਾਬਰ ਨੇ ਖ਼ੁਰਾਸਾਨ[3] ਦੇ ਕੁਝ ਇਲਾਕੇ ਨੂੰ ਜਿੱਤ ਕੇ ਕਾਬਲ ਨੂੰ ਆਪਣੀ ਰਾਜਧਾਨੀ ਬਣਾਇਆ।[4] ਤੇ ਹਿੰਦ ਨੂੰ ਜਿੱਤਣ ਲਈ ਹੱਲੇ ਕਰ ਰਿਹਾ ਹੈ। ਉਸੇ ਨੇ ਹੀ ਸੱਯਦਪੁਰ ਤੇ ਐਨੇ ਜ਼ੁਲਮ ਢਾਹੇ ਹਨ। ਇਹ ਦਸ ਕੇ ਆਪ ਨੇ ਸ਼ਬਦ ਉਚਾਰਿਆ :—

*ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ॥*
*ਪਾਪ ਕੀ ਜੰਞ ਲੈ ਕਾਬਲਹੁ ਧਾਇਆ ਜੋਰੀ ਮੰਗੈ ਦਾਨੁ ਵੇ ਲਾਲੋ॥*
*ਸਰਮੁ ਧਰਮੁ ਦੁਇ ਛਪਿ ਖਲੋਏ ਕੂੜੁ ਫਿਰੈ ਪਰਧਾਨੁ ਵੇ ਲਾਲੋ॥*
*ਕਾਜੀਆ ਬਾਮਣਾ ਕੀ ਗਲ ਥਕੀ ਅਗਦੁ ਪੜੈ ਸੈਤਾਨੁ ਵੇ ਲਾਲੋ॥*
*ਮੁਸਲਮਾਨੀਆ ਪੜਹਿ ਕਤੇਬਾ ਕਸਟ ਮਹਿ ਕਰਹਿ ਖੁਦਾਇ ਵੇ ਲਾਲੋ॥*
*ਜਾਤਿ ਸਨਾਤੀ ਹੋਰਿ ਹਿੰਦਵਾਣੀਆ ਏਹਿ ਭੀ ਲੇਖੈ ਲਾਇ ਵੇ ਲਾਲੋ॥*
*ਖੂਨ ਕੇ ਸੋਹਿਲੇ ਗਾਵੀਅਹਿ ਨਾਨਕ ਰਤੁ ਕਾ ਕੁੰਗੂ ਪਾਇ ਵੇ ਲਾਲੋ[5]॥*

(ਤਿਲੰਗ ਮਹਲਾ ੧॥ ੫॥ (੭੨੨))

---

1. ਤੌਜ਼ਕ-ਇ-ਬਾਬਰੀ ਵਿਚ ਸੱਯਦਪੁਰ ਦੇ ਤਬਾਹ ਕਰਨ ਦਾ ਬ੍ਰਿਤਾਂਤ ਇਸ ਤਰਾਂ ਲਿਖਿਆ ਹੈ, ਸਿਆਲਕੋਟ ਦੇ ਵਸਨੀਕਾਂ ਨੇ ਈਨ ਮੰਨ ਲਈ ਤੇ ਆਪਣੇ ਆਪ ਨੂੰ ਬਚਾ ਲਿਆ। ਪਰ ਸੱਯਦਪੁਰ ਦੇ ਵਸਨੀਕਾਂ ਨੇ ਟਾਕਰਾ ਕੀਤਾ, ਉਨ੍ਹਾਂ ਨੂੰ ਮਾਰ ਦਿੱਤਾ ਗਿਆ, ਉਨ੍ਹਾਂ ਦੇ ਬੱਚਿਆਂ ਤੇ ਔਰਤਾਂ ਨੂੰ ਕੈਦੀ ਬਣਾਇਆ ਅਤੇ ਉਨ੍ਹਾਂ ਦੇ ਘਰਾਂ ਤੇ ਸਮਾਨ ਨੂੰ ਲੁੱਟ ਲਿਆ। "ਮੈਮਾਇਰਜ਼ ਆਫ਼ ਜ਼ਹੀਰ-ਉਦ-ਦੀਨ ਮੁਹੰਮਦ ਬਾਬਰ (ਅੰਗ੍ਰੇਜ਼ੀ), ਲਕਸ ਕਿੰਗ, ਜਿਲਦ ਦੂਜੀ ਪੰਨਾ 149 ਲਿਆ।

2. "ਮੀਰ" ਸ਼ਬਦ ਗੁਰੂ ਸਾਹਿਬ ਨੇ ਬਾਬਰ ਲਈ ਵਰਤਿਆ ਹੈ।

*ਕੋਟੀ ਹੂ ਪੀਰ ਵਰਜਿ ਰਹਾਏ ਜਾ ਮੀਰੁ ਸੁਣਿਆ ਧਾਇਆ॥*

(ਪੰਨਾ ੪੧੭)

ਅਫ਼ਗਾਨਾਂ ਵਿਚ ਬਾਦਸ਼ਾਹ ਨੂੰ ਮੀਰ ਕਹਿੰਦੇ ਸਨ।

3. ਐਨਸਾਈਕਲੋਪੀਡੀਆ ਬ੍ਰਿਟੈਨਿਕਾ ਅਨੁਸਾਰ ਖ਼ੁਰਾਸਨ ਦਾ ਸ਼ਾਬਦਿਕ ਭਾਵ ਹੈ "ਚੜ੍ਹਦੇ ਸੂਰਜ ਵਾਲੀ ਧਰਤੀ" ਹੈ। ਪ੍ਰਾਚੀਨ ਕਾਲ ਦਾ ਖ਼ੁਰਾਸਾਨ ਜੋ ਉੱਤਰ ਵੱਲ ਖੀਵਾ (ਰੂਸ) ਤੋਂ, ਦੱਖਣ ਵਲ ਈਰਾਨ ਦੇ ਮਾਰੂਥਲ ਅਤੇ ਸੀਸਤਾਨ ਤੋਂ, ਪੂਰਬ ਵੱਲ, ਹਿੰਦੁਸਤਾਨ ਤੋਂ ਪੱਛਮ ਵੱਲ ਗੁਜ਼ ਤੇ ਗੁਰਗਾਨ ਦੇ ਥਲਾਂ ਤੋਂ ਅਰੰਭ ਹੁੰਦੀ ਸੀ। ਅੱਜ ਕੱਲ੍ਹ ਤਿੰਨਾਂ ਦੇਸ਼ਾਂ ਵਿਚ-ਰੂਸ, ਅਫ਼ਗਾਨਿਸਤਾਨ ਦਾ ਵਧੇਰਾ ਭਾਗ ਆ ਜਾਂਦਾ ਸੀ। ਭਾਵੇਂ ਖ਼ੁਰਾਸਾਨ ਦੇ ਪੱਛਮੀ ਹਿੱਸੇ ਤੇ ਈਰਾਨੀਆਂ ਦਾ ਰਾਜ ਸੀ।

4. ਗੁਰੂ ਨਾਨਕ ਸਾਹਿਬ ਦੇ ਕਾਬਲ ਜਾਣ ਤੋਂ ਪਹਿਲਾਂ ਬਾਬਰ ਨੇ 1504 ਈਸਵੀ ਵਿਚ ਕਾਬਲ ਨੂੰ ਜਿੱਤ ਕੇ ਆਪਣੀ ਰਾਜਧਾਨੀ ਬਣਾਇਆ ਸੀ।

5. ਵਲਾਇਤ ਵਾਲੀ, ਮਿਹਰਬਾਨ ਵਾਲੀ ਅਤੇ ਭਾਈ ਮਨੀ ਸਿੰਘ ਵਾਲੀ ਜਨਮ ਸਾਖੀ ਵਿਚ ਇਹ ਸ਼ਬਦ ਜੋ ਭਾਈ ਲਾਲੋ ਨੂੰ ਸੰਬੋਧਨ ਕਰ ਕੇ ਲਿਖਿਆ ਹੈ ਸੱਯਦਪੁਰ ਵਿਚ ਉਚਾਰਿਆ ਦੱਸਿਆ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ

(ਬਾਕੀ ਫ਼ੁਟਨੋਟ ਦੇਖੋ ਅਗਲੇ ਪੰਨੇ)

ਸਯਦਪੁਰ ਦੀ ਤਬਾਹੀ ਵਿਚ ਗੁਰੂ ਨਾਨਕ ਸਾਹਿਬ ਨੂੰ ਪਠਾਨਾਂ ਦਾ ਪਤਨ ਨਜ਼ਰ ਆਇਆ। ਇਉਂ ਜਾਪਿਆ ਕਿ ਪਠਾਨੀ ਰਾਜ ਦੀ ਸਾਰੀ ਸ਼ਾਨ ਤੇ ਸ਼ੌਕਤ ਖ਼ਤਮ ਹੋ ਗਈ ਹੈ। ਗੁਰੂ ਸਾਹਿਬ ਨੇ ਇਸ ਸਮੇਂ ਤੇ ਇਹ ਸ਼ਬਦ ਉਚਾਰਿਆ :—

*ਕਹਾ ਸੁ ਖੇਲ ਤਬੇਲਾ ਘੋੜੇ ਕਹਾ ਭੇਰੀ ਸਹਨਾਈ॥*
*ਕਹਾ ਸੁ ਤੇਗਬੰਦ ਗਾਡੇਰੜਿ ਕਹਾ ਸੁ ਲਾਲ ਕਵਾਈ॥*
*ਕਹਾ ਸੁ ਆਰਸੀਆ ਮੁਹ ਬੰਕੇ ਐਥੈ ਦਿਸਹਿ ਨਾਹੀ॥*
*ਇਹੁ ਜਗੁ ਤੇਰਾ ਤੂੰ ਗੋਸਾਈ॥*
*ਏਕ ਘੜੀ ਮਹਿ ਥਾਪਿ ਉਥਾਪੇ ਜਰੁ ਵੰਡਿ ਦੇਵਹਿ ਭਾਈ॥*
*ਕਹਾਂ ਸੁ ਘਰ ਦਰ ਮੰਡਪ ਮਹਲਾ ਕਹਾ ਸੁ ਬੰਕ ਸਰਾਈ॥*
*ਕਹਾਂ ਸੁ ਪਾਨ ਤੰਬੋਲੀ ਹਰਮਾ ਹੋਈਆ ਛਾਈ ਮਾਈ॥*
*ਇਸੁ ਜਰ ਕਾਰਣਿ ਘਣੀ ਵਿਗੁਤੀ ਇਨਿ ਜਰ ਘਣੀ ਖੁਆਈ॥*
*ਪਾਪਾ ਬਾਝਹੁ ਹੋਵੈ ਨਾਹੀ ਮੁਇਆ ਸਾਥਿ ਨ ਜਾਈ॥*
*ਜਿਸ ਨੋ ਆਪਿ ਖੁਆਏ ਕਰਤਾ ਖੁਸਿ ਲਏ ਚੰਗਿਆਈਂ॥*

(ਆਸਾ ਮਹਲਾ ੧॥ ੧੨॥ (੪੧੭))

ਗੁਰੂ ਨਾਨਕ ਸਾਹਿਬ ਕੁਝ ਸਮਾਂ ਭਾਈ ਲਾਲੋ ਕੋਲ ਰਹੇ ਤੇ ਫੇਰ ਤਲਵੰਡੀ ਚਲੇ ਗਏ।

## ਕਰਤਾਰਪੁਰ ਵਸਾਉਣਾ[2]

ਗੁਰੂ ਨਾਨਕ ਸਾਹਿਬ ਤੇ ਭਾਈ ਮਰਦਾਨਾ ਸੱਯਦਪੁਰ ਤੋਂ ਤਲਵੰਡੀ ਆ ਗਏ। ਕੁਝ ਸਮਾਂ ਤਲਵੰਡੀ ਰਹੇ। ਭਾਈ ਮਰਦਾਨਾ ਆਪਣੇ ਬਾਲ ਬੱਚਿਆਂ ਨੂੰ ਮਿਲਿਆ। ਗੁਰੂ ਜੀ ਦੇ

---

(ਪਿਛਲੇ ਫ਼ੁਟਨੋਟ ਦੀ ਬਾਕੀ)
ਇਹ ਸ਼ਬਦ ਰਾਗ ਆਸਾ ਵਿਚ ਹੈ ਤੇ ਇਸ ਦੀਆਂ ਦੋ ਪੰਗਤੀਆਂ ਹਨ। ਪਹਿਲੀ ਪੰਗਤੀ ਜੋ ਭਾਈ ਲਾਲੋ ਨੂੰ ਸੰਬੋਧਨ ਕੀਤੀ ਹੈ ਤੇ ਦੂਸਰੀ ਪੰਗਤੀ ਵਿਚ ਮੁਗ਼ਲ ਰਾਜ ਦੇ ਪਤਨ ਤੇ ਇਕ ਮਰਦ ਦੇ ਚੇਲੇ ਦੇ ਉੱਥਾਨ ਵੱਲ ਸੰਕੇਤ ਹਨ। ਜਿਸ ਤੋਂ ਪਤਾ ਲਗਦਾ ਹੈ ਕਿ ਦੂਜੀ ਪੰਗਤੀ ਗੁਰੂ ਨਾਨਕ ਸਾਹਿਬ ਨੇ ਆਪਣੀ ਉਮਰ ਦੇ ਆਖ਼ਰੀ ਸਮੇਂ ਵਿਚ ਲਿਖੀ ਜਦੋਂ ਹਿਮਾਯੂੰ ਸ਼ੇਰ ਸ਼ਾਹ ਕੋਲੋਂ ਭਾਂਜ ਖ਼ਾ ਰਿਹਾ ਸੀ। ਇਸ ਲਈ ਅਸਾਂ ਪਹਿਲੀ ਪੰਗਤੀ ਇਥੇ ਦਿੱਤੀ ਜੋ ਗੁਰੂ ਸਾਹਿਬ ਨੇ ਸੱਯਦਪੁਰ ਵਿਚ ਉਚਾਰੀ ਸੀ।

1. ਸਾਰੀਆਂ ਜਨਮ ਸਾਖੀਆਂ ਵਿਚ ਇਹ ਸ਼ਬਦ ਸੱਯਦਪੁਰ ਦੀ ਹਾਲਤ ਨੂੰ ਵੇਖ ਕੇ ਉਚਾਰਿਆ ਦੱਸਿਆ ਹੈ ਜੋ ਠੀਕ ਜਾਪਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਹ ਸ਼ਬਦ ਰਾਗ ਆਸਾ ਵਿਚ ਹੈ ਤੇ ਇਸ ਦੀਆਂ ਸੱਤ ਪੰਗਤੀਆਂ ਹਨ। ਪਹਿਲੀਆਂ ਤਿੰਨ ਪੰਕਤੀਆਂ ਜੋ ਅਸਾਂ ਇਥੇ ਦਿੱਤੀਆਂ ਹਨ ਸੱਯਦਪੁਰ ਦੇ ਹਾਲ ਦਾ ਹੀ ਵਰਣਨ ਕਰਦੀਆਂ ਹਨ। ਪਰ ਅਗਲੀਆਂ ਪੰਗਤੀਆਂ ਵਿਚ ਮੁਗ਼ਲਾਂ ਤੇ ਪਠਾਣਾਂ ਦੀ ਵੱਡੀ ਲੜਾਈ ਦਾ ਵਰਣਨ ਜਾਪਦਾ ਹੈ ਜੋ 1526 ਈਸਵੀ ਵਿਚ ਪਾਣੀਪਤ ਹੋਈ ਜਿਵੇਂ ਕਿ ਲਿਖਿਆ ਹੈ:—

ਮੁਗਲ ਪਠਾਣਾ ਭਈ ਲੜਾਈ ਰਣ ਮਹਿ ਤੇਗ ਵਗਾਈ॥ ਓਨੀ ਤੁਪਕ ਤਾਣ ਚਲਾਈ ਓਨੀ ਹਸਤਿ ਚਿੜਾਈ॥ ਜਿਸ ਤੋਂ ਪਤਾ ਲਗਦਾ ਹੈ ਕਿ ਗੁਰੂ ਜੀ ਨੇ ਇਸ ਸ਼ਬਦ ਦੀਆਂ ਆਖਰੀ ਪੰਗਤੀਆਂ 1526 ਪਿੱਛੋਂ ਲਿਖੀਆਂ।

ਇਸ ਤਰ੍ਹਾਂ ਇਸ ਸਾਖੀ ਵਿਚ ਦਿਤੇ ਦੋਵੇਂ ਸ਼ਬਦ ਗੁਰੂ ਜੀ ਨੇ ਕਰਤਾਰਪੁਰ ਵਿਚ ਸੰਪੂਰਨ ਕੀਤੇ ਜਾਪਦੇ ਸਨ।

2. ਵਲਾਇਤ ਵਾਲੀ ਜਨਮ ਸਾਖੀ ਵਿਚ ਪਹਿਲੀ ਬਾਰਾਂ ਸਾਲ ਦੀ ਉਦਾਸੀ ਪਿਛੋਂ ਕਰਤਾਰਪੁਰ ਵਸਾਉਣਾ ਲਿਖਿਆ ਹੈ। ਭਾਈ ਮਨੀ ਸਿੰਘ ਦੀ ਜਨਮ ਸਾਖੀ ਵਿਚ ਪੂਰਬ ਤੇ ਦੱਖਣ ਦੀ ਉਦਾਸੀ ਪਿੱਛੋਂ ਕਰਤਾਰਪੁਰ ਵਸਾਉਣਾ

(ਬਾਕੀ ਫ਼ੁਟਨੋਟ ਦੇਖੋ ਅਗਲੇ ਪੰਨੇ ਤੇ )

ਮਾਤਾ ਪਿਤਾ ਹੁਣ ਬਿਰਧ ਹੋ ਚੁੱਕੇ ਸਨ। ਇਸ ਲਈ ਗੁਰੂ ਜੀ ਚਾਹੁੰਦੇ ਸਨ ਕਿ ਕੁਝ ਸਮਾਂ ਆਪਣੇ ਮਾਤਾ ਪਿਤਾ ਤੇ ਹੋਰ ਪਰਿਵਾਰ ਕੋਲ ਆਮ ਸੰਸਾਰੀਆਂ ਵਾਗੂੰ ਰਹਿਣ। ਪਰ ਕੁਝ ਸੋਚ ਕੇ ਗੁਰੂ ਸਾਹਿਬ ਮਰਦਾਨੇ ਨੂੰ ਨਾਲ ਲੈ ਕੇ ਤਲਵੰਡੀ ਤੋਂ ਟੁਰ ਪਏ। ਉੱਤਰ ਪੱਛਮ ਵਲ ਚਲਦੇ ਚਲਦੇ ਲਾਹੌਰ ਆ ਗਏ। ਲਾਹੌਰ ਤੋਂ ਰਾਵੀ ਦਰਿਆ ਦੇ ਨਾਲ ਨਾਲ ਉੱਤਰ ਪੂਰਬ ਵਲ ਚਲਦੇ ਚਲਦੇ ਰਾਵੀ ਦੇ ਕੰਢੇ ਤੇ ਲਾਹੌਰ ਤੋਂ ਕੋਈ ਪੰਜਾਹ ਮੀਲ ਦੀ ਦੂਰੀ ਤੇ ਜਾ ਕੇ ਬੈਠ ਗਏ।

ਗੁਰੂ ਨਾਨਕ ਸਾਹਿਬ ਨੂੰ ਰਾਵੀ ਦਾ ਇਹ ਸੁਹਾਵਣਾ ਕੰਢਾ ਬਹੁਤ ਪਸੰਦ ਆਇਆ ਤੇ ਇਥੇ ਰਹਿਣ ਲੱਗ ਪਏ। ਇਥੇ ਨਾਲ ਦੇ ਪਿੰਡ ਇਕ ਦੋਦੇ ਗੋਤ ਦਾ ਜੱਟ ਰਹਿੰਦਾ ਸੀ। ਉਸਦੀ ਘਰ ਵਾਲੀ ਤੇ ਉਹ ਗੁਰੂ ਜੀ ਨੂੰ ਦੁੱਧ ਛਕਾਉਂਦੇ ਸਨ। ਕਹਿੰਦੇ ਹਨ ਕਿ ਗੁਰੂ ਜੀ ਦੀ ਅਸੀਸ ਨਾਲ ਦੋਦੇ ਦਾ ਪਰਿਵਾਰ ਬਹੁਤ ਵਧਿਆ ਫੁਲਿਆ[1]।

ਜਦੋਂ ਗੁਰੂ ਸਾਹਿਬ ਨੂੰ ਇਥੇ ਰਹਿੰਦਿਆਂ ਕੁਝ ਸਮਾਂ ਹੋ ਗਿਆ ਤਾਂ ਆਲੇ ਦੁਆਲੇ ਦੇ ਪਿੰਡਾਂ ਨੂੰ ਪਤਾ ਲੱਗ ਗਿਆ ਕਿ ਇਕ ਰੱਬ ਦਾ ਪਿਆਰਾ ਰੱਬ ਦੇ ਗੁਣ ਗਾਉਣ ਵਾਲਾ ਬੰਦਾ ਇਥੇ ਰਹਿੰਦਾ ਹੈ। ਤਾਂ ਦੂਰ ਦੂਰ ਤੋਂ ਲੋਕ ਦਰਸ਼ਨਾਂ ਨੂੰ ਆਉਣ ਲੱਗੇ। ਇਕ ਵਾਰੀ ਕੁਝ ਫ਼ਕੀਰ ਦਰਸ਼ਨਾਂ ਨੂੰ ਆਏ ਤਾਂ ਮਰਦਾਨਾ ਕੀਰਤਨ ਕਰ ਰਿਹਾ ਸੀ।

***"ਕੂੜ ਨਿਖੁਟੇ ਨਾਨਕਾ ਓੜਕਿ ਸਚ ਰਹੀ"***

ਇਸ ਤੁਕ ਨੇ ਉਨ੍ਹਾਂ ਫ਼ਕੀਰਾਂ ਦੀ ਆਤਮਾ ਨੂੰ ਬਹੁਤ ਟੁੰਬਿਆ ਤੇ ਕੁਝ ਸਰਕੜਿਆਂ ਦੇ ਕਾਨੇ ਲੈ ਕੇ ਉਹ ਵਜਾਉਣ ਲਗੇ ਤੇ "ਕੂੜ ਨਿਖੁਟੇ ਨਾਨਕਾ ਓੜਕਿ ਸਚ ਰਹੀ" ਦਾ ਗਾਇਨ ਕਰਨ ਲਗੇ ਜਿਸ ਪਿੰਡ ਵਿਚ ਜਾਂਦੇ ਇਹ ਹੀ ਗਾਉਂਦੇ। ਇਸ ਤਰਾਂ ਸਾਰੇ ਇਲਾਕੇ ਵਿਚ ਗੁਰੂ ਨਾਨਕ ਸਾਹਿਬ ਦੀ ਪ੍ਰਭੁਤਾ ਫੈਲ ਗਈ[2]।

ਜਦੋਂ ਇਸ ਇਲਾਕੇ ਦੇ ਕਰੋੜੀਏ ਨੂੰ ਪਤਾ ਲੱਗਾ ਕਿ ਇਕ ਫ਼ਕੀਰ ਇਥੇ ਡੇਰਾ ਲਾਈ ਬੈਠਾ ਹੈ ਤੇ ਲੋਕਾਂ ਵਿਚ ਉਸਦਾ ਸਤਿਕਾਰ ਵੱਧ ਰਿਹਾ ਹੈ। ਉਸ ਦੇ ਮਨ ਵਿਚ ਬਹੁਤ ਈਰਖਾ ਆਈ ਉਸ ਨੇ ਫ਼ੈਸਲਾ ਕੀਤਾ ਕਿ ਕੁਝ ਸਵਾਰਾਂ ਨੂੰ ਨਾਲ ਲੈ ਕੇ ਉਹ ਉਸ ਫ਼ਕੀਰ ਨੂੰ ਆਪਣੀ ਥਾਂ ਤੋਂ ਉਠਾ ਦੇਵੇ। ਜਦੋਂ ਇਸ ਇਰਾਦੇ ਨਾਲ ਉਹ ਗੁਰੂ ਜੀ ਵੱਲ ਪਹਿਲੇ ਦਿਨ ਚਲਿਆ ਤਾਂ ਉਸ ਦਾ ਘੋੜਾ ਬਿਦਕ ਗਿਆ[3] ਸੋ ਉਹ ਉਸ ਦਿਨ ਨਾ ਜਾ ਸਕਿਆ। ਦੂਜੇ ਦਿਨ ਟੁਰਿਆ ਅਤੇ ਘੋੜੇ ਤੇ ਸਵਾਰ ਹੋਇਆ ਤਾਂ ਉਸ ਦੀ ਅੱਖ ਵਿਚ ਕੁਝ ਪੈ ਗਿਆ। ਘੋੜੇ ਤੋਂ ਉਤਰਨਾ ਪਿਆ। ਹੁਣ ਤਕ ਉਹ ਆਪਣੇ ਹੰਕਾਰ ਨਾਲ ਅੰਨ੍ਹਾ ਹੋਇਆ ਸੀ। ਉਸ ਦੇ ਸਾਥੀਆਂ ਨੇ ਉਸ ਨੂੰ ਸਮਝਾਇਆ

---

(ਪਿਛਲੇ ਫੁਟਨੋਟ ਦੀ ਬਾਕੀ)

ਲਿਖਿਆ ਹੈ। ਮਿਹਰਬਾਨ ਦੀ ਜਨਮ ਸਾਖੀ ਵਿਚ ਲਿਖਿਆ ਹੈ ਕਿ ਗੁਰੂ ਜੀ ਨੇ ਮੱਕੇ ਮਦੀਨੇ ਦੀ ਉਦਾਸੀ ਪਿੱਛੋਂ ਕਰਤਾਰਪੁਰ ਵਸਾਇਆ। ਲੰਮੀਆਂ ਉਦਾਸੀਆਂ ਤੋਂ ਆ ਕੇ ਕਰਤਾਰਪੁਰ ਵਸਾਉਣਾ ਜ਼ਿਆਦਾ ਠੀਕ ਜਾਪਦਾ ਹੈ ਕਿਉਂਕਿ ਹਰ ਨਵਾਂ ਪਿੰਡ ਵਸਾਉਣ ਲੱਗਿਆਂ ਕੁਝ ਔਕੜਾਂ ਆਉਂਦੀਆਂ ਸਨ ਜੋ ਗੁਰੂ ਜੀ ਆਪ ਉਥੇ ਰਹਿ ਕੇ ਹੀ ਦੂਰ ਕਰ ਸਕਦੇ ਸਨ।

1. ਦੋਦੇ ਗੋਤ ਦਾ ਜੱਟ ਕਿਸੇ ਨਾਲ ਦੇ ਪਿੰਡ ਸੀ ਤੇ ਭਾਈ ਬਾਲੇ ਵਾਲੀ ਜਨਮ ਸਾਖੀ ਅਨੁਸਾਰ ਉਸ ਦੇ ਘਰ ਵਾਲੀ ਨੇ ਦੁਧ ਦੀ ਸੇਵਾ ਕੀਤੀ।

2. ਫ਼ਕੀਰਾਂ ਦਾ ਪਿੰਡ ਪਿੰਡ ਵਿਚ ਕਾਨਿਆਂ ਨਾਲ ਇਸ ਤੁਕ ਦਾ ਗਾਇਨ ਕਰਨਾ, ਵਲਾਇਤ ਵਾਲੀ ਜਨਮ ਸਾਖੀ ਅਤੇ ਮਿਹਰਬਾਨ ਵਾਲੀ ਜਨਮ ਸਾਖੀ ਵਿਚ ਅੰਕਿਤ ਹੈ ਅਤੇ ਇਹ ਠੀਕ ਜਾਪਦਾ ਹੈ।

3. ਮਿਹਰਬਾਨ ਦੀ ਜਨਮ ਸਾਖੀ ਅਨੁਸਾਰ ਇਹ ਕਰੋੜੀਆਂ ਇਲਾਕੇ ਦਾ ਸ਼ਿਕਦਾਰ ਵੀ ਸੀ।

ਕਿ ਦੋ ਵਾਰੀ ਤੂੰ ਆਪਣੇ ਇਰਾਦੇ ਵਿਚ ਅਸਫਲ ਰਿਹਾ ਹੈ। ਉਹ ਫ਼ਕੀਰ ਜਰੂਰ ਕੋਈ ਵੱਲੀ ਅੱਲਾਹ ਹੈ ਤੇ ਉਸ ਨੂੰ ਤੰਗ ਕਰਨਾ ਠੀਕ ਨਹੀਂ ਹੋਵੇਗਾ। ਪਹਿਲਾਂ ਤਾਂ ਉਸ ਨੂੰ ਇਸ ਗੱਲ ਦੀ ਸਮਝ ਨਾ ਆਈ। ਕੁਝ ਸਮੇਂ ਪਿੱਛੋਂ ਉਸ ਨੂੰ ਇਨ੍ਹਾਂ ਗੱਲਾਂ ਦੀ ਸਮਝ ਆ ਗਈ। ਉਸ ਨੇ ਗੁਰੂ ਜੀ ਵਲੋਂ ਮੰਦ ਭਾਵਨਾ ਨੂੰ ਤਿਆਗ ਦਿੱਤਾ। ਇਕ ਦਿਨ ਉਸ ਦੇ ਮਨ ਵਿਚ ਖਿਆਲ ਆਇਆ ਕਿ ਉਹ ਫ਼ਕੀਰ ਦੇ ਦਰਸ਼ਨ ਕਰਨੇ ਚਾਹੀਦੇ ਹਨ ਜਿਸਦੀ ਐਨੀ ਮਹਿਮਾ ਲੋਕ ਕਰਦੇ ਹਨ। ਸੋ ਉਹ ਗੁਰੂ ਜੀ ਕੋਲ ਗਿਆ ਤੇ ਗੁਰੂ ਜੀ ਦੇ ਦਰਸ਼ਨ ਕਰ ਕੇ ਨਿਹਾਲ ਹੋਇਆ[1]।

ਜਦੋਂ ਦੁਨੀ ਚੰਦ ਲਾਹੌਰ ਦੇ ਕਰੋੜੀਏ ਨੂੰ ਜਿਸ ਨੂੰ, ਸਾਹਿਬ ਨੇ ਉਪਦੇਸ਼ ਦੇ ਕੇ ਤਾਰਿਆ ਸੀ, ਪਤਾ ਲੱਗਾ ਕਿ ਗੁਰੂ ਨਾਨਕ ਸਾਹਿਬ ਨੇ ਲਾਹੌਰ ਤੋਂ 50 ਕੁ ਮੀਲ ਉੱਤਰ ਪੂਰਬ ਵੱਲ ਇਕ ਥਾਂ ਤੇ ਡੇਰਾ ਲਾਇਆ ਹੈ ਤਾਂ ਉਹ ਵੀ ਦਰਸ਼ਨਾਂ ਨੂੰ ਆਇਆ। ਉਸ ਨੇ ਆ ਕੇ ਗੁਰੂ ਜੀ ਦੇ ਰਹਿਣ ਲਈ ਮਕਾਨ ਬਣਵਾ ਦਿੱਤਾ ਤੇ ਨਾਲ ਹੀ ਆਏ ਗਏ ਵਾਸਤੇ ਇਕ ਧਰਮਸ਼ਾਲਾ ਪਾ ਦਿੱਤੀ[2]। ਇਸ ਤਰ੍ਹਾਂ ਗੁਰੂ ਨਾਨਕ ਸਾਹਿਬ ਨੇ ਇਕ ਨਵੇਂ ਨਗਰ ਦਾ ਮੁੱਢ ਬੰਨ੍ਹਿਆ ਜਿਸ ਦਾ ਨਾਂ ਕਰਤਾਰਪੁਰ ਰੱਖਿਆ।

## ਅਜਿਤੇ ਰੰਧਾਵੇ ਨਾਲ ਮੇਲ

ਇਕੋ ਗੋਤ ਦੇ ਨਾਲ ਲਗਦੇ ਪਿੰਡਾਂ ਦੇ ਸਮੂਹ ਨੂੰ ਤਪਾ ਕਹਿੰਦੇ ਸਨ[3]। ਇਕ ਤਪੇ ਵਿਚ ਪਿੰਡਾਂ ਦੀ ਗਿਣਤੀ ਨਿਸਚਿਤ ਨਹੀਂ ਸੀ। ਇਹ ਗੋਤ ਦੇ ਲੋਕਾਂ ਅਨੁਸਾਰ ਵਧਦੀ ਘਟਦੀ ਰਹਿੰਦੀ ਸੀ। ਜਿੱਥੋਂ ਕਰਤਾਰਪੁਰ ਨਗਰ ਵਸਿਆ ਸੀ ਉਹ ਥਾਂ ਰੰਧਾਵੇ ਗੋਤ ਦੇ ਤਪੇ ਕੋਲ ਸੀ ਇਸ ਲਈ ਆਲੇ ਦੁਆਲੇ ਦੀ ਜ਼ਿਆਦਾ ਵਸੋਂ ਰੰਧਾਵਿਆਂ ਦੀ ਸੀ[4]।

ਕਰਤਾਰਪੁਰ ਦੇ ਸਾਹਮਣੇ ਰਾਵੀ ਦਰਿਆ ਦੇ ਪੂਰਬੀ ਕੰਢੇ ਪੱਖੋਕੀ ਦਾ ਪਿੰਡ ਸੀ ਜਿੱਥੋਂ ਦਾ ਪਟਵਾਰੀ ਮੂਲਾ ਚੋਨਾ ਗੁਰੂ ਨਾਨਕ ਸਾਹਿਬ ਦਾ ਸੌਹਰਾ ਸੀ। ਇਸੇ ਪਿੰਡ ਵਿਚ ਇਕ ਹਿੱਤੇ ਰੰਧਾਵੇ ਦਾ ਪੁੱਤਰ ਅਜਿਤਾ ਰੰਧਾਵਾ ਰਹਿੰਦਾ ਸੀ[5]। ਜਦੋਂ ਇਸ ਨੂੰ ਪਤਾ ਲੱਗਾ ਕਿ ਕਰਤਾਰਪੁਰ ਵਿਚ ਗੁਰੂ ਜੀ ਨੇ ਡੇਰਾ ਲਾਇਆ ਹੈ ਤਾਂ ਇਹ ਗੁਰੂ ਜੀ ਕੋਲ ਆਇਆ ਤੇ ਗੁਰੂ ਜੀ ਕੋਲੋਂ ਆਤਮ ਗਿਆਨ ਪ੍ਰਾਪਤ ਕਰ ਕੇ ਸਿੱਖ ਬਣਿਆ[6]।

---

1. ਕਰੋੜੀ ਦੀ ਸਾਖੀ ਵਲਾਇਤ ਵਾਲੀ ਤੇ ਮਿਹਰਬਾਨ ਵਾਲੀ ਤੇ ਭਾਈ ਮਨੀ ਸਿੰਘ ਦੀ ਜਨਮ ਸਾਖੀ ਵਿਚ ਹੈ ਤੇ ਠੀਕ ਜਾਪਦੀ ਹੈ। ਹਰ ਨਵੇਂ ਪਿੰਡ ਵਸਾਉਣ ਵਾਲੇ ਨੂੰ ਸਥਾਨਕ ਲੋਕਾਂ ਵਲੋਂ ਇਹ ਔਕੜ ਆਉਂਦੀ ਸੀ।
2. ਦੁਨੀ ਚੰਦ ਕਰੋੜੀ ਮਲ ਜੋ ਲਾਹੌਰ ਰਹਿੰਦਾ ਸੀ ਨੂੰ ਗੁਰੂ ਜੀ ਨੇ ਉਪਦੇਸ਼ ਦਿਤਾ ਸੀ। ਵੇਖੋ "ਦੁਨੀ ਚੰਦ ਨਿਸਤਾਰਾ" ਖ਼ਾਲਸਾ ਟ੍ਰੈਕਟ ਸੋਸਾਇਟੀ, ਅੰਮ੍ਰਿਤਸਰ ਅਤੇ ਮਹਾਨ ਕੋਸ਼, ਭਾਈ ਕਾਹਨ ਸਿੰਘ।
3. ਸ਼ਬਦ ਕੋਸ਼ ਜਿਲਦ ਤੀਜੀ, ਭਾਸ਼ਾ ਵਿਭਾਗ, ਪਟਿਆਲਾ, ਪੰਨਾ 165 ਅਨੁਸਾਰ ਤਪਾ ਸ਼ਬਦ ਦੇ ਅਰਥ ਇਲਾਕਾ ਜਾਂ ਪਰਗਨਾ ਕੀਤਾ ਹੈ। ਪਰ ਤਪੇ ਦੀ ਵਿਸ਼ੇਸ਼ਤਾ ਗੋਤ ਦੀ ਇਕਸਾਹਤਾ ਤੇ ਨਿਰਭਰ ਕਰਦੀ ਸੀ।
4. ਅੱਜ ਕਲ ਵੀ ਡੇਰਾ ਬਾਬਾ ਨਾਨਕ ਦੇ ਆਲੇ ਦੁਆਲੇ ਰੰਧਾਵਿਆ ਦੇ ਪਿੰਡ ਹਨ।
5. ਭਾਈ ਬਾਲੇ ਵਾਲੀ ਤੇ ਭਾਈ ਮਨੀ ਸਿੰਘ ਵਾਲੀ ਜਨਮ ਸਾਖੀ ਵਿਚ ਅਜਿਤੇ ਰੰਧਾਵੇ ਨੂੰ ਪਖੋਕੇ ਦਾ ਵਸਨੀਕ ਦੱਸਿਆ ਹੈ।
6. ਖਾਲਸਾ ਕਾਲਜ ਅੰਮ੍ਰਿਤਸਰ ਦੇ ਹਿਸਟਰੀ ਰੀਸਰਚ ਡੀਪਾਰਮੈਂਟ ਵਿਚ ਇਕ ਛੋਟੀ ਜਿਹੀ ਹਥ-ਲਿਖਤ "ਸਾਖੀ ਅਜਿਤਾ ਰੰਧਾਵਾ "S.H.R. 1445" ਹੈ ਜਿਸ ਵਿਚ ਗੁਰੂ ਸਾਹਿਬ ਨਾਲ ਗੱਲ ਬਾਤ ਦਾ ਵਿਸਥਾਰ ਦਿਤਾ ਹੈ। ਅਜਿਤੇ ਰੰਧਾਵੇ ਦੀ ਸਾਖੀ ਕੇਵਲ ਬਾਲੇ ਵਾਲੀ ਤੇ ਭਾਈ ਮਨੀ ਸਿੰਘ ਵਾਲੀ ਜਨਮ ਸਾਖੀ ਵਿਚ ਹੀ ਹੈ। ਵਲਾਇਤ ਵਾਲੀ ਤੇ ਮੇਹਰਬਾਨ ਵਾਲੀ ਵਿਚ ਨਹੀਂ। ਪਰ ਹਾਲਾਤ ਮੁਤਾਬਕ ਠੀਕ ਜਾਪਦੀ ਹੈ।

# ਦੋ ਮੁਸਲਮਾਨਾਂ ਨੂੰ ਉਪਦੇਸ਼

ਕਰਤਾਰਪੁਰ ਤੋਂ ਰਾਵੀ ਲੰਘਕੇ ਮੌਜੂਦਾ ਡੇਰਾ ਬਾਬਾ ਨਾਨਕ ਵਾਲੇ ਪਾਸੇ ਵਟਾਲੇ ਨੂੰ ਜਾਂਦੀ ਸੜਕ ਉਤੇ ਉੱਤਰ ਵਿਚ ਇਕ ਪਿੰਡ ਜੌੜੀਆਂ (ਜਉੜੀਆਂ) ਸੀ[1]। ਇਥੋਂ ਇਕ ਪਠਾਨ ਉਬਾਰੇ ਖਾਂ ਰਹਿੰਦਾ ਸੀ ਇਹ ਸ਼ੇਖ ਮਾਲੋ ਦਾ ਮਿੱਤਰ ਸੀ। ਸ਼ੇਖ ਮਾਲੋ ਇਕ ਵਿਦਵਾਨ ਮੁਸਲਮਾਨ ਸੀ ਜੋ ਗੁਰੂ ਨਾਨਕ ਸਾਹਿਬ ਨੂੰ ਮਿਲਣ ਲਈ ਕਰਤਾਰਪੁਰ ਆਇਆ ਤੇ ਗੁਰੂ ਨਾਨਕ ਸਾਹਿਬ ਨਾਲ ਰੱਬ ਦੀਆਂ ਗੱਲਾਂ ਕਰ ਕੇ ਬਹੁਤ ਪ੍ਰਸੰਨ ਹੋਇਆ ਸੀ। ਉਸ ਨੇ ਉਬਾਰੇ ਖਾਂ ਨੂੰ ਗੁਰੂ ਜੀ ਬਾਰੇ ਦੱਸਿਆ ਤੇ ਉਬਾਰੇ ਖਾਂ ਵੀ ਗੁਰੂ ਜੀ ਦੇ ਦਰਸ਼ਨਾਂ ਨੂੰ ਕਰਤਾਰਪੁਰ ਪਹੁੰਚ ਗਿਆ।

ਉਬਾਰੇ ਖਾਂ ਨੇ ਗੁਰੂ ਜੀ ਦੇ ਦਰਸ਼ਨ ਕੀਤੇ ਤੇ ਪੁੱਛਿਆ ਕਿ ਤੁਸੀਂ ਹਿੰਦੂ ਹੋ ਕਿ ਮੁਸਲਮਾਨ। ਇਸ ਦੇ ਉੱਤਰ ਵਿਚ ਗੁਰੂ ਸਾਹਿਬ ਨੇ ਕਿਹਾ ਕੇਵਲ ਰੱਬ ਹੀ ਸਥਿਰ ਰਹਿਣ ਵਾਲਾ ਹੈ ਨਾ ਹਿੰਦੂ ਸਥਿਰ ਰਹਿ ਸਕਦੇ ਹਨ ਤੇ ਨ ਮੁਸਲਮਾਨ। ਇਸ ਲਈ ਉਸ ਅੱਲਾ ਵੱਲ ਧਿਆਨ ਕਰਨਾ ਚਾਹੀਦਾ ਹੈ। ਹਿੰਦੂ ਤੇ ਮੁਸਲਮਾਨ ਦਾ ਝਗੜਾ ਵਾਧੂ ਹੈ। ਇਨ੍ਹਾਂ ਬਚਨਾਂ ਨਾਲ ਉਬਾਰੇ ਖਾਂ ਬਹੁਤ ਪ੍ਰਸੰਨ ਹੋਇਆ ਤੇ ਉਹ ਚਰਨੀ ਲੱਗਾ ਤੇ ਕਿਹਾ ਕਿ ਮੇਰੇ ਤੇ ਰਹਿਮਤ ਦੀ ਨਜ਼ਰ ਕਰੋ ਤੇ ਗੁਰੂ ਜੀ ਨੇ ਕਿਹਾ ਰੱਬ ਰਹਿਮਤ ਕਰੇਗਾ। ਫੇਰ ਉਬਾਰੇ ਖਾਂ ਗੁਰੂ ਜੀ ਤੋਂ ਵਿਦਿਆ ਹੋਇਆ। ਜੌੜੀਆਂ ਪਿੰਡ ਵਿਚ ਇਕ ਹੋਰ ਜਿਮੀ ਦਾਰ ਰਹਿੰਦਾ ਸੀ ਜਿਸ ਦਾ ਨਾਂ ਅਬਦਲ ਰਹਿਮਾਨ ਸੀ। ਇਸ ਨੂੰ ਇਹ ਗੱਲ ਬਹੁਤ ਚੁਭਦੀ ਸੀ ਕਿ ਉਬਾਰੇ ਖਾਂ ਮੁਸਲਮਾਨ ਹੋ ਕੇ ਇਕ ਹਿੰਦੂ ਦੀ ਤਾਰੀਫ਼ ਕਰਦਾ ਹੈ[2]।

ਇਕ ਵਾਰੀ ਅਬਦਲ ਰਹਿਮਾਨ ਗੁਰੂ ਨਾਨਕ ਸਾਹਿਬ ਨੂੰ ਮਿਲਿਆ ਤੇ ਗੁਰੂ ਜੀ ਤੋਂ ਪੁੱਛਿਆ ਕਿ ਤੁਹਾਡਾ ਧਰਮ ਕੀ ਹੈ ਹਿੰਦੂ ਕਿ ਮੁਸਲਮਾਨ। ਤਾਂ ਗੁਰੂ ਸਾਹਿਬ ਨੇ ਉਤਰ ਵਿਚ ਕਿਹਾ ਕਿ ਸਾਡਾ ਧਰਮ ਉਸ ਰੱਬ ਦਾ ਸਚਾ ਨਾਮ ਹੈ। ਇਸ ਤੇ ਅਬਦਲ ਰਹਿਮਾਨ ਨੇ ਕਿਹਾ, ਕਿ ਜਿਹੜੇ ਰੱਬ ਦੇ ਪਿਆਰੇ ਹਨ ਉਨ੍ਹਾਂ ਦਾ ਕੋਈ ਧਰਮ ਨਹੀਂ ਹੁੰਦਾ? ਗੁਰੂ ਸਾਹਿਬ ਨੇ ਉੱਤਰ ਦਿੱਤਾ ਜਿਹੜੇ ਰੱਬ ਦੇ ਪਿਆਰੇ ਹਨ, ਰੱਬ ਉਨ੍ਹਾਂ ਨੂੰ ਪਿਆਰਾ ਹੈ ਉਹ ਧਰਮਾਂ ਦੇ ਝਗੜੇ, ਬੇਦ ਅਤੇ ਕਤੇਬ ਦੇ ਝਗੜੇ ਵਿਚ ਨਹੀਂ ਪੈਂਦੇ। ਰੱਬ ਦੀ ਸਾਰੀ ਪੈਦਾਇਸ਼ ਇਕੋ ਜਿਹੀ ਹੈ। ਅਮੀਰ, ਗਰੀਬ, ਚੰਗੇ ਮੰਦੇ ਸਭ ਉਸ ਨੇ ਬਣਾਏ ਹਨ। ਸਭ ਵਿਚ ਉਸ ਦਾ ਨੂਰ ਹੈ ਜੋ ਖੁਦੀ ਅਤੇ ਹੰਕਾਰ ਕਰਕੇ ਸਾਨੂੰ ਨਜ਼ਰ ਨਹੀਂ ਆਉਂਦਾ। ਇਹ ਗੱਲ ਸੁਣ ਕੇ ਅਬਦਲ ਰਹਿਮਾਨ ਗੁਰੂ ਜੀ ਦੇ ਚਰਨਾਂ ਤੇ ਡਿਗ ਪਿਆ[3]।

---

1. ਜੌੜੀਆਂ ਛੋਟੀਆਂ ਡੇਰਾ ਬਾਬਾ ਨਾਨਕ ਦੇ ਕੋਲ ਪਿੰਡ ਹੁਣ ਤਕ ਮੌਜੂਦ ਹੈ। ਇਉਂ ਜਾਪਦਾ ਹੈ ਭਾਈ ਬਾਲੇ ਵਾਲੀ ਜਨਮ ਸਾਖੀ ਦਾ ਉਤਾਰਾ ਚਰਨ ਵਾਲਿਆਂ ਨੇ ਇਸੇ ਨੂੰ ਗਲਤੀ ਨਾਲ ਸੌੜੀਆਂ ਲਿਖਿਆ ਹੈ। ਤੇ ਫੇਰ ਅਗੋਂ ਕਾਪੀ ਕਰਨ ਵਾਲਿਆਂ ਨੇ "ਸਉੜੀਆਂ" ਹੀ ਪ੍ਰਚਲਤ ਕਰ ਦਿੱਤਾ ਹੈ।

2. ਇਹ ਸਾਖੀ ਕੇਵਲ ਬਾਲੇ ਦੀ ਜਨਮ ਸਾਖੀ ਵਿਚ ਅੰਕਿਤ ਹੈ ਵੇਖੋ ਪਿਆਰੇ ਲਾਲ ਵਾਲੀ ਜਨਮ ਸਾਖੀ ਪਤ੍ਰਾ 231-36 (ਅੰਤਕਾ 315-18) ਹੋਰ ਕਿਸੇ ਜਨਮ ਸਾਖੀ ਵਿਚ ਨਹੀਂ। ਪਰ ਉਸ ਸਮੇਂ ਹਿੰਦੂ ਤੇ ਮੁਸਲਮਾਨ ਦੇ ਝਗੜੇ ਸਨ। ਗੁਰੂ ਜੀ ਦੇ ਸਪੱਸ਼ਟ ਤੇ ਸਿੱਧੇ ਖਿਆਲਾਂ ਤੋਂ ਕਈ ਮੁਸਲਮਾਨ ਪ੍ਰਭਾਵਿਤ ਹੋਏ ਜਾਪਦੇ ਹਨ। ਸਮੇਂ ਦੇ ਹਾਲਾਤ ਅਨੁਸਾਰ ਇਹ ਸਾਖੀ ਠੀਕ ਜਾਪਦੀ ਹੈ।

3. ਇਹ ਸਾਖੀ ਭਾਈ ਬਾਲੇ ਵਾਲੀ ਜਨਮ ਸਾਖੀ ਵਿਚ ਹੈ ਤੇ ਹੋਰ ਕਿਸੇ ਜਨਮ ਸਾਖੀ ਵਿਚ ਨਹੀਂ ਹੈ। ਪਰ ਸਮੇਂ ਤੇ ਹਾਲਾਤ ਅਨੁਸਾਰ ਇਹ ਠੀਕ ਜਾਪਦੀ ਹੈ।

ਜਿਥੇ ਇਕ ਦੋਦੇ ਗੋਤ ਦੇ ਜੱਟ ਤੇ ਅਜਿਤਾ ਰੰਧਾਵਾ ਗੁਰੂ ਜੀ ਨੇ ਸ਼ਰਧਾਲੂ ਬਣ ਗਏ ਉਥੇ ਕਿਸੇ ਮੁਸਲਮਾਨ ਦਾ ਈਰਖਾ ਨਾਲ ਵੇਖਣਾ ਕੁਦਰਤੀ ਗੱਲ ਸੀ। ਇਨ੍ਹਾਂ ਸਭ ਸਾਖੀਆਂ ਦਾ ਸਮੁੱਚਾ ਭਾਵ ਇਹ ਹੈ ਕਿ ਗੁਰੂ ਜੀ ਨੂੰ ਨਗਰ ਵਸਾਉਣ ਲੱਗਿਆਂ ਕਈ ਛੋਟੀਆਂ ਮੋਟੀਆਂ ਔਕੜਾਂ ਦਾ ਸਾਹਮਣਾ ਕਰਨਾ ਪਿਆ।

## ਭਾਈ ਲਹਿਣੇ ਦਾ ਮਿਲਣਾ

ਗੁਰੂ ਗੋਬਿੰਦ ਸਿੰਘ ਜੀ ਦੀ ਮੁਕਤਸਰ ਦੀ ਲੜਾਈ ਤੋਂ ਪਹਿਲਾਂ ਮੁਕਤਸਰ ਦਾ ਸਾਰਾ ਇਲਾਕਾ ਵੀਰਾਨ ਸੀ। ਕਿਧਰੇ ਕਿਧਰੇ ਕੋਈ ਪਿੰਡ ਹੁੰਦਾ ਸੀ। ਮੌਜੂਦਾ ਮੁਕਤਸਰ (ਜ਼ਿਲ੍ਹਾ ਫਿਰੋਜ਼ਪੁਰ) ਤੋਂ ਤਕਰੀਬਨ ਸੱਤ ਅੱਠ ਮੀਲ ਉੱਤਰ-ਪੂਰਬ ਵੱਲ ਇਕ ਪਿੰਡ ਮਤੇ ਦੀ ਸਰਾਏ ਸੀ। ਇਸ ਨਿਕੇ ਜਿਹੇ ਪਿੰਡ ਵਿਚ ਇਕ ਹਿੰਦੂ ਖੱਤਰੀ ਤ੍ਰਹਿਣ ਭਾਈ ਫੇਰੂ[1] ਰਹਿੰਦਾ ਸੀ। ਇਨ੍ਹਾਂ ਦੀ ਪਿੰਡ ਵਿਚ ਛੋਟੀ ਜਿਹੀ ਦੁਕਾਨ ਸੀ ਤੇ ਆਪਣੀ ਨੇਕ ਕਮਾਈ ਤੇ ਚੰਗੇ ਆਚਰਣ ਕਰਕੇ ਪ੍ਰਸਿੱਧ ਸਨ। ਇਨ੍ਹਾਂ ਦੀ ਧਰਮ ਪਤਨੀ ਦਾ ਨਾਂ ਰਾਮੋ ਸੀ। ਇਨ੍ਹਾਂ ਦੇ ਘਰ 1504 ਈਸਵੀ ਵਿਚ ਇਕ ਬਾਲਕ ਨੇ ਜਨਮ ਲਿਆ ਜਿਸਦਾ ਨਾਂ ਲਹਿਣਾ ਰੱਖਿਆ। ਲਹਿਣਾ ਜੀ ਬਚਪਨ ਤੋਂ ਹੀ ਧਾਰਮਕ ਰੁਚੀਆਂ ਵਾਲੇ ਸਨ।

ਬਾਬਰ ਨੇ ਹਿੰਦ ਤੇ ਪਹਿਲਾ ਹੱਲਾ 1504 ਈਸਵੀ ਵਿਚ ਕੀਤਾ ਅਤੇ ਦੂਜਾ ਤੇ ਤੀਜਾ ਹਮਲਾ 1519 ਤੇ 1520 ਈਸਵੀ ਵਿਚ। ਇਨ੍ਹਾਂ ਹਮਲਿਆ ਨੇ ਪੰਜਾਬ ਵਾਸੀਆਂ ਨੂੰ ਤੈਮੂਰ ਦਾ ਹਮਲਾ ਯਾਦ ਕਰਵਾ ਦਿਤਾ। 1520 ਵਿਚ ਸੱਯਦਪੁਰ ਦੇ ਲੋਕਾਂ ਦਾ ਜੋ ਹਾਲ ਹੋਇਆ ਉਸ ਦੀਆਂ ਸਾਰੇ ਪੰਜਾਬ ਵਿਚ ਧੁੰਮਾ ਪੈ ਗਈਆਂ। ਮਤੇ ਦੀ ਸਰਾਂ ਉਸ ਰਸਤੇ ਤੇ ਸੀ ਜੋ ਲਾਹੌਰ, ਫ਼ੀਰੋਜ਼ਪੁਰ ਤੇ ਬਠਿੰਡੇ ਤੋਂ ਹੁੰਦਾ ਹੋਇਆ ਦਿਲੀ ਜਾਂਦਾ ਸੀ। ਇਕ ਵਾਰੀ ਮੁਗਲਾਂ ਤੋਂ ਬਲੋਚੀਆਂ ਨੇ ਮਤੇ ਦੀ ਸਰਾਂ ਨੂੰ ਲੁਟ ਗਿਆ[2]। ਇਸ ਲਈ ਮਤੇ ਦੀ ਸਰਾਂ ਦਾ ਨਗਰ ਉਜੜਨਾ[3] ਅਰੰਭ ਹੋ ਗਿਆ ਤੇ ਭਾਈ ਫੇਰੂ ਆਪਣਾ ਪਰਿਵਾਰ ਲੈ ਕੇ ਪੁਰਾਣੀ ਸੜਕ ਤੋਂ ਜ਼ਰਾ ਹਟਵੇਂ ਹਰੀ ਕੇ ਪੱਤਨ ਆ ਗਏ। ਕਹਿੰਦੇ ਹਨ ਕਿ ਇਥੇ ਵੀ ਆਪ ਦਾ ਵਪਾਰ ਨ ਚਲਿਆ ਤੇ ਆਪ ਸਤਲੁਜ ਤੇ ਬਿਆਸ ਨੂੰ ਪਾਰ ਕਰਕੇ ਮੌਜੂਦਾ ਅੰਮ੍ਰਿਤਸਰ ਦੇ ਜ਼ਿਲੇ ਖੰਡੂਰ ਨਗਰ ਵਿਚ ਆ ਵਸੇ।

ਲਹਿਣਾ ਜੀ ਦਾ ਵਿਆਹ ਖੀਵੀ ਨਾਲ ਹੋਇਆ। ਖੀਵੀ ਦੇ ਮਾਤਾ ਪਿਤਾ ਵੀ ਮਤੇ ਦੀ ਸਰਾਂ ਵਿਚ ਹੀ ਰਹਿਣ ਵਾਲੇ ਸਨ। ਲਹਿਣਾ ਜੀ ਦੇ ਤਿੰਨ ਬੱਚੇ ਹੋਏ। ਇਕ ਲੜਕੀ ਅਤੇ ਦੋ ਲੜਕੇ-ਬੀਬੀ ਅਮਰੋ, ਦਾਸੂ ਤੇ ਦਾਤੂ। ਜਦੋਂ ਗੁਰੂ ਨਾਨਕ ਸਾਹਿਬ ਨੇ ਕਰਤਾਰਪੁਰ ਨਗਰ ਵਸਾਇਆ ਲਹਿਣਾ ਜੀ ਖੰਡੂਰ ਸਾਹਿਬ ਰਹਿੰਦੇ ਸਨ।

ਭਾਈ ਲਹਿਣਾ ਜੀ ਧਾਰਮਕ ਭਾਵਾਂ ਵਾਲੇ ਸਨ। ਹਰ ਸਾਲ ਜਵਾਲਾ ਜੀ ਦੀ ਯਾਤਰਾ[4] ਨੂੰ ਜਾਇਆ ਕਰਦੇ ਸਨ। ਜਵਾਲਾ ਜੀ ਦਾ ਮੰਦਰ ਮੌਜੂਦਾ ਜ਼ਿਲ੍ਹਾ ਕਾਂਗੜਾ ਵਿਚ ਇਕ ਇਤਿਹਾਸਕ ਮੰਦਰ ਹੈ। ਇਥੋਂ ਅੱਗ ਦੀ ਲਾਟ ਨਿਕਲਦੀ ਹੈ। ਇਸ ਮੰਦਰ ਦੇ ਪੂਜਣ ਲਈ ਪੁਰਾਣੇ ਸਮਿਆਂ ਵਿਚ ਦੂਰ ਦੂਰ ਤੋਂ ਲੋਕ ਆਇਆ ਕਰਦੇ ਸਨ। ਪੰਜਾਬ ਦੇ ਬਹੁਤ ਨੇੜੇ ਹੋਣ

---

1. ਭਾਈ ਕਾਹਨ ਸਿੰਘ ਲਿਖਦੇ ਹਨ ਕਿ ਇਹ ਫੀਰੋਜ਼ਪੁਰ ਦੇ ਹਾਕਮ ਦੇ ਖਜ਼ਾਨਚੀ ਸਨ ਜੋ ਠੀਕ ਨਹੀਂ ਜਾਪਦਾ ਕਿਉਂਕਿ ਉਨ੍ਹਾਂ ਦੇ ਖਜ਼ਾਨਚੀ ਹੋਣ ਦੀ ਕਿਸੇ ਥਾਂ ਤੋਂ ਪੁਸ਼ਟੀ ਨਹੀਂ ਹੁੰਦੀ। ਉਨ੍ਹਾਂ ਦੇ ਇਕ ਥਾਂ ਤੋਂ ਦੂਜੀ ਥਾਂ ਤੇ ਦੂਜੀ ਥਾਂ ਤੋਂ ਤੀਜੀ ਥਾਂ ਜਾਣਾ ਵੀ ਇਹ ਹੀ ਦੱਸਦਾ ਹੈ ਕਿ ਉਹ ਖਜ਼ਾਨਚੀ ਨਹੀਂ ਸਨ।
2. ਸਿੱਖ ਰਿਲੀਜਨ, ਮੈਕਾਲਫ, ਜਿਲਦ ਦੂਜੀ ਪੰਨਾ 1
3. ਮਤੇ ਦੀ ਸਰਾਂ ਦਾ ਨਗਰ ਸਾਰਾ ਉਜੜ ਗਿਆ ਤੇ ਫੇਰ ਇਕ ਨਾਂਗੇ ਸਾਧੂ ਨੇ ਆਬਾਦ ਕੀਤਾ ਤੇ ਇਸ ਨੂੰ ਅੱਜ ਕਲ ਨਾਂਗੇ ਦੀ ਸਰਾਂ ਕਹਿੰਦੇ ਹਨ।
4. ਵਲਾਇਤ ਵਾਲੀ, ਮਿਹਰਬਾਨ ਵਾਲੀ ਤੇ ਬਾਲੇ ਵਾਲੀ ਜਨਮ ਸਾਖੀ ਵਿਚ ਕੇਵਲ ਦੇਵੀ ਦੇ ਭਵਨ ਜਾਣ ਦਾ ਕਥਨ ਹੈ ਪਰ ਮਨੀ ਸਿੰਘ ਵਾਲੀ ਤੇ ਮਹਿਮਾ ਪ੍ਰਕਾਸ਼ ਸਰੂਪ ਦਾਸ ਭੱਲਾ ਵਿਚ ਸਪੱਸ਼ਟ ਤੌਰ ਤੇ ਜਵਾਲਾ ਜੀ ਜਾਣ ਦਾ ਕਥਨ ਹੈ ਜੋ ਠੀਕ ਜਾਪਦਾ ਹੈ।

ਕਰਕੇ ਪੰਜਾਬ ਦੇ ਹਿੰਦੂਆਂ ਲਈ ਇਹ ਸਥਾਨ ਵਿਸ਼ੇਸ਼ ਤੀਰਥਾਂ ਵਿਚੋਂ ਸੀ। ਜਵਾਲਾ ਜੀ ਜਾਣ ਦੇ ਕਈ ਰਸਤੇ ਸਨ। ਇਕ ਰਸਤਾ ਕਹਿਲੂਰ ਰਿਆਸਤ ਵਿਚੋਂ ਲੰਘ ਕੇ ਮੌਜੂਦਾ ਮੰਡੀ ਤੋਂ ਹੋ ਕੇ ਜਵਾਲਾ ਜੀ ਜਾਂਦਾ ਸੀ। ਇਸ ਰਸਤੇ ਤੋਂ ਗੁਰੂ ਨਾਨਕ ਸਾਹਿਬ ਜਵਾਲਾ ਜੀ ਗਏ ਸਨ (ਵਿਸਥਾਰ ਲਈ ਵੇਖੋ ਸਾਖੀ ਜਵਾਲਾ ਜੀ ਜਾਣਾ)। ਖਡੂਰ ਸਾਹਿਬ ਤੋਂ ਜਵਾਲਾ ਜੀ ਜਾਣ ਦਾ ਰਾਹ ਮੁਜੌਦਾ ਪਠਾਨਕੋਟ ਤੋਂ ਹੋ ਕੇ ਜਾਂਦਾ ਸੀ। ਮੁਗਲ ਰਾਜ ਵਿਚ ਕਾਂਗੜੇ ਦੀਆਂ ਪਹਾੜੀ ਰਿਆਸਤਾਂ ਤੋਂ ਕਰ ਵਸੂਲ ਕਰਨ ਲਈ ਮੁਗਲ ਸੈਨਾ ਪੈਥਾਨ (ਮੌਜੂਦਾ ਪਠਾਨਕੋਟ) ਧਮੇਰੀ (ਮੌਜੂਦਾ ਨੂਰਪੁਰ) ਤੋਂ ਹੋ ਕੇ ਕਾਂਗੜੇ ਜਾਂਦੀਆਂ ਸਨ।[1] ਖਡੂਰ ਤੋਂ ਪਠਾਨਕੋਟ ਦੇ ਰਸਤੇ ਵਿਚ ਗੁਰੂ ਨਾਨਕ ਸਾਹਿਬ ਦਾ ਨਵਾਂ ਵਸਾਇਆ ਨਗਰ ਕਰਤਾਰਪੁਰ ਆਉਂਦਾ ਸੀ।

ਭਾਈ ਲਹਿਣਾ ਜੀ ਇਕ ਵਾਰੀ ਆਪਣੇ ਇਲਾਕੇ ਦੇ ਯਾਤਰੂਆਂ ਸਮੇਤ ਕਰਤਾਰਪੁਰ ਕੋਲੋਂ ਲੰਘ ਰਹੇ ਸਨ। ਇਕ ਵਾਰੀ ਉਨ੍ਹਾਂ ਨੇ ਆਪਣੇ ਪਿੰਡ ਕਿਸੇ ਸਿੱਖ ਨੂੰ ਬਾਣੀ ਪੜ੍ਹਦਿਆਂ ਸੁਣਿਆ ਸੀ ਉਸ ਸਮੇਂ ਤੋਂ ਉਨ੍ਹਾਂ ਦੇ ਮਨ ਵਿਚ ਗੁਰੂ ਨਾਨਕ ਸਾਹਿਬ ਨੂੰ ਮਿਲਣ ਦੀ ਤਾਂਘ ਸੀ। ਲਹਿਣਾ ਜੀ ਨੇ ਆਪਣੇ ਸਾਥੀਆਂ ਨੂੰ ਪ੍ਰੇਰਿਆ ਕਿ ਉਸ ਮਹਾਂਪੁਰਖ ਦੇ ਦਰਸ਼ਨ ਵੀ ਕਰਦੇ ਚਲੀਏ[2]। ਸੋ ਜਵਾਲਾ ਜੀ ਜਾਣ ਵਾਲੇ ਸਭ ਯਾਤਰੂ ਕਰਤਾਰਪੁਰ ਆ ਗਏ। ਭਾਈ ਲਹਿਣਾ ਜੀ ਨੂੰ ਇਸ ਤਰ੍ਹਾਂ ਅਨੁਭਵ ਹੋਇਆ ਕਿ ਉਨ੍ਹਾਂ ਦੇ ਸਭ ਸ਼ੰਕੇ ਮਿਟ ਗਏ ਹਨ ਤੇ ਜਿਸ ਦੇਵੀ ਦਾ ਪੂਜਣ ਕਰਨ ਲਈ ਉਹ ਹਰ ਸਾਲ ਜਵਾਲਾ ਜੀ ਜਾਂਦੇ ਸਨ ਉਹ ਗੁਰੂ ਜੀ ਦੇ ਦਰਬਾਰ ਵਿਚ ਸੇਵਾ ਕਰਦੀ ਹੈ[3]। ਲਹਿਣਾ ਜੀ ਆਪਣੇ ਸਾਥੀਆਂ ਨੂੰ ਵਿਦਾ ਕਰਨ ਗਏ। ਤਾਂ ਯਾਤਰੂਆਂ ਨੇ ਕਿਹਾ ਅਸੀਂ ਸਾਰੇ ਤੁਹਾਡੇ ਕਰ ਕੇ ਹੀ ਚਲੇ ਸਾਂ ਹੁਣ ਸੰਗ ਛੱਡਣਾ ਠੀਕ ਨਹੀਂ। ਤਾਂ ਲਹਿਣਾ ਜੀ ਨੇ ਨਿਮਰਤਾ ਨਾਲ ਕਿਹਾ ਜਿਸ ਸੰਕਲਪ ਕਰਕੇ ਮੈਂ ਦੇਵੀ ਦੇ ਭਵਣ ਜਾਂਦਾ ਸੀ ਉਹ ਇਥੋਂ ਹੀ ਪੂਰਣ ਹੋ ਗਿਆ ਹੈ। ਤੁਸੀਂ ਜਾਉ ਪਰਮੇਸ਼ਰ ਤੁਹਾਡੀ ਵੀ ਨਿਸ਼ਾ ਕਰੇ। ਸਭ ਯਾਤਰੂ ਹੈਰਾਨ ਹੋਏ ਤੇ ਲਹਿਣਾ ਜੀ ਨੂੰ ਕਰਤਾਰਪੁਰ ਛੱਡ ਕੇ ਅੱਗੇ ਚਲ ਪਏ[4]।

ਥੋੜੇ ਚਿਰ ਨੂੰ ਉਹ ਯਾਤਰੂ ਜੋ ਆਪ ਜੀ ਨਾਲ ਖਡੂਰ ਦੇ ਇਲਾਕੇ ਤੋਂ ਦੇਵੀ ਦੀ ਯਾਤਰਾ ਕਰਨ ਆਏ ਸਨ ਮੁੜਦੀ ਵਾਰੀ ਫੇਰ ਕਰਤਾਰਪੁਰ ਠਹਿਰ ਗਏ ਤੇ ਉਨ੍ਹਾਂ ਲਹਿਣਾ ਜੀ ਨੂੰ ਪਰੇਰਿਆ ਕਿ ਉਹ ਵਾਪਸ ਉਨ੍ਹਾਂ ਨਾਲ ਚਲਣ। ਲਹਿਣਾ ਜੀ ਨੇ ਕਿਹਾ ਕਿ ਮੈਂ ਕਰਤਾਰਪੁਰ ਹੀ ਰਹਾਂਗਾ[5] ਤੁਸੀਂ ਸਾਡੇ ਘਰ ਪਤਾ ਦੇ ਦੇਣਾ। ਉਨ੍ਹਾਂ ਯਾਤਰੂਆਂ ਆ ਕੇ ਲਹਿਣਾ ਜੀ ਦੇ ਘਰ ਸਾਰੀ ਵਾਰਤਾ ਦੱਸ ਦਿੱਤੀ।

---

1. History of the Punjab Hill States, J. Hutchisen, ਹਿਸਟਰੀ ਆਫ਼ ਪੰਜਾਬ ਹਿਲ ਸਟੇਟਸ, ਹਚੀਸਨ, ਜਿਲਦ ਪਹਿਲੀ ਪੰਨਾ 140 ਅਤੇ 143.

2. ਵਲਾਇਤ ਵਾਲੀ ਜਨਮ ਸਾਖੀ ਵਿਚ ਲਿਖਿਆ ਹੈ ਕਿ ਖਡੂਰ ਸਾਹਿਬ ਦਾ ਇਕ ਸਿਖ ਬਾਣੀ ਪੜ੍ਹਦਾ ਸੀ, ਉਸ ਤੋਂ ਭਾਈ ਲਹਿਣਾ ਜੀ ਨੂੰ ਗੁਰੂ ਨਾਨਕ ਨੂੰ ਮਿਲਣ ਦੀ ਤਾਂਘ ਲਗੀ। ਸਭ ਜਨਮ ਸਾਖੀਆਂ ਵਿਚ ਕਰਤਾਰਪੁਰ ਕੋਲੋਂ ਲੰਘਦੇ ਹੋਏ ਲਹਿਣਾ ਜੀ ਦਾ ਗੁਰੂ ਜੀ ਨੂੰ ਮਿਲਣਾ ਦਸਿਆ ਹੈ ਜੋ ਠੀਕ ਹੈ।

3. ਵਲਾਇਤ ਵਾਲੀ ਜਨਮ ਸਾਖੀ ਵਿੱਚ ਲਿਖਿਆ ਹੈ ਕਿ ਉਨ੍ਹਾਂ ਨੂੰ ਦੇਵੀ ਗੁਰੂ ਜੀ ਦੀ ਸੇਵਾ ਕਰਦੀ ਨਜ਼ਰੀ ਆਈ। ਵੇਖੋ ਸਾਖੀ ਨੰ: 53, (ਅੰਤਕਾ 54)

4. ਮਿਹਰਬਾਨ ਵਾਲੀ ਜਨਮ ਸਾਖੀ ਜਿਲਦ ਦੂਜੀ ਪੰਨਾ 67 (ਅੰਤਕਾ 164-5)

5. ਮਿਹਰਬਾਨ ਵਾਲੀ ਜਨਮ ਸਾਖੀ ਜਿਲਦ ਦੂਜੀ ਪੰਨਾ 67 (ਅੰਤਕਾ 164) ਵਿਚ ਲਿਖਿਆ ਹੈ ਕਿ ਯਾਤਰੂਆਂ ਨੇ ਬਹੁਤ ਜ਼ੋਰ ਦਿੱਤਾ ਕਿ ਲਹਿਣਾ ਜੀ ਵਾਪਸ ਉਨ੍ਹਾਂ ਨਾਲ ਚਲਣ ਪਰ ਆਪ ਨਾ ਗਏ। ਭਾਈ ਮਨੀ ਸਿੰਘ ਵਾਲੀ ਜਨਮ ਸਾਖੀ ਵਿਚ ਵੀ ਲਿਖਿਆ ਹੈ ਕਿ ਆਪ ਖਡੂਰ ਵਾਪਸ ਨਹੀਂ ਗਏ ਤੇ ਕਰਤਾਰਪੁਰ ਹੀ ਰਹਿ ਪਏ।

ਲਹਿਣਾ ਜੀ ਤਨੋ ਮਨੋ ਗੁਰੂ ਜੀ ਦੀ ਸੇਵਾ ਅਤੇ ਲੰਗਰ ਦੀ ਸੇਵਾ ਵਿਚ ਜੁਟ ਪਏ[1]।

## ਇਕ ਸੁਘੜ ਬਾਲਕ ਦਾ ਮਿਲਣਾ

ਇਕ ਵਾਰੀ ਸ੍ਰੀ ਗੁਰੂ ਨਾਨਕ ਸਾਹਿਬ ਕਰਤਾਰਪੁਰ ਤੋਂ ਮੌਜੂਦਾ ਕਥੂ ਨੰਗਲ ਪਿੰਡ ਦੇ ਬਾਹਰ ਵਾਰ ਆ ਕੇ ਬੈਠ ਗਏ। ਇਹ ਪਿੰਡ ਮੌਜੂਦਾ ਅੰਮ੍ਰਿਤਸਰ ਤੋਂ 12 ਮੀਲ ਉੱਤਰ ਵੱਲ ਹੈ। ਇਹ ਰੰਧਾਵਿਆਂ ਦਾ ਪਿੰਡ ਸੀ। ਪਿੰਡ ਤੋਂ ਬਾਹਰ ਇਕ ਬਾਲਕ ਡੰਗਰ ਚਾਰ ਰਿਹਾ ਸੀ। ਗੁਰੂ ਸਾਹਿਬ ਜਿਥੇ ਬੈਠੇ ਸਨ ਉਥੇ ਇਹ ਬਾਲਕ ਵੀ ਆ ਗਿਆ। ਇਹ ਬਾਲਕ ਉਨ੍ਹਾਂ ਨੂੰ ਬੜੇ ਸਤਿਕਾਰ ਨਾਲ ਮਿਲਿਆ ਅਤੇ ਗੱਲਬਾਤ ਕੀਤੀ[2]।

ਗੁਰੂ ਜੀ ਨੇ ਪੁੱਛਿਆ ਕਿ ਤੇਰੀ ਉਮਰ ਤੇ ਖਾਣ ਪੀਣ ਦੀ ਹੈ ਤੇ ਤੂੰ ਬਹੁਤ ਸਿਆਣੀਆਂ ਗੱਲਾਂ ਕਰਦਾ ਹੈ। ਇਸ ਉੱਤਰ ਵਿਚ ਬਾਲਕ ਨੇ ਕਿਹਾ ਕਿ ਇਕ ਦਿਨ ਮੇਰੀ ਮਾਤਾ ਆਖਿਆ ਤੂੰ ਅੱਗ ਬਾਲ ਤੇ ਮੈਂ ਵੇਖਿਆ ਨਿੱਕੀਆਂ ਲਕੜਾਂ ਨੂੰ ਅੱਗ ਪਹਿਲਾਂ ਲਗਦੀ ਹੈ ਤੇ ਵੱਡੀਆਂ ਨੂੰ ਪਿਛੋਂ ਤੇ ਮੈਂ ਸੋਚਿਆ ਕਿ ਮੈਂ ਨਿੱਕਾ ਹੀ ਇਸ ਸੰਸਾਰ ਤੋਂ ਨਾ ਚਲਿਆ ਜਾਵਾਂ। ਸੋ ਸਾਧ ਸੰਗਤ ਦੀ ਸੇਵਾ ਕਰਨ ਲੱਗ ਪਿਆ ਹਾਂ। ਗੁਰੂ ਜੀ ਇਸ ਉੱਤਰ ਤੇ ਬਹੁਤ ਖੁਸ਼ ਹੋਏ ਤੇ ਬਾਲਕ ਦਾ ਨਾਂ ਪੁੱਛਿਆ। ਉਸਨੇ ਦੱਸਿਆ ਕਿ ਮੇਰਾ ਨਾਂ ਬੂੜਾ ਹੈ। ਗੁਰੂ ਸਾਹਿਬ ਨੇ ਕਿਹਾ ਤੂੰ ਬਹੁਤ ਪਤੇ ਦੀਆਂ ਤੇ ਸਿਆਣੀਆਂ ਗੱਲਾਂ ਕਰਦਾ ਹੈ ਤੇਰਾ ਨਾਂ ਬੁੱਢਾ ਹੋਣਾ ਚਾਹੀਦਾ ਹੈ[3]।

ਇਹ ਬਾਲਕ ਵੱਡਾ ਹੋ ਕੇ ਗੁਰਸਿੱਖ ਬਣਿਆ ਤੇ ਬਾਬਾ ਬੁੱਢਾ ਕਰ ਕੇ ਪ੍ਰਸਿੱਧ ਹੋਇਆ। ਬਾਬਾ ਬੁੱਢਾ ਜੀ ਛੇਵੇਂ ਗੁਰੂ ਸਾਹਿਬ ਤਕ ਗੁਰੂ ਘਰ ਦੀ ਸੇਵਾ ਕਰਦੇ ਰਹੇ। ਗੁਰੂ ਅਰਜਨ

---

1. ਵਲਾਇਤ ਵਾਲੀ ਜਨਮ ਸਾਖੀ ਨੰਬਰ 53 (ਅੰਤਕਾ 53-54)

2. ਬਾਲੇ ਵਾਲੀ ਜਨਮ ਸਾਖੀ ਵਿਚ ਲਿਖਿਆ ਹੈ ਕਿ ਬਾਲਕ ਨੇ ਘਰੋਂ ਘਿਉ ਦਾ ਕੁੱਜਾ ਚੁੱਕ ਲਿਆਂਦਾ ਤੇ ਗੁਰੂ ਜੀ ਨੂੰ ਦੇ ਦਿੱਤਾ ਜੋ ਠੀਕ ਨਹੀਂ ਜਾਪਦਾ।

Glossary of the Castes and Tribes of the Punjab and North Western Frontier Province, A,H, Rose. ਗਲਾਸਰੀ ਆਫ਼ ਦੀ ਪੰਜਾਬ ਕਾਸਟਜ਼ ਐਂਡ ਟਰਾਈਬਜ਼ ਏ:ਐਚ:ਰੋਜ਼ ਜਿਲਦ ਤੀਜੀ ਪੰਨਾ 320 ਵਿਚ ਰੰਧਾਵਾਂ ਗੋਤ ਦੇ ਵਿਸਥਾਰ ਥਲੇ ਇਸ ਵਾਰਤਾ ਨੂੰ ਹੋਰ ਤਰ੍ਹਾਂ ਲਿਖਿਆ ਹੈ। ਉਥੇ ਦੱਸਿਆ ਹੈ ਕਿ ਜਦੋਂ ਬੂੜਾ ਬਾਲਕ ਗੁਰੂ ਨਾਨਕ ਸਾਹਿਬ ਕੋਲ ਆਇਆ ਤਾਂ ਉਸ ਦਾ ਮਾਲ ਡੰਗਰ ਕਿਸੇ ਹੋਰ ਪੈਲੀ ਵਿਚ ਵੜ ਗਿਆ ਤੇ ਉਸ ਖੇਤੀ ਦਾ ਮਾਲਕ ਬੂੜੇ ਨੂੰ ਲੱਭਦਾ ਲੱਭਦਾ ਗੁਰੂ ਨਾਨਕ ਕੋਲ ਪੁਜ ਗਿਆ। ਉਸ ਪੁੱਛਿਆ ਬੂੜਾ ਬਾਲਕ ਵਾਗੀ ਇਥੇ ਆਇਆ ਹੈ ਕਿ ਨਹੀਂ? ਉੱਤਰ ਵਿਚ ਗੁਰੂ ਜੀ ਨੇ ਕਿਹਾ ਕਿ ਇਥੇ ਤਾਂ ਇਕ ਬੁੱਢਾ ਹੀ ਆਇਆ ਹੈ। ਤਾਂ ਉਸ ਖੇਤ ਦੇ ਮਾਲਕ ਨੂੰ ਬੂੜੇ ਬਾਲਕ ਦੀ ਥਾਂ ਇਕ ਬੁੱਢਾ ਮਨੁਖ ਚਿਟੀ ਦਾੜੀ ਵਾਲਾ ਨਜ਼ਰੀ ਆਇਆ ਤੇ ਉਹ ਉਥੋਂ ਵਾਪਸ ਚਲਿਆ ਗਿਆ।

ਵਲਾਇਤ ਵਾਲੀ ਜਨਮ ਸਾਖੀ ਦੀ ਸਾਖੀ ਨੰਬਰ 39 (ਅੰਤਕਾ 38) ਵਿਚ ਇਸ ਵਾਰਤਾ ਨੂੰ ਇਸ ਤਰ੍ਹਾਂ ਲਿਖਿਆ ਹੈ ਕਿ ਗੁਰੂ ਨਾਨਕ ਸਾਹਿਬ ਦੀ ਸੰਗਤ ਵਿਚ ਸੱਤਾਂ ਵਰ੍ਹਿਆ ਦਾ ਇਕ ਬਾਲਕ ਰੋਜ਼ ਕੀਰਤਨ ਸੁਣਨ ਆਂਵਦਾ ਸੀ ਤੇ ਕੀਰਤਨ ਸੁਣ ਕੇ ਚੁਪ ਚੁਪੀਤੇ ਹੀ ਚਲਿਆ ਜਾਂਦਾ ਸੀ। ਇਕ ਦਿਨ ਗੁਰੂ ਜੀ ਨੇ ਕਿਹਾ ਕਿ ਇਹ ਬਾਲਕ ਜਦੋਂ ਜਾਣ ਲੱਗੇ ਪਕੜ ਲੈਣਾ ਤਾਂ ਗੁਰੂ ਜੀ ਨੇ ਉਸ ਨਾਲ ਉਪਰ ਲਿਖੀ ਗੱਲਬਾਤ ਕੀਤੀ। ਸਥਾਨਕ ਰਵਾਇਤ ਅਨੁਸਾਰ ਗੁਰੂ ਜੀ ਰੰਧਾਵਿਆਂ ਦੇ ਨਗਰ ਕਥੂ ਨੰਗਲ ਕੋਲੋਂ ਲੰਘੇ ਤਾਂ ਇਹ ਵਾਰਤਾ ਹੋਈ। ਭਾਈ ਕਾਹਨ ਸਿੰਘ ਅਨੁਸਾਰ ਬਾਬੇ ਬੁੱਢੇ ਦਾ ਜਨਮ ਪਿੰਡ ਕਥੂ ਨੰਗਲ ਜ਼ਿਲਾ ਅੰਮ੍ਰਿਤਸਰ ਵਿਚ ਹੋਇਆ ਜੋ ਅੰਮ੍ਰਿਤਸਰ ਅਤੇ ਬਟਾਲੇ ਦੇ ਅੱਧ ਵਿਚ ਹੈ।

3. ਸਥਾਨਕ ਰਵਾਇਤ ਅਨੁਸਾਰ ਗੁਰੂ ਨਾਨਕ ਸਾਹਿਬ ਨੇ ਬੂੜੇ ਨੂੰ ਬੁੱਢਾ ਆਖਿਆ ਫੇਰ ਬਾਬਾ ਬੁੱਢਾ ਨਾਂ ਪੈ ਗਿਆ।

ਸਾਹਿਬ ਦੇ ਵੇਲੇ ਹਰਮੰਦਰ ਸਾਹਿਬ ਦੇ ਪਹਿਲੇ ਗ੍ਰੰਥੀ ਨਿਯੁਕਤ ਹੋਏ। ਆਪ ਦਾ ਦਿਹਾਂਤ 1631 ਈਸਵੀ ਵਿਚ ਹੋਇਆ[1]।

ਗੁਰੂ ਸਾਹਿਬ ਕੁਝ ਸਮਾਂ ਇਸ ਬਾਲਕ ਦੇ ਨਗਰ ਵਿਚ ਠਹਿਰ ਕੇ ਫੇਰ ਕਰਤਾਰਪੁਰ ਵਾਪਸ ਆ ਗਏ।

## ਅਚਲ ਵਟਾਲੇ ਜਾਣਾ

ਕਰਤਾਰਪੁਰ[2] ਰਹਿੰਦਿਆਂ ਗੁਰੂ ਨਾਨਕ ਸਾਹਿਬ ਨੇ ਸ਼ਿਵਰਾਤਰੀ ਦੇ ਮੇਲੇ ਅਚਲ ਵਟਾਲੇ ਜਾਣ ਦਾ ਨਿਸ਼ਚਾ ਕੀਤਾ ਅਤੇ ਭਾਈ ਲਹਿਣੇ[3] ਨੂੰ ਨਾਲ ਲੈ ਕੇ ਅਚਲ ਵਟਾਲੇ ਪੁਜ ਗਏ। ਅਚਲ ਇਕ ਬਹੁਤ ਪੁਰਾਣਾ ਅਸਥਾਨ ਹੈ। ਕਹਿੰਦੇ ਹਨ ਕਿ ਸ਼ਿਵ ਜੀ ਦਾ ਪੁਤਰ ਕਾਰਤਕ ਸਵਾਮੀ ਪ੍ਰਿਥਵੀ ਦੀ ਪ੍ਰਕਰਮਾ ਕਰਕੇ ਇਥੇ ਆ ਕੇ ਠਹਿਰਿਆ ਸੀ। ਸ਼ਿਵ ਜੀ ਦਾ ਬਹੁਤ ਪੁਰਾਣਾ ਮੰਦਰ ਤੇ ਤਲਾਅ ਹੈ। ਮੰਦਰ ਦੇ ਨਾਂ ਤੇ ਪਿੰਡ ਦਾ ਨਾਂ ਵੀ ਅਚਲ ਪੈ ਗਿਆ ਹੈ। ਬਟਾਲੇ ਤੋਂ ਚਾਰ ਕੁ ਮੀਲ ਦੱਖਣ ਪੂਰਬ ਵੱਲ ਹੋਣ ਕਰਕੇ ਇਸ ਨੂੰ ਅਚਲ ਵਟਾਲਾ ਵੀ ਕਹਿੰਦੇ ਹਨ। ਤਲਾਅ ਦੇ ਆਲੇ ਦੁਆਲੇ ਕਈ ਮੂਰਤੀਆਂ ਹੁੰਦੀਆਂ ਸਨ ਜੋ ਇਕ ਰਵਾਇਤ ਅਨੁਸਾਰ ਔਰੰਗਜ਼ੇਬ ਦੇ ਸਮੇਂ ਨਸ਼ਟ ਕਰ ਦਿੱਤੀਆਂ ਗਈਆਂ। ਅੱਜ ਕਲ ਤਲਾਅ ਦੇ ਵਿਚਕਾਰ ਇਕ ਮੰਦਰ ਹੈ ਜਿਸ ਤੇ 1911 ਬਿਕਰਮੀ (1854 ਈ:) ਦਾ ਸ਼ਿਲਾਲੇਖ ਲੱਗਿਆ ਹੈ ਤੇ ਲਿਖਿਆ ਹੈ ਕਿ ਇਹ ਮੰਦਰ ਰਾਮਦਿਆਲ ਭੰਡਾਰੀ ਨੇ 1854 ਈਸਵੀ ਵਿਚ ਬਣਵਾਇਆ। ਇਸ ਸ਼ਿਵਾਲੇ ਦੀ ਪ੍ਰਕਰਮਾ ਦੀ ਕੰਧ ਤੇ ਇਕ ਗੁਰੂ ਨਾਨਕ ਸਾਹਿਬ ਦੀ ਤਸਵੀਰ ਖਿਚੀ ਹੈ ਜਿਸ ਵਿਚ ਗੁਰੂ ਸਾਹਿਬ ਦੇ ਆਲੇ ਦੁਆਲੇ ਸਿੱਧ ਬੜੇ ਸਤਿਕਾਰ ਨਾਲ ਬੈਠੇ ਹਨ[4] ਜਿਸ ਤੋਂ ਸਪੱਸ਼ਟ ਹੈ ਕਿ ਮੰਦਰ ਬਣਾਉਣ ਵਾਲੇ ਸ਼ਿਵ ਮਤ ਦੇ ਉਪਾਸ਼ਕਾਂ ਨੇ ਵੀ ਗੁਰੂ ਨਾਨਕ ਸਾਹਿਬ ਦਾ ਸਤਿਕਾਰ ਨਾਲ ਅਚਲ ਜਾਣ ਦਾ ਵਰਣਨ ਕੀਤਾ ਹੈ। ਤਲਾਅ ਦੇ ਕਿਨਾਰੇ ਥੋੜੀ ਜਿਹੀ ਉਚਾਈ ਤੇ ਗੁਰਦਵਾਰਾ ਸਾਹਿਬ ਹੈ ਤੇ ਸਥਾਨਕ ਰਵਾਇਤ ਅਨੁਸਾਰ ਗੁਰੂ ਨਾਨਕ ਸਾਹਿਬ ਉਥੇ ਆ ਕੇ ਬੈਠੇ ਸਨ। ਗੁਰਦਵਾਰੇ ਅੰਦਰ ਇਕ ਬੇਰੀ ਹੈ ਜੋ ਗੁਰੂ ਨਾਨਕ ਸਾਹਿਬ ਦੇ ਸਮੇਂ ਦੀ ਦੱਸੀ ਜਾਂਦੀ ਹੈ। ਗੁਰਦਵਾਰੇ ਦੇ ਨਾਲ ਇਕ ਬਾਉਲੀ ਹੈ ਜਿਸ ਨੂੰ ਅੱਜ ਕੱਲ੍ਹ ਖੂਹ ਵਿਚ ਬਦਲ ਲਿਆ

---

1. ਬਾਲੇ ਵਾਲੀ ਜਨਮ ਸਾਖੀ ਵਿਚ ਲਿਖਿਆ ਹੈ ਕਿ ਗੁਰੂ ਨਾਨਕ ਸਾਹਿਬ ਨੇ ਬਾਬੇ ਬੁੱਢੇ ਨੂੰ ਬਹੁਤ ਵਰ ਦਿਤੇ ਤੇ ਭਾਈ ਬਾਲੇ ਨੂੰ ਦੱਸਿਆ ਕਿ ਇਹ ਬਹੁਤ ਕਰਨੀ ਵਾਲਾ ਸਿੱਖ ਹੋਵੇਗਾ।

2. ਵਲਾਇਤ ਵਾਲੀ ਜਨਮ ਸਾਖੀ ਵਿਚ ਗੁਰੂ ਸਾਹਿਬ ਦੀ ਬਾਣੀ ਸਿਧ ਗੋਸ਼ਟ ਗੋਰਖ ਹਟੜੀ (ਪਿਸ਼ਾਵਰ) ਲਿਖੀ ਦਸੀ ਹੈ ਤੇ ਭਾਈ ਬਾਲੇ ਵਾਲੀ ਜਨਮ ਸਾਖੀ ਵਿਚ ਟਿੱਲਾ ਬਾਲਗੁਦਾਈ (ਜ਼ਿਲਾ ਜਿਹਲਮ) ਵਿਚ। ਭਾਈ ਗੁਰਦਾਸ ਨੇ ਗੁਰੂ ਜੀ ਦਾ ਸਿਧ ਗੋਸ਼ਟ ਨੂੰ ਅਚਲ ਵਟਾਲੇ ਲਿਖਣਾ ਦਸਿਆ ਹੈ ਜੋ ਠੀਕ ਜਾਪਦਾ ਹੈ। ਵਲਾਇਤ ਵਾਲੀ ਜਨਮ ਸਾਖੀ ਵਿਚ ਸੁਮੇਰ ਪਰਬਤ ਤੋਂ ਅਚਲ ਆਉਣਾ ਲਿਖਿਆ ਹੈ ਅਤੇ ਭਾਈ ਗੁਰਦਾਸ ਜੀ ਨੇ ਕਰਤਾਰਪੁਰ ਤੋਂ। ਮਿਹਰਬਾਨ ਦੀ ਜਨਮ ਸਾਖੀ ਹਿੱਸਾ ਦੂਜਾ ਤੇ ਭਾਈ ਮਨੀ ਸਿੰਘ ਦੀ ਜਨਮ ਸਾਖੀ ਵਿਚ ਵੀ ਕਰਤਾਰਪੁਰ ਤੋਂ ਅਚਲ ਜਾਣਾ ਲਿਖਿਆ ਹੈ ਜੋ ਠੀਕ ਹੈ।

3. ਇਉਂ ਜਾਪਦਾ ਹੈ ਕਿ ਗੁਰੂ ਸਾਹਿਬ ਵੱਖ-ਵੱਖ ਮਤ ਮਤਾਂਤਰਾਂ ਦੀ ਜਾਣਕਾਰੀ ਕਰਵਾਉਣ ਲਈ ਭਾਈ ਲਹਿਣੇ ਨੂੰ ਅੱਡ ਅੱਡ ਥਾਵਾਂ ਤੇ ਲੈ ਗਏ। ਅਚਲ ਵਟਾਲੇ ਭਾਈ ਲਹਿਣੇ ਦਾ ਨਾਲ ਜਾਣ ਦਾ ਵਰਣਨ ਜਨਮ ਸਾਖੀ ਮਿਹਰਬਾਨ ਹਿਸਾ ਦੂਜਾ ਨੇ ਸਪੱਸ਼ਟ ਰੂਪ ਵਿਚ ਕੀਤਾ ਹੈ। ਭਾਈ ਮਨੀ ਸਿੰਘ ਦੀ ਜਨਮ ਸਾਖੀ ਵਿਚ ਅਚਲ ਜਾਣ ਦੀ ਸਾਖੀ ਭਾਈ ਲਹਿਣੇ ਦੇ ਮਿਲਣ ਤੋਂ ਪਿਛੋਂ ਆਉਂਦੀ ਹੈ। ਲਹਿਣੇ ਦਾ ਨਾਲ ਜਾਣਾ ਠੀਕ ਜਾਪਦਾ ਹੈ।

4. ਸਿੱਧ ਗੋਸ਼ਟ ਸਟੀਕ ਡਾ: ਭਾਈ ਵੀਰ ਸਿੰਘ ਭਾਗ ਪਹਿਲਾ ਖ਼ਾਲਸਾ ਟ੍ਰੈਕਟ ਸੋਸਾਇਟੀ ਅੰਮ੍ਰਿਤਸਰ ਟ੍ਰੈਕਟ ਨੰਬਰ 1364-593 ਅਗਸਤ 1969, ਪੰਨਾ 19-20

ਗਿਆ ਹੈ। ਮਹਾਰਾਜਾ ਰਣਜੀਤ ਸਿੰਘ ਨੇ ਗੁਰੂ ਨਾਨਕ ਸਾਹਿਬ ਦੇ ਇਸ ਇਤਿਹਾਸਕ ਅਸਥਾਨ ਦੇ ਲੰਗਰ ਵਾਸਤੇ ਜ਼ਮੀਨ ਲਵਾਈ ਸੀ ਤੇ ਗੁਰਦਵਾਰੇ ਦੀ ਸੇਵਾ ਕੀਤੀ ਸੀ[1]।

ਅਚਲ ਵਟਾਲੇ ਦਾ ਮੇਲਾ ਫੱਗਣ ਵਦੀ (ਭਾਵ ਫ਼ਰਵਰੀ ਮਾਰਚ ਦੇ ਮਹੀਨੇ) ਸ਼ਿਵਾਰਤ੍ਰੀ ਨੂੰ ਲਗਦਾ ਸੀ[2]। ਸ਼ਿਵਰਾਤਰੀ ਦੇ ਸਮੇਂ ਗੁਰੂ ਨਾਨਕ ਸਾਹਿਬ ਤਲਾਅ ਦੇ ਕਿਨਾਰੇ ਗੁਰਦਵਾਰੇ ਵਾਲੀ ਉਚੀ ਥਾਂ ਤੇ ਆ ਕੇ ਬੈਠ ਗਏ। ਹਿੰਦੂਆਂ ਦੇ ਧਾਰਮਕ ਮੇਲਿਆਂ ਤੇ ਭਗਤਾਂ ਦੇ ਪਦੇ ਗਾਉਣ ਵਾਲੇ ਆ ਜਾਂਦੇ ਸਨ ਤੇ ਭਗਤੀ ਭਾਵਨਾ ਦੇ ਪਦੇ ਸੁਣਾ ਕੇ ਲੋਕਾਂ ਨੂੰ ਪ੍ਰਸੰਨ ਕਰਦੇ ਸਨ। ਲੋਕ ਸ਼ਰਧਾ ਅਨੁਸਾਰ ਉਨ੍ਹਾਂ ਨੂੰ ਦਾਮ (ਇਕ ਰੁਪਏ ਦੇ ਚਾਲੀ ਦਾਮ ਹੁੰਦੇ ਸਨ) ਦੇਂਦੇ ਸਨ। ਇਨ੍ਹਾਂ ਭਗਤਾਂ ਦੇ ਪਦੇ ਗਾਉਣ ਵਾਲਿਆਂ ਨੂੰ ਭਗਤੀਏ ਕਹਿੰਦੇ ਸਨ[3]। ਜਦੋਂ ਇਨ੍ਹਾਂ ਭਗਤੀਆਂ ਵੇਖਿਆ ਕਿ ਗੁਰੂ ਨਾਨਕ ਸਾਹਿਬ ਮੇਲੇ ਤੇ ਆਏ ਹਨ ਤਾਂ ਉਹ ਇਨ੍ਹਾਂ ਕੋਲ ਹੀ ਆ ਗਏ। ਭਗਤੀਏ ਇਹ ਜਾਣਦੇ ਸਨ ਕਿ ਗੁਰੂ ਨਾਨਕ ਕੀਰਤਨ ਤੇ ਰੀਝਦੇ ਹਨ। ਕਿਉਂਕਿ ਕਰਤਾਰਪੁਰ ਵਿੱਚ ਦੋ ਵੇਲੇ ਕੀਰਤਨ ਹੋਣ ਦਾ ਪਤਾ ਸਾਰੇ ਇਲਾਕੇ ਨੂੰ ਸੀ। ਸੋ ਭਗਤੀਏ ਗੁਰੂ ਜੀ ਕੋਲ ਆਕੇ ਕੀਰਤਨ ਕਰਨ ਲਗੇ। ਉਨ੍ਹਾਂ ਦੇ ਪਦੇ ਸੁਣਨ ਲਈ ਸਾਰੇ ਮੇਲੇ ਦੇ ਲੋਕ ਵੀ ਗੁਰੂ ਨਾਨਕ ਸਾਹਿਬ ਦੇ ਆਲੇ ਦੁਆਲੇ ਆ ਕੇ ਬੈਠ ਗਏ। ਸ਼ਿਵਾਲੇ ਵਿਚ ਜੋ ਜੋਗੀ ਰਹਿੰਦੇ ਸਨ ਉਨ੍ਹਾਂ ਨੂੰ ਇਸ ਗੱਲ ਤੇ ਬਹੁਤ ਈਰਖਾ ਆਈ ਕਿ ਸਭ ਲੋਕ ਇਥੇ ਨਵੇਂ ਆਏ ਸਾਧੂ ਕੋਲ ਜਾ ਬੈਠੇ ਹਨ ਤੇ ਜਿਸ ਅਸਥਾਨ ਤੇ ਮੇਲਾ ਲੱਗਾ ਹੈ ਉਸ ਵਲ ਕੋਈ ਨਹੀਂ ਆਇਆ। ਉਸ ਪਾਸੇ ਭਗਤੀਏ ਕੀਰਤਨ ਕਰਦੇ ਤੇ ਜੋ ਦਾਮ ਉਨ੍ਹਾਂ ਨੂੰ ਮਿਲਦੇ ਸਨ ਉਹ ਇਕ ਲੋਟੇ ਵਿਚ ਪਾਈ ਜਾਂਦੇ ਸਨ। ਸਿੱਧਾਂ ਨੇ ਭਗਤੀਆਂ ਨੂੰ ਤੰਗ ਕਰਨ ਲਈ ਉਨ੍ਹਾਂ ਦਾ ਪੈਸਿਆਂ ਦਾ ਲੋਟਾ ਲੁਕਾ ਲਿਆ। ਭਗਤੀਆਂ ਨੂੰ ਜਦੋਂ ਪੈਸਿਆਂ ਵਾਲਾ ਲੋਟਾ ਨਾ ਦਿਸਿਆ ਤਾਂ ਉਹ ਬਹੁਤ ਘਬਰਾਏ। ਉਨ੍ਹਾਂ ਪਦੇ ਪੜ੍ਹਨਾ ਬੰਦ ਕਰ ਦਿੱਤਾ ਤੇ ਲੋਕ ਵੀ ਤਿੱਤਰ ਬਿੱਤਰ ਹੋਣ ਲਗੇ। ਗੁਰੂ ਨਾਨਕ ਸਾਹਿਬ ਨੇ ਪਦੇ ਗਾਉਣ ਵਾਲਿਆਂ ਨੂੰ ਉਹ ਥਾਂ ਦੱਸ ਦਿੱਤੀ ਜਿਥੇ ਸਿੱਧਾਂ ਨੇ ਲੋਟਾ ਲੁਕਾਇਆ ਸੀ ਤੇ ਉਹ ਉਥੋਂ ਪੈਸਿਆਂ ਵਾਲਾ ਲੋਟਾ ਲੈ ਆਏ। ਇਸ ਤੇ ਜੋਗੀ ਬਹੁਤ ਅਉਖੇ ਹੋਏ ਤੇ ਸਾਰੇ ਇਕੱਠੇ ਹੋ ਕੇ ਗੁਰੂ ਜੀ ਦੇ ਸਾਹਮਣੇ ਚਰਚਾ ਕਰਨ ਲਈ ਆ ਬੈਠੇ[4]।

ਅਚਲ ਵਟਾਲੇ ਜੋ ਜੋਗੀ ਰਹਿੰਦੇ ਸਨ ਉਹ ਗੋਰਖਪੰਥੀ ਸਨ ਕਿਉਂਕਿ ਉੱਤਰੀ ਹਿੰਦ ਵਿਚ ਸੋਲ੍ਹਵੀਂ ਸਦੀ ਵਿਚ ਜੋਗੀ ਗੋਰਖ ਨਾਥ ਦੇ ਹੀ ਚੇਲੇ ਹੁੰਦੇ ਸਨ[5]। ਗੋਰਖ ਪੰਥੀਆਂ ਵਿਚ

---

1. ਮਹਾਰਾਜਾ ਰਣਜੀਤ ਸਿੰਘ ਜੀ ਨੇ 150 ਘੁਮਾਉਂ ਜ਼ਮੀਨ ਗੁਰਦਵਾਰੇ ਦੇ ਲੰਗਰ ਤੇ 50 ਰੁਪੈ ਸਾਲਾਨਾ ਗੁਰਦੁਵਾਰੇ ਵਾਸਤੇ ਲਵਾਏ। ਵੇਖੋ ਮਹਾਨ ਕੋਸ਼ ਭਾਈ ਕਾਹਨ ਸਿੰਘ, ਭਾਸ਼ਾ ਵਿਭਾਗ, ਪੰਨਾ 33

2. ਅੱਜ ਕਲ ਅਚਲ ਵਟਾਲੇ ਦਾ ਮੇਲਾ ਨੌਵੀਂ ਤੇ ਦਸਮੀ ਸੁਦੀ ਕਤਕ ਲਗਦਾ ਹੈ। ਸ਼ਿਵਰਾਤਰੀ ਦਾ ਮੇਲਾ ਕਦੋਂ ਲਗਣਾ ਬੰਦ ਹੋਇਆ ਤੇ ਅਚਲ ਵਟਾਲੇ ਦਾ ਮੇਲਾ ਨੌਵੀਂ ਦਸਮੀ ਕਤਕ ਤੋਂ ਕਦੋਂ ਲਗਣਾ ਆਰੰਭ ਹੋਇਆ ਇਸ ਦਾ ਪਤਾ ਨਹੀਂ ਲਗਦਾ। ਭਾਈ ਸਾਹਿਬ ਡਾ: ਵੀਰ ਸਿੰਘ ਜੀ ਦੇ ਕਥਨ ਅਨੁਸਾਰ ਅਕਬਰ ਬਾਦਸ਼ਾਹ ਦੀ ਸ਼ਿਵਰਾਤਰੀ ਦੇ ਮੇਲੇ ਤੇ ਅਚੱਲ ਗਿਆ ਸੀ ਜਿਸ ਤੋਂ ਪਤਾ ਲਗਦਾ ਹੈ ਕਿ ਅਕਬਰ ਦੇ ਸਮੇਂ ਤਕ ਸ਼ਿਵਰਾਤਰੀ ਵਾਲੇ ਦਿਨ ਹੀ ਇਹ ਮੇਲਾ ਲਗਦਾ ਰਿਹਾ ਹੈ।

3. ਭਾਈ ਮਨੀ ਸਿੰਘ ਦੀ ਜਨਮ ਸਾਖੀ ਵਿਚ ਇਨ੍ਹਾਂ ਨੂੰ ਰਾਸਧਾਰੀਏ ਲਿਖਿਆ ਹੈ। ਜਨਮ ਸਾਖੀ ਮਿਹਰਬਾਨ ਹਿੱਸਾ ਦੂਜਾ ਨੇ ਪਦੇ ਗਾਉਣ ਵਾਲੇ ਅੰਕਿਤ ਕੀਤਾ ਹੈ ਜੋ ਠੀਕ ਜਾਪਦਾ ਹੈ। ਭਾਈ ਗੁਰਦਾਸ ਜੀ ਨੇ ਇਨ੍ਹਾਂ ਨੂੰ ਭਗਤੀਏ ਲਿਖਿਆ ਹੈ।

4. ਭਾਈ ਗੁਰਦਾਸ ਵਾਰ ਪਹਿਲੀ, ਪਉੜੀ 39

5. Religious Sects of the Hindus, H.H. Wilson, ਰਿਲੀਜਸ਼ ਸੈਕਟਸ ਆਫ਼ ਦੀ ਹਿੰਦੂਜ਼, ਐਚ.ਐਚ. ਵਿਲਸਨ, ਕਲੱਕਤਾ 1958 ਪੰਨਾ 115 ਅਤੇ 119

ਗ੍ਰਹਿਸਤ ਧਾਰਨ ਕਰਨਾ ਉਨ੍ਹਾਂ ਦੇ ਮੰਨੇ ਪ੍ਰਮੰਨੇ ਅਸੂਲਾਂ ਦੇ ਉਲਟ ਸੀ। ਸੋ ਪਹਿਲੀ ਗੱਲ ਜੋ ਜੋਗੀਆਂ ਨੇ ਗੁਰੂ ਜੀ ਨਾਲ ਕੀਤੀ ਉਹ ਗੁਰੂ ਜੀ ਦੇ ਗ੍ਰਹਸਤੀ ਹੋਣ ਦਾ ਉਲਾਹਮਾ ਸੀ। ਜੋਗੀਆਂ ਵਿਚੋਂ ਭੰਗਰ ਨਾਥ ਨੇ ਕਿਹਾ ਤੁਸੀਂ ਉਦਾਸੀ ਦਾ ਭੇਖ ਉਤਾਰ ਕੇ ਸੰਸਾਰੀ ਕਿਉਂ ਬਣ ਗਏ ਹੋ। ਇਹ ਇਵੇਂ ਹੈ ਜਿਵੇਂ ਕੋਈ ਪੁਰਖ ਦੁੱਧ ਵਿਚ ਖਟਿਆਈ ਪਾ ਦੇਵੇ ਤੇ ਉਸ ਨੂੰ ਖਰਾਬ ਕਰ ਲਵੇ। ਗੁਰੂ ਨਾਨਕ ਸਾਹਿਬ ਦਾ ਮਤ ਸੰਸਾਰੀਆਂ ਵਾਲਾ ਮਤ ਸੀ। ਆਪ ਨੇ ਉੱਤਰ ਵਿਚ ਕਿਹਾ ਕਿ ਜੇਕਰ ਮਨ ਬੁਧੀ ਸਵੱਛ ਨਾ ਹੋਵੇ ਤਾਂ ਨਾਮ ਰੂਪੀ ਦੁਧ ਉਸ ਵਿਚ ਫਿਟ ਜਾਂਦਾ ਹੈ। ਇਸ ਲਈ ਗ੍ਰਹਸਤ ਵਿਚ ਰਹਿ ਕੇ ਮਨ ਦੀਆਂ ਬਿਰਤੀਆਂ ਠੀਕ ਰਖਣੀਆਂ ਚਾਹੀਦੀਆਂ ਹਨ। ਜੋਗੀ ਸੰਸਾਰੀਆਂ ਦੇ ਦਾਨ ਤੇ ਹੀ ਪਲਦੇ ਹਨ[1]।

ਫੇਰ ਸਿੱਧਾਂ ਨੇ ਪ੍ਰਸ਼ਨ ਕੀਤਾ ਕਿ ਰਿੜਕਣ ਵਾਲੀ ਘਿਓ ਕਢਣਾ ਚਾਹੁੰਦੀ ਹੈ ਪਰ ਰਿੜਕਣ ਨਾਲ ਮੱਖਣ ਨਹੀਂ ਨਿਕਲਿਆ ਇਸ ਲਈ ਘਿਓ ਨਹੀਂ ਬਣਿਆ? ਤੁਸੀਂ ਦੱਸੋ ਘਿਓ ਵਿਚ ਦੋਸ਼ ਹੈ, ਭਾਂਡੇ ਵਿਚ ਦੋਸ਼ ਹੈ ਜਾਂ ਰਿੜਕਣ ਵਾਲੀ ਵਿਚ ਦੋਸ਼ ਹੈ? ਇਸ ਸਾਰੇ ਅਲੰਕਾਰ ਦਾ ਭਾਵ ਇਹ ਸੀ ਕਿ ਗੁਰੂ ਰਿੜਕਣ ਵਾਲੀ ਹੈ, ਭਾਂਡਾ ਸ਼ਿਸ਼ ਹੈ, ਦੁਧ ਗਿਆਨ ਹੈ ਤੇ ਘਿਓ ਪ੍ਰਭੂ ਨਾਲ ਮਿਲਣਾ ਹੈ। ਜਦੋਂ ਕਰਮਕਾਂਡ ਕਰਨ ਪਿਛੋਂ ਵੀ ਕੁਝ ਪ੍ਰਾਪਤੀ ਨਹੀਂ ਹੁੰਦੀ ਤਾਂ ਕਿਸ ਵਿਚ ਦੋਸ਼ ਹੈ, ਗੁਰੂ ਨਾਨਕ ਸਾਹਿਬ ਤੇ ਭਾਈ ਲਹਿਣਾ ਨੇ ਧਿਆਨ ਨਾਲ ਸੁਣਿਆ। ਭਾਈ ਲਹਿਣਾ ਜੀ ਜੋ ਗੁਰੂ ਸਾਹਿਬ ਦੇ ਸ਼ਬਦਾਂ ਨੂੰ ਤੇ ਬਾਣੀ ਨੂੰ ਬਹੁਤ ਧਿਆਨ ਨਾਲ ਸੁਣਦੇ ਸਨ ਗੁਰੂ ਨਾਨਕ ਸਾਹਿਬ ਦਾ ਹੇਠ ਲਿਖਿਆ ਸ਼ਬਦ ਸੁਣਾਇਆ[2]। ਜਿਸਦਾ ਸਮੁੱਚਾ ਭਾਵ ਸੀ ਕਿ ਗੁਰੂ ਦੁਆਰਾ ਹੀ ਸਰੀਰ ਰੂਪੀ ਭਾਂਡਾ ਠੀਕ ਰਹਿ ਸਕਦਾ ਹੈ ਤੇ ਠੀਕ ਫਲ ਦੀ ਪ੍ਰਾਪਤੀ ਹੋ ਸਕਦੀ ਹੈ:—

*ਭਾਂਡਾ ਹਛਾ ਸੋਇ ਜੋ ਤਿਸੁ ਭਾਵਸੀ॥*
*ਭਾਂਡਾ ਅਤਿ ਮਲੀਣੁ ਧੋਤਾ ਹਛਾ ਨ ਹੋਇ ਸੀ॥*
*ਗੁਰੂ ਦੁਆਰੈ ਹੋਇ ਸੋਝੀ ਪਾਇਸੀ॥*
*ਏਤੁ ਦੁਆਰੈ ਧੋਇ ਹਛਾ ਹੋਇਸੀ॥*
*ਜੇਹੇ ਕਰਮ ਕਮਾਇ ਤੇਹਾ ਹੋਇਸੀ॥*
*ਅੰਮ੍ਰਿਤ ਹਰਿ ਕਾ ਨਾਉ ਆਪਿ ਵਰਤਾਇਸੀ॥*
*ਚਲਿਆ ਪਤਿ ਸਿਉ ਜਨਮ ਸਵਾਰਿ ਵਾਜਾ ਵਾਇਸੀ॥*
*ਮਾਣਸ ਕਿਆ ਵੇਚਾਰਾ ਤਿਹੁ ਲੋਕ ਸੁਣਾਇਸੀ॥*
*ਨਾਨਕ ਆਪਿ ਨਿਹਾਲੁ ਸਭ ਕੁਲ ਤਾਰਸੀ॥*

(ਸੂਹੀ ਮਹਲਾ ੧॥ ੬॥ (੭੩੯))

ਇਹ ਸੁਣ ਕੇ ਜੋਗੀਆਂ ਨੇ ਰਿਧੀਆਂ ਤੇ ਸਿਧੀਆਂ ਤੇ ਕਰਾਮਾਤਾਂ ਵਿਖਾਉਣੀਆਂ ਅਰੰਭ ਕਰ ਦਿੱਤੀਆਂ ਤੇ ਗੁਰੂ ਜੀ ਨੇ ਉੱਤਰ ਦਿੱਤਾ ਕਿ ਪਰਮਾਤਮਾ ਦੇ ਨਾਮ ਤੋਂ ਬਿਨਾ ਸਾਡੇ ਕੋਲ ਹੋਰ ਕੋਈ ਕਰਾਮਾਤ ਨਹੀਂ ਹੈ। ਸਿੱਧਾਂ ਨੂੰ ਇਸ ਗੱਲ ਤੇ ਯਕੀਨ ਨਾ ਆਇਆ ਤੇ ਉਨ੍ਹਾਂ ਫੇਰ ਮੰਗ ਕੀਤੀ ਤੇ ਕਿਹਾ ਤੁਸਾਂ ਸੰਸਾਰ ਨੂੰ ਕਰਾਮਾਤ ਵਿਖਾਈ ਹੈ ਤੇ ਸਾਰੇ ਤੁਹਾਨੂੰ ਮੰਨਦੇ ਹਨ। ਤੁਸੀਂ ਸਾਨੂੰ ਵੀ ਆਪਣੀ ਅਜ਼ਮਤ ਦਾ ਭੇਦ ਦੱਸੋ। ਗੁਰੂ ਜੀ ਨੇ ਨਿਮਰਤਾ ਨਾਲ ਫੇਰ ਕਿਹਾ

1. ਵਾਰ ਪਹਿਲੀ, ਭਾਈ ਗੁਰਦਾਸ ਪਉੜੀ ੪੦ਵੀਂ।
2. ਮਿਹਰਬਾਨ ਵਾਲੀ ਜਨਮ ਸਾਖੀ ਹਿੱਸਾ ਦੂਜਾ ਪੰਨਾ 70-71 (ਅੰਤਕਾ 166-7)

"ਬਾਝਹੁ ਸਚੇ ਨਾਮ ਦੇ ਹੋਰ ਕਰਾਮਾਤ ਅਸਾਥੇ ਨਹੀਂ[1]। ਆਪਣੇ ਆਦਰਸ਼ ਨੂੰ ਹੋਰ ਸਪੱਸ਼ਟ ਕਰਨ ਲਈ ਗੁਰੂ ਜੀ ਨੇ ਫੇਰ ਇਥੇ ਸਿਧ ਗੋਸ਼ਟ ਵਿਚ ਦੱਸੇ ਗਏ ਸਿਧਾਂਤ ਉਨ੍ਹਾਂ ਨੂੰ ਸੁਣਾਏ। ਸਿਧ ਗੋਸ਼ਟ ਦਾ ਅੰਤਮ ਰੂਪ ਉਨ੍ਹਾਂ ਨੇ ਅਚਲ ਵਟਾਲੇ ਤੋਂ ਆ ਕੇ ਕਰਤਾਰਪੁਰ ਦਿਤਾ ਜਾਪਦਾ ਹੈ। ਸਿਧ ਗੋਸ਼ਟਿ ਉਹ ਰਚਨਾ ਹੈ ਜਿਸ ਵਿਚ ਕੀਤੇ ਗਏ ਸਿੱਧਾਂ ਦੇ ਪ੍ਰਸ਼ਨਾਂ ਦੇ ਉੱਤਰ ਹਨ[2]।

ਜਦੋਂ ਅਚਲ ਦੇ ਜੋਗੀਆਂ ਨੇ ਗੁਰੂ ਜੀ ਦੇ ਸਿਧਾਂਤ ਸੁਣੇ ਤਾਂ ਉਨ੍ਹਾਂ ਦੇ ਮਨਾਂ ਵਿਚ ਸ਼ਾਂਤੀ ਆਈ ਤੇ ਉਨ੍ਹਾਂ ਗੁਰੂ ਜੀ ਨੂੰ ਨਮਸਕਾਰ ਕੀਤਾ[3]। ਗੁਰੂ ਸਾਹਿਬ ਕੁਝ ਸਮਾਂ ਅਚਲ ਵਟਾਲੇ ਰਹਿ ਕੇ ਫੇਰ ਅੱਗੇ ਨੂੰ ਟੁਰੇ।

### ਕਿੜੀ ਅਫ਼ਗਾਨਾਂ (ਪਠਾਣਾਂ) ਜਾਣਾ

ਅਚਲ ਵਟਾਲੇ ਦੇ ਮੇਲੇ ਤੋਂ ਉਠ ਕੇ ਗੁਰੂ ਨਾਨਕ ਸਾਹਿਬ ਅਤੇ ਭਾਈ ਲਹਿਣਾ ਬਟਾਲੇ ਤੋਂ ਬਿਆਸ ਦਰਿਆ ਵਾਲੇ ਪਾਸੇ ਟੁਰ ਪਏ ਤੇ ਮੌਜੂਦਾ ਸ੍ਰੀ ਹਰਿ ਗੋਬਿੰਦਪੁਰ ਕੋਲ ਪਿੰਡ ਕਿੜੀ ਅਫ਼ਗਾਨਾਂ ਪਹੁੰਚ ਗਏ ਜਿਸ ਨੂੰ ਕਿੜੀ ਪਠਾਣ ਵੀ ਕਹਿੰਦੇ ਸਨ। ਸ੍ਰੀ ਹਰਿ ਗੋਬਿੰਦਪੁਰ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਨੇ ਆਬਾਦ ਕੀਤਾ ਸੀ। ਕਿੜੀ ਅਫ਼ਗਾਨਾਂ ਦੀ ਵਸੋਂ ਅੱਜ ਕੱਲ ਇਕ ਹਜ਼ਾਰ ਤੋਂ ਉਤੇ ਹੈ। ਥਾਣਾ ਸ੍ਰੀ ਹਰਗੋਬਿੰਦਪੁਰ ਹੀ ਹੈ[4]। ਇਥੇ ਗੁਰੂ ਨਾਨਕ ਸਾਹਿਬ ਦੇ ਸਮੇਂ ਕੁਝ ਪਠਾਣ ਗੁਰੂ ਜੀ ਦੇ ਸਿੱਖ ਬਣੇ ਤੇ ਗੁਰੂ ਜੀ ਦੀ ਬਾਣੀ ਨੂੰ ਰਾਗ ਨਾਲ ਗਾਉਂਦੇ ਸਨ[5]। ਇਥੇ ਗੁਰੂ ਸਾਹਿਬ ਨੇ ਇਹ ਸ਼ਬਦ ਉਚਾਰਨ ਕੀਤਾ[6] :—

---

1. ਭਾਈ ਗੁਰਦਾਸ ਦੀ ਪਹਿਲੀ ਵਾਰ ਪਉੜੀ 42

2. ਭਾਵੇਂ ਭਾਈ ਗੁਰਦਾਸ ਜੀ ਨੇ ਅਚਲ ਵਟਾਲੇ ਦੇ ਵ੍ਰਿਤਾਂਤ ਵਿਚ ਲਿਖਿਆ ਹੈ, ਕਿ "ਬਾਬੇ ਕੀਤੀ ਸਿਧ ਗੋਸ਼ਟ ਸ਼ਬਦ ਸਾਂਤ ਸਿਧਾ ਵਿਚ ਆਈ" ਪਰ ਜੋ ਨਾਉਂ ਅਚਲ ਵਟਾਲੇ ਦੇ ਜੋਗੀਆਂ ਦੇ ਭਾਈ ਗੁਰਦਾਸ ਨੇ ਦੱਸੇ ਹਨ, ਜਿਵੇਂ ਕਿ ਭੰਗਰ ਨਾਥ ਆਦਿ, ਉਹ ਸਿਧ ਗੋਸ਼ਟ ਵਿਚ ਨਹੀਂ ਆਉਂਦੇ। ਉਸ ਵਿਚ ਹੋਰ ਨਾਂ ਆਉਂਦੇ ਹਨ, ਜਿਵੇਂ ਕਿ ਗੋਪੀ ਚੰਦ ਆਦਿ, ਵਲਾਇਤ ਵਾਲੀ ਜਨਮ ਸਾਖੀ ਵਿਚ ਲਿਖਿਆ ਹੈ ਕਿ ਸਿੱਧ ਗੋਸ਼ਟ ਸੁਮੇਰ ਪਰਬਤ ਤੇ ਹੋਈ ਹੈ। ਭਾਈ ਗੁਰਦਾਸ ਦੇ ਸਿਧ ਗੋਸ਼ਟ ਦੇ ਵਿਸ਼ੇਸ਼ ਵਰਣਨ ਤੋਂ ਪਤਾ ਲਗਦਾ ਹੈ ਕਿ ਸਿਧ ਗੋਸ਼ਟ ਵਿਚ ਦਿਤੇ ਸਿਧਾਂਤ ਜ਼ਰੂਰ ਅਚਲ ਵਟਾਲੇ ਵੀ ਦਿਤੇ ਗਏ ਹੋਣਗੇ ਪਰ ਸਿਧ ਗੋਸ਼ਟ ਦੀ ਅੰਦਰਲੀ ਗਵਾਹੀ ਦਸਦੀ ਹੈ ਕਿ ਸਿਧ ਗੋਸ਼ਟ ਕਿਸੇ ਵਿਸ਼ੇਸ਼ ਥਾਂ ਨਾਲ ਸਬੰਧਤ ਨਹੀਂ। ਸਭ ਥਾਵਾਂ ਦੇ ਸਿਧਾਂ ਦੇ ਪ੍ਰਸ਼ਨਾਂ ਦਾ ਉੱਤਰ ਹੈ।

3. ਭਾਈ ਗੁਰਦਾਸ ਦੀ ਪਹਿਲੀ ਵਾਰ ਦੀ 44ਵੀਂ ਪਉੜੀ "ਸਿਧ ਬੋਲਣ ਸੁਭ ਬਚਨ ਧੰਨ ਨਾਨਕ ਤੇਰੀ ਵਡੀ ਕਮਾਈ"।

4. Directory of Villages, Gurdaspur Distt, Director Land Record Punjab ਡਾਇਰੈਕਟਰੀ ਆਫ਼ ਵਿਲੇਜਿਜ਼, ਗੁਰਦਾਸਪੁਰ ਡਿਸਟ੍ਰਿਕਟ, ਡਾਇਰੈਕਟਰ ਲੈਂਡ ਰੀਕਾਰਡ ਪੰਜਾਬ ਸਰਕਾਰ, ਚੰਡੀਗੜ੍ਹ, 1958, ਪੰਨਾ 26, ਇਸ ਨਗਰ ਦੀ ਆਬਾਦੀ 1135 ਦੱਸੀ ਹੈ।

5. ਗੁਰੂ ਸਾਹਿਬ ਦੇ ਕਿੜੀ ਪਠਾਣਾਂ ਜਾਣ ਦਾ ਵਰਣਨ ਵਲਾਇਤ ਵਾਲੀ ਜਨਮ ਸਾਖੀ ਵਿਚ ਹੈ ਵੇਖੋ ਸਾਖੀ ਨੰਬਰ 34 (ਅੰਤਕਾ 32) ਭਾਵੇਂ ਗੁਰੂ ਸਾਹਿਬ ਦੇ ਕਿੜੀ ਪਠਾਣਾਂ ਜਾਂ ਅਫ਼ਗਾਨਾਂ ਜਾਣ ਦਾ ਕਥਨ ਕਿਸੇ ਹੋਰ ਜਨਮ ਸਾਖੀ ਵਿਚ ਨਹੀਂ, ਇਹ ਸਾਖੀ ਠੀਕ ਜਾਪਦੀ ਹੈ ਕਿਉਂਕਿ ਇਹ ਪਿੰਡ ਅਚਲ ਵਟਾਲੇ ਤੋਂ ਜਿਆਦਾ ਦੂਰ ਨਹੀਂ, ਵਲਾਇਤ ਵਾਲੀ ਜਨਮ ਸਾਖੀ ਵਿਚ ਇਸ ਪਿੰਡ ਵਿਚ ਪਠਾਣਾਂ ਦਾ ਮੁਰੀਦ ਬਣਨਾ ਵੀ ਲਿਖਿਆ ਹੈ।

6. ਵਲਾਇਤ ਵਾਲੀ ਜਨਮ ਸਾਖੀ ਵਿਚ ਗੁਰੂ ਸਾਹਿਬ ਦਾ ਕਿੜੀ ਪਠਾਣਾਂ ਵਿਚ ਇਹ ਸ਼ਬਦ ਉਚਾਰਨਾ ਦੱਸਿਆ ਹੈ।

*ਜਿਨਿ ਕੀਆ ਤਿਨਿ ਦੇਖਿਆ ਕਿਆ ਕਹੀਐ ਰੇ ਭਾਈ॥*
*ਆਪੇ ਜਾਣੈ ਕਰੇ ਆਪਿ ਜਿਨਿ ਵਾੜੀ ਹੈ ਲਾਈ॥*
*ਰਾਇਸਾ ਪਿਆਰੇ ਕਾ ਰਾਇਸਾ ਜਿਤੁ ਸਦਾ ਸੁਖ ਹੋਈ॥*
*ਜਿਨਿ ਰੰਗਿ ਕੰਤੁ ਨ ਰਾਵਿਆ ਸਾ ਪਛੋ ਰੇ ਤਾਣੀ॥*
*ਹਾਥ ਪਛੋੜੈ ਸਿਰੁ ਧੁਣੈ ਜਬ ਰੈਣਿ ਵਿਹਾਣੀ॥*
*ਪਛੋਤਾਵਾ ਨਾ ਮਿਲੈ ਜਬ ਚੂਕੈਗੀ ਸਾਰੀ॥*
*ਤਾ ਫਿਰਿ ਪਿਆਰਾ ਰਾਵੀਐ ਜਬ ਆਵੈਗੀ ਵਾਰੀ॥*
*ਕੰਤੁ ਲੀਆ ਸੋਹਾਗਣੀ ਮੈ ਤੇ ਵਧਵੀ ਏਹ॥*
*ਸੇ ਗੁਣ ਮੁਝੈ ਨ ਆਵਨੀ ਕੈ ਜੀ ਦੋਸੁ ਧਰੇਹ॥*
*ਜਿਨੀ ਸਖੀ ਸਹੁ ਰਾਵਿਆ ਤਿਨ ਪੂਛਉਗੀ ਜਾਏ॥*
*ਪਾਇ ਲਗਉ ਬੇਨਤੀ ਕਰਉ ਲੇਉਗੀ ਪੰਥੁ ਬਤਾਏ॥*
*ਹੁਕਮ ਪਛਾਣੈ ਨਾਨਕਾ ਭਉ ਚੰਦਨੁ ਲਾਵੈ॥*
*ਗੁਣ ਕਾਮਣ ਕਾਮਣਿ ਕਰੈ ਤਉ ਪਿਆਰੇ ਕਉ ਪਾਵੈ॥*
*ਜੋ ਦਿਲਿ ਮਿਲਿਆ ਸੁ ਮਿਲਿ ਰਹਿਆ ਮਿਲਿਆ ਕਹੀਐ ਰੇਸੋਈ॥*
*ਜੇ ਬਹੁਤੇਰਾ ਲੋਚੀਐ ਬਾਤੀ ਮੇਲੁ ਨ ਹੋਈ॥*
*ਧਾਤ ਮਿਲੈ ਫੁਨਿ ਧਾਤੁ ਕਉ ਲਿਵ ਲਿਵੈ ਕਉ ਧਾਵੈ॥*
*ਗੁਰਪਰਸਾਦੀ ਜਾਣੀਐ ਤਉ ਅਨ ਭਉ ਪਾਵੈ॥*
*ਪਾਨਾ ਵਾੜੀ ਹੋਇ ਘਰਿ ਖਰੁ ਸਾਰ ਨ ਜਾਣੈ॥*
*ਰਸੀਆ ਹੋਵੈ ਮੁਸਕ ਕਾ ਤਬ ਫੂਲੁ ਪਛਾਣੈ॥*
*ਅਪਿਓ ਪੀਵੈ ਜੋ ਨਾਨਕਾ ਭ੍ਰਮੁ ਭ੍ਰਮਿ ਸਮਾਵੈ॥*
*ਸਹਜੇ ਸਹਜੇ ਮਿਲਿ ਰਹੈ ਅਮਰਾ ਪਦੁ ਪਾਵੈ॥*

(ਤਿਲੰਗ ਮਹਲਾ ੧॥ ਘਰ ੨॥ ੧॥ (੭੨੪))

ਕੁਝ ਸਮਾਂ ਗੁਰੂ ਸਾਹਿਬ ਕਿੜੀ ਅਫ਼ਗਾਨਾਂ ਰਹੇ ਤੇ ਫੇਰ ਉਥੋਂ ਅੱਗੇ ਨੂੰ ਚਲ ਪਏ।

## ਬੀਕਾਨੇਰ ਜਾਣਾ

ਕਿੜੀ ਪਠਾਣਾਂ ਤੋਂ ਹੋਰ ਦੱਖਣ ਵਲ ਜਾਂਦਿਆਂ ਗੁਰੂ ਨਾਨਕ ਸਾਹਿਬ ਤੇ ਭਾਈ ਲਹਿਣਾ ਖਡੂਰ ਸਾਹਿਬ ਤੋਂ ਹੋ ਕੇ ਜਿਥੇ ਗੁਰੂ ਅਮਰਦਾਸ ਜੀ ਦੇ ਸਮੇਂ ਗੋਇੰਦਵਾਲ ਦਾ ਨਗਰ ਆਬਾਦ ਹੋਇਆ, ਤੋਂ ਬਿਆਸ ਦਰਿਆ ਲੰਘ ਕੇ ਸੁਲਤਾਨਪੁਰ ਚਲੇ ਗਏ। ਸੁਲਤਾਨਪੁਰ[1] ਨਾਨਕੀ ਜੀ ਨੂੰ ਮਿਲ ਕੇ ਮੱਤੇ ਦੀ ਸਰਾਂ ਪੁਜ ਗਏ। ਜਿਸਨੂੰ ਅੱਜ ਕੱਲ੍ਹ ਨਾਂਗੇ ਦੀ ਸਰਾਂ ਕਹਿੰਦੇ ਹਨ। ਇਹ ਭਾਈ ਲਹਿਣਾ ਜੀ ਦਾ ਪੁਰਾਣਾ ਪਿੰਡ ਸੀ ਤੇ ਇਥੇ ਉਨ੍ਹਾਂ ਦਾ ਜਨਮ ਹੋਇਆ ਸੀ। ਇਸ ਪਿੰਡ ਵਿਚ ਗੁਰੂ ਨਾਨਕ ਜੀ ਦੀ ਯਾਦ ਵਿਚ ਇਕ ਇਤਿਹਾਸਕ ਗੁਰਦਵਾਰਾ ਬਣਿਆ[2]

---

1. ਵਲਾਇਤ ਵਾਲੀ ਜਨਮ ਸਾਖੀ ਵਿਚ ਸੁਲਤਾਨਪੁਰੋਂ ਵੈਰੋਵਾਲ ਤੇ ਵੈਰੋਵਾਲ ਤੋਂ ਕਿੜੀ ਪਠਾਣਾਂ ਹੀ ਜਾਣਾ ਲਿਖਿਆ ਹੈ, ਭਾਵੇਂ ਇਸ ਰਸਤੇ ਦਾ ਵਰਣਨ ਕਿਸੇ ਹੋਰ ਜਨਮ ਸਾਖੀ ਵਿਚ ਨਹੀਂ ਮਿਲਦਾ ਪਰ ਇਹ ਠੀਕ ਜਾਪਦਾ ਹੈ। ਅਸਾਂ ਕਿੜੀ ਪਠਾਣਾਂ ਦੀ ਤੋਂ ਆਉਣ ਦਾ ਇਹ ਰਾਹ ਮੰਨਿਆ ਹੈ ਕਿਉਂਕਿ ਅਚਲ ਵਟਾਲੇ ਤੋਂ ਕਿੜੀ ਬਹੁਤ ਨੇੜੇ ਹੈ ਤੇ ਗੁਰੂ ਸਾਹਿਬ ਅਚਲ ਵਟਾਲੇ ਤੋਂ ਹੀ ਕਿੜੀ ਗਏ ਜਾਪਦੇ ਹਨ।
2. ਮਹਾਨ ਕੋਸ਼ ਭਾਈ ਕਾਹਨ ਸਿੰਘ।

ਹੈ ਤੇ ਸਥਾਨਕ ਰਵਾਇਤ ਅਨੁਸਾਰ ਗੁਰੂ ਜੀ ਨੇ ਇਥੇ ਚਰਨ ਪਾਏ ਹਨ। ਮੱਤੇ ਦੀ ਸਰਾਂ ਤੋਂ ਗੁਰੂ ਨਾਨਕ ਸਾਹਿਬ ਸਰਸੇ ਨਗਰ ਆਏ। ਸਰਸਾ ਇਕ ਪੁਰਾਣਾ ਨਗਰ ਹੈ। ਇਸਦਾ ਪੁਰਾਣਾ ਨਾਂ ਸਰਸੌਤੀ ਹੈ। ਕਹਿੰਦੇ ਹਨ ਰਾਜਾ ਸਾਰਸ ਨੇ ਇਥੇ ਕਿਲ੍ਹਾ ਬਣਵਾ ਕੇ ਨਗਰ ਵਸਾਇਆ ਸੀ। ਵਾਸਫ ਦੇ ਕਥਨ ਅਨੁਸਾਰ ਚੌਧਵੀਂ ਸਦੀ ਈਸਵੀ ਵਿਚ ਇਹ ਉੱਤਰੀ ਭਾਰਤ ਦਾ ਪ੍ਰਸਿੱਧ ਨਗਰ ਸੀ। ਤੈਮੂਰ ਨੇ ਇਸ ਨੂੰ ਜਿੱਤਿਆ ਸੀ ਤੇ ਫੇਰ ਗੁਰੂ ਨਾਨਕ ਸਾਹਿਬ ਦੇ ਸਮੇਂ ਤੋਂ ਪਿਛੋਂ ਇਹ ਰਾਉ ਕਲਿਆਣ ਸਿੰਘ ਦੀ ਰਾਜਧਾਨੀ ਰਿਹਾ ਹੈ[1]। ਸਰਸੇ ਤੋਂ ਹੁੰਦੇ ਹੋਏ ਗੁਰੂ ਨਾਨਕ ਸਾਹਿਬ ਰਾਜਪੂਤਾਨੇ ਦੀ ਧਰਤੀ ਵਿਚ ਆ ਗਏ।

ਸ੍ਰੀ ਗੁਰੂ ਨਾਨਕ ਸਾਹਿਬ ਦੇ ਸਮੇਂ ਤੇ ਉਸ ਤੋਂ ਪਹਿਲਾਂ ਰਾਜਪੂਤ ਰਿਆਸਤਾਂ ਵਿਚੋਂ ਅਜਮੇਰ ਸਭ ਤੋਂ ਪ੍ਰਸਿੱਧ ਸੀ। ਰਾਜਪੂਤਾਨੇ ਵਿਚ ਆਇਨ-ਇ-ਅਕਬਰੀ ਅਨੁਸਾਰ ਅਜਮੇਰ, ਜੋਧਪੁਰ, ਸਰੋਹੀ, ਹਾਦੋਤੀ ਜਾਂ ਨਾਗੌਰ ਬੀਕਾਨੇਰ ਅਤੇ ਮਾਰਵਾੜ ਦੀਆਂ ਰਿਆਸਤਾਂ ਸਨ[2]। ਮਾਰਵਾੜ ਰਾਠੌਰ ਰਾਜਪੂਤਾਂ ਦਾ ਮੁੱਖ ਅਸਥਾਨ ਸੀ। ਪੰਦਰਵੀਂ ਸਦੀ ਈਸਵੀ ਵਿਚ ਮਾਰਵਾੜ ਦੇ ਰਾਜੇ ਰਾਏ ਜੋਧਾ ਦੇ ਛੇਵੇਂ ਪੁੱਤਰ ਬੀਕਾ (1439-1504) ਨੇ ਆਪਣੇ ਚਾਚੇ ਦੀ ਸਹਾਇਤਾ ਨਾਲ ਉਹ ਇਲਾਕਾ, ਜਿਸ ਨੂੰ ਅੱਜਕੱਲ ਬੀਕਾਨੇਰ ਕਹਿੰਦੇ ਹਨ, ਜਿੱਤ ਕੇ 1485 ਈਸਵੀ ਵਿਚ ਮੌਜੂਦਾ ਬੀਕਾਨੇਰ ਵਾਲੀ ਥਾਂ ਤੇ ਇਕ ਕਿਲ੍ਹਾ ਬਣਵਾਇਆ ਤੇ ਨਗਰ ਵਸਾਇਆ[3]। ਗੁਰੂ ਨਾਨਕ ਸਾਹਿਬ ਦੇ ਸਮੇਂ ਬੀਕਾਨੇਰ ਬਹੁਤ ਵੱਡਾ ਨਗਰ ਨਹੀਂ ਸੀ। ਸਰਸੇ ਤੋਂ ਗੁਰੂ ਨਾਨਕ ਸਾਹਿਬ ਬੀਕਾਨੇਰ ਵਾਲੇ ਪਾਸੇ ਟੁਰ ਪਏ। ਬੀਕਾਨੇਰ ਪਹੁੰਚਣ ਤੋਂ ਪਹਿਲਾਂ ਗੁਰੂ ਸਾਹਿਬ ਰਾਜਪੁਤਾਨੇ ਦੇ ਇਕ ਨਗਰ ਵਿਚ ਠਹਿਰੇ। ਇਸ ਨਗਰ ਵਿਚ ਵੈਸ਼ਨੂੰ ਮਤ ਦੇ ਧਾਰਨੀ ਲੋਕਾਂ ਨੇ ਗੁਰੂ ਜੀ ਅੱਗੇ ਪ੍ਰਸ਼ਨ ਕੀਤਾ ਕਿ ਸੇਵਾਵਾਂ ਕਈ ਪ੍ਰਕਾਰ ਦੀਆਂ ਹਨ। ਕਿਸ ਸੇਵਾ ਜਾਂ ਪ੍ਰਯਤਨ ਨਾਲ ਉਸ ਪਰਮੇਸਰ ਦਾ ਮਿਲਾਪ ਹੁੰਦਾ ਹੈ? ਇਸ ਦੇ ਉੱਤਰ ਵਿਚ ਗੁਰੂ ਸਾਹਿਬ ਨੇ ਫੁਰਮਾਇਆ ਕਿ ਉਸ ਪਰਮਾਤਮਾ ਨੂੰ ਮਿਲਣ ਲਈ ਆਪਣੇ ਆਪ ਨੂੰ ਉਸਦਾ ਚਾਕਰ ਸਮਝਣਾ ਚਾਹੀਦਾ ਹੈ ਤੇ ਉਸਦੇ ਭਾਣੇ ਦੇ ਹੁਕਮ ਵਿਚ ਚਲਦੇ ਹੋਏ ਹੀ ਅਸੀਂ ਉਸ ਤਕ ਪੁਜ ਸਕਦੇ ਹਾਂ। ਆਪ ਨੇ ਉਨ੍ਹਾਂ ਲੋਕਾਂ ਨੂੰ ਇਹ ਸ਼ਬਦ ਸੁਣਾਇਆ[4]:—

*ਰੂੜੋ ਠਾਕੁਰ ਮਾਹਰੋ ਰੂੜੀ ਗੁਰਬਾਣੀ॥*
*ਵਡੈ ਭਾਗਿ ਸਤਿਗੁਰੁ ਮਿਲੈ ਪਾਈਐ ਪਦੁ ਨਿਰਬਾਣੀ॥*
*ਮੈ ਓਲਗੀਆ ਓਲਗੀਆ ਹਮ ਛੋਰੂ ਥਾਰੇ॥*
*ਜਿਉ ਤੂੰ ਰਾਖਹਿ ਤਿਉ ਰਹਾ ਮੁਖਿ ਨਾਮੁ ਹਮਾਰੇ॥*
*ਦਰਸਨ ਕੀ ਪਿਆਸਾ ਘਣੀ ਭਾਣੈ ਮਨਿ ਭਾਈਐ॥*
*ਮੇਰੇ ਠਾਕੁਰ ਹਾਥ ਵਡਿਆਈਆ ਭਾਣੈ ਪਤਿ ਪਾਈਐ॥*
*ਸਾਚਉ ਦੂਰਿ ਨ ਜਾਣੀਐ ਅੰਤਰਿ ਹੈ ਸੋਈ॥*
*ਜਹ ਦੇਖਾ ਤਹ ਰਵਿ ਰਹੇ ਕਿਨਿ ਕੀਮਤਿ ਹੋਈ॥*
*ਆਪਿ ਕਰੇ ਆਪੇ ਹਰੇ ਵੇਖੈ ਵਡਿਆਈ॥*
*ਗੁਰਮੁਖਿ ਹੋਇ ਨਿਹਾਲੀਐ ਇਉ ਕੀਮਤਿ ਪਾਈ॥*

1. Imperial Gazetteer ਇੰਪੀਰੀਅਲ ਗਜ਼ੇਟੀਅਰ ਜਿਲਦ 23, ਪੰਨਾ 45-46
2. ਆਈਨ-ਇ-ਅਕਬਰੀ-ਜੈਰਟ ਤੇ ਜੇ:ਐਨ: ਸਰਕਾਰ ਪੰਨਾ 273-77
3. Imperial Gazetteer ਇੰਪੀਰੀਅਲ ਗਜ਼ੇਟੀਅਰ, ਜਿਲਦ 4, ਪੰਨਾ 202
4. ਜਨਮ ਸਾਖੀ ਗੁਰੂ ਨਾਨਕ, ਮਿਹਰਬਾਨ ਪੰਨਾ 345-349 (ਅੰਤਕਾ 134-5)

*ਜੀਵਦਿਆ ਲਾਹਾ ਮਿਲੈ ਗੁਰ ਕਾਰ ਕਮਾਵੈ॥*
*ਪੂਰਬਿ ਹੋਵੈ ਲਿਖਿਆ ਤਾਂ ਸਤਿਗੁਰੁ ਪਾਵੈ॥*
*ਮਨਮੁਖਿ ਤੋਟਾ ਨਿਤ ਹੈ ਭਰਮਹਿ ਭਰਮਾਏ॥*
*ਮਨਮੁਖੁ ਅੰਧੁ ਨ ਚੇਤਈ ਕਿਉ ਦਰਸਨੁ ਪਾਏ॥*
*ਤਾ ਜਗਿ ਆਇਆ ਜਾਣੀਐ ਸਾਚੈ ਲਿਵ ਲਾਏ॥*
*ਗੁਰ ਭੇਟੇ ਪਾਰਸੁ ਭਏ ਜੋਤੀ ਜੋਤਿ ਮਿਲਾਏ॥*
*ਅਹਿ ਨਿਸਿ ਰਹੈ ਨਿਰਾਲਮੋ ਕਾਰ ਧੁਰ ਕੀ ਕਰਣੀ॥*
*ਨਾਨਕ ਨਾਮਿ ਸੰਤੋਖੀਆ ਰਾਤੇ ਹਰਿ ਚਰਣੀ॥*

(ਆਸਾ ਮਹਲਾ ੧॥ ੧੯॥ (੪੨੧))

ਤਾਂ ਉਨ੍ਹਾਂ ਲੋਕਾਂ ਨੇ ਗੁਰੂ ਬਾਬੇ ਦੇ ਚਰਨ ਪਕੜੇ ਤੇ ਨਮਸਕਾਰ ਕੀਤਾ। ਗੁਰੂ ਜੀ ਕੁਝ ਸਮਾਂ ਉਥੇ ਰਹਿ ਕੇ ਅੱਗੇ ਟੁਰ ਪਏ।

ਰਾਜਪੂਤਾਨੇ ਦੇ ਇਕ ਨਗਰ ਵਿਚੋਂ ਉਠ ਕੇ ਗੁਰੂ ਜੀ ਚਲਦੇ ਚਲਦੇ ਬੀਕਾਨੇਰ ਦੇ ਨੇੜੇ ਦੇ ਇਕ ਹੋਰ ਨਗਰ ਵਿਚ ਆ ਗਏ। ਉਸ ਨਗਰ ਵਿਚ ਵੈਸ਼ਨੋ ਮਤ ਦੇ ਲੋਕ ਰਹਿੰਦੇ ਸਨ। ਗੁਰੂ ਬਾਬੇ ਜੀ ਨੂੰ ਵੇਖ ਕੇ ਬਹੁਤ ਲੋਕ ਇਕੱਠੇ ਹੋਕੇ ਆ ਗਏ। ਗੁਰੂ ਜੀ ਦੀ ਆਗਿਆ ਲੈ ਕੇ ਪ੍ਰਸ਼ਨ ਕੀਤਾ ਕਿ ਪਰਮੇਸ਼ਰ ਕਿਥੇ ਵਸਦਾ ਹੈ ਤੇ ਕਿਵੇਂ ਪਾਈਦਾ ਹੈ। ਤਾਂ ਗੁਰੂ ਜੀ ਨੇ ਉੱਤਰ ਵਿਚ ਸ਼ਬਦ ਗਾਵਿਆ[1]:—

*ਅਲਗਉ ਜੋਇ ਮਧੂਕੜਉ ਸਾਰੰਗ ਪਾਣਿ ਸਬਾਇ॥*
*ਹੀਰੈ ਹੀਰਾ ਬੇਧਿਆ ਨਾਨਕ ਕੰਠਿ ਸੁਭਾਇ॥*
*ਪੂਰਬਿ ਪ੍ਰੀਤਿ ਪਿਰਾਣਿ ਲੈ ਮੋਟਉ ਠਾਕੁਰੁ ਮਾਣਿ॥*
*ਮਾਥੈ ਊਭੈ ਜਮ ਮਾਰਸੀ ਨਾਨਕ ਮੇਲਣੁ ਨਾਮਿ...*
*ਸਰਬੇ ਜੋਇ ਅਗਛਮੀ ਦੂਖ ਘਨੇਰੋ ਆਥਿ॥*
*ਕਾਲਰੁ ਲਾਦਸਿ ਸਰੁ ਲਾਘਣਉ, ਲਾਭੁ ਨ ਪੂੰਜੀ ਸਾਥਿ॥*
*ਪੂੰਜੀ ਸਾਚਉ ਨਾਮੁ ਤੂ ਅਖੁਟਉ ਦਰਬੁ ਅਪਾਰੁ॥*
*ਨਾਨਕ ਵਖਰੁ ਨਿਰਮਲਉ ਧੰਨੁ ਸਾਹੁ ਵਾਪਾਰੁ॥*

(ਸਲੋਕ ਮਹਲਾ ॥ ੧॥ ਵਾਰ ਮਾਰੂ ॥ ੫॥ (੧੦੯੦))

ਇਹ ਸ਼ਬਦ ਸੁਣ ਕੇ ਉਨ੍ਹਾਂ ਵੈਸ਼ਨਵਾਂ ਨੇ ਬਾਬਾ ਜੀ ਨੂੰ ਨਮਸਕਾਰ ਕੀਤਾ। ਕੁਝ ਸਮਾਂ ਗੁਰੂ ਜੀ ਉਸ ਨਗਰ ਵਿਚ ਠਹਿਰ ਕੇ ਫੇਰ ਅੱਗੇ ਨੂੰ ਟੁਰ ਪਏ।

ਸਰਸੇ ਤੋਂ ਦੱਖਣ ਪੱਛਮ ਚਲਦੇ ਰਾਜਪੂਤਾਨੇ ਦੇ ਨਗਰਾਂ ਵਿਚੋਂ ਲੰਘਦੇ ਗੁਰੂ ਨਾਨਕ ਸਾਹਿਬ ਤੇ ਭਾਈ ਲਹਿਣਾ ਬੀਕਾਨੇਰ ਪਹੁੰਚ ਗਏ[2]। ਕੁਝ ਸਾਧੂ ਜੋ ਵੈਸ਼ਨੋ ਮਤ ਦੇ ਧਾਰਨੀ ਸਨ

1. ਜਨਮ ਸਾਖੀ ਗੁਰੂ ਨਾਨਕ ਮਿਹਰਬਾਨ, ਪੰਨਾ 350–52 (ਅੰਤਕਾ 135–36)

2. ਗੁਰੂ ਨਾਨਕ ਸਾਹਿਬ ਦਾ ਬੀਕਾਨੇਰ ਜਾਣਾ ਮਿਹਰਬਾਨ ਵਾਲੀ ਜਨਮ ਸਾਖੀ ਤੇ ਭਾਈ ਮਨੀ ਸਿੰਘ ਵਾਲੀ ਜਨਮ ਸਾਖੀ ਨੇ ਮੰਨਿਆ ਹੈ। ਭਾਵੇਂ ਗੁਰੂ ਨਾਨਕ ਸਾਹਿਬ ਦਾ ਬੀਕਾਨੇਰ ਜਾਣ ਦਾ ਕਥਨ ਵਲਾਇਤ ਵਾਲੀ ਤੇ ਭਾਈ ਬਾਲੇ ਵਾਲੀ ਜਨਮ ਸਾਖੀ ਵਿਚ ਨਹੀਂ ਆਉਂਦਾ, ਗੁਰੂ ਜੀ ਦਾ ਬੀਕਾਨੇਰ ਜਾਣਾ ਠੀਕ ਜਾਪਦਾ ਹੈ।

ਇਉਂ ਜਾਪਦਾ ਹੈ ਕਿ ਭਾਈ ਲਹਿਣਾ ਜੀ ਅਚਲ ਵਟਾਲੇ ਤੋਂ ਗੁਰੂ ਜੀ ਦੇ ਨਾਲ ਹੀ ਸਫਰ ਕਰ ਰਹੇ ਸਨ। ਭਾਈ ਲਹਿਣੇ ਦਾ ਅਚਲ ਵਟਾਲੇ ਤੋਂ ਨਾਲ ਹੋਣਾ ਮਿਹਰਬਾਨ ਵਾਲੀ ਜਨਮ ਸਾਖੀ ਹਿਸਾ ਦੂਜਾ ਵਿਚ ਲਿਖਿਆ ਹੈ।

ਆਪ ਨੂੰ ਮਿਲੇ ਤੇ ਮਿਲ ਕੇ ਪੁੱਛਿਆ ਕਿ ਮਨੁੱਖ ਇਸ ਸੰਸਾਰ ਤੇ ਆਉਂਦਾ ਹੈ ਤੇ ਫੇਰ ਕੁਝ ਸਮੇਂ ਪਿਛੋਂ ਆਪਣੀ ਉਮਰ ਭੋਗ ਕੇ ਮਰ ਜਾਂਦਾ ਹੈ।

ਪਰਮੇਸਰ ਨੂੰ ਮਿਲਣ ਵਾਸਤੇ ਉਸ ਨੂੰ ਕੀ ਯਤਨ ਕਰਨੇ ਚਾਹੀਦੇ ਹਨ ਤਾਂ ਜੋ ਉਸ ਦੀ ਜੀਵਨ ਯਾਤਰਾ ਸਫਲ ਹੋਵੇ। ਇਸ ਪ੍ਰਸ਼ਨ ਦੇ ਉੱਤਰ ਵਿਚ ਗੁਰੂ ਸਾਹਿਬ ਨੇ ਕਿਹਾ ਕੇਵਲ ਪਰਮਾਤਮਾ ਦਾ ਨਾਮ ਜਪਣ ਨਾਲ ਅਸੀਂ ਪਰਮਾਤਮਾ ਨੂੰ ਮਿਲ ਸਕਦੇ ਹਾਂ। ਇਸ ਨਾਮ ਦੀ ਸੋਝੀ ਕਿਸੇ ਵਿਰਲੇ ਨੂੰ ਆਉਂਦੀ ਹੈ ਤੇ ਜਿਸ ਨੂੰ ਆ ਜਾਏ ਉਸ ਦੇ ਸਭ ਦੁਖ ਕਲੇਸ਼ ਮਿਟ ਜਾਂਦੇ ਹਨ ਤੇ ਉਹ ਪਰਮਾਤਮਾ ਨੂੰ ਮਿਲ ਜਾਂਦਾ ਹੈ। ਗੁਰੂ ਜੀ ਨੇ ਆਪਣੇ ਭਾਵਾਂ ਨੂੰ ਸਪੱਸ਼ਟ ਕਰਨ ਲਈ ਇਹ ਸ਼ਬਦ ਸੁਣਾਇਆ[1]:—

*ਝੂੰਡੀ ਚਾਲ ਚਰਣ ਕਰ ਖਿਸਰੇ ਤੁਚਾ ਦੇਹ ਕੁਮਲਾਨੀ॥*
*ਨੇਤ੍ਰੀ ਧੁੰਧਿ ਕਰਨ ਭਏ ਬਹਰੇ ਮਨਮੁਖਿ ਨਾਮੁ ਨ ਜਾਨੀ॥*
*ਅੰਧਲੇ ਕਿਆ ਪਾਇਆ ਜਗਿ ਆਇ॥*
*ਰਾਮ ਰਿਦੈ ਨਹੀਂ ਗੁਰ ਕੀ ਸੇਵਾ ਚਾਲੇ ਮੂਲੁ ਗਵਾਇ॥*
*ਜਿਹਵਾ ਰੰਗਿ ਨਹੀ ਹਰਿ ਰਾਤੀ ਜਬ ਬੋਲੈ ਤਬ ਫੀਕੇ॥*
*ਸੰਤ ਜਨਾ ਕੀ ਨਿੰਦਾ ਵਿਆਪਸਿ ਪਸੂ ਭਏ ਕਦੇ ਹੋਹਿ ਨ ਨੀਕੇ॥*
*ਅੰਮ੍ਰਿਤ ਕਾ ਰਸੁ ਵਿਰਲੀ ਪਾਇਆ ਸਤਿਗੁਰੁ ਮੇਲਿ ਮਿਲਾਏ॥*
*ਜਬ ਲਗੁ ਸਬਦ ਭੇਦੁ ਨਹੀ ਆਇਆ ਤਬ ਲਗੁ ਕਾਲੁ ਸੰਤਾਏ॥*
*ਅਨ ਕੋ ਦਰੁ ਘਰੁ ਕਬਹੂ ਨ ਜਾਨਸਿ ਏਕੋ ਦਰੁ ਸਚਿਆਰਾ॥*
*ਗੁਰ ਪਰਸਾਦਿ ਪਰਮ ਪਦ ਪਾਇਆ ਨਾਨਕੁ ਕਹੈ ਬਿਚਾਰਾ॥*

(ਭੈਰਉ ਮਹਲਾ ੧॥ ੪॥ (੧੧੨੬))

ਇਹ ਸ਼ਬਦ ਸੁਣ ਕੇ ਉਨ੍ਹਾਂ ਸਾਧਾਂ ਨੇ ਗੁਰੂ ਜੀ ਨੂੰ ਨਮਸਕਾਰ ਕੀਤਾ।

## ਮੁਲਤਾਨ ਜਾਣਾ

ਬੀਕਾਨੇਰ ਤੋਂ ਗੁਰੂ ਨਾਨਕ ਸਾਹਿਬ ਉੱਚ (ਨਵੀਨ ਰਿਆਸਤ ਬਹਾਵਲਪੁਰ-ਪਾਕਿਸਤਾਨ) ਆ ਗਏ। ਇੱਥੋਂ ਦਾ ਸ਼ੇਖ ਹਾਜੀ ਅਬਦੁਲਾ ਗੁਰੂ ਸਾਹਿਬ ਨੂੰ ਮੱਕੇ ਮਿਲਿਆ ਸੀ।[2] ਤੇ ਇਸ ਦਾ ਦਿਹਾਂਤ 1525-26 ਈਸਵੀ ਵਿਚ ਹੋ ਗਿਆ ਸੀ[3]। ਗੁਰੂ ਸਾਹਿਬ ਉਚ ਤੋਂ ਹੋ ਕੇ ਮੁਲਤਾਨ ਪੁਜ ਗਏ।

ਜਦੋਂ ਗੁਰੂ ਨਾਨਕ ਸਾਹਿਬ ਮੁਲਤਾਨ ਗਏ ਤਾਂ ਮੁਲਤਾਨ ਦੇ ਫ਼ਕੀਰਾਂ ਨੇ ਇਕ ਦੁੱਧ ਦਾ ਕਟੋਰਾ ਭਰ ਕੇ ਗੁਰੂ ਜੀ ਵਲ ਭੇਜ ਦਿੱਤਾ।[4] ਇਸ ਦਾ ਭਾਵ ਸੀ ਕਿ ਮੁਲਤਾਨ ਵਿਚ ਪਹਿਲਾਂ

---

1. ਇਹ ਸ਼ਬਦ ਮਿਹਰਬਾਨ ਵਾਲੀ ਜਨਮ ਸਾਖੀ ਪੰਨਾ 253-55 (ਅੰਤਕਾ 136) ਵਿਚ ਬੀਕਾਨੇਰ ਉਚਾਰਨਾ ਦੱਸਿਆ ਹੈ ਜੋ ਠੀਕ ਜਾਪਦਾ ਹੈ।
2. ਵੇਖੋ ਸਾਖੀ "ਮੱਕੇ ਜਾਣਾ"
3. ਆਈਨ-ਇ-ਅਕਬਰੀ, ਉਲਥਾਕਾਰ ਜੈਰਟ ਐਂਡ ਸਰਕਾਰ 417.
4. ਭਾਈ ਗੁਰਦਾਸ ਜੀ ਨੇ ਇਸ ਵਾਰਤਾ ਨੂੰ ਇਸ ਤਰ੍ਹਾਂ ਲਿਖਿਆ ਹੈ:—

*ਮੇਲਿਓ ਬਾਬਾ ਉਠਿਆ ਮੁਲਤਾਨੇ ਦੀ ਜਾਰਤਿ ਜਾਈ।*
*ਅਗੋਂ ਪੀਰ ਮੁਲਤਾਨ ਦੇ ਦੁਧਿ ਕਟੋਰਾ ਭਰਿ ਲੈ ਆਈ।*
*ਬਾਬੇ ਕਢਿ ਕਰਿ ਬਗਲ ਤੇ ਚੰਬੇਲੀ ਦੁਧਿ ਵਿਚਿ ਮਿਲਾਈ।*
*ਜਿਉ ਸਾਗਰ ਵਿਚ ਗੰਗ ਸਮਾਈ।* (ਵਾਰ ਪਹਿਲੀ, ਪਉੜੀ ੪੪)

ਹੀ ਫ਼ਕੀਰ ਕਾਫ਼ੀ ਹਨ ਤੇ ਇਥੇ ਹੋਰ ਫ਼ਕੀਰਾਂ ਦੀ ਥਾਂ ਨਹੀਂ। ਗੁਰੂ ਸਾਹਿਬ ਨੇ ਇਕ ਚੰਬੇਲੀ ਦਾ ਫੁਲ ਉਸ ਦੁੱਧ ਦੇ ਕਟੋਰੇ ਤੇ ਰੱਖ ਦਿੱਤਾ ਜਿਸ ਦਾ ਭਾਵ ਸੀ ਕਿ ਭਾਵੇਂ ਕਿੰਨੇ ਫ਼ਕੀਰ ਉਥੇ ਹੋਣ ਪਰ ਉਨ੍ਹਾਂ ਵਿਚ ਗੁਰੂ ਸਾਹਿਬ ਇਉਂ ਰਲ ਮਿਲ ਜਾਣਗੇ ਜਿਵੇਂ ਦਰਿਆ ਸਮੁੰਦਰ ਵਿਚ ਮਿਲ ਜਾਂਦਾ ਹੈ[1]। ਮੁਲਤਾਨ ਜਾ ਕੇ ਆਪ ਬਹਾਉਦੀਨ ਜ਼ਕਰੀਆ ਦੇ ਮਜ਼ਾਰ ਤੇ ਚਲੇ ਗਏ। ਬਹਾਉਦ-ਦੀਨ ਜ਼ਕਰੀਆ ਦੇ ਮਜ਼ਾਰ ਤੇ ਬਹਾਉ-ਦੀਨ ਦੀ ਔਲਾਦ ਵਿਚੋਂ ਬਹਾਉਦ-ਦੀਨ ਮਖਦੂਮ ਸੀ[2]। ਉਸ ਨੇ ਗੁਰੂ ਜੀ ਦਾ ਸੁਆਗਤ ਕੀਤਾ ਅਤੇ ਕੁਝ ਸਮੇਂ ਪਿਛੋਂ ਗੁਰੂ ਜੀ ਤੋਂ ਪੁੱਛਿਆ ਕਿ ਤੁਸੀਂ ਹਾਲੀ ਰੱਬ ਦੀ ਬੰਦਗੀ ਕਰਨ ਲਈ ਗੋਸ਼ਾ-ਨਸ਼ੀਨੀ ਧਾਰਨ ਨਹੀਂ ਕੀਤੀ ਜਾਪਦੀ। ਹਾਲੀ ਸਫਰਾਂ ਵਿਚ ਹੀ ਹੋ? ਇਸ ਦੇ ਉੱਤਰ ਵਿੱਚ ਗੁਰੂ ਸਾਹਿਬ ਨੇ ਕਿਹਾ ਸਫਰ ਕਰਨਾ ਜਾਂ ਗੋਸ਼ਾ-ਨਸ਼ੀਨੀ ਧਾਰਣ ਕਰਨਾ ਅਸਲ ਸਮੱਸਿਆ ਨਹੀਂ। ਸੋਚਣਾ ਇਹ ਹੈ ਕਿ ਕਿਵੇਂ ਅਵਗੁਣਾਂ ਨੂੰ ਦੂਰ ਕਰ ਕੇ ਰੱਬ ਨੂੰ ਮਿਲਿਆ ਜਾਏ। ਆਪਣੇ ਭਾਵਾਂ ਨੂੰ ਸਪੱਸ਼ਟ ਕਰਦਿਆਂ ਹੋਇਆਂ ਗੁਰੂ ਜੀ ਨੇ ਸ਼ਬਦ ਸੁਣਾਇਆ[3] :—

*ਆਵਉ ਵੰਞਉ ਡੁੰਮਣੀ ਕਿਤੀ ਮਿਤ੍ਰ ਕਰੇਉ॥*
*ਸਾਧਨ ਢੋਈ ਨ ਲਹੈ ਵਾਢੀ ਕਿਉ ਧੀਰੇਉ॥*
*ਮੈਡਾ ਮਨੁ ਰਤਾ ਆਪਨੜੇ ਪਿਰ ਨਾਲਿ॥*
*ਹਉ ਘੋਲਿ ਘੁਮਾਈ ਖੰਨੀਐ ਕੀਤੀ ਹਿਕ ਭੋਰੀ ਨਦਰਿ ਨਿਹਾਲਿ॥*
*ਪੇਈਅੜੈ ਡੋਹਾਗਣੀ ਸਾਹੁਰੜੈ ਕਿਉਂ ਜਾਉ॥*
*ਮੈ ਗਲਿ ਅਉਗਣ ਮੁਠੜੀ ਬਿਨੁ ਪਿਰ ਝੂਰਿ ਮਰਾਉ॥*
*ਪੇਈਅੜੈ ਪਿਰੁ ਸੰਮਲਾ ਸਾਹੁਰੜੈ ਘਰਿ ਵਾਸੁ॥*
*ਸੁਖਿ ਸਵੰਧਿ ਸੁਹਾਗਣੀ ਪਿਰੁ ਪਾਇਆ ਗੁਣਤਾਸੁ॥*
*ਲੇਫੁ ਨਿਹਾਲੀ ਪਟ ਕੀ ਕਾਪੜੁ ਅੰਗਿ ਬਣਾਇ॥*
*ਪਿਰੁ ਮੁਤੀ ਡੋਹਾਗਣੀ ਤਿਨ ਡੁਖੀ ਰੈਣਿ ਵਿਹਾਇ॥*
*ਕਿਤੀ ਚਖਉ ਸਾਡੜੇ ਕਿਤੀ ਵੇਸ ਕਰੇਉ॥*
*ਪਿਰ ਬਿਨੁ ਜੋਬਨੁ ਬਾਦਿ ਗਇਅਮੁ ਵਾਢੀ ਝੂਰੇਦੀ ਝੂਰੇਇ॥*
*ਸਚੇ ਸੰਦਾ ਸਦੜਾ ਸੁਣੀਐ ਗੁਰ ਵੀਚਾਰਿ॥*
*ਸਚੇ ਸਚਾ ਬੈਹਣਾ ਨਦਰੀ ਨਦਰਿ ਪਿਆਰਿ॥*

---

1. ਦੁੱਧ ਦਾ ਕਟੋਰਾ ਭਰ ਕੇ ਭੇਜਣ ਵਾਲੀ ਵਾਰਤਾ ਤਕਰੀਬਨ ਹੋਰ ਪ੍ਰਸਿੱਧ ਫ਼ਕੀਰਾਂ ਦੇ ਨਾਂ ਨਾਲ ਭੀ ਪ੍ਰਚੱਲਤ ਹੈ। ਹੋ ਸਕਦਾ ਹੈ ਕਿ ਇਹ ਘਟਨਾ ਕਈ ਵਾਰੀ ਦੋਹਰਾਈ ਗਈ ਹੋਵੇ। Encyclopaedia of Religion and Ethice, ਐਨਸਾਈਕਲੋਪੀਡੀਆ ਆਫ ਰਿਕੀਜਨ ਐਂਡ ਐਥਿਕਸ ਅਨੁਸਾਰ ਸ਼ੇਖ਼ ਅਬਦਲ ਕਾਦਰ ਗੀਲਾਨੀ ਜੋ ਕਾਦਰੀ ਸੰਪਰਦਾ ਦੇ ਬਾਨੀ ਸਨ, ਜਦੋਂ ਬਗਦਾਦ ਗਏ ਤਾਂ ਬਗਦਾਦ ਦੇ ਫ਼ਕੀਰਾਂ ਨੇ ਦੁੱਧ ਦਾ ਕਟੋਰਾ ਭਰ ਕੇ ਭੇਜਿਆ ਤਾਂ ਉਨ੍ਹਾਂ ਦੁੱਧ ਦੇ ਕਟੋਰੇ ਤੇ ਗੁਲਾਬ ਦਾ ਫੁੱਲ ਰੱਖ ਦਿੱਤਾ। Multan District Gazetteer, ਮੁਲਤਾਨ ਗਜ਼ੇਟੀਅਰ ਪੰਨਾ 288 ਵਿਚ ਲਿਖਿਆ ਹੈ ਜਦੋਂ ਸ਼ਮਸ ਤਬਰੇਜ਼ ਮੁਲਤਾਨ ਆਇਆ ਉਦੋਂ ਵੀ ਮੁਲਤਾਨ ਦੇ ਫ਼ਕੀਰਾਂ ਨੇ ਉਸ ਨੂੰ ਦੁੱਧ ਦਾ ਲੋਟਾ ਭੇਜਿਆ ਤੇ ਉਸ ਨੇ ਵੀ ਗੁਲਾਬ ਦੇ ਫੁੱਲ ਦਾ ਪੱਤਾ ਉਸ ਉਤੇ ਰੱਖ ਦਿੱਤਾ।

2. ਵੇਖੋ ਸਾਖੀ ਮੱਕੇ ਦੀ। ਇਸੇ ਨੂੰ ਹੀ ਮਖਦੂਮ ਬਹਾਵਦੀ ਕਰਕੇ ਵਲਾਇਤ ਵਾਲੀ ਜਨਮ ਸਾਖੀ ਨੇ ਲਿਖਿਆ ਹੈ।

3. ਜਨਮ ਸਾਖੀ ਮਿਹਰਬਾਨ ਪੰਨਾ 334-37 (ਅੰਤਕਾ 143-44) ਭਾਵੇਂ ਇਹ ਸਾਖੀ ਕਿਸੇ ਹੋਰ ਜਨਮਾਂ ਸਾਖੀ ਵਿਚ ਨਹੀਂ, ਪਰ ਬਹਾਉ-ਦੀਨ ਮਖਦੂਮ ਨਾਲ ਹੋਈ ਗੱਲਬਾਤ ਠੀਕ ਜਾਪਦੀ ਹੈ।

*ਗਿਆਨੀ ਅੰਜਨੁ ਸਚ ਕਾ ਡੇਖੈ ਡੇਖਣਹਾਰੁ॥*
*ਗੁਰਮੁਖਿ ਬੂਝੈ ਜਾਣੀਐ ਹਉਮੈ ਗਰਬੁ ਨਿਵਾਰਿ॥*
*ਤਉ ਭਾਵਨਿ ਤਉ ਜੇਹੀਆ ਮੂ ਜੇਹੀਆ ਕਿਤੀਆਹ॥*
*ਨਾਨਕ ਨਾਹੁ ਨ ਵੀਛੁੜੈ ਤਿਨ ਸਚੈ ਰਤੜੀਆਹ॥*

(ਮਾਰੂ ਕਾਫ਼ੀ ਮਹਲਾ ੧॥ ਘਰ ੨॥ ੬॥ (੧੦੧੪))

ਇਹ ਸ਼ਬਦ ਸੁਣ ਕੇ ਬਹਾਉਦੀਨ ਮਖਦੂਮ ਬਹੁਤ ਪ੍ਰਭਾਵਿਤ ਹੋਇਆ ਤੇ ਕਿਹਾ ਤੁਸੀਂ ਸਾਨੂੰ ਰੱਬ ਦੇ ਦੀਦਾਰ ਕਰਵਾਏ ਹਨ। ਇਸ ਦੇ ਉੱਤਰ ਵਿਚ ਗੁਰੂ ਜੀ ਨੇ ਫ਼ੁਰਮਾਇਆ ਕਿ ਤੁਹਾਡੇ ਪਿੱਛੇ ਵੱਡੇ ਪੀਰ ਬਹਾਉਦੀਨ ਜ਼ਕਰੀਆ ਦੀ ਕਮਾਈ ਹੈ ਤੇ ਤੁਸੀਂ ਪਹੁੰਚੇ ਹੋਏ ਫ਼ਕੀਰ ਹੋ। ਬਹਾਉਦੀਨ ਨੇ ਕਿਹਾ ਵੱਡੇ ਪੀਰ ਤੁਸੀਂ ਹੀ ਹੋ ਜਿਨ੍ਹਾਂ ਨੇ ਰੱਬ ਦੇ ਦੀਦਾਰ ਕਰਵਾਏ ਹਨ।[1]

ਗੁਰੂ ਨਾਨਕ ਸਾਹਿਬ ਦੇ ਬੈਠਣ ਦੀ ਥਾਂ ਪੀਰਾਂ ਦੇ ਮਕਾਨ ਵਿਚ 1947 ਤੋਂ ਪਹਿਲਾਂ ਸੁਰੱਖਿਅਤ ਸੀ ਅਤੇ ਪੁਜਾਰੀ ਮੁਸਲਮਾਨ ਸਨ।[2] ਮੁਲਤਾਨ ਤੋਂ ਗੁਰੂ ਸਾਹਿਬ ਕਰਤਾਰਪੁਰ ਵਾਪਸ ਆ ਗਏ।

## ਸੱਯਦ ਅਬਦੁਲ ਕਾਦਰ ਗੀਲਾਨੀ ਨਾਲ ਮੇਲ

ਮੁਲਤਾਨ ਤੋਂ ਗੁਰੂ ਨਾਨਕ ਸਾਹਿਬ ਦੀਪਾਲਪੁਰ (ਮੌਜੂਦਾ ਜ਼ਿਲ੍ਹਾ ਮਿੰਟਗੁਮਰੀ) ਤੋਂ ਹੋ ਕੇ ਸ਼ੇਰਗੜ (ਮੌਜੂਦਾ ਜ਼ਿਲ੍ਹਾ ਮਿੰਟਗੁਮਰੀ) ਪੁਜ ਗਏ। ਸ਼ੇਰਗੜ੍ਹ ਵਿਚ ਦਾਊਦ ਕਿਰਮਾਨੀ ਇਕ ਕਰਨੀ ਵਾਲਾ ਫ਼ਕੀਰ ਰਹਿੰਦਾ ਸੀ ਜਿਸ ਦਾ ਦਿਹਾਂਤ 1574 ਈਸਵੀ ਵਿਚ ਹੋਇਆ[3]। ਇਹ ਫ਼ਕੀਰ ਸੱਯਦ ਅਬਦੁਲ ਕਾਦਰ ਗੋਲਾਨੀ ਲਾਹੌਰੀ ਦਾ ਮੁਰੀਦ ਸੀ[4]। ਸੋ ਗੱਲਬਾਤ ਕਰਦਿਆਂ ਗੁਰੂ ਜੀ ਕੋਲ ਇਸ ਨੇ ਸ਼ੇਖ ਅਬਦਲ ਕਾਦਰ ਦੀ ਬਹੁਤ ਤਾਰੀਫ਼ ਕੀਤੀ[5]। ਗੁਰੂ ਜੀ ਨੇ ਉਸ ਸਮੇਂ ਤੋਂ ਹੀ ਅਬਦਲ ਕਾਦਰ ਗੀਲਾਨੀ ਨੂੰ ਮਿਲਣ ਦ ਨਿਸਚਾ ਕਰ ਲਿਆ।

ਗੁਰੂ ਨਾਨਕ ਸਾਹਿਬ ਸ਼ੇਰ ਗੜ੍ਹ ਤੋਂ ਮੌਜੂਦਾ ਚੂਹਨੀਆਂ[6] ਤੋਂ ਕੰਗਣਪੁਰ[7] ਅਤੇ

---

1. ਜਨਮ ਸਾਖੀ ਮਿਹਰਬਾਨ ਪੰਨਾ 438.

2. ਮਹਾਨ ਕੋਸ਼ ਭਾਈ ਕਾਹਨ ਸਿੰਘ, ਭਾਸ਼ਾ ਵਿਭਾਗ, ਪੰਨਾ 741.

3. ਤਜ਼ਕਰਾ-ਇ-ਸੂਫੀਆਇ-ਪੰਜਾਬ, ਅਹਿਜਾਜ਼ੁਲ ਹੱਕ ਕਦੂਸੀ, ਕਰਾਚੀ 1962 ਪੰਨਾ 273, ਸ਼ੇਰਗੜ੍ਹ ਵਿਚ ਦਾਊਦ ਕਿਰਮਾਨੀ ਦਾ ਮਜ਼ਾਰ ਹੁਣ ਤਕ ਮੌਜੂਦ ਹੈ ਤੇ ਬਹੁਤ ਸਾਰੇ ਲੋਕ ਜ਼ਿਆਰਤ ਲਈ ਜਾਂਦੇ ਹਨ।

4. ਮਿਹਰਬਾਨ ਵਾਲੀ ਜਨਮ ਸਾਖੀ ਦੂਜਾ ਵਿਚ ਪੰਨਾ 182 ਤੇ ਲਿਖਿਆ ਹੈ "ਮੀਏਂ ਦਾਊਦ ਸ਼ੇਰਗੜ੍ਹ ਵਾਲੇ ਪੀਰ ਉਸ ਸਾਥ ਗੁਰੂ ਬਾਬੇ ਗੋਸ਼ਟ ਕੀਤੀ"।

5. ਮਿਹਰਬਾਨ ਵਾਲੀ ਜਨਮ ਸਾਖੀ ਹਿੱਸਾ ਪਹਿਲਾ ਪੰਨਾ 511 (ਅੰਤਕਾ 155) ਤੇ ਗੁਰੂ ਨਾਨਕ ਸਾਹਿਬ ਦਾ ਸ਼ੇਰਗੜ੍ਹ ਜਾਣਾ ਦੱਸਿਆ ਹੈ। ਦਾਊਦ ਕਿਰਮਾਨੀ ਗੁਰੂ ਨਾਨਕ ਸਾਹਿਬ ਦਾ ਸਮਕਾਲੀ ਸੀ ਉਹ ਸ਼ੇਰਗੜ੍ਹ (ਜ਼ਿਲਾ ਮਿੰਟਗੁਮਰੀ) ਹੀ ਰਹਿੰਦਾ ਸੀ ਉਸ ਨਾਲ ਮੇਲ ਹੋਣਾ ਕੁਦਰਤੀ ਗੱਲ ਸੀ। ਦਾਊਦ ਕਿਰਮਾਨੀ ਦਾ ਕਥਨ ਮਿਹਰਬਾਨ ਵਾਲੀ ਸਾਖੀ ਹਿੱਸਾ ਦੂਜਾ ਪੰਨਾ 182 (ਅੰਤਕਾ 178) ਤੇ ਆਉਂਦਾ ਹੈ।

6. ਚੂਹਨੀਆ ਤੇ ਕਸੂਰ ਦੋਵੇਂ ਜ਼ਿਲਾ ਲਾਹੌਰ ਵਿੱਚ ਹਨ। ਚੂਹਨੀ ਦਾ ਅਸਲ ਨਾਂ ਚੂਹਨੀ ਪੀਰ ਕਮਾਲ ਦੀ ਹੈ। ਪੀਰ ਕਮਾਲ ਇਕ ਕਰਨੀ ਵਾਲਾ ਫ਼ਕੀਰ ਹੋਇਆ ਹੈ। ਇਕ ਔਰਤ ਜੋ ਅੱਖਾਂ ਤੋਂ ਅੰਨੀ ਸੀ ਉਸ ਦੀ ਸੇਵਾ ਕਰਦੀ ਸੀ। ਉਸ ਦੇ ਨਾਂ ਤੇ 1536-37 ਵਿਚ ਨਗਰ ਆਬਾਦ ਹੋਇਆ। ਵੇਖੋ ਤਾਰੀਖ-ਇ-ਮਖਜ਼ਨੇ-ਪੰਜਾਬ, ਮੁਫ਼ਤੀ ਗੁਲਾਮ ਸਰਵਰ ਪੰਨਾ 233। ਗੁਰੂ ਨਾਨਕ ਸਾਹਿਬ ਵੇਲੇ ਇਹ ਨਗਰ ਆਬਾਦ ਨਹੀਂ ਹੋਇਆ ਜਾਪਦਾ।

7. ਕੰਗਣਪੁਰ ਇਕ ਬਹੁਤ ਪੁਰਾਣਾ ਨਗਰ ਹੈ ਜੋ ਕਈ ਵਾਰੀ ਵਸਿਆ ਤੇ ਕਈ ਵਾਰੀ ਉਜੜਿਆ। ਇਹ

(ਬਾਕੀ ਫ਼ੁਟਨੋਟ ਦੇਖੋ ਅਗਲੇ ਪੰਨੇ ਤੇ)

ਕਸੂਰ[1] ਹੁੰਦੇ ਹੋਏ ਲਾਹੌਰ ਪੁਜ ਗਏ। ਉਸ ਸਮੇਂ ਲਾਹੌਰ ਵਿਚ ਸਯੱਦ ਅਬਦੁਲ ਕਾਦਰ ਗੀਲਾਨੀ ਰਹਿੰਦੇ ਸਨ। ਰਾਵੀ ਦਰਿਆ ਸ਼ਹਿਰ ਦੇ ਨੇੜੇ ਤੋਂ ਲੰਘਦਾ ਸੀ ਇਸ ਲਈ ਆਪਦਾ ਅਸਥਾਨ ਰਾਵੀ ਦੇ ਕੰਢੇ ਤੇ ਸੀ। ਅਬਦਲ ਕਾਦਰ ਗੀਲਾਨੀ ਦੇ ਪਿਤਾ ਸੱਯਦ ਜਮਾਲਉਦੀਨ ਸਨ ਜੋ ਬਗਦਾਦ ਤੋਂ ਆ ਕੇ ਲਾਹੌਰ ਵਸੇ ਸਨ। ਇਹ ਗ੍ਰਹਿਸਤੀ ਸਨ ਤੇ ਇਨ੍ਹਾਂ ਦੇ ਤਿੰਨ ਲੜਕੇ ਸਯੱਦ ਹਾਜੀ, ਸੁਲਤਾਨ ਅਕਬਰ ਤੇ ਗਿਆਸਉਦਦੀਨ ਹੋਏ ਹਨ। ਇਨ੍ਹਾਂ ਦਾ ਦਿਹਾਂਤ 942 ਹਿਜਰੀ ਅਰਥਾਤ 1535-36 ਵਿਚ ਹੋਇਆ[2]।

ਗੁਰੂ ਨਾਨਕ ਸਾਹਿਬ ਰਾਵੀ ਦਰਿਆ ਤੇ ਇਕ ਦਿਨ ਅਬਦਲ ਕਾਦਰ ਨੂੰ ਮਿਲਣ ਗਏ। ਬੈਠ ਕੇ ਗੱਲਬਾਤ ਕੀਤੀ। ਗੁਰੂ ਨਾਨਕ ਸਾਹਿਬ ਨੇ ਕਿਹਾ ਕਿ ਇਹ ਸੰਸਾਰ ਦੁਖਾਂ ਦਾ ਘਰ ਹੈ। ਅਬਦਲ ਕਾਦਰ ਨੇ ਕਿਹਾ ਕਿ ਸੁਖ ਸੱਚ ਜਾਣਨ ਵਿਚ ਹੈ ਤੇ ਉਸ ਰੱਬ ਸੱਚੇ ਨੂੰ ਮਿਲਣ ਵਿਚ ਹੈ। ਗੁਰੂ ਸਾਹਿਬ ਇਸ ਗੱਲ ਨੂੰ ਭਲੀ ਪ੍ਰਕਾਰ ਸਮਝਦੇ ਸਨ ਤੇ ਗੁਰੂ ਜੀ ਇਹ ਗੱਲ ਸੁਣ ਕੇ ਵੈਰਾਗ ਵਿਚ ਆ ਗਏ। ਅੱਖਾਂ ਵਿਚ ਅੱਥਰੂ ਆ ਗਏ ਤੇ ਕਹਿਣ ਲੱਗੇ ਕਿ ਉਹ ਪਰਮੇਸਰ ਹੀ ਸੱਚਾ ਹੈ। ਬਾਕੀ ਸਭ ਦੁਨੀਆਂ ਝੂਠੀ ਨਾਸਵੰਤ ਹੈ। ਉਸ ਸੱਚੇ ਰੱਬ ਨੂੰ ਮਿਲਣ ਨਾਲ ਹੀ ਸੁਖਾਂ ਦੀ ਪ੍ਰਾਪਤੀ ਹੈ। ਗੁਰੂ ਨਾਨਕ ਸਾਹਿਬ ਨੇ ਇਹ ਸ਼ਬਦ ਅਬਦਲ ਕਾਦਰ ਨੂੰ ਸੁਣਾਇਆ[3] :—

*ਅਮਲੁ ਗਲੋਲਾ ਕੂੜ ਕਾ ਦਿਤਾ ਦੇਵਣਹਾਰਿ॥*
*ਮਤੀ ਮਰਣ ਵਿਸਰਿਆ ਖੁਸੀ ਕੀਤੀ ਦਿਨ ਚਾਰਿ॥*
*ਸਚੁ ਮਿਲਿਆ ਤਿਨ ਸੋਫੀਆ ਰਾਖਣ ਕਉ ਦਰਵਾਰੁ॥*
*ਨਾਨਕ ਸਾਚੇ ਕਉ ਸਚੁ ਜਾਣੁ॥*
*ਜਿਤ ਸੇਵਿਐ ਸੁਖ ਪਾਈਐ ਤੇਰੀ ਦਰਗਾਹ ਚਲੈ ਮਾਣੁ॥*
*ਸਚੁ ਸਰਾ ਗੁੜ ਬਾਹਰਾ ਜਿਸੁ ਵਿਚਿ ਸਚਾ ਨਾਉ॥*
*ਸੁਣਹਿ ਵਖਾਣਹਿ ਜੇਤੜੇ ਹਉ ਤਿਨ ਬਲਿਹਾਰੈ ਜਾਉ॥*
*ਤਾ ਮਨੁ ਖੀਵਾ ਜਾਣੀਐ ਜਾ ਮਹਲੀ ਪਾਏ ਥਾਉ॥*
*ਨਾਉ ਨੀਰੁ ਚੰਗੀਆਈਆ ਸਤੁ ਪਰਮਲੁ ਤਨਿ ਵਾਸੁ॥*
*ਤਾ ਮੁਖੁ ਹੋਵੈ ਉਜਲਾ ਲਖ ਦਾਤੀ ਇਕ ਦਾਤਿ॥*
*ਦੂਖ ਤਿਸੈ ਪਹਿ ਆਖੀਅਹਿ ਸੂਖ ਜਿਸੈ ਹੀ ਪਾਸਿ॥*
*ਸੋ ਕਿਉ ਮਨਹੁ ਵਿਸਾਰੀਐ ਜਾ ਕੇ ਜੀਅ ਪਰਾਣ॥*

---

(ਪਿਛਲੇ ਫ਼ੁਟਨੋਟ ਦੀ ਬਾਕੀ)
ਚੂਹਨੀਆ ਜ਼ਿਲ੍ਹਾ ਲਾਹੌਰ ਤੋਂ ਬਾਰਾਂ ਮੀਲ ਤੇ ਹੈ। ਪ੍ਰਾਚੀਨ ਸਮੇਂ ਵਿਚ ਰਾਣੀ ਕੰਗਣ ਦੇ ਨਾਂ ਤੇ ਸੱਤਵੀਂ ਸਦੀ ਈਸਵੀ ਵਿਚ ਆਬਾਦ ਹੋਇਆ। ਪਠਾਣਾਂ ਦੇ ਰਾਜ ਵਿਚ ਇਥੇ ਕਿਲਾ ਬਣਿਆ ਜਿਸ ਕਰਕੇ ਫੇਰ ਆਬਾਦ ਹੋ ਗਿਆ ਸੀ। ਵੇਖੋ ਤਾਰੀਖ ਮਖਜ਼ਨੇ ਪੰਜਾਬ, ਮੁਫ਼ਤੀ ਗ਼ੁਲਾਮ ਸਰਵਰ, ਪੰਨਾ 235

1. ਕੰਗਣਪੁਰ ਤੋਂ ਕਸੂਰ ਗੁਰੂ ਨਾਨਕ ਸਾਹਿਬ ਦੇ ਜਾਣ ਦਾ ਕਥਨ ਜਨਮ ਸਾਖੀ ਮਿਹਰਬਾਨ ਹਿੱਸਾ ਪਹਿਲਾ ਪੰਨਾ 511 ਤੇ ਮਿਲਦਾ ਹੈ ਜੋ ਠੀਕ ਜਾਪਦਾ ਹੈ।

2. ਤਜ਼ਕਰਾ-ਏ-ਸੂਫੀਆ-ਏ, ਪੰਜਾਬ, ਅਹਿਜਾਜ਼ੁਲ ਹੱਕ ਕਦੂਸੀ, ਪੰਨਾ, 359

3. ਇਹ ਸਾਖੀ ਮਿਹਰਬਾਨ ਵਾਲੀ ਜਨਮ ਸਾਖੀ ਹਿੱਸਾ ਦੂਜਾ ਪੰਨਾ 179-182 (ਅੰਤਕਾ 177-78) ਦੀ ਸਾਖੀ "ਗੋਸ਼ਟ ਪੀਰ ਅਬਦਲ ਗੀਲਾਨੀ ਨਾਲ" ਤੇ ਅਧਾਰਤ ਹੈ। ਵੇਖੋ (ਅੰਤਕਾ 177-8) ਭਾਵੇਂ ਇਹ ਸਾਖੀ ਕਿਸੇ ਹੋਰ ਜਨਮ ਸਾਖੀ ਵਿਚ ਨਹੀਂ ਪਰ ਹਾਲਤ ਅਨੁਸਾਰ ਇਹ ਠੀਕ ਜਾਪਦੀ ਹੈ।

*ਤਿਸ ਵਿਣੁ ਸਭ ਅਪਵਿਤ੍ਰੁ ਹੈ ਜੇਤਾ ਪਹਿਨਣ ਖਾਣੁ॥*
*ਹੋਰਿ ਗਲਾ ਸਭਿ ਕੂੜੀਆ ਤੁਧੁ ਭਾਵੈ ਪਰਵਾਣੁ॥*

(ਸਿਰੀ ਰਾਗ ਮਹਲਾ ੧॥ ੫॥ (੧੫))

ਇਹ ਸ਼ਬਦ ਸੁਣ ਕੇ ਅਬਦਲ ਗੀਲਾਨੀ ਬਹੁਤ ਪ੍ਰਸੰਨ ਹੋਇਆ ਤੇ ਕਿਹਾ ਰੱਬ ਦੀਆਂ ਗੱਲਾਂ ਸੁਣ ਕੇ ਬਹੁਤ ਖ਼ੁਸ਼ੀ ਹੁੰਦੀ ਹੈ। ਗੁਰੂ ਨਾਨਕ ਸਾਹਿਬ ਕੁਝ ਸਮਾਂ ਉਥੇ ਰਹਿ ਕੇ ਕਰਤਾਰਪੁਰ ਪਹੁੰਚ ਗਏ।

## ਜਪੁਜੀ ਸਾਹਿਬ ਦਾ ਸੰਪਾਦਨ

ਕਰਤਾਰਪੁਰ ਰਹਿੰਦਿਆਂ ਅੰਮ੍ਰਿਤ ਵੇਲੇ ਸੰਗਤਾਂ ਉਠਦੀਆਂ ਅਤੇ ਗੁਰੂ ਨਾਨਕ ਸਾਹਿਬ ਦੇ ਰਚੇ ਸ਼ਬਦ ਪੜ੍ਹਦੀਆਂ। ਸ਼ਾਮ ਦੇ ਵੇਲੇ ਸੋਦਰ ਤੇ ਆਰਤੀ ਦਾ ਪਾਠ ਹੁੰਦਾ ਸੀ।[1] ਅੰਮ੍ਰਿਤ ਵੇਲੇ ਪਾਠ ਕਰਨ ਲਈ ਕੋਈ ਬਾਣੀ ਨਿਸਚਿਤ ਨਹੀਂ ਸੀ। ਗੁਰੂ ਨਾਨਕ ਸਾਹਿਬ ਦੇ ਮਨ ਵਿਚ ਖਿਆਲ ਆਇਆ ਇਕ ਬਾਣੀ ਇਸ ਤਰਾਂ ਦੀ ਹੋਣੀ ਚਾਹੀਦੀ ਹੈ ਜੋ ਵਿਸ਼ੇਸ਼ ਅੰਮ੍ਰਿਤ ਵੇਲੇ ਸੰਗਤਾਂ ਪੜ੍ਹਨ।[2] ਇਸ ਆਸ਼ੇ ਨੂੰ ਮੁਖ ਰਖਦੇ ਹੋਏ ਉਨ੍ਹਾਂ ਨੇ ਇਕ ਦਿਨ ਭਾਈ ਲਹਿਣੇ ਨੂੰ ਬਚਨ ਕੀਤਾ ਕਿ ਉਨ੍ਹਾਂ ਦੀ ਰਚਨਾ ਵਿਚੋਂ ਇਕ ਜਪੁ ਸੰਗ੍ਰਹਿ ਕਰਨਾ ਹੈ ਜੋ ਆਪਣੇ ਆਪ ਵਿਚ ਇਕ ਸੰਪੂਰਣ ਰਚਨਾ ਹੋਵੇ। ਗੁਰੂ ਸਾਹਿਬ ਨੇ ਆਪਣੀ ਰਚੀ ਬਾਣੀ ਭਾਈ ਲਹਿਣੇ ਨੂੰ ਦੇ ਦਿੱਤੀ ਤੇ ਆਗਿਆ ਕੀਤੀ ਕਿ ਇਨ੍ਹਾਂ ਵਿਚੋਂ ਅਕਾਲਪੁਰਖ ਦੀ ਉਸਤਤ ਦੀਆਂ ਪਉੜੀਆਂ ਨੂੰ ਵੱਖ ਕਰਨ[3]। ਇਸ ਸੰਗ੍ਰਹਿ ਦਾ ਮੁਢ ਗੁਰੂ ਨਾਨਕ ਸਾਹਿਬ ਨੇ ਇਨ੍ਹਾਂ ਸ਼ਬਦਾਂ ਨਾਲ ਕੀਤਾ :—

*ਆਦਿ ਸਚ ਜੁਗਾਦਿ ਸਚ ਹੈ ਭੀ ਸਚ, ਨਾਨਕ ਹੋਸੀ ਭੀ ਸਚ।*[4]

ਭਾਈ ਲਹਿਣਾ ਜੀ ਨੇ ਪਉੜੀਆਂ ਦੀ ਚੋਣ ਅਰੰਭ ਦਿੱਤੀ।[5] ਭਾਈ ਲਹਿਣਾ ਜੀ ਹਰ ਰੋਜ਼ ਅੰਮ੍ਰਿਤ ਵੇਲੇ ਪਉੜੀਆਂ ਗੁਰੂ ਨਾਨਕ ਸਾਹਿਬ ਨੂੰ ਸੁਣਾਉਂਦੇ। ਗੁਰੂ ਸਾਹਿਬ ਭਾਈ ਲਹਿਣੇ ਦੀ ਚੋਣ ਨੂੰ ਬਹੁਤ ਧਿਆਨ ਨਾਲ ਵੇਖਦੇ। ਇਸ ਤਰ੍ਹਾਂ ਫਿਰ ਇਕ ਦਿਨ ਭਾਈ ਲਹਿਣਾ ਜੀ ਨੇ ਗੁਰੂ ਨਾਨਕ ਸਾਹਿਬ ਦੀ ਸਾਰੀ ਰਚਨਾ ਵਿਚੋਂ ਅਠੱਤੀ ਪਉੜੀਆਂ ਚੁਣ ਕੇ ਅੰਮ੍ਰਿਤ ਵੇਲੇ ਬਾਬਾ ਜੀ ਨੂੰ ਸੁਣਾਈਆਂ। ਇਹ ਅਠੱਤੀ ਪਉੜੀਆਂ ਦੀ ਚੋਣ ਬਾਬਾ ਜੀ ਨੇ ਪ੍ਰਵਾਨ ਕਰ ਲਈ। ਜਦੋਂ ਭਾਈ ਲਹਿਣਾ ਜੀ ਜਪੁ ਦੀਆਂ ਪਉੜੀਆਂ ਪੜ੍ਹਦੇ ਤਾਂ ਗੁਰੂ ਨਾਨਕ ਸਾਹਿਬ ਇਹ ਪਉੜੀਆਂ ਅਸ਼ਨਾਨ ਕਰਕੇ ਹੀ ਸੁਣਦੇ ਸਨ ਤੇ ਕਹਿੰਦੇ ਸਨ ਕਿ ਇਹ ਪਰਮੇਸ਼ਰ ਦੀ ਉਸਤਤ ਅੰਮ੍ਰਿਤ ਵੇਲੇ ਅਸ਼ਨਾਨ ਕਰਕੇ ਹੀ ਕਰਨੀ ਚਾਹੀਦੀ ਹੈ।

---

1. ਵਾਰ ਪਹਿਲੀ ਭਾਈ ਗੁਰਦਾਸ ਪਉੜੀ 38

*ਸੋਦਰ ਆਰਤੀ ਗਾਵੀਐ, ਅੰਮ੍ਰਿਤ ਵੇਲੇ ਜਾਪ ਉਚਾਰਾ*

ਕਰਤਾਰਪੁਰ ਵਸਾਉਣ ਤੋਂ ਪਹਿਲਾਂ ਸੋਦਰ ਤੇ ਆਰਤੀ ਦੀ ਰਚਨਾ ਹੋ ਚੁਕੀ ਸੀ ਤੇ ਜਪੁਜੀ ਤੇ ਹੋਰ ਲੰਮੇਰੀਆ ਬਾਣੀਆਂ ਗੁਰੂ ਜੀ ਨੇ ਕਰਤਾਰਪੁਰ ਉਚਾਰੀਆਂ।

2. ਮਿਹਰਬਾਨ ਵਾਲੀ ਜਨਮ ਸਾਖੀ ਹਿੱਸਾ ਦੂਜਾ ਪੰਨਾ 248-250 (ਅੰਤਕਾ 184-5)
3. ਉਕਤ
4. ਉਕਤ
5. ਜਨਮ ਸਾਖੀ ਮਿਹਰਬਾਨ ਜਿਲਦ ਦੂਜੀ ਪੰਨਾ 125 ਦੀ ਸਾਖੀ "ਜਪੁ ਜੀ" ਦੀਆਂ ਅੰਤਿਮ ਪਉੜੀਆਂ ਦੇ ਪਰਮਾਰਥ ਤੋਂ ਪਤਾ ਲਗਦਾ ਹੈ ਕਿ ਮੌਜੂਦਾ ਜਪੁਜੀ ਸਾਹਿਬ ਦੀਆਂ ਆਖਰੀ ਗਿਆਰਾਂ ਪਉੜੀਆਂ ਗੁਰੂ ਸਾਹਿਬ ਨੇ ਸਿੱਧ ਗੋਸ਼ਟ ਦੇ ਨਾਲ ਹੀ ਉਚਾਰੀਆਂ ਸਨ।

ਫੇਰ ਭਾਈ ਲਹਿਣਾ ਜੀ ਨੇ ਚੁਣੀਆਂ ਪਉੜੀਆਂ ਨੂੰ ਤਰਤੀਬ ਦੇਣੀ ਅਰੰਭੀ। ਹੁਣ ਉਹ ਅੰਮ੍ਰਿਤ ਵੇਲੇ ਪਉੜੀਆਂ ਜੋੜ ਜੋੜ ਕੇ ਗੁਰੂ ਜੀ ਨੂੰ ਸੁਣਾਉਂਦੇ। ਇਸ ਤਰ੍ਹਾਂ ਜਪੁਜੀ ਸਾਹਿਬ ਦੀ ਮੌਜੂਦਾ ਤਰਤੀਬ ਹੋਂਦ ਵਿਚ ਆਈ[1]। ਗੁਰੂ ਨਾਨਕ ਸਾਹਿਬ ਇਸ ਜਪੁਜੀ ਦੀ ਰਚਨਾ ਤੇ ਬਹੁਤ ਪ੍ਰਸੰਨ ਹੋਏ। ਆਪ ਨੇ ਬਚਨ ਕੀਤਾ ਜਪੁ ਅੰਮ੍ਰਿਤ ਵੇਲੇ ਦੀ ਬਾਣੀ ਹੈ ਤੇ ਹਰ ਸਿੱਖ ਨੂੰ ਅੰਮ੍ਰਿਤ ਵੇਲੇ ਅਸ਼ਨਾਨ ਕਰ ਕੇ ਇਹ ਜਪੁ ਪੜਨਾ ਚਾਹੀਦਾ ਹੈ। ਇਸੇ ਕਰਕੇ ਭਾਈ ਗੁਰਦਾਸ ਜੀ ਨੇ ਲਿਖਿਆ ਹੈ:—

*" ਅੰਮ੍ਰਿਤ ਵੇਲੇ ਜਾਪ ਉਚਾਰਾ[2] "*

## ਭਾਈ ਮੂਲੇ ਦਾ ਦਿਹਾਂਤ

ਜਦੋਂ ਗੁਰੂ ਨਾਨਕ ਸਾਹਿਬ ਪਹਿਲੀ ਵਾਰੀ ਸਿਆਲਕੋਟ ਗਏ ਸਨ ਤਾਂ ਭਾਈ ਮੂਲਾ ਗੁਰੂ ਜੀ ਨੂੰ ਬੜੇ ਸਤਿਕਾਰ ਨਾਲ ਮਿਲਿਆ ਸੀ ਤੇ ਕੁਝ ਸਮਾਂ ਗੁਰੂ ਜੀ ਨਾਲ ਸਫ਼ਰ ਵੀ ਕਰਦਾ ਰਿਹਾ ਸੀ[3]। ਇਕ ਦਿਨ ਗੁਰੂ ਨਾਨਕ ਨੇ ਭਾਈ ਮੂਲੇ ਨੂੰ ਮਿਲਣ ਦਾ ਸੰਕਲਪ ਕੀਤਾ ਤੇ ਭਾਈ ਲਹਿਣੇ ਨੂੰ ਨਾਲ ਲੈ ਕੇ ਸਿਆਲਕੋਟ ਗਏ। ਮੂਲੇ ਦੇ ਘਰ ਅੱਗੇ ਜਾ ਕੇ ਪੁੱਛਿਆ ਕਿ ਮੂਲਾ ਕਿੱਥੇ ਹੈ।

ਭਾਈ ਮੂਲੇ ਦੀ ਇਸਤਰੀ ਨੇ ਗੁਰੂ ਜੀ ਨੂੰ ਦੂਰ ਤੋਂ ਆਉਂਦੇ ਵੇਖ ਲਿਆ ਤੇ ਉਸ ਨੂੰ ਡਰ ਲੱਗਾ ਕਿ ਅੱਗੇ ਉਸਦਾ ਪਤੀ ਇਸੇ ਫ਼ਕੀਰ ਨਾਲ ਘਰੋਂ ਬਾਹਰ ਨਿਕਲ ਗਿਆ ਸੀ ਤੇ ਕੁਝ ਸਮੇਂ ਪਿਛੋਂ ਘਰ ਆਇਆ ਸੀ ਤੇ ਇਹ ਸੋਚ ਕੇ ਹੁਣ ਫੇਰ ਇਹ ਕਿਧਰੇ ਘਰੋਂ ਨਾ ਨਿਕਲ ਜਾਏ, ਉਸ ਨੇ ਮੂਲੇ ਨੂੰ ਕਮਰੇ ਵਿਚ ਲੁਕਾ ਲਿਆ ਅਤੇ ਬਾਹਰ ਆ ਕੇ ਗੁਰੂ ਜੀ ਨੂੰ ਕਹਿ ਦਿੱਤਾ ਕਿ ਮੂਲਾ ਘਰ ਨਹੀਂ ਹੈ। ਗੁਰੂ ਜੀ ਉਥੋਂ ਟੁਰ ਪਏ[4]। ਗੁਰੂ ਜੀ ਦੇ ਜਾਣ ਪਿਛੋਂ ਭਾਈ ਮੂਲਾ ਬਾਹਰ ਨਿਕਲਿਆ ਤੇ ਉਸ ਪੁੱਛਿਆ ਕਿ ਗੁਰੂ ਜੀ ਚਲੇ ਗਏ। ਉਸ ਦੀ ਇਸਤਰੀ ਨੇ ਕਿਹਾ ਕਿ ਉਹ ਚਲੇ ਗਏ। ਮੂਲੇ ਨੂੰ ਇਸ ਗੱਲ ਦਾ ਬਹੁਤ ਦੁਖ ਹੋਇਆ ਤੇ ਉਹ ਡਿਗ ਪਿਆ। ਲੋਕ ਇਕੱਠੇ ਹੋ ਗਏ ਜਦੋਂ ਵੇਖਿਆ ਤਾਂ ਉਸਦੇ ਪ੍ਰਾਣ ਨਿਕਲ ਚੁਕੇ ਸਨ[5]।

ਇਹ ਦੁਰਘਟਨਾ ਵੇਖ ਬਹੁਤ ਸਾਰੇ ਨਗਰ ਦੇ ਲੋਕ ਗੁਰੂ ਨਾਨਕ ਸਾਹਿਬ ਦੇ ਮਗਰ ਭੱਜੇ। ਉਹ ਸਮਝਦੇ ਸਨ ਕਿ ਭਾਈ ਮੂਲੇ ਦਾ ਦਿਹਾਂਤ ਗੁਰੂ ਸਾਹਿਬ ਨੂੰ ਨਾ ਮਿਲਣ ਕਰਕੇ ਹੋਇਆ ਹੈ।

---

1. ਇਹ ਸਾਖੀ ਜਨਮ ਸਾਖੀ ਮਿਹਰਬਾਨ ਜਿਲਦ ਦੂਜੀ ਪੰਨਾ 248–50 (ਅੰਤਕਾ 184–6) ਤੇ ਅਧਾਰਤ ਹੈ। ਭਾਵੇਂ ਇਹ ਬ੍ਰਿਤਾਂਤ ਕਿਸੇ ਹੋਰ ਜਨਮ ਸਾਖੀ ਵਿਚ ਨਹੀਂ ਮਿਲਦਾ ਪਰ ਇਹ ਜਪੁਜੀ ਸਾਹਿਬ ਨੂੰ ਗੁਰੂ ਅੰਗਦ ਦੇਵ ਜੀ ਦਾ ਤਰਤੀਬ ਦੇਣਾ ਸਿੱਧ ਹੁੰਦਾ ਹੈ ਕਿਉਂਕਿ ਅਖ਼ੀਰ ਤੇ ਸਲੋਕ "ਪਵਨ ਗੁਰੂ ਪਾਣੀ ਪਿਤਾ" ਗੁਰੂ ਅੰਗਦ ਸਾਹਿਬ ਦਾ ਹੈ ਤੇ ਗੁਰੂ ਸਾਹਿਬ ਨੇ ਅਖ਼ੀਰ ਤੇ ਇਹ ਸਲੋਕ ਲਿਖ ਕੇ ਆਪਣੀ ਮੁਹਰ ਲਾਈ ਜਾਪਦੀ ਹੈ।
2. ਵਾਰ ਪਹਿਲੀ ਭਾਈ ਗੁਰਦਾਸ ਪਉੜੀ 38ਵੀਂ।
3. ਵੇਖੋ ਸਾਖੀ ਸਿਆਲਕੋਟ ਜਾਣਾ।
4. ਇਹ ਸਾਖੀ ਜਨਮ ਸਾਖੀ ਮਿਹਰਬਾਨ ਜਿਲਦ ਦੂਜੀ ਪੰਨਾ 163–4 (ਅੰਤਕਾ 174–5) ਤੇ ਆਧਾਰਤ ਹੈ। ਇਹ ਜਨਮ ਸਾਖੀ ਕਿਸੇ ਹੋਰ ਜਨਮ ਸਾਖੀ ਵਿਚ ਨਹੀਂ ਪਰ ਠੀਕ ਜਾਪਦੀ ਹੈ।
5. ਭਾਈ ਕਾਹਨ ਸਿੰਘ ਨੇ ਲਿਖਿਆ ਹੈ ਕਿ ਮੂਲੇ ਨੂੰ ਕੋਠੜੀ ਵਿਚੋਂ ਜਿਥੇ ਕਿ ਉਹ ਲੁਕਿਆ ਸੀ ਸੱਪ ਲੜ ਗਿਆ ਜਿਸ ਨਾਲ ਉਸਦੀ ਮਿਰਤੂ ਹੋ ਗਈ। ਜਨਮ ਸਾਖੀ ਮਿਹਰਬਾਨ ਵਿਚ ਅੰਕਤ ਹੈ ਕਿ ਭਾਈ ਮੂਲੇ ਨੂੰ ਗੁਰੂ ਸਾਹਿਬ ਦੇ ਵਾਪਸ ਚਲੇ ਜਾਣ ਤੇ ਦੁਖ ਹੋਇਆ ਤੇ ਉਹ ਡਿੱਗ ਪਿਆ ਤੇ ਉਸਦੀ ਮਿਰਤੂ ਹੋ ਗਈ। ਜਨਮ ਸਾਖੀ ਦੀ ਲਿਖਤ ਠੀਕ ਜਾਪਦੀ ਹੈ ਕਿਉਂਕਿ ਭਾਈ ਮੂਲਾ ਜਿਸ ਮਰਨਾ ਸੱਚ ਤੇ ਜੀਉਣਾ ਝੂਠ ਲਿਖਿਆ ਸੀ ਤੇ ਗੁਰੂ ਜੀ ਦੀ ਸੰਗਤ ਵਿਚ ਰਿਹਾ ਸੀ ਨੂੰ ਗੁਰੂ ਜੀ ਦਾ ਵਿਯੋਗ ਹੋਣਾ ਕੁਦਰਤੀ ਸੀ।

ਜਦੋਂ ਉਨ੍ਹਾਂ ਲੋਕਾਂ ਨੇ ਗੁਰੂ ਜੀ ਨੂੰ ਸਭ ਹਾਲ ਦਸਿਆ ਤਾਂ ਗੁਰੂ ਜੀ ਮੂਲੇ ਦੀ ਲਾਸ਼ ਕੋਲ ਆਏ। ਉਸ ਦੀ ਮਿਰਤੂ ਤੇ ਸ਼ੋਕ ਪ੍ਰਗਟ ਕੀਤਾ ਤੇ ਇਹ ਸਲੋਕ ਉਚਾਰਿਆ[1]:—

*ਨਾਲਿ ਕਿਰਾੜਾ ਦੋਸਤੀ ਕੂੜੈ ਕੂੜੀ ਪਾਇ॥*

*ਮਰਣੁ ਨ ਜਾਪੈ ਮੂਲਿਆ ਆਵੈ ਕਿਤੈ ਥਾਇ॥*

(ਸਲੋਕ ਮਹਲਾ॥੧॥ ਸਲੋਕ ਵਾਰਾਂ ਤੇ ਵਧੀਕ॥੨੧॥ (੧੪੧੨))

ਕੁਝ ਸਮਾਂ ਗੁਰੂ ਸਾਹਿਬ ਸਿਆਲਕੋਟ ਰਹੇ ਤੇ ਫੇਰ ਉਹ ਵਾਪਸ ਕਰਤਾਰਪੁਰ ਆ ਗਏ।

## ਸੁਲਤਾਨਪੁਰ ਦੇ ਇਕ ਪੁਰਾਣੇ ਮਿੱਤਰ ਦਾ ਮਿਲਣਾ

ਜਦੋਂ ਗੁਰੂ ਨਾਨਕ ਸਾਹਿਬ ਸੁਲਤਾਨਪੁਰ ਮੋਦੀਖਾਨੇ ਦਾ ਕੰਮ ਕਰਦੇ ਸਨ ਤਾਂ ਉਸ ਸਮੇਂ ਇਕ ਹੋਰ ਸੁਲਤਾਨਪੁਰ ਦਾ ਖੱਤਰੀ ਜੋ ਦੌਲਤ ਖਾਂ ਲੋਧੀ ਦੇ ਦਫ਼ਤਰ ਵਿਚ ਕੰਮ ਕਰਦਾ ਸੀ ਗੁਰੂ ਜੀ ਦਾ ਮਿੱਤਰ ਬਣ ਗਿਆ। ਇਹ ਚੰਗਾ ਪੜ੍ਹਿਆ ਲਿਖਿਆ ਸੀ ਤੇ ਵੈਸ਼ਨੂੰ ਮਤ ਦਾ ਧਾਰਣੀ ਸੀ। ਗੁਰੂ ਜੀ ਨੇ ਤਾਂ ਨੌਕਰੀ ਛੱਡ ਦਿੱਤੀ ਤੇ ਫ਼ਕੀਰੀ ਬਾਣਾ ਧਾਰ ਕੇ ਦੇਸ ਦੇਸਾਂਤਰਾਂ ਦਾ ਰਟਨ ਕੀਤਾ। ਪਰ ਗੁਰੂ ਜੀ ਦਾ ਮਿੱਤਰ ਦੌਲਤ ਖ਼ਾਂ ਕੋਲ ਹੀ ਨੌਕਰੀ ਕਰਦਾ ਰਿਹਾ[2]। ਦੌਲਤ ਖਾਂ ਲੋਧੀ ਪੰਜਾਬ ਵਿਚ ਮੁਗਲਾਂ ਦਾ ਕਬਜ਼ਾ ਨਹੀਂ ਸੀ ਚਾਹੁੰਦਾ। ਸੋ ਜਦੋਂ 1524 ਈਸਵੀ ਵਿਚ ਬਾਬਰ ਪੰਜਾਬ ਦੇ ਇਲਾਕੇ ਨੂੰ ਜਿੱਤ ਕੇ ਵਾਪਸ ਚਲਿਆ ਗਿਆ ਤਾਂ ਦੌਲਤ ਖਾਂ ਲੋਧੀ ਨੇ ਪਹਾੜਾਂ ਵਿਚੋਂ ਨਿਕਲ ਕੇ ਮੁਗਲ ਫੌਜਾਂ ਨੂੰ ਭਾਂਜ ਦਿੱਤੀ ਤੇ ਪੰਜਾਬ ਵਿਚੋਂ ਕੱਢ ਦਿੱਤਾ। ਇਬਰਾਹੀਮ ਲੋਧੀ ਦੀਆਂ ਫੌਜਾਂ ਨੂੰ ਵੀ ਜੋ ਪੰਜਾਬ ਤੇ ਕਬਜ਼ਾ ਕਰਨ ਆਈਆਂ ਸਨ ਦੌਲਤ ਖਾਂ ਨੇ ਹਰਾ ਦਿੱਤਾ। ਪਰ 1525 ਈਸਵੀ ਵਿਚ ਜਦੋਂ ਬਾਬਰ ਨੇ ਫੇਰ ਹਮਲਾ ਕੀਤਾ ਤਾਂ ਉਸ ਸਮੇਂ ਦੌਲਤ ਖਾਂ ਲੋਧੀ ਨੂੰ ਹਾਰ ਹੋਈ। ਦੌਲਤ ਖਾਂ ਨੂੰ ਕੈਦੀ ਬਣਾ ਕੇ ਜਦੋਂ ਸੁਲਤਾਨਪੁਰ ਲਿਆਂਦਾ ਤਾਂ ਉਸ ਦਾ ਦਿਹਾਂਤ ਹੋ ਗਿਆ[3]। ਇਹ ਘਟਨਾ 1526 ਦੇ ਅਰੰਭ ਵਿਚ ਵਾਪਰੀ। ਦੌਲਤ ਖਾਂ ਦੀ ਮੌਤ ਪਿਛੋਂ ਉਸ ਦੇ ਅਮਲੇ ਦੇ ਆਦਮੀ ਅੱਡ ਅੱਡ ਥਾਵਾਂ ਤੇ ਚਲੇ ਗਏ। ਜਦੋਂ ਗੁਰੂ ਜੀ ਦੇ ਮਿੱਤਰ ਨੂੰ ਪਤਾ ਲੱਗਾ ਕਿ ਗੁਰੂ ਜੀ ਨੇ ਕਰਤਾਰਪੁਰ ਡੇਰਾ ਲਾਇਆ ਤਾਂ ਉਹ ਗੁਰੂ ਜੀ ਨੂੰ ਮਿਲਣ ਲਈ ਕਰਤਾਰਪੁਰ ਆਇਆ ਕਰਤਾਰਪੁਰ ਆ ਕੇ ਇਸ ਮਿੱਤਰ ਨੇ ਗੁਰੂ ਜੀ ਦੀ ਬਹੁਤ ਮਹਿਮਾ ਸੁਣੀ ਤੇ ਗੁਰੂ ਜੀ ਨੂੰ ਮਿਲ ਕੇ ਬਹੁਤ ਪ੍ਰਸੰਨ ਹੋਇਆ। ਗੁਰੂ ਜੀ ਵੀ ਇਸ ਨੂੰ ਮਿਲ ਕੇ ਖੁਸ਼ ਹੋਏ। ਉਨ੍ਹਾਂ ਨੂੰ ਆਪਣਾ ਸੁਲਤਾਨਪੁਰ ਵਿਚ ਬਿਤਾਇਆ ਜੀਵਨ ਯਾਦ ਆ ਗਿਆ। ਦੋਵੇਂ ਪੁਰਾਣੇ ਮਿੱਤਰ ਕੁਝ ਸਮਾਂ ਬੈਠ ਕੇ ਗੱਲਾਂ ਬਾਤਾਂ ਕਰਦੇ ਰਹੇ।

ਇਕ ਦਿਨ ਉਸ ਮਿੱਤਰ ਨੇ ਪੁੱਛਿਆ ਕਿ ਜਦੋਂ ਕੋਈ ਵਪਾਰੀ ਘਰੋਂ ਨਿਕਲਦਾ ਹੈ ਤੇ ਨਫੇ ਵਾਲਾ ਸੌਦਾ ਕਰ ਕੇ ਆਉਂਦਾ ਹੈ ਤਾਂ ਆਪਣੇ ਮਿੱਤਰਾਂ ਨੂੰ ਦਸਦਾ ਹੈ ਕਿ ਉਸ ਨੇ ਕਿਵੇਂ ਤੇ ਕਿਥੋਂ ਮਾਲ ਖ਼ਰੀਦਿਆ ਤੇ ਕਿਸਤਰ੍ਹਾਂ ਉਸ ਨੂੰ ਲਾਭ ਹੋਇਆ। ਸੋ ਤੁਸਾਂ ਐਨੀ ਪ੍ਰਸਿੱਧਤਾ

---

1. ਜਨਮ ਸਾਖੀ ਮਿਹਰਬਾਨ ਜਿਲਦ ਦੂਜੀ ਪੰਨਾ 164-5
2. ਜਨਮ ਸਾਖੀ ਮਿਹਰਬਾਨ ਜਿਲਦ ਦੂਜੀ (ਪੋਥੀ ਹਰਿ ਜੀ) ਪੰਨਾ 255, (ਅੰਤਕਾ 181-2)
3. Memoirs of Zahir-ud-Din Mohammad Babar, Lucas king, ਮੈਮਾਇਰਜ਼ ਆਫ ਜ਼ਹੀਰਉਦ-ਦੀਨ-ਮੁਹੰਮਦ ਬਾਬਰ, ਲੂਕਸਕਿੰਗ ਜਿਲਦ ਦੂਜੀ, ਸਫਾ 172
4. ਇਹ ਸਾਖੀ ਜਨਮ ਸਾਖੀ ਮਿਹਰਬਾਨ ਜਿਲਦ ਦੂਜੀ 235-37 (ਅੰਤਕਾ 181-82) ਦੇ ਆਧਾਰ ਤੇ ਹੈ। ਭਾਵੇਂ ਇਹ ਸਾਖੀ ਕਿਸੇ ਹੋਰ ਜਨਮ ਸਾਖੀ ਵਿਚ ਨਹੀਂ ਪਰ ਇਸ ਦੱਸੇ ਹਾਲਾਤ ਅਨੁਸਾਰ ਠੀਕ ਜਾਪਦੀ ਹੈ।

ਪ੍ਰਾਪਤ ਕੀਤੀ ਹੈ, ਸਾਨੂੰ ਇਸ ਦਾ ਕਾਰਨ ਦਸੋ। ਇਹ ਗੱਲ ਸੁਣ ਕੇ ਗੁਰੂ ਜੀ ਹਸ ਪਏ ਤੇ ਇਹ ਸ਼ਬਦ ਪੜ੍ਹ ਕੇ ਸੁਣਾਇਆ[1] :—

*ਜੋ ਤਿਨਿ ਕੀਆ ਸੋ ਸਚੁ ਥੀਆ॥ ਅੰਮ੍ਰਿਤ ਨਾਮੁ ਸਤਿਗੁਰ ਦੀਆ॥*
*ਹਿਰਦੈ ਨਾਮੁ ਨਾਹੀ ਮਨਿ ਭੰਗੁ॥ ਅਨਦਿਨੁ ਨਾਲਿ ਪਿਆਰੇ ਸੰਗੁ॥*
*ਹਰਿ ਜੀਉ ਰਾਖਹੁ ਆਪਨੀ ਸਰਣਾਈ॥*
*ਗੁਰਪਰਸਾਦੀ ਹਰਿ ਰਸੁ ਪਾਇਆ॥ ਨਾਮ ਪਦਾਰਥੁ ਨਉ ਨਿਧਿ ਪਾਈ॥*
*ਕਰਮ ਧਰਮ ਸਚੁ ਸਾਚਾ ਨਾਉ॥ ਤਾ ਕੈ ਸਦ ਬਲਿਹਾਰੈ ਜਾਉ॥*
*ਜੋ ਹਰਿ ਰਾਤੇ ਸੇ ਜਨ ਪਰਵਾਣੁ॥ ਤਿਨ ਦੀ ਸੰਗਤਿ ਪਰਮ ਨਿਧਾਨੁ॥*
*ਹਰਿ ਵਰੁ ਜਿਨਿ ਪਾਇਆ ਧਨ ਨਾਰੀ॥ ਹਰਿ ਸਿਉ ਰਾਤੀ ਸਬਦੁ ਵੀਚਾਰੀ॥*
*ਹਮਰੀ ਜਾਤਿ ਪਤਿ ਸਚੁ ਨਾਉ॥ ਕਰਮ ਧਰਮ ਸੰਜਮੁ ਸਤ ਭਾਉ॥*
*ਨਾਨਕ ਬਖਸੇ ਪੂਛ ਨ ਹੋਇ॥ ਦੂਜਾ ਮੇਟੇ ਏਕੋ ਸੋਇ॥*

(ਆਸਾ ਮਹਲਾ ੧॥ ੧੪॥ (੩੫੨))

ਇਹ ਸ਼ਬਦ ਸੁਣ ਕੇ ਉਸ ਆਏ ਮਿੱਤਰ ਨੇ ਗੁਰੂ ਨਾਨਕ ਸਾਹਿਬ ਨੂੰ ਨਮਸਕਾਰ ਕੀਤਾ। ਉਹ ਕੁਝ ਸਮਾਂ ਕਰਤਾਰਪੁਰ ਰਿਹਾ ਫੇਰ ਉਥੋਂ ਚਲਿਆ ਗਿਆ।

## ਭਾਈ ਲਹਿਣੇ ਦੀ ਘਾਲਣਾ

ਕਰਤਾਰਪੁਰ ਦੇ ਆਲੇ ਦੁਆਲੇ ਦੀ ਬਹੁਤ ਸਾਰੀ ਜ਼ਮੀਨ ਨੂੰ ਗੁਰੂ ਨਾਨਕ ਸਾਹਿਬ ਨੇ ਆਬਾਦ ਕੀਤਾ। ਜੋ ਸਿੱਖ ਗੁਰੂ ਜੀ ਦੇ ਦਰਸ਼ਨਾਂ ਨੂੰ ਆਉਂਦੇ ਉਹ ਖੇਤਾਂ ਵਿਚ ਜਾ ਕੇ ਗੁਰੂ ਜੀ ਨਾਲ ਕੰਮ ਕਰਦੇ। ਖੇਤਾਂ ਨੂੰ ਗੋਡੀ ਦੇਂਦੇ ਅਤੇ ਬੀਜਦੇ ਸਨ। ਇਸ ਤਰਾਂ ਜੋ ਅਨਾਜ ਗੁਰੂ ਜੀ ਦੀ ਖੇਤੀ ਵਿਚ ਹੁੰਦਾ ਉਸ ਨਾਲ ਦੋਵੇਂ ਵੇਲੇ ਗੁਰੂ ਕਾ ਲੰਗਰ ਚਲਦਾ ਸੀ। ਇਕ ਸਾਲ ਫ਼ਸਲ ਨਾ ਹੋਈ ਤੇ ਲੰਗਰ ਵਿਚ ਭੁੱਜੇ ਛੋਲੇ ਵਰਤੀਣ ਲਗ ਪਏ। ਇਸ ਸਮੇਂ ਜੋ ਗੁਰੂ ਸਿੱਖ ਗੁਰੂ ਨਾਨਕ ਕੋਲ ਆਉਂਦਾ ਗੁਰੂ ਜੀ ਉਸ ਦੇ ਹੱਥ ਕਹੀ ਅਤੇ ਰੰਬਾ ਆਦਿ ਦੇ ਦੇਂਦੇ ਤੇ ਖੇਤਾਂ ਵਿਚ ਕੰਮ ਕਰਨ ਲਈ ਕਹਿੰਦੇ। ਇਸ ਤਰਾਂ ਸਿੱਖਾਂ ਦੇ ਸਿੱਖੀ ਸਿਦਕ ਦੀ ਪ੍ਰੀਖਿਆ ਵੀ ਹੋ ਜਾਂਦੀ ਸੀ।

ਕਰਤਾਰਪੁਰ ਵਿਚ ਦੂਰ ਦੂਰ ਤੋਂ ਸਿੱਖ ਗੁਰੂ ਜੀ ਦੇ ਦਰਸ਼ਨਾਂ ਨੂੰ ਆਇਆ ਕਰਦੇ ਸਨ ਤੇ ਕੁਝ ਸਮਾਂ ਉਥੇ ਰਿਹਾ ਕਰਦੇ ਸਨ। ਪਰ ਜਦੋਂ ਗੁਰੂ ਜੀ ਨੇ ਹਰ ਸਿੱਖ ਨੂੰ ਖੇਤਾਂ ਵੱਲ ਭੇਜਣਾ ਅਰੰਭ ਦਿੱਤਾ ਤਾਂ ਬਹੁਤ ਛੇਤੀ ਵਾਪਸ ਘਰਾਂ ਨੂੰ ਮੁੜ ਜਾਂਦੇ। ਇਹ ਸਾਰਾ ਸੰਕਟ ਦਾ ਸਮਾਂ ਭਾਈ ਲਹਿਣਾ ਜੀ ਗੁਰੂ ਜੀ ਕੋਲ ਰਹੇ। ਖੇਤਾਂ ਵਿਚ ਵੀ ਕੰਮ ਕਰਦੇ ਤੇ ਘਰ ਵੀ ਸੇਵਾ ਕਰਦੇ। ਗੁਰੂ ਜੀ ਨੇ ਕਈ ਵਾਰੀ ਭਾਈ ਲਹਿਣੇ ਨੂੰ ਘਰ ਚਲੇ ਜਾਣ ਦਾ ਇਸ਼ਾਰਾ ਕੀਤਾ। ਪਰ ਲਹਿਣਾ ਜੀ ਨਾ ਡੋਲੇ ਤੇ ਗੁਰੂ ਜੀ ਦੇ ਕੋਲ ਰਹੇ। ਇਸ ਗੱਲ ਦਾ ਗੁਰੂ ਜੀ ਦੇ ਮਨ ਤੇ ਬਹੁਤ ਪ੍ਰਭਾਵ ਪਿਆ ਤੇ ਪ੍ਰੀਖਿਆਵਾਂ ਦੀ ਲੜੀ ਵਿਚੋਂ ਇਹ ਸਭ ਤੋਂ ਪਹਿਲੀ ਪ੍ਰੀਖਿਆ ਸੀ[1]।

## ਗੁਰੂ ਜੀ ਦੇ ਇਕ ਮਿੱਤਰ ਦਾ ਦਿਹਾਂਤ

ਕਰਤਾਰਪੁਰ ਰਹਿੰਦਿਆਂ ਗੁਰੂ ਜੀ ਕੋਲ ਇਕ ਉਨ੍ਹਾਂ ਦਾ ਪੁਰਾਣਾ ਮਿੱਤਰ ਮਿਲਣ ਨੂੰ ਆਇਆ। ਗੁਰੂ ਜੀ ਨੂੰ ਮਿਲ ਕੇ ਬਹੁਤ ਖ਼ੁਸ਼ ਹੋਇਆ। ਗੁਰੂ ਜੀ ਨੇ ਉਸ ਦਾ ਬਹੁਤ ਸਤਿਕਾਰ

---

1. ਇਹ ਸਾਖੀ ਮਿਹਰਬਾਨ ਵਾਲੀ ਜਨਮ ਸਾਖੀ ਹਿਸਾ ਦੂਜਾ ਪੰਨਾ 146-147.

ਕੀਤਾ ਚਾਰ ਪੰਜ ਦਿਨ ਕੋਲ ਰੱਖਿਆ। ਪੁਰਾਣੀਆ ਗੱਲਾਂ ਬਾਤਾ ਕਰਦੇ ਰਹੇ। ਇਹ ਮਿੱਤਰ ਕਰਤਾਰਪੁਰ ਵਿਚ ਗੁਰੂ ਜੀ ਦੇ ਜੀਵਨ ਤੋਂ ਬਹੁਤ ਪ੍ਰਭਾਵਿਤ ਹੋਇਆ। ਗੁਰੂ ਜੀ ਅੰਮ੍ਰਿਤ ਵੇਲੇ ਉਠਦੇ, ਸੰਗਤ ਜੁੜਦੀ, ਨਾਮ ਬਾਣੀ ਸਿਮਰਨ ਦਾ ਪਰਵਾਹ ਚਲਦਾ ਰਹਿੰਦਾ। ਜੋ ਸਿੱਖ ਗੁਰੂ ਜੀ ਨੂੰ ਮਿਲਣ ਆਉਂਦਾ ਉਹ ਪੈਰੀ ਪਉਣਾ ਕਹਿਣ ਦੀ ਥਾਂ 'ਕਰਤਾਰ ਕਰਤਾਰ' ਆਖਦਾ ਤੇ ਗੁਰੂ ਜੀ ਅਗੋਂ 'ਸਤਿ ਕਰਤਾਰ' ਆਖਦੇ। ਇਸੇ ਤਰ੍ਹਾਂ ਜੋ ਦੋ ਸਿੱਖ ਆਪਸ ਵਿਚ ਮਿਲਦੇ ਤਾਂ ਇਕ ਕਰਤਾਰ ਤੇ ਦੂਜਾ ਸਤਿਕਰਤਾਰ ਆਖਦਾ।

ਗੁਰੂ ਜੀ ਦਾ ਮਿੱਤਰ ਪੰਜ ਦਿਨ ਕਰਤਾਰਪੁਰ ਰਹਿ ਕੇ ਵਾਪਸ ਘਰ ਚਲਿਆ ਗਿਆ। ਉਹ ਕਰਤਾਰਪੁਰ ਵਿਚ ਗੁਰੂ ਜੀ ਤੋਂ ਬਹੁਤ ਪ੍ਰਭਾਵਿਤ ਹੋਇਆ ਸੀ ਇਸ ਲਈ ਆਪਣੇ ਪੁੱਤਰਾਂ ਧੀਆਂ, ਨੂਹਾਂ ਆਦਿ ਸਭ ਨੂੰ ਸਦ ਕੇ ਕਰਤਾਰਪੁਰ ਦੀਆਂ ਗੱਲਾਂ ਦੱਸਣ ਲੱਗਾ। ਇਹ ਗੱਲਾਂ ਕਰਦਿਆਂ ਹੀ ਉਸਨੇ ਪ੍ਰਾਣ ਤਿਆਗ ਦਿੱਤੇ। ਉਸਦੇ ਪੁੱਤਰ ਇਹ ਦੁਖਦਾਇਕ ਖ਼ਬਰ ਗੁਰੂ ਜੀ ਨੂੰ ਦੱਸਣ ਲਈ ਕਰਤਾਰਪੁਰ ਆਏ। ਤਾਂ ਗੁਰੂ ਜੀ ਨੇ ਉਨ੍ਹਾਂ ਦੇ ਦੁਖਤ ਹਿਰਦਿਆਂ ਨੂੰ ਸ਼ਾਂਤ ਕਰਨ ਲਈ ਇਹ ਸਲੋਕ ਸੁਣਾਇਆ[1] :—

*ਨਾਨਕ ਢੇਰੀ ਢਹਿ ਪਈ ਮਿਟੀ ਸੰਦਾ ਕੋਟੁ॥*
*ਭੀਤਰਿ ਚੋਰੁ ਬਹਾਲਿਆ ਖੋਟੁ ਵੇ ਜੀਆ ਖੋਟੁ॥*

(ਸਲੋਕ ਮਹਲਾ ੧॥ ਸਾਰੰਗ ਵਾਰ ॥੧੭॥ (੧੨੪੪))

ਗੁਰੂ ਜੀ ਨੇ ਸਮਝਾਇਆ ਕਿ ਇਹ ਸਰੀਰ ਮਿਟੀ ਦੀ ਢੇਰੀ ਹੈ ਜੇਕਰ ਸਾਹ ਆਵੇ ਤਾਂ ਚਲਦਾ ਹੈ ਨਾ ਆਵੇ ਤਾਂ ਖ਼ਤਮ ਹੋ ਜਾਂਦਾ ਹੈ। ਗੁਰੂ ਜੀ ਦੇ ਬਚਨ ਸੁਣ ਕੇ ਉਨ੍ਹਾਂ ਦੇ ਮਨ ਸ਼ਾਂਤ ਹੋਏ ਤੇ ਉਹ ਵਾਪਸ ਚਲੇ ਗਏ[2]।

## ਭਾਈ ਲਹਿਣੇ ਨੂੰ ਗੁਰਿਆਈ

ਭਾਈ ਲਹਿਣਾ ਜੀ ਨੇ ਕਰਤਾਰਪੁਰ ਵਿਚ ਆ ਕੇ ਗੁਰੂ ਜੀ ਨੂੰ ਬਹੁਤ ਪ੍ਰਭਾਵਿਤ ਕੀਤਾ। ਗੁਰੂ ਸਾਹਿਬ ਨੇ ਵੀ ਭਾਈ ਲਹਿਣੇ ਨੂੰ ਕਈ ਸਾਲ ਆਪਣੇ ਨਾਲ ਰੱਖਿਆ। ਕਰਤਾਰਪੁਰ ਵਿਚ ਗੁਰੂ ਜੀ ਕੋਲ ਕਈ ਸੰਪਰਦਾਵਾਂ ਦੇ ਲੋਕ ਆਉਂਦੇ ਸਨ[3] ਅਤੇ ਉਨ੍ਹਾਂ ਨਾਲ ਕੀਤੀ ਗੱਲਬਾਤ ਤੋਂ ਗੁਰੂ ਜੀ ਦੇ ਬਚਨਾਂ ਨੂੰ ਸੁਣਦੇ। ਜਦੋਂ ਗੁਰੂ ਜੀ ਦੀ ਆਗਿਆ ਨਾਲ ਭਾਈ ਲਹਿਣਾ ਜੀ ਨੇ ਜਪੁਜੀ ਦੀ ਸੰਪਾਦਨਾ ਕੀਤੀ ਸੀ[4] ਤਾਂ ਉਨ੍ਹਾਂ ਦੇ ਸਿੱਖੀ ਆਸ਼ੇ ਨੂੰ ਸਮਝਣ ਦੀ ਪ੍ਰੀਖਿਆ ਤਾਂ ਹੋ ਗਈ ਸੀ ਪਰ ਉਨ੍ਹਾਂ ਦੇ ਸਿਦਕ ਦਾ ਪਰਤਾਵਾ ਹੋਣਾ ਸੀ।

---

1. ਜਨਮ ਸਾਖੀ ਮਿਹਰਬਾਨ ਹਿੱਸਾ ਦੂਜਾ (ਪੋਥੀ ਚਤੁਭੁਜ) ਪੰਨਾ 565–66 (ਅੰਤਕਾ 208)
2. ਉਕਤ
3. ਮਿਹਰਬਾਨ ਵਾਲੀ ਜਨਮ ਸਾਖੀ ਹਿੱਸਾ ਦੂਜਾ ਪੰਨਾ 144–45, (ਅੰਤਕਾ 169) ਤੇ ਲਿਖਿਆ ਹੈ:— "ਜਿ ਕੋਈ ਗੁਰੂ ਬਾਬੇ ਪਾਸਿ ਗਿਆਨੀ ਧਿਆਨੀ, ਬੈਰਾਗੀ, ਉਦਾਸੀ, ਅਤੀਤ, ਭਗਵਾਨੁ ਮੁੰਡੀਆ, ਬੈਸਨੋ ਬ੍ਰਹਮਚਾਰੀ, ਜੋਗੀ, ਦਿਗੰਬਰ, ਸੰਨਿਆਸੀ, ਤਪਸੀ, ਦੁਧਾ-ਧਾਰੀ, ਭਗਤੀਆਂ,ਰਬਾਬੀ, ਬਿਰਹੀ, ਭੇਖਧਾਰੀ, ਸਿੱਧ, ਸਾਧੂ, ਫ਼ਕੀਰ, ਕਾਮਲ ਦਰਵੇਸ਼, ਸਾਬਰ, ਫ਼ਕੀਰ, ਗਉਸ, ਅਉਲੀਆ, ਉਲਮਾਉ, ਖੋਜੀ, ਵਾਦੀ, ਪੀਰ ਪੈਕੰਬਰ, ਹਿੰਦੂ, ਮੁਸਲਮਾਨ, ਗ੍ਰਹਸਤੀ, ਉਦਾਸੀ, ਰਾਜਾ ਰੰਕ, ਜਤੀ ਸਤੀ, ਹਠੀ ਤਪੀ, ਖਤ੍ਰੀ, ਬ੍ਰਹਮਨ, ਵੈਸ, ਸੂਦ ਚਾਰੇ ਵਰਨ, ਪੰਡਤ ਕਵਿਤ, ਕਵੀਸ਼ਰ, ਗੁਨੀਜਨ, ਕਿ ਕੋਈ ਸ਼ਸੁ ਸਭ ਲਗਾ ਆਵਣ।"
4. ਵੇਖੋ ਜਪੁਜੀ ਦੀ ਸੰਪਾਦਨਾ।

ਸਰਦੀ ਦਾ ਮੌਸਮ ਸੀ। ਇਕ ਦਿਨ ਮੀਂਹ ਅਤੇ ਅਨ੍ਹੇਰੀ ਦਾ ਜ਼ੋਰ ਸੀ। ਗੁਰੂ ਨਾਨਕ ਸਾਹਿਬ ਜੀ ਰਾਵੀ ਤੇ ਅਸ਼ਨਾਨ ਕਰਨ ਗਏ ਤੇ ਨਾਲ ਹੀ ਭਾਈ ਲਹਿਣਾ ਸੀ। ਜਦੋਂ ਗੁਰੂ ਜੀ ਰਾਵੀ ਵਿਚ ਵੜੇ ਤਾਂ ਕੁਝ ਸਮੇਂ ਲਈ ਉਨ੍ਹਾਂ ਦੀ ਲਿਵ ਲਗ ਗਈ ਤੇ ਉਹ ਦੇਰ ਨਾਲ ਦਰਿਆ ਵਿਚੋਂ ਨਿਕਲੇ। ਭਾਈ ਲਹਿਣਾ ਜੀ ਬਾਹਰ ਕੰਢੇ ਤੇ ਖੜੇ ਰਹੇ। ਉਨ੍ਹਾਂ ਨੂੰ ਮੀਂਹ ਅਤੇ ਠੰਢੀ ਹਵਾ ਚਲਣ ਕਰਕੇ ਸਰਦੀ ਲੱਗ ਗਈ। ਸਰਦੀ ਨਾ ਸਹਾਰ ਸਕਦੇ ਹੋਏ ਉਹ ਦਰਿਆ ਦੇ ਕੰਢੇ ਤੇ ਬੇਸੁਰਤ ਹੋ ਕੇ ਡਿਗ ਪਏ। ਜਦੋਂ ਗੁਰੂ ਜੀ ਦਰਿਆ ਵਿਚੋਂ ਨਿਕਲੇ ਤਾਂ ਭਾਈ ਲਹਿਣਾ ਜੀ ਨੂੰ ਬੇਸੁਰਤ ਵੇਖ ਕੇ ਹੈਰਾਨ ਹੋਏ। ਉਸੇ ਵੇਲੇ ਲਹਿਣਾ ਜੀ ਨੂੰ ਉਠਾਇਆ ਅਤੇ ਡੇਰੇ ਤੇ ਲੈ ਗਏ। ਗਰਮ ਕਪੜਿਆਂ ਵਿਚ ਵਲੇਟਿਆ ਥੋੜੇ ਚਿਰ ਪਿੱਛੋਂ ਭਾਈ ਲਹਿਣਾ ਜੀ ਨੂੰ ਸੁਰਤ ਆ ਗਈ। ਗੁਰੂ ਜੀ ਭਾਈ ਲਹਿਣਾ ਜੀ ਦੀ ਘਾਲਣਾ ਤੋਂ ਬਹੁਤ ਖੁਸ਼ ਹੋਏ[1]।

ਕਰਤਾਰਪੁਰ ਰਹਿੰਦਿਆਂ ਇਕ ਵਾਰੀ ਭਾਈ ਲਹਿਣਾ ਜੀ ਆਪਣੇ ਪਰਵਾਰ ਨੂੰ ਮਿਲਣ ਲਈ ਖਡੂਰ ਆਏ। ਫੇਰ ਛੇਤੀ ਹੀ ਵਾਪਸ ਕਰਤਾਰਪੁਰ ਪੁਜ ਗਏ। ਜਦੋਂ ਘਰ ਗਏ ਤਾਂ ਪਤਾ ਲੱਗਾ ਕਿ ਗੁਰੂ ਜੀ ਖੇਤਾਂ ਵਿਚ ਕੰਮ ਕਰ ਰਹੇ ਹਨ। ਭਾਈ ਲਹਿਣਾ ਖੇਤਾਂ ਵਿਚ ਚਲੇ ਗਏ। ਖੇਤਾਂ ਵਿਚ ਜਾ ਕੇ ਉਨ੍ਹਾਂ ਵੇਖਿਆ ਕਿ ਗੁਰੂ ਸਾਹਿਬ ਘਾਹ ਦੀ ਪੰਡ ਬੰਨ੍ਹ ਰਹੇ ਹਨ ਤੇ ਘਾਹ ਵਿਚ ਪਾਣੀ ਤੇ ਚਿਕੜ ਬਹੁਤ ਹੈ। ਭਾਈ ਲਹਿਣਾ ਜੀ ਨੇ ਅੱਗੇ ਹੋ ਕੇ ਗੁਰੂ ਜੀ ਦੇ ਚਰਨਾਂ ਤੇ ਮੱਥਾ ਟੇਕਿਆ ਤੇ ਉਨ੍ਹਾਂ ਦੇ ਹੱਥੋਂ ਘਾਹ ਦੀ ਪੰਡ ਫੜ ਲਈ ਅਤੇ ਚੁਕ ਕੇ ਘਰ ਲੈ ਗਏ। ਜਦੋਂ ਮਾਤਾ ਸੁਲੱਖਣੀ ਜੀ ਨੇ ਭਾਈ ਲਹਿਣੇ ਨੂੰ ਘਾਹ ਦੀ ਪੰਡ ਚੁਕੀ ਵੇਖਿਆ ਅਤੇ ਪਤਾ ਲੱਗਾ ਕਿ ਘਾਹ ਵਿਚੋਂ ਪਾਣੀ ਤੇ ਚਿਕੜ ਨਾਲ ਭਾਈ ਲਹਿਣਾ ਜੀ ਦੇ ਕਪੜੇ ਖਰਾਬ ਹੋ ਗਏ ਹਨ ਤਾਂ ਉਨ੍ਹਾਂ ਨੇ ਗੁਰੂ ਜੀ ਨੂੰ ਕਿਹਾ, ਜੋ ਭਲਾ ਆਦਮੀ ਤੁਸਾਂ ਨੂੰ ਮਿਲਣ ਆਉਂਦਾ ਹੈ, ਤੁਸੀਂ ਉਸ ਨੂੰ ਚਿੱਕੜ ਦੀ ਪੰਡ ਚੁਕਾ ਦੇਂਦੇ ਹੋ। ਵੇਖੋ ਲਹਿਣਾ ਜੀ ਦੇ ਨਵੇਂ ਕਪੜੇ ਖਰਾਬ ਹੋ ਗਏ ਹਨ। ਗੁਰੂ ਜੀ ਮੁਸਕਰਾ ਪਏ ਤੇ ਕਿਹਾ ਇਹ ਚਿੱਕੜ ਨਹੀਂ ਕੇਸਰ ਹੈ[2]। ਇਸ ਘਟਨਾ ਨੇ ਭਾਈ ਲਹਿਣਾ ਜੀ ਦੀ ਸੇਵਾ ਦਾ ਬਹੁਤ ਪ੍ਰਭਾਵ ਪਾਇਆ।

ਕਰਤਾਰਪੁਰ ਰਹਿੰਦਿਆਂ ਗੁਰੂ ਸਾਹਿਬ ਨੇ ਗੁਰਿਆਈ ਸੌਂਪਣ ਤੋਂ ਪਹਿਲਾਂ ਆਪਣੇ ਪੁੱਤਰਾਂ ਦੀ ਵੀ ਪ੍ਰੀਖਿਆ ਲਈ ਜਾਪਦੀ ਹੈ ਪਰ ਉਹ ਉਸ ਪ੍ਰੀਖਿਆ ਵਿਚ ਪੂਰੇ ਨਾ ਉਤਰੇ[3]। ਜਦੋਂ ਕਿ ਭਾਈ ਲਹਿਣਾ ਹਰ ਪ੍ਰੀਖਿਆ ਵਿਚ ਪੂਰਾ ਉਤਰਿਆ।

---

1. ਇਹ ਸਾਖੀ ਮਿਹਰਬਾਨ ਵਾਲੀ ਜਨਮ ਸਾਖੀ ਹਿੱਸਾ ਦੂਜਾ ਪੰਨਾ 144–5 (ਅੰਤਕਾ ਪੰਨਾ 169) ਤੇ ਅਧਾਰਤ ਹੈ ਭਾਵੇਂ ਇਹ ਸਾਖੀ ਕਿਸੇ ਹੋਰ ਜਨਮ ਸਾਖੀ ਵਿਚ ਨਹੀਂ ਮਿਲਦੀ ਪਰ ਹਾਲਤ ਅਨੁਸਾਰ ਇਹ ਠੀਕ ਜਾਪਦੀ ਹੈ।

2. ਇਸ ਘਟਨਾ ਦਾ ਵਰਣਨ ਵਲਾਇਤ ਵਾਲੀ ਅਤੇ ਭਾਈ ਬਾਲੇ ਵਾਲੀ ਅਤੇ ਭਾਈ ਮਨੀ ਸਿੰਘ ਵਾਲੀ ਜਨਮ ਸਾਖੀ ਵਿਚ ਹੈ। ਵੇਖੋ ਅੰਤਕਾ ਪੰਨਾ 54, 327, 385

3. ਭਾਵੇਂ ਵਲਾਇਤ ਵਾਲੀ ਅਤੇ ਮਿਹਰਬਾਨ ਵਾਲੀ ਜਨਮ ਸਾਖੀ ਵਿਚ ਇਸ ਬਾਰੇ ਕੋਈ ਵਰਣਨ ਨਹੀਂ ਮਿਲਦਾ ਪਰ ਸੱਤੇ ਬਲਵੰਡ ਦੀ ਵਾਰ ਜੋ ਗੁਰੂ ਗ੍ਰੰਥ ਸਾਹਿਬ ਵਿਚ ਹੈ ਇਸ ਬਾਰੇ ਸੰਕੇਤ ਮਿਲਦੇ ਹਨ ਜਿਵੇਂ "ਪੁਤ੍ਰੀ ਕਉਲ ਨ ਪਾਲਿਓ" ਜਿਸ ਤੋਂ ਪਤਾ ਲਗਦਾ ਹੈ ਕਿ ਗੁਰੂ ਜੀ ਨੇ ਪੁੱਤਰਾਂ ਦੀ ਵੀ ਪ੍ਰੀਖਿਆ ਲਈ ਹੋਵੇਗੀ। ਭਾਈ ਬਾਲੇ ਵਾਲੀ ਅਤੇ ਭਾਈ ਮਨੀ ਸਿੰਘ ਵਾਲੀ ਜਨਮ ਸਾਖੀ ਵਿਚ ਪੁੱਤਰਾਂ ਦੇ ਹੁਕਮ ਨ ਮੰਨਣ ਦੀਆਂ ਕਈ ਮਿਸਾਲਾਂ ਮਿਲਦੀਆਂ ਹਨ। ਵੇਖੋ ਭਾਈ ਮਨੀ ਸਿੰਘ ਵਾਲੀ ਜਨਮ ਸਾਖੀ ਪੰਨਾ 580 (ਅੰਤਕਾ 398–9) ਭਾਈ ਬਾਲੇ ਵਾਲੀ ਜਨਮ ਸਾਖੀ ਪੰਨਾ 265 (ਅੰਤਕਾ 327)

ਇਕ ਵਾਰੀ ਗੁਰੂ ਨਾਨਕ ਸਾਹਿਬ ਘਰੋਂ ਨਿਕਲ ਟੁਰੇ। ਗੁਰੂ ਜੀ ਨੇ ਭਿਆਨਕ ਰੂਪ ਧਾਰ ਲਿਆ ਤੇ ਸਿੱਖਾਂ ਨੂੰ ਕਿਹਾ ਕਿ ਮੇਰੇ ਤੋਂ ਦੂਰ ਚਲੇ ਜਾਵੋ। ਬਹੁਤ ਸਾਰੇ ਸਿੱਖ ਘਰਾਂ ਨੂੰ ਚਲੇ ਗਏ। ਫੇਰ ਗੁਰੂ ਜੀ ਇਕ ਜੰਗਲ ਵਿਚ ਗਏ ਉਥੇ ਜਾ ਕੇ ਫੇਰ ਸਿੱਖਾਂ ਨੂੰ ਕਿਹਾ ਕਿ ਮੇਰੇ ਤੋਂ ਦੂਰ ਹੋ ਜਾਵੋ। ਜੋ ਸਿੱਖ ਹਾਲੀ ਤਕ ਗੁਰੂ ਜੀ ਦੇ ਨਾਲ ਆ ਰਹੇ ਸਨ ਉਹ ਵੀ ਵਾਪਸ ਮੁੜ ਗਏ। ਕੇਵਲ ਭਾਈ ਲਹਿਣਾ ਵਾਪਸ ਨਾ ਮੁੜਿਆ ਤੇ ਗੁਰੂ ਜੀ ਦੇ ਨਾਲ ਰਿਹਾ ਭਾਵੇਂ ਗੁਰੂ ਜੀ ਉਸ ਨੂੰ ਵੀ ਨਾਲ ਆਉਣ ਤੋਂ ਵਰਜਦੇ ਰਹੇ। ਗੁਰੂ ਜੀ ਨੇ ਜੰਗਲ ਵਿਚ ਇਕ ਮੁਰਦਾ ਪਿਆ ਵੇਖਿਆ। ਉਨ੍ਹਾਂ ਭਾਈ ਲਹਿਣੇ ਨੂੰ ਕਿਹਾ ਕਿ ਇਹ ਮੁਰਦਾ ਖਾ ਜਾਉ। ਲਹਿਣਾ ਜੀ ਸਦਾ ਹੀ ਗੁਰੂ ਜੀ ਦੀ ਆਗਿਆ ਦਾ ਪਾਲਣ ਕਰਦੇ ਸਨ। ਸੋ ਉਨ੍ਹਾਂ ਬਹੁਤ ਨਿਮਰਤਾ ਨਾਲ ਕਿਹਾ, ਕਿਹੜੇ ਪਾਸੇ ਤੋਂ ਖਾਵਾਂ, ਪੈਰਾਂ ਵਲੋਂ ਕਿ ਸਿਰ ਵਲੋਂ? ਗੁਰੂ ਜੀ ਨੇ ਕਿਹਾ ਪੈਰਾਂ ਵਲੋਂ[1]। ਜਦੋਂ ਭਾਈ ਲਹਿਣਾ ਜੀ ਮੁਰਦੇ ਦੇ ਪੈਰਾਂ ਵਲ ਹੋਏ ਤਾਂ ਗੁਰੂ ਜੀ ਆਪ ਪੈਰਾਂ ਵਾਲੇ ਪਾਸੇ ਲੇਟ ਗਏ।[2] ਭਾਈ ਲਹਿਣਾ ਜੀ ਦੀ ਪ੍ਰੀਖਿਆ ਸਮਾਪਤ ਹੋਈ। ਗੁਰੂ ਜੀ ਨੇ ਭਾਈ ਲਹਿਣਾ ਜੀ ਨੂੰ ਕਿਹਾ ਕਿ ਤੂੰ ਮੇਰੇ ਸਰੀਰ ਦੇ ਅੰਗ ਜਿਨ੍ਹਾਂ ਪਿਆਰਾ ਹੈ ਇਸ ਲਈ ਅੱਜ ਤੋਂ ਤੇਰਾ ਨਾਂ ਅੰਗਦ ਹੋਵੇਗਾ। ਦੋਵੇਂ ਕਰਤਾਰਪੁਰ ਵਾਪਸ ਆ ਗਏ।

ਇਕ ਦਿਨ ਗੁਰੂ ਨਾਨਕ ਦੇਵ ਜੀ ਨੇ ਆਪਣੇ ਜੋਤੀ ਜੋਤ ਸਮਾਉਣ ਦਾ ਸਮਾਂ ਨੇੜੇ ਜਾਣ ਕੇ ਸਭ ਪਰਿਵਾਰ ਨੂੰ ਇਕੱਠਾ ਕੀਤਾ। ਪਿੰਡ ਦੇ ਸਭ ਲੋਕਾਂ ਨੂੰ ਸੱਦਿਆ ਅਤੇ ਸਾਰਿਆਂ ਦੇ ਸਾਮ੍ਹਣੇ ਅੰਗਦ ਜੀ ਅੱਗੇ ਪੰਜ ਪੈਸੇ ਰਖ ਕੇ ਮੱਥਾ ਟੇਕਿਆ ਅਤੇ ਨਾਲ ਹੀ ਆਪਣੀ ਰਚੀ ਬਾਣੀ ਅੰਗਦ ਜੀ ਨੂੰ ਸੌਂਪ ਦਿੱਤੀ[3]। ਅੰਗਦ ਜੀ ਬਹੁਤ ਨਿਮਰਤਾ ਵਿਚ ਸਨ ਅਤੇ ਹੱਥ ਜੋੜ ਕੇ ਖੜੇ ਹੋ ਗਏ। ਗੁਰੂ ਜੀ ਨੇ ਅੰਗਦ ਜੀ ਨੂੰ ਕਿਹਾ ਪੁਰਖਾ ਆਪਣਾ ਸਰੂਪ ਪਛਾਣ ਅਤੇ ਕੁਝ ਮੰਗ। ਤਾਂ ਗੁਰੂ ਅੰਗਦ ਨੇ ਕਿਹਾ, ਸੰਗਤ ਨਾਲ ਬਣ ਆਵੇ, ਜੋ ਸੰਗਤ ਨਾਲੋਂ ਟੁੱਟੀ ਹੈ ਮਿਲ ਜਾਏ। ਗੁਰੂ ਨਾਨਕ ਜੀ ਕਿਹਾ ਤੇਰਾ ਸਦਕਾ ਸਭ ਨੂੰ ਬਖ਼ਸ਼ਿਆ। ਇਹ ਬਚਨ ਸੁਣ ਕੇ ਗੁਰੂ ਅੰਗਦ ਗੁਰੂ ਨਾਨਕ ਦੇ ਚਰਨਾਂ ਤੇ ਢਹਿ ਪਿਆ।

---

1. ਇਹ ਵਾਰਤਾ ਵਲਾਇਤ ਵਾਲੀ, ਬਾਲੇ ਵਾਲੀ ਅਤੇ ਭਾਈ ਮਨੀ ਸਿੰਘ ਵਾਲੀ ਜਨਮ ਸਾਖੀ ਵਿਚ ਦਿੱਤੀ ਹੈ।

2. ਵਲਾਇਤ ਵਾਲੀ ਜਨਮ ਸਾਖੀ ਵਿਚ ਲਿਖਿਆ ਹੈ ਕਿ ਜਦੋਂ ਭਾਈ ਲਹਿਣਾ ਜੀ ਨੇ ਚਾਦਰ ਚੁੱਕੀ ਤਾਂ ਵੇਖਿਆ ਕਿ ਗੁਰੂ ਨਾਨਕ ਸਾਹਿਬ ਲੇਟੇ ਹਨ।

3. ਵਲਾਇਤ ਵਾਲੀ ਜਨਮ ਸਾਖੀ ਵਿਚ ਲਿਖਿਆ ਹੈ:— "ਤਿਤੁ ਮਹਲਿ ਜੋ ਸ਼ਬਦ ਹੋਆ ਸੋ ਪੋਥੀ ਗੁਰੂ ਅੰਗਦ ਜੋਗ ਮਿਲੀ" ਵੇਖੋ ਵਲਾਇਤ ਵਾਲੀ ਜਨਮਸਾਖੀ, ਸਾਖੀ ਨੰਬਰ 57, ਅੰਤਕਾ 57 ਇਸ ਗਲ ਦੀ ਪੁਸ਼ਟੀ ਗੁਰੂ ਗ੍ਰੰਥ ਸਾਹਿਬ ਵਿੱਚ ਦਿੱਤੀ ਬਾਣੀ ਤੋਂ ਵੀ ਹੁੰਦੀ ਹੈ। ਗੁਰੂ ਨਾਨਕ ਸਾਹਿਬ ਦੀ ਬਾਣੀ ਨਾਲ ਗੁਰੂ ਅੰਗਦ ਸਾਹਿਬ ਦੀ ਬਾਣੀ ਕਈ ਥਾਵਾਂ ਤੇ ਬਹੁਤ ਮਿਲਦੀ ਹੈ ਜਿਵੇਂ ਕਿ ਆਸਾ ਜੀ ਵਾਰ ਦਾ 21ਵਾਂ ਸਲੋਕ ਅਤੇ ਪਉੜੀ। ਸਲੋਕ ਗੁਰੂ ਅੰਗਦ ਦਾ ਅਤੇ ਪਉੜੀ ਗੁਰੂ ਨਾਨਕ ਸਾਹਿਬ ਦੀ :— ਸਲੋਕ ਮਹਲਾ ੨ :—

*ਚਾਕਰ ਲਗੈ ਚਾਕਰੀ ਨਾਲੇ ਗਾਰਬੁ ਵਾਦੁ॥*

ਇਸੇ ਸਲੋਕ ਦੀ ਪਉੜੀ :—

*ਚਾਕਰੁ ਲਗੈ ਚਾਕਰੀ ਜੇ ਚਲੈ ਖਸਮੈ ਭਾਇ.....*

ਇਹ ਸਾਰਾ ਵਰਣਨ ਵਲਾਇਤ ਵਾਲੀ ਜਨਮ ਸਾਖੀ ਵਿਚੋਂ ਹੈ। ਭਾਵੇਂ ਇਹ ਵਰਣਨ ਕਿਸੇ ਹੋਰ ਸਾਖੀ ਨਾਲ ਨਹੀਂ ਮਿਲਦਾ ਪਰ ਇਹ ਠੀਕ ਜਾਪਦਾ ਹੈ।

ਗੁਰੂ ਜੀ ਦਾ ਭਾਈ ਲਹਿਣੇ ਅੱਗੇ ਪੰਜ ਪੈਸੇ ਰਖ ਕੇ ਮੱਥਾ ਟੇਕਣਾ ਭਾਈ ਮਨੀ ਸਿੰਘ ਵਾਲੀ ਜਨਮ ਸਾਖੀ ਵਿਚ ਵੀ ਹੈ।

# ਜੋਤੀ ਜੋਤ ਸਮਾਉਣਾ

ਗੁਰੂ ਨਾਨਕ ਸਾਹਿਬ ਸੱਤਰ ਸਾਲ ਤੋਂ ਵੱਧ ਜੀਵੇ[1]। ਆਪ ਅੱਸੂ ਸੁਦੀ 10 ਸੰਮਤ 1596 ਅਰਥਾਤ 23 ਅਸੂ ਸੰਮਤ 1596 ਬਿਕਰਮੀ ਮੁਤਾਬਕ 22 ਸਤੰਬਰ 1539 ਈਸਵੀ ਨੂੰ ਜੋਤੀ ਜੋਤ ਸਮਾਏ।[2] ਗੁਰੂ ਸਾਹਿਬ ਦਾ ਪਰਿਵਾਰ ਬਾਬਾ ਸ੍ਰੀ ਚੰਦ ਤੇ ਲਖਮੀ ਦਾਸ ਤੇ ਉਨ੍ਹਾਂ ਦੀ ਮਾਤਾ ਉਸ ਵੇਲੇ ਕਰਤਾਰਪੁਰ ਮੌਜੂਦ ਸਨ। ਅੰਤਮ ਸੰਸਕਾਰ ਕਰਨ ਦਾ ਹੱਕ ਪਰਿਵਾਰ ਦਾ ਹੁੰਦਾ ਹੈ। ਸੋ ਉਨ੍ਹਾਂ ਦੇ ਹੁੰਦਿਆਂ, ਹਿੰਦੂ ਤੇ ਮੁਸਲਮਾਨਾਂ ਦਾ ਕਿਸੇ ਪਰਕਾਰ ਦਾ ਝਗੜਾ ਸੰਭਵ ਨਹੀਂ ਜਾਪਦਾ[3]।

ਕਹਿੰਦੇ ਹਨ ਕਿ ਗੁਰੂ ਸਾਹਿਬ ਦੇ ਅੰਗੀਠੇ ਤੇ ਇਕ ਸਮਾਧ ਬਣਾਈ ਗਈ ਜੋ ਰਾਵੀ ਦਰਿਆ ਨੇ ਖੋਰ ਦਿੱਤੀ। ਇਸੇ ਤਰਾਂ ਗੁਰੂ ਸਾਹਿਬ ਦੇ ਸਮੇਂ ਦਾ ਨਗਰ ਵੀ ਰਾਵੀ ਦਰਿਆ ਨੇ ਤਬਾਹ ਕਰ ਦਿੱਤਾ ਸੀ[4]। ਹੁਣ ਉਸ ਨਗਰ ਦੀ ਥਾਂ ਕੇਵਲ ਕਰਤਾਰਪੁਰ ਨਾਂ ਦਾ ਗੁਰਦਵਾਰਾ ਹੈ ਜੋ 1870 ਈਸਵੀ ਵਿਚ ਮਹਾਰਾਜਾ ਪਟਿਆਲਾ ਤੇ ਹੋਰ ਸਿੱਖ ਸੰਗਤਾਂ ਨੇ ਰਾਵੀ ਦਰਿਆ ਨੂੰ ਬੰਨ੍ਹ ਲਾ ਕੇ ਬਚਾਇਆ ਸੀ[5]।

---

1. ਭਾਈ ਕਰਮ ਸਿੰਘ ਦੇ ਕਥਨ ਅਨੁਸਾਰ ਆਪ ਦੀ ਉਮਰ ਸੱਤਰ ਸਾਲ, ਪੰਜ ਮਹੀਨੇ ਤੇ ਤਿੰਨ ਦਿਨ ਬਣਦੀ ਹੈ। ਗੁਰੂ ਪੁਰਬ ਨਿਰਣਯ, ਕਰਮ ਸਿੰਘ ਪੰਨਾ 57.

2. ਵਲਾਇਤ ਵਾਲੀ ਤੇ ਭਾਈ ਮਨੀ ਸਿੰਘ ਵਾਲੀ ਜਨਮ ਸਾਖੀ ਵਿਚ ਇਹ ਹੀ ਮਿਤੀ ਦਿੱਤੀ ਹੈ। ਮਿਹਰਬਾਨ ਵਾਲੀ ਜਨਮ ਸਾਖੀ ਅਤੇ ਬਾਲੇ ਵਾਲੀ ਜਨਮ ਸਾਖੀ (ਹਥਲਿਖਤ 1658 ਈਸਵੀ) ਵਿਚ ਜੋਤੀ ਜੋਤ ਸਮਾਉਣ ਵਾਲੀ ਸਾਖੀ ਨਹੀਂ ਹੈ।

3. ਕਹਿੰਦੇ ਹਨ ਕਿ ਜਦੋਂ ਗੁਰੂ ਜੀ ਜੋਤੀ ਜੋਤ ਸਮਾਏ ਤਾਂ ਹਿੰਦੂਆਂ ਅਤੇ ਮੁਸਲਮਾਨਾਂ ਵਿਚਕਾਰ ਝਗੜਾ ਹੋ ਗਿਆ। ਹਿੰਦੂ ਕਹਿੰਦੇ ਸਨ ਕਿ ਗੁਰੂ [illegible] ਦੀ ਦੇਹ ਦਾ ਸਸਕਾਰ ਕਰਨਾ ਹੈ ਤੇ ਮੁਸਲਮਾਨ ਕਹਿੰਦੇ ਸਨ ਦਫ਼ਨਾਉਣਾ ਹੈ। ਹਿੰਦੂ ਤੇ ਮੁਸਲਮਾਨ ਦੇ ਝਗੜੇ ਵਾਲੀ ਗੱਲ ਵਲਾਇਤ ਵਾਲੀ ਤੇ ਭਾਈ ਮਨੀ ਸਿੰਘ ਵਾਲੀ ਜਨਮ ਸਾਖੀ ਵਿਚ ਮਿਲਦੀ ਹੈ ਤੇ ਮਿਹਰਬਾਨ ਤੇ ਭਾਈ ਬਾਲੇ ਵਾਲੀ ਜਨਮ ਸਾਖੀ ਵਿਚ ਨਹੀਂ। ਸਭ ਤੋਂ ਪਹਿਲਾਂ ਇਸ ਝਗੜੇ ਦਾ ਕਥਨ ਵਲਾਇਤ ਵਾਲੀ ਜਨਮ ਸਾਖੀ ਵਿਚ ਹੈ। ਵਲਾਇਤ ਵਾਲੀ ਜਨਮ ਸਾਖੀ ਗੁਰੂ ਹਰਗੋਬਿੰਦ ਸਾਹਿਬ ਜੀ ਦੇ ਸਮੇਂ ਵਿਚ ਲਿਖੀ ਗਈ ਤੇ ਗੁਰੂ ਹਰਗੋਬਿੰਦ ਸਾਹਿਬ ਦੇ ਸਮੇਂ ਵਿਚ ਹੀ ਦਬਿਸਤਾਨ-ਇ-ਮਜ਼ਾਹਬ ਨਾਮੀ ਪੁਸਤਕ ਲਿਖੀ ਗਈ। ਦਾਬਿਸਤਾਨ ਵਿਚ ਇਨ ਬਿਨ ਹਿੰਦੂ ਮੁਸਲਮਾਨਾਂ ਦੇ ਝਗੜੇ ਵਾਲੀ ਗੱਲ ਕਬੀਰ ਸਾਹਿਬ ਦੇ ਦਿਹਾਂਤ ਮਗਰੋਂ ਹੋਈ ਲਿਖੀ ਹੈ। ਵੇਖੋ Dabistan, School of Manners, David Shea and Anthony Troyer, ਦਬਿਸਤਾਨ, ਸਕੂਲ ਆਫ ਮੈਨਰਜ਼, ਡੇਵਡ ਸ਼ਈਆ ਐਂਡ ਐਨਥਨੀ ਟਰਾਏਅਰ, ਪੈਰਸ, 1843, ਜਿਲਦ ਦੂਜੀ ਪੰਨਾ, 191.

4. ਰਾਵੀ ਦਰਿਆ ਸਦੀਆਂ ਤੋਂ ਆਪਣੀ ਰਾਹ ਬਦਲਦਾ ਆਇਆ ਹੈ। ਸੁਜਾਨ ਰਾਏ ਕਰਤਾ "ਖ਼ੁਲਾਸਾ ਤਤੁ ਤਵਾਰੀਖ" ਲਿਖਦਾ ਹੈ ਕਿ ਮੌਜੂਦਾ ਬਟਾਲਾ ਨਗਰ ਵੀ ਰਾਵੀ ਨੇ ਤਬਾਹ ਕੀਤਾ ਸੀ। ਨਗਰ ਵਾਸੀਆਂ ਨਵੀ ਥਾਂ ਤੇ ਆ ਕੇ ਨਗਰ ਵਸਾਇਆ ਤੇ ਇਸ ਦਾ ਨਾਂ "ਵਟਾਲਾ ਜਾਂ ਬਟਾਵਾ" ਰੱਖਿਆ ਜਿਸਦਾ ਭਾਵ ਪੰਜਾਬੀ ਵਿਚ ਥਾਂ ਬਦਲਣਾ ਹੈ। ਪਰ ਇਹ ਗੱਲ ਗੁਰੂ ਸਾਹਿਬ ਦੇ ਸਮੇਂ ਤੋਂ ਬਹੁਤ ਪਹਿਲਾਂ ਹੋਈ ਹੈ। 1397 ਈਸਵੀ ਵਿਚ ਰਾਵੀ ਦਰਿਆ ਮੁਲਤਾਨ ਦੇ ਪੂਰਬ ਅਤੇ ਦੱਖਣ ਵਲ ਵਗਦਾ ਸੀ ਤੇ ਮੁਲਤਾਨ ਤੋਂ 28 ਮੀਲ ਦੱਖਣ ਬਿਆਸ ਦਰਿਆ ਇਸ ਵਿਚ ਆ ਕੇ ਮਿਲਦਾ ਸੀ। ਅਠਾਰ੍ਹਵੀਂ ਸਦੀ ਤਕ ਇਹ ਹੀ ਅਸਥਿਤੀ ਰਹੀ। ਜਦੋਂ ਰਾਵੀ ਨੇ ਤੇ ਬਿਆਸ ਨੇ ਆਪਣਾ ਆਪਣਾ ਰਾਹ ਬਦਲਿਆ। ਮੁਹੰਮਦ ਲਤੀਫ਼ ਦੇ ਕਥਨ ਅਨੁਸਾਰ 1661 ਈਸਵੀ ਵਿਚ ਔਰੰਗਜ਼ੇਬ ਦੇ ਸਮੇਂ ਮੁਗਲ ਸਰਕਾਰ ਨੇ ਇਕ ਬੜਾ ਵੱਡਾ ਬੰਨ੍ਹ ਲਾ ਕੇ ਲਾਹੌਰ ਸ਼ਹਿਰ ਨੂੰ ਰਾਵੀ ਤੋਂ ਬਚਾਇਆ। ਇਸ ਬੰਨ੍ਹ ਦੇ ਖੰਡਰ ਹੁਣ ਵੀ ਲਾਹੌਰ ਦੇ ਉੱਤਰ ਵਿਚ ਨਜ਼ਰੀ ਆਉਂਦੇ ਹਨ।

5. History of the Punjab, Mohammad Latif, ਹਿਸਟਰੀ ਆਫ਼ ਦੀ ਪੰਜਾਬ, ਮੁਹੰਮਦ ਲਤੀਫ਼ ਨਵੀਂ ਦਿੱਲੀ 1964 ਪੰਨਾ 8

ਗੁਰੂ ਨਾਨਕ ਸਾਹਿਬ ਦੇ ਪੋਤਰੇ ਬਾਬਾ ਲਖਮੀ ਦਾਸ ਤੇ ਸਪੁੱਤਰ ਧਰਮ ਚੰਦ ਨੇ ਗੁਰੂ ਜੀ ਦੀ ਸਮਾਧ ਵਾਲੀ ਥਾਂ ਥੋੜੀ ਜਿਹੀ ਰਾਖ ਲੈ ਕੇ ਰਾਵੀ ਦੇ ਪੂਰਬੀ ਕੰਢੇ, ਜਿਥੇ ਰਾਵੀ ਦਰਿਆ ਦਾ ਪਾਣੀ ਮਾਰ ਨਹੀਂ ਸੀ ਕਰਦਾ, ਇਕ ਨਵਾਂ ਅਸਥਾਨ ਦੇਹਰਾ ਬਾਬਾ ਨਾਨਕ ਬਣਾਇਆ। ਇਸ ਅਸਥਾਨ ਦੇ ਆਲੇ ਦੁਆਲੇ ਨਗਰ ਆਬਾਦ ਹੋਇਆ ਜਿਸਦਾ ਨਾਂ ਡੇਰਾ ਬਾਬਾ ਨਾਨਕ ਪੈ ਗਿਆ। ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਗੁਰੂ ਨਾਨਕ ਸਾਹਿਬ ਦੀ ਉਲਾਦ ਇਥੇ ਰਹਿੰਦੀ ਸੀ ਤੇ ਮਹਾਰਾਜਾ ਰਣਜੀਤ ਸਿੰਘ ਨੇ ਇਸ ਗੁਰਦਵਾਰੇ ਦੇ ਨਾਂ ਬਹੁਤ ਸਾਰੀ ਜ਼ਮੀਨ ਲਵਾਈ ਜੋ ਹੁਣ ਤਕ ਗੁਰਦਵਾਰੇ ਦੇ ਨਾਂ ਹੈ[1]।

1. ਮਹਾਨਕੋਸ਼, ਭਾਈ ਕਾਨ੍ਹ ਸਿੰਘ ਭਾਸ਼ਾ ਵਿਭਾਗ ਪਟਿਆਲਾ, ਪੰਨਾ 486

## ਅੰਤਿਕਾ

# ਅੰਤਿਕਾ

ਇਸ ਅੰਤਿਕਾ ਵਿਚ ਨਿਮਨ ਲਿਖਤ ਜਨਮ ਸਾਖੀਆਂ ਕਰਮਵਾਰ ਦਿੱਤੀਆਂ ਹਨ। ਭਾਈ ਬਾਲੇ ਵਾਲੀ ਜਨਮ ਸਾਖੀ ੧੬੫੮ ਈਸਵੀ ਦੀ ਇਕ ਹੱਥ-ਲਿਖਤ ਤੇ ਅਤੇ ਬਾਕੀ ਸਭ ਜਨਮ ਸਾਖੀਆਂ ਦੇ ਪਾਠ ਪ੍ਰਕਾਸ਼ਤ ਜਨਮ ਸਾਖੀਆਂ ਤੇ ਅਧਾਰਤ ਹਨ :-

੧. ਵਲਾਇਤ ਵਾਲੀ ਜਨਮ ਸਾਖੀ (ਪ੍ਰਕਾਸ਼ਤ ਖ਼ਾਲਸਾ ਸਮਾਚਾਰ ਅੰਮ੍ਰਿਤਸਰ, ੧੯੫੯)

੨. ਮਿਹਰਬਾਨ ਵਾਲੀ ਜਨਮ ਸਾਖੀ, ਹਿਸਾ ਪਹਿਲਾ, ਪੋਥੀ ਸਚਖੰਡ (ਪ੍ਰਕਾਸ਼ਤ ਖਾਲਸਾ ਕਾਲਜ, ਅੰਮ੍ਰਿਤਸਰ, ੧੯੬੨)

੩. ਮਿਹਰਬਾਨ ਵਾਲੀ, ਜਨਮ ਸਾਖੀ, ਹਿਸਾ ਦੂਜਾ, ਪੋਥੀ ਹਰਿ ਜੀ ਤੇ ਪੋਥੀ ਚਤੁਰਭੁਜ (ਪ੍ਰਕਾਸ਼ਤ ਖਾਲਸਾ ਕਾਲਜ, ਅੰਮ੍ਰਿਤਸਰ, ੧੯੬੯)

੪. ਭਾਈ ਬਾਲੇ ਵਾਲੀ ਜਨਮ ਸਾਖੀ (੧੬੫੮ ਈਸਵੀ ਹਥ-ਲਿਖਤ)

੫. ਭਾਈ ਮਨੀ ਸਿੰਘ ਵਾਲੀ ਜਨਮ ਸਾਖੀ (ਛਾਪਾ ਬੰਬਈ ੧੮੯੨ ਈਸਵੀ)।

ਇਸ ਅੰਤਿਕਾ ਵਿਚ ਜਨਮ ਸਾਖੀਆਂ ਦੇ ਪਾਠ ਦੇਣ ਲਗਿਆਂ ਨਿਮਨ ਲਿਖਤ ਗੱਲਾਂ ਦਾ ਵਿਸ਼ੇਸ਼ ਧਿਆਨ ਰੱਖਿਆ ਗਿਆ ਹੈ :-

੧. ਹਰ ਜਨਮ ਸਾਖੀ ਵਿਚ ਸਾਖੀਆਂ ਜਿਸ ਕਰਮ ਅਨੁਸਾਰ ਹਨ ਉਸੇ ਕਰਮ ਅਨੁਸਾਰ ਦਿੱਤੀਆਂ ਗਈਆਂ ਹਨ। ਕਈ ਥਾਈਂ ਵਾਰਤਾ ਨਾਲ ਸੰਬੰਧਤ ਦੋ ਕਰਮਵਾਰ ਗੋਸ਼ਟਾਂ ਜਾਂ ਸਾਖੀਆਂ ਨੂੰ ਇਕੱਠਾ ਕਰ ਦਿਤਾ ਹੈ।

੨. ਸਵਾਏ ਹਰ ਸਾਖੀ ਦੇ ਸਿਰਲੇਖ ਦੇਣ ਦੇ ਹੋਰ ਕੋਈ ਅਖਰ ਵਾਧੂ ਨਹੀਂ ਲਾਇਆ ਗਿਆ। ਗੁਰਬਾਣੀ ਦੇ ਸ਼ਬਦਾਂ ਦੇ ਹਵਾਲੇ ਬਰੈਕਟਾਂ ਵਿਚ ਦਿਤੇ ਹਨ। ਗੁਰਬਾਣੀ ਅਤੇ ਪਰਮਾਰਥਾਂ ਤੋਂ ਇਲਾਵਾ ਜਿਥੋਂ ਪਾਠ ਛੱਡਿਆ ਹੈ ਨੁਕਤੇ ਲਾਏ ਹਨ।

੩. ਹਰ ਜਨਮ ਸਾਖੀ ਵਿਚੋਂ ਗੁਰੂ ਨਾਨਕ ਸਾਹਿਬ ਦੇ ਅਵਤਾਰ ਧਾਰਨ ਤੋਂ ਲੈ ਕੇ ਜੋਤੀ ਜੋਤ ਸਮਾਉਣ ਤਕ ਦੀਆਂ ਸਾਖੀਆਂ ਲਈਆਂ ਹਨ। ਪਹਿਲਾਂ ਜਾਂ ਬਾਅਦ ਦੀਆਂ ਨਹੀਂ।

ਇਸ ਅੰਤਿਕਾ ਦਾ ਮਨੋਰਥ ਕਿਸੇ ਜਨਮ ਸਾਖੀ ਦਾ ਪਰਮਾਣੀਕ ਪਾਠ ਦੇਣਾ ਨਹੀਂ। ਸਗੋਂ ਪ੍ਰਚਲਤ ਜਨਮ ਸਾਖੀਆਂ ਵਿਚੋਂ ਇਤਿਹਾਸਕ ਤੱਥਾਂ ਨੂੰ ਨਖੇੜਨਾ ਤੇ ਉਜਾਗਰ ਕਰਨਾ ਹੈ। ਇਸ ਆਸ਼ੇ ਨੂੰ ਮੁਖ ਰਖਦੇ ਹੋਏ ਅੰਤਿਕਾ ਵਿਚ ਦਿੱਤੀਆਂ ਜਨਮ ਸਾਖੀਆਂ ਵਿਚੋਂ ਨਿਮਨ ਲਿਖਤ ਅੰਸ਼ ਕੱਢ ਦਿਤੇ ਹਨ ਤਾਂ ਜੋ ਗੁਰੂ ਸਾਹਿਬ ਜੀ ਦੀ ਜੀਵਨ ਉਸਾਰੀ ਵਿਚ ਜਨਮ ਸਾਖੀਆਂ ਦੀ ਦੇਣ ਨਿਗਰ ਤੇ ਸਪੱਸ਼ਟ ਰੂਪ ਵਿਚ ਪਾਠਕਾਂ ਸਾਮ੍ਹਣੇ ਆ ਸਕੇ :-

੧. ਮਿਥਿਹਾਸਕ ਤੱਥ ਤੇ ਪੁਰਾਣਕ ਗਾਥਾਵਾਂ, ਜਿਵੇਂ ਰਾਜਾ ਜਨਕ ਦੀ ਗੋਸ਼ਟ, ਰਾਮ ਚੰਦਰ, ਰਾਵਨ ਤੇ ਭਿਭੀਖਨ ਦੀਆਂ ਗਾਥਾਵਾਂ, ਧ੍ਰੂ ਭਗਤ, ਰਾਧਾ ਕ੍ਰਿਸ਼ਨ ਤੇ ਦਤਾਤ੍ਰੈ ਆਦਿ ਦੀਆਂ ਕਹਾਣੀਆਂ ਤੇ ਵਾਰਤਾਲਾਪ।

੨. ਉਹ ਸਾਖੀਆਂ ਜੋ ਵਿਸ਼ੇਸ਼ ਕਰ੍ਕੇ ਭਾਈ ਬਾਲੇ ਦੀ ਇਸ ਹੱਥ-ਲਿਖਤ ਵਿਚ ਹਨ ਤੇ ਗੁਰੂ ਨਾਨਕ ਸਾਹਿਬ ਦੀ ਮਹਾਨ ਸ਼ਖ਼ਸ਼ੀਅਤ ਨਾਲ ਮੇਲ ਨਹੀਂ ਖਾਂਦੀਆਂ, ਜਿਵੇਂ "ਮਾਤਾ ਮਝੌਤ ਵਾਲੀ ਸਾਖੀ", "ਸਹਿਜ ਕੁਸਹਿਜ ਵਾਲੀ ਸਾਖੀ" ਆਦਿ।

੩. ਭਾਈ ਬਾਲੇ ਵਾਲੀ ਜਨਮ ਸਾਖੀ ਦੇ ਖਰੜੇ ਵਿਚ ਪਿਛਲੇ ਜਨਮ ਦੀਆਂ ਦਿੱਤੀਆਂ ਵਾਰਤਾਵਾਂ, ਜਿਵੇਂ ਗੁਰੂ ਨਾਨਕ ਦਾ ਤੇਲੀ ਦੇ ਘਰ ਜਨਮ, ਗੁਰੂ ਨਾਨਕ ਦਾ ਰਾਜੇ ਜਨਕ ਦਾ ਸੇਵਕ ਹੋਣਾ ਆਦਿ। ਬਾਬਾ ਹੰਦਾਲ ਬਾਰੇ ਦਿਤੀ ਭਵਿੱਖ ਬਾਣੀ ਨੂੰ ਕਈਆਂ ਥਾਵਾਂ ਤੇ ਦੁਹਰਾਇਆ ਗਿਆ ਹੈ, ਉਸ ਨੂੰ ਕੇਵਲ ਇਕ ਵਾਰੀ ਉਸੇ ਤਰ੍ਹਾਂ ਰੱਖਿਆ ਹੈ ਤਾਂ ਜੋ ਇਸ ਜਨਮ ਸਾਖੀ ਦੀ ਅਸਲੀਅਤ ਸਮਝ ਆ ਸਕੇ।

੪. ਉਹ ਸਾਖੀਆਂ ਜਾਂ ਗੋਸ਼ਟਾਂ, ਜਾਂ ਵਾਰਤਾਲਾਪ ਜੋ ਗੁਰੂ ਨਾਨਕ ਸਾਹਿਬ ਦੇ ਕਿਸੇ ਸ਼ਬਦ ਦੇ ਪਰਮਾਰਥਾਂ ਦਾ ਜਾਂ ਸਿੱਖ ਸਿਧਾਂਤਾਂ ਦਾ ਵਿਸਥਾਰ ਕਰਦੀਆਂ ਹਨ ਤੇ ਗੁਰੂ ਸਾਹਿਬ ਦੇ ਸੰਸਾਰੀ ਜੀਵਨ ਦੇ ਕਿਸੇ ਪੱਖ ਤੇ ਚਾਨਣਾ ਨਹੀਂ ਪਾਉਂਦੀਆਂ, ਜਿਵੇਂ "ਮਨ ਨਾਲ ਗੋਸ਼ਟ", "ਗੋਸ਼ਟ ਪਾਰਬ੍ਰਹਮ ਨਾਲ", "ਸਾਖੀ ਮੋਹ ਬਬੇਕ ਕੀ" ਆਦਿ।

੫. ਉਹ ਸਾਖੀਆਂ ਜਿਨ੍ਹਾਂ ਵਿਚ ਕਿਸੇ ਥਾਂ ਟਿਕਾਣੇ ਨੂੰ ਨਿਸ਼ਚਿਤ ਕੀਤੇ ਬਿਨਾਂ ਗੁਰੂ ਨਾਨਕ ਸਾਹਿਬ ਨੂੰ ਇਕ ਜਾਦੂਗਰ ਸਿੱਧ ਕੀਤਾ ਹੈ, ਜਿਵੇਂ ਸੜ ਚੁਕੇ ਬਾਲਕ ਦੀਆਂ ਹੱਡੀਆਂ ਇਕੱਤਰ ਕਰ ਕੇ ਉਸ ਨੂੰ ਸੁਰਜੀਤ ਕਰ ਦੇਣਾ, ਕਿਸੇ ਥਾਂ ਹਨੇਰੀ, ਬੱਦਲ ਤੇ ਮੀਂਹ ਲਿਆ ਕੇ ਲੋਕਾਂ ਨੂੰ ਆਪਣੇ ਵੱਲ ਖਿੱਚ ਲੈਣਾ, ਬਿਰਧ ਅਵਸਥਾ ਤੋਂ ਫੌਰਨ ਬਾਲਕ ਰੂਪ ਧਾਰ ਲੈਣਾ ਆਦਿ।

੬. ਜਿਥੇ ਗੁਰੂ ਨਾਨਕ ਸਾਹਿਬ ਦੇ ਸ਼ਬਦਾਂ ਜਾਂ ਹੋਰ ਗੁਰਬਾਣੀ ਦੇ ਸ਼ਬਦ ਆਉਂਦੇ ਹਨ, ਉਥੇ ਕੇਵਲ ਪਹਿਲੀ ਤੁਕ ਜੋ ਵੀ ਹੈ, ਦੇ ਕੇ ਰਾਗ ਦਾ ਅੰਕ ਅਤੇ ੧੪੩੦ ਸਫੇ ਦੀ ਬੀੜ ਦਾ ਪੰਨਾ ਦਿਤਾ ਹੈ, ਸਾਰਾ ਸ਼ਬਦ ਨਹੀਂ ਦਿਤਾ। ਫਾਰਸੀ ਤੇ ਸ਼ਾਇਰਾਂ ਦੀਆਂ ਤੁਕਾਂ ਤੇ ਉਨ੍ਹਾਂ ਦੇ ਅਰਥ, ਭਾਈ ਗੁਰਦਾਸ ਦੀਆਂ ਪਉੜੀਆਂ ਤੇ ਅਰਥ ਵੀ ਕੱਢ ਦਿਤੇ ਹਨ। ਇਨ੍ਹਾਂ ਵਿਚ ਦੱਸੀਆਂ ਉਹ ਵਾਰਤਾਵਾਂ ਲੈ ਲਈਆਂ ਹਨ, ਜਿਨ੍ਹਾਂ ਦਾ ਸੰਬੰਧ ਗੁਰੂ ਨਾਨਕ ਸਾਹਿਬ ਦੀ ਜੀਵਨ ਉਸਾਰੀ ਨਾਲ ਹੈ।

੭. ਕਈ ਵਾਰਾਂ ਇਕੋ ਗੱਲ ਨੂੰ ਬਹੁਤੀ ਵੇਰ ਦੁਹਰਾਇਆ ਹੈ। ਦੋਹਰਾਈਆਂ ਗਈਆਂ ਸਤਰਾਂ ਜਾਂ ਪੈਰ੍ਹੇ ਕੱਢ ਦਿੱਤੇ ਹਨ ਤੇ ਭਾਵਪੂਰਤ ਸਤਰਾਂ ਲੈ ਕੇ ਵਾਰਤਾ ਨੂੰ ਜੋੜਨ ਦਾ ਯਤਨ ਕੀਤਾ ਹੈ, ਵਿਸ਼ੇਸ਼ ਕਰਕੇ ਭਾਈ ਮਨੀ ਸਿੰਘ ਵਾਲੀ ਜਨਮ ਸਾਖੀ ਤੇ ਭਾਈ ਬਾਲੇ ਵਾਲੀ ਜਨਮ ਸਾਖੀ ਵਿਚ।

੮. ਗੁਰਬਾਣੀ ਦੇ ਸ਼ਬਦਾਂ ਦੇ ਪਰਮਾਰਥ ਤੇ ਉਨ੍ਹਾਂ ਤੇ ਅਧਾਰਤ ਵਾਰਤਾਲਾਪ, ਜਿਵੇਂ ਕਿ ਜਨਮ ਸਾਖੀ ਬਾਬਾ ਮਿਹਰਬਾਨ, ਹਿਸਾ ਪਹਿਲਾ ਤੇ ਦੂਜਾ ਵਿਚ ਮਿਲਦੇ ਹਨ।

੯. ਜਨਮ ਸਾਖੀ ਮਿਹਰਬਾਨ ਹਿਸਾ ਪਹਿਲਾ ਤੇ ਦੂਜਾ ਵਿਚ ਗੋਸ਼ਟਾਂ ਦੇ ਅੰਤ ਵਿਚ ਦਿਤੇ ਸ਼ਲੋਕ ਜਿਨ੍ਹਾਂ ਦਾ ਸਾਖੀ ਨਾਲ ਕੋਈ ਸਿਧਾ ਸੰਬੰਧ ਨਹੀਂ ਹੈ।

੧੦. ਜੋ ਬਾਣੀ ਗੁਰੂ ਗ੍ਰੰਥ ਸਾਹਿਬ ਵਿਚ ਨਹੀਂ ਹੈ ਉਸ ਕਵਿਤਾ ਦੀਆਂ ਇਕ ਜਾਂ ਦੋ ਲਾਈਨਾਂ ਵੰਨਗੀ ਮਾਤਰ ਹੀ ਦਿੱਤੀਆਂ ਹਨ, ਬਾਕੀ ਨਹੀਂ ਦਿੱਤੀਆਂ।

ਬਾਬਾ ਡਿਬੀ ਭਰਣਿ ਗਇਆ। ਜਾ ਪਾਣੀ ਵਿਚਿ ਪਾਏ, ਤਾਂ ਹੀਰੇ ਮੋਤੀ ਵਿਚਿ ਲਗੇ ਪਵਣਿ। ਤਬ ਗੁਰੂ ਬਾਬੈ ਡਿਬੀ ਧਰਤੀ ਨਾਲਿ ਮਾਰੀ, ਤਬ ਠੀਕਰੀਆਂ ਹੋਇ ਗਈਆਂ। ਤਦਹੁੰ ਬਾਬੈ ਠੀਕਰੀਆਂ ਜੋੜੀਆਂ, ਜੋੜਿ ਕੇ ਸਲੋਕ ਦਿਤਾ :-

ਸਲੋਕ॥ ਭੰਨੈ ਘੜੇ ਸਵਾਰੇ ਸੋਇ॥

ਨਾਨਕ ਸਚਿ ਬਿਨੁ ਅਵਰ ਨਾ ਕੋਇ ॥੧॥

ਤਬ ਮੰਤਰਾਂ ਕੀ ਕਲਾ ਦੂਰਿ ਹੋਈ। ਤਬ ਡਿਬੀ ਵਿਚਿ ਪਾਣੀ ਪਾਇਆ। ਤਬ ਪਾਣੀ ਪਾਇਆ ਤਬ ਸਿੱਧਾਂ ਪਾਸਿ ਭਰ ਲੈ ਆਇਆ। ਤਬ ਸਭਨਾਂ ਸਿੱਧਾਂ ਪਾਣੀ ਪੀਤਾ, ਪਰੁ ਪਾਣੀ ਨਿਖੁਟੈ ਨਾਹੀ। ਤਬ ਮਹਾਂਦੇਉ ਪੁਛਿਆ: 'ਤੂੰ ਗਿਰਹੀ ਹੈਂ ਕਿ ਉਦਾਸੀ ਹੈਂ?' ਤਦਹੁੰ ਬਾਬੈ ਆਖਿਆ: ਜੋ 'ਉਦਾਸੀ ਕੇ ਲਛਣੁ ਕਉਣ ਹੈਨਿ ਅਰੁ ਗਿਰਹੀ ਕੇ ਲਛਣ ਕਉਣ ਹੈਨਿ?' ਤਬ ਮਹਾਂਦੇਉ ਬੋਲਿਆ :-

ਸਲੋਕੁ॥ ਸੋ ਗਿਰਹੀ ਜੋ ਨਿਗ੍ਰਹੁ ਕਰੈ॥ ਜਪੁ ਤਪੁ ਸੰਜਮੁ ਭੀਖਿਆ ਕਰੈ॥ ਪੁੰਨ ਦਾਨ ਕਾ ਕਰੈ ਸਰੀਰੁ॥ ਸੋ ਗਿਰਹੀ ਗੰਗਾ ਕਾ ਨੀਰੁ॥ ਬੋਲੈ ਈਸਰੁ ਸਤਿ ਸਰੂਪੁ। ਪਰਮ ਤੰਤ ਮਹਿ ਰੇਖ ਨ ਰੂਪੁ ॥੨॥ (ਪੰਨਾ ੯੫੨)

ਤਬ ਗੁਰੂ ਜਬਾਬੁ ਦਿਤਾ :-

ਕਿਉ ਮਰੈ ਮੰਦਾ ਕਿਉ ਜੀਵੈ ਜੁਗਤਿ॥ ਕੰਨ ਪੜਾਇ ਕਿਆ ਖਾਜੈ ਭੁਗਤਿ॥ ਆਸਤਿ ਨਾਸਤਿ ਏਕੋ ਨਾਉ॥ ਕਉਣੁ ਸੁ ਅਖਰੁ ਜਿਤੁ ਰਹੈ ਹਿਆਉ॥ ਧੂਪ ਛਾਵ ਜੇ ਸਮਕਰਿ ਸਹੈ॥ ਤਾ ਨਾਨਕੁ ਆਖੈ ਗੁਰੁ ਕੋ ਕਹੈ॥ ਛਿਆ ਵਰਤਾਰੇ ਵਰਤਹਿ ਪੂਤ॥ ਨਾ ਸੰਸਾਰੀ ਨਾ ਅਉਧੂਤ॥ ਨਿਰੰਕਾਰਿ ਜੋ ਰਹੈ ਸਮਾਇ॥ ਕਾਹੇ ਭੀਖਿਆ ਮੰਗਣਿ ਜਾਇ ॥੭॥ (ਪੰਨਾ ੯੫੩)

ਤਬ ਫਿਰਿ ਗੋਪੀ ਚੰਦੁ ਬੋਲਿਆ, ਗੋਪੀ ਚੰਦੁ ਉਦਾਸੀ ਥਾ, ਉਦਾਸ ਕਾ ਗੁਣ ਲੈ ਬੋਲਿਆ :-

ਸੋ ਉਦਾਸੀ ਜਿ ਪਾਲੇ ਉਦਾਸੁ॥ ਅਰਧ ਉਰਧ ਕਰੇ ਨਿਰੰਜਨ ਵਾਸੁ॥ ਚੰਦ ਸੂਰਜ ਕੀ ਪਾਏ ਗੰਢਿ॥ ਤਿਸੁ ਉਦਾਸੀ ਕਾ ਪੜੈ ਨ ਕੰਧੁ॥ ਬੋਲੈ ਗੋਪੀ ਚੰਦੁ ਸਤਿ ਸਰੂਪੁ॥। ਪਰਮਤੰਤ ਮਹਿ ਰੇਖ ਨ ਰੂਪੁ ॥੪॥ (ਪੰਨਾ ੯੫੨)

ਤਬ ਬਾਬਾ ਬੋਲਿਆ ਸਬਦੁ ਰਾਗੁ ਆਸਾ ਵਿਚਿ:-

ਗੁਰ ਕਾ ਸਬਦੁ ਮਨੈ ਮਹਿ ਮੁੰਦ੍ਰਾ ਖਿੰਥਾ ਖਿਮਾ ਹਢਾਵਉ॥

[ਆਸਾ ਮਹਲਾ ੧ ਘਰ ੬ ॥ ੩੭॥ (੩੫੯)]

ਤਦਹੁ ਸਿਧ ਬੋਲੇ 'ਨਾਨਕ ! ਤੂੰ ਅਚਲ ਚਲੁ, ਮੇਲਾ ਹੈ, ਦਰਸਨੁ ਸਿਧਾਂ ਕਾ ਮੇਲਾ ਹੈ'। ਤਬ ਬਾਬੇ ਆਖਿਆ: 'ਅਚਲੁ ਕਿਤਨਿਆਂ ਦਿਨਾਂ ਕੀ ਵਾਟ ਹੈ?' ਤਬ ਸਿਧ ਬੋਲੇ: 'ਨਾਨਕ ! ਅਚਲੁ ਤਿਹੁ ਦਿਨਾ ਕਾ ਪੈਂਡਾ ਹੈ, ਅਸਾਡਾ ਹੈ ਜੋ ਪਉਣ ਕੀ ਚਾਲ ਚਲਦੇ ਹਾਂ'। ਤਬ ਬਾਬੈ ਆਖਿਆ: ਤੁਸੀਂ ਚਲਹੁ, ਅਸੀ ਧੀਰੇ ਭਾਇ ਆਵਹਿੰਗੇ'। ਤਬ ਸਿਧ ਓਥਹੁੰ ਚਲੇ। ਤਬ ਪਿਛਹੁ ਬਾਬਾ ਭੀ ਚਲਿਆ ਮਨਸਾ ਕੀ ਚਾਲ, ਇਕ ਪਲ ਮਹਿੰ ਗਇਆ। ਆਇ ਬੜ ਤਲੈ ਬੈਠਾ। ਪਿਛਹੁੰ ਸਿਧ ਆਏ। ਜਾਂ ਦੇਖਨਿ ਤਾਂ ਅਗੇ ਬੈਠਾ ਹੈ ! ਤਬ ਸਿਧਾਂ ਪੁਛਿਆ: 'ਏਕੁ ਕਢਿ ਲਾ

ਆਇਆ ਹੈ?' ਤਬ ਅਗਹੁ ਸਿਧਾਂ ਕਹਿਆ: 'ਜੋ ਇਸ ਨੋਂ ਆਇਆ ਆਜੁ ਤੀਸਰਾ ਦਿਨੁ ਹੋਆ ਹੈ'। ਤਬ ਸਿਧ ਹੈਰਾਨੁ ਹੋਇ ਗਏ।

ਤਦਹੁੰ ਪਿਆਲੇ ਕਾ ਵਖਤੁ ਹੋਯਾ, ਸੁਰਾਹੀ ਫਿਰੀ। ਤਬ ਬਾਬੈ ਪਾਸਿ ਭੀ ਲੈ ਆਏ। ਤਬ ਬਾਬੈ ਪੁਛਿਆ : 'ਏਹੁ ਕਿਆ ਹੈ?' ਤਬ ਸਿਧਾਂ ਆਖਿਆ 'ਏਹੁ ਸਿਧਾਂ ਕਾ ਪਿਆਲਾ ਹੈ?' ਤੂੰ ਪੀਉ। ਤਬ ਬਾਬੇ ਆਖਿਆ, 'ਇਸ ਵਿਚਿ ਕਿਆ ਪਾਇਆ ਹੈ?' ਤਬ ਸਿਧਾਂ ਆਖਿਆ: 'ਇਸ ਵਿਚਿ ਗੁੜ ਅਤੈ ਧਾਵੈ ਕੇ ਫੁਲ ਪਏ ਹੈਨਿ'। ਤਬ ਬਾਬਾ ਬੋਲਿਆ :-

ਗੁੜੁ ਕਰਿ ਗਿਆਨੁ ਧਿਆਨੁ ਕਰਿ ਧਾਵੈ ਕਰਿ ਕਰਣੀ ਕਸੁ ਪਾਈਐ॥

[ਆਸਾ ਮਹਲਾ ੧ ਘਰ ੬ ॥ ੩੮॥ (੩੬੦)]

ਤਬ ਸਿਧਾਂ 'ਆਦੇਸੁ ! ਆਦਿਸੁ' ਕੀਤਾ। ਤਬ ਬਾਬਾ ਬੋਲਿਆ: 'ਆਦਿ ਪੁਰਖ ਕਉ ਆਦੇਸੁ।' ਓਥਹੁੰ ਰਵਦਾ ਰਹਿਆ। ਬੋਲਹੁ ਵਾਹਿਗੁਰੂ।

## ਚਉਥੀ ਉਦਾਸੀ

### ਚਉਥੀ ਉਦਾਸੀ ਪੱਛਮ ਦੀ. ਮੱਕਾ.

ਚਉਥੀ ਉਦਾਸੀ ਪੱਛਮ ਕੀ ਹੋਈ॥

ਪੈਰ ਖੰਉਂਸਾ ਚੰਮ ਕੀਆਂ, ਅਤੈ ਚੰਮ ਕੀ ਸੁਥਣਿ। ਗਲ ਵਿਚਿ ਹਡੀਆਂ ਕੀ ਮਾਲਾ, ਮੱਥੇ ਟਿਕਾ ਬਿੰਦੀ ਕਾ, ਬਾਲਕਾਂ ਵਿਚ ਖੇਡੈ, ਤਬ ਨੀਲੇ ਬਸਤ੍ਰ ਥੇ, ਖੇਡਦਾ ਖੇਡਦਾ ਹਜ ਵਿਚਿ ਆਇ ਨਿਕਲਿਆ, ਤਦਹੁੰ ਇਕੁ ਹਾਜੀ ਮਿਲਿਆ, ਰਾਤਿ ਇਕਠੇ ਰਹੇ। ਤਬ ਹਾਜੀ ਪੁਛਿਆ ਆਖਿਓਸੁ: 'ਏ ਦਰਵੇਸ਼ ! ਤੇਰੈ ਕਾਸਾ ਲਕੜੀ, ਚਮੜੀ, ਭੰਗੜੀ ਕੁਛੁ ਨਾਹੀ, ਤੂੰ ਹਿੰਦੂ ਹੈਂ ਕਿ ਮੁਸਲਮਾਨੁ ਹੈਂ? ਤਬ ਬਾਬਾ ਬੋਲਿਆ :-

ਭਉ ਤੇਰਾ ਭਾਂਗ ਖਲੜੀ ਮੇਰਾ ਚੀਤੁ॥

[ਤਿਲੰਗ ਮਹਲਾ ੧ ਘਰ ੨ ॥ ੨॥ (੭੨੧)]

ਤਬ ਫਿਰਿ ਹਾਜੀ ਕਹਿਆ: 'ਜੀ ! ਅਸੀਂ ਇਸ ਦੁਨੀਆ ਵਿਚਿ ਰਹਂਦੇ ਹਾਂ, ਅਸਾਡਾ ਕਿਆ ਹਵਾਲੁ ਹੋਵੈਗਾ? ਤਬ ਬਾਬਾ ਬੋਲਿਆ :-

ਖਾਕ ਨੂਰ ਕਰਦੰ ਆਲਮ ਦੁਨੀਆਇ॥

[ਤਿਲੰਗ ਮਹਲਾ ੫ ਘਰ ੧ ॥ ੧॥ (੭੨੩)]

ਤਬ ਓਥਹੁੰ ਚਲੇ। ਮੱਕੇ ਨੂੰ ਰਵਦੇ ਰਹੈ। ਰਾਹ ਵਿਚਿ ਆਏ, ਤਾਂ ਬਦਲੀ ਉਪਰਿ ਹੋਇ ਚਲੀ। ਤਬ ਹਾਜੀ ਡਿਠਾ, ਆਖਿਓਸੁ: 'ਜੁ ਇਹਿ ਬਦਲੀ ਮੇਰੇ ਉਤੇ ਹੈ'। ਤਾਂ ਆਖਣਿ ਲਾਗਾ, ਜੋ 'ਹਿੰਦੂ ਤਾਂ ਮੱਕੇ ਨੁ ਕੋਈ ਨਾਹੀ ਗਇਆ, ਤੂ ਮੇਰੇ ਨਾਲਿ ਚਲੁ ਨਾਹੀ। ਅਗੈ ਹੋਹੁ, ਕਿ ਪਿਛੈ ਹੋਹੁ'। ਤਬ ਬਾਬੈ ਆਖਿਆ: 'ਭਲਾ ਹੋਵੈ ਜੀ, ਤੁਸੀ ਅਗੈ ਚਲਹੁੰ। ਤਬ ਉਹੁ ਆਗੈ ਹੋਇਆ। ਜਾ ਇਹ ਫਿਰਿ ਦੇਖੈ, ਤਾਂ ਨਾ ਬਾਬਾ ਹੈ, ਅਤੇ ਨਾ ਉਹੁ ਬਦਲੀ ਹੈ। ਤਬ ਹਾਜੀ ਲਗਾ ਹਥ ਫਾਟਣਿ। ਤਾਂ ਆਖਿਓਸੁ ਜੋ 'ਖੁਦਾਇ ਕਾ ਦੀਦਾਰੁ ਹੋਆ ਆਹਾ, ਪਰੁ ਝਲਿ ਨਾ ਸਕਿਓ, ਛਲਿ ਗਇਆ'। ਤਬ ਬਾਬਾ ਮੱਕੇ ਵਿਚਿ ਜਾਇ ਵੜਿਆਂ ਹੋਆ। ਤਬ ਅਗੇ ਕਿਤਾਬਾਂ ਵਿਚਿ ਲਿਖਿਆ ਆਹਾ, ਜੋ ਇਕਿ ਨਾਨਕ ਦਰਵੇਸੁ ਆਵੇਗਾ, ਤਾਂ ਮੱਕੇ ਦੇ ਖੂਹਾਂ ਵਿਚਿ ਪਾਣੀ ਪੈਦਾ ਹੋਵੇਗਾ। ਤਬ ਬਾਬਾ ਮੱਕੇ ਵਿਚਿ ਜਾਇ ਵੜਿਆ; ਜਾਇ ਕਰਿ ਸੋਇ ਰਹਿਆ। ਪੈਰਿ ਮੱਕੇ ਦੀ ਤਰਫ ਕਰਿਕੈ ਸੁਤਾ। ਤਬ ਪੇਸ਼ੀ ਕੀ ਨਿਮਾਜ ਕਾ ਵਖਤੁ ਹੋਇਆ। ਤਬ ਕਾਜੀ ਰੁਕਨ ਦੀਨ

ਨਿਮਾਜ ਕਰਣਿ ਆਇਆ। ਦੇਖੇ ਨਦਰਿ ਕਰਿਕੈ ਆਖਿਓਸੁ: 'ਏ ਬੰਦੇ ਖੁਦਾਇ ਕੇ? ਤੂੰ ਜੋ ਪੈਰ ਖੁਦਾਇ ਕੇ ਘਰ ਵਲਿ ਕੀਤੇ ਹੈਨਿ, ਅਤੈ ਕਾਬੈ ਕੀ ਤਰਫਿ, ਸੋ ਕਿਉਂ ਕੀਤੇ ਹੈਨਿ?'। ਤਬ ਬਾਬੇ ਆਖਿਆ: 'ਜਿਤੁ ਵਲ ਖੁਦਾਇ ਅਤੈ ਕਾਬਾ ਨਹੀਂ, ਤਿਤੁ ਵਲਿ ਮੇਰੇ ਪੈਰੁ ਘਸੀਟਿ ਕਰਿ ਛਡੁ।' ਤਬ ਕਾਜੀ ਰੁਕਨ ਦੀਂ ਬਾਬੈ ਕੇ ਪੈਰ ਫੇਰੇ, ਜਿਤੁ ਵਲਿ ਬਾਬੈ ਦੇ ਪੈਰੁ ਫੇਰੇ, ਤਿਤੁ ਵਲਿ ਮਿਹਰਾਬ ਕਾ ਮੁਹੁ ਫਿਰਦਾ ਜਾਵੈ। ਤਬ ਕਾਜੀ ਰੁਕਨਦੀਂ ਹੈਰਾਨੁ ਹੋਇ ਗਇਆ, ਪੈਰੁ ਚੁੰਮਿਅਸੁ ਅਰ ਆਖਿਓਸੁ: 'ਏ ਦਰਵੇਸ! ਤੇਰਾ ਨਾਉਂ ਕਿਆ ਹੈ?' ਤਾਂ ਬਾਬਾ ਬੋਲਿਆ, ਸ਼ਬਦੁ ਰਾਗੁ ਤਿਲੰਗ ਵਿਚਿ :-

ਰੋਜਾ ਬੰਦਗੀ ਕਬੂਲੁ॥ ਦਸ ਦੁਆਰੇ ਚੀਨਿ ਮਰਦਾ ਹੋਇ ਰਹੁ ਰੰਜੂਲੁ ॥੧॥

(ਇਹ ਸਬਦ ਗੁਰੂ ਗ੍ਰੰਥ ਸਾਹਿਬ ਵਿਚ ਨਹੀਂ ਹੈ)

ਜਬ ਬਾਬੇ ਭੋਗੁ ਪਾਇਆ ਤਬ ਕਾਜੀ ਰੁਕਨਦੀਂ ਸਲਾਮੁ ਕੀਤਾ, ਆਖਿਓਸੁ: 'ਵਾਹੁ ਵਾਹੁ ਅਜੁ ਖੁਦਾਇ ਤੇ ਫਕੀਰਾਂ ਦਾ ਦੀਦਾਰ ਪਾਇਆ ਹੈ।' ਤਬ ਜਾਇ ਪੀਰ ਪਤਲੀਏ ਪਾਸਿ ਕਹਿਓਸੁ: 'ਜੋ ਨਾਨਕ ਦਰਵੇਸੁ ਆਇਆ ਹੈ :' ਤਬ ਪਤਲੀਆ ਪੀਰੁ ਦੀਦਾਰੁ ਦੇਖਣਿ ਨੂੰ ਆਇਆ। ਆਇ ਸਲਾਮੁ ਪਾਇਸੁ, ਦਸਤਪੰਜਾ ਲੇਕਰਿ ਬੈਠਿ ਗਇਆ। ਖੁਦਾਇ ਦੀ ਸਿਫਤਿ ਲਗੇ ਕਰਣਿ। ਤਬ ਕਾਜੀ ਰੁਕਨਦੀਂ ਪੁਛਿਆ, ਆਖਿਓਸੁ: 'ਜੀ ਏਹ ਜੋ ਤੀਸ ਹਰਫ ਪੜਦੇ ਹੈਨਿ, ਕੁਛ ਇਸ ਵਿਚਿ ਭੀ ਹਾਸਲੁ ਥੀਂਵਦਾ ਹੈ ਕਿ ਨਾਹੀ?' ਤਬ ਬਾਬਾ ਬੋਲਿਆ। ਸ੍ਰੀ ਸਤਿਗੁਰੂ ਪ੍ਰਸਾਦਿ। ਗੋਸਟ ਮਹਲਾ ੧ ਕਾਜੀ ਰੁਕਨ ਦੀਨਿ ਕੈ ਪਰਥਾਇ ਹੋਈ। ਰਾਗੁ ਤਿਲੰਗ ਮਹਲਾ ੧ ਬਾਬੇ ਕਾ ਬੋਲਣਾ ਹੋਆ। ਸ਼ੇਖ ਰੁਕਨਦੀਂ ਮੱਕੇ ਕਾ ਕਾਜ਼ੀ ਥਾ। ਬਾਬਾ ਬੋਲਿਆ :-

ਅਲਫ ਅਹਲ ਕਉ ਯਾਦਿ ਕਰਿ ਗਫਲਤ ਮਨਹੁ ਵਿਸਾਰਿ।

(ਇਹ ਬਾਣੀ ਗੁਰੂ ਗ੍ਰੰਥ ਸਾਹਿਬ ਵਿਚ ਨਹੀਂ)

ਤਬ ਕਾਜੀ-ਰੁਕਨਦੀਂ ਬੋਲਿਆ, 'ਜੋ ਨਾਨਕ ਦਰਵੇਸ਼! ਇਹ ਜੋ ਹਿੰਦੂ ਮੁਸਲਮਾਨ ਬੇਦ ਕਤੇਬ ਪੜਦੇ ਹੈਨਿ, ਸੋ ਖੁਦਾਇ ਪਾਇਨਗੇ ਕਿ ਨਾ ਪਾਨਿਗੇ?' ਤਬ ਬਾਬਾ ਬੋਲਿਆ ਸਬਦੁ ਰਾਗੁ ਤਿਲੰਗ ਵਿਚਿ :-

ਬੇਦ ਕਤੇਬ ਇਫਤਰਾ ਭਾਈ ਦਿਲ ਕਾ ਫਿਕਰੁ ਨਾ ਜਾਇ।

[ਤਿਲੰਗ ਬਾਣੀ ਭਗਤ ਕਬੀਰ ਜੀ ॥ ੧੧॥ (੭੨੭)]

ਤਬ ਕਾਜੀ ਰੁਕਨਦੀਂ ਆਖਿਆ ਜੋ ਜੀ ਏਹੁ ਭੀ ਨਾਹੀਂ ਪੜਦੇ, ਅਤੈ ਬਦਅਮਲ ਕਮਾਂਵਦੇ ਹੈਨਿ। ਕਦੇ ਰੋਜਾ ਨਿਮਾਜ ਭੀ ਨਾਹੀਂ ਕਰਦੇ; ਅਤੇ ਸ਼ਰਾਬ ਪੀਂਦੇ ਹੈਨਿ, ਭੰਗ ਬੋਜਾ ਪੀਂਦੇ ਹੈਨਿ, ਇਨਾਂ ਦਾ ਰੋਜ ਕਿਆਮਤ ਕਉ ਕਿਆ ਹਵਾਲੁ ਹੋਵੇਗਾ?' ਤਬ ਬਾਬਾ ਬੋਲਿਆ :-

ਨਾਨਕੁ ਆਖੈ ਰੇ ਮਨਾ ਸੁਣੀਐ ਸਿਖ ਸਹੀ।

[ਮਲਾਰ ਕੀ ਵਾਰ ਸਲੋਕ ਮਹਲਾ ੧ ॥ ੧੩॥ (੬੫੩)]

ਤਬ ਪੀਰੁ ਪਤਲੀਐ ਆਖਿਆ: 'ਜੀ! ਅਸੀਂ ਦੁਨੀਆਂ ਕੇ ਮੁਕਾਮ ਵਿਚ ਖੜੇ ਹਾਂ, ਖੁਦਾਇ ਕਿਉਂ ਕਰਿ ਹਾਸਲੁ ਥੀਵੈਗਾ।' ਤਬ ਬਾਬਾ ਬੋਲਿਆ। ਸਬਦੁ ਰਾਗ ਤਿਲੰਗ ਵਿਚਿ :-

ਯਕ ਅਰਜ ਗੁਫਤਮ ਪੇਸਿ ਤੋ ਦਰ ਗੋਸ ਕੁਨ ਕਰਤਾਰ।

[ਤਿਲੰਗ ਮਹਲਾ ੧ ਘਰ ੧॥ ੧॥ (੭੨੧)]

ਜਬ ਬਾਬੈ ਏਹੁ ਸਬਦੁ ਬੋਲਿਆ ਤਬ ਕਾਜੀ ਰੁਕਨਦੀਂ ਅਤੇ ਪੀਰ ਪਤਲੀਐ ਆਇ ਦਸਤਪੋਸੀ ਕੀਤੀ, ਪੈਰ ਚੁਮੈ, ਵਾਹਿਗੁਰੂ ਕਹਿਣ ਨਾਲਿ ਪਾਣੀ ਖੂਹੈ ਵਿਚਿ ਪੈਦਾ ਹੋਆ, ਬਾਬੇ ਦੀ ਖੁਸੀ ਹੋਈ। ਉਥਹੁਂ ਰਵਦੇ ਰਹੈ, ਘਰਿ ਆਇ। ਬੋਲਹੁ ਵਾਹਿਗੁਰੂ।

## ਓਦਾਸੀ ਪੰਜਵੀਂ

### ਉਦਾਸੀ ਪੰਜਵੀਂ, ਸਿਧਾਂ ਨਾਲ ਗੋਸ਼ਟ (ਗੋਰਖ ਹਟੜੀ).

ਉਦਾਸੀ ਪੰਜਵੀਂ। ਬਾਬਾ ਗੋਰਖ ਹਟੜੀ ਗਇਆ। ਓਥੈ ਸਿਧਾਂ ਡਿਠਾ, ਸਿਧਾਂ ਪੁੱਛਣਾਂ ਕੀਤਾ: 'ਜੋ ਤੂੰ ਕਉਣੁ ਖਤ੍ਰੀ ਹੈਂ?' ਤਬ ਬਾਬੇ ਭੀ ਆਖਿਆ: 'ਨਾਨਕੁ ਆਖਦੇ ਹੈਨਿ'। ਤਬ ਚਉਰਾਸੀਹ ਸਿਧ ਆਸਣਿ ਕਰਿ ਬੈਠੇ। ਤਦਹੁਂ ਸਿਧਾਂ ਆਖਿਆ: 'ਭਗਤ ਕੁਛ ਜਸੁ ਕਰੁ'। ਤਬ ਬਾਬਾ ਬੋਲਿਆ : ਸ੍ਰੀ ਸਤਿਗੁਰ ਪ੍ਰਸਾਦਿ॥ ਗੋਸਟਿ ਮਹਲਾ ੧, ਰਾਗੁ ਰਾਮਕਲੀ ਵਿਚਿ ਸਿਧ ਗੋਸਟਿ ਹੋਈ॥ :-

ਸਿਧ ਸਭਾ ਕਰਿ ਆਸਣ ਬੈਠੇ ਸੰਤ ਸਭਾ ਜੈਕਾਰੋ॥

[ਰਾਮਕਲੀ ਮਹਲਾ ੧ ਸਿਧ ਗੋਸਟਿ (੯੩੮)]

ਪੌੜੀਆਂ ੭੩। ਤਬ ਸਿਧਾਂ ਪਿਆਲਾ ਦਿਤਾ ਪੰਜਾਂ ਸੇਰਾਂ ਕਾ, ਤਾਂ ਬਾਬੈ ਧਰਤੀ ਵਿਚਿ ਪਾਇਆ, ਤਬ ਸਿਧਿ ਆਫਿਰਿ ਗਇ। ਤਬ ਸਿਧੀ ਆਖਿਆ: 'ਤੂ ਕੁਛੁ ਦੇਖੁ, ਕੈ ਦਿਖਾਲੁ'। ਤਦਹੁਂ ਬਾਬੈ ਆਖਿਆ 'ਭਲਾ ਹੋਵੈ ਜੀ, ਜੋ ਕੁਛੁ ਕਰਹੁਗੇ ਤਾਂ ਦੇਖਹਗੇ'। ਤਬ ਸਿਧ ਆਪਣਾ ਬਲੁ ਲਗੇ ਵਿਖਾਵਣਿ। ਕਿਸੈ ਮਿਰਗਛਾਲਾ ਉਡਾਈ, ਕਿਸਿ ਸਿਲਾ ਚਲਾਈ, ਕਿਸਿ ਅਗਨਿ ਹਕੀ, ਕਿਸਿ ਕੰਧਿ ਦਉੜਾਈ। ਤਬ ਬਾਬਾ ਬਿਸਮਾਦਿ ਸੁਮਾਰ ਵਿਚਿ ਆਇ ਗਇਆ। ਤਿਤੁ ਮਹਿਲਿ ਸਲੋਕੁ ਕੀਤਾ :-

ਪਹਿਰਾ ਅਗਨਿ ਹਿਵੈ ਘਰੁ ਬਾਧਾ ਭੋਜਨੁ ਸਾਰੁ ਕਰਾਈ॥

[ਵਾਰ ਮਾਝ ਕੀ ਸਲੋਕ ਮਹਲਾ ੧॥ ੧੯॥ (੧੪੭)]

ਤਬ ਸਿਧੋ 'ਆਦੇਸੁ ਆਦੇਸੁ' ਕੀਤਾ। ਤਬ ਬਾਬਾ ਬੋਲਿਆ, 'ਆਦਿ ਕਉ ਆਦੇਸੁ'। ਤਿਤੁ ਮਹਿਲ ਸਬਦੁ ਹੋਆ, ਰਾਗੁ ਗਉੜੀ ਵਿਚਿ :-

ਪ੍ਰਥਮੇ ਗਰਭ ਵਾਸ ਤੇ ਟਰਿਆ।

[ਗਉੜੀ ਮਹਲਾ ੫ ਅਸਟਪਦੀਆ ॥ ੪॥ (੨੩੭)]

ਤਬ ਸਿਧੀ 'ਆਦੇਸ!!!' ਕੀਤਾ, ਤਬ ਬਾਬਾ ਬੋਲਿਆ: 'ਆਦਿ ਪੁਰਖ ਕਉ ਆਦੇਸ'। ਤਬ ਗੁਰੂ ਬਾਬਾ ਘਰਿ ਆਇਆ।

## ਸ੍ਰੀ ਲਹਣਾ ਪ੍ਰੀਖਯਾ.

ਆਗਿਆ ਪਰਮੇਸਰ ਕੀ ਹੋਈ, ਜੋ ਇਕੁ ਸਿਖੁ ਜਾਤਿ ਭੱਲਾ ਖਡੂਰ ਵਿਚਿ 'ਗੁਰੂ ਗੁਰੂ' ਜਪੈ। ਅਤੈ ਹੋਰੁ ਸਾਰਾ ਖਡੂਰ ਦੁਰਗਾ ਨੂੰ ਮੰਨੈ। ਅਤੈ ਓਸ ਸਿਖ ਦੇ ਨਾਂਲਿ ਸਭ ਖੇਚਰੀ ਕਰਨਿ : ਤਿਹਣਾ ਦੈ ਮਹਲੈ ਰਹੇ, ਤਿਸ ਦਾ ਪੁਜਾਰੀ ਲਹਿਣਾ ਰਾਹੈ। ਤਬ ਇਕ ਦਿਨਿ ਉਹੁ ਸਿਖੁ ਬੈਠਾ ਜਪੁ ਪੜਦਾ ਥਾ, ਤਬ ਗੁਰੂ ਅੰਗਦਿ ਜੀ ਸੁਣਿਆ, ਸੁਣਿ ਕਰਿ ਪੁਛਿਆ: 'ਜੋ ਏਹੁ ਸਬਦ ਕਿਸ ਦਾ ਹੈ?' ਤਬ ਉਹੁ ਸਿਖੁ ਬੋਲਿਆ, ਆਖਿਓਸੁ: 'ਜੀ ਏਹੁ ਸਬਦੁ ਗੁਰੂ ਨਾਨਕ ਦਾ ਹੈ'

ਗੁਰੂ ਅੰਗਦ ਜੀ ਉਸ ਸਿਖ ਦੇ ਨਾਲਿ ਰਲਿ ਅਇਆ, ਆਇ ਪੈਰੀ ਪਇਆ। ਦਰਸਨੁ ਦੇਖਣੇ ਨਾਲੇ ਹਥਹੁਂ ਪੈਰਹੁਂ ਘੁੰਗਰੂ ਤੋੜਿ ਸੁਟਿਅਸੁ, ਗੁਰੂ ਗੁਰੂ ਲਗਾ ਜਪਣਿ। ਟਹਲ ਕਰਣਿ ਆਵੈ, ਭਾਂਡੇ ਮਾਂਜੈ, ਪਖਾ ਫੇਰੈ।

ਤਬ ਇਕ ਦਿਨਿ ਗੁਰੂ ਅੰਗਦ ਜੀ ਪਿਛਲੀ ਰਾਤਿ ਗਏ, ਤਾਂ ਦੇਖੈ ਤਾਂ ਸੂਹੇ ਬਸਤ੍ਰ ਪੈਧੈ ਬੈਠੀ ਇਸਤ੍ਰੀ ਚਿਕਦੀ ਹੈ। ਤਬ ਗੁਰੂ ਅੰਗਦ ਜੀ ਬੇਨਤੀ ਕੀਤੀ: 'ਜੋ ਜੀ! ਏਹੁ ਕਉਣੁ ਥੀ ਪਾਤਸ਼ਾਹੁ!' ਤਬ ਬਾਬੈ ਆਖਿਆ: 'ਅੰਗਦਾ! ਏਹੁ ਦੁਰਗਾ ਥੀ, ਅਠਵੈਂ ਦਿਹਾੜੈ ਗੁਰੂ ਕੀ ਸੇਵਾ ਕਰਣਿ ਆਂਵਦੀ ਹੈ'। ਤਬ ਗੁਰੂ ਅੰਗਦ ਪੈਰੀ ਪਇਆ। ਤਬ ਆਗਿਆ ਪਰਮੇਸਰ ਕੀ ਨਾਲਿ ਇਕ ਦਿਨਿ ਬਾਬੇ ਦਾ ਪੈਰੁ ਹਲਦਾ ਥਾ। ਜਬ ਗੁਰੂ ਅੰਗਦੁ ਦੇਖੈ ਤਾਂ ਕਈ ਜੀਅ ਪੈਰਾਂ ਨਾਲਿ ਵਿਦਾ ਹੋਂਦੇ ਹੈਨਿ।

ਤਦਹੁਂ ਗੁਰੂ ਅੰਗਦ ਨੂ ਇਕ ਦਿਨ ਸਾਹੁਰਿਓਂ ਕਪੜੇ ਆਏ, ਤਬ ਗੁਰੂ ਅੰਗਦ ਜੀ ਜੋੜਾ ਲਾਇਆ। ਤਬ ਗੁਰੂ ਬਾਬੇ ਜੀ ਕੀ ਆਗਿਆ ਹੋਈ 'ਜਾਹਿ ਘਾਸੁ ਲੈ ਆਉ'। ਤਬ ਗੁਰੂ ਅੰਗਦੁ ਜੀ ਘਾਸੁ ਲੈ ਆਇਆ ਧਾਈਆਂ ਵਿਚਹੁਂ। ਤਬ ਕਪੜੇ ਸਭੇ ਚਿਕੜ ਨਾਲਿ ਭਰੇ। ਤਾਂ ਮਾਤਾ ਜੀ ਡਿਠਾ। ਤਬ ਬਾਬੇ ਨੂੰ ਕਲਪਣਿ ਲਾਗੀ, ਆਖਿਓਸੁ: 'ਨਾਨਕ! ਤੈਂ ਇਹੁ ਭੀ ਗਵਾਇਆ ਸੰਸਾਰ ਦਿਹੁਂ ਕੰਮਹੁਂ ਪੁਤ੍ਰ ਪਰਾਇਆ। ਜੋ ਕਪੜਿਆਂ ਉਪਰਿ ਚਿਕੜੁ ਪਾਇ ਲੈ ਆਇਆ'। ਤਬ ਬਾਬਾ ਹਸਿਆ, ਆਖਿਓਸੁ: 'ਮਾਤਾ! ਏਹੁ ਚਿਕੜੁ ਨਾਹੀ, ਇਹੁ ਚੰਦਨ ਹੈ ਦੀਨ ਦੁਨੀਆ ਕਾ।' ਤਬ ਮਾਤਾ ਜੀ ਚੁਪ ਕਰਿ ਰਹੀ। ਤਬ ਬਾਬਾ ਜੀ ਜਾਇ ਸੁਤਾ। ਰਸੋਈ ਕਾ ਵਖਤੁ ਹੋਇਆ ਤਬ ਬਾਂਦੀ ਲਗੀ ਜਗਾਵਣਿ। ਤਬ ਬਾਬੇ ਦੇ ਚਰਣ ਜੀਭ ਨਾਲਿ ਚਟਿਓਸੁ। ਚਟਣੇ ਨਾਲਿ ਜਬ ਦੇਖੈ ਤਾਂ ਬਾਬਾ ਜੀ ਸਮੁੰਦ੍ਰ ਵਿਚਿ ਖੜਾ ਹੈ। ਸਿਖਾਂ ਦਾ ਬੋਹਿਥੁ ਨਾਲ ਧਕਾ ਦੇਂਦਾ ਹੈ, ਕਢਦਾ ਹੈ। ਤਬ ਮਾਤਾ ਭੀ ਆਇ ਗਈ। ਤਾਂ ਮਾਤਾ ਆਖਿਓਸੁ: 'ਨਾਨਕ ਜਾਗਿਆ ਹੈ?' ਤਬ ਬਾਂਦੀ ਆਖਿਓਸੁ: 'ਨਾਨਕੁ ਏਥੈ ਨਾਹੀ, ਮਾਤਾ ਜੀ! ਸਮੁੰਦ੍ਰ ਵਿਚਿ ਖੜਾ ਹੈ'। ਤਾਂ ਮਾਤਾ ਬਾਂਦੀ ਜੋਗੁ ਲਗੀ ਮਾਰਣਿ। ਆਖਿਓਸੁ: 'ਏਹ ਭੀ ਲਗੀ ਮਸਕਰੀਆਂ ਕਰਣ।' ਤਬ ਬਾਬਾ ਜਾਗਿਆ ਤਾਂ ਮਾਤਾ ਆਖਿਆ : 'ਬੇਟਾ, ਇਹ ਭੀ ਗੋਲੀ ਲਗੀ ਮਸਕਰੀਆਂ ਕਰਣ, ਆਖੈ ਜੁ-ਨਾਨਕੁ ਸਮੁੰਦ੍ਰ ਵਿਚਿ ਖੜਾ ਹੈ-'। ਤਬ ਬਾਬੇ ਆਖਿਆ: 'ਮਾਤਾ ਜੀ! ਕਮਲੀ ਗੋਲੀ ਦੇ ਆਖਿਐ ਲਗਣਾ ਨਾਂਹੀਂ। ਤਬ ਬਾਂਦੀ ਕਮਲੀ ਹੋਇ ਗਈ। ਪਰੁ ਦਰਸਨ ਕਾ ਸਦਕਾ ਸੰਗਤਿ ਰਲੀ। ਤਬ ਲੋਕ ਬਹੁਤ ਨਾਉਂ ਧਰੀਕ ਹੋਏ।

## ਲਹਿਣੇ ਤੋਂ ਅੰਗਦ

ਤਦਹੁਂ ਆਗਿਆ ਨਾਲ ਗੋਰਖਨਾਥੁ ਆਇ ਗਇਆ ਬਾਬੈ ਪਾਸ, ਤਾਂ ਆਖਿਓਸੁ: 'ਬਹੁਤ ਪਸਾਰਾ ਕੀਤੋ ਹੀ?' ਤਬ ਬਾਬੈ ਆਖਿਆ, 'ਗੋਰਖਨਾਥੁ! ਅਸਾਡੈ ਕੋਈ ਹੋਵੈਗਾ, ਤਾਂ ਆਪੈ ਦੇਖਹੁਗੇ'। ਤਬ ਬਾਬਾ ਜੀ ਬਾਹਰਿ ਆਇਆ, ਤਾਂ ਲੋਕ ਨਾਉ ਧਰੀਕ ਪਿਛੇ ਬਹੁਤ ਲਾਗੇ। ਤਾਂ ਆਗਿਆ ਨਾਲਿ ਧਰਤੀ ਪੈਸਿਆਂ ਕੀ ਹੋਈ। ਤਬ ਬਹੁਤ ਲੋਕ ਪੈਸੇ ਲੈਕਰਿ ਉਠਿ ਆਏ। ਜੋ ਅਗੈ ਜਾਵਨਿ, ਤਾਂ ਰੁਪਈਯੇ ਪਏ ਹੈਨਿ। ਤਾਂ ਬਹੁਤ ਲੋਕ ਰੁਪਈਯੇ ਲੈਕਰਿ ਉਠਿ ਆਏ। ਜਬ ਆਗੈ ਜਾਵਨਿ ਤਾਂ ਮੁਹਰਾਂ ਪਈਆਂ ਹੈਨਿ, ਜੋ ਕੋਈ ਰਹਿਆ ਥਾ ਸੋ ਮੁਹਰਾਂ ਲੇਕਰਿ ਉਠਿ ਆਇਆ। ਤਦ ਦੁਇ ਸਿਖ ਨਾਲਿ ਰਹੇ। ਤਬ ਆਗੈ ਜਾਵਨਿ, ਤਾਂ ਇਕੁ ਚਿਖਾ ਜਲਦੀ

ਹੈ, ਤਿਸ ਕੇ ਉਪਰਿ ਚਾਰਿ ਚਰਾਗਿ ਜਲਦੇ ਹੈਨਿ, ਅਤੇ ਚਾਦਰ ਤਾਣੀ ਮੁਰਦਾ ਸੁਤਾ ਪਇਆ ਹੈ, ਪਰੁ ਦੁਰਗੰਧ ਬਾਸੁ ਆਂਵਦੀ ਹੈ। ਤਬ ਬਾਬੇ ਬਚਨੁ ਕੀਤਾ, ਆਖਿਓਸੁ: 'ਕੋਈ ਹੈ ਜੁ ਇਸ ਨੂ ਭਖੈ?' ਤਬ ਦੂਸਰਾ ਸਿਖੁ ਜੋ ਥਾ, ਸੋ ਉਨਿ ਮੁਹੁ ਫੇਰਿ ਕਰਿ ਥੁਕੁ ਸੁਟੀ, ਥੁਕਾ ਸੁਟਿ ਕਰਿ ਚਲਦਾ ਰਹਿਆ। ਤਬ ਇਕ ਗੁਰੂ ਅੰਗਦ ਆਇ ਰਹਿਆ। ਤਬ ਬਚਨੁ ਲੈਕਰਿ ਜਾਇ ਖੜਾ ਰਹਿਆ। ਤਾਂ ਆਖਿਓਸੁ: 'ਜੀ ਕਿਸ ਵਲਿ ਤੇ ਮੁਹੁ ਪਾਈ?' ਤਬ ਬਚਨੁ ਹੋਇਆ: 'ਪੈਰਾਂ ਵਲ ਮੁਹੁ ਪਾਵਣਾ'। ਜਬ ਗੁਰੂ ਅੰਗਦ ਚਾਦਰ ਉਠਾਵੈ, ਤਾਂ ਗੁਰੂ ਨਾਨਕ ਸੁਤਾ ਪਇਆ ਹੈ। ਤਾਂ ਗੋਰਖ ਕਾ ਬਚਨੁ ਹੋਇਆ: 'ਨਾਨਕ ਤੇਰਾ ਗੁਰੂ ਸੋਈ, ਜੋ ਤੇਰੇ ਅੰਗ ਤੇ ਪੈਦਾ ਹੋਵੈਗਾ'। ਤਬ ਲਹਿਣੇ ਤੈ ਗੁਰੂ ਅੰਗਦ ਨਾਉਂ ਰਖਿਆ, ਤਾਂ ਗੋਰਖਨਾਥੁ ਵਿਦਾ ਹੋਇਆ। ਬਾਬਾ ਡੇਰੈ ਆਇਆ ਤਾਂ ਲੋਕ ਬਹੁਤੁ ਪਛੋਤਾਵਣਿ ਲਗੈ ਜੋ ਪੈਸਿਆਂ ਵਾਲੇ ਆਖਦੇ ਹੈਨਿ: 'ਜੋ ਅਗੈ ਜਾਂਦੇ ਤਾਂ ਰੁਪਈਐ ਲੈ ਆਂਵਦੈ'। ਅਤੇ ਰੁਪਈਆਂ ਵਾਲੈ ਆਖਦੇ ਹੈਨਿ: 'ਜੇ ਅਸੀਂ ਅਗੈ ਜਾਂਦੇ ਤਾਂ ਮੁਹਰਾਂ ਲੈ ਆਂਵਦੇ'। ਤਬ ਬਾਬਾ ਬੋਲਿਆ ਸਬਦੁ ਰਾਗੁ ਸ੍ਰੀ ਰਾਗੁ ਵਿਚ :-

ਲੇਖੈ ਬੋਲਣੁ ਬੋਲਣਾ ਲੇਖੈ ਖਾਣਾ ਖਾਉ॥

[ਸਿਰੀ ਰਾਗੁ ਮਹਲਾ ੧ ਘਰੁ ੧ ॥ ੩॥ (੧੫)]

## ਮਖ਼ਦੂਮ ਬਹਾਵਦੀਂ ਦਾ ਚਲਾਣਾ।

ਤਬ ਇਕ ਦਿਨ ਪਰਮੇਸਰ ਕੀ ਆਗਿਆ ਹੋਈ ਜੋ ਮਖਦੂਮ ਬਹਾਵਦੀ ਮੁਲਤਾਨ ਕਾ ਪੀਰੁ ਮਸੀਤ ਕਉ ਆਇਆ ਥਾ, ਈਦਗਾਹ ਕੈ ਦਿਨਿ, ਮੁਰੀਦ ਲੋਕ ਬਹੁਤੁ ਨਾਲਿ ਆਏ ਥੇ ਨਮਾਜ਼ ਗੁਜਾਰਣਿ। ਤਦਹੁੰ ਮਖਦੂਮ ਬਹਾਵਦੀ ਕੀ ਅਖੀ ਭਰਿ ਆਈਆ ਅੰਝੂੰ, ਲਗਾ ਬੈਰਾਗ ਕਰਣਿ। ਤਬ ਮੁਰੀਦਾਂ ਪੁਛਿਆ ਜੋ 'ਜੀਵੈ ਪੀਰ ਸਲਾਮਤਿ! ਸੁ ਤੁਸੀ ਜੋ ਰੋਏ ਸੋ ਕਿਉਂ ਰੋਏ?' ਤਬ ਮਖਦੂਮ ਬਹਾਵਦੀ ਆਖਿਆ: 'ਏ ਬੰਦਿਓ ਖੁਦਾਇ ਕਿਓ! ਇਹ ਬਾਤਿ ਕਹਣੇ ਕੀ ਨਾਂਹੀ'। ਤਾਂ ਮੁਰੀਦਾਂ ਆਖਿਆ: 'ਜੀਵੈ ਪੀਰ ਸਲਾਮਤ ਮਿਹਰਿ ਕਰਕੈ ਆਖੀਐ'। ਤਬ ਮਖ਼ਦੂਮ ਬਹਾਵਦੀ ਆਖਿਆ: 'ਏ ਯਾਰੋ! ਅਜ ਤੇ ਈਮਾਨੁ ਕਿਸੇ ਕਾ ਠਉੜ ਰਹੇਗਾ ਨਾਂਹੀ, ਸਭ ਬੇਈਮਾਨ ਹੋਇ ਜਾਵਨਿਗੇ'। ਤਬ ਮੁਰੀਦਾ ਕਹਿਆ: 'ਜੀਵੈ ਪੀਰ ਸਲਾਮਤ! ਮਿਹਰ ਕਰਕੈ ਦਸੀਐ'। ਤਬ ਮਖਦੂਮ ਬਹਾਵਦੀ ਆਖਿਆ: 'ਯਾਰੋ! ਇਕ ਹਿੰਦੂ ਜਬ ਭਿਸਤ ਕਉ ਆਵੈਗਾ। ਤਬ ਭਿਸਤ ਵਿਚ ਉਜਾਲਾ ਹੋਵੈਗਾ'। ਤਬ ਜਿਤਨੇ ਸਿਆਣੇ ਥੇ, ਤਿਤਨਿਆ ਕਾ ਇਮਾਨ ਠਉੜ ਨ ਰਹਿਆ, ਤਾਂ ਲਗੈ ਆਖਣਿ: 'ਜੀਵੈ ਪੀਰ ਸਲਾਮਤਿ! ਜੋ ਪੜੇ ਲੋਕ ਆਖਦੇ ਹਿਨਿ, ਜੋ ਹਿੰਦੂ ਕਉ ਭਿਸਤੁ ਲਿਖਿਆ ਨਾਹੀ, ਅਤੈ ਤੁਸਾਂ ਇਉਂ ਅਖਿਆ ਹੈ ਸੋ ਕਿਉਂ ਕਰਿ ਜਾਣੀਐ'। ਤਬ ਮਖਦੂਮ ਬਹਾਵਦੀ ਆਖਿਆ: 'ਜੇ ਤੁਸਾਂ ਵਿਚਿ ਕੋਈ ਭਲਾ ਪੜਿਆ ਸਿਆਣਾ ਹੋਵੈ ਸੋ ਲੈ ਆਵਹੁ'। ਤਬ ਉਨ੍ਹਾਂ ਇਲਮਵਾਨੁ ਹਾਜਰੁ ਕੀਤਾ, ਤਬ ਮਖਦੂਮ ਬਹਾਵਦੀ ਇਕੁ ਸਲੋਕੁ ਲਿਖਿ ਦਿਤਾ :-

ਜੋ ਅਸਾ ਲਦਣੁ ਲਦਿਆ ਅਸਾਡੀ ਕਰਿ ਕਾਇ॥

ਅਤੈ ਮੁਹੋਂ ਆਖਿਓਸੁ: ਜੋ 'ਨਾਨਕ ਨਾਉਂ ਹੈ ਸੁ ਦਰਵੇਸ ਕਾ, ਤਲਵੰਡੀ ਰਹੰਦਾ ਹੈ। ਜਬ ਮਾਂਗੈ ਤਾਂ ਦੇਵਨਾ'। ਤਦਹੁੰ ਆਦਮੀ ਤਲਵੰਡੀ ਆਇਆ, ਕੋਹਾਂ ਦੋਹੁੰ ਉਪਰਿ

ਬੈਠਾ, ਅਤੈ ਆਖਿਓਸੁ: 'ਜੋ ਸਚੁ ਹੈ, ਤਾਂ ਮੈਂ ਕਉ ਸਦਾਇ ਲੇਵੈਗਾ'। ਤਬ ਬਾਬੇ ਭਸਮਾ ਸਿਖ ਭੇਜਿਆ, ਆਖਿਓਸੁ: 'ਬਾਗ ਵਿਚਿ ਜੋ ਆਦਮੀ ਹੈ ਸੋ ਮੁਲਤਾਨ ਤੇ ਆਇਆ ਹੈ, ਮਖਦੂਮ ਬਹਾਵਦੀ ਕਾ, ਸੋ ਸਦ ਲੈਆਓ'। ਤਬ ਓਹੁ ਗੁਰੂ ਪਾਸਿ ਲੇਇ ਆਇਆ। ਆਇ ਪੈਰਿ ਚੁਮਿਆਸੁ। ਕਾਗਦੁ ਗੁਰੂ ਮੰਗਿ ਲਇਆ। ਮਖਦੂਮ ਬਹਾਵਦੀ ਦਾ ਲਿਖਿਆ ਪੜ੍ਹਿਆ। ਜੋ ਮਖਦੂਮ ਬਹਾਵਦੀ ਲਿਖਿਆ ਹੈ :-

ਜੋ ਅਸਾ ਲਦਣੁ ਲਦਿਆ ਅਸਾਡੀ ਕਰਿ ਕਾਇ॥

ਤਬ ਬਾਬੈ ਲਿਖਿਆ ਸਲੋਕੁ ਉਸਕੇ ਸਲੋਕ ਉਪਰ ਕੀਤਾ :-

ਜੋ ਭਰਿਆ ਸੋ ਲਦਸੀ, ਸਭਨਾਂ ਹੁਕਮੁ ਰਜਾਇ॥
ਨਾਨਕ ਤੇ ਮੁਖ ਉਜਲੇ ਚਲੇ ਹਕੁ ਕਮਾਇ॥੧॥

(ਇਹ ਗੁਰੂ ਗ੍ਰੰਥ ਸਾਹਿਬ ਵਿਚ ਨਹੀਂ)

ਤਬ ਬਾਬੈ 'ਮੁਕਤੁ ! ਮੁਕਤੁ !' ਮਖਦੂਮ ਬਹਾਵਦੀ ਕਉ ਲਿਖਿਆ: 'ਜੋ ਤੁਸੀਂ ਚਲਹੁ, ਅਸੀਂ ਭੀ ਆਵਹਂਗੇ ਚਾਲੀਹ ਦਿਨਿ ਪਿਛੈ'। ਤਿਤੁ ਮਹਿਲ ਸਬਦੁ ਹੋਇਆ, ਰਾਗੁ ਸ੍ਰੀ ਰਾਗ ਵਿਚਿ :-

ਧਨੁ ਜੋਬਨੁ ਅਰੁ ਫੁਲੜਾ ਨਾਠੀਅੜੇ ਦਿਨ ਚਾਰਿ॥

[ਸਿਰੀ ਰਾਗ ਮਹਲਾ ੧ ਘਰ ੨ ॥ ੨੪॥ (੨੩)]

ਤਬ ਓਹੁ ਆਦਮੀ ਮੁਲਤਾਨ ਗਇਆ। ਤਦਹੁੰ ਮਖਦੂਮ ਬਹਾਵਦੀ ਆਪਣਿਆਂ ਮੁਰੀਦਾਂ ਨਾਲਿ ਬਾਹਰਿ ਆਇਆ। ਅਗਹੁੰ ਓਹੁ ਇਕੁ ਨਾਉ ਲੈ ਆਇਆ। ਤਬ ਮਖਦੂਮ ਬਹਾਵਦੀ ਦੇਖਿ ਕਰਿ ਲਾਗਾ ਬੈਰਾਗੁ ਕਰਣਿ। ਤਬ ਮੁਰੀਦਾਂ ਪੁਛਿਆ 'ਜੀ ਤੁਸੀ ਕਿਉਂ ਰੋਇ?' ਤਬ ਮਖਦੂਮ ਬਹਾਵਦੀ ਆਖਿਆ : 'ਯਾਰੋ ! ਅਸਾਂ ਲਿਖਿਆ ਆਹਾ, ਜੋ-ਤੁਸੀ ਚਲਹੁ, ਤ ਨਾਲ ਚਲਹੁ ਇਕਠੇ ਖੁਦਾਇ ਕੀ ਦਰਗਾਹ ਜਾਵਹਿਂ-। ਤਾਂ ਓਨਾ ਅਗਿਅਹੁ ਲਿਖਿਆ ਹੈ, ਜੋ-ਤੁਸੀ ਚਲਹੁ ਅਸੀ ਭੀ ਆਂਵਹਗੇ ਚਾਲੀਹ ਦਿਨ ਪਿਛਹੁ-। ਤਾ ਯਾਰੋ ! ਅਸਾਂ ਓਨਾ ਚਾਲੀਹਾ ਦਿਨਾਂ ਕਾ ਫਿਕਰ ਹੈ, ਜੋ ਚਾਲੀਹ ਦਿਨ ਅੰਨ੍ਹੇਰੇ ਰਹਣਾ ਹੋਵੈਗਾ। ਏ ਯਾਰੋ ! ਉਨ੍ਹਾਂ ਦਿਨਾਂ ਨੂੰ ਮੈਂ ਰੋਂਦਾ ਹਾਂ, ਜੋ ਕਿਉਂ ਕਰਿ ਗੁਦਰਾਨੁ ਰੋਵਨਿਗੇ। ਜੇ ਓਹੁ ਚਲਦੇ, ਤਾਂ ਸੁਖਾਲੇ ਚਾਨਣੇ ਨਾਲਿ ਜਾਂਦੇ'! ਤਬ ਮਖਦੂਮ ਬਹਾਵਦੀ ਕਾ ਚਲਾਣਾ ਹੋਇਆ। ਤਦਹੁ ਮੁਰੀਦਾਂ ਲੋਕਾਂ ਦੇ ਦਿਲਿ ਕਰਾਰੁ ਆਇਆ।

## ਸ੍ਰੀ ਗੁਰੂ ਅੰਗਦ ਜੀ ਨੂੰ ਗੁਰਿਆਈ.

ਤਬ ਬਾਬਾ ਜੀ ਰਾਵੀ ਦੇ ਕਿਨਾਰੇ ਆਇਆ। ਤਦਹੁ ਪੈਸੇ ਪੰਜਿ ਬਾਬੇ ਜੀ ਗੁਰੂ ਅੰਗਦ ਜੀ ਕੈ ਅਗੈ ਰਖਿਕੈ ਪੈਰੀ ਪਇਆ। ਤਦਹੁੰ ਪਰਵਾਰ ਵਿਚ ਖਬਰਿ ਹੋਈ, ਤਾਂ ਸਰਬਤਿ ਸੰਗਤਿ ਵਿਚਿ ਖਬਰਿ ਹੋਈ, ਜੋ ਗੁਰੂ ਬਾਬਾ ਚਲਾਣੈ ਦੈ ਘਰਿ ਹੈ। ਤਦਹੁੰ ਸੰਗਤੀ ਦਰਸਨਿ ਆਈਆਂ। ਹਿੰਦੂ ਮੁਸਲਮਾਨ ਸਭਿ ਆਏ। ਤਦਹੁੰ ਗੁਰੂ ਅੰਗਦ ਹਥਿ ਜੋੜਿ ਖੜਾ ਹੋਆ। ਤਬ ਬਾਬੈ ਆਖਿਆ : 'ਕੁਛ ਮੰਗੁ'। ਤਬ ਗੁਰੂ ਅੰਗਦੁ ਜੀ ਆਖਿਆ : 'ਜੀ ਪਾਤਸਾਹੁ ! ਤੁਧੁ ਭਾਵੈ ਤਾਂ

ਏਹ ਜੋ ਸੰਗਤਿ ਨਾਲਹੁੰ ਤੁਟੀ ਹੈ, ਸੋ ਲੜਿ ਲਾਈਐ ਜੀ'। ਤਬ ਬਚਨ ਹੋਇਆ ਗੁਰੂ ਅੰਗਦ ਨੂੰ ਜੋ 'ਤੇਰਾ ਸਦਕਾ ਸਭਾ ਬਖਸ਼ੀ'। ਤਬ ਗੁਰੂ ਅੰਗਦੁ ਪੈਰੀ ਪਇਆ। ਉਤ ਮਹਿਲ ਸਬਦੁ ਹੋਇਆ ਰਾਗ ਮਾਝ ਵਿਚਿ :-

ਓਤਿ ਪੋਤਿ ਸੇਵਕ ਸੰਗਿ ਰਾਤਾ॥

[ਮਾਝ ਮਹਲਾ ੫ ਚਉਪਦੇ ਘਰ ੧ ॥੧੮॥ (੧੦੧)]

## ਜੋਤੀ ਜੋਤ ਸਮਾਉਣਾ।

ਤਦਹੁੰ ਗੁਰੂ ਬਾਬਾ ਸਰੀਹ ਤਲੈ ਜਾਇ ਬੈਠਾ। ਸਰੀਹੁ ਸੁਕਾ ਥਾ, ਸੋ ਹਰਿਆ ਹੋਆ। ਪਾਤ ਫੁੱਲ ਪਏ। ਤਬ ਗੁਰੂ ਅੰਗਦ ਪੈਰੀ ਪਇਆ। ਤਬ ਮਾਤਾ ਜੀ ਬੈਰਾਗੁ ਲਗੀ ਕਰਣਿ। ਤਿਤੁ ਮਹਿਲ ਸਬਦੁ ਹੋਇਆ। ਭਾਈ ਬੰਧੁ ਪਰਵਾਰੁ ਸਭ ਲਗੇ ਰੋਵਣਿ। ਤਦਹੁੰ ਰਾਗ ਵਡਹੰਸੁ ਵਿਚਿ ਸਬਦੁ ਹੋਇਆ :-

ਧੰਨੁ ਸਿਰੰਦਾ ਸਚਾ ਪਾਤਿਸਾਹੁ ਜਿਨਿ ਜਗੁ ਧੰਧੈ ਲਾਇਆ॥

[ਵਡਹੰਸੁ ਮਹਲਾ ੧ ਅਲਾਹਣੀਆ (੫੭੯)]

ਤਬ ਸੰਗਤਿ ਲਗੀ ਸਬਦੁ ਗਾਵਣਿ ਅਲਾਹਣੀਆ। ਤਬ ਬਾਬਾ ਬਿਸਮਾਦ ਦੈ ਘਰਿ ਆਇਆ। ਤਿਤੁ ਮਹਲਿ ਹੁਕਮੁ ਹੋਇਆ, ਰਾਗੁ ਤੁਖਾਰੀ ਕੀਤਾ, ਬਾਬਾ ਬੋਲਿਆ ਬਾਰਹਮਾਹਾ, ਰਾਤਿ, ਅੰਮ੍ਰਿਤ ਵੇਲਾ ਹੋਆ, ਚਲਾਣੇ ਕੈ ਵਖਤਿ :-

ਤੂ ਸੁਣਿ ਕਿਰਤ ਕਰੰਮਾ ਪੁਰਬਿ ਕਮਾਇਆ॥

[ਤੁਖਾਰੀ ਛੰਤ ਮਹਲਾ ੧ ਬਾਰਹਮਾਹਾ (੧੧੦੭)]

ਤਿਤੁ ਮਹਲਿ ਜੋ ਸਬਦੁ ਹੋਆ, ਸੋ ਪੋਥੀ ਜੁਬਾਨਿ ਗੁਰੂ ਅੰਗਦ ਜੋਗ ਮਿਲੀ। ਤਦਹੁੰ ਪੁਤ੍ਰਾਂ ਆਖਿਆ : 'ਅਸਾਡਾ ਕਿਆ ਹਵਾਲ ਹੋਵੈਗਾ?' ਤਬ ਗੁਰੂ ਬੋਲਿਆ ਬਚਨੁ, ਆਖਿਆ ਜੋ ਬੇਟਾ! ਗੁਰੂ ਕਿਆਂ ਕੁਤਿਆਂ ਨੂੰ ਭੀ ਕਮੀ ਨਾਂਹੀ, ਰੋਟੀਆਂ ਕਪੜੇ ਬਹੁਤ ਹੋਵਨਿਗੇ, ਅਤੈ ਗੁਰੂ ਗੁਰੂ ਜਪਹੁਗੈ ਤਾਂ ਜਨਮ ਸਵਰੇਗਾ'। ਤਬ ਹਿੰਦੂ ਮੁਸਲਮਾਨ ਨਾਉ ਧਰੀਕ ਲਗੇ ਆਖਣਿ। ਮੁਸਲਮਾਨ ਲਗੇ ਆਖਣਿ : 'ਅਸੀ ਦਬਹਿੰਗੇ'। ਅਤੇ ਹਿੰਦੂ ਲਾਗੇ ਆਖਣਿ : 'ਜੋ ਅਸੀ ਜਲਾਹਾਂਗੇ'। ਤਬ ਬਾਬੇ ਆਖਿਆ : 'ਜੇ ਤੁਸਾਂ ਦੋਹਾਂ ਵਲੀ ਫੁਲ ਰਖਹੁ, ਦਾਹਣੀ ਵਲਿ ਹਿੰਦੂਆਂ ਕੇ ਰਖਹੁ, ਅਤੈ ਬਾਵੀ ਵਲਿ ਮੁਸਲਮਾਨਾਂ ਕੇ ਰਖਹੁ, ਜਿਸ ਦੇ ਭਲਕੇ ਹਰੇ ਰਹਿਨਿਗੇ, ਜੇ ਹਿੰਦੂਆਂ ਕੇ ਹਰੇ ਰਹਨਿ ਤਾਂ ਜਾਲਹਿਗੈ ਅਤੈ ਜੋ ਮੁਸਲਮਾਨਾਂ ਕੇ ਹਰੇ ਰਹਿਨਗੇ ਤਾਂ ਦਬਹਿੰਗੇ'। ਤਬ ਬਾਬੈ ਸੰਗਤਿ ਨੂੰ ਹੁਕਮੁ ਕੀਤਾ, 'ਕੀਰਤਨੁ ਪੜਹੁ'। ਤਬ ਸੰਗਤਿ ਲਗੀ ਕੀਰਤਨ ਪੜਣਿ :-

ਜੈ ਘਰਿ ਕੀਰਤਿ ਆਖੀਐ ਕਰਤੇ ਕਾ ਹੋਇ ਬੀਚਾਰੋ॥

[ਸੋਹਲਾ ਰਾਗੁ ਗਉੜੀ ਦੀਪਕੀ ਮਹਲਾ ੧ (੧੨)]

ਧਨਾਸਰੀ ਰਾਗ ਹੋਯਾ, ਆਰਤੀ ਗਾਵੀ। ਤਿਤ ਮਹਲਿ ਕੀਰਤਨੁ ਹੋਆ ਸਬਦ, ਤਬ ਸਲੋਕ ਪੜਿਆ :-

ਪਵਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ॥
ਦਿਵਸੁ ਰਾਤਿ ਦੁਇ ਦਾਈ ਦਾਇਆ ਖੇਲੈ ਸਗਲ ਜਗਤੁ॥
ਚੰਗਿਆਈਆ ਬੁਰਿਆਈਆ ਵਾਚੈ ਧਰਮੁ ਹਦੂਰਿ॥
ਕਰਮੀ ਆਪੋ ਆਪਣੀ ਕੇ ਨੇੜੈ ਕੇ ਦੂਰਿ॥
ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ॥
ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ ॥੧॥

ਜਬ ਸਲੋਕ ਪੜਿਆ, ਤਬਿ ਬਾਬੈ ਚਾਦਰ ਉਪਰਿ ਲੈ ਕਰਿ ਸੁਤਾ। ਸੰਗਤਿ ਮਥਾ ਟੇਕਿਆ। ਜਬ ਚਾਦਰ ਉਠਾਵਨਿ ਤਾ ਕੁਛੁ ਨਾਹੀ। ਤਦਹੁੰ ਫੁਲ ਦੁਹਾਂ ਕੇ ਹਰੇ ਰਹੈ। ਹਿੰਦੂ ਆਪਣੇ ਲੈ ਗਏ, ਅਤੇ ਮੁਸਲਮਾਨ ਆਪਣੈ ਲੈ ਗਏ। ਸਰਬਤਿ ਸੰਗਤਿ ਪੈਰੀ ਪਈ। ਬੋਲਹੁ ਵਾਹਿਗੁਰੂ॥ ੧॥ ਸੰਮਤ ੧੫੯੫ ਮਿਤੀ ਅਸੂ ਸੁਦੀ ੧੦॥ ਬਾਬਾ ਨਾਨਕੁ ਜੀ ਸਮਾਣੈ ਕਰਤਾਰ ਪੁਰਿ। ਬੋਲਣਾ ਹੋਆ। ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਵਾਹਿਗੁਰੂ। ਸਾਖੀ ਸੰਪੂਰਨ ਹੋਈ।

--00--

## ਮਿਹਰਬਾਨ ਵਾਲੀ ਜਨਮ ਸਾਖੀ

### ਜਿਲਦ ਪਹਿਲੀ

### (ਪੋਥੀ ਸਚ ਖੰਡ)

### ਅਵਤਾਰ ਧਾਰਨਾ

ਤਬ ਗੁਰੂ ਬਾਬਾ ਨਾਨਕੁ ਕਾਲੂ ਕੈ ਘਰਿ ਤਿਪਰਾ ਕੈ ਉਦਰਿ, ਬੇਦੀ ਕੈ ਬੰਸਿ ਖਤ੍ਰੀ ਕੈ ਜਨਮਿ ਪੰਜਾਬ ਕੀ ਧਰਤੀ ਚਾਹਲਾ ਵਾਲੇ, ਸੰਮਤ ੧੫੨੬ ਵੈਸਾਖ ਮਾਸਿ ਥਿਤਿ ਤ੍ਰਿਤੀਏ ਚਾਂਨਣੀ ਕਉ, ਪਹਰੁ ਰਾਤਿ ਪਿਛਲੀ ਰਹਤੀ ਕਉ ਅੰਮ੍ਰਿਤ ਵੇਲਾ ਜਨਮੁ ਲਇਆ, ਕਲਿ ਕੈ ਬਿਖੈ ਆਇ ਅਵਤਰੈ, ਅਨਾਹਦ ਸਬਦ ਵਾਜੈ, ਤ੍ਰੇਤੀਸ ਕਰੋੜੀ ਦੈਵਤਿਅਹੁ ਨਮਸਕਾਰੁ ਕੀਆ; ਨਵਹੁ ਨਾਥਹੁ ਨਮਸਕਾਰੁ ਕੀਆ; ਛਿਅਹੁ ਜਤੀਅਹੁੰ ਨਮਸਕਾਰੁ ਕੀਆ; ਚਉਰਾਸੀਹੁ ਸਿਧਹੁ ਨਮਸਕਾਰੁ ਕੀਆ; ਗੁਪਤ ਪਰਗਟਹੁ ਨਮਸਕਾਰੁ ਕੀਆ; ਸਿਧਹੁ ਸਾਧਿਕਹੁ ਨਮਸਕਾਰੁ ਕੀਆ। ਕੋਟ ਕਰੋੜੀ ਬੈਸਨਹੁ ਨਮਸਕਾਰੁ ਕੀਆ। ਬਾਜੰਤ੍ਰ ਬਾਜੈ ਗੁਰੂ ਬਾਬੇ ਕੈ ਜਨਮਿ ਕਰਿ ਕਰਿ, ਕਈ ਬੰਦੀ ਜਨ ਮੁਕਤੇ ਭਏ। ਕਈ ਜੀਵ ਦਾਲਧ੍ਰੀ ਥੇ ਸੇ ਧਨਵੰਤ ਭਏ। ਕਈ ਜੀਵ ਰੋਗੀ ਥੇ ਤਿਨ ਕੇ ਰੋਗ ਗਏ। ਗੁਰੂ ਬਾਬੇ ਨਾਨਕ ਕੇ ਜਨਮ ਕੇ ਸਾਥ ਸਭ ਜੀਵ ਅਨੰਦ ਮਹਿ ਭਏ। ਦੇਵ ਪਿਤਰ ਸਰਸੇ ਭਏ। ਪ੍ਰਿਥਮੀ ਕਉ ਬਹੁਤੁ ਸੁਖੁ ਉਪਜਿਆ ਗੁਰੂ ਬਾਬੇ ਨਾਨਕ ਕੇ ਜਨਮਿ ਸਾਥਿ। ਅਵਰਾ ਬਾਲਕਾ ਕਾ ਸੁਭਾਉ ਰੋਵਣੈ ਕਾ "ਊਆਂ ਊਆਂ" ਅਰੁ ਗੁਰੂ ਬਾਬੇ ਨਾਨਕ ਕਾ ਸੁਭਾਉ ਏਹੀ ਕਹੈ "ਤੇਰੋ ਨਾਉਂ, ਤੇਰੋ ਨਾਉਂ"। ਪਣੁ ਪੈਛਾਨਿ ਕੋਈ ਨ ਸਕੈ ਜੇ ਏਹੁ ਕਿਆ ਕਹਤਾ ਹੈ। ਗੁੜਤੀ ਜਬ ਮਿਲੈ ਤਬ ਲੇ ਨਾ, ਨਾਤਰਿ ਪੜਿਆ ਅੰਗੁਸਤੁ ਚੂਸੇ। ਮਾਤਾ ਜਬ ਅਸਥਨੁ ਦੇਇ ਤਉ ਦੇਇ, ਨਾਤਰਿ ਰੋਇ ਕਰਿ ਨ ਲੇਇ। ਸਹਜ ਸੰਉ ਦੇਇ ਤਉ ਦੇਇ। ਨਾਤਰਿ ਗੁਰੂ ਬਾਬੇ ਨਾਨਕ ਕਾ ਜਨਮ ਸੁਭਾਉ ਇਵ ਹੀ ਹੈ : "ਤੇਰੋ ਨਾਉ ਤੇਰੋ ਨਾਉ"। ਲੋਕ ਜਾਣਹਿ ਜਿ ਇਹੁ ਬਾਲਕੁ ਹੈ, ਸੁਭਾਉ ਕਰਤਾ ਹੈ। ਜਦਿ ਜਨਮਿਆ ਤਬ ਕਪੜੇ ਦਾਂਮ ਬਾਂਟੇ, ਬਧਾਈਆਂ ਡੋਮਾਂ ਕਉ ਮਿਲੀਆ। ਕਈ ਸੈ ਟਕੇ ਖੈਰਾਇਤ ਦਾਦੈ ਕਾਲੂ ਬਾਂਟੈ। ਕਈ ਜੀਵ ਭੂਖੇ ਪਿਆਸੇ ਥੇ ਤੇ ਅਘਾਏ। ਫੇਰਿ ਛਠੀ ਹੂਈ, ਜਿਤਨਾ ਪਰਵਾਰੁ ਥਾ ਬੇਦੀ ਕਾ ਤਿਤਨਿਅਹੁ ਆਇ ਆਇ ਜੇਵਿਆ। ਬੰਸ ਮਹਿ ਉਦੇ ਕਲਾਸੁ ਹੂਆ, ਕੁਲਿ ਤਾਰਕੁ ਜਨਮਿਆ, ਛਠੀ ਤੇ ਨਿਕਲਿਆ, ਮਾਤਾ ਜੀ ਨਵਾਲਿਆ ਅਰੁ ਮਾਤਾ ਜੀ ਆਪਿ ਠਾਈ। ਮਾਤਾ ਜੀ ਨਵੇ ਤੀਨੇ ਬਸਤਰਿ ਪਹਿਰੇ। ਦੇਵ ਮਨਾਏ, ਪਿਤਰੀ ਆਇ ਸਵਧਾਨੁ ਹੋਈਆਂ ਜਿ ਹਮਾਰਾ ਨਿਸਤਾਰਣਹਾਰਾ ਜਨਮਿਆ ਹੈ ਹਮਰੀ ਕੁਲ ਮਹਿ। ਕਲਿ ਮਹਿ ਵਿਗਾਸੁ ਹੂਆ ਗੁਰੂ ਬਾਬੇ ਨਾਨਕ ਕੇ ਜਨਮਿ ਸਾਥਿ। ਜੇ ਕੋਈ ਖਤ੍ਰੀ ਬ੍ਰਾਹਮਣੁ ਵੈਸ ਸੂਦੁ ਥਾ ਸੋ ਸਭੋ ਕੋਈ ਅਨੰਦਮਾਨ ਹੂਆ। ਜਿਤਨੇ

ਮਹਾਜਨ ਲੋਕ ਥੇ, ਜਿਤਨੇ ਤੁਰਕ ਥੇ, ਜਿਤਨੇ ਜਟ ਠਾਕੁਰ ਥੇ, ਏਤਨੇ ਸਭਿ ਆਇ ਕਾਲੂ ਕਉ ਮੁਮਾਰਖੀਆਂ ਵਧਾਈਆਂ ਦੇਨਿ। ਤ੍ਰੀਮਤੀ ਮਾਤਾ ਤਿਪਰਾ ਕੱਉ ਮੁਮਾਰਖੀ ਵਧਾਈਆਂ ਦੇਨਿ। ਸੋਹਲੇ ਗਾਇ ਜਾਨਿ। ਜਨਮੁ ਸੁਥਾਨੁ ਗੁਰੂ ਬਾਬੇ ਨਾਨਕ ਜੀ ਕਾ ਸੁਭੁ ਅਸਥਾਨੁ ਚਾਹਿਲਾ ਵਾਲੈ ਰੰਘੜਾ ਦੇ ਕਰਿ, ਬਾਠਾਂ ਦੈ ਪਾਸਿ ਚਾਹਿਲਾ ਵਾਲੈ ਜਨਮੁ ਹੋਆ। ਜਦ ਨਵਾਂ ਦਿਨਾਂ ਕਾ ਹੂਆ ਤਬ ਨਾਉ ਕਰਣੁ ਹੂਆ। ਜਦਿ ਦਾਸਿ ਦਿਨਾ ਕਾ ਹੂਆ ਤਬ ਲਾਗਾ ਗੁਰੂ ਬਾਬਾ ਨਾਨਕ ਜੀ ਦ੍ਰਿਸਟਿ ਮੁਖਿ ਲਾਵਣੇ। ਮਾਤਾ ਪਿਤਾ ਦਾਈ ਦਾਇਆ ਜੇ ਕੋਈ ਬੁਚਕਾਰੈ ਤਿਸ ਕੀ ਤਰਫ ਨੇਤ੍ਰਾ ਕੀ ਤਾਰਿ ਲਾਇ ਰਹੈ। ਜਬ ਦੁਹੁ ਤ੍ਰਿਹੁ ਮਹੀਨਿਆਂ ਕਾ ਹੂਆ ਤਬ ਗੁਰੂ ਬਾਬੇ ਨਾਨਕ ਧਵਣਿ ਟਿਕਾਈ। ਜਬ ਚਾਰਿ ਮਹੀਨੇ ਕਾ ਹੂਆ ਤਬ ਝੁਗਲੀ ਪਹਿਰਾਈ। ਪਲਨੈ ਬਹਾਲਿਆ, ਲਾਗਾ ਝੂਲਿ ਝੂਲਿ ਆਈਣੇ। ਜਬ ਪੰਚ ਮਹੀਨੇ ਕਾ ਗੁਰੂ ਬਾਬਾ ਨਾਨਕੁ ਹੂਆ ਤਬ ਲਾਗਾ ਗੁਟਿਕਿ ਪਵਾਣੈ। ਜੇ ਕੋਈ ਬੁਲਾਵੈ ਗੁਟਿਕਿ ਗੁਟਿਕਿ ਮੁਖਿ ਲਾਗੈ। ਤਬ ਜੰਡੀਆਂ ਹੋਈਆਂ। ਸਗਲਾ ਪਰਵਾਰੁ ਦਾਦੇ ਕਾਲੂ ਕੈ ਘਰਿ ਮੇਲੁ ਹੂਆ। ਅਨੰਦ ਮੰਗਲ ਸੋਹਿਲੇ ਗਾਏ, ਜੰਡੀਆਂ ਹੋਈਆਂ। ਜਬ ਛਿਆਂ ਮਹੀਨਿਆਂ ਕਾ ਗੁਰੂ ਬਾਬਾ ਨਾਨਕੁ ਹੂਆ ਤਬ ਜੇ ਕੋਈ ਬੁਲਾਵੈ ਤਬ ਆਗੈ ਤੇ ਹੁੰਗਾਰਾ ਭਰੈ, ਹਾਂ ਭਾਵਟੈ। ਜਬ ਸਤਾ ਮਹੀਨਿਆਂ ਕਾ ਹੂਆ ਤਬ ਲਾਗਾ ਚਕ੍ਰ ਮਾਰ ਬੈਠਣੇ, ਜੋਗਿੰਦ੍ਰ ਕੀ ਜੈਸੀ ਬੈਠਕ ਬੈਸੇ। ਸਤਿ ਮਹੀਨੈ ਕਾ ਬਾਲਕੁ ਅਰੁ ਕੈਸੇ ਬੈਠਤਾ ਹੈ। ਤਬ ਮਾਤਾ ਪਿਤਾ ਕਹਹਿ ਜਿ ਮਤੁ ਇਸ ਕੀ ਟੰਗੜੀ ਮਹਿ ਵਲੁ ਪੜਿ ਜਾਤਾ ਹੋਇ। ਤਬ ਓਹਿ ਜੁਗਿੰਦ੍ਰ ਚਕ੍ਰ ਕੀ ਗੋਠਿ ਉਤਾਰਿ ਕਰਿ ਸੀਧੀ ਗੋਠਿ ਹੋਇ ਬੈਠਾਵਹਿ। ਜਬ ਲਗੁ ਫੜਿ ਰਾਖਹਿ ਤਬ ਲਗੁ ਸੀਧੀ ਗੋਠਿ ਹੋਇ ਜਬ ਛੋਡਿ ਦੇਹਿ ਤਬ ਬਹੁੜਿ ਜੋਗ ਚਕ੍ਰ ਗੋਠਿ ਹੋਇ ਜਾਇ। ਤਬ ਲੋਕ ਕਹਹਿ ਜਿ ਏ ਪਰਮੇਸੁਰ! ਏਸੁ ਕੀ ਕੈਸੀ ਗੋਠਿ ਹੈ ਬੈਠਣੇ ਕੀ, ਕਿਉ ਕਰਿ ਬੈਠਤਾ ਹੈ ਸਾਤ ਮਹੀਨੇ ਕਾ ਬਾਲਕੁ, ਅਰੁ ਏਸ ਕੀ ਬੈਠਕ ਜੋਗ ਚਕ੍ਰ ਹੋਇ ਜਾਤੀ ਹੈ। ਜਬ ਆਠ ਮਹੀਨੇ ਕਾ ਭਇਆ ਤਬ ਲਾਗਾ ਏਕ ਗੋਡੇ ਪਰਣੈ ਹੋਵਣੈ। ਜਬ ਨਵਾਂ ਮਹੀਨਿਆਂ ਕਾ ਹੂਆ ਤਬ ਲਾਗਾ ਦੋਨੋ ਗੋਡੇ ਪਰਨੈ ਹੋਵਣੇ। ਜਬ ਦਸ ਮਹੀਨੇ ਕਾ ਹੂਆ ਤਬ ਲਾਗਾ ਗੋਡੀਆਂ ਪਰਣੈ ਰੁੜਣੈ ਅਰੁ ਖੜੋਵਣੈ। ਜਬ ਬਾਰਹ ਮਹੀਨੇ ਕਾ ਹੂਆ ਤਬ ਲਾਗਾ ਪਗਹੁ ਚਲਣੈ, 'ਬਾਬਾ-ਬਾਬਾ' 'ਮਾਤਾ-ਮਾਤਾ' ਲਾਗਾ ਕਰਣੈ। ਜਬ ਡੂਢੁ ਬਰਸ ਕਾ ਹੂਆ ਤਬ ਲਾਗਾ ਚੋਪਟਿ ਬੋਲਣੈ। ਜਬ ਦੋ ਬਰਸ ਕਾ ਹੂਆ ਤਬ ਲਾਗਾ ਬਾਲਕਾ ਸਾਥਿ ਖੇਲਨੈ। ਜਬ ਤੀਨਿ ਬਰਸ ਕਾ ਭੈਆ ਤਬ ਭਦਣੁ ਹੂਆ। ਤਬ ਲੋਕ ਸਾਕ ਸਕੇ ਸਮਧੀ ਆਏ ਦਾਦੇ ਕਾਲੂ ਕੇ ਮੇਲੁ ਹੂਆ। ਅਨੰਦ ਮੰਗਲ ਸੋਹਿਲੇ ਗਾਏ। ਭਦਣੁ ਹੂਆ। ਜਬ ਚਾਰਿ ਬਰਸ ਕਾ ਹੂਆ ਤਬ ਗੋਲੀਐ ਟੇਟੀਐ ਲਾਗਾ ਖੇਲਨੈ ਬਾਲਕਾ ਸਾਥਿ। ਅਵਰੁ ਬਾਲਕਾ ਕੀ ਅਵਰੁ ਚੇਸਟਾ ਗੁਰੂ ਬਾਬੇ ਨਾਨਕ ਜੀ ਕੀ ਕਿਛੁ ਅਵਰੁ ਚੇਸਟਾ। ਜਬ ਪੰਜਿ ਛਿਆਂ ਬਰਸਾਂ ਕਾ ਹੂਆ ਤਬ ਖੇਲੈ ਬਾਲਕਹੁ ਸਾਥਿ ਅਰੁ ਬੋਲੈ ਬ੍ਰਹਮ ਗਿਆਨੁ, ਨਸੀਹਤਿ ਦੇ ਬਾਲਕਾਂ ਕਉ ਅਰੁ ਵਡਿਆਂ ਕਉ, ਬਿਗਿਆਨੀਆਂ ਕਉ। ਜੇ ਕੋਈ ਹਿੰਦੂ ਜਨਮੁ ਦੇਖੈ ਸਿ ਕਹੈ, "ਧੰਨਿ ਗੋਬਿੰਦ! ਏਤਾ ਕੁ ਬਾਲਕੁ ਹੈ ਅਰੁ ਕਹਾ ਸੁਭ ਬਚਨ ਕਹਤਾ ਹੈ ਤੈਸਾ ਹੀ ਸੁੰਦਰਤਾਈ ਹੈ ਅਰੁ ਤੈਸੋ ਹੀ ਸੁਭ ਬਚਨ ਬੋਲਤਾ ਹੈ। ਕੋਈ ਪਰਮੇਸੁਰ ਕਾ ਰੂਪ ਹੈ"। ਅਰੁ ਜੇ ਕੋਈ ਤੁਰਕੁ ਦੇਖੈ ਸੁ ਇਵੇ ਹੀ ਕਹੈ ਜਿ, "ਵਾਹੁ ਖੁਦਾਇ। ਤੇਰੀ ਪੈਦਾਸਿ, ਕੈਸਾ ਲੜਕਾ ਖੂਬਿਸੂਰਤਿ ਹੈ ਅਰੁ ਬੋਲਤਾ ਕੈਸੀ ਨਸੀਹਤਿ ਹੈ। ਅਰੁ ਨਿਸਾ ਕੈਸੀ ਹੋਤੀ ਹੈ ਏਸ ਕੇ ਬੋਲਣੇ ਸਾਥਿ। ਵਡਾ ਕੋਈ ਖੁਦਾਇ ਦਾ ਨੇਕੁ ਹੈ"। ਬੋਲਹੁ ਭਾਈ ਜੀ ਵਾਹਿਗੁਰੂ। ਧੰਨ ਗੁਰੂ। ਸਤਿਗੁਰੂ

ਰਾਮ, ਸਤਿਗੁਰੁ ਸਤਿ ਸਤਿਨਾਮੁ ਕਰਤਾ ਪੁਰਖੁ। ਜਨਮੁ ਸੁਥਾਨੁ ਗੁਰੂ ਬਾਬੇ ਨਾਨਕ ਜੀ ਕਾ ਚਾਹਿਲਾ ਵਾਲਾ। ਚਾਹਿਲਾ ਵਾਲੇ ਤੇ ਵਟਾਲੇ ਆਏ, ਕਈ ਕਿ ਦਿਨਿ ਵਟਾਲੈ ਰਹਿ ਕੈ ਫੇਰਿ ਰਾਇ ਭੋਏ ਭਟੀ ਕੀ ਤਲਵੰਡੀ ਆਇ ਟਿਕੈ।

## ਪਾਂਧੇ ਪਾਸ ਪੜ੍ਹਨਾ

ਜਬ ਸਤਾ ਬਰਸਾ ਕਾ ਹੂਆ। ਗੁਰੂ ਬਾਬਾ ਨਾਨਕੁ ਜੀ ਤਬ ਪਾਂਧੇ ਕੈ ਦਾਦੈ ਕਾਲੂ ਪੜਣੇ ਬਾਹਿਆ। ਤਬ ਦਾਦੈ ਕਾਲੂ ਕਹਿਆ ਜਿ, "ਬਚਾ ਨਾਨਕਾ! ਤੂ ਪਾਂਧੇ ਪਾਸਿ ਪੜੁ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜੇ, "ਬਾਬਾ ਜੀ! ਭਲਾ ਹੋਵੈ"। ਤਬ ਪਾਂਧੈ ਗੁਰੂ ਬਾਬੇ ਨਾਨਕ ਜੀ ਕਾਂਉ ਪਟੀ ਲਿਖਿ ਦਿਤੀ। ਤਬ ਲਗਾ ਮੁਹਾਰਣੀ ਦੇਣੇ ਬਾਬੇ ਨਾਨਕ ਜੀ ਕਉ। ਪਟੀ ਲਿਖਿ ਦਿਤੀਅਸੁ ਜੇ, "ਪੜੁ ਨਾਨਕ ਜੀ ਸਿਧੋਙਾਂਇਆ। ਤਬ ਗੁਰੂ ਨਾਨਕੁ ਜੀ ਚੁਪਿ ਕਰਿ ਰਹਿਆ। ਤਬ ਭੀ ਪਾਂਧੇ ਕਹਿਆ, "ਪੜੁ ਨਾਨਕ ਜੀ! ਸਿਧੋਙਾਂਇਆ"। ਤਬ ਫੇਰਿ ਗੁਰੂ ਬਾਬਾ ਨਾਨਕੁ ਚੁਪਿ ਕਰਿ ਰਹਿਆ। ਤਬ ਗੁਰੂ ਬਾਬੇ ਨਾਨਕ ਕਓ ਪਾਂਧੈ ਕਹਿਆ ਜਿ, 'ਏ ਨਾਨਕ! ਤੂ ਪੜਤਾ ਕਿਉ ਨਾਹੀ, ਬਾਪਿ ਪੜਣੈ ਬਾਹਿਆ ਹੈ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਪਾਂਧਾ ਜੀ! ਤੂ ਕਿਛੁ ਆਪਿ ਭੀ ਪੜਿਆ ਹੈ ਜਿ ਤੂ ਮੇਰੈ ਤਾਂਈ ਪੜਾਇਆ ਚਾਹਦਾ ਹੈ"। ਤਬ ਪਾਂਧੈ ਕਹਿਆ ਜਿ, "ਏ ਨਾਨਕ! ਮੈਂ ਸਭੁ ਕਿਛੁ ਪੜਿਆ ਹਾਂ। ਸਿਧੋਙਾਇਆ ਬੈਰਾਖੜੀ ਪੜਿਆ ਹਾਂ। ਊਟੇ ਦਫਤਰ ਦਾ ਹਿਸਾਬੁ, ਜਿਮੀ ਕਛ ਕਾ ਹਿਸਾਬੁ ਪੜਿਆ ਹਾਂ। ਜਮੇਬੰਦੀ ਬੰਨ੍ਹਣੀ, ਸਮਝਣਾ-ਸਮਝਾਵਣਾ, ਜਿਤਨਾ ਕਿਛੁ ਹਸੇਬੁ ਹੈ ਤਿਤਨਾ ਮੈ ਸਭੋ ਹੀ ਜਾਣਦਾ ਹਾਂ। ਪਟਵਾਰੀਆਂ ਦਾ ਫੇਰੁ ਪੇਚੁ ਜਿਥਹੁ ਲੈ ਕੇ ਹੈ, ਮੈ ਜਾਣਦਾ ਹਾ ਸਭੁ"। ਤਬ ਗੁਰੂ ਬਾਬੇ ਨਾਨਕ ਜੀ ਸ੍ਰੀ ਰਾਗ ਮਹਿ ਬਾਨੀ ਬੋਲੀ ਸਰੀਅਤਿ ਕੇ ਘਰਿ ਮਹਿ :-

ਜਾਲਿ ਮੋਹੁ ਘਸਿ ਮਸੁ ਕਰਿ ਮਤਿ ਕਾਗਦੁ ਕਰਿ ਸਾਰੁ॥

[ਸ੍ਰੀ ਰਾਗੁ ਮਹਲਾ ੧ ॥ ੬॥ (੧੬)]

ਤਬ ਪਾਂਧੇ ਨਮਸਕਾਰੁ ਕੀਆ ਜਿ, "ਜੀ, ਕਿਸੀ ਕਾ ਕੋਈ ਗੁਰੂ ਹੈ, ਹਮਾਰਾ ਤੂਹੀ ਗੁਰੂ ਹੈ, ਜਿਸੁ ਕਉ ਏਹੁ ਬੁਧਿ ਆਈ ਹੈ। ਜਿਉ ਤੇਰਾ ਹੁਕਮੁ ਹੈ ਤਿਉ ਤੂੰ ਚਲਾਉ"। ਬਾਹਾਨਾਂ ਪਾਂਧੇ ਕਾ ਹੂਆ, ਬਾਬੇ ਨਾਨਕ ਕਉ ਸਭੁ ਬਾਤ ਕੀ ਗੰਮਿ ਥੀ, ਓਹੁ ਪੂਰਨ ਪੁਰਖੁ ਅਵਤਾਰੁ ਥਾ। ਬੋਲਹੁ ਭਾਈ ਜੀ ਵਾਹੁਗੁਰੂ, ਧੰਨ ਗੁਰੂ, ਸਤਿਗੁਰੂ।

## ਬਾਲ-ਲੀਲਾ ਤੇ ਮੁੱਲਾਂ ਪਾਸ ਪੜ੍ਹਨਾ

ਜਬ ਗੁਰੂ ਬਾਬਾ ਨਾਨਕ ਜੀ ਅਠਾ ਬਰਸਾ ਕਾ ਹੂਆ ਤਬ ਬਾਲਕਾ ਸਾਥਿ ਖੇਲੈ। ਦਸ ਬੀਸ ਬਾਲਕ ਸਾਥਿ ਹੋਇ, ਤਿਨਹੁ ਸਾਥਿ ਪਰਮੇਸੁਰ ਹੀ ਕੀਆ ਬਾਤਾ ਕਥਾ ਬਾਰਤਾ ਕਰੈ। ਉਨ ਕਾ ਅਭਿਆਸੁ ਭੀ ਇਹੀ ਬਾਤ ਪਰਮੇਸੁਰ ਹੀ ਕੀ ਸੁਨਣੈ ਕਾਂਉ ਜੀਉ ਹੋਇ, ਹੋਰੁ ਕਾਈ ਬਾਤ ਚਲਾਵਹਿ ਨਾਹੀ। ਜਿ ਸਾਖੀ ਕਹਾਨੀ ਗੁਰੂ ਬਾਬਾ ਨਾਨਕੁ ਜੀ ਕਰੈ ਸਾ ਪਰਮੇਸੁਰ ਹੀ ਕੀ ਕਰੈ। ਓਹਿ ਜਿ ਸੰਗਿ ਬਾਲਕ ਹੋਹਿ ਗੁਰੂ ਬਾਬੇ ਨਾਨਕ ਜੀ ਕੈ ਸਿ ਏਈ ਗੋਬਿੰਦ ਹੀ ਕੀਆਂ ਕਥਾ ਸੁਨਿਆ ਕਰਹਿ। ਓਹਿ ਬਾਲਕ ਕੋਈ ਪੰਚ ਬਰਸ ਕਾ, ਕੋਈ ਸਾਤ ਬਰਸਿ ਕਾ, ਕੋਈ ਆਠ ਬਰਸ ਕਾ, ਓਹਿ ਬਾਲਕ ਦਿਨੁ ਰਾਤਿ ਗੁਰੂ ਬਾਬੇ ਨਾਨਕ ਜੀ ਹੀ ਕੈ ਮਗਰਿ ਲਾਗੈ ਫਿਰਹਿ। ਉਨ ਕਾ

ਜੀਉ ਗੁਰੂ ਬਾਬੇ ਨਾਨਕ ਹੀ ਸਾਥਿ; ਨ ਉਨਹੁ ਖਾਣੈ ਕੀ ਨ ਉਨਹੁ ਪੀਣੇ ਕੀ। ਬਾਬੇ ਹੀ ਸਾਥਿ ਉਨ ਕੀ ਪ੍ਰੀਤਿ। ਜੇ ਮਾਤਾ ਪਿਤਾ ਧਿਙਾਂਣੈ ਹੀ ਉਨ ਕਂਉ ਲੇ ਜਾਇ, ਖਲਾਵੈ ਤਉ ਖਾਹਿ। ਨਾਤਰ ਖਾਣ ਪੀਣ ਕੀ ਚਿੰਤਾ ਕਾਈ ਨ ਕਰਹਿ, ਸਭ ਪਰਮੇਸੁਰ ਕਾ ਨਾਮੁ ਲੇਹਿ। ਪਣੁ ਬਾਲਕ ਖੇਲਣੈ ਭਾਇ ਖੇਲਨਿ। ਖੇਲਣੈ ਕੈ ਸੁਭਾਇ ਖਾਣਾ ਬਿਸਰਿ ਜਾਇ। ਬਾਬੈ ਨਾਨਕ ਕੀ ਪ੍ਰੀਤਿ! ਤਬ ਗੁਰੂ ਬਾਬੇ ਨਾਨਕ ਜੀ ਕਂਉ ਦਾਦੇ ਕਾਲੂ ਮੁਸਲਮਾਨੀ ਪੜਾਵਣੈ ਕੀ ਮਨਸਾ ਕਰੀ ਜਿ ਨਾਨਕ ਕਂਉ ਤੋਰਕੀ ਪੜਾਵਉ। ਤਬ ਦਾਦੇ ਕਾਲੂ ਮਕਦੂਮ ਸਦਾਇ ਕਰਿ ਕਹਿਆ ਜਿ, "ਮੁਲਾ ਜੀ! ਨਾਨਕ ਕੈ ਤਾਈ ਤੂ ਪੜਾਇ"। ਤਬ ਮੁਲਾ ਕਹਿਆ ਜਿ, "ਹਾਂ ਜੀ, ਭਲਾ ਹੋਵੈ ਸਬਾਹੁ ਬੁਧਵਾਰੁ ਹੈ ਤੁਸੀ ਨਾਨਕੁ ਮੇਰੈ ਹਵਾਲੈ ਕਰਹੁ, ਨਾਨਕ ਕਉ ਮੈ ਖਿਜਮਤਿ ਕਰੇਸਾਂ। ਤੁਸਾਡੇ ਦਰ ਅਗੈ ਮਕਤੂਮੁ ਹੈ, ਸੁਬਾਹ ਆਵਹੁ ਜੇਹੀ ਅਸਾਡੀ ਪੜਾਵਣੈ ਦੀ ਖਿਜਮਤਿ ਹੋਸੀ ਤੇਹੀ ਕਰੇਸਾ ਹੈ। ਜੇ ਖੁਦਾਇ ਭਾਵੈ ਏਹੁ ਤੈਡਾ ਬੇਟਾ ਵਲੀ ਖੁਦਾਇ ਦਾ ਹੈ ਝਬ ਹੀ ਪੜਿ ਵੈਸੀ। ਐਨਿਸਾਲਾਹਤਾਲਹ ਅਸੀ ਏਸ ਦੇ ਪੜਾਵਣੇ ਨੋ ਤਕਸੀਰ ਨ ਕਰੇਸਾ ਹੋ। ਸੁਬਾਹ ਮਰਦਾਂ ਮੈ ਤਖਤੀ ਲਿਖ ਦੇਸਾ ਅਫਲ ਬੇ ਦੀ"। ਮੁਲਾ ਆਖਦੇ ਵਿਦਾ ਹੋਇਆ। ਸੁਬਾਹ ਜਬ ਕੋਈ ਤਬ ਤਖਤੀ ਲੇ ਕਰਿ ਦਾਦਾ ਕਾਲੂ ਬਾਬੇ ਨਾਨਕ ਕੈ ਤਾਈ ਮੁਲਾ ਪਾਸਿ ਲੈ ਗੈਆ। ਮੁਲਾ ਕਤੇਬ ਵਾਚਿ ਦੇਖੀ ਜਿ ਅਜੁ ਭਲਾ ਰੋਜੁ ਹੈ। ਬੁਧਵਾਰ ਕੈ ਦਿਨਿ ਮੁਲਾ ਤਖਤੀ ਲਿਖਿ ਦਿਤੀ। ਰੁਪਯਾ ਭੇਟ ਮੁਲਾ ਨੋ ਮਿਲਿਆ। ਬਾਬਾ ਨਾਨਕੁ ਜੀ ਤੋਰਕੀ ਪੜਣੈ ਪਾਇਆ, ਤੋਰਕੀ ਦਾਦੇ ਕਾਲੂ ਪਾਇਆ। ਜਬ ਗੁਰੂ ਬਾਬਾ ਨਾਨਕੁ ਜੀ ਪੜਣੈ ਪਇਆ ਤੋਰਕੀ ਤਬ ਉਨਹੁ ਬਾਲਕਹੁ ਸੁਣਿਆ ਕਿ ਨਾਨਕ ਜੀ ਪੜ੍ਹਨੇ ਪਇਆ ਹੈ, ਓਹਿ ਸਭਿ ਬਾਬੇ ਨਾਨਕ ਦੀ ਮੁਹਬਤ ਦੇ ਲੀਤੇ ਸਭਿ ਤੋਰਕੀ ਲਗੇ ਪੜ੍ਹਣੈ। ਅਲਫ ਬੇ ਤੇ ਸੇ ਜੀਮ ਹੇ ਖੇ ਦਾਲੁ ਜਾਲੁ ਰੇ ਜੇ ਸੀਨੁ ਸ਼ੀਨੁ ਸੁਆਦੁ ਜੁਆਦੁ ਤੁਏ ਜੁਏ ਐਨੁ ਗੈਨੁ ਫੇ ਕਾਫੁ ਕਾਫੁ ਲਾਮੁ ਮੀਮੁ ਨੂਨ ਵਾਉ ਹੇ ਲਾਮੁ ਮਮਜਾ ਅਲਫੁ ਯੇ।੧। ਤਬ ਏਹੁ ਤਖਤੀ ਪਹਿਲੀ ਗੁਰੂ ਬਾਬਾ ਨਾਨਕੁ ਜੀ ਲਾਗਾ ਪੜਣੈ। ਜੋ ਕਿਛੁ ਮੁਲਾ ਆਖੈ ਏਕ ਬਾਰਿ ਸੋ ਗੁਰੂ ਬਾਬਾ ਹਰਫੁ ਜਬਤਿ ਕਰਿ ਲਏ। ਜਿਤੁ ਸੰਨਤਿ ਮੁਲਾਂ ਤਖਤੀ ਲਿਖਿ ਪੜਿ ਸੁਣਾਏ ਤਿਤੈ ਸੰਨਤਿ ਗੁਰੂ ਬਾਬਾ ਨਾਨਕੁ ਜੀ ਤਖਤੀ ਜਬਤਿ ਕਰਿ ਲਏ। ਮੁਲਾਂ ਭੀ ਹੈਰਾਨੁ ਹੋਇ ਗਇਆ ਜੋ ਸੁਹਾਨ ਰੱਬਲਿ ਆਲਮੀਨ ਤੋਰਕੀ ਦਾ ਪੜਣਾ ਅਰੁ ਇਕੇਰਾਂ ਹੀ ਹਂਉ ਏਸ ਕੈ ਤਾਂਈ ਕਹਦਾ ਹਾਂ ਸੋ ਕਿਤਾਬਤਿ ਖਤੁ ਜਬਤਿ ਕਰਦਾ ਹੈ, ਏਹੁ ਕੋਈ ਵਲੀ ਹੈ ਜਿ ਇਕੇਰਾ ਦਾ ਆਖਿਆ ਹਰਫੁ ਚਟਕਦੇ ਸਿਖਿ ਲੈਂਦਾ ਹੈ। ਤਬ ਮੁਲਾਂ ਹੈਰਾਨੁ ਹੋਇ ਕਰਿ ਕਹਿਆ ਜੇ, "ਸੁਬਹਾਨ ਯਾ ਰੱਬਿਲ ਆਲਮੀਨ! ਏਹਾ ਫਹਮੁ ਮੈ ਕਿਸੈ ਕਾ ਨਾਹੀ ਦੇਖਿਆ। ਇਸੁ ਦੈ ਤਾਂਈ ਵਡੀ ਇਨਾਇਤਿ ਰਬੁਲਿ ਆਲਮੀਨੁ ਦੀ ਹੈ, ਨਾਨਕ ਜੀ ਦੈ ਤਾਈ ਜਿ ਇਸੁ ਜਹਾਨ ਵਿਚਿ ਇਉ ਕੋਈ ਨਾਹੀ ਪੜਿ ਸਕਦਾ ਜੋ ਸੁਣਿ ਕਰਿ ਜਬਤਿ ਕਰਿ ਲਏ। ਏਹੁ ਕੋਈ ਵਲੀ ਹੈ ਜਿ ਸੁਣਦਿਆਂ ਸਾਰ ਜਬਤਿ ਕਰਿ ਲੈਂਦਾ ਹੈ"। ਕਿਤਨਿਆਂ ਕਿ ਦਿਨਾਂ ਵਿਚਿ ਗੁਰੂ ਬਾਬਾ ਨਾਨੁਕੁ ਦਫਤਰ ਦਾ ਹਸੇਬੁ, ਜਮਾ-ਖ਼ਰਚ, ਵਾਸਲ ਜਿਤਨਾ ਸਾ ਸਭੁ ਮੁਲਾਂ ਤੇ ਸਿਖਿ ਲੀਆ। ਜਹਾਨੁ ਹੈਰਾਨੁ ਹੋਇ ਰਹਿਆ ਜਿ, "ਭਾਈ ਬਹੁਤੁ ਪਹੁਚਿ ਹੈ ਇਸ ਬਾਲਕ ਦੀ, ਜਿ ਇਤਨਿਆਂ ਕਿ ਦਿਨਾ ਵਿਚਿ ਪੜਿ ਪਹੁਚਿਆ"। ਤਬ ਹੈਰਾਨੁ ਹੋਇ ਕਰਿ ਮੁਲਾ ਨੇ ਕਹਿਆ ਜਿ, "ਏ ਖੁਦਾਇ! ਏਨਾ ਚਿਮਨਿਆਂ ਦਸ ਦਸ ਬਰਸਿ ਪੜਦਿਆਂ ਹੋਇ ਹੈਨਿ। ਅਜਹੂ ਹਰਫ ਸਨਾਖਤ ਨਾਹੀ ਹੋਏ। ਅਰੁ ਏਸ ਨੋ ਇਨਾਇਤਿ ਹਕ ਤਾਲਹ ਦੀ ਹੈ ਜਿ ਥੋੜਿਆਂ ਹੀ ਦਿਨਾ ਵਿਚਿ ਪੜਿ

ਹਾਫ਼ਜੁ ਹੋਆ ਹੈ"। ਤਬ ਹਿੰਦੂ ਮੁਸਲਮਾਨੁ ਕਾਜੀ ਮੁਲਾਂ ਜਿ ਕੋਈ ਗੁਰੂ ਬਾਬੇ ਨਾਨਕ ਜੀ ਪਾਸਿ ਆਵੈ ਤਿਸੁ ਦੈ ਤਾਂਈ ਗੁਰੂ ਬਾਬਾ ਨਾਨਕ ਨਸੀਹਤਿ ਦੇਵੈ ਦੀਨ ਦੇ ਰਾਹਿ ਦੀ। ਜਹਾਨੁ ਸਭੁ ਸਿਫਤਿ ਲਗਾ ਕਰਨੇ ਜਿ ਬਡਾ ਖੁਦਾਇ ਦਾ ਪਿਆਰਾ ਹੈ ਨਾਨਕੁ ਬੇਦੀ ਕਾਲੂ ਬੇਦੀ ਦਾ ਪੁਤ੍ਰ। ਗੁਰੂ ਬਾਬਾ ਨਾਨਕੁ ਜੀ ਮੁਸਲਮਾਨੀ ਵਿਚਿ ਮੁਸਲਮਾਨਾ ਦੀ ਨਿਸ਼ਾ ਕਰੈ। ਹਿੰਦਵੀ ਵਿਚਿ ਹਿੰਦਵਾਂ ਦੀ ਨਿਸ਼ਾ ਕਰੈ। ਸਭੁ ਲੋਕੁ ਸੰਤੋਖਿਆ ਜਾਇ। ਸਭ ਕੋਈ ਆਖੈ ਜੋ ਨਾਨਕ ਜੰਮਦੇ ਨੋ ਹੀ ਮਿੰਹਰ ਖੁਦਾਇ ਦੀ ਹੋਈ ਹੈ ਹਿੰਦਵੀ ਪਾਰਸੀ ਅਰਬੀ ਤੋਰਕੀ ਗੁਰੂ ਬਾਬੇ ਨਾਨਕ ਸਭ ਜਬਤਿ ਕੀਏ। ਜਬ ਮਹੀਨੇ ਕਿਤਨਿਆਂ ਕਿ ਹੋਏ ਤਬ ਗੁਰੂ ਬਾਬਾ ਨਾਨਕੁ ਜੀ ਹੈਰਾਨੁ ਹੋਇ ਗੈਆ। ਬੇਖੁਦ ਹੋਏ ਗੈਆ। ਨ ਬੋਲੈ ਨ ਬਕੈ, ਨ ਸਵੈ ਨ ਜਾਗੈ, ਨਾ ਕਿਸੀ ਕੀ ਤਰਫ ਦੇਖੈ ਨ ਸੁਣੈ, ਸੁਮਾਰ ਕੈ ਘਰਿ ਹੋਇ ਗੈਆ। ਤਬ ਦਾਦੇ ਕਾਲੂ ਮੁਲਾਂ ਸਦਾਇਆ। ਬਾਬੇ ਨਾਨਕ ਕੈ ਤਾਂਈ ਮੁਲਾਂ ਆਇ ਕੈ ਵਦੀਫ਼ਾ ਪੜਿਆ ਅਰੁ ਅਫਜੂ ਕੇ ਤਵੀਤ ਲਿਖਿ ਲਿਖਿ ਬੰਨ੍ਹੈ। ਤਬ ਗੁਰੂ ਬਾਬਾ ਨਾਨਕ ਜੀ ਬੋਲੇ ਮੁਤਲਕ ਨਾਹੀ। ਤਬ ਜਿਤਨਾ ਲੋਕੁ ਥਾ ਸਭੁ ਗੁਰੂ ਬਾਬੇ ਨਾਨਕ ਕੰਉ ਦੇਖਣੇ ਆਇਆ। ਲੋਕ ਕਹਣ ਲਾਗੇ, "ਯਾਰੋ! ਨਾਨਕ ਦੈ ਤਾਈ ਕਿਛੁ ਖੁਦਾਇ ਦੀ ਬਾਤ ਹੋਇ ਗਈ ਹੈ, ਕਿਸਿ ਹੈਰਾਨੁਗੀ ਦੈ ਘਰਿ ਹੋਇ ਗੈਆ ਹੈ। ਕਿਛੁ ਨਾਹੀ ਜਾਣੀਤਾ ਜਿ ਕਿਆ ਹੋਇ ਗੈਆ ਹੈ ਜਿ ਬੋਲਤਾ ਬਕਤਾ-ਕਿਸੀ ਸਾਥਿ ਨਾਹੀ"। ਤਬ ਮੁਲਾਂ ਬਹੁਤੁ ਦਿਲਗੀਰੁ ਹੋਇ ਗੈਆ। ਬਾਬੇ ਨਾਨਕ ਕੀ ਤਰਫ ਦੇਖਿ ਕਰਿ। ਤਬ ਓਹੁ ਮਕਦੂਮ ਜਿ ਗੁਰੂ ਬਾਬੇ ਨਾਨਕ ਦੇ ਤਾਂਈ ਪੜਾਇਦਾ ਸੀ ਕਿ ਬਾਬੇ ਨਾਨਕ ਪਾਸਿ ਆਇ ਬੈਠਾ। ਤਬ ਉਨਿ ਮੁਲਾਂ ਕਹਿਆ ਜਿ, "ਏ ਨਾਨਕ ਜੀ! ਤੂੰ ਆਪਣੇ ਖੁਦਾਇ ਦੈ ਨਾਇ ਬੋਲੁ। ਰਜਾਇ ਖੁਦਾਇ ਆਪਣੇ ਖੁਦਾਇ ਦੈ ਅਰਥ ਬੋਲਿ, ਏਕੁ ਭੋਰਾ ਕੁ ਬੋਲਿ ਰਜਾਇ ਖੁਦਾਇ"। ਜਬ ਮੁਲਾਂ ਕਹਿਆ ਰਜਾਇ ਖੁਦਾਇ ਬੋਲਿ, ਤਬ ਗੁਰੂ ਨਾਨਕ ਜੀ ਮੁਲਾਂ ਦੀ ਤਰਫ ਚਸਮਾ ਲਾਇ ਕਰਿ ਉਠੀ ਬੈਠਾ। ਤਬ ਮੁਲਾਂ ਖੁਸੀ ਹੋਇ ਕਰ ਦੁਆਇ ਪੜੀ ਜਿ, "ਰਖ ਪੀਰਾਂ ਦੀ ਹੋਵੈ ਤਉ ਕੂ। ਕੂਵਤਿ ਮੁਰਤਜਾ ਅਲੀ ਦੀ ਹੋਵੈ ਤਉ ਕੂ। ਪਨਾਹ ਖੁਦਾਇ ਦੀ ਹੋਵੈ ਤਉ ਕੂ। ਮਦਾਹ ਹਜਰਥ ਰਸੂਲ ਦੀ ਹੋਵੈ ਤੇਰੇ ਤਾਂਈ। ਨਾਨਕ ਜੀ ਤੂ ਬਖਸਿਆ ਰੂਹੁ ਖੁਦਾਇ ਦਾ ਹੈ। ਹਕ ਤਾਲਹ ਤੂ ਬਖਸਿਆ ਹੈ। ਪਰੁ ਜੀ ਬਹੁਤੁ ਲੋਕ ਤੇਰੇ ਏਸੁ ਅਣਬੋਲਣੇ ਸਾਥਿ ਰੰਜ ਹੋਇ ਗਏ ਹੈਨਿ। ਤੂੰ ਇਕੇਰਾ ਏਨਾ ਲੋਕਾ ਕੂ ਬੁਲਾਇ ਕਰਿ ਜਬਾਬੁ ਦੇਹਿ। ਤੂੰ ਬੁਲਾਇ ਜਿ ਖਾਤਰਿ ਸਭਣਾ ਦੀ ਖੁਸ਼ੀ ਹੋਵੈ।" ਤਬ ਗੁਰੂ ਬਾਬਾ ਨਾਨਕੁ ਜੀ ਮੁਲਾ ਮਕਦੂਮੁ ਸਾਥਿ ਬੋਲਿਆ। ਤਰੀਕਤਿ ਦੈ ਘਰਿ ਬਾਨੀ ਬੋਲਿ ਉਠਿਆ। ਤਿਲੰਗ ਰਾਗ ਮਹਿ ਜਿ :-

"ਦੁਨੀਆ ਮੁਕਾਮੇ ਫਾਨੀ
ਤਹਕੀਕੁ ਦਿਲ ਦਾਨੀ॥

[ਤਿਲੰਗ ਮਹਲਾ ੧ ॥੧॥ (੭੨੧)]

ਤਬ ਮੁਲਾਂ ਤਜੀਮ ਕੀਤੀ। ਬਾਬੇ ਨਾਨਕ ਕੂੰ ਕਹਿਓਸੁ ਜਿ; "ਏ ਨਾਨਕ! ਤੂੰ ਹੁਣਿ ਹੀ ਖੁਦਾਇ ਦੈ ਭੈ ਵਿਚਿ ਰਹਦਾ ਹੈ। ਅਰੁ ਬੰਦਗੀ ਕਰਦਾ ਹੈ। ਨਾਨਕ! ਤੂੰ ਹੁਣਿ ਹੀ ਖੁਦਾਇ ਕੂ ਅਪੜਿਆ ਹੈ। ਅਬ ਅਸਾਡਾ ਬੀ ਖਸਮਾਨਾ ਕਰਿ, ਖੁਦਾਇ ਦੀ ਦਰਗਾਹ ਵਿਚਿ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਜੀ, ਜੋ ਕਿਛੁ ਹਥਿ ਆਵਸੀ ਵਥੁ ਤਾ ਹਭਨਾ ਕੂੰ ਹਥਿ ਆਵਸੀ"। ਤਬ ਗੁਰੂ ਬਾਬੇ ਦੀ ਤਰਫ ਦੇਖਿ ਕਰਿ ਮੁਸਲਮਾਨੀ ਦਰੂਦੂ ਪੜਿਓ ਨੇ ਅਰੁ ਸਲਾਮੁ

ਕੀਆ ਜਿ, "ਵਾਹੁ ਖੁਦਾਇ ਅਤੈ ਵਾਹੁ ਹੋ ਨਾਨਕ ਜੈ ਕੂੰ ਇਵੇ ਹੀ ਪਹੁੰਚਿ ਖੁਦਾਇ ਦਿਤੀ ਹੈ"। ਤਬ ਜਿਤਨੇ ਹਿੰਦੂ ਥੇ ਤਿਨਹੁ ਗੁਰੂ ਬਾਬੇ ਨਾਨਕ ਕੀ ਤਰਫ ਦੇਖਿ ਕਰਿ ਨਮਸਕਾਰੁ ਕੀਆ ਜਿ, "ਧੰਨੁ ਹੋ ਨਾਨਕ! ਜਿਨ ਬਾਲਪਨ ਮਹਿ ਪਰਮੇਸੁਰੁ ਜਾਣਿਆ ਹੈ"।

## ਜੰਞੂ-ਸੰਸਕਾਰ

ਜਬ ਗੁਰੂ ਬਾਬਾ ਨਾਨਕੁ ਜੀ ਨਵਾਂ ਬਰਸਾ ਕਾ ਹੂਆ ਤਬ ਗੁਰੂ ਬਾਬੇ ਨਾਨਕ ਜੀ ਕਾ ਉਣੇਤੁ ਹੂਆ, ਜਨੇਊ ਲਾਗੇ ਬਾਹਣੇ। ਬ੍ਰਹਮਣ ਚਉਕਾ ਦੇ ਕਰਿ ਸਿਖਾਂ ਲਾਗੈ ਦੇਵਣੇ। ਪ੍ਰਾਤ ਸੰਧਿਆ ਮੰਧਿਆ। ਤ੍ਰਿਕਾਲ ਸੰਧਿਆ। ਤਰਪਣੁ। ਗਾਇਤ੍ਰੀ। ਲਗਾ ਬ੍ਰਹਮਣ ਸਿਖਾਲਣੇ। ਅਰੁ ਸਿਖਾ ਸੂਤ ਧੋਤੀ ਜਨੇਊ ਮਾਲਾ ਕੀ ਸੂਚ ਲਾਗਾ ਸਿਖਾਲਣੇ। ਸਾਸਤ੍ਰ ਬੇਦ ਕੀ ਮਿਰਜਾਦਾ ਲਾਗਾ ਸਿਖਾਲਣੇ। ਖਟ ਕਰਮ ਲਾਗਾ ਬਤਾਵਣੇ। ਸਾਲਗਿਰਾਮ ਕੀ ਸੇਵਾ ਲਾਗਾ ਸਿਖਾਲਣੇ। ਜਿਤਨਾ ਬੇਦੁ ਕਹਤਾ ਥਾ ਹਿੰਦੂ ਧਰਮੁ ਸਭੁ ਪਰਕਿਰਤਿ ਲਾਗਾ ਸਿਖਾਵਣੇ। ਤਬ ਪੰਡਿਤ ਚਉਕਾ ਦੇ ਕਰਿ ਗੁਰੂ ਬਾਬਾ ਨਾਨਕੁ ਜੀ ਨਵਾਇ ਕਰਿ ਆਣਿ ਚਉਕੇ ਊਪਰਿ ਬੈਠਾਇਆ, ਜਨੇਊ ਲਾਗਾ ਪਾਵਣੈ। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਪੰਡਿਤ! ਤੂ ਜਿ ਜਨੇਊ ਬਾਹਤਾ ਹੈ ਸਿ ਏਸੁ ਜਨੇਊ ਬਾਹਣੈ ਕਾ ਕਵਣੁ ਧਰਮੁ ਹੈ?" ਤਬ ਬ੍ਰਹਮਣਿ ਕਹਿਆ ਜਿ, "ਏ ਨਾਨਕ! ਏਸੁ ਜਨੇਊ ਪਾਵਣ ਕਾ ਏਹੁ ਬੀਚਾਰੁ ਹੈ। ਏਹੁ ਅਰਥਿ ਪਉਦਾ ਹੈ ਜਿ ਖਤ੍ਰੀ ਬ੍ਰਹਮਣ ਕਉ ਨੇਮੁ ਹੋਤਾ ਹੈ ਜਿ ਬਿਨਾ ਚਉਕੇ ਤੇ ਭਿਟਾ ਅੰਨੁ ਜੇਵਣਾ ਨਾਹੀ। ਖਤ੍ਰੀ ਬ੍ਰਹਮਣ ਕਉ ਜਨੇਊ ਕੀ ਸਰਮ ਹੋਤੀ ਹੈ। ਜਿ ਕੁਚੀਲ ਬਸਤੁ ਕੈ ਨੇੜੈ ਨ ਜਾਣੋ ਜਣੈਊ ਹੋਦੈ ਕੁਚੀਲੁ ਰਹਣਾ ਨਾਹੀ। ਅਰੁ ਬਿਨਾ ਨਾਤੇ ਤੇ ਚਉਕੈ ਨਾ ਜਾਣੈ। ਜਬ ਏਸ ਕੋਉ ਜਨੇਊ ਪੜੈ ਤਉ ਖਤ੍ਰੀ ਧਰਮ ਮਹਿ ਆਵੈ। ਗਾਇਤ੍ਰੀ ਤਰਪਨੁ ਸੰਧਿਆ ਸੇਵਾ ਕਰੈ, ਭਲੀ ਜੁਗਤਿ ਮਹਿ ਰਹੈ, ਇਸਿ ਨਿਮਤਿ ਕਾਰਣਿ ਖਤ੍ਰੀ ਬ੍ਰਹਮਣ ਕਉ ਜਨੇਊ ਪੜਤਾ ਹੈ। ਬਿਨਾਂ ਜਨੇਊ ਤੇ ਖਤ੍ਰੀ ਬ੍ਰਹਮਣ ਕਾ ਧਰਮੁ ਕਰਤਾ ਨਾਹੀ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜੀ, "ਏ ਪੰਡਿਤ! ਖਤ੍ਰੀ ਬ੍ਰਹਮਣ ਕਾ ਧਰਮੁ ਜਨੇਊ ਸਉ ਰਹਤਾ ਹੈ ਕਿ ਕਰਮ ਕਰਿ ਕਰਿ ਧਰਮੁ ਰਹਤਾ ਹੈ"? ਜਬ ਏਹੁ ਬਾਤ ਗੁਰੂ ਬਾਬੇ ਨਾਨਕ ਜੀ ਕਹੀ ਤਬ ਜਿਤਨੇ ਲੋਕ ਇਕਤ੍ਰ ਭਏ ਥੇ ਸਭਿ ਹੈਰਾਨਿ ਭਏ, ਜਿ "ਏ ਪਰਮੇਸੁਰ! ਏਹੁ ਤਉ ਬਾਲਕੁ ਹੈ, ਪਣੁ ਕੈਸੀ ਬਾਤ ਕਰਤਾ ਹੇ"। ਤਬ ਬ੍ਰਹਮਣ ਕਹਿਆ ਜਿ, "ਜੀ, ਜਿਤੁ ਕਰਮਿ ਧਰਮਿ ਏਸੁ ਕਾ ਧਰਮੁ ਰਹਤਾ ਹੈ ਖਤ੍ਰੀ ਬ੍ਰਹਮਣ ਕਾ ਸੁ ਬਤਾਈਐ"। ਤਬ ਗੁਰੂ ਬਾਬੇ ਨਾਨਕ ਜੀ ਬਾਨੀ ਬੋਲੀ ਉਪਦੇਸੀ :-

ਦਇਆ ਕਪਾਹ ਸੰਤੋਖੁ ਸੂਤੁ ਜਤੁ ਗੰਢੀ ਸਤੁ ਵਟੁ॥

[ਸਲੋਕ ਮਹਲਾ ੧ ਵਾਰ ਆਸਾ ॥ ੧੫॥ (੪੭੧)]

ਨਾਇ ਮੰਨਿਐ ਪਤਿ ਊਪਜੈ ਸਾਲਾਹੀ ਸਚੁ ਸੂਤੁ॥

[ਸਲੋਕ ਮਹਲਾ ੧ ਵਾਰ ਆਸਾ ॥ ੧੫॥ (੪੭੧)]

ਤਬ ਉਨਿ ਪੰਡਿਤ ਅਰੁ ਸਭਨਹੁ ਨਮਸਕਾਰੁ ਕੀਆ ਜਿ, "ਵਾਹੁ ਨਾਨਕੁ! ਧੰਨੁ ਨਾਨਕੁ! ਸਤਿ ਨਾਨਕੁ'!

## ਖੇਤ ਹਰਿਆ

ਜਬ ਗੁਰੂ ਬਾਬਾ ਨਾਨਕੁ ਦਸਾ ਬਾਰਹ ਬਰਸਾ ਕਾ ਭੈਆ, ਤਬ ਦੇਹੁ ਬਾਲਕੁ ਸਰੂਪੁ

ਮਤਿ ਅਗਾਹੁ ਸੰਪੂਰਨ ਮਤਿ, ਜੋਤੀ ਸਰੂਪੁ ਗੁਰੂ ਬਾਬਾ ਨਾਨਕੁ ਜੀ ਪੂਰਨੁ ਬ੍ਰਹਮੁ ਲੋਕੁ ਲਾਗਾ ਉਸਤਤਿ ਕਰਨੈ। ਲੋਕ ਕਹਿਣੈ ਲਾਗੇ ਜਿ, "ਭਾਈ, ਕਾਲੂ ਬੇਦੀ ਦਾ ਜਿ ਪੁਤ੍ਰ ਹੈ ਦਿਨਾ ਮਹਿ ਛੋਟਾ ਹੈ ਬਾਲਕ ਸਰੂਪੁ ਹੈ। ਪਣੁ ਕਿਆ ਪਰਮੇਸੁਰ ਕੀ ਜੋਤਿ ਹੈ ਵਾਹੁ ਵਾਹੁ; ਦੇਖੀਐ ਤਉ ਜੋਤੀ ਸਰੂਪੁ, ਬੋਲੈ ਤਉ ਗਿਆਨੁ ਅਨੂਪੁ। ਐਸਾ ਹੈ ਜੋ ਕਿਛੁ ਕਹੀ ਨਾਹੀ ਜਾਤੀ, ਨਾਨਕੁ ਨਾਮੁ ਹੈ, ਬਾਲਕ ਸਰੂਪੁ ਹੈ, ਕਾਲੂ ਬੇਦੀ ਕਾ ਪੂਤੁ ਹੈ, ਪਣੁ ਵਡਾ ਆਚਰਜੁ ਬਾਲਕ ਹੈ"। ਸੈਸਾਰ ਮਹਿ ਬਾਤ ਚਲਿ ਚਲਿ ਪੜੀ ਲਗਾ ਲੋਕੁ ਉਸਤਤਿ ਕਰਨੇ ਗੁਰੂ ਬਾਬੇ ਨਾਨਕ ਜੀ ਕੀ। ਤਬ ਦਾਦੈ ਕਾਲੂ ਗੁਰੂ ਬਾਬੇ ਨਾਨਕ ਜੀ ਕੰਉ ਕਿਛੁ ਟਹਲ ਕੀ ਆਗਿਆ ਕਰੀ ਜਿ, "ਬਚਾ! ਕਿਛੁ ਘਰ ਕੀ ਟਹਲ ਕਰੀਐ ਤਉ ਭਲਾ ਹੈ"। ਦਾਦੈ ਕਾਲੂ ਕੀ ਕਵਨੁ ਪਰ ਕਿਰਤਿ ਹੋਤੀ, ਛਿਅ ਰੁਤਿ ਬਾਰਹ ਮਾਹ ਖੇਤੀ ਕਰਤਾ, ਹੋਰੁ ਸਉਦਾ ਬੈਪਾਰੁ ਕਿਛੁ ਨ ਕਰਤਾ, ਖੇਤ੍ਰੀ ਹੀ ਕਰਤਾ। ਮਹੀ ਗਾਂਈ ਘੋੜੀਆਂ ਹੀ ਹੋਤੀਆਂ। ਮਹੀ ਪਿਛੈ ਮਾਹੀ ਹੋਤਾ, ਘੋੜੀਆਂ ਪੀਛੈ ਘੋੜਿਵਾਲੁ ਹੋਤਾ। ਗਉਆਂ ਪੀਛੈ ਪਾਲੀ ਹੋਤਾ। ਖੇਤੀ ਕੰਉ ਹਾਲੀ ਕਮਾਵਤੇ ਜੈਸੇ ਭੂਮੀਆਂ ਸਿਰਿ ਬਡੇ ਭੂਮੀਏ ਹੋਤੇ ਹੈਂ, ਐਸਾ ਦਾਦਾ ਕਾਲੂ ਥਾ। ਰਾਇ ਭੋਏ ਕੀ ਤਲਵੰਡੀ ਰਹਤਾਂ ਪੰਚਾ ਮਹਿ ਨਾਇਕੁ। ਸਭਨਾ ਪੰਚਾ ਕਾ ਮੁਖੀ, ਚਉਕੜੀਆ। ਇਤੁ ਨਗਰ ਮਹਿ ਸ੍ਰੇਸਟ, ਦੀਬਾਨਿ ਮਹਿ ਸ੍ਰੇਸਟ, ਘਰਿ ਦਰੁ ਈਸਰੁ ਪੁਰਖਾਪਤਿ ਦਾਦਾ ਕਾਲੂ। ਤਿਸ ਕਾ ਪੂਤੁ ਬਾਬਾ ਨਾਨਕੁ ਬਰਸਾ ਦਸਾ ਬਾਰਹ ਕਾ ਥਾ ਜਦਿ ਦਾਦੈ ਕਾਲੂ ਬਾਬੇ ਨਾਨਕ ਕਉ ਕਹਿਆ ਜਿ, "ਬਚਾ ਨਾਨਕਾ! ਅਜੁ ਮਾਹੀ ਖੰਧਾ ਛਡਿ ਗਇਆ ਹੈ, ਅਜੁ ਤੂੰ ਮਹੀ ਪਿਛੈ ਜਾਹਿ, ਜਾਂ ਮਾਹੀ ਆਵੈਗਾ ਤਾਂ ਤੂੰ ਨਾ ਜਾਈ, ਅਜੁ ਖੰਧਾ ਤੂਹੈ ਉਛੇਰਿ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਭਲਾ ਹੋਵੈ, ਮੈ ਹੀ ਜਾਊਗਾ"। ਤਬ ਗੁਰੂ ਬਾਬਾ ਨਾਨਕੁ ਜਿਤ ਵਖਤਿ ਮਹੀ ਕਾ ਉਛੇਰੁ ਸਾ, ਉਤੁ ਵਖਤਿ ਲੈਂ ਉਛਰਿਆ ਮਹੀ ਨੋ। ਤਬ ਗੁਰੂ ਬਾਬੇ ਨਾਨਕ ਜੀ ਜਿਉ ਮਹੀ ਆਣਿ ਕਰਿ ਚਰਹੈ ਖਿੰਡਾਂਈਆਂ, ਤਬ ਲਗੀਆਂ ਚਰਣੇ ਅਰੁ ਆਪਿ ਗੁਰੂ ਬਾਬਾ ਨਾਨਕੁ ਜੀ ਬੈਠਿ ਕਰਿ ਲਾਗਾ ਸਿਮਰਣੁ ਕਰਣੇ। ਤਬ ਸਿਮਰਨੁ ਕਰਤਾ ਕਰਤਾ ਧਿਆਨ ਬਿਖੈ ਹੋਇ ਗਇਆ ਅਰੁ ਖੰਧਾ ਜਾਇ ਧਾਨਾ ਦੈ ਖੇਤਿ ਪੜਿਆ। ਖੰਧੈ ਖਾਇ ਕਰਿ ਵਿਚੇ ਖੇਤੀ ਦੈ ਡੇਰਾ ਕੀਤਾ। ਰਜਿ ਕਰਿ ਵਿਚੈ ਮਹੀ ਬੈਠਿ ਗਈਆ। ਤਬ ਖਸਮੁ ਜਬ ਭਲਕੇ ਫੇਰਾ ਕਰਣ ਆਵੈ ਤਾਂ ਮਹੀ ਧਾਨਾ ਦਾ ਖੇਤੁ ਸਭੋ ਖਾਧਾ ਹੈ। ਖਾਇ ਕਰਿ ਵਿਚੇ ਖੇਤੀ ਦੈ ਬਹਿ ਰਹੀਆਂ ਹੈਨਿ। ਖਸਮੁ ਵੇਖਿ ਕਰਿ ਵਿਸਮਾਦ ਹੋਇ ਰਹਿਆ ਸੁ ਜਾਤੋ ਨੁ ਜਿ ਏਹੁ ਖੰਧਾ ਕਾਲੂ ਵੇਦੀ ਦਾ ਹੈ, ਪਾਸੇ ਖੇਤ੍ਰੀ ਦੈ ਨੀਗਰੁ ਸੁਤਾ ਪਇਆ ਹੈ। ਤਬ ਉਨਿ ਖੇਤ੍ਰੀ ਦੈ ਖਸਮਿ ਆਖਿਆ ਜਿ, "ਖੇਤੁ ਜਿ ਹੈ ਸਿ ਉਜੜਿਆ ਹੈ, ਹੁਣਿ ਨੀਗਰੁ ਭੀ ਸੁਤਾ ਰਹਉ, ਹੰਉ ਜਾਇ ਕਰਿ ਵਸਦੀ ਦੇ ਪੰਚ ਲਿਆਵਾਂ ਜੇ ਓਇ ਉਜਾੜਾ ਆਇ ਕਰਿ ਵੇਖਨਿ" ਤਬ ਓਹੁ ਰਾਹਕੁ ਵਸਦੀ ਆਇ ਕਰਿ ਰਾਇ ਭੋਐ ਥੈ ਉਨਿ ਪੁਕਾਰਿ ਕੀਤੀ ਜਿ, "ਰਾਇ ਜੀ! ਰਜਾਇ ਖੁਦਾਇ ਮੇਰਾ ਤਪਾਵਸ ਕਰਿ। ਜਿਤਨਾ ਖੇਤੁ ਸਾਸਿ ਕਾਲੂ ਦੈ ਖੰਧੈ ਉਜਾੜਿਆ ਹੈ"। ਤਬ ਰਾਇ ਭੋਐ ਉਸੁ ਨਾਲਿ ਆਦਮੀ ਦਿਤੇ ਜਿ ਜਾਹੁ ਤੁਸੀ ਜਾਇ ਕਰਿ ਉਜਾੜਾ ਵੇਖਿ ਆਵਹੁ। ਤਬ ਓਹੁ ਲੈ ਕਰਿ ਉਨਾ ਪੰਚਾ ਨੋ ਓਤੈ ਆਇਆ। ਜਾਂ ਉਹੁ ਆਇ ਕਰਿ ਦੇਖਿਨਿ ਤਾ ਖੰਧਾ ਵਖਿ ਚਰਦਾ ਹੈ ਅਤੇ ਖੇਤੁ ਜਿ ਹੈ ਸਿ ਮਮੂਰੁ ਜੰਮਿਆ ਹੈ, ਇਕੁ ਪਠਾ ਭੀ ਟੁਕਿਆ ਨਾਹੀ, ਖੰਧਾ ਪਾਸਿ ਚਰਦਾ ਹੈ। ਓਹਿ ਜਿ ਉਜਾੜਾ ਵੇਖਣ ਗਏ ਸੇ ਓਨੀ ਆਖਿਆ ਜਿ, "ਏ ਸਾਂਈ ਦਿਆ! ਖੇਤੁ ਏਹੋ ਆਖਦਾ ਹੈ ਉਜੜਿਆ ਕਿ ਕੋਈ ਹੋਰੁ ਹੈ?" ਕਹੇ, ਖੇਤੁ ਉਜੜਿਆ ਹੈ ਏਈ ਮਹੀ ਕਿਉ

ਖੇਤੈ ਦ ਛਡਿ ਗਇਆ ਸਾ ਹੰਉ"। ਤਬ ਉਨੀ ਵਿਸਟੀ ਕਹਿਆ ਜਿ, "ਸਾਂਈ ਦਿਆ ਸਵਾਰਿਆ ਖੇਤ ਦੇ ਬੰਨੇ ਦੀ ਬਖੀਲੀ ਕਰਦਾ ਹੈ। ਜੇਹਾ ਤੇਰਾ ਖੇਤੁ ਜੰਮਿਆ ਹੈ ਏਹਾ ਸਭਨਾ ਦਾ ਜੰਮਉ। ਸਾਂਈ ਦਿਆ ਸਵਾਰਿਆ! ਏਵੈ ਨਹਕਿ ਖੇਪ ਘਤੀਐ, ਨ ਕਿਛੁ ਉਜੜਿਆ ਹੈ ਨਾ ਖਾਧਾ ਹੈ। ਕਾਇਦੁ ਏਵੈ ਨਹਕਿ ਕੂੜੁ ਢਾਹਿਓ! ਕੀ ਆਖੀਐ ਤੈ ਭਲੇ ਆਦਮੀ ਨੋ। ਕੋਈ ਨਹਕਿ ਭੀ ਫਿਰੀਆਦ ਕਰਦਾ ਹੈ? ਤਿਉ ਤੇ ਰਾਇ ਪਾਸਿ ਜਇ ਫਿਰੀਆਦਿ ਕੀਤੀ ਹੈ। ਕੋਈ ਏਵ ਭੀ ਕਰਦਾ ਹੈ?" ਤਬ ਉਨਿ ਕਹਿਆ ਜਿ, "ਏ ਮੀਆਂ! ਜਿਉਂ ਮੈ ਦੇਖਹੁ ਤਿਉ ਉਜਾੜਿਆ ਖੇਤੁ ਛਡਿ ਗੈਆ ਹਾਂ, ਵਿਚੇ ਖਾਇ ਕਰਿ ਮਹੀ ਬੈਠੀਆਂ ਸੀਆਂ। ਮੈ ਨਹੀ ਜਾਣਦਾ ਜਿ ਏਹੁ ਕਿਆ ਕੁਦਰਤਿ ਹੋਇ ਗੁਦਰੀ ਹੈ?" ਤਬ ਉਨੀ ਆਖਿਆ ਜਿ, "ਨਾ ਤੂੰ ਕੂੜੁ ਬੋਲਦਾ ਹੈ, ਬੰਨੈ ਗਈਆਂ ਮਹੀ ਦਿਸਿ ਆਈਆਂ ਹੈਨਿ, ਸੁੰਵੀਆਂ ਜਾਤੋ ਜਿ ਪਈਆਂ ਹੋਨਗੀਆਂ। ਸਿ ਪਈਆਂ ਨਾਹੀ ਪਈਆ ਹੈਨਿ ਤਾ ਖਾਧੇ ਬਾਝੂ ਕਿਉ ਕਰਿ ਰਹਨਿ। ਪਣੁ ਪਈਆਂ ਨਾਹੀ ਬੰਨੈ ਲਗਿਓੜੀਆਂ ਹੈਨਿ ਬਨੇ ਲਗੀਆਂ ਦੀ ਬਖੀਲੀ ਕਰਦਾ ਹੈ"॥ ਤਬ ਓਨਿ ਖਸਮਿ ਆਖਿਆ ਜਿ, "ਏ ਖੁਦਾਇ ਦਿਅਹੁ। ਜੇ ਹੋਰੁ ਕਿਛੁ ਨਾਹੀ ਤਾਂ ਤੁਸੀ ਏਸੁ ਕਾਲੂ ਦੇ ਨੀਗਰ ਨੋ ਡਰਾਇ ਜਾਹੁ ਜਿ ਵੇਖੀ ਵੇਖੀ ਮਤ ਖੇਤੁ ਖਵਾਲ ਦੇਹਿ। ਅਜੁ ਛਡਿਆ ਹੈ ਪਰੁ ਜੇ ਫੇਰਿ ਏਧਰਿ ਖੰਧਾ ਆਦੋ ਤਾ ਵੇਖਦਾ ਹੋਈ"। ਤਬ ਓਨਾ ਸਮਝਾਇਆ ਜਿ, "ਵੇਖੀ ਕਾਲੂ ਦਿਆ! ਏਸ ਦੇ ਖੇਤ ਦੈ ਬੰਨੈ ਮਹੀ ਢੋਇਦੋਹੁ"। ਏਤਨੀ ਗੱਲ ਆਖਿ ਕਰਿ ਨਾਲੇ ਖਸਮੁ ਨਾਲੇ ਓਇ ਰਾਇ ਪਾਸਿ ਆਏ। ਆਵਦਿਆਂ ਰਾਇ ਭੋਐ ਪੁਛੈ ਜਿ, "ਯਾਰੋ, ਤੁਸਾ ਕਿ ਡਿਠਾ?" ਉਨਾ ਆਖਿਆ ਜਿ, "ਰਾਇ ਜੀ! ਚਉਹਾਂ ਬੰਨਿਆਂ ਉਪਰਿ ਖੇਤੁ ਜੰਮਿਆ ਹੈ, ਪਠਾ ਇਕੁ ਭੀ ਟੁਕਿਆ ਨਾਹੀ। ਏਹੁ ਏਵੈ ਖਿਲਾਫੁ ਕਹਦਾ ਸਾ"। ਤਾਂ ਰਾਇ ਭੋਐ ਕਹਿਆ ਜਿ, "ਵੈ, ਤੂ ਕਿਓ ਕੂੜੀ ਹੀ ਫਿਰਿਆਦਿ ਕਰਦਾ ਸਹਿ, ਉਜਾੜਾ ਨ ਸੀਓ ਹੋਇਆ"? ਤਬ ਉਨਿ ਕਹਿਆ ਜਿ, "ਰਾਇ ਜੀ! ਓਜਾੜਾ ਸਹੀ ਹੋਇਆ ਸੀ, ਮਹੀ ਖਾਇ ਕਰਿ ਵਿਚੇ ਬੈਠੀਆਂ ਸਨਿ, ਜਾ ਫਿਰਿ ਪੰਚ ਜਾਇ ਦੇਖਨਿ ਤਾ ਖੇਤੁ ਚੰਗਾ ਭਲਾ ਹੈ, ਮਹੀ ਅਡ ਚਰਦੀਆਂ ਹੈਨਿ, ਏਵਡੁ ਕੋਈ ਖੁਦਾਇ ਦਾ ਤਮਾਸਾ ਹੋਦਾ ਹੈ"। ਤਬ ਰਾਇ ਕਹਿਆ ਜਿ, "ਏਹੁ ਕੀ ਆਖਦਾ ਹੈ"? ਤਬ ਉਨਿ ਕਹਿਆ ਜਿ, "ਰਾਇ ਜੀ! ਉਜਾੜਾ ਤਾਂ ਉਜਾੜੇ ਨਾਲਿ ਹੈ ਪਰੁ ਨਾਨਕੁ ਕਾਲੂ ਦਾ ਪੁਤੁ ਐਸੀ ਅਜਮਤਿ ਨਾਲਿ ਡਿਠਾ, ਵਡੀਆਂ ਖੁਦਾਇ ਦੀਆਂ ਸਿਫਤੀ ਕਰਦਾ ਹੈ, ਏਹੀਆਂ ਨਸੀਹਤੀ ਦੇਦਾ ਹੈ ਜਿ ਸੁਣਿਐ ਹੋਇਐ ਤਬਾ ਕਿਸੀ ਦੀ ਨਾਹੀ ਰਹਦੀ"। ਤਬ ਰਾਇ ਆਖਿਆ ਜਿ, "ਇਨਾਇਤਿ ਖੁਦਾਇ ਦੀ ਹੈ, ਕਿਆ ਮੁਸਕਲੁ ਹੈ ਖੁਦਾਇ ਸਵਾਰ ਦੇ? ਕਿਆ ਲਗਦਾ ਹੈ ਜਾਂ ਓਸੁ ਸਵਾਰਿਆ ਭਾਵੈ?" ਬੋਲਹੁ ਭਾਈ ਜੀ ਵਾਹਗੁਰੂ, ਧੰਨ ਗੁਰੂ ਸਤਿਗੁਰੂ, ਗੁਰੂ ਗੁਰੂ ਗੁਰੂ।

## ਦਰਖਤ ਦੀ ਛਾਂ ਨਾ ਢਲਨੀ

ਜਦ ਗੁਰੂ ਬਾਬਾ ਨਾਨਕ ਜੀ ਤੇਰਹ ਚਉਦਹ ਬਰਸਾ ਕਾ ਭੈਆ ਤਬ ਦਾਦੈ ਕਹਿਆ ਜਿ, "ਬਚਾ ਨਾਨਕਾ! ਅਜੁ ਹਾਲੀ ਪਾਲੀ ਰਖੇ ਸਭਿ ਜਿਮੀ ਗੋਡਨਿ ਗਏ ਹੈ, ਬਚਾ! ਤੂ ਖੇਤੁ ਦੈ ਬੰਨੈ ਜਾਇ ਖੜਾ ਹੋਹਿ ਜਿ ਚਿੜੀਆਂ ਖੇਤੁ ਖਾਇ ਨ ਜਾਨੀ।" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਭਲਾ ਹੋਵੇ"। ਦਾਦੈ ਕਾਲੂ ਕਹਿਆ ਜਿ, "ਜਾਹਿ ਪਿਛੁ ਬਚਾ ਨਾਨਕਾ! ਖੇਤ੍ਰ ਰਖਾ"। ਤਬ ਗੁਰੂ ਬਾਬਾ ਨਾਨਕੁ ਜੀ ਖੇਤ੍ਰ ਕਣਕ ਦਾ ਰਖਾ ਚਲਿਆ। ਰਖੇ ਦੀ ਖੰਭਾਣੀ ਲੈ ਕਰਿ

ਜਾਇ ਖੇਤੁ ਫੇਰਾ ਦਿਤੋਸੁ। ਦੇ ਕਰਿ ਫੇਰਾ ਖੇਤੁ ਦੇ ਬੰਨੈ ਇਕੁ ਬਿਰਖ ਥਾ, ਤਬ ਗੁਰੂ ਬਾਬਾ ਨਾਨਕੁ ਜੀ ਉਸੁ ਰੁਖ ਹੇਠਿ ਜਾਇ ਕਰਿ ਪੈ ਸੁਤਾ। ਤਬ ਰਾਇ ਭੋਆ ਉਸੁ ਰਾਹਿ ਅਸਵਾਰ ਹੋਆ ਜਾਇ ਨਿਕਲਿਆ। ਰਾਇ ਭੋਐ ਨਫਰ ਕੋ ਕਹਿਆ ਜਿ, "ਦੇਖੋ, ਯਾਰੋ ਕੋਈ ਏਹੁ ਜਿ ਹੈ ਸਿ ਸਬਾਹ ਦੈ ਹੀ ਪਹਰਿ ਸੰਵਿ ਰਹਿਆ ਹੈ। ਦੇਖਹੁ! ਦਿਖਾ! ਏਹੁ ਕਉਣ ਸੁਤਾ ਹੈ?" ਓਹੁ ਨਫਰੁ ਜਾਂ ਦਵੜਿ ਕਰਿ ਦੇਖਨਿ ਤਬ ਕਾਲੂ ਵੇਦੀ ਕਾ ਪੁਤ੍ਰ ਸੁਤਾ ਪੜਿਆ ਹੈ। ਤਬ ਉਨਿ ਨਫਰਿ ਕਹਿਆ ਜਿ, ਰਾਇ ਜੀ! ਕਾਲੂ ਵੇਦੀ ਦਾ ਪੁਤ੍ਰ ਸੁਤਾ ਪੜਿਆ ਹੈ"। ਤਬ ਰਾਇ ਭੋਐ ਕਹਿਆ ਜਿ, "ਸੁਤਾ ਰਹਣਿ ਦੇਹਿ ਕਿਛੁ ਨ ਕਹੁ"। ਤਬ ਰਾਉ ਭੋਆ ਚਲਦੋ ਰਹਿਆ। ਪਹਰ ਕੁ ਦਿਨੁ ਰਹਦੇ ਨੋ ਰਾਉ ਭੋਆ ਭਟੀ ਫੇਰਿ ਓਤੈ ਰਾਹਿ ਆਇਆ। ਜਾ ਦੇਖੈ ਤਾਂ ਫੇਰਿ ਓਸੈ ਰੁਖ ਹੇਠਿ ਪੈਆ ਹੈ ਸੁਤਾ। ਓਤੈ ਇਕ ਤੈ ਪਾਸਿ ਹੈ। ਤਬ ਰਾਇ ਭੋਐ ਕਹਿਆ ਜਿ, "ਯਾਰੋ ਏਹੁ ਓਹੋ ਸੁਤਾ ਹੈ ਕਿ ਕੋਈ ਹੋਰੁ ਹੈ ਸੁਤੜ'। ਜਾ ਓਹਿ ਨਫਰ ਦਉੜਿ ਕਰਿ ਦੇਖਨਿ ਤਾਂ ਨਾਨਕੁ ਹੀ ਸੁਤਾ ਪੈਆ ਹੈ; ਕਹੈ "ਜੀ, ਓਹੋ ਹੀ ਸੁਤਾ ਪੈਆ ਹੈ ਕਾਲੂ ਦਾ ਪੁਤ੍ਰ"। ਕਹੈ, "ਜੀਵਦਾ ਹੈ ਕਿ ਨਾ?" ਕਹੈ, "ਜੀ, ਸਾਸੁ ਤਾ ਹੈਸੁ"। ਤਬ ਰਾਉ ਭੋਆ ਘੋੜਿਅਹੁ ਉਤਰਿ ਕਰਿ ਗੁਰੂ ਬਾਬੇ ਨਾਨਕ ਉਪਰਿ ਆਇ ਖੜਾ ਹੋਆ। ਜਾ ਦੇਖੈ ਤਾ ਹੋਰਨਾ ਰੁਖਾ ਦੀ ਛਾਂਵ ਚਲਿ ਗਈ ਹੈ। ਜਿਸੁ ਰੁਖ ਹੇਠਿ ਗੁਰੂ ਬਾਬਾ ਨਾਨਕੁ ਜੀ ਸੁਤਾ ਥਾ, ਉਸੁ ਬਿਰਖ ਦੀ ਛਾਇਆ ਗੁਰੂ ਬਾਬੇ ਨਾਨਕ ਉਪਰਿ ਖੜੀ ਹੋਇ ਰਹੀ ਹੈ ਦੇਖਿ ਕਰਿ ਰਾਉ ਭੋਆ ਹੈਰਾਨੁ ਹੋਇ ਗੈਆ ਜਿ, "ਯਾਰੋ, ਦੇਖਹੁ ਤੋ ਕੁਦਰਤਿ ਖੁਦਾਇ ਦੀ ਏਸੁ ਬਾਲਕ ਉਪਰਿ ਛਾਂਵ ਟਿਕੀ ਖੜੀ ਹੈ, ਹੋਰਨਾ ਰੁਖਾ ਦੀ ਛਾਵ ਚਲਿ ਗਈ ਹੈ। ਅਰੁ ਜਿਤੁ ਪਾਸਿ ਪੈਆ ਹੈ ਓਹੋ ਬਾਲਕੁ ਓਤੈ ਹੀ ਪਾਸਿ ਪੈਆ ਹੈ, ਪਾਸੁ ਪਉਟਿਆ ਮੁਤਲਕਿ ਨਾਹੀ। ਵਡਾ ਹੈਰਾਨੁ ਹੋਆ ਹੈ ਕੋਈ ਵਲੀ ਖੁਦਾਇ ਏਹੁ ਪੈਦਾ ਕੀਤਾ ਹੈ। ਏਹੁ ਸਿਧਾ ਮਨੁਖੁ ਨਾਹੀ"। ਦੇਖਿ ਕਰਿ ਰਾਉ ਭੋਆ ਹੈਰਾਨੁ ਹੋਆ, ਸਿਫਤਿ ਸਾਹਿਬ ਦੀ ਲਗਾ ਕਰਨੇ ਜਿ, "ਵਾਹੁ ਖੁਦਾਇ! ਵਾਹੁ ਖੁਦਾਇ! ਤੇਰੀ ਕੁਦਰਤਿ ਕਉ ਕੁਰਬਾਨੁ। ਤੈ ਏਹੁ ਤਮਾਸਾ ਵੇਖਾਲਿਆ ਤੇਰੇ ਤਮਾਸੇ ਤੇ ਹਉ ਕੁਰਬਾਨੁ ਜਾਂ।" ਹੈਰਾਨੁ ਹੋਇ ਕਰਿ ਰਾਉ ਭੋਆ ਖੜਾ ਹੋਆ ਤਾਂ, ਤਾਂ ਤੋੜੀ ਗੁਰੂ ਬਾਬਾ ਨਾਨਕੁ ਵਾਹੁ ਵਾਹੁ ਕਰਿ ਕੇ ਉਠਿ ਬੈਠਾ ਰਾਉ ਭੋਆ ਜਾਇ ਪੈਰੀ ਪੈਆ। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਆਉ ਰਾਇ ਜੀ! ਖੁਦਾਇ ਤੇਰਾ ਭਲਾ ਕਰੈਗਾ"। ਜਾ ਦੇਖ ਰਾਉ ਭੋਆ ਗੁਰੂ ਬਾਬੇ ਨਾਨਕ ਦੇ ਦਰਸਨ ਦੀ ਤਰਫ, ਓੜਕੁ ਧੁਰਿ ਧਿਰਿ ਕਿਛੁ ਨਾਹੀ ਅਗਾਹੁ ਵਸਤੁ ਹੈ, ਅਨੂਪੁ ਦਰਸਨੁ ਹੈ। ਉਹੁ ਜਿ ਛਾਂਵ ਸੀ ਸਿ ਉਥਾਊ ਜਾਇ ਖੜੀ ਹੋਈ। ਤਬ ਰਾਇ ਭੋਐ ਓਹੁ ਭੀ ਤਮਾਸਾ ਅਖੀ ਡਿਠਾ, ਦੇਖਿ ਕਰਿ ਸਿਰੁ ਫੇਰਿਓਸੁ, ਹੈਰਾਨੁ ਹੋਇ ਗੈਆ। ਤਬ ਰਾਇ ਭੋਐ ਕਹਿਆ ਜਿ, "ਏ ਨਾਨਕ! ਅਜਬੁ ਹੈਰਾਨੁ ਡਿਠਾ। ਸਬਾਹ ਅਸੀ ਏਤ ਰਾਹਿ ਗਏ ਤਾ ਭੀ ਸੋਏ ਦੇਖੇ ਜਾਂ ਹੁਣਿ ਅਸੀ ਆਏ ਤਾਂ ਭੀ ਤੁਸੀ ਸੋਏ ਹੀ ਦੇਖੇ। ਅਜਬ ਹੈਰਾਨ ਦੇਖਿਆ ਖੁਦਾਇ ਕਾ"। ਤਬ ਗੁਰੂ ਬਾਬਾ ਨਾਨਕੁ ਜੀ ਗਵੜੀ ਰਾਗ ਮਹਿ ਬਾਨੀ ਬੋਲਿ ਉਠਾ, ਉਪਦੇਸੀ ਬਾਨੀ ਤਰੀਕਤਿ ਕੇ ਘਰਿ ਮਹਿ ਜਿ :-

ਰੈਣਿ ਗਵਾਈ ਸੋਇ ਕੈ, ਦਿਵਸੁ ਗਵਾਇਆ ਖਾਇ॥

[ਗਉੜੀ ਬੈਰਾਗਣਿ ਮਹਲਾ ੧ ॥੧੮॥ (੧੫੬)]

ਤਬ ਰਾਇ ਭੋਐ ਕਹਿਆ ਜਿ, 'ਏ ਨਾਨਕ! ਮੈ ਜਾਣਦਾ ਹਾ ਜਿ ਏਹੁ ਵਡਿਆਈ ਖੁਦਾਇ ਤੁਝੈ ਹੀ ਨੋ ਦਿਤੀ ਹੈ। ਕਿਛੁ ਅਸਾਡੈ ਬਾਬਿ ਤੂ ਮਿਹਰਵਾਨੁ ਹੋਹਿ ਜੀ"। ਤਬ ਗੁਰੂ

ਬਾਬਾ ਨਾਨਕੁ ਹਸ ਪੜਿਆ ਜਾ ਦੇਖੈ ਤਾਂ ਬਜਿਦਿ ਹੋਇ ਲਗਾ ਹੈ ਰਾਇ ਭੋਆ, ਮਿਟਦਾ ਨਾਹੀ। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਰਾਇ ਜੀ! ਤੇਰੀ ਜਿ ਮਨਸਾ ਹੈ ਸਿ ਤੂ ਮੰਗੁ"। ਤਬ ਰਾਇ ਭੋਐ ਕਹਿਆ ਜਿ ਤੂ ਜਾਣਹਿ ਸਿ ਦੇਹਿ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਤੇਰੀ ਸਰਮ ਖੁਦਾਇ ਦੀਨ ਮਹਿ ਭੀ ਰਖੇਗਾ ਅਰ ਦੁਨੀਆਂ ਮਹਿ ਭੀ ਰਖੈਗਾ"। ਤਬ ਰਾਇ ਭੋਐ ਕਹਿਆ ਜਿ, "ਜੀ, ਅਗੈ ਪਿਛੈ ਸਰਮ ਰਹੈ"! ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਰਾਇ ਜੀ! ਤੇਰੀ ਕੁਰਸੀ ਬਕੁਰਸੀ ਖੁਸਹਾਲੁ ਰਹੈਗੀ"। ਰਾਇ ਭੋਆ ਪੈਰੀ ਪੈ ਕਰਿ ਉਠਿ ਕਰਿ ਤਸਲੀਮ ਕੀਤੀਅਸੁ। ਗੁਰੂ ਬਾਬੇ ਨਾਨਕ ਜੀ ਕਹਿਆ ਜੀ, "ਜਾਹਿ ਰਾਇ ਜੀ! ਵਿਦਿਆ ਹੋਹਿ, ਤੇਰਾ ਜਿ ਹੋਵਣਾ ਸਾ ਸਿ ਸਕਸੂਦੁ ਵੁਦਾਇ ਕੀਤਾ, ਜਾਹਿ ਅਸਵਾਹੁ ਹੋਹੁ"। ਤਬ ਰਾਉ ਭੋਆ ਕੁਰਨਸਿ ਕਰਿ ਵਿਦਾ ਹੋਆ। ਅਗੈ ਦੂਰਿ ਜਾਇ ਕਰਿ ਕੁਨਸਿ ਲਗਾ ਕਰਣੇ, ਚਲੈ ਚਲਿ ਕਰਿ ਕੁਨਸਿ ਕਰੈ-ਪੈਰੁ ਪਿਆਦਾ ਹੀ ਘਰੀ ਆਇਆ।

ਤਬ ਰਾਉ ਭੋਆ ਘਰਿ ਆਇ ਕਰਿ ਸਮਝਾ ਜਿ ਤਿਸੁ ਦਿਨਿ ਖੇਤ੍ ਵਾਲਾ ਪੁਕਾਰਦਾ ਆਇਆ ਸੀ ਜਿ ਮੇਰਾ ਖੇਤ੍ ਮਹੀ ਖਾਧਾ ਹੈ ਸੁ ਏਹੁ ਬਾਤ ਸਚੁ ਸੀ ਜਿ ਆਖਦਾ ਸਾ। ਏਸ ਸੁਤੇ ਹੀ ਥਾਵਹੁ ਖੇਤ ਮਹੀ ਖਾਧਾ ਤਹਿ ਤੀਕ ਪਣੁ ਏਸ ਦੀ ਅਜਮਤਿ ਸਾਥਿ ਖੇਤੁ ਫੈਲਿਆ ਹੈ ਫੇਰਿ। ਜਿਉ ਅਜੁ ਸੁਤਾ ਸੀ ਤਿਵੇ ਹੀ ਤਿਸੁ ਦਿਨਿ ਭੀ ਸੁਤਾ ਹੋਵੈਗਾ। ਜਿਉ ਅਜੁ ਪ੍ਛਾਵਾ ਖੜਾ ਹੋਇ ਰਹਿਆ ਸਾ ਤਿਉ ਉਸੁ ਦਿਨਿ ਖੇਤ ਭੀ ਖਾਧਾ ਹੋਆ ਹਰਿਆ ਹੋਆ ਸਾ। ਏਸੁ ਵਿਚਿ ਅਜਮਤਿ ਖੁਦਾਇ ਦੀ ਹੈ। ਤਿਸੁ ਕਾ ਪਾਰਾਵਾਰੁ ਕੋਈ ਨਾਹੀ ਜਾਣਦਾ। ਤਬ ਰਾਉ ਭੋਆ ਕਾਲੂ ਵੇਦੀ ਦੈ ਘਰਿ ਗਇਆ। ਜਬ ਰਾਉ ਭੋਆ ਕਾਲੂ ਵੇਦੀ ਦੈ ਘਰਿ ਗਇਆ ਤਾਂ ਲੋਕਾਂ ਕਹਿਆ ਜਿ "ਰਾਉ ਆਇਆ ਐ"। ਕਾਲੂ ਅਗਹੁ ਉਹਾ ਆਇ ਮਿਲਿਆ। ਤਬ ਰਾਉ ਆਇ ਕਾਲੂ ਦੈ ਘਰਿ ਖੜਾ ਹੋਆ। ਕਾਲੂ ਅਗੈ ਵਿਛਾਵਣੇ ਵਿਛਵਾਏ। ਰਾਉ ਕਾਲੂ ਨੂ ਲੈ ਬੈਠਾ। ਤਬ ਰਾਇ ਭੋਇ ਆਖਿਆ ਜਿ, "ਭਾਈ ਕਾਲੂ! ਤਿਤੁ ਦਿਹਿ ਜਿ ਤੇਰੈ ਪੁਤ੍ ਉਜਾੜਾ ਕੀਤਾ ਸਾ ਕਿ ਅਜੁ ਉਹ ਉਜਾੜਾ ਮੈ ਸਹੀ ਕੀਤਾ, ਜਿ ਉਹੁ ਉਜਾੜਾ ਸਹੀ ਹੋਆ ਹੈ, ਜਾਇ ਤੁਸੀ ਉਸੁ ਖਸਮ ਦਾ ਦਿਲਾਸਾ ਕਰਹੁ"। ਤਬ ਦਾਦਾ ਕਾਲੂ ਹੈਰਾਨੁ ਹੋਇ ਰਹਿਆ ਜਿ ਰਾਉ ਕਿਛੁ ਲੈਣ ਨੋ ਹੋਆ ਹੈ ਜਾ ਫੇਰਿ ਗਲਿ ਉਥੱਲੀ ਹੈਸੁ। ਤਾ ਦਾਦੈ ਕਾਲੂ ਕਹਿਆ ਜਿ, "ਭਲਾ ਹੋਵੈ ਰਾਇ ਜੀ! ਜਾਂ ਬਿਨਾ ਉਜਾੜੈ ਮੈ ਤੇ ਦਿਵਾਇਆ ਭਾਵਦਾ ਹੈ ਤਾ ਸਾਡਾ ਕਿਆ ਚਾਰਾ ਹੈ"। ਤਬ ਰਾਇ ਭੋਐ ਕਹਿਆ ਜਿ, "ਨਾ ਨਾ, ਬਿਨਾ ਉਜਾੜੇ ਤੇ ਕਹੈ ਸਿ ਝਖ ਮਾਰੈ, ਮੈ ਆਪਣੇ ਸਿਰ ਦੀ ਸਹੁਗੰਦ ਹੈ ਜੇ ਮੈ ਝੂਠੁ ਕਹਾ, ਉਜਾੜਾ ਸਹੀ ਹੋਇਆ ਹੈ"। ਤਾ ਕਾਲੂ ਆਖਿਆ ਜਿ, "ਭਲਾ ਰਾਇ ਜੀ! ਭਲਾ ਹੋਵੈ। ਜਾਂ ਤੁਸਾਂ ਸਹੀ ਕੀਤਾ ਤਾਂ ਸਹੀ ਹੋਆ"। ਰਾਇ ਭੋਐ ਆਖਿਆ ਜਿ, "ਨਾ ਨਾ! ਉਸੁ ਖਸਮੁ ਦਾ ਤੁਸੀ ਦਿਲਾਸਾ ਕਰਹਿ ਜਿਸ ਦਾ ਉਜਾੜਾ ਹੋਇਆ ਹੈ"। ਤਬ ਦਾਦੈ ਕਾਲੂ ਆਖਿਆ ਜਿ, "ਭਲਾ ਹੋਵੈ ਰਾਇ ਜੀ! ਜਾਂ ਤੁਧੁ ਵਿਣੁ ਉਜਾੜੇ ਹੋਏ ਹੀ ਤੇ ਦਿਵਾਇਆ ਭਾਂਵਦਾ ਹੈ ਤਾਂ ਦੇਹਿਗੇ"। ਤਾਂ ਰਾਉ ਭੋਆ ਗੁਰੂ ਬਾਬੇ ਨਾਨਕ ਜੀ ਦੀ ਉਸਤਤਿ ਕਰਿ ਉਠਿਆ ਜਿ, "ਕਾਲੂ! ਏਹੁ ਜਿ ਤੇਰਾ ਪੁਤ੍ ਹੈ ਸਿ ਵਡੀ ਅਜਮਤਿ ਸਾਥਿ ਹੈ, ਏਸ ਦੀ ਮਿਤਿ ਕਿਛੁ ਕਹੀ ਨਹੀ ਜਾਂਦੀ। ਏਸੁ ਵਿਚਿ ਮੈਂ ਜਾਹਰਾ ਕਰਾਮਾਤਿ ਡਿਠੀ ਹੈ"। ਜਿਵ ਜਿਵ ਰਾਇ ਭੋਐ ਕਰਾਮਾਤਿ ਡਿਠੀ ਸੀ, ਜਿਉ ਜਿਉ ਰਾਇ ਭੋਐ ਦਰਖਤ ਦੀ ਛਾਂਵ ਡਿਠੀ ਥੀ, ਤਿਉ ਤਿਉ ਦਾਦੈ ਕਾਲੂ ਨੋ ਰਾਇ ਆਖਿ ਸੁਣਾਇਆ। ਤਬ ਰਾਇ ਭੋਐ ਫਿਰ ਜਾ

ਭੀ ਸਦਾਇਆ। ਜਾਂ ਓਹੁ ਜਟੁ ਭੀ ਆਇਆ ਓਨਿ ਆਇ ਕਰਿ ਰਾਇ ਜੀ ਨੇ ਸਿਰੁ ਨਿਵਾਇਆ। ਰਾਇ ਓਹੁ ਜਟੁ ਸਦਿ ਕਰਿ ਨਿਜੀਕ ਬੈਠਾਇਆ। ਤਦਿ ਰਾਇ ਭੋਐ ਆਖਿਆ ਜਿ, "ਕਿਉ ਮੀਆਂ ਵੇ ਜਟਾ! ਤਿਤੁ ਦਿਨਿ ਤੇਰਾ ਉਜਾੜਾ ਹੋਆ ਹੈ ਤੈ ਖੁਦਾਇ ਦੀ ਸਂਹੁ ਹੈ ਕਿ ਤੂੰ ਈਵੈ ਆਖਦਾ ਸਹਿ। ਜਿਉ ਉਜਾੜਾ ਹੋਆ ਹੈ ਤਿਵੈ ਤੂੰ ਖੁਦਾਇ ਦੀ ਸਹੁਗੰਦ ਹੈ ਜੇ ਬਿਨਾ ਡਿਠੇ ਹੋਰੁ ਗਲਿ ਕਾਈ ਕਰਹਿ। ਜਿਉ ਡਿਠਾ ਹੀ ਤਉ ਕਹੁ"। ਤਬ ਉਨਿ ਜਟਿ ਆਖਿਆ ਜਿ, "ਰਾਇ ਜੀ! ਖੁਦਾਇ ਉਗਾਹੁ ਹੈ, ਕੈ ਖੁਦਾਇ ਓਗਾਹ ਹੈ, ਜੇ ਹਂਉ ਹੋਰੁ ਕਾਈ ਗਲਿ ਕਰਸਾਂ। ਜਿਉ ਡਿਠੀ ਹੈ ਤਿਉ ਕਹਦਾ ਹਾ ਰਾਇ ਜੀ! ਮਹੀਂ ਸਹੀ ਉਜਾੜਾ ਕੀਤਾ ਸੀ। ਜਾਇ ਕਰਿ ਦੇਖਾ ਤਾ ਨਵੈ ਗੋਹੇ ਮੰਨਲਾ ਧਾਨਾਂ ਦਾ ਖੇਤੁ ਹੋਆ ਹੈ। ਖਾਇ ਕਰਿ ਮਹੀ ਵਿਚਿ ਬੈਠੀਆਂ ਹੈਨਿ ਹਂਉ ਭੱਜਾ ਤੁਸਾਂ ਥੈ ਫਿਰਿਆਦਿ ਕਰਣੇ ਆਇਆ ਸਾ। ਏਥਹੁ ਜਦਿ ਆਇਆ ਤਦਿ ਨਾਲਿ ਮੁਸਫ ਲੈ ਗਇਆ ਸੀ। ਜਾ ਫੇਰਿ ਜਾਇ ਕਰਿ ਦੇਖਾ ਤਾ ਇਕੁ ਪਠਾ ਭੀ ਨਾਹੀ ਟੁਕਿਆ, ਅਤੇ ਰਾਇ ਜੀ! ਹੋਰਨੀ ਸਮੀਹੂ ਚਉਣੇ ਧਾਂਨ ਹੋਏ ਉਦੂ ਖੇਤ੍ਰਹੁ। ਏਹੀ ਖੁਦਾਇ ਦੀ ਕਾਈ ਮਿਹਰ ਹੋਈ"! ਤਬ ਰਾਇ ਭੋਐ ਸਿਰੁ ਫੇਰਿਆ, ਲਗਾ ਖੁਦਾਇ ਦੀ ਸਿਫਤਿ ਕਰਨੇ ਜਿ, "ਵਾਹੁ ਖੁਦਾਇ! ਤੁਧੁ ਏਸੁ ਵਿਚਿ ਏਹੀ ਅਜਮਤਿ ਰਖੀ ਹੈ"। ਤਬ ਰਾਇ ਭੋਐ ਕਹਿਆ ਜਿ, "ਏ ਭਾਈ ਕਾਲੂ! ਤੂ ਏਵ ਕਰਿ, ਮਤੁ ਜਾਣਹਿ ਜਿ ਏਹੁ ਪੁਤ੍ਰ ਮੇਰਾ ਹੈ, ਮੈ ਪਾਲਿ ਪੋਸਿ ਕੀਤਾ ਹੈ। ਮਤ ਏਹ ਗਲ ਜਾਣਦਾ ਹੋਵਹਿ ਕਿ ਕਾਈ ਗਲ ਟਹਲ ਫੁਰਮਾਇਸਿ ਕਰਦਾ ਹੋਵਹਿ। ਓਹੁ ਤੇਰਾ ਪੁਤ੍ਰ ਨਾਹੀ, ਵਡਾ ਬਜੁਰਕ ਹਈ, ਕੋਈ ਖੇਲੁ ਖੁਦਾਇ ਦਾ ਹਈ, ਪਰੁ ਅਜਮਤਿ ਸਾਥਿ ਭਰਿਆ ਹੈ। ਤੂ ਏਸ ਦੀ ਖਿਜਮਤਿ ਹੀ ਕਰਦਾ ਰਹੁ ਜੇ ਕਿਤੈ ਮਰਾਤਬੈ ਪਹੁਚਿਆ ਲੋੜਦਾ ਹੈ, ਨਾਹੀ ਤਾ ਮਾਰਿਆ ਜਾਹਿਗਾ। ਚੇਤਾ ਕਰਦਾ ਰਹੈ, ਮੈ ਓਸ ਦੀ ਜਾਹਰੀ ਕਰਾਮਤਿ ਨਜਰਿ ਆਈ ਹੈ ਜਿ ਗਉਸ ਖੁਦਾਇ ਦਾ ਹੈ, ਦੇਖੀ ਚੇਤਾ ਕਰੀ"। ਤਬ ਦਾਦੈ ਕਾਲੂ ਆਖਿਆ ਜਿ, "ਰਾਇ ਜੀ! ਖੁਦਾਇ ਉਸ ਦੀ ਰਖੈਗਾ। ਤਬ ਉਸੁ ਪਿਛੈ ਖੁਦਾਇ ਸਭਨਾ ਦਾ ਭਲਾ ਕਰੈਗਾ"। ਤਬ ਰਾਇ ਭੋਆ ਦਾਦੈ ਕਾਲੂ ਨੋ ਕਹਦੋ ਆਪਣੈ ਡੇਰੈ ਗਇਆ ਅਰੁ ਰਾਖਾ ਦਾਦੈ ਕਾਲੂ ਖੇਤ੍ਰ ਰਖਣੇ ਕੰਉ ਭੇਜਿ ਦੀਆ। ਓਹੁ ਜਾਇ ਖੇਤ ਖਲਾ ਹੋਆ ਰਖਣ ਦੈ ਤਾਂਈ ਅਰੁ ਗੁਰੂ ਬਾਬਾ ਨਾਨਕੁ ਘਰਿ ਆਇਆ। ਵਾਹੁਗੁਰੂ, ਧੰਨੁ ਗੁਰੂ ਸਤਿਗੁਰੂ।

## ਵਿਆਹ

ਜਦ ਪੰਦਰਹ ਸੋਲਹ ਬਰਸਾ ਕਾ ਹੋਆ, ਰਾਇ ਭੋਏ ਕੀ ਤਲਵੰਡੀ ਗੁਰੂ ਬਾਬਾ ਨਾਨਕੁ ਥਾ। ਤਬ ਗੁਰੂ ਬਾਬੇ ਨਾਨਕ ਜੀ ਦੀ ਕੁੜਮਾਈ ਆਈ ਵਟਾਲੇ ਤੇ, ਮੂਲੇ ਚੋਣੈ ਭੇਜੀ ਕੁੜਮਾਈ ਬੇਟੀ ਦੀ ਕਾਲੂ ਵੇਦੀ ਦੇ ਪੁਤ੍ਰ ਨੋ-ਨਾਨਕ ਕਉ ਕੁੜਮਾਈ, ਵੈਸਾਖੀ ਦੇ ਦਿਨਿ ਕੁੜਮਾਈ ਆਈ ਸੰਮਤ ੧੫੪੨, ਵਰਖੇ ਮਾਹੁ ਵੈਸਾਖ ਵਦੀ ੧ ਏਕਮ ਕੈ ਦਿਨਿ, ਨਲੀਏਰੁ ਰੁਪਯਾ ਕਟੋਰਾ ਮੂਲੇ ਚੋਣੇ ਭੇਜਿਆ, ਮੂਲੇ ਚੋਣੇ ਦੇ ਪੁਰੋਹਿਤ ਗੁਰੂ ਬਾਬੇ ਨਾਨਕ ਜੀ ਦੀ ਝੋਲੀ ਪਾਇਆ ਨਲੇਰ, ਨਾਲੇ ਗੁਰੂ ਬਾਬੇ ਜੀ ਕਾ ਪਿਤੀਅਹੁਰਾ ਥਾ ਨਾਲੇ ਸਾਹਾ ਗਣਾਇ ਕੈ ਵੀਵਾਹੁ ਦੇ ਗਇਆ ਪਰੋਹਤੁ ਚੋਣਿਆ ਕਾ। ਵੇਦੀ ਜਨੇਤ ਦੇ ਆਹਰਿ ਪਏ, ਤਬ ਜਿਤਨਾ ਵੇਦੀਆ ਕਾ ਪਰਵਾਰੁ ਥਾ ਸਭ ਗੁਰੂ ਬਾਬੇ ਨਾਨਕ ਦੈ ਵਿਵਾਹ ਦੇ ਉਪਰਿ ਆਇਆ, ਜੇ ਕੋਈ ਭਲਾ ਕੁੜਮ ਥਾ ਸੁ ਸਭੁ ਸਦਾਇਆ, ਬਹੁਤ ਮੇਲੁ ਹੋਆ ਗੁਰੂ ਬਾਬੇ ਨਾਨਕ ਦੀ ਜਨੇਤ ਉਪਰਿ। ਪਹਿਲਾਂ ਲਗਣੁ ਆਇਅਹਾ,

ਤੇਵਰ ਬੇਵਰ, ਸੁਇਨਾ ਰੁਪਾ, ਘੋੜਾ, ਸੁਇਨੇ ਕਾ ਜਨੇਊ ਲਗਣੁ ਆਇਆ। ਉਨਹੁ ਦਿਨਹੁ ਅਨਾਜੁ ਸਉ ਗੁਣਾ ਸੁਕਾਲੁ ਹਸਤਾ ਥਾ ਅਰੁ ਹਾਲਾ ਥੋੜਾ ਲੀਚਤਾ। ਅਮਰੁ ਨਿਆਉ ਕਰਤੇ; ਰਯਤਿ ਮਹਿ ਧਰਮੁ ਥਾ; ਦਿਨ ਖਰੇ ਭਲੇ ਥੇ; ਸਭੁ ਕੋਈ ਸੁਖੀ ਰਹਤਾ ਤਬ ਗੁਰੂ ਬਾਬੇ ਕੀ ਜੇਵਣਵਾਰ ਹੋਵਣੈ ਲਾਗੀ। ਪਹਿਲਾ ਗਿਰਦਿ ਨਿਵਾਹੀ ਕੋ ਗਿਰਾਵ ਜਿ ਮੇਲੀ ਥੇ ਸਿ ਜਿਮਾਏ, ਫਿਰਿ ਤਲਵੰਡੀ ਕੇ ਲੋਕ ਸਭਿ ਤਥਾ ਚਾਕਰ ਜਿਮਾਏ। ਫੇਰਿ ਮਹਾਜਨੁ ਤਲਵੰਡੀ ਕਾ ਜਿਮਾਇਆ। ਖਤ੍ਰੀ ਬ੍ਰਹਮਣ ਸਭੁ ਜਿਮਾਏ। ਫੇਰਿ ਸਕੇ ਜਿਤਨੇ ਅੰਗ ਪਰਸੰਗ ਅਪਣਾ ਪਰਵਾਰੁ ਵੇਦੀਆ ਕਾ ਥਾ ਓਹੁ ਜਿਮਾਏ, ਜਿਮਾਏ ਕਰਿ ਸਭਿ ਖੁਸੀ ਕੀਏ, ਸਭਨਹੁ ਅਸੀਰਬਾਦੁ ਦੀਆ ਜਿ ਪਰਮੇਸਰੁ ਤੂੰ ਨਾਨਕ ਜੀ ਕਾ ਭਲਾ ਕਰਿ। ਜਿਸਦੈ ਪਰਸਾਦਿ ਏਤਨੇ ਲੋਕ ਇਕਠੇ ਹੋਇ ਹੈਨਿ, ਪਰਮੇਸਰੁ ਤੂ ਇਸ ਕਾ ਭਲਾ ਕਰਿ। ਤਬ ਗੁਰੂ ਬਾਬੇ ਨਾਨਕ ਜੀ ਕਉ ਨਵਾਲਣੇ ਲਗੈ। ਚਉਕੁ ਪੂਰਾਇ ਕਰ ਗੁਰੂ ਬਾਬਾ ਨਾਨਕੁ ਖਾਰੇ ਉਪਰਿ ਬੈਠਾਇਆ, ਨਵਾਲਿਆ, ਊਪਰਿ ਲਾਲੁ ਪਛੇਵੜਾ ਤਾਣਿਆ ਅਰੁ ਇਸਤ੍ਰੀਅਹੁ ਸੋਹਿਲੇ ਗਾਏ, ਚਿਕਿ ਮਲਿ ਕਰਿ ਪੁਰਖਹੁ ਨਵਾਲਿਆ, ਤੇਲ ਫੁਲੇਲੁ ਲਗਾਇਆ, ਜਲਿ ਇਸਨਾਨੁ ਕੀਆ। ਤਬ ਗੁਰੂ ਬਾਬੇ ਜੀ ਕਉ ਨਵਾਲਿ ਕਰਿ ਜਨੇਊ ਧੋਤੀ ਬ੍ਰਹਮਣ ਪਹਰਾਏ। ਭੀਨੀ ਧੋਤੀ ਉਤਾਰਿ ਰਾਖੀ। ਖਾਰੀ ਤੇ ਉਠਿ ਕਰਿ ਜੁਤੀ ਪਹਿਰਿ ਕਰਿ ਚਪਣੀਆਂ ਫੋਰੀਆਂ। ਫੋੜਿ ਕਰਿ ਜਹਾ ਵਿਛਾਵਣੇ ਬਾਹੇ ਥੇ ਊਹਾ ਹੀ ਗੁਰੂ ਬਾਬਾ ਨਾਨਕੁ ਜੀ ਆਇ ਬੈਠਾ, ਜੋੜਾ ਪਹਿਰਾਇਆ, ਤਿਲਕੁ ਲਗਾਇਆ, ਮੁਕਟੁ ਸਿਰਿ ਬਾਧਿਆਂ, ਸੇਹਰੇ ਸਿਰਿ ਬ੍ਰਹਮਣ ਚਾੜ੍ਹੇ, ਗਨੇਸ ਪੂਜਾ ਕਰੀ। ਕੁਲਿ ਪਰਵਾਰੁ ਜਿਤਨਾ ਥਾ ਤਥਾ ਮਹਾਜਨੁ ਸਭਨਾਹੁ ਤੰਬੋਲੁ ਪਾਇਆ। ਤਬ ਗੁਰੂ ਬਾਬੇ ਨਾਨਕ ਜੀ ਕਪੜੇ ਪਹਿਰੇ। ਕੁਲਿ ਜਨੇਤ ਜਿਤਨੇ ਚਲਾਏ ਥੇ ਓਤਨਿਆਂ ਕੰਉ ਹੁਕਮੁ ਹੋਆ ਜਿ ਸਭਿ ਪਹੁਚਿ ਆਵਹੁ। ਕਈਕ ਸਵਾਰ, ਕਈਕ ਪਿਆਦੇ ਗੁਰੂ ਬਾਬੇ ਨਾਨਕ ਜੀ ਕੀ ਜਨੇਤ ਚੜ੍ਹੇ। ਤਬ ਚਲਤੇ ਚਲਤੇ ਮਜਲ ਦਰਿ ਆਏ। ਆਇ ਵਟਾਲੈ ਦੈ ਕੋਲਿ ਢੁਕੇ, ਬਾਗਿ ਜਾਇ ਉਤਰੇ। ਅਗੈ ਖਬਰਿ ਗਈ ਜਿ ਜਨੇਤ ਬਾਗਿ ਉਤਰੀ ਹੈ। ਤਬ ਚੋਣੇ ਅਗੇ ਤੇ ਧੂੜੇ ਹਕ ਲੈ ਆਏ। ਮੇਵਾ ਪਕਵਾਨੁ, ਆਟਾ, ਚਾਵਲ, ਵੜੀਆਂ, ਪਾਪੜ, ਪਕਵਾਨ, ਬਕਹੇ, ਭੰਡਰੇ ਘਿਉ, ਸਕਰ ਲੈ ਆਏ। ਅਗਰੁ, ਤੇਲੁ, ਫੁਲੇਲ, ਚੋਆ, ਕੇਸਰੁ ਘਸਿ ਕਰਿ ਲੈ ਆਏ। ਵਾਜਿਆਂ ਵਜਦਿਆਂ ਸਾਥਿ ਚੋਣੈ ਵੇਦੀਆ ਕਉ ਧੂੜੇ ਹਕ ਲੈ ਆਏ। ਰਾਮ ਕ੍ਰਿਸਨ ਕਰਿ ਕਰਿ ਮਿਲੈ, ਬਜੰਤ੍ਰ ਲਾਗੇ ਬਾਜਣ, ਗਲਿ ਮਿਲਿ ਖੇਮ ਕੁਸਲ ਕਰਿ ਕਰਿ ਬੈਠੇ। ਲਾਗਾ ਚੋਆ ਚੰਦਨੁ, ਕੁੰਗੂ, ਅਗਰੁ ਲਗਾ ਲਗਾਈਯਣੇ। ਲਾਗੇ ਮਾਂਵੀਆਂ ਜਾਂਵੀਆਂ ਨੋ ਅਗਰੁ ਪਲਟਣੇ। ਕੇਸਰੁ ਅਲਤਾ ਲਾਗੇ ਪਲਟਣੇ, ਕਪੜੇ ਚੋਐ ਚੰਦਨੁ ਕੇਸਰਿ ਜਨੇਤ ਚਰਚਿ ਕਰਿ ਪਾਨਾ ਦੇ ਬੀੜੇ ਖਵਾਲਿ ਕਰਿ, ਧੂੜੇ ਹਕ ਜਾਂਵੀਆ ਦੈ ਹਵਾਲੈ ਕੀਤੀ, ਹਵਾਲੈ ਕਰਿ ਕਰਿ ਮਾਂਵੀ ਘਰੀ ਗਏ, ਰਸੋਈ ਬਾਹਰਿ ਹੋਈ, ਪਰਸਾਦਿ ਲੀਏ। ਤਬ ਸਵੈ ਫੇਰਿ ਪੈਸਕਾਰਾ ਹੁਆ, ਜਨੇਤ ਬਾਲਕੁ ਸਦਾਈ, ਜੰਞ ਕਉ ਭਲੀ ਭਾਤਿ ਸੰਉ ਭਲੇ ਭਲੇ ਲੈਣੇ ਆਏ। ਜਬ ਨਜੀਕਿ ਨਗਰਿ ਕੈ ਗਏ ਤਬ ਜਾਂਞੀ ਮਾਂਞੀ ਆਪਹਿ ਮਿਲੇ! ਮਿਲਿ ਕਰਿ ਜਾਂਞੀ ਮਾਂਞੀ ਪਾਵ ਪਿਆਦੇ ਹੋਇ ਚਲੇ। ਗੁਰੂ ਬਾਬੇ ਨਾਨਕੁ ਜੀ ਅਸਵਾਰੁ ਹੀ ਹੋਇ ਚਲੇ। ਮੁਕਟੁ ਬਧੇ ਸਾਥਿ ਸਾਬਾਲੇ ਸਾਥਿ ਗੁਰੂ ਬਾਬਾ ਨਾਨਕੁ ਜੀ ਚੜਿਆ ਹੀ ਅੰਦਰਿ ਜਾਇ ਵੜਿਆ। ਜਨੇਤ ਡੇਰੈ ਜਾਇ ਉਤਰੀ। ਤਬ ਗੁਰੂ ਬਾਬੇ ਨਾਨਕ ਜੀ ਕੰਉ ਘੋੜੀ ਤੇ ਉਤਾਰਿ ਕਰਿ ਕੁਛੜਿ ਉਠਾਇ ਕਰਿ ਲੈ ਗਏ। ਤਬ ਇਸਤ੍ਰੀਆਂ ਆਪਣਾ ਅਚਾਰੁ ਕੀਆ। ਤਬ ਤਣੀ ਛੁਹਾਈ, ਤਣੀ ਛੁਹਾਇ

ਕਰਿ ਲਿਜਾਇ ਜਨੇਤ ਮਹਿ ਬੈਠਾਇਆ। ਤਬ ਇਸਤ੍ਰੀਆਂ ਮਿਲਿ ਕਰਿ, ਘੋੜਾ ਬਹੇੜਾ ਲੇ ਕਰਿ ਆਈਆਂ, ਸੋਹਿਲੇ ਲਗੀਆਂ ਗਾਵਣੇ। ਤਬ ਉਨਹੁ ਇਸਤ੍ਰੀਅਹੁ ਜਿ ਭਲੇ ਘਰਿ ਮਹਿ ਮਿਲਿ ਕਰਿ ਸੋਹਿਲੇ ਗਾਏ। ਤਬ ਗੁਰੂ ਬਾਬਾ ਨਾਨਕੁ ਜੀ ਉਨ ਕਾ ਰਾਗੁ ਸੁਨਿ ਕਰਿ ਖੁਸੀ ਭੈਆ ਜਿ, "ਭਾਈ! ਏ ਇਸਤ੍ਰੀਆਂ ਖੁਸੀ ਹੋਇ ਹੋਇ ਮਾਨੁਖ ਕੇ ਸੋਹਿਲੇ ਕਿਉ ਗਾਵਦੀਆਂ ਹੈਨਿ, ਮੈ ਆਪੁਨੇ ਲਾਨਨ ਕੇ ਸੋਹਿਲੇ ਕਿਉਂ ਨਾਹੀ ਗਾਵਤਾ, ਜਿਸੁ ਸਿਉ ਮੇਰੀ ਪ੍ਰੀਤ ਹੈ"। ਤਬ ਗੁਰੂ ਬਾਬਾ ਨਾਨਕੁ ਜੀ ਪ੍ਰੇਮ ਪਰਮੇਸੁਰ ਕੇ ਸਾਥਿ ਬਾਨੀ ਬੋਲਿ ਉਠਾ, ਸੂਹੀ ਰਾਗ ਮਹਿ ਸਿਫਤੀ ਛੰਤੁ, ਜਿ-

ਹਮ ਘਰਿ ਸਾਜਨ ਆਏ॥
ਸਾਚੈ ਮੇਲਿ ਮਿਲਾਏ॥

[ਸੂਹੀ ਛੰਤ ਮਹਲਾ ੧ ਘਰ ੨ ॥੨॥ (੭੬੪)]

ਤਬ ਗੁਰੂ ਬਾਬੇ ਨਾਨਕ ਕਉ ਮਹਲ ਅੰਤਰਿ ਤਣੀ ਛੁਹਾਵਣੀ ਲੇ ਗਏ। ਤਬ ਇਸਤਰੀਅਹੁ ਤਣੀ ਛੁਹਾਈ। ਅਪਣਾ ਅਚਾਰੁ ਕੀਆ। ਤਬ ਸੂਹੀ ਰਾਗ ਮਹਿ ਗੁਰੂ ਬਾਬਾ ਨਾਨਕੁ ਜੀ ਬਾਨੀ ਬੋਲਿ ਉਠਾ :-

ਆਵਹੁ ਸਜਣਾ, ਹਉ ਦੇਖਾ ਦਰਸਨ ਤੇਰਾ ਰਾਮ॥

[ਸੂਹੀ ਮਹਲਾ ੧ ਘਰ ੩ ॥੩॥ (੭੬੪)]

ਤਬ ਗੁਰੂ ਬਾਬੇ ਰਾਤਿ ਕੈ ਸਮਉ ਏਹੁ ਸਬਦੁ ਕੀਆ। ਅਰੁ ਇਸਨਾਨੁ ਕਰਿ ਕਰਿ ਪ੍ਰਾਤ ਸਮਉ ਜਨੇਤ ਮਹਿ ਆਇ ਬੈਠਾ। ਅਲਾਪਿ ਕਰਿ ਰਾਗੁ ਮੰਦਰੀ ਬਿਲਾਵਲੁ ਅਰੁ ਪੀਛੈ ਤੇ ਅਲਾਪਿ ਕਰਿ ਰਬਾਬੀ ਜਾਜਕ ਕੀਰਤਨੁ ਗਾਵਹਿ ਅਰੁ ਆਗੈ ਗੁਰੂ ਬਾਬਾ ਨਾਨਕੁ ਜੀ ਗਾਵੈ। ਪਰੁ ਜਿਨਹੁ ਗੁਰੂ ਬਾਬਾ ਨਾਨਕ ਜੀ ਗਾਵਤਾ ਸੁਣਿਆ ਤੇ ਸਦੇਹਹ ਪਰਮਗਤਿ ਗਏ। ਜਿਨਹੁ ਸੁਣਿਆ ਦੇਖਿਆ, ਜਿਨਹੁ ਗੁਰੂ ਬਾਬੇ ਦਾ ਸਬਦੁ ਬਿਰਾਨੇ ਮੁਖਿ ਤੇ ਸੁਣਿਆ ਤੇ ਭੀ ਮੁਕਤੇ ਭਏ। ਤ੍ਰਿਹੁ ਲੋਆਂ ਮਹਿ ਜੈ ਜੈ ਕਾਰੁ ਹੋਇਆ। ਪਰਮੇਸੁਰਿ ਏਹੁ ਸਬਦੁ ਮੰਨਿ ਲੀਆ। ਖਤ੍ਰੀ ਬ੍ਰਹਮਣ ਸੂਦ ਵੈਸੁ ਜਿਤਨਾ ਸਾ, ਜਿਤਨਾਂ ਮੁਸਲਮਾਨੁ ਸਾ, ਸਿ ਸਭ ਗੁਰੂ ਬਾਬੇ ਨਾਨਕ ਜੀ ਕੀ ਉਸਤਤਿ ਲਾਗੇ ਕਰਨੇ। ਜਿ "ਧੰਨ ਹੋ ਗੁਰੂ ਬਾਬਾ ਨਾਨਕੁ"। ਤਬ ਗੁਰੂ ਬਾਬੇ ਨਾਨਕ ਜੀ ਕੀ ਖਟ ਧਰੀ, ਤੇਵਰ ਬੇਵਰ, ਸੁਇਨਾ ਰੁਪਾ, ਜਵੇਹਰ ਮੋਤੀ ਕਪੜੇ ਕੇ ਸਬ ਪਟ ਕਰਮ, ਅਨੇਕ ਅਨੇਕ ਬਸਤਰ, ਪਕਵਾਨ, ਹੰਡਵਾਈਆਂ ਘੋੜੇ-ਜੋੜੇ, ਗਊਆਂ, ਵਾਹਣੀ ਜੋਇ ਮਿਲੀਆਂ, ਰੂਪ ਰੰਗ ਸਾਥਿ ਬੀਆਹੁ ਹੋਆ। ਜਨੇਤ ਕਂਊ ਬਸਤਰ ਮੂਲੋ ਪਹਿਰਾਏ, ਐਸਾ ਧਰਮ ਕਾ ਬੀਆਹੁ ਹੂਆ। ਦਾਜ ਦਖਣਾ ਦੇ ਕਰਿ ਬਿਦਾ ਕੀਏ। ਬੀਆਹੁ ਕਰਿ ਕੈ ਤਲਵੰਡੀ ਆਏ, ਘਰਿ ਆਇ ਵਡੇ ਦਾਜੁ ਬਿਸਤਾਰਿ ਕਰਿ ਕੁੜਮਾ ਪੰਚਾ ਨੋ ਦਿਖਾਇਆ। ਜਿਨ ਜਿਨ ਕਉ ਬਸਤਰ ਦੇਣੇ ਸੇ ਤਿਨ ਤਿਨ ਕਉ ਤੇਵਰ ਬੇਵਰ ਬਾਟਿ ਦੀਏ। ਲਾਗੀਅਹੁ ਲਾਗ ਲੀਏ; ਭਟਾਂ ਬ੍ਰਹਮਣਹੁ ਕਉ ਪਟੰਬਰ ਪਾਏ, ਸਰਬ ਲੋਕ ਖੁਸੀ ਹੋਏ। ਗੁਰੂ ਬਾਬੇ ਕਾ ਬੀਆਹੁ ਹੋਆ। ਬੋਲਹੁ ਭਾਈ ਜੀ ਵਾਹੁਗੁਰੂ।

## ਚੁਪ ਰਹਿਣਾ

ਜਬ ਅਠਾਰਹ ਬਰਸਾਂ ਕਾ ਹੂਆ ਗੁਰੂ ਨਾਨਕੁ ਜੀ ਪੰਜਾਬ ਕੀ ਧਰਤੀ ਨਗਰਿ ਤਲਵੰਡੀ ਰਾਇ ਭੋਇ ਕੀ। ਜਬ ਬੀਆਹ ਹੋਆ ਤਬ ਚੁਪਿ ਕਰਿ ਰਹਿਆ, ਨ ਬੋਲੈ ਨ ਥਕੈ। ਤਬ ਗੁਰੂ ਬਾਬੇ ਨਾਨਕ ਜੀ ਕੀ ਮਾਤਾ ਕਹਿਆ ਜੀ, "ਬਚਾ ਨਾਨਕਾ! ਤੂੰ ਅਠੇ ਪਹਰ ਜੋ ਚੁਪਿ ਕਰਿ ਰਹੰਦਾ

ਹੈ ਸਿ ਕਿਉ ਰਹੰਦਾ ਹੈ। ਅਸਾਡੈ ਮਨਿ ਬਹੁਤੁ ਸੰਸਾ ਹੋਇ ਰਹਿਆ ਹੈ ਜੇ ਤੂੰ ਕਿਛੁ ਗਲਿ ਬਾਤ ਅਸਾਂ ਨਾਲਿ, ਭਿਰਾਵਾ ਨਾਲਿ, ਕੇ ਵਸਦੀ ਦੇ ਭਲੇ ਭਲੇ ਲੋਕ ਆਵਦੇ ਹੈਨਿ, ਬੈਠੇ ਬੈਠੇ ਦੇਖਿ ਕਰਿ ਤੇਰੀ ਤਰਫਹੁ ਉਠਿ ਜਾਂਦੇ ਹੈਨਿ। ਜੇ ਤੂੰ ਇਨਾ ਸਾਥਿ ਬਾਤਾ ਕਰਹਿ ਤਾ ਅਸਾਡਾ ਭੀ ਜੀਉ ਸਰਸਾ ਹੋਵੈ। ਤੂੰ ਕਿਤੇ ਘੜੀ ਹੋਰ ਥੈ ਜੀਉ ਲਾਇਹਿ ਨਾਹੀ। ਬਚਾ! ਤੇਰਾ ਜੀਉ ਕਿਥੇ ਹੈ? ਅਤੈ ਬਚਾ! ਤੂੰ ਅਠੇ ਪਹਰ ਕਿਤੁ ਧਿਆਨਿ ਹੋਦਾ ਹੈ, ਸਚੁ ਆਖੁ"। ਜਬ ਮਾਤਾ ਆਖਿਆ ਜੇ, "ਤੂ ਸਚੁ ਆਖੁ" ਤਬ ਗੁਰੂ ਬਾਬਾ ਨਾਨਕ ਜੀ ਮਾਤਾ ਸਾਥਿ ਬੋਲਿਆ। ਬਿਲਾਵਲ ਰਾਗ ਮਹਿ ਬਾਨੀ ਬੋਲੀ ਜਿ :-

ਗੁਰ ਬਚਨੀ ਮਨੁ ਸਹਜ ਧਿਆਨੇ॥
ਹਰਿ ਕੈ ਰੰਗਿ ਰਤਾ ਮਨੁ ਮਾਨੇ॥

[ਬਿਲਾਵਲ ਮਹਲਾ ੧ ਘਰ ੧ ॥ ੪॥ (੭੯੬)]

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਮਾਤਾ ਜੀ! ਜੇ ਕਰਿ ਮੁਝ ਕਉ ਏਕ ਤਿਲ ਭਰ ਵਿਸਰ ਧੰਨਿਤਾ ਹੋਈ, ਤ੍ਰਿਹੁ ਲੋਕਾ ਮਾਹਿ। ਉਨਹੀ ਕੀ ਦਰਿ ਪਰਮੇਸੁਰ ਕੈ ਸਾਬਾਸਿ ਹੁਈ, ਜਿਨਹੁ ਪਰਮੇਸੁਰ ਕਾ ਨਾਮੁ ਸਿਮਰਿਆ। ਮਾਤਾ ਜੀ! ਏਹੁ ਖਜਾਨਾ ਪਰਮੇਸੁਰ ਜੀ ਕਾ ਗੁਰੂ ਕੈ ਪਰਸਾਦਿ ਮੁਝ ਕੰਉ ਦੀਆ ਹੈ। ਸੋ ਆਪਨੇ ਦਾਸਨ ਕੇ ਦਾਸ ਊਪਰਿ ਕਿਰਪਾ ਕਰੀ ਹੈ। ਮਾਤਾ ਜੀ! ਮੁਝ ਕਉ ਬਕਸਿ ਕਰਿ, ਕਿਰਪਾ ਕਰਿ ਕਰਿ ਠਾਕਰਿ ਹਰਿ ਧਨੁ ਦੀਆ ਹੈ। ਤੂੰ ਦੇਖਹਿਗੀ ਜਿ ਏਹੁ ਹਰਿ ਧਨੁ ਕੈਸਾ ਹੋਇਗਾ"। ਬੋਲਹੁ ਭਾਈ ਜੀ ਸਭੇ ਹੀ ਵਾਹਗੁਰੂ।

ਤਬ ਮਾਤਾ ਜੀ ਖਰੀ ਖੁਸੀ ਹੋਈ। ਪਰਮੇਸਰੁ ਜੀ ਕਉ ਨਮਸਕਾਰੁ ਕੀਆ ਜਿ, "ਏ ਪਰਮੇਸੁਰ! ਤੂੰ ਨਾਨਕ ਜੀ ਕੀ ਭਗਤਿ ਅਸਥਿਰੁ ਕਰਿ। ਏਹੁ ਤੇਰੇ ਨਾਮ ਕੀ ਸਰਣਿ ਪੜਿਆ ਹੈ।" ਬੋਲਹੁ ਭਾਈ ਜੀ ਵਾਹਗੁਰੂ, ਧੰਨ ਗੁਰੂ, ਸਤਿਗੁਰੂ।

## ਚੁਪ ਦਾ ਉਪਾਇ

ਜਬ ਗੁਰੂ ਬਾਬਾ ਨਾਨਕ ਜੀ ਛਬੀਹਾ ਬਰਸਾ ਕਾ ਹੋਆ ਤਬ ਏਕ ਦਿਨਿ ਗੁਰੂ ਬਾਬਾ ਨਾਨਕੁ ਜੀ ਪੰਜਾਬ ਕੀ ਧਰਤੀ ਨਗਰਿ ਤਲਵੰਡੀ ਰਾਇ ਭੋਏ ਕੀ ਗੁਰੂ ਬਾਬਾ ਨਾਨਕੁ ਜੀ ਮਾਤਾ ਪਿਤਾ ਹੈ ਘਰਿ ਥਾ। ਤਬ ਬੋਲਣੇ ਤੇ ਰਹਿ ਗਇਆ। ਅਰੁ ਗ੍ਰਸਤ ਤੇ ਮਨੁ ਉਦਾਸ ਹੋਇ ਗਇਆ। ਮਨੁ ਗੁਰੂ ਬਾਬੇ ਨਾਨਕ ਜੀ ਕਾ ਟਿਕੈ ਨਾਹੀ। ਤਬ ਗੁਰੂ ਬਾਬੇ ਜੀ ਕੀ ਮਾਤਾ ਦੇਖਿ ਦੇਖਿ ਝੂਰੈ: "ਹੇ ਪਰਮੇਸੁਰ! ਨ ਏਹੁ ਬੋਲਤਾ ਹੈ ਨ ਬਕਤਾ ਹੈ। ਏ ਨਾਰਾਇਣ ਜੀ! ਨਾਨਕੁ ਉਦਾਸੁ ਹੀ ਰਹਦਾ ਹੈ ਸੁ ਭੀ ਕਿਛੁ ਹੋਵੈ ਜੋ ਨਾਨਕੁ ਸਹਜੇ ਹੀ ਨਾਲਿ ਬੋਲੈ ਚਲੈ ਕਿਸੀ ਸਾਥਿ"। ਤਬ ਮਾਤਾ ਜੀ ਕਹਿਆ ਜਿ, "ਭਾਈ! ਅਜੁ ਹੰਉ ਨਾਨਕ ਜੀ ਕੰਉ ਸਨਮੁਖ ਹੋਇ ਕਰਿ ਪੂਛਉ ਜਿ ਨਾਨਕੁ ਉਦਾਸੁ ਹੋਇ ਗਇਆ ਹੈ। ਬੋਲਦਾ ਨਾਹੀ ਜਿ ਨਾਨਕ ਦੈ ਜੀ ਕਿਆ ਹੈ। ਤਬ ਗੁਰੂ ਬਾਬੇ ਨਾਨਕੁ ਜੀ ਪਾਸਿ ਮਾਤਾ ਜੀ ਆਈ। ਤਬ ਆਇ ਕਰਿ ਗੁਰੂ ਬਾਬੇ ਜੀ ਪਾਸਿ ਖੜੋਇ ਰਹੀ। ਤਬ ਗੁਰੂ ਬਾਬੇ ਨਾਨਕੁ ਜੀ ਕਹਿਆ ਜਿ, "ਮਾਤਾ ਜੀ ਬਹੀਐ"। ਤਬ ਮਾਤਾ ਜੀ ਕਹਿਆ ਜੋ, "ਸੁਕਰੁ ਤਾ ਬੋਲਿਆ ਹੈ"। ਤਬ ਮਾਤਾ ਜੀ ਕਹਿਆ ਜਿ "ਵਾਰੀ ਬਚਾ ਨਾਨਕਾ ਜੀ! ਬਹਦੀ ਹਾ, ਪਣੁ ਮੇਰਾ ਜੀਉ ਖਰਾ ਅੰਦੇਸਮਾਨੁ ਹੈ"। ਤੇਰੈ ਜੀ ਅੰਦੇਸਾ ਹੈਸੁ ਕਿਸੁ ਬਾਤ ਕਾ ਹੈ?" ਤਬ ਮਾਤਾ ਜੀ ਕਹਿਆ ਜਿ, "ਬਚਾ! ਮੇਰੈ ਮਨਿ ਏਹੀ ਅੰਦੇਸਾ ਹੈ ਜਿ ਤੂੰ ਨ

ਬੋਲਹਿ ਨ ਚਲਹਿ ਸਦਾ ਹੀ ਉਦਾਸੁ ਰਹਹਿ। ਨਾਨਕ ਜੀ! ਪਰਮੇਸਰੁ ਕੈ ਅਰਥਿ ਤੂੰ ਆਖੁ ਜਿ ਤੇਰਾ ਜੀਉ ਕਿ ਆਖਦਾ ਹੈ? ਜੇ ਤੂੰ ਬੋਲਤ ਕਿਸੀ ਸਉ ਨਾਹੀ"।

ਤਬ ਜਬ ਪਰਮੇਸਰੁ ਕਾ ਅਰਥੁ ਮਾਤਾ ਜੀ ਪਾਇਆ। ਤਬ ਗੁਰੂ ਬਾਬਾ ਨਾਨਕੁ ਜੀ ਹਸਿਆ ਅਰੁ ਹਸਿ ਕਰਿ ਬੋਲਿਆ ਜਿ, "ਮਾਤਾ ਜੀ! ਮੇਰਾ ਮਨੁ ਏਤੈਂ ਵਾਸਤੇ ਉਦਾਸੁ ਹੈ ਜਿ ਮੁਝ ਨੋ ਪਰਮੇਸੁਰ ਕਾ ਲੋਕੁ ਕੋਈ ਨਾਹੀ ਮਿਲਤਾ, ਜਿਸੁ ਸਾਥਿ ਮੈ ਪਰਮੇਸੁਰ ਜੀ ਕੀਆਂ ਬਾਤਾਂ ਕਰੀ, ਜਿ ਮੇਰਾ ਜੀਉ ਖੁਸੀ ਹੋਇ। ਮੈ ਮਾਤਾ ਜੀ! ਇਸੇ ਹੀ ਬਾਤ ਕਾ ਲੀਆ ਚੁਪਿ ਕਰਿ ਰਹਿਆ ਹੰਉ।"

ਤਬ ਮਾਤਾ ਜੀ ਸੁਣਿ ਕਰਿ ਚੁਪਾਤੀ ਹੋਇ ਕਰਿ ਜਾਇ ਕਰਿ ਇਕਸੁ ਪੰਡਤ ਕੰਉ ਬੁਲਾਇ ਲੈ ਆਈ। ਜਬ ਗੁਰੂ ਬਾਬਾ ਨਾਨਕ ਜੀ ਦੇਖੈ ਤਬ ਮਾਤਾ ਜਾਇ ਕਰਿ ਪੰਡਿਤ ਕੰਉ ਬੁਲਾਇ ਲੈ ਆਈ ਹੈ। ਤਬ ਦੇਖਿ ਕਰਿ ਗੁਰੂ ਬਾਬਾ ਨਾਨਕੁ ਜੀ ਖਰਾ ਖੁਸੀ ਹੋਇਆ, ਮਾਤਾ ਕਾ ਹਿਤੁ ਦੇਖਿ ਕਰਿ ਜਿ, "ਧੰਨੁ ਹੋ ਮਾਤਾ ਜੀ! ਤੂੰ ਧੰਨਿ ਜਿ ਮੇਰੇ ਜੀ ਕੈ ਵਾਸਤੇ ਜਾਇ ਕਰਿ ਪੰਡਿਤ ਕੰਉ ਬੁਲਾਇ ਲੈ ਆਈ ਹੈ। ਵਾਹੁ ਮਾਤਾ ਜੀ! ਪਰਮੇਸੁਰ ਕੀ ਪਿਆਰੀ। ਧੰਨੁ ਹੋ ਮਾਤਾ! ਜਿਨਿ ਏਹੁ ਬਾਤ ਸਮਝੀ ਹੈ। ਜੋ ਭਾਈ ਪਰਮੇਸਰੁ ਜੀ ਕੀ ਕਥਾ ਪੰਡਿਤ ਹੀ ਕਰਦੇ ਹੈਨਿ, ਹੰਉ ਪੰਡਿਤ ਜੀ ਕਉ ਬੁਲਾਇ ਲਿਆਵਉ। ਜੇ ਨਾਨਕ ਜੀ ਸਾਥ ਪਰਮੇਸੁਰ ਜੀ ਕੀਆ ਬਾਤਾ ਕਰੈ"। ਤਬ ਗੁਰੂ ਨਾਨਕੁ ਜੀ ਖਰਾ ਖੁਸੀ ਹੋਆ ਜਿ, "ਵਾਹੁ ਮਾਤਾ ਜੀ! ਵਾਹੁ ਵਾਹੁ ਜਿਸੁ ਕੀ ਏਹੁ ਬੁਧਿ ਹੈ, ਸੁ ਧੰਨਿ ਹੈ ਮਾਤਾ ਜੀ!" ਤਬ ਮਾਤਾ ਜੀ ਕਹਿਆ ਜਿ, "ਬਚਾ ਨਾਨਕਾ! ਏਹੁ ਪੰਡਿਤ ਹੈ ਜਿ ਏਸ ਕੰਉ ਤੂੰ ਪੁਰਾਣਿ ਬੈਠਾਇ ਕਰਿ ਕਥਾ ਪਰਮੇਸੁਰ ਜੀ ਕੀ ਤੂੰ ਸੁਣਿ ਇਸ ਤੇ। ਏਹੁ ਭਲਾ ਪੰਡਿਤ ਹੈ, ਵੇਦ ਸਾਸਤ੍ਰ ਪਕਾ ਹੈ ਅਰ ਤੂ ਸੁਣਿ। ਅਤੈ ਜੋ ਕਿਛੁ ਪੁਰਾਣ ਕੀ ਪੂਜਾ ਹੈ ਸੁ ਸਭੁ ਹੰਉ ਚੜਾਈਗੀ। ਹੋਰ ਜੋ ਕਿਛੁ ਪੰਡਿਤ ਕਾ ਛਾਜਨੁ ਭੋਜਨੁ ਹੈ ਸੋ ਸਭੋ ਹੀ ਚਲਾਈਗੀ। ਪਰੁ ਬਦ : ਤੂੰ ਏਹੁ ਪੰਡਿਤ ਬਹਾਲਿ ਪੁਰਾਣਿ ਪੜੈਗਾ, ਅਤੈ ਤੂੰ ਸੁਣਿ ਜੋ ਕਿਛੁ ਪਰਮੇਸੁਰ ਕੀਆਂ ਬਾਤਾਂ ਹੈ ਸੋ ਸਭੋ ਹੀ ਤੂੰ ਇਸ ਕਉ ਪੂਛੁ। ਏਹੁ ਕਹਦਾ ਜਾਇਗਾ ਤੂੰ ਸੁਣਿਤਾ ਜਾਹਿ"। ਤਬ ਬਾਬੇ ਨਾਨਕ ਜੀ ਕਹਿਆ ਜਿ, "ਭਲਾ ਹੋਇ ਮਾਤਾ ਜੀ! ਪੰਡਿਤ ਬਹਾਲਹਿਗੇ। ਪਣੁ ਮਾਤਾ ਜੀ! ਪੰਡਿਤ ਕੰਉ ਪੂਛਉ ਸੋ ਪੰਡਿਤੁ ਉਤਰੁ ਦੇਇ ਤਉ ਸਹੀ ਬਣਿ ਆਵੈ"। ਤਬ ਮਾਤਾ ਜੀ ਕਹਿਆ ਜੀ, "ਹਾਂ ਬਚਾ ਨਾਨਕ ਜੀ! ਏਹੁ ਪੰਡਿਤੁ ਜਿ ਹੈ ਸੋ ਬਡਾ ਸੁਰਤਾ ਹੈ, ਜੋ ਕੁਛ ਤੂ ਪੂਛਹਿਗਾ ਸੁ ਪੰਡਿਤ ਉਤਰੁ ਦੇਗਾ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਭਲਾ ਹੋਇ ਮਾਤਾ ਜੀ! ਹਉ ਪੂਛਤਾ ਹੰਉ, ਤੂ ਭੀ, ਸੁਣਿ"। ਤਬ ਮਾਤਾ ਜੀ ਕਹਿਆ, ਜੇ, "ਭਲਾ ਹੋਵੈ ਬੇਟਾ ਜੀ! ਹੰਉ ਭੀ ਸੁਣੀਗੀ ਪਰਮੇਸਰੁ ਜੀ ਕੀਆਂ ਬਾਤਾਂ"। ਤਬ ਮਾਤਾ ਜੀ ਕਹਿਆ ਜੇ, "ਨਾਨਕ ਜੀ! ਤੂ ਪਰਮੇਸਰ ਜੀ ਕੀਆਂ ਬਾਤਾਂ ਕਰਿ ਭੀ ਅਰੁ ਪੰਡਿਤ ਪਾਸ ਤੇ ਕਰਾਇ ਭੀ ਜਿ ਹੰਉ ਸੁਣੀ, ਮੇਰਾ ਮਨ ਖੁਸੀ ਹੋਵੈ ਤੇਰੀਆਂ ਗਲਾਂ ਸੁਣਿ ਸੁਣਿ, ਅਤੈ ਜਿਉ ਜਿਉ ਤੇਰਾ ਜੀਉ ਖੁਸੀ ਹੋਵੈ ਤੂ ਸਾਈ ਗਲਿ ਕਰਿ।" ਤਬ ਗੁਰੂ ਬਾਬੇ ਨਾਨਕ ਜੀ ਬਾਣੀ ਬੋਲੀ ਮਲਾਰ ਰਾਗ ਮਹਿ ਜਿ।

ਪਵਣੈ ਪਾਣੀ ਜਾਣੈ ਜਾਤਿ॥ ਕਾਇਆਂ ਅਗਨਿ ਕਰੇ ਨਿਭਰਾਂਤਿ॥

[ਮਲਾਰ ਮਹਲਾ ੧ ਘਰ ੨ ॥ ੬॥ (੧੨੫੬)]

ਤਬ ਓਹੁ ਪੰਡਿਤ ਗੁਰੂ ਬਾਬੇ ਨਾਨਕੁ ਜੀ ਕੀ ਚਰਨੀ ਲਾਗਾ ਅਰੁ ਗੁਰੂ ਬਾਬੇ ਜੀ ਕਾ ਸਿਖੁ ਭਇਆ। ਗੁਰੂ ਗੁਰੂ ਲਾਗਾ ਜਪਣੇ ਜਿ ਧੰਨੁ ਗੁਰੂ ਬਾਬਾ ਨਾਨਕੁ ! ਸਤਿਗੁਰੂ ਬਾਬਾ ਨਾਨਕੁ ਵਾਹ ਗੁਰੂ ਬਾਬਾ ਨਾਨਕੁ।

## ਵੈਦ ਬੁਲਾਇਆ

ਤਬ ਗੁਰੂ ਬਾਬੇ ਨਾਨਕ ਜੀ ਮਹੀਨੇ ਚਾਰਿ ਪੰਜਿ ਹੋਏ, ਨ ਅੰਨੁ ਹੀ ਜੇਵੇ, ਨ ਕਿਸੀ ਸੰਉ ਬੋਲੈ, ਨ ਬਕੈ, ਨ ਕਿਛੁ ਖਾਇ ਨ ਪੀਐ, ਬੈਠਾ ਹੀ ਰਹੈ, ਹਿਕੈ ਪੜਿਆ ਰਹੇ, ਨ ਕਿਸੀ ਸਉ ਬਾਤ ਨ ਚੀਤ। ਤਬ ਜਿਤਨੇ ਨਾਨਕ ਕੇ ਸਕੇ ਥੇ, ਅੜੋਸੀ-ਪੜੋਸੀ ਥੇ, ਜਿਤਨੇ ਨਗਰਿ ਕੇ ਲੋਕ ਥੇ, ਏਤਨੈ ਸਭਿ ਹੈਰਾਨੁ ਹੋਇ ਗਏ ਜਿ, ਏ ਪਰਮੇਸੁਰ ! ਏਸੁ ਚਾਰਿ ਪੰਜ ਮਹੀਨੇ ਪੜੇ ਹੋਇ ਹੈਨਿ, ਨ ਕਿਛੁ ਖਾਇ ਨ ਪੀਐ, ਨ ਬੋਲੈ ਨ ਬਕੈ, ਏਹੁ ਜੀਵਤਾ ਕਿਤੁ ਅਧਾਰਿ ਹੈ?" ਤਬ ਦਾਦੇ ਕਾਲੂ ਕਉ ਸਾਰਿਅਹੁ ਲੋਕਹੁ ਕਹਿਆ ਜਿ, "ਏ ਕਾਲੂ ! ਤੇਰਾ ਹੀਆ ਕੈਸਾ ਹੈ। ਤੂੰ ਕਿਆ ਕਰਤਾ ਹੈ? ਤੇਰਾ ਬੇਟਾ ਐਸਾ ਨਾਇਕ, ਮਹਾ ਨਾਇਕੁ, ਪੜਿਆ ਰਹਦਾ ਹੈ। ਦਯ ਕੇ ਸਵਾਰੇ ! ਦਿਖਾ, ਤੈਨੋ ਕਿਉ ਊਘ ਪਵਦੀ ਹੈ? ਏਸ ਕਉ ਕੋਈ ਅਵਖਦੁ ਕਰਿ। ਅਕੈ ਕੋਈ ਬੈਦ ਬੁਲਾਉ, ਅਕੈ ਕੋਈ ਕਹੀ ਸਿਆਣਾ ਹੋਇ, ਦੇਵਾਲੇ ਪਤਵਾਲੈ ਜਾਹਿ, ਤੂੰ ਭਲਾ ਹੈ, ਭਾਈ ਜੀ ! ਨਾਨਕ ਜੀ ਕੀ ਸਾਰਿ ਨਾਹੀ ਕਰਦਾ"। ਤਬ ਦਾਦਾ ਕਾਲੂ ਜਾਇ ਕਰਿ ਬੈਦੁ ਬੁਲਾਇ ਲੈ ਆਇਆ। ਬੈਦੁ ਆਇ ਕੈ ਨਾਨਕ ਜੀ ਕੇ ਨਜੀਕਿ ਬੈਠਾ। ਬੈਠਿ ਕਰਿ ਨਾਨਕ ਜੀ ਕੈ ਨਜੀਕਿ ਬਾਬੇ ਜੀ ਕੀ ਬਾਂਹ ਪਕੜੀ। ਬਾਂਹ ਪਕੜਿ ਕਰਿ ਕਹਿਆ ਨਾੜੀ ਦੇਖਿ ਕੈ ਜਿ, "ਏਸ ਨੋ ਉਦਮਾਦੀ ਝੋਲਾ ਹੈ"। ਤਬ ਗੁਰੂ ਬਾਬੇ ਬੈਦ ਤੇ ਬਾਂਹ ਛੁਟਕਾਇ ਲੀਤੀ, ਝੋਸਿ ਕੈ ਪਗਿ ਉਠੀ ਬੈਠਾ। ਤਬ ਗੁਰੂ ਬਾਬੇ ਨਾਨਕ ਜੀ ਬਾਣੀ ਬੋਲੀ ਜਿ :-

ਵੈਦੁ ਬੁਲਾਇਆ ਵੈਦਗੀ, ਪਕੜਿ ਢੰਢੋਲੇ ਬਾਂਹ॥

[ਸਲੋਕ ਮਹਲਾ ੧॥ ਵਾਰ ਮਲਾਰ ॥ ੩॥ (੧੨੭੯)]

ਤਬ ਉਨਿ ਬੈਦ ਕਹਿਆ ਜਿ, "ਬਲਹਾਰਿ ਜਾਉ, ਹਮ ਇਨ ਹੀ ਰੋਗਹੁ ਕੰਉ ਜਾਣਤੇ ਥੇ ਅਰੁ ਤੈ ਕਹਿਆ ਜਿ ਏਹਿ ਰੋਗ ਨਾਹੀ, ਰੋਗ ਹੈ ਸਿ ਤੂ ਹਮ ਕੰਉ ਸੁਣਾਉ ਤੂ ਪਰਮੇਸੁਰ ਜੀ ਕੀ ਨਿਮਿਤ। ਤੂ ਹਮਾਰਾ ਇਨ੍ਹਾਂ ਰੋਗਾਂ ਕਾ ਦਸਣਹਾਰਾ ਗੁਰੂ ਹੂਆ"।

ਤਬ ਗੁਰੂ ਬਾਬੇ ਨਾਨਕ ਜੀ ਮਲਾਰ ਰਾਗ ਮਹਿ ਬਾਣੀ ਬੋਲੀ। ਸਾਵਣ ਕਾ ਮਹੀਨਾ ਥਾ, ਉਪਰ ਤੇ ਮੇਘ ਬਰਸਤਾ ਥਾ, ਤਬ ਗੁਰੂ ਬਾਬਾ ਨਾਨਕੁ ਜੀ ਅਲਾਪਿ ਕਰਿ ਮਲਾਰੁ ਬਾਣੀ ਬੋਲਿ ਉਠਿਆ ਜਿ :-

ਦੁਖੁ ਵੇਛੋੜਾ ਇਕੁ ਦੁਖੁ ਭੁਖ॥

[ਵਾਰ ਮਲਾਰ ਮਹਲਾ ੧ ॥ ੭॥ (੧੨੫੬)]

ਤਬ ਉਨਿ ਬੈਦ ਕਹਿਆ ਜਿ, "ਏ ਨਾਨਕ ਜੀ ! ਤੁਮਿ ਜਿ ਹਹੁ ਸਿ ਹਮਾਰੀ ਬੈਦਗੀ ਤੁਮ ਆਗੇ ਕਾਈ ਨਹੀ ਚਲਦੀ। ਅਬ ਹਮ ਕੰਉ ਬਿਦਾ ਹੋਇ"। ਤਬ ਗੁਰੂ ਬਾਬੇ ਨਾਨਕ ਜੀ ਬਾਣੀ ਬੋਲੀ :-

ਦੁਖੁ ਲਾਗਾ ਦਾਰੂ ਘਣਾ, ਬੈਦ ਖੜੋਏ ਆਇ॥
ਕਾਂਇਆ ਰੋਵੈ ਹੰਸੁ ਪੁਕਾਰੇ, ਬੈਦ ਨਾ ਦਾਰੂ ਲਾਇ॥

ਜਾਹਿ ਵੈਦ ਘਰਿ ਆਪਣੈ, ਜਾਣੈ ਕੋਇ ਮਕੋਇ॥
ਜਿਨਿ ਕਰਤੇ ਦੁਖੁ ਲਾਇਆ, ਨਾਨਕ ਲਾਹੇਗਾ ਸੋਇ॥

(ਇਹ ਗੁਰੂ ਗ੍ਰੰਥ ਸਾਹਿਬ ਵਿਚੋਂ ਨਹੀਂ ਹੈ)

ਤਬ ਓਹੁ ਬੈਦੁ ਬਹੁੜਿ ਲਾਗਾ ਗੁਰੂ ਬਾਬੇ ਜੀ ਕਉ ਪੂਛਣੇ। ਜਿ, "ਏ ਨਾਨਕ ਜੀ! ਏਹਿ ਜਿ ਰੋਗੁ ਹੈ ਸਗਲ ਤਿਨ ਕੇ ਨਾਵ ਹਮ ਜਾਣਤੇ ਹੈ, ਪਣੁ ਜੀ ਏਹਿ ਰੋਗ ਤੁਮਹੁ ਗਣੇ ਤਿਨਕਾ ਅਵਖਦੁ ਬਤਾਇ ਦੇਹਿ ਪਰਮੇਸਰੁ ਜੀ ਕੀ ਨਿਮਿਤ। ਤਬ ਮਲਾਰੁ ਰਾਗ ਮਹਿ ਗੁਰੂ ਬਾਬੇ ਨਾਨਕ ਜੀ ਬਾਣੀ ਬੋਲੀ ਜਿ :-

ਦੁਖੁ ਮਹੁਰਾ ਮਾਰਣ ਹਰਿ ਨਾਮੁ॥

[ਵਾਰ ਮਲਾਰ ਮਹਲਾ ੧ ॥ ੮॥ (੧੨੫੬)]

ਤਬ ਉਹ ਬੈਦੁ ਉਠਿ ਕਰਿ ਗੁਰੂ ਬਾਬੇ ਜੀ ਕੀ ਪੈਰੀ ਪੜਿਆ। ਜਿ, "ਜੀ, ਇਬ ਤੇ ਪੀਛੈ ਹਮ ਭੂਲੇ ਫਿਰਤੇ ਹੈ। ਇਬ ਤੂ ਹਮਾਰਾ ਗੁਰੂ ਹੈ ਹਮ ਤੇਰੇ ਸਿਖ ਹੈ, ਤੂ ਦੈਆ ਕਰਿ ਜਿ ਹਮ ਨਾਮ ਸਿਮਰਿਹਿ"। ਤਬ ਉਹੁ ਵੈਦੁ ਗੁਰੂ ਬਾਬੇ ਨਾਨਕ ਜੀ ਕਾ ਸਿਖ ਭੈਆ, ਲਾਗਾ ਗੁਰੂ ਗੁਰੂ ਜਪਣੈ। ਵਾਹੁ ਗੁਰੂ, ਧੰਨ ਗੁਰੂ।

## ਅਸਲ ਖੇਤੀ

ਤਬ ਗੁਰੂ ਬਾਬਾ ਨਾਨਕ ਜੀ ਪੰਜਾਬ ਕੀ ਧਰਤੀ ਨਗਰਿ ਤਲਵੰਡੀ ਰਾਇ ਭੋਏ ਕੀ ਜਨਮ ਅਸਥਾਨਿ ਗੁਰੂ ਬਾਬੇ ਨਾਨਕ ਜੀ ਕਾ। ਜਦਿ ਪਹਿਲਾਂ ਪ੍ਰੀਤਿ ਉਪਜੀ ਤਬ ਬੈਠ ਰਹਿਆ, ਨਾ ਬੋਲੇ ਨਾ ਬਕੈ, ਨਾ ਗਾਵੈ ਸੁਨੇ ਸੁਨਾਵੈ, ਨਾ ਕਿਸੀ ਸੰਉ ਬਾਤ ਕਰੈ, ਨਾ ਘਰਿ ਕੀ ਕਿਰਤਿ ਕੀ ਚਿੰਤਾ ਕਾਈ, ਅਚਿੰਤੁ ਹੀ ਰਹੈ। ਤਬ ਲੋਕ ਕਹੈ ਜਿ, "ਏਸ ਕਾ ਕਵਣੁ ਸੁਭਾਉ ਹੈ ਜਿ ਏਹੁ ਚਿੰਤਾ ਕਿਸੀ ਦੀ ਨਾਹੀ ਕਰਦਾ, ਏਹੁ ਤਉ ਬੁਰੇ ਸੁਭਾਇ ਹੈ, ਜੇ ਏਹੁ ਚਿੰਤਾ ਘਰਿ ਕੀ ਛੋਡਿ ਬੈਠਾ ਹੈ, ਏਹੁ ਬਿਗੜਿਆ, ਏਸੁ ਕਉ ਸਮਝਾਵਣਹਾਰਾ ਕੋਈ ਹੋਇ ਤਉ ਭਲੀ ਬਾਤਿ ਹੋਇ; ਬਿਗੜਿ ਜਾਇਗਾ ਏਹੁ"। ਤਬ ਭਲੇ ਭਲੇ ਜਿ ਤਾਏ ਪਿਤੀਏ ਥੇ, ਤਾਏਰੇ ਪਿਤੀਏਰੇ ਭਾਈ ਥੇ, ਉਹਿ ਦਾਦੇ ਕਾਲੂ, ਸਭ ਪਰਵਾਰ ਕੇ ਸ੍ਰਸਟਿ ਬਾਬੇ ਨਾਨਕ ਪਾਸਿ ਬੁਲਾਇ ਆਣਿ ਬੈਠਾਇ ਜਿ, "ਭਾਈ! ਤੁਸੀ ਅਸਾਡੇ ਪਰਵਾਰਿ ਸ੍ਰੇਸਟ ਹਹੁ ਅਸੀਂ ਤਾਂ ਕੂਆਇ ਰਹੇ ਹਹਿ, ਨਾ ਅਸਾਡੇ ਨਾਲਿ ਕਾਈ ਬਾਤ ਕਰਦਾ ਹੈ, ਨਾ ਕਾਈ ਰੁਜਗਾਰ ਦੀ ਗਲਿ ਕਰਦਾ ਹੈ। ਪਰ ਤੁਸੀ ਆਇ ਕਰਿ ਨਾਨਕ ਕੰਉ ਸਮਝਾਇਅਹੁ, ਮਤੁ ਤੁਸਾਡੇ ਕਹਿਐ ਨਾਨਕੁ ਲਗੈ"। ਤਬ ਓਹਿ ਬਡੇ ਸਾਹ ਲੋਕ ਥੇ, ਘਰਿ ਧਨੁ ਪਰ ਬਾਹਰਿ ਭੂਮੀਆਂ ਵਿਚਿ ਜਿ ਵਸਨਿ ਸਿ ਰਾਹਕੀ ਕਿਰਸਾਣੀ ਬਹੁਤੁ ਕਰਨਿ, ਘਰਿ ਘਰਿ ਸਉ ਦੁਇ ਦੁਇ ਸੈ ਵਿਘੇ ਖੇਤ੍ਰੀ ਹੋਇ, ਸਾਂਵਣੀ ਭੀ ਵਾਹਿਨ ਅਤੈ ਹਾੜੀ ਭੀ ਵਾਹਨਿ, ਹਟਿ ਕੋਈ ਨ ਬੈਠੇ, ਸਭਨਾ ਖੇਤੀ ਦਾ ਹੀ ਸੁਭਾਉ। ਜੇ ਬੈਪਾਰੁ ਕਰਨਿ ਤਾ ਭੀ ਅੰਨ ਕਾ ਹੀ ਕਰਨਿ। ਤਬ ਗੁਰੂ ਬਾਬੇ ਨਾਨਕ ਪਾਸਿ ਓਹਿ ਸਾਹ ਲੋਕ ਸਾਹ ਪਰਵਾਰ ਕੇ ਸ੍ਰੇਸਟਿ ਸਭਿ ਆਏ। ਤਬ ਗੁਰੂ ਬਾਬਾ ਨਾਨਕੁ ਜੀ ਉਠਿ ਬੈਠਾ। ਆਇਆਂ ਹੋਇਆਂ ਤਬ ਓਨ੍ਹੀ ਕਹਿਆ ਜੀ, "ਨਾਨਕ! ਉਠ ਬੈਠੁ ਕਰਿ, ਕਿਛੁ ਬੋਲਿਆ ਚਲਿਆ ਕਰਿ ਜਿ ਲੋਕਾ ਕਾ ਭੀ ਜੀਉ ਸਰਸਾ ਹੋਇ, ਮਾਤਾ ਪਿਤਾ ਦਾ ਭੀ ਮਨੁ ਸਰਸਾ ਹੋਇ ਜਿ ਭਾਈ ਨਾਨਕੁ ਬੋਲਦਾ-ਚਲਦਾ ਹੈ। ਨਾ ਤੂ ਬੋਲਹਿ ਨਾ ਉਠੀ ਬਹਹਿ। ਤੂ ਜਿ ਬੋਲਦਾ ਬਕਦਾ ਨਾਹੀ ਸਿ ਕਿਤੁ ਵਾਸਤੇ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਭਾਈ ਕੰਮ ਬਾਝਹੁ ਨਾਹੀ ਜਿ ਬੋਲਹਿ,

ਕੰਮ ਮੁਚੁ ਹੈ, ਅਸੀ ਕਮਾਂਦੇ ਕਮਾਦੇ ਹੁਟਿ ਪਉਦੇ ਹਹੁ, ਲੋਕ ਕੁਆਇਆ ਲੋੜਦੇ ਹੈਨਿ, ਥਕਿਆ ਬੋਲਣੁ ਆਸਗਿ ਨਾਹੀ ਆਵਦਾ"। ਤਾਂ ਓਨੀ ਗੁਰੂ ਬਾਬੇ ਦੀ ਮਾਇ ਨੂੰ ਆਖਿਆ, "ਕਿਉ, ਜਾਂ ਨਾਨਕੁ ਅਠੇ ਪਹਰ ਕੰਮੇ ਹੀ ਵਿਚਿ ਹੋਦਾ ਹੈ, ਤਾਂ ਤੂੰ ਕੀ ਕਰਦੀ ਹੈ ਬੁਲਾਇ ਕਰਿ? ਜਾਂ ਥਕਿ ਪਉਦਾ ਹੈ ਤਾਂ ਤੂੰ ਕਿ ਆਖਦੀ ਸੁ ਕਿ ਕਰਦੀ ਸੁਬਾਇ ਕਰਿ?" ਆਖੈ, "ਏ ਪਰਮੇਸੁਰ ਦਿਅਹੁ ਪਿਆਰਿਅਹੁ! ਏਵੈ ਹੀ ਆਖਦਾ ਹੈ, ਏਹ ਮੰਜਿਅਹੁ ਪਇਆ ਉਠਦੋ ਨਾਹੀ, ਕਿਤੈ ਘਰਿ ਬੋਲਦਾ ਹੈ; ਏਹੁ ਨਾਨਕੁ ਨਾਹੀ, ਕੋਈ ਹੋਰੋ ਬੋਲਦਾ ਹੈ"। ਤਬ ਉਨ੍ਹੀ ਕਹਿਆ ਜਿ, "ਅਸਾਡਾ ਕੰਮੁ ਬਚਾ! ਏਹੁ ਖੇਤ੍ਰੀ ਦਾ ਹੀ ਹੈ, ਜਿ ਕੋਈ ਭੂੰਇ, ਸਵਾਰੈ, ਕੋਈ ਪਾਣੀ ਦੀ ਕਸੀ ਵਘੀ ਸਵਾਰੈ; ਕੋਈ ਬਲਦਾ ਦੀ ਸਾਰ ਕਰੈ; ਕੋਈ ਹਾਲੀ ਹੋਇ ਹਲੁ ਵਾਹੇ, ਕੋਈ ਪਿਛਹੁ ਲਿਜਾਹਿ ਬੀਉ ਦੇ ਵਖਤਿ ਸਿਰਿ ਜਿ ਭਲਾ; ਜਿ ਹਾਲੀ ਬੀਅ ਨੋ ਤਜੇ ਤਾਂ ਅਕੈ ਕੁਵਤ੍ਰਿ ਹੋਇ ਜਾਇ ਅਕੈ ਭੂੰਇ ਥੋੜੀ ਵਹੈ, ਜੇ ਕੋਈ ਪਿਛਹੁ ਬੀਉ ਲੈ ਜਾਇ, ਤਿਚਰੁ ਹਾਲੀ ਵਤ੍ਰ ਸਿਰਿ ਵਧੇਰੇ ਜਿਮੀ ਵਾਹੇ, ਬਾਂਉ ਬਲਾਏ ਲੈ, ਪੈ ਦਰ ਦੇ ਬਾਹਰ ਦੇ ਹਾਲੀ, ਖਸਮ ਨੀਗਰ-ਬਕਰ, ਰੰਨਾਂ ਕੰਵਾ ਸਭਿ ਰਲਿ ਕਮਾਂਦੇ ਹੈਨਿ ਖੇਤ੍ਰੀ ਨੂ, ਤਾਂ ਜਾਇ ਕਰਿ ਬੋਹਲਿ ਬਹੀਦਾ ਹੈ, ਸੁਖਾਲਿਆ ਵਖਤਿ ਸਭ ਕਟੀਦੇ ਹੈਨਿ, ਦੀਬਾਨੁ ਦਾ ਹਾਸਲੁ ਭੀ ਲਾਹਦੇ ਹੈਨਿ, ਤੂੰ ਜੁਆਨੁ ਪੁਤੁ, ਜਾਂ ਤੂੰ ਬਹਿ ਰਹਹਿ ਤਾਂ ਖੇਤੀ ਕਿਥਹੁ ਜੰਮੇ? ਖੇਤੀ ਖਸਮਾਂ ਸੇਤੀ"। ਕਹੈ, "ਭਾਈ ਜੀ! ਮੈ ਏਸੇ ਖੇਤੀ ਵਿਚਿ ਹੀ ਦਿਨੁ ਰਾਤਿ ਖਲੇ ਹੀ ਵਿਹਾਵਦੀ ਹੈ"। ਏਹ ਖੇਤੀ ਦੀ ਪਾਲ ਹੰਉ ਕਰਦਾ ਹਾਂ ਜੀ"। ਕਹੈ, ਜੀ, 'ਐਥੈ ਅਸਾਡੀ ਵਾਹੀ ਵਿਚਿ ਤੂ ਕਦੇ ਨਾਹੀ ਖੜਾ ਹੋਦਾ ਡਿਠਾ ਅਸਾਂ। ਕਾਈ ਹੋਰ ਥੈ ਤੈ ਖੇਤੀ ਕੀਤੀ ਹੋਵੇਗੀ, ਸਾ ਓਹੁ ਖੇਤੀ ਆਸਨੋ ਭੀ ਦਸਿ ਜਿ ਅਸੀ ਹੂ ਅਭ ਤੁਧਿ ਵਾਹੀ ਹੈ?" ਤਬ ਆਪਣੀ ਖੇਤੀ ਗੁਰੂ ਬਾਬਾ ਨਾਨਕ ਲਗਾ ਦਸਣੇ :-

ਭਉ ਭੁਇ ਪਵਿਤੁ ਪਾਣੀ ਸਤੁ ਸੰਤੋਖੁ ਬਲੇਦ॥

[ਸਲੋਕ ਮਹਲਾ ੧, ਰਾਮਕਲੀ ਕੀ ਵਾਰੁ ॥੭॥ (੯੫੫)]

ਤਬ ਓਇ ਉਠਿ ਸਭ ਪੈਰੀ ਪਏ ਜਿ, "ਤੁਧੁ ਸਾ ਖੇਤੀ ਕੀਤੀ ਹੈ ਜਿਤੁ ਅਸਾਂ ਸਭਨਾਂ ਦਾ ਉਧਾਰੁ ਹੋਆ"। ਬੋਲਹੁ ਭਾਈ ਜੀ ਵਾਹੁ ਗੁਰੂ, ਧੰਨ ਗੁਰੂ, ਸਤਿਗੁਰੂ।

## ਪਰਵਾਰ ਨੂੰ ਉਪਦੇਸ਼

ਤਬ ਗੁਰੂ ਬਾਬਾ ਨਾਨਕੁ ਜੀ ਪੰਜਾਬ ਕੀ ਧਰਤੀ ਨਗਰਿ ਤਲਵੰਡੀ ਰਾਇ ਭੋਇ ਦੀ ਜਬ ਬਲਿਪਣੁ ਮਹਿ ਮਾਤਾ ਪਿਤਾ ਕੇ ਘਰਿ ਥਾ, ੨੨ ਬਾਈਹਾ ਵਿਚਿ ਥਾ, ਤਬ ਪਰਮੇਸੁਰ ਦੇ ਨਾਮ ਕੀ ਡੋਰੀ ਲਾਗੀ, ਤਬ ਚੁਪਾਤਾ ਹੀ ਹੋਇ ਗਇਆ, ਤਬ ਗੁਰੂ ਬਾਬੇ ਨਾਨਕ ਜੀ ਕੇ ਜਿ ਕੁਟੰਬ ਕੇ ਜਿ ਮਨੁਖ ਥੇ : ਮਾਤਾ ਪਿਤਾ ਭਾਈ ਭਤੀਜੇ ਸਭਿ ਮਿਲਿ ਆਏ ਗੁਰੂ ਬਾਬੇ ਨਾਨਕ ਜੀ ਪਾਸਿ। ਤਬ ਸਭਨਹੁ ਮਿਲਿ ਕਰਿ ਕਹਿਆ ਜਿ, "ਏ ਨਾਨਕ ਜੀ! ਤੇਰਾ ਮਨੁ ਗੀਤ ਉਪਰਿ ਹੋਤਾ ਤੂੰ ਗਾਵਦੋਹਿ, ਹੁਣਿ ਤੂੰ ਗਾਵਣੈ ਤੇ ਭੀ ਰਹਿ ਗਇਆ, ਸਦਾ ਸਰਬਦਾ ਤੂੰ ਹਸਦੋਹਿ, ਹੁਣਿ ਤੂੰ ਹਸਣੇ ਤੇ ਭੀ ਰਹਿਆ! ਭਲੀਆਂ ਭਲੀਆਂ ਚੰਚਲਾਈ ਕੀਆਂ ਬਾਤਾ ਕਰਦਹੁ, ਉਨ੍ਹਾਂ ਥੀ ਭੀ ਰਹਿ ਗਇਉਹਿ। ਅਨੇਕ ਤੂ ਰਸ ਭੋਗ ਕਰਦਹੁ, ਹਰਖਮਾਨ ਹੋਇ ਕਰਿ ਅਨੇਕ ਫੁਰਮਾਇਸੀ ਕਰਦੋਹਿ, ਹੁਣਿ ਆਖਣ ਤੇ ਭੀ ਰਹਿ ਗਇਓਹਿ। ਭਲੇ ਭਲੇ ਤੂ ਜੋੜੈ ਪੈਨ੍ਹਦੇਹਿ, ਉਨਾ ਤੇ ਪੈਨ੍ਹਣੈ ਖਾਣੇ ਤੇ ਤੂ ਭੀ ਰਹਿ ਗਇਓਹਿ। ਏਹੁ ਕਿਆ ਹੋਆ ਨਾਨਕ ਜੀ! ਤੇਰਾ ਜੀਉ ਕਿਥ

ਜਾਇ ਪਇਆ ਹੈ?" ਤਬ ਗੁਰੂ ਬਾਬੇ ਨਾਨਕ ਜੀ ਪਰਭਾਤੀ ਰਾਗ ਮਹਿ ਬਾਨੀ ਬੋਲੀ ਜਿ :-

ਗੀਤ ਨਾਦ ਹਰਖ ਚਤੁਰਾਈ॥ ਰਹਸ ਰੰਗ ਫੁਰਮਾਇਸਿ ਕਾਈ॥

[ਪ੍ਰਭਾਤੀ ਮਹਲਾ ੧ ॥ ੧੪॥ (੧੩੩੧)]

ਤਬ ਉਨਹੁ ਕਹਿਆ ਜਿ, "ਧੰਨਿ ਹੋ ਨਾਨਕ ਜੀ! ਤੂੰ ਧੰਨਿ ਜਿਸ ਕੰਉ ਏਹੁ ਨਾਮੁ ਰਸੁ ਆਇਆ"। ਤੰਬ ਜਿਤਨਾ ਪਰਵਾਰੁ ਸਾ ਗੁਰੂ ਬਾਬੇ ਨਾਨਕ ਜੀ ਕਾ ਏਤਨਿਆਂ ਹੀ ਨਿਮਸਕਾਰੁ ਕੀਆ ਜਿ, "ਧੰਨੁ ਨਾਨਕੁ! ਧੰਨੁ ਨਾਨਕੁ! ਜਿਸੁ ਕਉ ਪਰਮੇਸੁਰ ਕੀ ਭਗਤਿ ਆਈ ਹੈ, ਤੂ ਧੰਨਿ ਹੈ ਜੀ!" ਬੋਲਹੁ ਵਾਹਗੁਰੂ, ਧੰਨੁ ਗੁਰੂ, ਸਤਿਗੁਰੂ।

## ਪਰਮੇਸਰ ਦਾ ਜਸ

ਜਦ ਗੁਰੂ ਬਾਬਾ ਨਾਨਕੁ ਜੀ ਚੌਬੀਸ ਬਰਸ ਕਾ ਹੂਆ, ਤਬ ਏਕ ਦਿਨ ਗੁਰੂ ਬਾਬਾ ਨਾਨਕੁ ਜੀ ਨਗਰਿ ਤਲਵੰਡੀ ਦਾਦੇ ਕਾਲੂ ਕੈ ਘਰਿ ਜੁ ਰਹਤਾ, ਮਾਤਾ ਪਿਤਾ ਕੈ ਘਰਿ, ਤਬ ਚਉਮਾਸੇ ਕੇ ਦਿਨ ਥੇ ਅਰੁ ਘਟਾਂ ਸਾਵਨ ਕੀ ਉਮੰਡਿ ਉਮੰਡਿ ਲਾਗੀ ਬਰਸਨੈ। ਤਬ ਗੁਰੂ ਬਾਬਾ ਨਾਨਕੁ ਜੀ ਰਾਤਿ ਕੇ ਸਮੇ ਅਪਨੈ ਘਰਿ ਮਹਿ ਬੈਠਾ ਥਾ। ਤਬ ਜਿਉ ਜਿਉ ਮੇਘੁ ਗਰਜਿ ਗਰਜਿ ਬਰਸੈ, ਤਿਉ ਤਿਉ ਗੁਰੂ ਬਾਬੇ ਜੀ ਕਾ ਮਨੁ ਉਮੰਡਿ ਉਮੰਡਿ ਲਾਗਾ ਪਰਮੇਸੁਰ ਜੀ ਕਾ ਜਸੁ ਗਾਵਣੈ। ਤਬ ਗੁਰੂ ਬਾਬੇ ਜੀ ਕਉ ਗਾਵਤੇ ਸੁਨਿ ਕਰਿ ਮਾਤਾ ਕਹਿਆ ਜਿ, "ਬਚਾ! ਰੰਚਕ ਇਕੁ ਸੋਵਹਿ ਤਾ ਭਲਾ ਹੋਵੈ"। ਜਬ ਏਹੁ ਸਬਦੁ ਮੁਖ ਤੇ ਮਾਤਾ ਜੀ ਕਹਿਆ ਤਬ ਬਬੀਹਾ ਬੋਲਿਆ। ਤਬ ਬਬੀਹੈ ਕਹਿਆ ਜਿ, ਪਿਉ ਪ੍ਰਿਉ।" ਤਬ ਗੁਰੂ ਬਾਬੇ ਕਹਿਆ ਜਿ, "ਮਾਤਾ ਜੀ! ਮੇਰਾ ਜਿ ਸਰੀਕੁ ਹੈ ਸਿ ਜਾਗਦਾ ਹੈ, ਮੈ ਕਿਉ ਕਰਿ ਸੋਵਾ?" ਤਬ ਮਾਤਾ ਜੀ ਕਹਿਆ ਜਿ, "ਬਚਾ! ਸੁ ਤੇਰਾ ਸਰੀਕੁ ਕਵਣ ਹੈ ਜਿਸੁ ਕਾ ਲੀਆ ਤੂ ਜਾਗਤਾ ਹੈ?" ਤਬ ਮਲਾਰ ਰਾਗ ਮਹਿ ਗੁਰੂ ਬਾਬੇ ਨਾਨਕ ਜੀ ਬਾਨੀ ਬੋਲੀ ਜਿ :-

ਰੈਨਿ ਬਬੀਹਾ ਬੋਲਿਓ ਮੇਰੀ ਮਾਈ ॥੧॥ ਰਹਾਉ॥

[ਸਾਰਾ ਸਬਦ, ਮਲਾਰ ਮਹਲਾ ੧ ਘਰ ੧॥ ੧੦॥ (੧੨੭੪)]

ਤਬ ਮਾਤਾ ਜੀ ਖੁਸੀ ਭਈ ਜਿ, "ਧੰਨਿ ਮੇਰੇ ਭਾਗਿ! ਜਿਸਕਾ ਨਾਨਕ ਪੁਤ੍ਰ ਹੈ"। ਖੁਸੀ ਹੋਇ ਕਰਿ ਲਾਗੀ ਅਸੀਸ ਦੇਵਣੇ ਜਿ, "ਏ ਪਰਮੇਸੁਰੁ! ਤੂ ਨਾਨਕ ਕੀ ਪ੍ਰੀਤਿ ਤੋੜਿ ਨਿਬਾਹਿ"। ਬੋਲਹੁ ਵਾਹਗੁਰੂ।

## ਮਾਤਾ ਨੂੰ ਦਿਲਾਸਾ

ਤਬ ਪੰਜਾਬ ਕੀ ਧਰਤੀ ਨਗਰਿ ਤਲਵੰਡੀ ਪਹਿਲੀ ਹੁਥਿ ਜਦ ਪਰਮੇਸਰੁ ਕਾ ਬਿਰਹੁ ਉਪਜਿਆ ਬਾਬੈ ਨਾਨਕ ਜੀ ਕੰਉ। ਤਬ ਗੁਰੂ ਬਾਬਾ ਨਾਨਕ ਜੀ ਘਰਿ ਮਹਿ ਬੈਠਿ ਰਹਿਆ। ਤਬ ਗੁਰੂ ਬਾਬੇ ਨਾਨਕ ਪਾਸਿ ਮਾਤਾ ਆਈ, ਆਇ ਕਰਿ ਮਾਤਾ ਕਹਿਆ ਜਿ, "ਬਚਾ ਨਾਨਕਾ!" ਤਬ ਬਾਬੇ ਨਾਨਕ ਜੀ ਕਹਿਆ ਜਿਃ ਜੀਉ ਮਾਤਾ!" "ਬੇਟਾ ਇਕਿ ਕਲੰਦਰ ਜੇਹੇ ਆਏ ਹੈਨਿ, ਤੀਰਥਾ ਨੋ ਜਾਂਦੇ ਹੈਨਿ। ਮੈ ਆਖਿਆ ਜਿ ਅਜੁ ਕਲਿ ਨਾਨਕ ਭੀ ਮੈਨੋ ਛਡਿ ਜਾਇਗਾ, ਏਨਾਂ ਵਾਂਗ ਤੀਰਥੀ। ਬੇਟਾ! ਮੇਰਾ ਬੈਰਾਗੁ ਰਹੈ ਨਾਹੀ, ਮੈ ਕਹਿਆ ਜਿ ਏਵੈ ਏਨੀ ਮਾਂਵਾਂ ਛਡੀਆਂ; ਹੈਨਿ ਤਿਉ ਅਸੁ ਕਲਿ ਨਾਨਕੁ ਭੀ ਏਵੈ ਜਾਗੁ। ਅਸਾ ਨਾਲਿ ਬੋਲਦਾ

ਨਾਹੀ, ਚਲਦਾ ਨਾਂਹੀ, ਸੈਸਾਰ ਦੇ ਸੂਤ ਕਿਸੈ ਵਿਚਿ ਨਾਹੀ, ਉਦਾਸੁ ਵਾਸੁ ਹੋਇਦਾ ਹੈ ਅਜੁ ਕਲਿ ਦਿਗੰਬਰੁ ਹੋਇ ਜਾਂਦਾ ਹੈ। ਏਨਾਂ ਹੀ ਵਾਗਿ ਕਿਨੀ ਤਟੀ ਤੀਰਥੀ ਜਾਇਗਾ, ਪਣੁ ਬੇਟਾ ਨਾਨਕਾ! ਏਨੀ ਕਲੰਦਰੀ ਤਾਂ ਘਰ ਬਾਰ ਛਡੇ, ਪਣੁ ਏਨਾ ਨੂ ਕਲੰਦਰਾ ਹੋਇਆਂ, ਤੀਰਥੀ ਗੈਆਂ ਕਿਛੁ ਪਲੇ ਪਵੈਗਾ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਮਾਤਾ! ਕਿਛੁ ਪਲੈ ਨ ਪਵੈਗਾ" ਤਬ ਮਾਤਾ ਕਹਿਆ ਜਿ, "ਬਚਾ! ਕਿਤੁ ਗਲੈ ਕਿਛੁ ਪਲੈ ਨ ਪਵੈਗਾ ਏਣਾ ਨੋ?" ਤਬ ਬਿਲਾਵਲ ਰਾਗ ਮਹਿ ਬਾਨੀ ਲੇ ਉਠਾ ਗੁਰੂ ਬਾਬਾ ਨਾਨਕੁ ਜੀ :-

ਮਨੁ ਮੰਦਰੁ, ਤਨੁ ਵੇਸ ਕਲੰਦਰੁ, ਘਟਿ ਹੀ ਤੀਰਥਿ ਨਾਵਾ॥

[ਬਿਲਾਵਲੁ ਮਹਲਾ ੧ ਘਰ ੧ ॥ ੨॥ (੭੯੪)]

ਤਬ ਮਾਤਾ ਜੀ ਕਹਿਆ ਜਿ, "ਬਚਾ! ਉਸੁ ਪਰਮੇਸਰੁ ਦੀਆਂ ਗਲਾਂ ਤੂਹੈ ਹੀ ਜਾਣਹਿ, ਪਰੁ ਅਸਾਡੀ ਕਿਰੈ ਸਰਮਾ ਰਹੈ ਤਾ ਭਲਾ ਹੋਇ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਮਾਤਾ ਜੀ! ਤੁਸਾਡੇ ਪਿਛੈ ਹੋਰਨਾ ਦੀ ਭੀ ਲਜਾ ਰਹੈਗੀ" 'ਤਬ ਮਾਤਾ ਜੀ ਕਹਿਆ ਜਿ, "ਏ ਬਚਾ! ਗਲ ਮੇਰੈ ਜੀ ਹੈ ਜਿ ਕਿਵੇ ਹੀ ਅਸਾਡੀ ਲਜਾ ਰਹੇਗੀ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਪਰਮੇਸੁਰੁ ਲਜਾ ਰਖੈਗਾ"। ਤਬ ਜਾਇ ਮਾਤਾ ਕੈ ਮਨਿ ਸੰਤੋਖੁ ਆਇਆ। ਬੋਲਹੁ ਭਾਈ ਜੀ ਵਾਹਗੁਰੂ।

## ਬਸੰਤ ਦੀ ਵਿਆਖਿਆ

ਜਦਿ ਗੁਰੂ ਨਾਨਕੁ ਜੀ ਪੰਜੀਸ ਛਬੀਸ ਬਰਸ ਕਾ ਭੈਆ ਤਬ ਏਕ ਦਿਨਿ ਪੰਜਾਬ ਕੀ ਧਰਤੀ ਨਗਰਿ ਤਲਵੰਡੀ ਰਾਇ ਭੋਏ ਦੀ ਗੁਰੂ ਬਾਬਾ ਨਾਨਕ ਜੀ ਅੰਦਰਿ ਘਰਿ ਕੈ ਬਿਖੇ ਪੜਿਆ ਹੀ ਰਹਤਾ। ਜਬ ਕਈ ਮਾਸ ਦਿਨ ਪੜਿਆ ਹੀ ਰਹਿਆ ਤਬ ਬਸੰਤੁ ਚੜਿਆ। ਤਬ ਜਿਤਨੇ ਲੋਕ ਤਲਵੰਡੀ ਕੇ ਥੇ ਏਤਨਿਆਂ ਲੋਕ ਮਿਲਨਿ ਆਏ ਜਿ "ਨਾਨਕ ਜੀ! ਤੈ ਬਹੁਤੁ ਦਿਨ ਮਾਹ ਬੈਠੇ ਹੋਏ ਹੈਨਿ ਅੰਦਰੇ, ਪਰੁ ਹੁਣਿ ਚੇਤੁ ਬਸੰਤੁ ਚੜਿਆ ਹੈ। ਲੋਕ ਸਭਿ ਬਸੰਤੁ ਚੜਿਐ ਖੁਸੀ ਹੋਤੇ ਹੈ; ਬਾਹਰਿ ਚਲੀਐ, ਏਕ ਬਾਰ ਚੇਤ ਕੀ ਬਹਾਰ ਲੀਜੀਐ"। ਤਬ ਗੁਰੂ ਬਾਬੇ ਨਾਨਕ ਜੀ ਬਸੰਤ ਰਾਗ ਮਹਿ ਬਾਣੀ ਬੋਲੀ ਜਿ :-

ਮਾਹਾ ਮਾਹ ਮੁਮਾਰਖੀ ਚੜਿਆ ਸਦਾ ਬਸੰਤ॥

[ਬਸੰਤ ਮਹਲਾ ੧ ਘਰ ੧ ॥ ੧॥ (੧੧੬੮)]

ਤਬ ਉਨਹੁ ਸਭਨਹੁ ਨਮਸਕਾਰ ਕੀਆ ਜਿ "ਧੰਨੁ ਨਾਨਕੁ ਧੰਨੁ ਨਾਨਕੁ ਜਿਸੁ ਕਉ ਐਸੀ ਬੁਧਿ ਆਈ ਹੈ ਬਲਿਮਨ ਮਾਹਿ" ਤਬ ਓਹਿ ਸਭਿ ਗੁਰੂ ਬਾਬੇ ਨਾਨਕ ਜੀ ਕੀ ਉਸਤਤਿ ਲਾਗੇ ਕਰਣੈ। ਬੋਲਹੁ ਭਾਈ ਜੀ ਸ੍ਰੀ ਰਾਮ ਕ੍ਰਿਸ਼ਨ, ਵਾਹਗੁਰੂ, ਧੰਨ ਗੁਰੂ, ਸਤਿਗੁਰੂ।

## ਅਸਲ ਰੋਜ਼ਗਾਰ

ਜਬ ਗੁਰੂ ਬਾਬਾ ਨਾਨਕੁ ਜੀ ਸਤਾਈਆਂ ਅਠਾਈਆਹ ਬਰਸਾਂ ਕਾ ਭਇਆ ਤਬ ਲਖਮੀ ਦਾਸੁ ਅਰੁ ਸਿਰੀ ਚੰਦ ਕਾ ਜਨਮੁ ਭਇਆ। ਜਬ ਤੀਸ ਬਰਸ ਕਾ ਹੋਇਆ ਤਬ ਗੁਰੂ ਬਾਬੇ ਨਾਨਕ ਜੀ ਕੈ ਆਤਮੈ ਉਦਾਸੀ ਬਸੀ, ਕਿਰਤਿ ਵਿਰਤਿ ਸੈਸਾਰ ਕੀ ਕਿਛੁ ਕਰੈ ਨਾਹੀ- ਬੈਠਾ ਹੀ ਰਹੈ। ਅਕੈ ਕਿਸੀ ਜੋਗੀ ਸੰਨਿਆਸੀ ਪਾਸਿ ਬੈਠਾ ਪਰਮੇਸਰੁ ਕੀਆਂ ਕਥਾ ਬਾਤਾਂ ਕਰੈ

ਅਰੁ ਸੁਣੈ। ਸੈਸਾਰੀ ਲੋਕ ਸਾਥਿ, ਮਾਤਾ ਪਿਤਾ ਸਾਥਿ, ਭਾਈ ਭਤੀਜੇ ਸਾਥਿ ਥੋਰੀ ਬਾਤ ਕਰੈ। ਜੇ ਕੋਈ ਪਰਮੇਸਰੁ ਕੀ ਬਾਤ ਕਰਤਾ ਹੋਇ ਤਿਸੇ ਹੀ ਸਿਉ ਬਾਤਾਂ ਕਰੇ, ਹੋਰੁਸੁ ਕਿਸੀ ਸਿਉਂ ਨ ਬੋਲੈ। ਤਬ ਦਾਦਾ ਕਾਲੂ ਦਾਦੀ ਤਿਪਰਾ ਕਿਛੁ ਕਹਿ ਨ ਸਕਨੀ ਜਿ, "ਜੀ, ਤੂੰ ਕਿਛੁ ਕਿਰਤਿ ਘਰ ਕੀ ਕਰੁ ਜੋਗੀ ਸੰਨਿਆਸੀ ਸਿਉ ਨਾ ਮਿਲੁ"। ਬਾਬੇ ਨਾਨਕ ਕਉ ਕਿਛੁ ਮਾਤਾ ਪਿਤਾ ਕਹਿ ਨ ਸਕਹੀ, ਆਪਣੇ ਭਾਣੈ ਬਾਬਾ ਨਾਨਕੁ ਬੋਲੈ ਭਾਵੈ ਨਾ ਬੋਲੈ, ਭਾਵੈ ਘਰਿ ਬੈਠੇ ਭਾਵੇ ਬਾਹਰਿ ਬੈਠੇ। ਇਸਤਰੀ ਤੇ ਬਿਰਕਤੁ ਹੋਆ। ਸੈਸਾਰ ਕੀ ਧਵਰਤਾ ਤੇ ਬਿਰਕਤੁ ਹੋਆ। ਲਖਮੀ ਮਾਇਆ ਤੇ, ਸੁਤ-ਬਨਤਾ ਗ੍ਰਿਸਤ ਬਿਉਹਾਰ ਤੇ ਬਿਰਕਤੁ ਹੋਆ ਉਦਾਸੁ। ਗੁਰੂ ਬਾਬਾ ਨਾਨਕੁ ਜੀ ਆਤਮੈ ਪਰਮੇਸੁਰ ਕੀ ਪ੍ਰੀਤਿ ਉਪਜੀ। ਨਾਮੁ ਦਾਨੁ ਇਸਨਾਨੁ, ਗੁਰਮੁਖਿ ਗਿਆਨ, ਗੁਰ ਜੀ ਕਾ ਧਿਆਨੁ ਉਪਜਿਆ। ਸਿਵ ਸੰਜਮੁ ਸੁਰਤਿ ਉਪਜੀ, ਸਤ ਸੰਤੋਖੁ ਉਪਜਿਆ, ਥਿਤਿ ਜੁਗਤਿ ਉਪਜੀ, ਸੁਕ੍ਰਿਤੁ ਉਪਜਿਆ, ਕੁਬੁਧਿ ਨਾਸੀ। ਕਾਮੁ ਕ੍ਰੋਧ ਅਹੰਕਾਰੁ ਨਸਿ ਗਏ। ਤ੍ਰਿਹੁ ਗੁਣਾ ਕੀ ਪਰਕਿਰਤਿ ਮਿਟਿ ਗਈ, ਚਉਥੇ ਗੁਣ ਕੀ ਪਰਕਿਰਤਿ ਉਪਜੀ। ਤਬ ਗੁਰੂ ਬਾਬੇ ਨਾਨਕ ਕੰਉ ਮਾਤਾ ਤਿਪਰਾ ਕਹਿਆ ਜਿ, "ਬਚਾ ਨਾਨਕਾ! ਤੇਰਾ ਬੈਠਿ ਰਹਣਾ ਭਲਾ ਨਾਹੀ, ਕਿਛੁ ਕਿਰਤਿ ਰੁਜ਼ਗਾਰੁ ਕੀਤਾ ਚਾਹੀਐ। ਏਵ ਭਲਾ ਨਾਹੀ ਜਿ ਤੂੰ ਪੜਿਆ ਰਹਦਾ ਹੈਂ। ਤੇਰੇ ਘਰ ਬੇਟੇ ਹੋਏ, ਬੇਟੀਆ ਹੋਈਆਂ, ਏਨਾ ਦੈ ਮੁਖਿ ਪਾਇਆ ਲੋੜੀਐ। ਇਸਤ੍ਰੀ ਤੇਰੀ ਕਿਛੁ ਖਾਧਾ ਪੈਧਾ ਚਾਹੈ, ਤੂ ਬਚਾ ਰੋਜਗਾਰੁ ਕਰਿ ਜਿ ਰੋਟੀ ਕਪੜਾ ਜੁੜਿ ਆਵੈ"। ਤਬ ਗੁਰੂ ਬਾਬੇ ਨਾਨਕ ਜੀ ਕੰਉ ਜਿ ਮਸਤੀ ਕਾ ਪਿਆਲਾ ਜਿ ਆਇਆ ਮੁਟਕੜੀ ਮਾਰਿ ਕਰਿ ਪੜਿ ਰਹਿਆ, ਨਾ ਬੋਲੈ ਨਾ ਬਕੈ, ਨਾ ਖਾਇ ਨਾ ਪੀਵੈ। ਮਸਤੁ ਹੋਇ ਗਇਆ। ਤਬ ਗੁਰੂ ਬਾਬੇ ਜੀ ਪੜਿਆਂ ਦਿਨ ਰਾਤਿ ਪੰਜਿ ਹੂਏ ਥੇ ਤਾਂ ਮਾਤਾ ਘੁੰਮੀ ਦਾਦੀ ਤਿਪਰਾ ਪਾਸਿ, ਆਇ ਕਹਿਆ ਜਿ, "ਸਸੂ! ਤੇਰਾ ਪੁਤ੍ਰ ਦਿਨਾਂ ਪੰਜਾਂ-ਚਹੁ ਦਾ ਪੜਿਆ ਹੈ, ਨਾ ਕਿਸੀ ਸਾਥਿ ਬਕਦਾ ਹੈ, ਨਾ ਕਿਛੁ ਬੋਲਦਾ ਹੈ, ਪੜਿਆ ਹੀ ਰਹਦਾ ਹੈ—ਪੜਿਆ ਹੀ ਰਹਦਾ ਹੈ : ਨਾ ਕਿਛੁ ਖਾਂਦਾ ਹੈ ਨਾ ਪੀਦਾ ਹੈ"। ਇਤਨੀ ਹੀ ਗਲਿ ਮਾਤਾ ਘੁੰਮੀ ਦੀ ਦਾਦੀ ਤਿਪਰਾ ਸੁਣਿ ਕਰਿ ਗੁਰੂ ਬਾਬਾ ਨਾਨਕ ਜੀ ਪਾਸਿ ਆਈ। ਤਬ ਦਾਦੀ ਤਿਪਰਾ ਗੁਰੂ ਬਾਬੇ ਨਾਨਕ ਜੀ ਕਉ ਕਹਿਆ, "ਹਉ ਵਾਰੀ ਪੂਤਾ! ਤੂ ਪੈ ਕਿਉ ਰਹਿਆ ਹੈ, ਕਿਛੁ ਹੀਲਾ ਤਾ ਨਾਹੀ ਕਿਨਾ।" ਕਹੈ, "ਮਾਤਾ! ਅਨੰਦੁ ਹੈ ਮਾਤਾ ਜੀ! ਹੀਲਾ ਕਿਛੁ ਨਾਹੀ"। ਤਬ ਦਾਦੀ ਕੈ ਜੀਅ ਵਿਚਿ ਕਰਾਰ ਹੋਆ ਜੇ ਸੁਕਰੁ ਕਾ ਬੋਲਿਆ ਹੈ ਹਿੰਜਾਰ ਹਾ"। ਤਬ ਮਾਤਾ ਬੋਲੀ ਜੀ, "ਬਚਾ! ਇਸੁ ਤੇਰੈ ਪੈ ਰਹਣੇ ਸਾਥਿ ਅਸਾਨੋ ਮਹਾ ਦੁਖੁ ਉਪਜਦਾ ਹੈ, ਤੂੰ ਪੜਿਆ ਨ ਰਹੁ ਜਿ ਅਸੀ ਖਤ੍ਰੀ, ਕਿਛੁ ਟਹਲ ਭੀ ਕੀਤੀ ਲੋੜੀਐ"। ਤਬ ਮਾਤਾ ਜੀ ਕਹਿਆ ਜਿ, "ਪੁਤ੍ਰ! ਤੂ ਹੁਣਿ ਉਠਿ ਕਰਿ ਨਾਉ, ਨਾਵਿ ਕਰਿ ਜੇਵਿ, ਕਪੜੇ ਪਹਿਰੁ, ਕਪੜੇ ਪਹਿਰਿਕੈ ਕਿਛੁ ਕਿਰਤਿ ਟਹਲ ਕਰਿ, ਰੋਜਗਾਰੁ ਜਿਸ ਤੇ ਚਲੈ, ਤੂੰ ਸਾਈ ਕਾਰ ਕਰੁ"।

ਤਬ ਦਾਦੇ ਕਾਲੂ ਨੋ ਖਬਰਿ ਹੋਈ ਜਿ ਨਾਨਕੁ ਪੜਿਆ ਰਹਿਦਾ ਹੈ, ਨਾ ਕਿਛੁ ਖਾਂਦਾ ਹੈ ਨਾ ਕਿਛੁ ਪੀਂਦਾ ਹੈ। ਤਬ ਦਾਦਾ ਕਾਲੂ ਭੀ ਗੁਰੂ ਬਾਬੇ ਨਾਨਕ ਜੀ ਪਾਸਿ ਆਇਆ। ਆਇ ਕਰਿ ਦਾਦੈ ਕਾਲੂ ਆਖਿਆ ਜਿ, "ਬਚਾ ਨਾਨਕਾ! ਪੈ ਰਹਣਾ ਭਲਾ ਨਾਹੀ। ਤੂੰ ਉਠੁ, ਉਠਿ ਕਰਿ ਇਸਨਾਨੁ ਕਰਿ ਪਰਸਾਦੁ ਜੇਵਿ। ਕਪੜੇ ਪਹਿਰੁ, ਹਸੁ ਖੇਡੁ, ਤੁਰੁ ਫਿਰੁ, ਜਿਤੁ ਗਲ ਤੇਰਾ ਜੀਉ ਲਗੈ ਤੂ ਸਾਈ ਗਲਿ ਕਰਿ। ਅਤੈ ਬਚਾ ਨਾਨਕਾ! ਅਸੀ ਰਾਹਕ ਹਹ ਰੋਜਗਾਰੁ

ਬਹੁਤੁ ਹੈ, ਬਿੰਦਕ ਤੂੰ ਖੇਤੀ ਵਿਚਿ ਜਾਇ ਖੜਾ ਹੋਹਿ ਤਾ ਭਲਾ ਕਿਉ ਜਿ ਤੇਰੈ ਘਰਿ ਖੋਇਐ ਬਣਦੀ ਨਾਹੀ, ਤੂ ਖੇਤ ਵਲਿ ਜਾਹਿ। ਖੇਤ੍ਰੀ ਜਮੀ ਹੈ, ਤੂੰ ਗਵਾਇ ਨਾਹੀ। ਰਖੁ ਖੇਤ੍ਰੀ ਤੇਰੈ ਕੰਮ ਆਵੇਗੀ"। ਤਬ ਗੁਰੂ ਬਾਬਾ ਨਾਨਕ ਜੀ ਸੋਰਠਿ ਰਾਗ ਮਹਿ ਬਾਨੀ ਬੋਲਿ ਉਠਾ ਜਿ :-

ਮਨੁ ਹਾਲੀ ਕਿਰਸਾਣੀ ਕਰਣੀ ਸਰਮੁ ਪਾਣੀ ਤਨੁ ਖੇਤੁ॥

[ਸੋਰਠ ਮਹਲਾ ੧ ਘਰ ੨ ॥ ੨॥ (੫੯੫)]

ਤਬ ਦਾਦੇ ਕਾਲੂ ਨਮਸਕਾਰੁ ਕੀਆ ਜਿ, "ਧੰਨ ਨਾਨਕ ਜੀ ! ਅਸੀਹੁ ਦੇਹੁ ਚਾਕਰੀ ਨਹੀ ਹੋਇ ਆਵਦੀ ਅਰੁ ਤੈ ਚਾਕਰੀ ਕਮਾਈ ਹੈ ਤੂ ਅਸਾ ਉਪਰਿ ਕਿਰਪਾਲੁ ਹੋਹਿ ਜਿ ਤੇਰੀ ਕਿਰਪਾ ਕਰਿ ਕਰਿ ਅਸਾਡਾ ਭਲਾ ਹੋਵੈ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ; "ਬਾਬਾ ਜੀ ! ਤੇਰੀਆ ਕੀਤੀ ਜਾਂਦੀ ਹੈ ਜੇ ਅਸਾਡੀ ਚਾਕਰੀ ਥਾਂਇ ਪੜੀ, ਪਰਮੇਸੁਰ ਘਤੀ ਤਾ ਤੇਰਾ ਸਰਵੰਸੁ ਹੀ ਤਰੈਗਾ, ਤੇਰੇ ਤਰਣ ਦੀ ਕਿਆ ਹੈ।" ਤਬ ਦਾਦੇ ਕਾਲੂ ਫੇਰਿ ਨਮਸਕਾਰੁ ਕੀਆ ਬੋਲਹੁ ਭਾਈ ਵਾਹੁਗੁਰੂ ਧੰਨ ਗੁਰੂ ਸਤਿਗੁਰੂ।

## ਅਸਲ ਫਸਲ

ਜਬ ਬਤੀਸ ਬਰਸ ਕਾ ਹੋਆ ਗੁਰੂ ਬਾਬਾ ਨਾਨਕੁ ਜੀ ਤਬ ਏਕ ਦਿਨਿ ਨਗਰਿ ਤਲਵੰਡੀ ਪੰਜਾਬ ਕੀ ਧਰਤੀ ਮਾਤਾ ਕੈ ਘਰਿ ਥਾ। ਤਬ ਬਹੁਤੁ ਪ੍ਰੀਤਿ ਗੁਰੂ ਬਾਬੇ ਨਾਨਕ ਜੀ ਕਉ ਪਰਮੇਸੁਰ ਕੇ ਨਾਵ ਕੀ ਉਪਜੀ, ਸੈਸਾਰ ਕੀ ਕਿਰਤਿ ਕੰਮ ਤੇ ਰਹਿ ਗੈਆ, ਲਾਗਾ ਪਰਮੇਸੁਰ ਕੀ ਭਗਤਿ ਕਰਣੈ, ਗੋਬਿੰਦ ਜੀ ਕੰਉ ਲਾਗਾ ਸਿਮਰਣੈ। ਤਬ ਮਾਤਾ ਪਿਤਾ ਕੰਮੁ ਕਰਾਇਆ ਚਾਹਹਿ ਅਰੁ ਗੁਰੂ ਬਾਬੇ ਨਾਨਕ ਜੀ ਸਉ ਕਿਛੁ ਕਹਿ ਭੀ ਨ ਸੰਕਹੀ ਜਿ ਕੰਮੁ ਕਿਰਤਿ ਕਿਛੁ ਤੂੰ ਕਰੁ ਅਰੁ ਸਬਬੀ ਸਬਬੀ ਆਖਿ ਭੀ ਕਰਾਇਆ ਚਾਹਹਿ। ਤਬ ਗੁਰੂ ਬਾਬੇ ਕਉ ਪਿਤਾ ਕਾਲੂ ਵੇਦੀ ਕਹਿਆ ਜਿ, "ਬਾਬਾ ਨਾਨਕਾ ! ਅਜੁ ਜੇ ਤੂ ਕਿਛੁ ਟਹਲ ਕਰਹਿ ਤਉ ਭਲਾ ਕਰਹਿ"। ਕਹੈ, "ਬਾਬਾ ਜੀ ! ਕੇਹੀ ਟਹਲ ਹੈ?" ਕਹੈ, "ਹਲਾਂ ਪਾਸਿ ਜਾਇ ਖੜਾ ਹੋਹਿ, ਹਲ ਕਿਛੁ ਮੰਗਿ ਮੰਗਿ ਲੀਤੇ ਹੈਨਿ; ਖਸਮਾ ਬਗੈਰ ਹਾਲੀ ਕੰਮੁ ਕਰਦੇ ਨਾਹੀ। ਬਚਾ ! ਜੇ ਤੂੰ ਬਿੰਦਕ ਜਾਇ ਖੜਾ ਹੋਵਹਿ ਤਾਂ ਕੰਮੁ ਚਲੈ, ਮੇਰਾ ਜਾਣੂ ਹੋਦਾ ਨਾਹੀ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਬਾਬਾ ਜੀ ! ਹਲ ਜਿ ਤੁਸੀ ਵਾਹਿਦੇ ਹਹੁ, ਏਸ ਦਾ ਹਾਲਾ ਤਾਂ ਦੀਬਾਨੁ ਲਏਗਾ ਕਿ ਨਾ ਲਏਗਾ?" ਕਹੈ, "ਬੱਚਾ ! ਦੀਬਾਨੁ ਹਾਲਾ ਲਏਗਾ"। ਕਹੈ, "ਬਾਬਾ ਜੀ ! ਮਸਕਤਿ ਅਸੀ ਕਰਹਿ ਅਤੈ ਹਾਲਾ ਦੀਬਾਨੁ ਲਏ, ਸੁ ਏਤੁ ਟਹਲੈ ਹੰਉ ਨਾਹੀ ਜਾਦਾ। ਪਣੁ ਜੇ ਹਾਲਾ ਦੀਬਾਨੁ ਨਾ ਲਈ ਤਾਂ ਹਉ ਜਾਈ।" ਕਹੈ, "ਬਚਾ ! ਹਾਲਾ ਤਾ ਨ ਲਈਐ ਜੇ ਦੀਬਾਨ ਦੀਅਹੁ ਦਰਗਾਹੁ ਲਿਖਾਇਆਂ ਜਿ ਭਾਈ ਵਾਹੀ ਇਨਾਮਿ ਛੁਟੀ, ਤਾਹੀ ਹਾਲਾ ਨਾ ਲਈਐ।" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਬਾਬਾ ਜੀ ! ਪਿਛਿ ਏਵ ਮੈ ਕਿਉ ਜਾਉ ਇਸੁ ਕਾਨ ਕੰਉ?" ਤਬ ਗੁਰੂ ਬਾਬੇ ਨਾਨਕ ਜੀ ਇਸੇ ਹੀ ਪਰਥਾਇ ਸਲੋਕੁ ਕੀਆ ਜਿ :-

ਫਸਲਿ ਅਹਾੜੀ ਏਕੁ ਨਾਮੁ, ਸਾਵਣੀ ਸਚੁ ਨਾਉ॥

[ਸਲੋਕ ਮਹਲਾ ੧ ਵਾਰ ਮਲਾਰ ਕੀ॥ ੧੯॥ (੧੨੮੬)]

ਤਬ ਗੁਰੂ ਬਾਬੇ ਕੰਉ ਦਾਦੇ ਕਾਲੂ ਕਹਿਆ ਜਿ, "ਬਚਾ ਨਾਨਕਾ ! ਜੇ ਤੁਧੁ ਦਰਗਾਹੁ

ਇਨਾਮੁ ਪਾਇਆ ਤਾਂ ਅਸੀ ਸਭੇ ਨਿਹਾਲੁ ਹੋਵਹਿਗੇ। ਅਸਾਡੀ ਦੀਨ ਦੁਨੀਆਂ ਭੁਖ ਉਤਰੀ।" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿਹੋ ਬਾਬਾ ਜੀ ! ਜਿ ਕੋਈ ਤੁਮਾਰਾ ਸਹਲੰਗੀ ਹੋਇਗਾ ਤਿਸੁ ਕੀ ਭੀ ਭੁਖ ਜਾਇਗੀ।" ਬੋਲਹੁ ਭਾਈ ਜੀ ਵਾਹਗੁਰੂ।

## ਸੁਲਤਾਨ ਪੁਰ ਜਾਣਾ

ਤਬ ਗੁਰੂ ਬਾਬੇ ਨਾਨਕ ਜੀ ਕਾ ਬਹਣੋਈ ਥਾ ਜੈਰਾਮੁ ਉਪਲੁ, ਓਹੁ ਖਾਨ ਪੁਰ ਰਹਦਾ ਥਾ। ਦਉਲਤ ਖਾਨ ਕਾ ਚਾਕਰੁ ਥਾ। ਦਉਲਤ ਖਾਨ ਲੋਦੀ ਕਾ ਓਹੁ ਮੋਦੀ ਥਾ। ਪਣੁ ਖਰਾ ਭਲਾ ਥਾ, ਦਉਲਤ ਖਾਨ ਕਾ ਇਤਬਾਰੀ ਥਾ। ਤਿਨਿ ਸੁਣਿ ਪਾਇਆ ਜੋ ਨਾਨਕ ਜੀ ਘਰ ਕਾ ਕਾਮੁ ਛੋਡਿਆ ਹੈ। ਉਹੁ ਉਦਾਸੁ ਹੋਇ ਰਹਿਆ ਹੈ। ਘਰਿ ਜੀਉ ਨਾਨਕ ਜੀ ਕਾ ਟਿਕਤਾ ਨਾਹੀ। ਤਬ ਉਨਿ ਜੈ ਰਾਮ ਕਹਿ ਭੇਜਿਆ, ਆਪਣੇ ਨਫਰ ਹਥਿ ਕਿਤਾਬਤ ਲਿਖਿ ਭੇਜੀ ਦਾਦੇ ਕਾਲੂ ਨੋ ਜਿ, "ਮੈ ਸੁਣਿਆ ਹੈ ਜਿ ਨਾਨਕੁ ਜੀ ਖਿਰਕਤੁ ਹੋਆ ਹੈ ਸੈਸਾਰ ਤੇ, ਨਾਨਕ ਜੀ ਕਉ ਤੁਸੀ ਮੇਰੈ ਪਾਸਿ ਭੇਜਿ ਦੇਹੁ ਜਿ ਨਾਨਕ ਜੀ ਕਾ ਜੀਉ ਲਗੈ ਹਮ ਸਾਥਿ। ਨਾਨਕ ਜੀ ਕਾ ਮੇਰੈ ਸਾਥਿ ਬਹੁਤ ਇਕਲਾਸੁ ਹੈ। ਮੇਰੇ ਸਾਥ ਇਸਕਾ ਜੀਉ ਲਗੈਗਾ। ਤਬ ਏਕ ਚੀਰੀ ਦਾਦੇ ਕਾਲੂ ਨੋ ਜੈ ਰਾਮਿ ਭੇਜੀ ਜਿ, "ਨਾਨਕੁ ਜੀ ਨੋ ਮੇਰੈ ਪਾਸਿ ਭੇਜਣਾ", ਇਕ ਕਿਤਾਬਤਿ ਜੋ ਰਾਮਿ ਬਾਬੇ ਨਾਨਕ ਜੀ ਕਉ ਭੇਜੀ ਜਿ, "ਜੀ ਅਸਾਡੇ ਜੀ ਬਹੁਤ ਚਾਹ ਹੈ ਤੁਸਾਡੇ ਦਰਸਨ ਦੀ, ਤੁਸਾਂ ਅਸਾਂ ਉਪਰਿ ਕਿਰਪਾ ਕਰਿ ਕੈ ਦਰਸਨੁ ਦੇਵਣਾ, ਪਰਮੇਸ਼ਰ ਕੇ ਨਮਿਤ ਅਸਾਂ ਪਾਸਿ ਆਵਣਾ"। ਤਬ ਦਾਦੈ ਕਾਲੂ ਭੀ ਭਲਾ ਮਨਾਇਆ। ਅਰੁ ਬਾਬੇ ਨਾਨਕ ਜੀ ਕੈ ਜੀ ਪਾਸਿ ਬਸੀ "ਜਿ ਜਾਈਐ"। ਜੀ ਬਸੀ ਜਿ ਕਿਛੁ ਰੁਜਗਾਰ ਕੇ ਮਿਲਣੁ ਕੀ ਸੁਖ ਕੈ ਵਾਸਤੈ? ਜੀ ਨਾ ਬਸੀ; ਪਣੁ ਲੇਖੁ ਪਰ ਗਇਆ, ਆਇ ਲੇ ਚਲਿਆ ਸੰਜੋਗੁ। ਤਬ ਗੁਰੂ ਬਾਬਾ ਨਾਨਕੁ ਜੀ ਸੁਲਤਾਨਪੁਰ ਕਉ ਚਲਿਆ। ਦਾਦੇ ਕਾਲੂ ਪਹੁਚਾਇਆ, ਜੋੜੇ ਸੀਵਾਏ, ਘੋੜੇ ਪਹੁਚਾਏ; ਜਿ ਘੋੜੇ ਦੁਇ ਕੋਤਲ ਇਕ ਹੇਠਿ ਦੁਇ ਊਠ ਅਸਬਾਬ ਨੋ, ਤੰਬੂ, ਸਰਾਇਚੇ, ਵਿਛਾਵਣੇ, ਕਨਾਤਾ, ਅਸਬਾਬੁ, ਕਪੜੇ, ਹੰਡਵਾਈਆ ਲਦਣੈ ਨੋ ਨਫਰ ਸਾਥ ਮਿਲੇ ਖਰਚੀ ਰੁਪਯੇ ਦੰਮ ਸਾਥ ਮਿਲੈ। ਦਸ ਅਸਵਾਰ ਸਾਥਿ ਚਲੇ, ਗੁਰੂ ਬਾਬੇ ਕੈ ਸਾਥਿ, ਸੁਲਤਾਨਪੁਰ ਨਗਰ ਕਉ ਚਲੇ। ਤਬ ਬਾਬੇ ਗੁਰੂ ਪਾਸ ਤੇ ਨਗਰ ਕੇ ਲੋਕ ਬਿਦਾ ਹੋ ਗਏ। ਅਰੁ ਜਿਤਨੇ ਬੇਦੀ ਥੇ: ਤਾਏ, ਪਿਤੀਏ ਭਾਈ-ਭਤੀਜੇ ਸਭਿ ਬਿਦਾ ਭਏ। ਤਬ ਗੁਰੂ ਨਾਨਕ ਜੀ ਸਾਥਿ ਅਗੈ ਹੀ ਬਲਿਪਣ ਮੈ ਭੀ ਸਾਥੇ ਖੇਲਤਾ ਮਰਦਾਨਾ ਡੂਮੁ ਕਲਾਲਾਂ ਕਾ ਤਲਵੰਡੀ ਰਾਇ ਭੋਐ ਕੀ ਰਹਦਾ, ਰਬਾਬੁ ਵਜਾਇਦਾ, ਨਾਮ, ਕੰਬੀਰ, ਤਿਲੋਚਨ, ਰਵਿਦਾਸ, ਧੰਨੇ, ਬੇਣੀ ਕੇ ਪਦੇ ਗਾਵਤਾ। ਗੁਰੂ ਬਾਬੇ ਨਾਨਕ ਕੈ ਅਗੈ ਪਦੇ ਗਾਵਤਾ। ਗੁਰੂ ਬਾਬੇ ਨਾਨਕ ਜੀ ਕਾ ਜੀਉ ਉਸ ਹੀ ਸਾਥਿ ਲਗਤਾ। ਸਾਰੇ ਲੋਕੁ ਸੈਸਾਰ ਤੇ ਜਿਤਨਾ ਤਲਵੰਡੀ ਬਸਤਾ ਆਪਣਾ ਪਰਾਇਆ ਥਾ ਤਿਤਨਿਆਂ ਸਾਥਿ ਤੇ ਗੁਰੂ ਬਾਬਾ ਨਾਨਕ ਕਾ ਜੀਉ ਮਰਦਾਨੇ ਸਾਥਿ ਲਗਤਾ। ਤਬ ਮਰਦਾਨੇ ਕਉ ਗੁਰੂ ਬਾਬੇ ਸਾਥਿ ਲਿਆ। ਤਬ ਅਵਰੁ ਲੋਕ ਬਾਬੇ ਜੀ ਸਾਥਿ ਤੇ ਬਿਦਾ ਹੋਏ। ਕਈ ਕ ਲੋਕ ਜਿਤਨੇ ਸਾਥਿ ਥੇ ਮਾਤਾ ਪਿਤਾ ਥੇ ਤੇ ਅਗੈ ਅਭੜ ਵੰਜਣ ਕਉ ਸਾਥਿ ਚਲੈ। ਗੁਰੂ ਬਾਬਾ ਨਾਨਕੁ ਜੀ ਅੰਦਰਿ ਵਿਦਾ ਕਰ ਗੈਆ। ਸ੍ਰੀ ਚੰਦੁ ਲਖਮੀ ਦਾਸੁ ਪੈਰੀ ਪਾਇ ਕਰਿ ਦਾਦੀ ਲੈ ਖੜੀ ਹੋਈ। ਦਾਦੀ ਕਉ ਆਗਿਆ ਹੋਈ ਜਿ ਏਨਾ ਕਉ ਤੂੰ ਆਪਣੈ ਡੇਰੇ ਲੈ ਜਾਹਿ। ਤਬ ਦਾਦੀ ਸਿਰੁ ਨਿਵਾਇ ਕਰਿ ਬਾਲਕਾ ਕਉ ਲੈ ਕੈ

ਗਈ। ਤਬ ਮਾਤਾ ਘੁੰਮੀ ਮੂਲੋ ਧੀ ਚੋਣੀ, ਗੁਰੂ ਬਾਬੇ ਨਾਨਕ ਕੀ ਇਸਤ੍ਰੀ ਪੈਰੀ ਪੜੀ। ਗੁਰੂ ਬਾਬੇ ਕਹਿਆ ਜਿ, "ਪਰਮੇਸੁਰ ਅਰਾਧਣਾ, ਚਿੰਤਾ ਨਾ ਹੀ ਕਰਣੀ ਅਸੀ ਝਬ ਹੀ ਆਵਹਿਗੇ। ਤਬ ਮਾਤਾ ਘੁੰਮੀ ਬੈਰਾਗੁ ਲਗੀ ਕਰਣੇ ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਪਰਮੇਸੁਰ ਕੀ ਪਿਆਰੀ? ਤੂ ਬੈਰਾਗੁ ਕਿਉ ਕਰਦੀ ਹੈ ਅਸੀ ਫਿਰਿ ਝਬ ਆਵਹਿਗੇ"। ਤਬ ਘੁੰਮੀ ਕਹਿਆ ਜਿ, "ਜੀ, ਜਾ ਤੂ ਐਥੇ ਸਹਿ ਤਾ ਅਸਾਨੂ ਮੁਹਿ ਨ ਲਾਇਦੋਹੀ, ਹੁਣਿ ਤੂ ਓਥੈ ਗਏ ਥੇ ਕਿਆ ਆਵਹਿ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਪਰਮੇਸੁਰ ਦੀ ਪਿਆਰੀਐ! ਐਥੇ ਹੋਦੇ ਤੁਸਾ ਨੋ ਕਿਆ ਕਰਦੇ, ਚਾਰਿ ਦਿਨ ਉਥਾਊ ਹੀ ਜਾਇ ਬੈਠਹਿ"। ਤਬ ਘੁੰਮੀ ਕਹਿਆ ਜਿ, "ਜੀ ਜਾ ਤੂ ਐਥੇ ਤਾ ਹਉ ਜਾਣਦੀ ਜਿ ਦੀਨ ਦੁਨੀਆ ਦੀ ਪਾਤਸਾਹੀ ਮੈਨੂੰ ਹੀ ਹੈ। ਹੁਣਿ ਮੇਰੈ ਭਾਣੈ ਸਾਰੇ ਸੈਸਾਰੁ ਉਜਾੜਿ ਹੈ, ਮੇਰੈ ਸੈਸਾਰੁ ਕਿਤੁ ਕੰਮ ਹੈ, ਤੁਧੁ ਬਿਨੁ ਜੀ! ਮੇਰਾ ਕੋਈ ਨਾਹੀ"। ਤਬ ਇਤਨੇ ਕਹਣੇ ਸਿਉ ਗੁਰੂ ਬਾਬਾ ਨਾਨਕੁ ਜੀ ਮਿਹਰਵਾਨੁ ਹੋਆ। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਜਾਹਿ ਘੁੰਮੀਏ! ਦੀਨ ਦੁਨੀਆ ਦੀ ਪਾਤਸਾਹੀ ਤੁਧ ਨੋ ਹੋਈ"। ਤਬ ਫੇਰਿ ਮਾਤਾ ਜੀ ਕਹਿਆ ਜਿ, "ਜੀ, ਮੈ ਦੀਨ ਅਤੈ ਦੁਨੀਆ ਕਿਆ ਕਰਣੈ ਹੈਨਿ, ਮੇਰੇ ਕੰਮਿ ਤੂਹੇ ਹੈ। ਨਾ ਹੰਉ ਦੀਨ ਦੀ ਭੁਖੀ ਹਾ; ਨ ਦੁਨੀਆਂ ਦੀ ਭੁਖੀ ਹਾਂ-ਮੈਂ ਤੇਰੇ ਦਰਸਨ ਦੀ ਭੁਖੀ ਹਾਂ, ਮੈਨੋ ਜੀ ਤੂ ਨਾਲੇ ਲੈ ਚਲੁ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਦੇਖੁ, ਹੁਣਿ ਜਾਂਦੇ ਹਹ, ਜਬ ਕਿਛੁ ਰੁਜਗਾਰ ਹੋਵੈਗਾ ਤਾਂ ਤੇਰੈ ਤਾਈ ਸਦਾਇ ਲਈਗਾ ਤਬ ਘੁੰਮੀ ਬੋਲੀ ਜਿ, "ਜੀ, ਤੈ ਮੇਰੀ ਕਿਆ ਪੜੀ ਹੈ ਜਿ ਤੂ ਮੈਨੋ ਸਦਾਇ ਲੈਹਿ, ਮੇਰਾ ਕਿ ਬਿਚੁ ਹੈ ਜਿ ਤੂੰ ਮੈਨੋ ਸਦਾਇਹਿ, ਪਣੁ ਤੂ ਪਰਮੇਸ਼ਰ ਕਾ ਵਚਨੁ ਦੇਹਿ ਜਿ ਭਰੋਸਾ ਹੋਵੈ ਤੇਰੇ ਵਚਨਿ ਕਰਿ ਕਰਿ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜੀ, "ਜਾਹਿ ਮੂਲੇ ਧੀਏ! ਮੇਰਾ ਵਚਨੁ ਹੈ ਤੈਨੋ ਸਦਾਇ ਲਈਗਾ, ਕੈ ਮੈ ਆਵਾਂਗਾ"। ਤਬ ਮਾਤਾ ਘੁੰਮੀ ਗੁਰੂ ਬਾਬੇ ਨਾਨਕ ਜੀ ਕਉ ਚਰਨ ਬੰਦਨਾ ਕਰੀ ਅਰੁ ਬੇਨਤੀ ਕਰੀ। ਚਰਨ ਬੰਦਨਾ ਕਰਿ ਕਰਿ ਮਾਤਾ ਘੁੰਮੀ ਬਿਦਾ ਭਈ। ਗੁਰੂ ਬਾਬਾ ਜੀ ਬਹਰਿ ਆਏ। ਤਬ ਗੁਰੂ ਬਾਬੇ ਨਾਨਕ ਜੀ ਅਵਰ ਲੋਕੁ ਥੇ ਨਗਰ ਕੇ ਤਿਨਾ ਸਾਥਿ ਬਿਦਾ ਕਰੀ। ਤਬ ਮਾਤਾ ਘੁੰਮੀ ਨਮਸਕਾਰੁ ਕੀਆ ਅਰੁ ਮਾਤਾ ਪਿਤਾ ਅਸੀਰਬਾਦੁ ਦੀਆ ਜਿ, "ਬਚਾ! ਤੇਰਾ ਭਲਾ ਹੋਇ। ਪਰਮੇਸੁਰ ਤੈਨੋ ਸਿਧੀ ਪਾਏ"। ਮਾਤਾ ਪਿਤਾ ਕੈ ਜੀ ਬਸੀ ਜਿ, "ਐਥੇ ਉਦਾਸੁ ਵਾਸੁ ਰਹਦਾ ਹੈ, ਮਤੁ ਓਥੈ ਜੀਉ ਨਾਨਕ ਕਾ ਲਾਗੈ। ਜਿਉ ਜਾਇ ਤਿਉ ਭਲਾ ਹੋਇ"। ਤਬ ਗੁਰੂ ਬਾਬੇ ਨਾਨਕ ਚਰਨ ਬੰਦਨਾ ਕਰੀ ਮਾਤਾ ਪਿਤਾ ਕੰਉ, ਚਰਨ ਬੰਦਨਾ ਕਰਿ ਕਰਿ ਨਮਸਕਾਰੁ ਕੀਆ। ਤਬ ਮਾਤਾ ਪਿਤਾ ਲੋਕੁ ਕੁਟੰਬ ਸਭੁ ਬਿਦਾ ਹੂਏ।

ਗੁਰੂ ਨਾਨਕ ਜੀ ਘੋੜੇ ਅਸਵਾਰੁ ਹੋਆ, ਸੁਲਤਾਨ ਪੁਰ ਕੰਉ ਚਲੇ। ਮਜਲ ਦਰਿ ਮਜਲ ਚਲਤੇ ਚਲਤੇ ਬਾਬਾ ਨਾਨਕੁ ਜੀ ਸੁਲਤਾਨ ਪੁਰਿ ਆਇ। ਪੈਂਤੀਸ ਬਰਸਾਂ ਕਾ ਅਰ ਛਿਆਂ ਸਾਢਿਆਂ ਮਾਹਾਂ ਦਾ ਜਬ ਹੋਆ ਤਬ ਆਇ ਜੈ ਰਾਮੁ ਨੋ ਮਿਲੇ। ਜੈ ਰਾਮੁ ਸਉਹਾਂ ਆਇ ਮਿਲਿਆ, ਰਾਮ ਰਾਮ ਕਰਿ ਕੈ ਗਲਿ ਮਿਲੇ। ਜੈ ਰਾਮਿ ਗਲਿ ਮਿਲਿ, ਸੁਖੁ ਪੁਛਿ ਕਰਿ ਘਰਿ ਲੈ ਆਇਆ। ਵਿਛਾਵਣੇ ਵਿਛਾਏ, ਆਇ ਘਰ ਬੈਠਾ। ਅਗਲੀ ਪਿਛਲੀ ਬਾਤ ਪੂਛ ਕਰਿ ਨਿਸਾ ਕੀਨੀ। ਪਰਸਾਦੁ ਜੇਵਿਆ, ਅਸਾਇਸ ਕਰਿ ਕਰਿ ਸੋਏ। ਪ੍ਰਾਤ ਸਮੇ ਗੁਰੂ ਬਾਬੇ ਨਾਨਕ ਜੀ ਸੁਲਤਾਨ ਪੁਰਿ ਪਛਮ ਕੀ ਦਿਸਾ ਕੀ ਤਰਫ ਆਇ ਬਾਹਰਿ ਇਸਨਾਨੁ ਕੀਆ, ਦਰੀਆਵ ਉਪਰਿ। ਬਹੁੜਿ ਇਸਨਾਨੁ ਕਰਿ, ਤਿਲਕੁ ਚੜਾਇ ਕਰਿ, ਕਪੜੇ ਪਹਰਿ ਕਰ ਆਇ ਡੇਰੈ ਬੈਠੇ।

ਜੈ ਰਾਮੁ ਭੀ ਇਸਨਾਨੁ ਕਰਿ ਕਰਿ, ਤਰਪਣੁ ਗਾਇਤ੍ਰੀ ਪੜਿ ਕਰਿ, ਤਿਲਕੁ ਚੜਾਇ ਕਰਿ ਕਪੜੇ ਪਹਿਰ ਕਰਿ ਆਏ ਬਾਬਾ ਨਾਨਕ ਜੀ ਕਉ ਮਿਲਿਆ, ਰਾਮ ਰਾਮ ਕਰੀ। ਗੁਰੂ ਬਾਬੇ ਨਾਨਕ ਜੀ ਭੀ ਬਹੁਤ ਆਦਰੁ ਕੀਆ, ਉਠਿ ਖੜੇ ਹੋਏ। ਤਬ ਜੈ ਰਾਮ ਕਹਿਆ ਜਿ, "ਬੈਠੀਐ ਜੀ, ਬੈਠੀਐ"। ਜੈ ਰਾਮੁ ਬਾਬਾ ਨਾਨਕ ਜੀ ਬੈਠਿ ਗਏ, ਬੈਠ ਕਰਿ ਕਹਿਆ ਜੈ ਰਾਮ ਜਿ, "ਨਾਨਕ ਜੀ। ਇਉਂ ਬਣਤੀ ਹੈ ਰੁਜਗਾਰ ਭੀ ਹੋਇ ਅਰੁ ਸਿਰਿ ਕਾਰਿ ਭੀ ਹੋਇ, ਕਿਉ ਜਿ ਬਡੇ ਆਦਮੀ ਸਿਉ ਕੋਈ ਅਸਨਾਉ ਹੋਤਾ ਹੈ ਸਿ ਤਿਸ ਕਾ ਰੁਜਗਾਰ ਭੀ ਹੋਤਾ ਹੈ, ਸੰਸਾਰ ਕੈ ਬਿਖੈ ਸ੍ਰੀਕਾਰੁ ਭੀ ਹੋਤਾ ਹੈ ਜਿ ਫਲਾਨਾ ਫਲਾਨੇ ਕਾ ਅਸਨਾਉ ਹੈ ਚਾਕੁਰ ਹੈ; ਏਹੁ ਬਡਾ ਆਦਮੀ ਹੈ–ਚਾਰਿ ਕੰਮ ਹਮਾਰੇ ਸਵਾਰੈਗਾ, ਕੈ ਏਕ ਦਿਨਿ ਕੰਮ ਆਵੈਗਾ'। ਲੋਕਾ ਮਾਹਿ ਸ੍ਰੀ ਕਾਰੁ ਹੋਤਾ ਹੈ। ਅਰੁ ਏਹੁ ਪਾਤਸਾਹ ਕਾ ਦਰਬਾਰੁ ਹੈ, ਇਕ ਟਹਲ ਹਵਾਲੈ ਹੋਇ ਓਹਿ ਉਸ ਹੀ ਟਹਲ ਮਹਿ ਨਿਹਾਲੁ ਹੋਇ ਜਾਤੇ ਹੈ। ਤੁਮਹਾਰੀ ਮਨਸਾ ਕਿਉ ਹੈ? ਤੁਮਰੀ ਇਛਾ ਹੋਇ ਬੈਠੇ ਅਸਾਇਸਿ ਕਰਹੁ ਤਉ ਹਮਰਾ ਸਿਰੁ ਤੁਮਾਰੇ ਪਾਵ, ਬੈਠੇ ਅਸਾਇਸ ਕਰਹੁ। ਅਰ ਜੇ ਕਿਛੁ ਰੁਜਗਾਰੁ ਭੀ ਏਕ ਬਾਰ ਦਵਲਤ ਖਾਨ ਕੰਉ ਮਿਲੀਐ, ਜੇ ਕਿਛੁ ਰੁਜਗਾਰੁ ਭੀ ਕਰੀਐ।' ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਭਲਾ ਹੋਇ ਜਿਉ ਤੁਮਾਰੀ ਆਗਿਆ ਹੈ ਤਿਵ ਕਰਹੁ ਰੁਜਗਾਰੁ ਕਰਣਹਾਰਾ ਆਪੇ ਹੈ, ਜੇ ਕਿਛੁ ਉਸੁ ਕਰਣਾ ਹੈ ਤਿਉ ਹੀ ਕਰਹਿਗੇ ਹਮਿ, ਪਣੁ ਜੀ ਏਕ ਬਾਰਿ ਮਿਲਿਆ ਚਾਹੀਐ"। ਕਹੈ, "ਸਹੀ"। ਕਹੈ, "ਸਹੀ"। ਤਬ ਜੈਰਾਮਿ ਬਾਬੇ ਨਾਨਕ ਕੰਉ ਬੈਠਾਇ ਕਰਿ ਜਾਇ ਦਵਲਤ ਖਾਨ ਕੰਉ ਮਿਲਿਆ ਮਿਲਿ ਕਰਿ ਅਰਜੁ ਕੀਆ ਅਰ ਪਸਤੋ ਮਹਿ ਸਮਝਾਇਆ ਜਿ, "ਜੀ, ਏਕ ਮੇਰਾ ਸਾਕੁ ਹੈ ਅਰੁ ਮਰਦਾਨਾ ਆਦਮੀ ਹੈ, ਖੂਬੁ ਲਾਇਕੁ ਹੈ। ਮੁਹੀਮ ਸਰਿ ਕਰਣਹਾਰਾ ਹੈ, ਜੇ ਹੁਕਮੁ ਹੋਵੈ ਤਾਂ ਪਾਵ ਦੇਖੈ"। ਤਬ ਖਾਨ ਕਹਿਆ ਜਿ, "ਵਾਹੁ ! ਵਾਹੁ ! ਬਹੁਤ ਖੂਬ, ਬੁਲਾਈਐ"। ਤਬ ਜੈ ਰਾਮੁ ਗੁਰੂ ਬਾਬੇ ਨਾਨਕ ਜੀ ਕੰਉ ਆਇ ਮਿਲਿਆ, ਮਿਲਿ ਕਰਿ ਕਹਿਆ ਜੀ, "ਜੀ, ਚਲੀਐ ਅਰੁ ਕਿਛੁ ਪੇਸਕਸੀ ਕੀਚੈ"। ਕਹੈ, "ਜੀ ਭਲਾ ਹੋਇ"। ਏਕ ਕੋਤਲੀ ਪਾਕ ਐਰਾਕੀ ਘੋੜਾ ਥਾ ਗੁਰੂ ਬਾਬੇ ਨਾਨਕ ਜੀ ਕਾ, ਓਹੁ ਸਵਾਰਿ ਪਹਿਰਾਇ ਕਰਿ ਪੇਸ ਕਸੀ ਕੰਉ ਕੀਆ ਅਰੁ ਰੁਪਯੇ ਪਰਕਾਲੇ ਪੇਸਕਸੀ ਕੰਉ ਕੀਏ। ਤਬ ਦਿਨ ਚੜਤੇ ਸਾਥਿ ਗੁਰੂ ਬਾਬਾ ਨਾਨਕੁ ਜੀ ਦਵਲਤ ਖਾਨ ਨੂੰ ਮਿਲਿਆ, ਪੇਸਕਸੀ ਗੁਦਰਾਨੀ। ਤਬ ਗੁਰੂ ਬਾਬੇ ਨਾਨਕ ਜੀ ਕਾ ਸੂਰਤਿ ਦੇਖ ਕਰਿ ਦਵਲਤ ਖਾਨ ਲੋਦੀ ਬਹੁਤ ਖੁਸੀ ਹੋਇ ਗਇਆ। ਦਵਲਤ ਖਾਨਿ ਕਹਿਆ ਜਿ, "ਵਾਹੁ ਵਾਹੁ ਖੁਦਾਇ! ਤੇਰੀ ਪੈਦਾਇਸਿ, ਤੂ ਵਾਹੁ ਵਾਹੁ। ਐ ਜੈ ਰਾਮੁ!" ਕਹੈ, "ਜੀਵੈ ਖਾਨੁ"। "ਈ ਮਰਦ (ਰਾ) ਨਾਮੁ ਚੀਸਤ?" "ਖਾਨ ਜੀ ਸਲਾਮਤਿ! ਨਾਨਕੁ ਅਸਤ ਈਂ ਮਰਦ ਨਾਮੁ"। ਕਹੈ, ਜੈ ਰਾਮ! ਈਂ ਮਰਦ ਖੁਦਾਈ ਸੂਰਤਿ ਨਜ਼ਰਿ ਆਵਤਾ ਹੈ, ਨੇਕ ਖੁਦਾਇ ਕਾ ਹੈ। ਜੈਸਾ ਤੂ ਕਹਤਾ ਥਾ ਤਿਸ ਤੀ ਭੀ ਬਲਕਿ ਜਾਜਤਿ ਹੈ। "ਖਾਨ ਜੀ ਸਲਾਮਤਿ! ਗਰੀਬ ਤੁਮਾਰਾ ਹੈ, ਤੂੰ ਗਰੀਬੁ ਨਿਵਾਜੁ ਹੈ"। ਤਬ ਖਾਨ ਕਹਿਆ ਜਿ, "ਐ (ਜੈਰਾਮ!) ਖੁਦਾਇ ਭਲਾ ਕਰੈਗਾ, ਏਸ ਕੰਉ ਖੁਦਾਇ ਨਿਵਾਜੈਗਾ ਅਰੁ ਜੈਸੀ ਬਰਬਸਤਿ ਹਮ ਥੋ ਹੋਇ ਆਵੈਗੀ ਤੈਸੀ ਤਕਸੀਰ ਨ ਕਰਹਗੇ। "ਨਾਨਕ ਕੈ ਤਾਈ ਸਰੁਪਾਓ ਦੇਹੁ"। ਤਬ ਸੁਨਹਰੀ ਸਰੁਪਾਉ ਆਇਆ, ਦਵਲਤ ਖਾਨਿ ਅਣਾਇ ਕਰਿ ਬਾਬੇ ਜੀ ਕਉ ਪਹਿਰਾਇਆ। ਤਬ ਖਾਨਿ ਕਹਿਆ, "ਜਿਤਨੀ ਮੇਰੀ ਏਹੁ ਸਰਕਾਰ ਹੈ ਤਿਤਨੀ ਸਭੁ ਨਾਨਕ ਜੀ ਕੈ ਹਵਾਲੈ ਕਰਹ"। ਜਿਤਨੀ ਬਿਸਾਤਿ ਮੇਰੀ ਹੈ ਏਤਨੇ ਕਾ ਸਾਮਾ ਨਾਨਕ ਜੀ ਕੈ

ਹਵਾਲੈ ਹੋਇ। ਜਿਤਨੀ ਸਰਕਾਰ ਹੈ ਏਤਨੀ ਕਾ ਖਰਚੁ ਸਭ ਕਾ ਨਾਨਕ ਕੇ ਹਥਿ ਬਿਚੁ ਕਰਿ ਹੋਇ"। ਜਬ ਜੈਰਾਮ ਤਸਲੀਮ ਕਰੀ। ਗੁਰੂ ਬਾਬੇ ਨਾਨਕ ਜੀ ਭੀ ਤਸਲੀਮ ਕਰੀ। ਸਰੁਪਾਉ ਪਹਰਿ ਕਰਿ ਗੁਰੂ ਬਾਬਾ ਨਾਨਕੁ ਜੀ ਡੇਰੈ ਆਏ। ਤਬ ਅਗਲੈ ਦਿਨਿ ਖਰਚੁ ਵਾਸਲੁ ਜੋੜ ਜਮਾ ਦਿਹਾੜੀਆਂ ਕਾ ਆਣ ਬਾਬੇ ਨਾਨਕ ਜੀ ਕਂਉ ਮਿਲਿਆ। ਸਰਕਾਰ ਕਾ ਜਿ ਕਿਛੁ ਹਸੇਬੁ ਥਾ ਸਿ ਗੁਰੂ ਬਾਬੇ ਨਾਨਕ ਜੀ ਸਮਝਿ ਲੀਆ। ਨਾਨਕੁ ਜੀ, ਆਪਿ ਦਿਆਨਤਦਾਰੁ, ਕਿਸੀ ਦਾ ਕਿਛੁ ਲੇ ਨਾਹੀ, ਹੋਰਸ ਕਾ ਹਕੁ ਗਵਾਏ ਨਾਹੀ। ਧਰਮੋ ਧਰਮੀ ਖਰਚੁ ਚਲਾਏ। ਅਗੈ ਜਿ ਲੋਕ ਪੀਛੈ ਲਾਗੈ ਫਿਰਤੇ, ਹਕੁ ਨਾ ਪਾਵਤੇ ਤੇ ਸਭਿ ਹਕਿ ਪਹੁਚੇ, ਸਭਿ ਦੁਆਇ ਲਗੇ ਦੇਣੇ ਜਿ: "ਯਾ ਖੁਦਾਇ ਤੂੰ ਨਾਨਕ ਜੀ ਕਾ ਭਲਾ ਕਰਿ। ਜੋ ਸਭਨਾ ਦਾ ਹਕੁ ਪਹੁਚਾਇਦਾ ਹੈ, ਕਿਸੀ ਨੋ ਰੰਜੁ ਨਾਹੀ ਕਰਦਾ"। ਜਿਤਨਾ ਸਗਿਰਦ ਪੇਸਾ ਹੈ ਸਭਿ ਦੁਆਈ ਲਗੈ ਦੇਵਣੇ ਗੁਰੂ ਬਾਬੇ ਨਾਨਕ ਜੀ ਕਉ। ਆਗੈ ਜੇ ਮੋਦੀ ਥੇ ਸਿ ਦਹਨੀਮੀ ਕਾਟਿ ਲੈਂਦੇ, ਗੁਰੂ ਬਾਬੇ ਨਾਨਕ ਜੀ ਕਿਸੀ ਕੀ ਦੰਮੜੀ ਨਾ ਰਾਖੈ। ਆਪਣਾ ਹਕੁ ਜਾਣੈ ਨ ਦੇਈ, ਪਰਾਇਆ ਹਕੁ ਲਏ ਨਾਹੀ। ਦੀਬਾਨ ਕਾ ਜਾਜਤਿ ਕਿਛੁ ਜਾਣੇ ਦੇ ਨਾਹੀ, ਜਿਤੁ ਗਲੈ ਕਿਛੁ ਭਲਾ ਹੋਇ ਸਾਇ ਬਾਤ ਕਰੈ। ਦੀਬਾਨ ਤੇ ਸੁਰਖਰੂ। ਸਭੁ ਜਿਤਨਾ ਲਸਕਰੁ ਲੋਕੁ ਸਗਿਰਦ ਪੇਸਾ ਦਵਲਤ ਖਾਨ ਕਾ ਥਾ ਸਭੁ ਦੁਆਇ ਦੇਨਿ, "ਯਾ ਖੁਦਾਇ! ਨਾਨਕ ਜੀ ਕਾ ਭਲਾ ਹੋਇ"। ਬਾਬੇ ਜੀ ਕੀ ਬਦੀ ਕੋਈ ਨ ਕਰੈ, ਸਭੁ ਕੋਈ ਨੇਕੀ ਹੀ ਕਰੈ। ਬਾਬੇ ਜੀ ਕੀ ਹਰਿ ਕੋਈ ਸਪਾਰਸ ਕਰੇ। ਸਭ ਕੋਈ ਕਹੈ ਜਿ, "ਵਾਹੁ ਵਾਹੁ! ਨਾਨਕੁ ਦਿਆਨਤਦਾਰੁ"। ਤਬ ਗੁਰੂ ਬਾਬੇ ਨਾਨਕ ਸਭ ਲਸਕਰ ਕੇ ਲੋਕ ਸਗਿਰਦ ਪੇਸੇ ਕੀ ਮਉਤਾਦ ਬਧੀ, ਬਾਂਧਿ ਕਰਿ ਮਉਤਾਦ ਜਿ ਇਤਨਾ ਤੁਮ ਖਾਹ, ਇਤਨਾ ਤੁਮ ਘਰੀ ਭੇਜਹੁ। ਸਭੁ ਕੋਈ ਬਾਫਰਾਤੁ ਰੋਟੀ ਖਾਇ। ਦੀਬਾਨ ਕਾ ਕੰਮੁ ਚਲਿਆ ਜਾਇ। ਦੀਬਾਨੁ ਭੀ ਖੁਸੀ ਹੋਆ ਜਿ ਮੇਰਾ ਕੰਮੁ ਦੂਣਾ ਚਲਦਾ ਹੈ ਲੋਕ ਖੁਸੀ ਹੋਏ। ਜਿ ਬਾਫਰਾਤ ਰੋਟੀ ਲਗੈ ਖਾਣੈ। ਗੁਰੂ ਬਾਬੇ ਐਸਾ ਧਰਮੁ ਵੀਚਾਰੁ ਚਲਾਇਆ। ਸਭੁ ਕੋਈ ਖੁਸੀ ਹੋਇ ਗਇਆ। ਪਿਛਲਿਆ ਤਲਵੰਡੀ ਕਿਆ ਲੋਕਾ ਨੋ ਖਬਰਿ ਹੋਈ ਜਿ ਨਾਨਕੁ ਜੀ ਜਾਦੋ ਹੀ ਵਧਿਆ ਹੈ, ਚਲਹੁ ਅਸੀ ਰੁਜਗਾਰੁ ਕਰਿ ਆਵਹਿ। ਤਬ ਜੇਹੇ ਫਰਕ ਦਾ ਕੋਈ ਹੋਵੈ ਤੇਹੀ ਤੇਹੀ ਟਹਲਿ ਤਿਸਨੋ ਮਿਲੈ। ਸਭੁ ਕੋਈ ਸਦਕਾ ਬਾਬੇ ਜੀ ਦਾ ਬਾਫਰਾਤ ਰੋਟੀ ਖਾਨਿ। ਕੰਮੁ ਪਾਤਸਾਹੀ ਜੋੜ ਛੋੜਿਓਸੁ ਸੋ ਉਸ ਹੀ ਭਾਂਤਿ ਕੰਮੁ ਸਿਰਕਾਰ ਕਾ ਚਲੈ।

ਆਪਿ ਗੁਰੂ ਬਾਬਾ ਨਾਨਕੁ ਜੀ ਰਾਤਿ ਕੈ ਸਮੇ ਕੀਰਤਨ ਕਰੈ-ਕਰਾਇ ਅਰੁ ਪਿਛੁਲੀ ਰਾਤਿ ਨਾਵਣਿ ਜਾਇ। ਨਾਇ ਕਰਿ ਦਰਿਆਇ ਉਪਰਿ ਸਿਮਰਨੁ ਕੀਰਤਨੁ ਕਰੈ। ਕੀਰਤਨੁ ਸਿਮਰਨੁ ਕਰਿ ਕਰਿ, ਪਰਸਾਦੁ ਜੇਵਿ ਕਰਿ, ਊਖਾ ਕਾਲ ਦੀਬਾਨ ਲਗਦੇ ਅਗੋ ਦੇ ਹੀ ਜਾਇ ਖੜਾ ਹੋਵੇ। ਊਹਾ ਜਾਇ ਦੀਬਾਨ ਪਾਸਿ ਸਿਰੁ ਨਿਵਾਇ ਕਰਿ ਜੇ ਕਿਛੁ ਦੀਬਾਨ ਕਾ ਕੰਮੁ ਹੋਇ ਸਿ ਸਰਿ ਕਰੈ। ਅਵਰੁ ਕਿਸੀ ਕਾ ਕੰਮੁ ਕਾਰਜੁ ਹੋਇ ਤਿਸ ਕਾ ਕਾਰਜ ਸਿਧਿ ਕਰੈ। ਸਭਸ ਕੇ ਕਾਰਜ ਸਾਰੇ। ਪਰਉਪਕਾਰੁ ਕਮਾਵੈ; ਬਿਰਥਾ ਕਿਸੀ ਕਂਉ ਨਾ ਛੋਡੈ। ਦੀਬਾਨ ਵਿਚਿ ਅੜਿਆ ਕਿਸੀ ਕਉ ਨ ਦੇਈ ਰਹਣੇ, ਭੂਮੀਆ ਚਉਧਰੀਆ ਕਾ ਵੈਸਾਹੁ, ਕਾਨੂਗੋਆਂ, ਕਰੋੜੀਆਂ ਕਾ ਵੇਸਾਹੁ, ਗਰੀਬ ਰਿਵਾਇਤਿ ਰਯਤਿ ਕਾ ਭੀ ਵੇਸਾਹ। ਸਭੁ ਜਿਤਨੀ ਰਯਤਿ ਸਭੁ ਦੁਆਈ ਲਾਗੀ ਦੇਵਣੇ, ਜਿ, "ਏ ਪਰਮੇਸੁਰ! ਨਾਨਕ ਜੀ ਕਾ ਤੂ ਭਲਾ ਕਰਿ। ਜੇ ਨ ਰਯਤਿ, ਨ ਚਉਧਰੀ, ਨਾ ਕਾਨੂਗੋਆ, ਨਾ ਸਿਕਦਾਰੁ ਕੋਈ ਝਗੜਦਾ, ਨਾ ਕੋਈ ਬੰਦੀਖਾਨੈ ਮਿਲਦਾ ਹੈ,

ਨਾ ਕੋਈ ਡੰਨੀਦਾ ਹੈ, ਰਾਮੁ ਕਾ ਰਾਜੁ ਗੁਦਰਦਾ ਹੈ। ਧੰਨੁ ਹੋ ਨਾਨਕ। ਜਿਸ ਦੇ ਆਵਣੇ ਸਾਥਿ ਸਭੁ ਕੋਈ ਸੁਖੀ ਹੋਇ ਗਇਆ ਹੈ। ਲੋਕਹੁੰ ਬਹੁਤੁ ਸੁਖੁ ਪਾਇਆ ਹੈ।" ਏਹੁ ਰਾਜ ਪਰਕਿਰਤਿ ਲਾਗਾ ਬਾਬਾ ਨਾਨਕੁ ਜੀ ਕਮਾਵਣੇ! ਇਉ ਕਰਿ ਕਰਿ ਰਾਜੁ ਕੀਆ। ਬੋਲਹੁ ਭਾਈ ਜੀ ਵਾਹੁਗੁਰੂ, ਧੰਨ ਗੁਰੂ।

## ਦੌਲਤ ਖਾਂ ਨੂੰ ਮਿਲਣਾ

ਤਬ ਗੁਰੂ ਬਾਬਾ ਨਾਨਕੁ ਜੀ ਪੰਜਾਬ ਕੀ ਧਰਤੀ ਨਗਰਿ ਸੁਲਤਾਨ ਪੁਰਿ ਜਦਿ ਪਹਿਲਾ ਹੀ ਦਵਲਤ ਖਾਨ ਨੋ ਮਿਲਿਆ, ਦਵਲਤ ਖਾਨਿ ਸਰੁਪਾਉ ਘੋੜਾ ਦਿਤਾ, ਸਗਿਰਦ ਪੇਸੇ ਦਾ ਖਰਚੁ ਹਵਾਲੈ ਕੀਤਾ। ਤਸਲੀਮ ਕਰਿ ਡੇਰੈ ਆਏ। ਤਬ ਗੁਰੂ ਬਾਬਾ ਸੰਕੋਚ ਵਿਚਿ ਪੈਆ, "ਏ ਪਰਮੇਸੁਰ! ਮੇਰਾ ਮਨੁ ਏਸੁ ਗਲਿ ਵਿਚ ਨਾਹੀ। ਏਹੁ ਗਲਿ ਅਚਾਣਕ ਮੇਰੈ ਗਲਿ ਬਧੀ। ਮੇਰਾ ਧਿਆਨੁ ਕਿਥਾਊ ਹੋਰ ਥੈ, ਏਹੁ ਗਲਿ ਕਿਛੁ ਹੋਰੁ। ਏਹਬ ਕਿਆ ਹੋਦਾ ਹੈ। ਗੁਰੂ ਬਾਬਾ ਨਾਨਕੁ ਜੀ ਸੰਕੋਚ ਵਿਚਿ ਪੜਿਆ, ਤਬ ਚੁਪ ਕਰਿ ਰਹਿਆ। ਚੁਪ ਕਰਿ ਕਰਿ ਆਤਮ ਪਰਬੋਧੀ ਸਬਦੁ ਸੂਹੀ ਰਾਗ ਮਹਿ ਲੇ ਉਠਾ ਜਿ :-

ਐਸਾ ਗਿਆਨੁ ਜਪਹੁ ਮਨ ਮੇਰੇ॥

[ਸਬਦ, ਸੂਹੀ ਮਹਲਾ ੧ ਘਰ ੨ (੭੨੮)]

ਤਬ ਗੁਰੂ ਬਾਬੇ ਆਤਮਾ ਪਰਬੋਧੀ ਏਹੁ ਗਿਆਨੁ ਗੋਸਟਿ ਕਰੀ। ਫਿਰਿ ਉਠਿ ਕਰਿ ਰਾਜੁ ਚਲਾਵਣ ਲਾਗਾ। ਬੋਲਹੁ ਭਾਈ ਜੀ ਵਾਹੁਗੁਰੂ।

## ਮੋਦੀਖਾਨੇ ਦਾ ਹਿਸਾਬ ਲਿਖਣਾ

ਤਬ ਗੁਰੂ ਬਾਬਾ ਨਾਨਕੁ ਸੁਲਤਾਨ ਪੁਰਿ ਬੈਠਾ ਥਾ ਅਰੁ ਜਦਿ ਦਵਲਤ ਖਾਨਿ ਲੋਦੀ ਕਾ ਚਾਕੁਰੁ ਹੋਆ ਮੋਦੀ ਆਪਣੇ ਕੀ ਟਹਲ ਹਵਾਲੇ ਹੋਈ। ਤਬ ਹਰਿ ਦਿਨਿ ਜਿ ਸਿਰਕਾਰ ਕਾ ਖਰਚੁ ਹੋਇ ਸਿ ਲਿਖਦਾ ਜਾਇ। ਅਰੁ ਜਿ ਦਿਨਿ ਲਿਖੈ ਖਰਚੁ ਸਿ ਰਾਤਿ ਬੈਠਾ ਜੋੜੇ। ਤਬ ਗੁਰੂ ਬਾਬਾ ਨਾਨਕੁ ਬੈਠਾ ਥਾ ਖਰਚੁ ਕਾਗਦ ਉਪਰਹੁ ਜਿਉ ਬੈਠਾ ਜੋੜਦਾ ਥਾ ਤਿਉ ਰਾਤਿ ਕੈ ਸਮਉ। ਅਰੁ ਚਰਾਗ ਜਲਦੈ ਹੈਨਿ ਅਰੁ ਗੁਰੂ ਬਾਬਾ ਨਾਨਕੁ ਜਿਉ ਬੈਠਾ ਲੇਖਾ ਜੋੜਦਾ ਹੈ ਤਿਉ ਗੁਰੂ ਬਾਬੇ ਨਾਨਕ ਜੀ ਕਾ ਮਨੁ ਖਿਰਕਤੁ ਹੋਇ ਗਇਆ, ਓਹੁ ਕਾਗਦੁ ਹਥਹੁ ਸਟਿ ਬਹਿਓਸੁ। ਲਾਗਾ ਮਨ ਕੰਉ ਸਮਝਾਵਣੇ। ਤਬ ਆਤਮੇ ਸਾਥਿ ਗੁਰੂ ਬਾਬੇ ਨਾਨਕ ਜੀ ਬਾਨੀ ਬੋਲੀ, ਮਾਰੂ ਰਾਗ ਮਹਿ ਆਤਮ ਪਰਬੋਧੀ ਜਿ :-

ਚਿਤ ਚੇਤਸਿ ਕੀ ਨਹੀ ਬਾਵਰਿਆ॥

[ਸਾਰਾ ਸਬਦ, ਮਾਰੂ ਮਹਲਾ ੧ ਘਰ ੧ ॥ ੩॥ (੯੯੦)]

ਤਬ ਰਾਤਿ ਗੁਰੂ ਬਾਬਾ ਨਾਨਕੁ ਅਰਾਧਿ ਕਰਿ ਪਰਮੇਸਰ ਜੀ ਕਉ, ਰਤੀ ਕੁ ਟਿਕਿ ਕਰਿ, ਫੇਰਿ ਦਰੀਆਵ ਨਾਵਣੇ ਗਇਆ। ਗੁਰੂ ਕਉ ਅਰਾਧਤਾ ਥਾ ਜਿ "ਮੁਝ ਕਉ ਗੁਰੂ ਕਾ ਦਰਸਨੁ ਹੋਇ ਜਿ ਪਰਮੇਸਰੁ ਕਾ ਮਾਰਗੁ ਬਤਾਇ ਦੇਇ"। ਪਰਮੇਸੁਰ ਜੀ ਕੀ ਐਸੀ ਕਿਰਪਾ ਭਈ ਤਿਸੀ ਦਿਨਿ ਸਾਵਧਾਨੁ ਦਰਸਨ ਪਰਮੇਸੁਰ ਜੀ ਕਾ ਭਇਆ। ਬੋਲਹੁ ਭਾਈ ਜੀ ਵਾਹੁਗੁਰੂ, ਧੰਨ ਗੁਰੂ, ਸਤਿਗੁਰੂ।

## ਨਿਤ ਦਾ ਨੇਮ

ਤਬ ਏਕ ਦਿਨਿ ਗੁਰੂ ਬਾਬਾ ਨਾਨਕੁ ਨਗਰਿ ਸੁਲਤਾਨ ਪੁਰਿ, ਜਦਿ ਬਾਬੇ ਨਾਨਕ ਕੇ ਤਾਈਂ ਦਵਲਤ ਖਾਨ ਲੋਦੀ ਮੋਦੀ ਕੀਆ, ਤਬ ਏਕ ਦਿਨ ਗੁਰੂ ਬਾਬੇ ਨਾਨਕ ਨੂੰ ਲੇਖਾ ਹਿਸਾਬੁ ਕਰਤੇ ਰਾਤਿ ਵਡੀ ਹੋ ਗਈ, ਹੋਰਨੀ ਦਿਨਿ ਸੰਵੀ ਸੰਞ ਬੈਠਿ ਕੀਰਤਨ ਕਰਦਾ, ਤਿਤੁ ਦਿਨਿ ਲੇਖਾ ਹਿਸਾਬ ਕਰਦਿਆਂ ਸਿਰਕਾਰ ਦਾ ਰਾਤਿ ਵਡੀ ਹੋਈ। ਗੁਰੂ ਬਾਬਾ ਨਾਨਕੁ ਜੀ ਮਹ ਡਰਿ ਗਇਆ ਜਿ, "ਹਾਇ ਹਾਇ ਮੈ ਦੁਨੀਆਂ ਦੇ ਲਾਲਚਿ ਲਗਿਆਂ ਮੇਰਾ ਨੇਮੁ ਖੰਡਿਤੁ ਹੋਆ, ਮੇਰੇ ਸਿਰਿ ਕਿਆ ਹੋਇਗਾ", ਡਰਿ ਗਇਆ। ਤਬ ਗੁਰੂ ਬਾਬਾ ਨਾਨਕ "ਹਾਹਾ, ਦੇਖਹੁ ਭਾਈ! ਰਾਤਿ ਵਡੀ ਹੋ ਗਈ ਹੈ, ਅਗੈ ਰਸੋਈਆ ਬੈਠਾ ਉਡੀਕਤ ਹੈ, ਰਸੋਈ ਹੋਈ ਪੜੀ ਹੈ ਅਰੁ ਰਾਤਿ ਵਡੀ ਹੋ ਗਈ"। ਗੁਰੂ ਬਾਬਾ ਨਾਨਕੁ ਜੀ ਊਹਾਂ ਤੇ ਆਪਣੇ ਡੇਰੇ ਆਇਆ। ਤਬ ਰਸੋਈਐ ਕਹਿਆ ਜੇ, "ਬਾਬਾ ਜੀ! ਪਰਸਾਦੁ ਸੀਤਲੁ ਭਇਆ ਹੈ"। ਤਬ ਜਦ ਏਹੁ ਬਾਤਿ ਰਸੋਈਐ ਕਹੀ ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਕਿਆ ਕਰੀਐ ਭਾਈ! ਜਦਿ ਸਿਰਕਾਰ ਦਾ ਹਿਸਾਬੁ ਕਰਿ ਪਹੁਤੇ ਤਬ ਡੇਰੈ ਆਏ"। ਤਬ ਰਸੋਈਐ ਕਹਿਆ ਜਿ, "ਬਾਬਾ ਨਾਨਕੁ ਜੀ! ਰਸੋਈ ਬਡੀ ਡੇਰ ਕੀ ਹੋਈ ਪੜੀ ਹੈ, ਤੂੰ ਉਠਿ ਕਪੜੇ ਉਤਾਰਹੁ, ਪਰਸਾਦੁ ਲੇਹੁ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜੇ, "ਸੁਆਮੀ ਜੀ! ਪਰਸਾਦੁ ਤਉ ਜੈਮੀਐਗਾ, ਪਣੁ ਕੀਰਤਨੁ ਨਾਹੀ ਕੀਤਾ"। ਕਹੈ, "ਜੀ, ਸਵੇਰੇ ਆਈ ਦਾ ਤਾਂ ਜੇਵਿ ਕਰਿ, ਸਵੇਰੇ ਐਤੁ ਵਖਤਿ ਕੀਰਤਨੁ ਕਰਿ ਸਵੀਂਦਾ, ਹੁਣੁ ਜੇਵਿ ਕਰਿ ਸੰਵਿ ਰਹੀਐ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਗ਼ੈਰ ਸਾਲ ਗਲ ਆਖੀਆ, ਸੰਵੀਐ ਕਿਉ ਕਰਿ? ਜੇਵਿ ਕਰਿ ਕੀਰਤਨੁ ਕਰੀਐ"। ਕਹੈ, "ਜੀ, ਭਲਾ ਹੋਵੈ ਕਰੀਐ, ਪਣੁ ਜੇਵਿ ਲੀਜੀਐ"। ਕਹੈ, "ਭਲਾ ਹੋਇ, ਪਰੋਸੀਐ"। ਤਬ ਗੁਰੂ ਬਾਬੇ ਜੀ ਕਪੜੇ ਉਤਾਰੇ, ਹਥ ਪਾਉ ਧੋਇ ਕਰਿ ਧੋਤੀ ਵਿਚਿ ਹੋਇ ਰਸੋਈ ਊਪਰ ਜਾਇ ਚੜ੍ਹਿਆ। ਤਬ ਗੁਰੂ ਬਾਬੇ ਨਾਨਕ ਜੀ ਕਉ ਰਸੋਈਐ ਥਾਲੀਆ ਸਾਲਣਿਆਂ ਕੀਆਂ, ਪਕ ਪਰਸਾਦੁ ਦੀਆ ਆਗੈ ਰਾਖੀਆਂ। ਬਾਬੇ ਨਾਨਕ ਪਰਸਾਦੁ ਲੀਆ, ਪਰਸਾਦੁ ਲੇ ਕਰਿ ਛਿੰਗ ਚੁਲੀ ਕਰਿ ਕਰਿ, ਬਸਤ੍ਰ ਲੈ ਕਰਿ ਉਪਰਿ ਜਹਾ ਸਿਮਰਣੁ ਕਰਤਾ ਥਾ ਤਹਾਂ ਜਾਇ ਬੈਠਾ, ਲਾਗਾ ਸਿਮਰਣ ਕਰਣੇ। ਤਬ ਨਿੰਦ੍ਰ ਆਈ, ਸੋਇ ਗਇਆ। ਪੈ ਸੁਤਾ ਦਿਨੁ ਚੜਿ ਗਇਆ, ਫੇਰਿ ਦਉਲਤ ਖਾਨ ਦਾ ਕੰਮੁ ਸਾ-ਦਿਨ ਚੜ੍ਹਦੇ ਨਾਲਿ ਲੋਕ ਆਇ ਰੁਜੂ ਹੋਏ। ਫੇਰਿ ਸਰਕਾਰ ਦੇ ਕੰਮ ਵਿਚਿ ਓਹੋ ਵੇਲਾ ਹੋਆ। ਤਬ ਗੁਰੂ ਬਾਬੇ ਕੇ ਮਨ ਮਹਿ ਬਿਰਕਤਿ ਆਇ ਗਈ। ਤਬ ਬਾਨੀ ਬੋਲੀ :-

ਨਾਨਕ ਇਹੁ ਤਨੁ ਜਾਲਿ, ਜਿਨਿ ਜਲਿਐ ਨਾਮੁ ਵਿਸਾਰਿਆ॥

[ਸਲੋਕ ਮਹਲਾ ੧ ਸੂਹੀ ਕੀ ਵਾਰ ॥ ੧੧॥ (੭੮੯)]

ਤਬ ਸ੍ਰੀ ਪਾਰਬ੍ਰਹਮ ਕਾ ਅਵਾਜੁ ਆਇਆ ਜਿ, "ਏ ਨਾਨਕ! ਤੂ ਮੈ ਬਖਸਿਆ ਹੈ, ਏਸੇ ਮਾਇਆ ਵਿਚਿ ਬਕਸਿਆ ਹੈ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਜੀ, ਏਵ ਨਾਹੀ ਬਕਸਿਆ, ਜਾ ਤੂ ਮੈਨੂ ਮਾਇਆ ਵਿਚ ਘਤਦਾ ਹੈ ਤਾ ਮੇਰਾ ਭੁਲਾਵਣਹਾਰੁ ਏਹੁ ਮਾਇਆ ਹੀ ਹੈ, ਤੂ ਜਿਸ ਨੋ ਭੁਲਾਇਦਾ ਹੈ ਤਿਸ ਕੋ ਮਾਇਆ ਵਿਚਿ ਘਤਿ ਭੁਲਾਇਦਾ ਹੈ, ਜਾ ਮਾਇਆ ਦੂਰਿ ਕਰਹਿ ਤਾ ਮੈ ਜਾਣਾ ਜਿ ਤੇਰੀ ਮਿਹਰ ਹੈ"। ਤਬ ਸ੍ਰੀ ਪਾਰਬ੍ਰਹਮ ਜੀ ਕਹਿਆ ਜੇ, 'ਏ ਨਾਨਕ! ਮਾਇਆ ਮੇਰਾ ਸਾਥਿ ਹੈ ਤੂੰ 'ਮਾਇਆ-ਮਾਇਆ' ਕਿਆ ਕਰਹਿ

ਹੈ, ਮਾਇਆ ਮੈਂ ਕਿਸੀ ਕੰਉ ਨਾਹੀ ਦੀਨੀ"। ਤਬ ਗੁਰੂ ਬਾਬਾ ਸਮਝ ਗਇਆ, ਜਾਂ ਦੇਖੈ ਤਾ ਓਹੁ ਮਾਇਆ ਕਿਸੀ ਪਾਸਿ ਨਾਹੀ। ਏਹੁ ਮਾਇਆ ਕਾ ਸਾਇਆ ਹੈ, ਤਬ ਗੁਰੂ ਬਾਬਾ ਦੇਖੈ ਤਬ ਏਸੁ ਕੰਉ ਏਸੁ ਮਾਇਆ ਹੀ ਕੀ ਹਿਰਸ ਵਿਗੋਇਦੀ ਹੈ। ਤਬ ਗੁਰੂ ਬਾਬੇ ਕਹਿਆ ਜਿ, "ਵਾਹੁ ਵਾਹੁ ਸਾਹਿਬੁ! ਵਾਹੁ ਵਾਹੁ! ਵਾਹੁ ਵਾਹੁ ਸਾਹਿਬੁ! ਵਾਹੁ ਵਾਹੁ! ਵਡਾ ਪਾਤਿਸਾਹੁ ਏ ਸਾਹਿਬ ਜੀ। ਮਾਇਆ ਤੇਰੀ ਤੂ ਮਾਇਆ ਕਾ, ਏਹੁ ਮੁਝ ਕੰਉ ਹਿਰਸ ਮਾਰਤੀ ਹੈ, ਤੂੰ ਏਹੁ ਮੇਰੀ ਹਿਰਸ ਮਾਰਿ"। ਤਬ ਸ੍ਰੀ ਪਾਰਬ੍ਰਹਮ ਪਰਮੇਸੁਰ ਕਾ ਆਵਾਜੁ ਬਾਬੇ ਨਾਨਕ ਕੰਉ ਆਇਆ ਜੇ, "ਏ ਨਾਨਕ! ਤੇਰੀ ਮੈ ਹਿਰਸ ਮਿਟਾਈ ਹੈ, ਤੇਰੇ ਉਪਰਿ ਹੰਉ ਕਿਰਪਾਲੁ ਹਾਂ"। ਤਬ ਗੁਰੂ ਬਾਬੇ ਨਾਨਕ ਕਉ ਤ੍ਰਈ ਲੋਕ ਨਾਥ ਕ੍ਰਿਪਾਲੁ ਹੂਆ ਜਿ "ਨਾਨਕ ਤੂ ਮੇਰਾ ਹੈ"। ਬੋਲਹੁ ਭਾਈ ਜੀ ਵਾਹਗੁਰੂ, ਧੰਨ ਗੁਰੂ, ਸਤਿਗੁਰੂ।

## ਵੇਂਈਂ ਪ੍ਰਵੇਸ਼

ਤਬ ਗੁਰੂ ਬਾਬਾ ਨਾਨਕੁ ਜੀ ਸਦਾ ਸਰਬਦਾ ਇਸਨਾਨੁ ਕਰਣੇ ਦਰੀਆਇ ਜਾਤਾ। ਜਦਿ ਸਵਾ ਪਹਰੁ ਰਾਤਿ ਰਹਤੀ, ਤਬ ਗੁਰੂ ਬਾਬਾ ਨਾਨਕੁ ਜੀ ਇਸਨਾਨੁ ਕਰਣੈ ਦਰੀਆਇ ਜਾਤਾ। ਏਕੁ ਨਫਰ ਸਾਥਿ ਜਾਤਾ। ਤਬ ਗੁਰੂ ਬਾਬਾ ਨਾਨਕੁ ਜੀ ਇਸਨਾਨੁ ਕਰਤਾ, ਓਹੁ ਕਪੜੇ ਪਕੜਿ ਨਫਰੁ ਘਾਟਿ ਊਪਰਿ ਬੈਠਿ ਰਹਤਾ। ਜਦਿ ਗੁਰੂ ਬਾਬਾ ਨਾਨਕੁ ਜੀ ਇਸਨਾਨੁ ਕਰਿ ਨਿਕਲਤਾ ਤਬ ਓਹੁ ਕਪੜੇ ਅਗੈ ਆਣਿ ਧਰਤਾ। ਬਾਬਾ ਨਾਨਕੁ ਜੀ ਪਗ ਬਾਂਧਿ ਕਰਿ, ਧੋਤੀ ਕਰਿ ਕਰਿ, ਚਾਦਰ ਓਢਿ ਕਰਿ, ਤਰਪਨ ਨੇਮ ਗਾਇਤ੍ਰੀ ਪੜ੍ਹਿ ਕਰਿ, ਸਿਮਰਨੁ ਧਿਆਨੁ ਪਰਮੇਸਰ ਕਾ ਕਰਿ ਕਰਿ, ਬਾਹਰਿ ਦਰੀਆਵ ਊਪਰਿ ਤੇ ਫੇਰਿ ਘਰਿ ਆਇਕੈ ਪਰਮੇਸਰ ਕਾ ਕੀਰਤਨੁ ਕਰਤਾ। ਪੁਲਹੁ ਜੇਵੜੀ ਆਵੀ ਹਿਕਿ ਸੁਲਤਾਨੁ ਪੁਰਹੁ ਗੋਇੰਦਵਾਲ ਜਾਂਦਿਆ ਵਾਵੀ ਤਰਫ, ਗੋਇੰਦਵਾਲਹੁ ਸੁਲਤਾਨਪੁਰ ਦੈ ਪੁਲਿ ਚੜ੍ਹਿਆ ਨੋ ਦਾਹਣੀ ਤਰਫ ਗੁਰੂ ਬਾਬਾ ਜੀ ਪਹਰੁ ਰਾਤਿ ਨਾਵਣਿ ਗਇਆ। ਜਿਉ ਕਪੜੇ ਉਤਾਰਿ ਨਫਰ ਕੰਉ ਪਕੜਾਏ, ਜੂੜਾ ਕਰਿ ਕਰਿ ਜਿਉ ਦਰੀਆਵ ਵਿਚਿ ਦੁਬਕੀ ਮਾਰੀ, ਤਿਉ ਫੇਰਿ ਨਾ ਨਿਕਲਿਆ। ਪਰਮੇਸਰੁ ਕੇ ਲੋਕ ਗੁਰੂ ਬਾਬੇ ਕਉ ਨਿਰੰਜਨ ਨਿਰੰਕਾਰ ਪਾਸਿ ਲੇ ਗਏ। ਜਬ ਗੁਰੂ ਬਾਬੇ ਘੜੀ ਕਿ ਟੁਬਕੀ ਮਾਰੀ ਹੋਇਆ, ਤਬ ਉਨਿ ਨਫਰਿ ਕਹਿਆ ਜਿ, "ਏ ਪਰਮੇਸਰੁ ਜੀ! ਨਾਨਕ ਜੀ ਤਾ ਨ ਨਿਕਲਿਆ। ਟੁਬਕੀ ਮਾਰੀ ਹੋਇ ਗਇਆ ਕਿਤੈ ਧਿਰਿ! ਮਤ ਹੇਠਲੀ ਵਲਿ ਜਾਇ ਨਿਕਲਿਆ ਹੋਵੈ?" ਤਬ ਓਹੁ ਨਫਰੁ ਹੇਠਲੀ ਵਲਿ ਜਾਇ ਲਾਗਾ ਦੇਖਣੇ, ਦੇਖਿ ਦੇਖਿ ਰਹਿਆ ਨਾਹੀ ਨਜਰਿ ਕਿਥਾਊ ਆਵੈ ਨਾਹੀ। ਪਣੁ ਓਸਨੋ ਆਵਾਜੁ ਆਵੈ ਜਿ 'ਕਾਹਲਿਆ ਨਾਹੀ ਹੋਵਣਾ'। ਤਬ ਓਹੁ ਆਵਾਜੁ ਸੁਣਿ ਕਰਿ ਚਉਧਕਿਓ ਰਹਿਆ ਜਿ, "ਏਹੁ ਜੇ ਆਵਾਜੁ ਆਵਤਾ ਹੈ ਸਿ ਕਿਥਹੁ ਆਵਦਾ ਹੈ?" ਤਬ ਗੁਰੂ ਬਾਬੇ ਨਾਨਕ ਜੀ ਟੁਬਕੀ ਮਾਰੀ ਪਹਰੁ ਏਕੁ ਹੋਆ, ਤਬ ਉਨਿ ਨਫਰ ਓਦੂ ਥਾਵਹੁ ਦੇਖਿ ਰਹਿਆ, ਹਾਇ ਹਾਇ ਕਰਦਾ ਫਿਰੈ ਜਿ ਹਾਇ ਹਾਇ ਕਿਥੈ ਗਇਆ, ਕਿਥੈ ਰਹਿਆ। ਹਾਇ ਹਾਇ ਕਿਆ ਹੋਆ?" ਓਹੁ ਬਹੁਤੁ ਬਾਬੇ ਨਾਨਕ ਜੀ ਕਾ ਹਿਤਕਾਰੀ ਥਾ। ਹਾ ਹਾ ਬਿਲਾਪ ਕਰਦਾ ਫਿਰੈ, ਨਾ ਘਰਿ ਜਾਇ ਸਕੈ, ਨਾ ਦਰੀਆਵ ਵਿਚਿ ਵੜਿ ਸਕੈ। ਲਾਗਾ ਬੈਰਾਗੁ ਕਰਣੈ। ਕਦੇ ਹੇਠਾੜਿ ਜਾਇ ਕਦੇ ਉਤਾੜਿ ਜਾਇ। ਦਰੀਆਵ ਦੈ ਕੰਨਾਰੈ ਫੇਰਿਆ ਕਰੈ। ਕਰਿ ਕਿਛੁ ਨਾ ਸੰਕਈ। ਤਬ ਗੁਰੂ ਬਾਬਾ ਨਾਨਕੁ ਜੀ ਦਰੀਆਵ ਵਿਚਿ [illegible]

ਰਾਤਿ ਹੋਈ, ਪ੍ਰਾਤ ਸਮੋ ਹੋਆ। ਤਬ ਲੋਕ ਸਹਰ ਕੇ ਲਾਗੇ ਦਰੀਆਵ ਊਪਰਿ ਫਿਰਣੈ। ਕੋਈ ਨਾਵਣੈ ਕੋਈ ਉਜੂ ਸਾਜਣੈ, ਕੋਈ ਨਿਵਾਂਜੀ-ਕੋਈ ਪੁਜਾਰੀ, ਕੋਈ ਹਾਜਤਵੰਤੁ, ਕੋਈ ਹਥੁ ਮੁਹੁ ਧੋਵੈ। ਦਰੀਆਵ ਊਪਰਿ ਲੋਕੁ ਵਹਿ ਗੈਆ। ਤਬ ਗੁਰੂ ਬਾਬਾ ਨਾਨਕੁ ਦਰੀਆਵ ਵਿਚੇ ਰਹਿਆ। ਤਬ ਉਨਿ ਨਫ਼ਰਿ ਕਹਿਆ ਜਿ, "ਭਾਈ! ਮੈ ਏਸੁ ਜਾਇ ਕਿਆ ਖੜਾ ਕਰਦਾ ਹਾਂ, ਮੈ ਘਰੀ ਜਾਈ"। ਤਬ ਗੁਰੂ ਬਾਬੇ ਕੈ ਦਰਬਾਰਿ ਜਦਿ ਜਾਇ ਖੜਾ ਹੋਆ, ਤਬ ਮਉਤਾਦੀ ਲੋਕੁ ਗੁਰੂ ਬਾਬੇ ਨਾਨਕ ਜੀ ਕੈ ਦਰਬਾਰਿ ਜਾਇ ਖੜੇ ਹੋਏ ਹੈਨਿ। ਆਪਣੇ ਬਿਗਾਨੇ ਦਵਲਤ ਖਾਨ ਕੇ ਲੋਕ ਸਭਿ ਜਿਤਨੇ ਥੇ ਸਭਿ ਗੁਰੂ ਬਾਬੇ ਨਾਨਕ ਜੀ ਕਉ ਉਡੀਕਦੇ ਹੈਨਿ, ਜਿ ਨਾਨਕੁ ਆਵੈ ਤਬ ਕਿਸੀ ਕਿਸੀ ਕਉ ਕਿਛੁ ਪਲੈ ਪਵੈ। ਤਬ ਉਨਿ ਨਫਰਿ ਦਰਬਾਰ ਜਿਉ ਉਹਿ ਲੋਕ ਉਡੀਕਦੇ ਥੇ ਬਾਬੇ ਕਉ ਸਿ ਬਾਬੇ ਬਿਨਾ ਉਸ ਕਾ ਮਨੁ ਛੁਟਿ ਗਇਆ, ਗਦ ਗਦ ਹੋਇ ਗਇਆ, ਲਾਗਾ ਰੋਵਣੇ। ਤਬ ਲੋਕਹੁ ਕਹਿਆ ਜਿ, "ਹਾਇ ਹਾਇ ਰੇ ਨਾਨਕ ਜੀ ਕੇ ਨਫਰ! ਤੂੰ ਕਿਉਂ ਰੋਤਾ ਹੈ?" ਤਬ ਉਸ ਕਉ ਤਰੁ ਕਹਿਣਾ ਕਿਛੁ ਆਵੈ ਨਾਹੀ, ਓਹੁ ਰੋਇਆ ਹੀ ਕਰੈ, ਬੋਲਿ ਕਿਛੁ ਨਾ ਸਕਈ। ਜਬ ਓਹੁ ਰੋਇ ਰੋਇ ਸਾਬਤੁ ਹੋਆ ਤਬ ਓਹੁ ਲੋਕਹੁ ਪੁਛਿਆ ਜਿ "ਕਿਉ ਰੇ ਰਾਮ ਕੇ, ਕਿਉਂ ਭਾਈ, ਕਿਆ ਹੁਆ? ਤੂ ਕਿਉ ਰੋਤਾ ਹੈ?" ਕਹੈ, "ਜੀ, ਕਿਆ ਨ ਰੋਵਉ, ਜਿਉ ਪ੍ਰਾਤ ਕਾਲਿ ਨਾਨਕ ਜੀ ਦਰੀਆਇ ਨਾਵਣ ਜਾਂਦਾ ਜਿਉ ਨਾਵਣੈ ਵੜਿਆ ਅਰੁ ਟੁਬਕੀ ਮਾਰੀ ਤਿਉ ਫੇਰਿ ਨਾ ਨਿਕਲਿਆ, ਮੈ ਦੇਖਿ ਢੂਢਿ ਰਹਿਆ, ਨਾ ਜਾਣੀਐ ਜਿ ਕਿਸੁ ਤਰਫ ਗਇਆ ਹੈ?" ਕਈ ਹਜਾਰੁ ਲੋਕ ਲਾਗੇ ਰੋਵਣੈ। ਤਬ ਜੈ ਰਾਮ ਕਉ ਖਬਰਿ ਭਈ, ਉਨਿ ਲਾਹਿ ਪਗ ਭੁਇ ਨਾਲਿ ਮਾਰੀ, ਸਿਆਪਾ ਹੂਆ। ਤਬ ਦਵਲਤ ਖਾਨ ਕੇ ਲੋਕ ਜਿ ਬਾਬੇ ਜੀ ਕਉ ਬੁਲਾਵਤੇ ਥੇ ਸਿ ਖਾਨਿ ਪਾਸਿ ਜਾਇ ਖੜੇ ਹੋਏ ਜਿ, "ਜੀ ਨਾਨਕ ਜੀ ਕੇ ਲੋਕ ਅਗੈ ਸਭ ਰੋਤੇ ਹੈ। ਜਿਉ ਨਾਵਣੈ ਗਇਆ ਥਾ ਦਰਿਆਇ ਟੁਬਕੀ ਮਾਰੀ ਤਿਉ ਫੇਰਿ ਨਾ ਨਿਕਲਿਆ। ਜੀ, ਇਉ ਬਾਤ ਬਾਬੇ ਨਾਨਕ ਜੀ ਕੀ ਹੋਈ ਹੈ"। ਤਬ ਦਵਲਤ ਖਾਨ ਕਹਿਆ ਜਿ, "ਜੈ ਰਾਮ ਕੈ ਤਾਈ ਬੁਲਾਇ ਲੈ ਆਵਹੁ"। ਤਬ ਜੈਰਾਮ ਕੈ ਤਾਂਈ ਖਾਨ ਕੇ ਲੋਕ ਜਾਇ ਕਰਿ ਬੁਲਾਇ ਲੇ ਆਏ। ਤਬ ਜੈ ਰਾਮੁ ਸਿਰਿ ਪਟੁਕੈ ਬਧੈ ਦਵਲਤ ਖਾਨ ਪਾਸਿ ਜਾਇ ਖੜਾ ਹੋਆ। ਤਬ ਦਵਲਤ ਖਾਨ ਕਹਿਆ ਜਿ, "ਜੈ ਰਾਮੁ! ਨਾਨਕ ਕਾ ਵਾਕਾ ਕਿਵ ਕਰਿ ਹੁਆ?" ਤਬ ਜੈ ਰਾਮੁ ਕਹਿਆ ਜਿ, "ਜੀ, ਨਫਰੁ ਸਾਥੈ ਗੈਆ ਥਾ। ਉਸ ਕਉ ਸਾਰੀ ਹਕੀਕਤਿ ਮਲੂਮੁ ਹੈ, ਜੈ ਸਾਥਿ ਗਇਆ ਥਾ"। ਤਬ ਖਾਨਿ ਕਹਿਆ ਜਿ, "ਐ ਜਾ ਕਰਿ ਓਹੁ ਨਫਰੁ ਨਾਨਕ ਜੀ ਕਾ ਬੁਲਾਇ ਲਿਆਵਹੁ"। ਤਬ ਨਾਨਕ ਜੀ ਕਾ ਨਫਰ ਉਨਹੁ ਖਾਨ ਕਿਅਹੁ ਲੋਕਹੁ ਬੁਲਾਇ ਆਣਿਆ। ਜਬ ਆਇਆ ਤਬ ਉਨਹੁ ਜਾਇ ਅਰਜੁ ਕੀਆ ਜਿ, "ਜੀ, ਨਾਨਕ ਜੀ ਕਾ ਨਫਰੁ ਆਇਆ ਹੈ"। ਤਬ ਖਾਨਿ ਕਹਿਆ ਜਿ, "ਨਾਨਕ ਕੇ ਨਫਰੁ ਕਉ ਆਗੈ ਲਿਆਵਹੁ"। ਤਬ ਓਹੁ ਨਫਰੁ ਆਗੈ ਖੜਾ ਕੀਆ। ਤਬ ਦਵਲਤ ਖਾਨਿ ਕਹਿਆ ਜਿ, "ਰੇ! ਕਿਉ ਕਰਿ ਨਫਰੁ ਨਾਨਕ ਜੀ ਕੀ ਹਕੀਕਤਿ ਹੋਈ ਹੈ, ਤਿਉ ਤੂੰ ਕਹੁ"। ਤਬ ਓਨਿ ਨਫਰਿ ਕਹਿਆ ਜਿ, "ਖਾਨ ਜੀ ਸਲਾਮਤਿ ਹੋਇ ਨਾਨਕ ਜੀ ਕਾ ਹਰਿ ਦਿਨ ਨੇਮੁ ਥਾ ਜਿ ਸਵਾ ਪਹਰ ਰਾਤਿ ਪਿਛਲੀ ਕਉ ਹਰਿ ਰੋਜ ਦਰੀਆ ਜਾਇ ਨਾਵਦਾ। ਪਵਣੁ ਚਲੈ ਮੀਹੁ ਚਲੈ, ਪਣੁ ਨਾਨਕ ਕਾ ਨੇਮ ਨਾ ਚਲਈ, ਰੋਜ ਬਰੋਜ ਦਰੀਆਇ ਜਾਇ ਨਾਵਦਾ ਜਦਿ ਪਹਰੁ ਰਾਤਿ ਪਿਛਲੀ ਰਹਦੀ; ਅਰੁ ਜੀ ਮੈ ਸਾਥਿ ਹੀ ਜਾਦਾ। ਅਜੁ ਜਿਉ ਕਪੜੇ ਉਤਾਰਿ ਕਰਿ ਮੇਰੈ ਤਾਈ ਪਕੜਾਏ ਅ

ਦਰੀਆਇ ਵੜਿਆ, ਜਿਉ ਟੁਬਕੀ ਨਾਨਕ ਜੀ ਮਾਰੀ ਤਿਉ ਫੇਰਿ ਨਾ ਨਿਕਲਿਆ, ਵਿਚੇ ਗਾਇਬੁ ਹੋਇ ਗਇਆ। ਹਉ ਕਹਾ ਜਿ ਹੁਣਿ ਨਿਕਲਦਾ ਹੈ। ਖਾਨੁ ਸਲਾਮਤਿ! ਜਦਿ ਘੜੀਆ ਚਾਰਿ ਪੰਜਿ ਹਉ ਦੇਖਿ ਭਾਲਿ ਰਹਿਆ ਜਿ ਕਿਛੁ ਨਜਰਿ ਨਾ ਆਵਈ ਤਾ ਮੈ ਉਠਿ ਆਇਆ। ਆਇ ਕਰਿ ਖਬਰਿ ਕੀਨੀ। ਖਾਨਿ ਜੀ ਸਲਾਮਤਿ! ਇਉ ਹਕੀਕਤਿ ਹੋਈ ਹੈ"। ਤਬ ਖਾਨਿ ਕਹਿਆ ਜਿ, "ਯਾਰਹੁ! ਕੋਈ ਖੁਦਾਇ ਕਾ ਨੇਕੁ ਥਾ"। ਤਬ ਖਾਨਿ ਹਥ ਫਾਟੇ ਜਿ, "ਹਾਇ ਹਾਇ ਕਿਆ ਦਿਆਨਤਦਾਰੁ ਹਿੰਦੂ ਥਾ"। ਸਿਰੁ ਫੇਰਿ ਕਹਿਆ ਦਵਲਤ ਖਾਨਿ ਜਿ, "ਐ ਜੈ ਰਾਮੁ! ਅਬ ਦਰੀਆਵ ਮਹਿ ਜਾਲ ਬਾਹੀਅਹਿ ਜਿ ਕਾਈ ਬਲਾਇ ਖਾਇ ਨਾਹੀ ਗਈ ਤਬ ਉਸਕਾ ਕਲਬੂਤੁ ਪਾਈਐਗਾ। ਅਰੁ ਜੇ ਡੂਬਾ ਹੈ, ਅਰੁ ਜੇ ਕਾਈ ਬਲਾਇ ਖਾਇ ਗਈ ਹੈ ਤਾਂ ਖੁਦਾਇ ਦੇ ਹਵਾਲੈ। ਤਬ ਬਹੁਤੁ ਜਾਲ ਲੇ ਕਰਿ ਮਲਾਹ ਬੁਲਾਵਹੁ ਅਰੁ ਬੇੜੀਆ ਸਾਥਿ ਜਾਲ ਮਹਾ ਬਹਾਇ ਕਰ ਦਰੀਆਵ ਕੈ ਉਰਵਾਰ ਪਾਰ ਜਾਲ ਰਖਾਇ ਕਰਿ ਕੋਸ ਤੀਨ ਚਾਰਿ ਊਪਰਿ ਦਰੀਆਉ ਸੋਧੀਐ। ਜੇ ਮਤੁ ਕਲਬੂਤੁ ਨਾਨਕ ਜੀ ਕਾ ਪਾਈਐ"। ਤਬ ਆਪਿ ਦਵਲਤ ਖਾਨ ਚੜ੍ਹਿਆ, ਮਲਾਹਿ ਬੁਲਾਇ ਕਰਿ ਘਾਊ ਜਾਲ ਬਹਾਏ, ਕੋਸ ਤੀਨ ਚਾਰਿ ਮਹਿ ਪਾਨੀ ਦਰੀਆਉ ਗਾਹਨੁ ਕੀਆ। ਕਲਬੂਤੁ ਕਹੀ ਨਾ ਪਾਇਆ। ਚਾਰ ਪਹਰਿ ਦਿਨਿ ਦਵਲਤ ਖਾਨੁ ਢੂਢਿ ਰਹਿਆ ਦਰੀਆਉ : ਸਾਂਝਿ ਕਉ ਘਰਿ ਆਇਆ। ਆਇ ਕਰਿ ਜੈ ਰਾਮੁ ਕੰਉ ਸਰਪਾਉ ਪਹਰਾਇਆ। ਜੈਰਾਮ ਕੰਉ ਕਹਿਆ ਦਵਲਤ ਖਾਨੁ, ਜਿ, "ਐ ਜੈਰਾਮ! ਤੂ ਖਾਤਰਿ ਜੰਮੈ ਰਖੁ। ਏਹੁ ਖੁਦਾਇ ਕੀ ਬਾਤ ਹੋਈ ਹੈ, ਚਾਰਾ ਖੁਦਾਇ ਸਿਉ ਕਿਸੀ ਕਾ ਨਾਹੀ ਚਲਤਾ। ਖੁਦਾਇ ਏਵੈ ਚਾਹੀਦਾ ਸੀ। ਤੂੰ ਖਾਤਿਰਿ ਕਰਾਰਿ ਲਿਆਉ"। ਜੈ ਰਾਮੁ ਕਉਂ ਖਾਨ ਸਰਪਾਉ ਪਹਿਰਾਇਆ। ਜੈਰਾਮੁ ਤਸਲੀਮ ਕਰੀ। ਬਹੁੜਿ ਖਾਨਿ ਕਹਿਆ ਜਿ, "ਐ ਜੈ ਰਾਮ! ਹਮਾਰੀ ਸਰਕਾਰ ਕਾ ਹਿਸੇਬੁ ਹੈ ਸਿ ਨਾਨਕ ਕੇ ਕਾਗਦ ਮੰਗਾਇ ਕਰਿ ਤੂ ਜਮਾ ਸਮਝਿ ਲੇਹਿ"। ਤਬ ਜੈਰਾਮੁ ਕਹਿਆ ਜਿ, "ਖਾਨੁ ਸਲਾਮਤਿ! ਨਾਨਕੁ ਰੋਜ ਕਾਗਦੁ ਪਹੁਚਾਵਦਾ ਥਾ। ਈਵ ਨਾਹੀ ਜਿ ਇਕੁ ਫਲੂਸ ਤਾਈ ਕਿਛੁ ਤਮਾ ਹੋਇ। ਓਹੁ ਬਡਾ ਬੇ ਤਮਾਉ ਥਾ, ਉਸ ਕੰਉ ਕਿਛੁ ਤਮਾ ਕੀ ਪਰਵਾਹ ਨਾ ਥੀ, ਓਹੁ ਗਉਸ ਕੋਈ ਉਸ ਖੁਦਾਇ ਕਾ ਥਾ। ਓਹੁ ਇਸੁ ਜਹਾਨੁ ਕੀ ਬਾਤ ਕਾਈ ਨਾ ਥਾ ਕਰਤਾ"। ਤਬ ਖਾਨਿ ਕਹਿਆ ਜਿ, "ਐ ਜੈ ਰਾਮ! ਮੈ ਭੀ ਬਹੁਤੁ ਕਰਿ ਜਾਣਦਾ ਥਾ। ਜੇ ਨਾਨਕੁ ਖੁਦਾਈ ਬੰਦਾ ਹੈ"। ਜੈ ਰਾਮ ਪਾਸਿ ਖਾਨਿ ਕਹਿਆ, ਜਿ "ਸਾਦਕ ਨੋ ਖੁਦਾਇ ਏਸੁ ਮਾਮਲੇ ਵਿਚਿ ਰਹਿਣੈ ਨਾਹੀ ਦੇਦਾ। ਇਸੁ ਜਾਹਗਾ ਉਸੁ ਨਾਹਾ ਰਹਣਾ, ਪਰੁ ਜਿਸੁ ਜਾਹਗਾ ਦਾ ਸੀ ਸੋ ਖੁਦਾਇ ਤਿਸੀ ਜਾਹਗਾ ਲਿਜਾਇ ਰਖਿਆ"। ਤਬ ਜੈਰਾਮ ਕਹਿਆ ਜਿ, "ਖਾਨਿ ਜੀ ਸਲਾਮਤਿ! ਜੇ ਕਿਛੁ ਸਰਕਾਰ ਥੀ ਪਾਵਤਾ ਥਾ ਸੋ ਸਭੁ ਕਿਛੁ ਖੁਦਾਇ ਕੈ ਰਾਹਿ ਦੇਤਾ। ਅਰੁ ਜੇ ਕਿਛੁ ਹੋਤਾ ਸਿ ਏਕੁ ਦੰਮੜਾ ਪਰਾਇਆ ਹਕੁ ਉਸ ਕਉ ਹਰਾਮ ਥਾ, ਰਵਾ ਕਿਸੀ ਕਾ ਨ ਰਖਤਾ, ਹੈਫੁ ਹੈ ਖਾਨਿ ਜੀ ਸਲਾਮਤਿ! ਹਮ ਕੰਉ ਖੁਦਾਇ ਤਾਲਹ ਫਉਤੁ ਨਾਹੀ ਕਰਤਾ"। ਤਬ ਦਵਲਤ ਖਾਨਿ ਕਹਿਆ ਜਿ, "ਏ ਜੈ ਰਾਮ! ਕਿਛੁ ਓਹੁ ਤੁਮਾਰੇ ਹੀ ਕਾਮ ਕੰਉ ਨਾ ਥਾ, ਓਹੁ ਹਮਾਰੀ ਸਰਕਾਰ ਕਾ ਕਮੁ ਬਹੁਤੁ ਸਵਾਰਤਾ ਬਹੁਤੁ ਦਿਆਨਤਦਾਰ ਥਾ, ਪਣੁ ਕਿਛੁ ਖੁਦਾਇ ਸੰਉ ਕਿਆ ਚਲਤਾ ਹੈ। ਜਾਹੁ ਤੁਮ ਡੇਰੈ, ਖੁਦਾਇ ਸਭੁ ਭਲਾ ਕਰੇਗਾ"। ਜੈ ਰਾਮੁ ਬਿਦਾ ਹੋਇ ਕੈ ਡੇਰੈ ਆਇਆ। ਤਬ ਜੈਰਾਮ ਆਇ ਕੈ ਡੇਰੈ ਜਿ ਕੋਈ ਲੋਕੁ ਥਾ ਸਿ ਤਿਸ ਕੰਉ ਨਿਸਾ ਕੀਆ ਜਿ, "ਬਾਬਾ! ਖੁਦਾਈ ਬਾਤ ਸੰਉ ਚਾਰਾ ਕਿਛੁ ਨਾਹੀ"। ਤਬ ਲੋਕ ਰੋਇ ਪੀਟਿ ਕਰਿ ਬੈਠਿ ਰਹੇ।

ਤਬ ਨਿਰੰਜਨ ਨਿਰੰਕਾਰਿ ਕਹਿਆ ਜਿ, "ਰੇ ਜਾਹੁ, ਜਾਇ ਕਰਿ ਤੁਮੁ ਨਾਨਕ ਕੰਉ ਮੇਰੇ ਪਾਸਿ ਲੇ ਆਵਹੁ"। ਤਬ ਨਾਨਕ ਜੀ ਕੰਉ ਆਇ ਕਰਿ ਕਰਤੇ ਪੁਰਖੁ ਕੇ ਲੋਕ ਲੇ ਗਏ, ਲਿਜਾਇ ਜਹਾ ਕਰਤਾ ਪੁਰਖੁ ਥਾ ਉਹਾ ਹੀ ਲਿਜਾਇ ਖੜਾ ਕੀਆ। ਅਗੈ ਨਿਰੰਜਨੁ ਪੁਰਖੁ ਕਰਤਾ ਬੈਠਾ ਹੈ। ਸੁਪੇਦ ਦਾੜੀ ਹੈ, ਲਾਲੁ ਬਾਣਾ ਹੈ, ਸੁੰਨਹਰੀ ਪਲੰਘੁ ਹੈ। ਤਿਸੁ ਊਪਰਿ ਸੁਪੇਦ ਨਿਹਾਲੀ ਹੈ ਵਿਛਾਈ ਹੋਈ। ਤਿਸੁ ਊਪਰਿ ਕਰਤਾ ਪੁਰਖੁ ਬੈਠਾ ਹੈ। ਬਡਾ ਤਕੀਆ ਹੈ। ਆਸ ਪਾਸਿ ਜਿਮੀ ਸਬਜ ਹੈ, ਲਾਲ ਸਿਆਹ ਜਰਦ ਸੁਪੇਦ ਮੂੰਗੈ ਸਬਜ ਰੰਗ ਰੰਗ ਕੇ ਬਿਛਾਵਣੇ ਬਿਛਾਏ ਹੋਏ ਹੈ, ਜਿਤਨੇ ਟਹਲੂਏ ਸਾਥਿ ਹੈ ਏਤਨਿਆਂ ਸਭਿ ਲਾਲ ਬਾਂਣੇ ਹੈ। ਏਕ ਭੈਸ ਅਗੈ ਘਾਸੁ ਖੜੀ ਚਰਤੀ ਹੈ। ਉਸ ਕੈ ਪਾਸਿ ਦੁਇ ਜਣੇ ਲਾਲੀ ਕਪੜੀ ਖੜੇ ਝਲਤੇ ਹੈ। ਬਾਬਾ ਨਾਨਕੁ ਉਨਹੁ ਪਰਮੇਸੁਰ ਕਿਅਹੁ ਲੋਕਹੁ ਲਿਜਾਇ ਨਿਰੰਜਨ ਨਿਰੰਕਾਰ ਕੈ ਆਗੈ ਖੜਾ ਕੀਆ। ਤਬ ਦੇਖਿ ਕਰਿ ਨਾਨਕੁ ਹੈਰਾਨੁ ਹੋਇ ਗਇਆ। ਕਹਿਓਸੁ ਜਿ, "ਵਾਹੁ, ਵਾਹੁ ਤੂ ਵਾਹੁ ਵਾਹੁ ! ਤੂ ਵਾਹੁ ਵਾਹੁ !" ਤਬ ਗੁਰੂ ਬਾਬੇ ਡੰਡਉਤਿ ਕਰੀ ਲੰਬੇ ਹੋਇ ਕਰਿ ਅਰੁ ਕਹੈ, "ਵਾਹੁ ਵਾਹੁ ! ਤੂੰ ਕਰਤਾ ਪੁਰਖ॥ ! ਵਾਹੁ ਵਾਹੁ ! ਤੂ ਨਿਰੰਕਾਰੁ ਤੂ ਵਾਹੁ ਵਾਹੁ !" "ਤਾ ਬਾਬੇ ਨਾਨਕ ਕੰਉ ਪਰਮੇਸੁਰ ਕਹਿਆ ਜਿ "ਏ ਨਾਨਕ ! ਜੀਉ ਤਉ ਤੇਰਾ ਭਲਾ ਹੈ?" ਕਹੈ, ਜੀ, "ਤੇਰੇ ਦਰਸਨਿ ਦੇਖੈ ਭਲਾ ਹੈ"। ਕਹੈ "ਨਾਨਕ, ਤੂ ਖਰਾ ਚੰਗਾ ਹੈ?" ਕਹੈ ਜੀ, "ਆਜੁ ਚੰਗਾ ਹਉ ਜਾ ਤੇਰਾ ਦਰਸਨੁ ਦੇਖਿਆ ਹੈ"। ਤਬ ਨਿਰੰਜਨੁ ਨਿਰੰਕਾਰ ਬੈਠਾ ਹੈ ਮੂਰਤਿਮਾਨੁ ਜੀਆਂ ਕਾ ਦਾਤਾ। ਸੇਤ ਕੇਸ ਲਾਲ ਰੂਪੁ। ਨਿਰੰਜਨੁ ਨਿਰੰਕਾਰ ਜੀਆ ਕਾ ਦਾਤਾ ਕਰਤਾ ਪੁਰਖੁ ਅਬਿਨਾਸੀ, ਘਟਿ ਘਟਿ ਵਾਸੀ ਅਕਾਲ ਮੂਰਤਿ ਬੈਠਾ ਹੈ। ਅਰੁ ਕਰਤੇ ਪੁਰਖਿ ਕਹਿਆ, ਜਿ "ਏ ਨਾਨਕ ! ਤੂ ਅਗੈ ਆਉ। ਅਗੈ ਆਇ ਕਰਿ ਤੂ ਮੇਰੇ ਚਰਨਾ ਊਪਰਿ ਸਿਰੁ ਰਾਖੁ"। ਤਬ ਬਾਬੇ ਨਾਨਕ ਜੀ ਚਰਨ ਕਮਲ ਸ੍ਰੀ ਠਾਕੁਰ ਜੀਕੇ ਊਪਰਿ ਸਿਰੁ ਰਾਖਾ ! ਤਬ ਕਰਤੇ ਪੁਰਖਿ ਓਹੁ ਭੈਸ ਦੁਹਾਈ। ਦੁਹਾਇ ਕਰਿ ਕਟੋਰਾ ਦੂਧ ਕਾ ਭਰਿਆ, ਭਰਿ ਕਰਿ ਹਾਥਿ ਲੀਆ। ਹਾਥਿ ਲੇਕਰਿ ਬਾਬੇ ਨਾਨਕ ਜੀ ਕੰਉ ਕਹਿਆ, ਜਿ, "ਏ ਨਾਨਕ ! ਤੂੰ ਦੁਧ ਦਾ ਕਟੋਰਾ ਏਹੁ ਪੀਉ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜੀ, "ਏ ਨਿਰੰਜਨ ਨਿਰੰਕਾਰ ਜੀ ! ਤੈ ਤੇ ਅਗੈ ਮੈਂ ਕਿਉਂ ਕਰਿ ਪੀਵਾਂ?" ਤਬ ਕਰਤੇ ਪੁਰਖਿ ਕਹਿਆ ਜਿ, "ਏ ਨਾਨਕ ! ਏਹੁ ਦੂਧੁ ਨਾਹੀ ਜਿ ਤੂ ਦੂਧੁ ਜਾਨਤਾ ਹੈ। ਏਹੁ ਤੁਮ ਕੰਉ ਨਾਮ ਸਿਮਰਣ ਕਾ, ਭਗਤਿ ਭਾਵ ਕਾ, ਸਤ ਸੰਤੋਖ ਕਾ, ਸੀਲ ਸੰਜਮ ਕਾ ਪਿਆਲਾ ਮਿਲਤਾ ਹੈ। ਏਹੁ ਦੁਧ ਨਾਹੀ ਤੁਮ ਕਉ ਏਹੁ ਅੰਬ੍ਰਿਤੁ ਨਾਮੁ ਮਿਲਤਾ ਹੈ, ਤੂ ਲੇਕਰਿ ਪੀਉ"। ਤਬ ਆਗਿਆ ਕਰਤੇ ਪੁਰਖਿ ਕੀ ਸਾਥਿ ਕਟੋਰਾ ਦੂਧ ਦਾ ਬਾਬੇ ਨਾਨਕ ਜੀ ਪਰਮੇਸੁਰ ਕੇ ਹਾਥ ਤੀ ਪੀ ਲਇਆ। ਪੀਵਤੇ ਸਾਰਿ ਮਸਤਾਨੁ ਹੋਇ ਗੈਆ। ਅਰੁ ਸਗਲ ਭਵਨ ਕੀ ਸੋਝੀ ਹੋਈ ਤਬ ਗੁਰੂ ਬਾਬਾ ਨਾਨਕੁ ਜੀ ਚਰਨੀ ਲਾਗਾ ਸ੍ਰੀ ਪਾਰਬ੍ਰਹਮ ਕੀ। ਲਾਗਾ ਡੰਡਉਤੁ ਕਰਨੈ। ਤਬ ਸ੍ਰੀ ਪਾਰਬ੍ਰਹਮ ਕਹਿਆ ਜਿ, "ਏ ਨਾਨਕ ! ਤੂੰ ਮੈ ਮੁਕਤਾ ਕੀਆ। ਜਿ ਕੋਈ ਤੁਮ ਕੰਉ ਦੇਖਹਿਗੇ ਸਿ ਮੁਕਤੇ ਕੀਏ। ਜਿ ਤੁਮ ਕੰਉ ਸੁਣਹਿਗੇ ਸੇ ਮੈ ਮੁਕਤੇ ਕੀਏ। ਜਿ ਤੇਰਾ ਨਾਮੁ ਲੇਹਿਗੇ ਸੇ ਮੈ ਮੁਕਤੇ ਕੀਏ। ਜਿਨ ਕੰਉ ਤੂ ਬਖਸਹਿਗਾ ਤਿਨ ਕੰਉ ਮੈ ਬਖਸੰਉਗਾ, ਤੂ ਮੈਂ ਨਿਹਾਲੁ ਕੀਆ ਹੈ। ਅਰੁ ਜਿ ਤੇਰਾ ਨਾਮੁ ਲੇਹਿਗੇ ਤੇ ਮੈ ਨਿਹਾਲੁ ਕੀਏ ਹੈ। ਏ ਨਾਨਕ ! ਤੈ ਮੇਰਾ ਨਾਮੁ ਕਲਿਜੁਗ ਕੇ ਬਿਖੈ ਜਪਾਵਣਾ; ਨਾਮੁ ਦਾਨੁ ਇਸਨਾਨੁ ਕਲਿਜੁਗ ਕੈ ਬਿਖੈ ਜਪਾਵਣਾ ਅਰੁ ਦਿੜਾਵਣਾ ਸੈਸਾਰ ਕੰਉ, ਮੇਰਾ ਜਸੁ ਕਰਣਾ ਕਰਾਵਣਾ। ਸੁਧਰਮੁ ਦਿੜਾਵਣਾ, ਬਤਾਵਣਾ

ਜਿਸ ਤੇ ਸੈਸਾਰ ਕਾ ਭਲਾ ਹੋਇ ਅਰੁ ਮੁਕਤਾ ਹੋਇ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਸ੍ਰੀ ਪਾਰਬ੍ਰਹਮ ਜੀ ! ਤੂੰ ਦੈਆ ਕਰਿ ਕਰਿ ਕ੍ਰਿਪਾਲ ਹੋਹਿ ਜਿ ਤੂ ਮੇਰੀ ਰਖੁ ਕਲੀ ਕਾਲੁ ਮਹਾ ਕਠਨੁ ਹੈ, ਤੂ ਦਇਆ ਕਰਿ ਕਰਿ ਕਲਜੁਗ ਤੇ ਰਾਖੁ। ਸੈਸਾਰੁ ਕਲਿਜੁਗਿ ਭਰਮਾਇ ਸਟਿਆ ਹੈ, ਕਲਿਜੁਗ ਤੇ ਰਾਖੁ"। ਤਬ ਸ੍ਰੀ ਪਾਰਬ੍ਰਹਮ ਜੀ ਕਹਿਆ ਜਿ, "ਜਾਹਿ ਨਾਨਕ ! ਤੂੰ ਮੈ ਬਖਸਿਆ ਹੈ ਤੇਰੇ ਪੀਛੈ ਜਗਤੁ ਬਖਸਉਂਗਾ"। ਤਬ ਸ੍ਰੀ ਪਾਰਬ੍ਰਹਮਿ ਨਾਨਕੁ ਬਿਦਾ ਕੀਆ। ਆਪਣੀ ਭਗਤਿ ਨਾਮੁ ਸਿਪਤਿ ਸਲਾਹ ਦੇ ਕਰਿ ਬਿਦਾ ਕੀਆ। ਸਤੁ ਸੰਤੋਖੁ ਥਿਤਿ ਜੁਗਤਿ ਸੀਲੁ ਸੰਜਮੁ ਬਕਸਿ ਦੇ ਕਰਿ ਕਲਿਜੁਗ ਕੈ ਬਿਖੈ ਜੀਵ ਨਿਸਤਾਰਨ ਕਉ, ਪੰਥ ਚਲਾਵਨ ਕਉ ਸ੍ਰੀ ਪਾਰਬ੍ਰਹਮ ਜੀ ਬਿਦਾ ਕੀਆ। ਉਹਾ ਕਾ ਏਹੁ ਦਿਨੁ ਈਹਾ ਸੈਸਾਰ ਮਹਿ ਤੀਨਿ ਦਿਨਿ ਵਰਤੇ, ਪਾਰਬ੍ਰਹਮ ਜੀ ਨਾਨਕੁ ਬਿਦਾ ਕੀਆ। ਸਾਥਿ ਸੇਵਕ ਦੀਨੇ। ਤਦ ਤੀਸਰੈ ਦਿਨਿ ਗੁਰੂ ਬਾਬਾ ਜੀ ਨਿਕਲਿ ਆਇਆ। ਸੰਮਤਿ ੧੫੬੪ ਭਾਦੋ ਸੁਦੀ ੧੫ ਪੂਰਨਮਾ ਕੈ ਦਿਨਿ ਭਲਕੇ ਹੀ ਪਰਮੇਸੁਰ ਕੇ ਨਾਵ ਕਾ ਪਰਗਾਸੁ ਹੋਆ, ਸ੍ਰੀ ਪਾਰਬ੍ਰਹਮੁ ਸਾਵਧਾਨ ਨਦੀ ਕੈ ਬਿਖੈ ਮਿਲਿਆ, ਬਾਬੇ ਨਾਨਕ ਜੀ ਕਉ। ੩੬ ਵਰ੍ਹਿਆਂ ਸਾਢਿਆ ਛਿਆ ਮਹੀਨਿਆ ਕੇ ਨੋ ਸ੍ਰੀ ਪਾਰਬ੍ਰਹਮ ਪਰਮੇਸੁਰ ਸਾਵਧਾਨੁ ਮਿਲਿਆ ਜਿਸੁ ਵਖਤਿ ਇਸਨਾਨੁ ਕਰਨੇ ਵੜਿਆ ਥਾ ਉਸੀ ਵਖਤਿ ਨਿਕਲਿ ਆਇਆ। ਉਸੁ ਨਫਰ ਕਉ ਅਭਿਆਸੁ ਜਿ ਬਾਬੇ ਜੀ ਕਾ ਲਾਗਾ ਉਹ ਹਰਿ ਦਿਨ ਉਸੇ ਹੀ ਘਾਟ ਉਪਰਿ ਪਹਰ ਰਾਤਿ ਰਹਤੀ ਕਉ ਉਹਾ ਜਾਇ ਬੈਠੇ। 'ਨਾਨਕ ਜੀ-ਨਾਨਕ ਜੀ' ਬੈਠਾ ਕਰੈ। ਜਿਉਂ 'ਨਾਨਕ ਜੀ-ਨਾਨਕ ਜੀ' ਬੈਠਾ ਕਰਤਾ ਥਾ ਤਿਉ ਬਾਬਾ ਨਾਨਕੁ ਜੀ ਨਜਰਿ ਆਇ ਗੈਆ। ਓਹੁ ਉਠਿ ਪੈਰੀ ਪੜਿਆ ਬਾਬੇ ਨਾਨਕ ਜੀ ਕੀ। "ਧੰਨੁ ਗੁਰੂ ਬਾਬਾ ਨਾਨਕੁ ਜੀ ਅਰੁ ਧੰਨੁ ਪਰਮੇਸੁਰੁ ਜਿਨਿ ਨਾਨਕ ਜੀ ਮੇਰੈ ਤਾਈ ਦੇਖਾਲਿਆ"। ਉਨਿ ਕਪੜੇ ਅਗੈ ਰਖੇ। ਬਾਬੇ ਨਾਨਕ ਜੀ ਕਪੜੇ ਪਹਰਿ ਕਰਿ ਘਰ ਆਇਆ। ਬੋਲਹੁ ਭਾਈ ਜੀ ਵਾਹੁਗੁਰੂ ਧੰਨੁ ਗੁਰੂ ਸਤਿਗੁਰੂ।

## ਮੋਦੀਖਾਨੇ ਦਾ ਤਿਆਗ

ਤਬ ਗੁਰੂ ਬਾਬਾ ਨਾਨਕੁ ਜੀ ਤੀਸਰੈ ਦਿਨਿ ਪੰਜਾਬ ਕੀ ਧਰਤੀ ਨਗਰਿ ਸੁਲਤਾਨ ਪੁਰਿ ਦਰੀਆਵ ਤੇ ਨਿਕਲਿ ਆਇਆ। ਤਬ ਜਹਾਨ ਮਹਿ ਹੈਰਾਨਗੀ ਹੋਇ ਰਹੀ ਜੋ, 'ਦੇਖਿਹੁ ਯਾਰਹੁ ! ਏਹੁ ਖੁਦਾਇ ਦਾ ਵਡਾ ਵਿਸਮਾਦੁ ਹੋਇਆ ਹੈ, ਜਿ ਨਾਨਕੁ ਵੇਦੀ ਡੂਬਾ ਹੋਆ ਤੀਸਰੈ ਦਿਨਿ ਫੇਰਿ ਏਸੁ ਜਹਾਨ ਮਹਿ ਆਇਆ ਹੈ, ਤਬ ਲੋਕੁ ਲਾਗਾ ਉਸਤਤਿ ਬਾਬੇ ਨਾਨਕ ਜੀ ਕੀ ਕਰਨੇ। ਕੋਈ ਕਹੈ ਜਿ ਗਉਸੁ ਹੈ; ਕੋਈ ਕਹੈ ਜਿ ਕੁਤਬੁ ਹੈ, ਕੋਈ ਕਹੈ ਜਿ ਸਿਧੁ ਹੈ। ਕੋਈ ਕਹੈ ਜਿ ਸਾਧੂ ਹੈ। ਕੋਈ ਕਹੈ ਜਿ ਸੰਤੁ ਹੈ। ਕੋਈ ਕਹੈ ਜਿ ਪਰਮੇਸਰੁ ਕਾ ਲੋਕੁ ਹੈ। ਤਬ ਸੈਸਾਰ ਐਸੇ ਹੀ ਉਸਤਤਿ ਲੇ ਉਠਾ। ਜਬ ਬਾਬਾ ਜੀ ਸੁਣੈ ਜਿ ਲੋਕੁ ਬਹੁਤੁ ਉਸਤਤਿ ਕਰਦਾ ਹੈ। ਤਬ ਗੁਰੂ ਬਾਬੇ ਜੀ ਕਹਿਆ ਜੀ, "ਮੈ ਲੋਕਾ ਸਿਉ ਕਿਆ ਹੈ?" ਕੋਈ ਕਹੈ ਜਿ "ਏਹੁ ਤੀਸਰੈ ਦਿਨਿ ਪਾਣੀ ਤੇ ਨਿਕਲਿਆ ਡੂਬਾ ਹੋਆ, ਸਿ ਕਿਤੁ ਜੋਰਿ ਨਿਕਲਿਆ? ਏ ਸਾਹਿਬ ਤੇਰੀ ਕੁਦਰਤਿ ਕਉ ਬਲਿ ਜਾਈਐ"। ਤਾਂ ਬਹੁਤੁ ਲੋਕ ਝੁਬਿ ਪੜਿਆ ਗੁਰੂ ਬਾਬੇ ਕਾ ਦਰਸਨ ਦੇਖਣੇ ਕਉ। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏਹੁ ਜਹਾਨੁ ਤਮਾਸਗੀਰੁ ਹੈ, ਬਾਜੀ ਕੀ ਨਿਆਈ ਆਵਤਾ ਹੈ। ਮੈ ਕਿਆ ਹੈ ਏਸੁ ਸਾਥਿ ਜਿ ਕੋਈ ਨਿੰਦਾ ਕਰੈ ਤਉ ਹੀ ਭਲਾ"। ਤਬ ਗੁਰੂ ਬਾਬ

ਨਾਨਕ ਜੀ ਡੇਰਾ ਲੁਟਾਇ ਦੂਰਿ ਕੀਆ। ਬਾਬਾ ਨਾਨਕੁ ਜਾਇ ਫਕੀਰਾ ਸਾਥਿ ਬੈਠਾ। ਦਵਲਤ ਖਾਨ ਕਉ ਖਬਰਿ ਹੋਈ ਜਿ ਨਾਨਕ ਡੇਰਾ ਲੁਟਾਇ ਕਰਿ ਜਾਇ ਫਕੀਰਾ ਵਿਚਿ ਬੈਠਾ ਹੈ। ਕੁਲਿ ਪ੍ਰਿਥਮੀ ਹੈਰਾਨੁ ਹੋਇ ਗਈ ਕਿ ਨਾਨਕੁ ਡੇਰਾ ਲੁਟਾਇ ਨਿਕਲਿਆ। ਜਾਇ ਫਕੀਰਾ ਸਾਥਿ ਰਲਿਆ ਜਿਤਨਾ ਅਸਬਾਬੁ ਥਾ ਲੁਟਾਇ ਦੂਰਿ ਕੀਆ। ਲੰਗੋਟੀ ਪੈਨਿ ਕਰਿ ਫਕੀਰੁ ਹੂਆ। ਤਬ ਜਹਾਨੁ ਪਰਮੇਸੁਰ ਦਾ ਲੇ ਉਠਿਆ ਜਿ, 'ਨਾਨਕੁ ਦਾਨਾ ਥਾ ਭਲਾ, ਪਣੁ ਦੇਵਾਨਾ ਹੂਆ'। ਕੋਈ ਕਹੈ ਜਿ, 'ਖੁਦਾਇ ਦੇ ਖੈਫ ਵਿਚਿ ਆਈ ਗਇਆ ਹੈ, ਬੇਖੁਦੁ ਹੋਇ ਗਇਆ ਹੈ ਦੇਵਾਨਾ'। ਕੋਈ ਕਹੈ ਜਿ 'ਦਰੀਆਵ ਤੇ ਕਿਛੁ ਲਾਗਾ ਹੈ'। ਕੋਈ ਕਹੈ ਜਿ, 'ਬੇਤਾਲਾ ਹੋਆ ਹੈ'। ਕੋਈ ਕਹੈ, 'ਭੂਤਨਾ ਲਾਗਾ ਹੈਸੁ, ਏਹੁ ਭੂਤਨਾ ਹੂਆ ਹੈ'। ਕੋਈ ਕਹੈ, 'ਜਿ ਨਾਂ, ਸਾਦਕੁ ਦੇਵਾਨਾ ਬਕਾਉ ਕਰਦਾ ਹੈ, ਆਦਮੀ ਹੀ ਹੈ'। ਕੋਈ ਕਹੈ ਕਿਛੁ, ਕੋਈ ਕਹੈ ਕਿਛੁ। ਤਬ ਗੁਰੂ ਬਾਬਾ ਨਾਨਕੁ ਸੁਣਿ ਸੁਣਿ ਲੋਕਾ ਕੇ ਅਵਾਜ ਹੈਰਾਨੁ ਹੋਇ ਗਇਆ। ਜਿ ਏਵ ਕਹਦੇ ਹੈਨਿ। ਤਬ ਲੋਕੁ ਜਿਉ ਜਿਉ ਨਿੰਦਿਆ ਕਰੈ ਤਿਉ ਤਿਉ ਬਾਬਾ ਜੀ ਖੁਸ਼ੀ ਹੋਦਾ ਜਾਇ। ਤਬ ਮਾਰੂ ਰਾਗ ਮਹਿ ਗੁਰੂ ਬਾਬਾ ਨਾਨਕ ਜੀ ਬਾਨੀ ਬੋਲਿ ਉਠਾ ਜਿ :-

ਕੋਈ ਆਖੈ ਭੂਤਨਾ, ਕੋ ਕਹੈ ਬੇਤਾਲਾ॥

[ਮਾਰੂ ਮਹਲਾ ੧ ਘਰ ੧ ਚਉਪਦੇ ॥ ੭॥ (੯੯੧)]

ਤਬ ਲੋਕੁ ਲਾਗਾ ਕਹਣੇ, "ਨਾਨਕੁ ! ਅਗੈ ਤੂ ਕਿਛੁ ਹੋਰ ਥਾ, ਅਬ ਤੂ ਹੋਰੁ ਹੋਆ। ਹੁਣ ਕਿਛੁ ਹੋਰੁ ਲਗਾ ਆਖਣੇ। ਇਕੁ ਹਿੰਦਵਾ ਦਾ ਰਾਹ ਹੈ ਇਕੁ ਮੁਸਲਮਾਨੁ ਦਾ ਰਾਹੁ ਹੈ, ਪਰ ਤੂੰ ਕੇਹੜੇ ਰਾਹਿ ਵਿਚਿ ਹੈ?" ਤਬ ਗੁਰੂ ਨਾਨਕ ਜੀ ਕਹਿਆ ਜੇ, "ਨਾ ਕੋਈ ਹਿੰਦੂ ਹੈ ਨਾ ਮੁਸਲਮਾਨੁ ਹੈ, ਸੋ ਕਿਸ ਦੇ ਰਾਹਿ ਹੋਵਾਂ? ਮੈ ਖੁਦਾਇ ਦੈ ਰਾਹਿ ਹੋਵਾ। ਖੁਦਾਇ ਨ ਹਿੰਦਸ਼ ਨ ਮੁਸਲਮਾਨੁ ਹੈ, ਮੈ ਜਿਹਾ ਸਿ ਖੁਦਾਇ ਦੈ ਰਾਹਿ ਹਾਂ"। ਤਬ ਲੋਕਹੁ ਕਹਿਆ ਜਿ, "ਜੀ, ਤੂੰ ਤਾਂ ਖੁਦਾਇ ਦੇ ਰਾਹ ਹੋਇਅਹੁ। ਪਣੁ ਇਸੁ ਜਹਾਨੁ ਖੁਦਾਇ ਦੈ ਰਾਹਿ ਵਿਚਿ ਇਕਿ ਹਿੰਦੂ ਹੈਨਿ ਇਕ ਮੁਸਲਮਾਨੁ ਹੈਨਿ, ਦੇਖਾ ਏਨ੍ਹਾਂ ਦਾ ਕਵਣੁ ਹਾਲੁ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਨਾ ਕੋ ਮੁਸਲਮਾਨ ਹੈ, ਨਾ ਕੋਈ ਹਿੰਦੂ ਹੈ। ਜਾ ਹਿੰਦੂ ਹੋਇ ਪਹੁਚੈ ਤਾ ਹੀ ਜਾਣੀਐ। ਅਰੁ ਜਾ ਕੋਈ ਮੁਸਲਮਾਨੁ ਹੋਇ ਪਹੁਚੈ ਤਾ ਜਾਣੀਐ। ਅਸਾਡੀ ਨਜਰਿ ਵਿਚਿ ਨਾ ਕੋਈ ਹਿੰਦੂ ਹੈ ਨਾ ਕੋਈ ਮੁਸਲਮਾਨੁ ਹੈ, ਰਾਹਿ ਸਿਰਿ ਕੋਈ ਨਾਹੀ"। ਤਬ ਏਸੁ ਲੋਕ ਕੀ ਪਚਾਰ ਦੈ ਵਾਸਤੇ ਗੁਰੂ ਬਾਬੇ ਨਾਨਕ ਕਹਿਆ ਜਿ, "ਏਵ ਮੁਸਲਮਾਨੁ ਹੋਵੈ ਸੁ ਪਾਏ"। ਸਹਰ ਕਾ ਜਿ ਕਾਜੀ ਥਾ ਸਿ ਕੋਈ ਹੋਰੁ ਥਾ ਸੁਲਤਾਨਪੁਰ ਕਾ, ਓਨੀ ਜਾਇ ਕਰਿ ਦਵਲਤ ਖਾਨਿ ਪਾਸਿ ਕਹਿਆ ਜੀ, "ਜੀ, ਓਹੁ ਜਿ ਨਾਨਕ ਹਿੰਦੂ ਥਾ ਓਹੁ ਦੇਵਾਨਾ ਹੋਇ ਗਇਆ ਹੈ, ਅਰ ਡੇਰਾ ਲੁਟਾਇ ਕਰਿ ਖਫਨੀ ਪਹਿਰਿ ਕਰਿ ਨਿਕਲਿਆ ਗਇਆ"। ਤਬ ਦਵਲਤ ਖਾਨਿ ਕਹਿਆ ਜਿ, "ਹਾ ਰੇ ! ਉਹੁ ਭਲਾ ਹਿੰਦੂ ਥਾ, ਹਮਾਰੇ ਘਰ ਕੇ ਕਾਂਮ ਕਉ ਬਹੁਤੁ ਲੋਚਦਾ ਥਾ, ਖਰਾ ਭਲਾ ਹਿੰਦੂ ਥਾ। ਉਸ ਕਉ ਕਿਆ ਹੂਆ?" ਕਹੈ, "ਜੀ, ਜਿ ਕਿਛੁ ਹੂਆ ਉਸ ਕਉ ਸਿ ਦਰੀਆਵ ਤੇ ਹੂਆ। ਬਡੇ ਬਖਤਿ ਦਰੀਆਇ ਜਾਇ ਨਾਵਤਾ ਥਾ। ਜਿ ਕਿਛੁ ਲਗਾ ਉਸ ਕਉ ਸੁ ਦਰੀਆਵ ਤੇ ਹੀ ਲਗਾ, ਡੇਰਾ ਲੁਟਾਇ ਖਫਨੀ ਪਹਿਰਿ ਨਿਕਲਿਆ ਹੈ"। ਤਬ ਖਾਨ ਕਹਿਆ ਜਿ, "ਹੇ ਰੇ ! ਕਿ ਹੋਇ ਗੈਆ?" ਕਹੈ, "ਜੀ ਅਜ ਹੂ ਗੈਆ ਨਾਹੀ, ਪਣੁ ਫਕੀਰਾ ਕੈ ਭੇਸਿ ਜਾਇ ਫਕੀਰਹੁ ਮਹਿ ਬੈਠਾ ਹੈ"। ਤਬ ਖਾਨਿ ਕਹਿਆ ਜੀ, "ਰੇ ! ਜਾਹੁ ਨਾਨਕ ਕਉ ਕਹਹੁ ਜਿ ਖਾਨੁ ਬੁਲਾਵਤਾ ਹੈ, ਨਾਨਕ ਤੂ

ਆਉ"। ਤਬ ਦਵਲਤ ਖਾਨ ਕੇ ਲੋਕ ਦਵੜਤੇ ਗਏ ਬਾਬੇ ਨਾਨਕ ਜੀ ਪਾਸਿ। ਜਾਇ ਬਾਬੇ ਜੀ ਪਾਸਿ ਕਹਿਆ ਜਿ, "ਨਾਨਕ ਜੀ! ਖਾਨੁ ਬੁਲਾਵਤਾ ਹੈ, ਤੂ ਆਉ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਕਵਨੁ ਖਾਨੁ ਬੁਲਾਵਤਾ ਹੈ?" ਕਹੈ, "ਜੀ, ਦਵਲਤ ਖਾਨੁ ਬੁਲਾਵਤਾ ਹੈ?" ਕਹੈ, "ਮੈ ਦਵਲਤ ਖਾਨ ਸਾਥਿ ਕਿਆ ਹੈ, ਜਦਿ ਮੇਰਾ ਖਾਨੁ ਬੁਲਾਵੈਗਾ ਤਾ ਮੈ ਜਾਵਾਂਗਾ"। ਤਬ ਓਹਿ ਫੇਰਿ ਗਏ ਦਵਲਤ ਖਾਨਿ ਪਾਸਿ। ਬੋਲਹੁ ਭਾਈ ਵਾਹਿਗੁਰੂ।

## ਨ ਕੋਈ ਹਿੰਦੂ ਨ ਮੁਸਲਮਾਨ

ਤਬ ਓਹੁ ਦਵਲਤ ਖਾਨਿ ਪਾਸਿ ਖਾਨਿ ਕੇ ਲੋਕ ਜਾਇ ਖੜੇ ਹੋਏ। ਉਨਹੁ ਜਾਇ ਕਹਿਆ ਜੀ, "ਜੀ, ਨਾਨਕੁ ਨਾਹੀ ਆਵਤਾ"। ਕਹੈ, "ਰੇ! ਤੁਮਹੁ ਕਿਆ ਕਹਿਆ ਥਾ?" ਕਹੈ, "ਜੀ ਹਮਹੁ ਕਹਾ ਥਾ ਜਿ ਨਾਨਕ ਜੀ ਤੁਮ ਕਉ ਖਾਨੁ ਬੁਲਾਵਤਾ ਹੈ"। ਕਹੈ, "ਜੀ ਹਮਹੁ ਕਹਾ ਜਿ ਦਵਲਤ ਖਾਨੁ ਲੋਦੀ ਬੁਲਾਵਤਾ ਹੈ"। ਤਬ ਆਗੇ ਤੇ ਨਾਨਕ ਕਹਿਆ ਜਿ, "ਭਾਈ! ਮੈ ਦਵਲਤ ਖਾਨਿ ਲੋਦੀ ਸਾਥਿ ਕਿਆ ਹੈ। ਜਾਂ ਮੇਰਾ ਖਾਨੁ ਬੁਲਾਵੈਗਾ ਤਾ ਮੈ ਜਾਵਾਂਗਾ"। ਤਬ ਖਾਨਿ ਜੀ ਕਹਿਆ ਜਿ, "ਰੇ! ਤੁਮ ਇਉ ਜਾਇ ਕਰਿ ਕਹਹੁ ਜਿ ਨਾਨਕ ਜੀ, ਤੂੰ ਰਜਾਇ ਖੁਜਾਇ ਤੂ ਆਉ"। ਤਬ ਓਹੁ ਦਵਲਤ ਖਾਨਿ ਕੇ ਲੋਕ ਬਹੁੜਿ ਗੁਰੂ ਬਾਬੇ ਨਾਨਕ ਜੀ ਪਾਸਿ ਗਏ। ਉਨਹੁ ਜਾਇ ਕਰਿ ਕਹਿਆ ਜਿ, "ਨਾਨਕ ਜੀ! ਖਾਨੁ ਕਹਦਾ ਹੈ ਜਿ ਰਜਾਇ ਖੁਦਾਇ ਏਕ ਬਾਰਿ ਈਹਾ ਆਉ, ਆਪਨਾ ਦੀਦਾਰੁ ਦੇਹਿ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਜੀ, ਚਲੀਐ ਅਬ ਮੇਰੇ ਖਾਨ ਕਾ ਹੁਕਮੁ ਆਇਆ ਹੈ, ਚਲੀਐ"। ਤਬ ਗੁਰੂ ਬਾਬੇ ਜੀ ਗਲੇ ਵਿਚਿ ਮੁਤਕਾ ਬਾਹਿ ਕੈ ਆਪਣੇ ਗਲਿ ਮਹਿ ਉਨਹੁ ਨਫਰਹੁ ਕੈ ਹਾਥਿ ਦੀਆ, "ਜੇ ਭਾਈ! ਮੇਰੇ ਖਾਨ ਕਾ ਅਬੁ ਹੁਕਮੁ ਆਇਆ ਹੈ, ਤੁਮ ਮੁਝ ਕਉ ਗਲਿ ਮੁਤਕਾ ਬਾਹਿ ਕਰਿ ਲੇ ਚਲਹੁ"। ਤਬ ਉਨਹੁ ਕਹਿਆ ਜਿ, "ਜੀ, ਹਮਰੀ ਕਵਨੁ ਹਦ ਹੈ ਜਿ ਹਮਿ ਗਲਿ ਬਾਹਿ ਕਰਿ ਲੇ ਜਾਹਿ"। ਤਬ ਓਹਿ ਗੁਰੂ ਬਾਬੇ ਨਾਨਕ ਕਉ ਬੁਲਾਇ ਕਰਿ ਲੇ ਗਏ ਪਰੁ ਮੁਤਕਾ ਬਾਬੇ ਕੇ ਗਲਿ ਹੀ ਮਹਿ ਆਪਨੇ ਹਾਥਿ ਸਿਉ ਪਕੜਿਆ ਹੂਆ ਜਾਇ ਦਵਲਤ ਖਾਨ ਲੋਦੀ ਪਾਸ ਖੜਾ ਹੋਆ। ਤਬ ਦਵਲਤ ਖਾਨ ਕਹਿਆ ਜਿ, "ਆਈਐ ਜੀ, ਆਈਐ ਜੀ ਨਾਨਕ! ਬੈਠੀਐ"! ਤਬ ਗੁਰੂ ਨਾਨਕੁ ਜੀ ਦਸਤ ਪੰਜਾ ਲੈ ਕਰਿ ਬੈਠਿ ਗਇਆ। ਤਬ ਦਵਲਤ ਖਾਨਿ ਕਹਿਆ ਜਿ, "ਨਾਨਕ ਜੀ! ਅਸਾਂ ਵਿਚਿ ਏਹੁ ਬਹੁਤ ਗੁਸਤਾਕੀ ਪਈ ਹੈ ਕਿ ਤੇਰਿਆਂ ਪੈਰਾ ਪਾਸਿ ਨਾਹੀ ਗਏ। ਸਾਹ ਜੀ! ਰਜਾਇ ਖੁਦਾਇ ਏਹੁ ਗੁਸਤਾਕੀ ਮਾਫ਼ ਕਰਣੀ। ਅਰੁ ਜੀ, ਏਹੁ ਮੁਤਕਾ ਗਲਿ ਥੀ ਉਤਾਰਣਾ, ਰਜਾਇ ਖੁਦਾਇ ਅਸਾ ਉਪਰਿ ਮਿਹਰਵਾਨੁ ਹੋਵਣਾ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਖਾਨਿ ਜੀ! ਖੁਦਾਇ ਦਾ ਅਮਰੁ ਜਿ ਕੋਈ ਮੰਨੇਗਾ ਤਿਸ ਦੇ ਗੁਨਾਹ ਸਭੁ ਮਾਫੁ ਹੋਵਨਗੇ"। ਤਬ ਦਵਲਤ ਖਾਨਿ ਲੋਦੀ ਕਾਜੀ ਕਉ ਕਹਿਆ ਜਿ, "ਏ ਕਾਜੀ! ਤੂ ਜਿ ਕਿਛੁ ਬਾਤ ਕਰਤਾ ਥਾ ਸਿ ਨਾਨਕ ਜੀ ਹਜੂਰਿ ਹੈ, ਜੋ ਕਿਛੁ ਪੂਛਣਾ ਹੈ ਸਿ ਪੂਛਿ ਲੇਹੁ, ਪਸਗੈਬਤ ਕਰਣੀ ਭਲੀ ਨਾਹੀ"। ਤਬ ਕਾਜੀ ਕਹਿਆ ਜਿ, "ਏ ਨਾਨਕ! ਤੂੰ ਜੋ ਕਹਦਾ ਹੈ ਜਿ ਨਾ ਕੋਈ ਹਿੰਦੂ ਹੈ ਨਾ ਕੋਈ ਮੁਸਲਮਾਨੁ ਹੈ ਸਿ ਏਹੁ ਬਾਤਿ ਕਿਉ ਕਹਦਾ ਹੈ? ਤੈ ਜਿ ਦੋਵੈ ਰਾਹ ਰਦ ਕਰੇ ਮਿ ਕਿਉ? ਜਿ ਹਿੰਦੂ ਅਰੁ ਮੁਸਲਮਾਨੁ ਕੋਈ ਨਾਹੀ, ਨਾ ਹਿੰਦੂ ਤਉ ਰਹੇ, ਪਣੁ ਮੁਸਲਮਾਨੁ ਭੀ ਨਾਹੀ ਕੋਈ? ਨਾ, ਸਰਾ ਮੁਸਤਫਾਹ ਕਾ ਹਕੁ ਦੀਨੁ ਮੁਹੰਮਦ ਕਾ ਕਾਇਮ ਹੈ? ਅਰੁ ਤੂੰ ਜਿ ਕਹਤਾ ਹੈ ਮੁਸਲਮਾਨੁ ਕੋਈ ਨਾਹੀ ਸਿ ਏਹੁ ਬਾਤ ਕਿਉ ਕਹਤਾ ਹੈ"

ਤਬ ਗੁਰੂ ਬਾਬੇ ਨਾਨਕ ਜੀ ਸਰੀਅਤਿ ਕੇ ਘਰਿ ਮਹਿ ਬਾਨੀ ਬੋਲਿ ਉਠਾ :-

ਮੁਸਲਮਾਣੁ ਕਹਾਵਣੁ ਮੁਸਕਲੁ ਜਾ ਹੋਇ ਤਾ ਮੁਸਲਮਾਣੁ ਕਹਾਵੈ॥

[ਸਲੋਕ ਮਹਲਾ ੧, ਵਾਰ ਮਾਝ ਕੀ॥ ੮॥ (੧੪੧)]

ਹਕ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ॥

[ਸਲੋਕ ਮਹਲਾ ੧ ਵਾਰ ਮਾਝ ਕੀ॥ ੭॥ (੧੪੧)]

ਪੰਜਿ ਨਿਵਾਜਾ ਵਖਤ ਪੰਜਿ ਪੰਜਾ ਪੰਜੇ ਨਾਉ॥

[ਸਲੋਕ ਮਹਲਾ ੧ ਵਾਰ ਮਾਝ ਕੀ॥ ੭॥ (੧੪੧)]

ਮਿਹਰ ਮਸੀਤਿ ਸਿਦਕ ਮੁਸਲਾ ਹਕੁ ਹਲਾਲੁ ਕੁਰਾਣੁ॥

[ਸਲੋਕ ਮਹਲਾ ੧ ਵਾਰ ਮਾਝ ਕੀ॥ ੭॥ (੧੪੦)]

ਜਬ ਏਹੁ ਸਲੋਕ ਗੁਰੂ ਬਾਬੇ ਨਾਨਕ ਜੀ ਕਹਿਆ ਤਬ ਜਿਤਨੇ ਖਾਨ ਦੀ ਮਜਲਸ ਬੈਠੇ ਥੇ ਏਤਨੇ ਹੈਰਾਨੁ ਰਹੇ। ਜਿ ਕੋਈ ਹਿੰਦੂ ਥਾ ਮੁਸਲਮਾਨੁ, ਜਿ ਕੋਈ ਮੁਗਲੁ ਪਠਾਣੁ ਥਾ, ਕਾਜੀ ਮੁਲਾ ਮਉਲਾਣਾ ਸਈਅਦੁ, ਜੇ ਕੋਈ ਥਾ ਸਿ ਸਭ ਹੈਰਾਨਿ ਹੋਇ ਗਏ। ਲਗੈ ਸਿਫਤਿ ਗੁਰੂ ਬਾਬੇ ਜੀ ਕੀ ਕਰਣੇ "ਜਿ ਵਾਹੁ ਵਾਹੁ ਨਾਨਕ ਜੀ! ਸਹੀ ਤੇਰੈ ਤਾਂਈ ਖੁਦਾਇ ਮਿਲਿਆ ਹੈ, ਤੂੰ ਸਹੀ ਖੁਦਾਇ ਦਾ ਪਿਆਰਾ ਹੈ। ਸਹੀ ਵਡੀ ਨਵਾਜਸੁ ਹਕ ਤਾਲਹ ਦੀ ਨਾਨਕ ਜੀ ਨੋ ਹੋਈ ਹੈ" ਸਭੁ ਕੋਈ ਲਗਾ ਕਹਣੇ। ਤਬ ਦਵਲਤ ਖਾਨੁ ਬੋਲਿਆ, "ਏ ਕਾਜੀ! ਨਾਨਕੁ ਹਕ ਨੋ ਪਹੁਚਿਆ ਹੈ, ਨਾਨਕ ਦੇ ਤਾਈ ਪੁਛਣਾ ਜਿ ਹੈ ਸਿ ਤਕਸੀਰ ਹੈ, ਨਾਨਕ ਜੀ ਨੋ ਪੁਛਣਾ ਕਿਸੀ ਬਾਤ ਕੰਉ ਨਾਹੀ। ਏਹੁ ਖੁਦਾਇ ਨੋ ਅੰਬੜਿਆ ਪਹੁਤਾ ਹੈ"। ਬੋਲਹੁ ਵਾਹੁਗੁਰੂ।

## ਨਿਮਾਜ਼ ਦੀ ਅਸਲੀਅਤ

ਤਬ ਤਾਂ ਤੋੜੀ ਨਿਵਾਜ ਕਾ ਵਖਤ ਹੋਆ, ਪੇਸੀ ਵਖਤੁ ਨੂੰ ਨਿਵਾਜ ਨੀਅਤਿ ਉਜੂ ਸਾਜਿ ਨਿਵਾਜ ਨੀਅਤਿ ਖੜੇ ਹੋਏ, ਅਗੈ ਕਾਜੀ ਹੋਆ, ਪਿਛੈ ਹਥਿ ਬੰਨਿ ਖਾਨਿ ਸਾਥਿ ਹੋਰ ਖੜੇ ਹੋਏ। ਤਬ ਕਾਜੀ ਸਿਜਦਾ ਦਿਤਾ, ਸਭਨਾ ਸਿਜਦਾ। ਨਿਵਾਜ ਦਾ ਹਕ ਅਦਬੁ ਏਵੈ ਹੈ, ਜਿ ਕਿਸੈ ਕੰਮੀ ਜਾਜਤਿ ਕਰਣੀਆ ਨਾਹੀ। ਤਿਸੁ ਵਿਚਿ ਬਾਬਾ ਨਾਨਕੁ ਕਹਕਹ ਹਸਿਆ। ਜਦ ਫੇਰਿ ਨਿਵਾਜ ਉਪਰਿ ਖੜਿਆ ਸਿਜਦਾ ਦਿੱਤਾ ਤਾਂ ਫੇਰਿ ਬਾਬਾ ਨਾਨਕੁ ਹਸਿਆ। ਜਾ ਓਹਿ ਨਿਵਾਜ ਅਦਾ ਕਰਿ ਪਹੁਤੇ ਤਾ ਬਾਬੇ ਚੁਪਿ ਕੀਤੀ। ਜਾਂ ਓਨਾ ਹਥਿ ਖੜੇ ਕੀਤੇ, ਦੁਆਇ ਪੜੀ, ਸਿਜਦਾ ਦਿਤਾ; ਕਲਮਾ ਆਖਿਆ ਤਾ ਫਿਰਿ ਬੈਠੇ, ਤਬ ਬਾਬੇ ਨਾਨਕ ਜੀ ਕੀ ਤਰਫ ਕਾਜੀ ਦੇਖਿ ਕੈ ਜਲਿ ਗਇਆ। ਕਾਜੀ ਕਹਿਆ ਜਿ, "ਖਾਨਿ ਜੀ! ਸਲਾਂਮਤਿ! ਨਿਵਾਜ ਉਪਰਿ ਖੜਿਆਂ ਤੁਸਾਂ ਅਸਾਂ ਡਿਠਾ ਜਿ ਨਾਨਕੁ ਹਸਿਆ, ਕਿਛੁ ਅਸਾਂ ਵਿਚਿ ਤਕਸੀਰ ਹੈ ਕਿ ਨਿਵਾਜ ਵਿਚਿ ਤਕਸੀਰ ਹੈ? ਏਹਬ ਬਾਤ ਤੁਮਿ ਨਾਨਕ ਕੰਉ ਪੂਛੀਐ ਜਿ ਏਹੁ ਕਿਉ ਹਸਿਆ? ਏਹੁ ਕਿਆ ਹਿਸਾਬੁ ਹੈ ਜਿ ਨਿਵਾਜ ਵਿਚਿ ਹਸਿਆ ਹੈ?" ਤਬ ਖਾਨਿ ਕਹਿਆ ਜਿ, "ਨਾਨਕ ਜੀ! ਕਾਜੀ ਕਿਆ ਕਹਦਾ ਹੈ? ਏਹੁ ਤਕਸੀਰ ਕਿਸੁ ਵਿਚਿ ਹੈ?" ਤਬ ਗੁਰੂ ਬਾਬਾ ਨਾਨਕੁ ਜੀ ਬੋਲਿਆ ਜਿ, "ਖਾਨਿ ਜੀ! ਏਹੁ ਤਕਸੀਰ ਕਾਜੀ ਵਿਚਿ ਹੈ, ਹੋਰਸੁ ਕਿਸੇ ਵਿਚਿ ਨਾਹੀ"। ਤਬ ਖਾਨਿ ਕਹਿਆ ਜੀ, "ਫੁਰਮਾਈਐ ਜੀ, ਜਿ ਕਾਜੀ ਵਿਚਿ ਕਿਆ ਤਕਸੀਰ ਹੈ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜੇ, "ਕਾਜੀ ਜੀ ਪੁਛੀਐ, ਆਪਣਾ ਐਬੁ

ਆਪਣੈ ਮੁਹਿ ਮੰਨੈਗਾ"। ਤਬ ਖਾਨਿ ਕਹਿਆ ਜਿ, "ਕਾਜੀ ਜੀ! ਨਾਨਕੁ ਜੀ ਫੁਰਮਾਇਦਾ ਹੈ : ਤੁਸੀ ਹੀ ਕਹਹੁ ਜਿ ਤੁਧੁ ਵਿਚ ਐਬੁ ਹੈ"। ਤਬ ਕਾਜੀ ਕਹਿਆ ਜਿ "ਖਾਨਿ ਜੀ ਸਲਾਮਤਿ! ਬੇਐਬ ਖੁਦਾਇ ਹੈ, ਪਣੁ ਅਜੁ ਤਾਂ ਖੈਰਿ ਹੈ"। ਤਬ ਖਾਨਿ ਕਹਿਆ ਜਿ, "ਨਾਨਕ ਜੀ! ਕਾਜੀ ਕਿਆ ਕਹਦਾ ਹੈ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ, "ਕਾਜੀ! ਆਪਣਾ ਐਬੁ ਆਪਣੇ ਮੁਹਿ ਕਹਉ"। ਤਬ ਕਾਜੀ ਕਹਾ, "ਜਿ ਕਿਛੁ ਅਸਾ ਵਿਚਿ ਐਬੁ ਹੈ ਸੁ ਨਾਨਕੁ ਹੀ ਕਹਉ"। ਤਬ ਖਾਨਿ ਕਹਿਆ ਜੇ, "ਨਾਨਕ ਜੀ! ਤੁਮ ਹੀ ਕਹਉ, ਕਾਜੀ ਤਾ ਮੁਕਰਿ ਪੜਾ ਹੈ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ, ਬੋਲਿਆ, ਜਿ, "ਖਾਨਿ ਸਲਾਮਤਿ! ਕਾਜੀ ਦੀ ਨਿਵਾਜ ਥਾਂਇ ਨ ਪਈਆ ਖੁਦਾਇ ਦੀ ਦਰਗਾਹ ਵਿਚਿ"। ਤਬ ਖਾਨਿ ਨੋ ਕਹਿਆ ਜਿ, "ਜੀ, ਜਦਿ ਏਹੁ ਨਿਵਾਜ ਉਪਰਿ ਖੜਾ ਹੋਆ ਤਬ ਏਸਦਾ ਜੀਉ ਹੋਰ ਥੈ ਗੈਆ, ਘੋੜੀ ਘਰਿ ਸੂਈ ਸਸੁ ਜਾਂ ਨਿਵਾਜ ਉਪਰਿ ਖੜੋਤੇ ਸਿਜਦਾ ਦੇਦੇ ਹੀ ਉਸੁ ਘੋੜੀ ਵਿਚ ਜਾਇ ਜੀਉ ਪਇਓਸੁ, ਏਹ ਗਲਿ ਜੀ ਵਿਚਿ ਧਾਰੇ ਜਿ, ਜਾਹਿ ਜਾਂਦੀ, ਏਹੁ ਜੀ ਹਵੇਲੀ ਵਿਚਿ ਖੂਹੁ ਸੀ, ਵਿਚਿ ਘੋੜੀ ਬਾਧੀ ਹੈ, ਪਿਛੈ ਵਛੇਰਟੂ ਹੈ, ਨਾ ਕੋਈ ਘੋੜੀ ਪਾਸਿ ਆਦਮੀ ਬਹਾਲਿਆ ਨਾ ਘੋੜੀ ਹੀ ਵਖਿ ਬਧੀ। ਇਆਣਾ ਵਛੇਰਟੂ ਹੈ ਖੂਹੈ ਵਿਚਿ ਪੈ ਮਰੈਗਾ। ਏਥੈ ਸਿਜਦਾ ਦੇਦੈ ਜੀਉ ਘੋੜੀ ਵਿਚਿ, ਏਤੁ ਤਕਸੀਰ ਕਰਿ ਕੈ ਏਸ ਦੀ ਨਿਵਾਜ ਥਾਇ ਨ ਪਈਆ। ਕਾਜੀ ਪੁਛੀਐ ਜੀ : ਏਹੁ ਬਾਤੁ ਸਚੁ ਹੈ ਕਿ ਨਾ?" ਤਬ ਕਾਜੀ ਕਹਿਆ ਜੀ, "ਖਾਨ ਜੀ ਸਲਾਮਤਿ! ਏਹੁ ਬਾਤ ਸਚੁ ਹੈ"। ਤਬ ਜਿਤਨੀ ਮਜਲਸ ਬੈਠੀ ਸੀ, ਦੀਬਾਨੁ ਲਗਾ ਥਾ, ਸਭੇ ਹੈਰਾਨੁ ਹੋਇ ਜਿ "ਸੁਬਹਾਨ ਅਲਹ ਦਿਲਾਂ ਦਾ ਮਾਲਕੁ ਖੁਦਾਇ ਅਕੈ ਨਾਨਕੁ, ਦਿਲ ਦੀ ਬਾਤ ਸਭੁ ਜਾਨਤਾ ਹੈ। ਅਸਾਂ ਵਿਚਿ ਵਡੇ ਵਡੇ ਐਬ ਹੈਨਿ, ਜੇ ਅਸਾਂ ਸਭਨਾ ਦੇ ਏਨਿ ਐਬ ਜਾਹਰੁ ਕੀਏ ਤਬ ਖਾਨੁ ਅਸਾਂ ਸਭਨਾ ਨਾਲ ਰੰਜ ਹੋਵੈਗਾ"। ਜਿਧਰਿ ਗੁਰੂ ਬਾਬਾ ਨਾਨਕੁ ਜੀ ਨਜਰਿ ਕਰੈ ਤਿਧਰਹੁ ਹੀ ਸਭੇ ਸਿਜਦਾ ਦੇਨਿ, ਸਿਰੁ ਨਿਵਾਇਨਿ ਜਿ "ਏ ਖੁਦਾਇ! ਨਾਨਕ ਜੀ ਅਸਾਡੈ ਖਿਆਲਿ ਨਾ ਪਾਇਓ"। ਸਭੁ ਮਜਲਸ ਡਰਿ ਗਈ, ਲਗੇ ਸਿਫਤਿ ਗੁਰੂ ਬਾਬੇ ਨਾਨਕ ਜੀ ਕੀ ਕਰਣੇ, ਜੇ, "ਵਾਹੁ ਵਾਹੁ ਨਾਨਕ ਜੀ! ਵਾਹੁ ਵਾਹੁ ਨਾਨਕ ਜੀ! ਸਹੀ ਤੇਰੈ ਤਾਂਈ ਖੁਦਾਇ ਮਿਲਿਆ, ਤੂੰ ਸਹੀ ਖੁਦਾਇ ਦਾ ਪਿਆਰਾ ਹੈ। ਸਹੀ ਵਡੀ ਨਿਵਾਜਸ਼ ਹਕ ਤਾਲਹ ਦੀ ਨਾਨਕ ਜੀ ਨੋ ਹੋਈ ਹੈ"। ਸਭੁ ਕੋ ਲਗਾ ਸਿਫਤਿ ਕਰਣ ਬਾਬੇ ਨਾਨਕ ਜੀ ਕੀ। ਤਬ ਖਾਨਿ ਕਾਜੀ ਨੂੰ ਕਹਿਆ ਜਿ, "ਏ ਕਾਜੀ! ਨਾਨਕ ਜੀ ਹਕ ਨੂੰ ਪਹੁਚਿਆ ਹੈ, ਨਾਨਕ ਜੀ ਨੂੰ ਪੁਛਣਾ ਜੇ ਹੈ ਸਿ ਤਕਸੀਰ ਹੈ, ਨਾਨਕ ਜੀ ਪੁਛਣਾ ਕਿਸੀ ਬਾਤ ਕਉ ਨਾਹੀ, ਏਹੁ ਖੁਦਾਇ ਨੂੰ ਅਬੜਿਆ ਹੈ, ਪਹੁਤਾ ਹੈ"।

ਤਬ ਮੁਲਾਂ ਉਠਿ ਖੜਾ ਹੋਆ ਜਿ, "ਕਿਆ ਹਿੰਦੂ ਕਿਆ ਮੁਸਲਮਾਨੁ, ਨਾਨਕ ਜੀ ਸਲਾਮਤਿ! ਤੂੰ ਏਹੁ ਰਾਹੁ ਖੁਦਾਇ ਦਾ ਬਤਾਇ ਅਸਾ ਕੰਉ ਜਿਤੁ ਖੁਦਾਇ ਪਾਈਐ"। ਤਬ ਗੁਰੂ ਬਾਬਾ ਨਾਨਕੁ ਜੀ ਬਾਨੀ ਬੋਲਿ ਉਠਾ-ਸ੍ਰੀ ਰਾਗ ਮਹਿ ਸਰੀਤਿ ਮਾਹਿ ਜੀ :-

ਮਤੁ ਜਾਣ ਸਹਿ ਗਲੀ ਪਾਇਆ॥

[ਸ੍ਰੀ ਰਾਗ ਮਹਲਾ ੧ ॥ ੨੭॥ (੨੪)]

ਤਾ ਖਾਨੁ ਸਿਰ ਰਖਿ ਰਹਿਆ ਬਾਬੇ ਨਾਨਕ ਦਿਆਂ ਪੈਰਾ ਉਪਰਿ। ਤਾ ਖਾਨਿ ਆਖਿਆ ਜਿ, "ਨਾਨਕ ਜੀ ਸਲਾਮਤਿ! ਤੇਰੇ ਦੀਦਾਰ ਦੇਖਣੇ ਦਾ ਅਸਾਨੋ ਏਹੁ ਹਾਸਲੁ ਹੋਵੈ ਜਿ ਅਸਾਨੋ ਖੁਦਾਇ ਕਿਵੈ ਬਖਸੈ"। ਤਬ ਬਾਬੇ ਦਿਅਹੁ ਮੁਹਹੁ ਵਚਨੁ ਨਿਕਲਿਆ ਜਿ,

"ਜਾਹਿ ਖਾਨਿ! ਤੇਰਾ ਦਰਗਾਹ ਦਾ ਜਮਾਨ ਹੰਉ, ਤੈਨੋ ਭਿਸਤਿ ਖੁਦਾਇ ਕੰਨਹੁ ਪਾਵਾਇਸਾਂ। ਤੇਰਾ ਨਾ ਕੋਈ ਏਥੈ ਹਿਸਾਬੁ ਲਏਗਾ ਨਾ ਆਗੇ ਕੋਈ ਲਏਗਾ, ਤੂੰ ਖੁਦਾਇ ਖਲਾਸੁ ਕੀਤਾ ਹੈ"। ਤਬ ਬਾਬੇ ਦਿਆਂ ਕਦਮਾਂ ਉਪਰਹੁ ਦਵਲਤ ਖਾਨੁ ਖਾਕੁ ਲੈ ਲੈ ਆਪਣੈ ਮਥੈ ਲਾਵੈ। ਤਬ ਦਉਲਤ ਖਾਨਿ ਥਾਵਹੁ ਵਿਦਾ ਹੋਏ, ਸਲਾਮਾ ਲੇਖੁ ਅਲੇਕੰ ਸਾਲਾਮੁ। ਓਥਹੁ ਗੁਰੂ ਬਾਬਾ ਨਾਨਕੁ ਜੀ ਵਿਦਾ ਹੋਆ। ਹਿੰਦੂ ਮੁਸਲਮਾਨ ਜਿਤਨੇ ਥੇ ਏਤਨੇ ਸੰਭਿ ਗੁਰੂ ਬਾਬੇ ਨਾਨਕ ਸਾਥਿ ਮਿਲਿ ਕਰਿ ਵਾਹੁ ਵਾਹੁ ਲਾਗੇ ਕਰਣੇ, ਜਿ, "ਵਾਹੁ ਨਾਨਕ! ਵਾਹੁ ਨਾਨਕ! ਧੰਨੁ ਨਾਨਕ! ਘਰ ਭੰਡਾਰ ਦੁਨੀਆ ਕੇ ਸੁਖ ਤਿਆਗਿ ਨਿਕਲਿਆ ਪਰਮੇਸੁਰ ਕੈ ਭੈ ਕਰਿ ਕਰਿ"। ਬੋਲਹੁ ਵਾਹੁਗੁਰੂ।

## ਸੁਲਤਾਨ ਪੁਰੋਂ ਚੱਲੇ-ਪਹਿਲੀ ਉਦਾਸੀ

ਤਬ ਸੁਲਤਾਨ ਪੁਰ ਤੇ ਗੁਰੂ ਬਾਬਾ ਮਰਦਾਨੇ ਕਂਉ ਸਾਥਿ ਲੇ ਕਰਿ ਚਲੇ ਤਬ ੨ ਬਰਸ ਸੁਲਤਾਨਪੁਰ ਮਹਿ ਗੁਰੂ ਬਾਬਾ ਰਹਿਆ। ਬਹੁੜਿ ਸੁਲਤਾਨ ਪੁਰ ਤੇ ਰਮੇ ਗੁਰੂ ਬਾਬਾ ਨਾਨਕੁ, ਪੰਜਾਬ ਕੀ ਧਰਤੀ ਜਦ ਪਹਿਲੀ ਹੁਬਿ ਪਰਮੇਸੁਰ ਕੇ ਦਰਸਨ ਕੀ ਲਾਗੀ, ਤਬ ਉਦਾਸੀ ਬਾਨੀ ਤਰੀਕਤਿ ਕੇ ਘਰਿ ਮਹਿ ਲੈ ਉਠਾ, ਗਉੜੀ ਰਾਗ ਮਹਿ ਕਹਿਆ, ਜੇ, "ਸਾਹਿਬ ਕਂਉ ਮਿਲਂਉ ਸਿ ਕਿਉ ਕਰਿ ਮਿਲਂਉ, ਕਿਸ ਕੀ ਨਿਆਂਈ?" ਕਹੈ :-

ਹਰਣੀ ਹੋਵਾ ਬਨਿ ਬਸਾ, ਕੰਦ ਮੂਲ ਚੁਣਿ ਖਾਉ॥

[ਗਉੜੀ ਗੁਆਰੇਰੀ ਮਹਲਾ ੧ ਚਉਪਦੇ ॥ ੨੫॥ (੧੫੭)]

ਅਵਰ ਠਵਰ ਮਨੁ ਨਹੀ ਹੋਤਾ। ਸਦਾ ਸਰਬਦਾ ਉਸ ਹੀ ਕੀ ਜੋਤਿ ਮਹਿ ਸਮਾਇ ਜਾਤਾ ਹੈ। ਪੂਰਨੁ ਧਿਆਨੁ ਪਰਮੇਸਰੁ ਕਾ ਕਰਤਾ ਹੈ। ਤਿਨ ਹੀ ਕਉ ਪਰਮੇਸੁਰੁ ਮਿਲਤਾ ਹੈ। ਆਪਣੀ ਜੋਤਿ ਉਨ ਮਹਿ ਲਪਟੀ ਹੈ। ਉਹ ਐਸਾ ਸਾਹਿਬੁ ਗਰੀਬ ਨਿਵਾਜ ਹੈ। ਬੋਲੋ ਭਾਈ ਜੀ ਵਾਹਗੁਰੂ।

## ਮਰਦਾਨੇ ਦਾ ਡਰ ਦੂਰਿ ਕੀਤਾ ਤੇ ਭੁਖਿ ਮਿਟਾਈ

ਤਬ ਗੁਰੂ ਬਾਰਾ ਨਾਨਕੁ ਵਸਦੀ ਕਦੇ ਜਾਇ ਨਾਹੀ ਜਾਂ ਕਦੇ ਊਖਮਾ ਜਾਗੈ ਤਾਂ ਮਰਦਾਨੇ ਨੋ ਗੁਰੂ ਬਾਬਾ ਨਾਨਕੁ ਜੀ ਕਹੈ ਜਿ, "ਪੁਰਖਾ! ਤੈਨੋ ਕਿਛੁ ਉਖਮਾ ਜਾਗੀ ਹੈ। ਐਤੁ ਸੇਧਿ ਇਕੁ ਪਿੰਡੁ ਹੀ, ਉਤੁ ਪਿੰਡਿ ਜਾਇ ਕਰਿ ਤੂ ਬਚਾ! ਪਰਸਾਦੁ ਲੈ ਆਉ" ਤਬ ਮਰਦਾਨਾ ਉਸੁ ਠਵਰ ਤੀ ਚਲਿਆ, ਉਸ ਪਿੰਡਿ ਜਿ ਕੋਈ ਸ੍ਰੇਸਟੁ ਹੋਇ ਤਿਸੁ ਦੈ ਮਰਦਾਨਾ ਜਾਇ ਖੜਾ ਹੋਵੈ। ਉਹ ਆਇ ਮਰਦਾਨੇ ਦੀ ਪੈਰੀ ਪਵੈ। ਓਹੁ ਆਗੈ ਤੇ ਕਹੈ, "ਆਵਹੁ ਜੀ, ਆਈਐ ਜੀ, ਬਲਿਹਾਰ ਜਾਉ ਤੇਰੇ ਦਰਸਨ ਕਂਉ, ਹਮਾਰੇ ਭਾਗਿ ਜਿ ਏਹੁ ਦਰਸਨੁ ਤੇਰਾ ਅਸਾਨੇ ਹੋਆ ਹੈ"। ਮਰਦਾਨੇ ਦੇ ਦਰਸਨ ਡਿਠਿਆ ਲੋਕ ਮਿਲ ਜਾਂਹਿ, ਜਿ ਏਵ ਕੋਈ ਨਾ ਪੂਛਈ, ਜਿ "ਤੂ ਕਵਣੁ ਹੈ, ਕਿਥਹੁ ਹੈ"। ਜਿ ਕੋਈ ਮਿਲੈ ਸੋ ਸੇਵਾ ਕਰੈ। ਤਿਸ ਕੀ ਮਨਸਾ ਸਭੁ ਪੂਰੀ ਹੋਵੈ। ਜੇ ਗੁਰੂ ਬਾਬੇ ਜੀ ਕੇ ਸੇਵਕ ਕਾ ਦਰਸਨੁ ਕਰੈ ਸੁ ਨਿਹਾਲੁ ਹੋਵੈ। ਖਾਇ ਪ੍ਰਸਾਦੁ ਬਾਬੇ ਜੀ ਪਾਸਿ ਆਵੈ। ਤਾਂ ਜਬ ਏਕ ਦੋਇ ਹੋਵਹਿ ਤਬ ਗੁਰੂ ਬਾਬਾ ਜੀ ਫਿਰਿ ਮਰਦਾਨੇ ਨੋ ਵਿਦਾ ਕਰੇ ਜਿ, "ਮਰਦਾਨਿਆ! ਐਤੁ ਤਰਫ ਇਕੁ ਪਿੰਡੁ ਹੈ, ਤੈਨੋ ਖੁਧਿਆ ਜਾਗੀ ਹੈ, ਤੂੰ ਜਾਹਿ ਜਾਇ ਕਰਿ ਕਿਛੁ ਮੁਖਿ ਪਰਸਾਦੁ ਪਾਇ ਆਉ"। ਤਬ ਉਸੁ ਠਵਰ ਤੇ ਮਰਦਾਨਾ ਵਿਦਾ ਹੋਵੇ। ਤਬ ਚਲਤਾ ਚਲਤਾ

ਇਕਤੁ ਨਗਰਿ ਜਾਇ ਵੜਿਆ। ਉਤੁ ਨਗਰਿ ਜਿ ਪੂਜਾ ਹੋਈ ਮਰਦਾਨੇ ਕੀ, ਮਰਦਾਨਾ ਪੂਜਾ ਲੈ ਕਰਿ ਗੁਰੂ ਬਾਬੇ ਪਾਸਿ ਆਇਆ। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਮਰਦਾਨਿਆਂ! ਏਹੁ ਜਿ ਹੈ ਸੁ ਕਿਆ ਹੈ, ਜਿਂ ਤੂ ਲੈ ਆਇਆ ਹੈ?" ਤਾਂ ਮਰਦਾਨੇ ਕਹਿਆ ਜਿ, "ਬਾਬਾ ਜੀ ਸਲਾਮਤਿ! ਤੇਰੇ ਅਰਥਿ ਲੋਕੀ ਪੂਜਾ ਕੀਤੀ ਹੈ, ਕਿਛੁ ਰੁਪਯੇ ਹੈਨਿ, ਕਿਛੁ ਪਰਕਾਲੇ ਹੈਨਿ। ਲੋਕਾ ਜਿ ਆਂਨਿ ਚੜ੍ਹਾਏ ਸੇ ਮੈ ਆਣੇ ਹੈਨਿ। ਜਿਵ ਰਜਾਇ ਹੋਵੈ ਤਿਵ ਮੈ ਕਰੀ"। ਤਬ ਗੁਰੂ ਬਾਬੇ ਨਾਨਕ ਕਹਿਆ ਜਿ, "ਏ ਮਰਦਾਨਿਆ! ਤੈ ਤਾਂ ਏਹਿ ਆਂਦੇ ਸਿ ਭਲਾ ਕੀਤਾ, ਪਣੁ ਏਹਿ ਅਸਾਡੇ ਕੰਮਿ ਨਾਹੀ, ਪਏ ਭਠਿ" ਤਬ ਮਰਦਾਨੇ ਕਹਿਆ ਜਿ, "ਬਾਬਾ ਜੀ ਸਲਾਮਤਿ! ਮੈ ਕਿ ਕਰੀ ਹੁਣਿ ਏਸੁ ਗੰਢੜੀ ਦਾ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਮਰਦਾਨਿਆਂ! ਏਹ ਸਟਿ ਘਤੁ ਏਥਾਉ"। ਮਰਦਾਨੇ ਸਟਿ ਘਤਿਆ ਉਹੁ ਬੁਗਚਾ ਰੁਪਯਾਂ ਅਤੇ ਕਪੜਿਆਂ ਦਾ। ਤਬ ਗੁਰੂ ਬਾਬਾ ਨਾਨਕੁ ਊਹਾਂ ਤੇ ਚਲਿਆ, ਜਾਂਦਾ ਜਾਂਦਾ ਜਾਇ ਮਹਾ ਉਜਾੜਿ ਵਿਚਿ ਪਇਆ, ਜਿ ਜਹਾਂ ਸੈ ਕੋਹਾਂ ਦੀ ਉਜਾੜਿ ਸੀ ਤਹਾਂ ਜਾਇ ਪਇਆ। ਅਗੈ ਗੁਰੂ ਬਾਬਾ ਨਾਨਕੁ ਚਲਿਆ ਜਾਇ, ਪਿਛੈ ਮਰਦਾਨਾ ਚਲਿਆ ਜਾਇ। ਏਹੀ, ਉਜਾੜਿ ਵਿਚਿ ਪਏ ਜਿੰ ਝੰਘੜਾਰ ਬੇਲੇ ਤਿਨਾ ਕਾ ਕਿਛੁ ਕਹਿਆ ਨ ਜਾਈ ਜਿ ਅਨੇਕ ਬਿਰਖ। ਤਬ ਮਰਦਾਨੇ ਆਖਿਆ ਜਿ, "ਬਾਬਾ ਜੀ ਸਲਾਮਤਿ! ਮੈ ਤਉ ਭੂਖਾ ਆਜਜੁ ਹੋਆ ਹਾਂ, ਪਰੁ ਕੋਈ ਏਹਾ ਬਿਰਖੁ ਜਿ ਹਮਿ ਟਿਕਹਿ। ਅਰੁ ਜੀ, ਮੈ ਏਹੁ ਉਜਾੜਿ ਦੇਖਿ ਡਰਿ ਗਇਆ ਹਾਂ"। ਤਬ ਮਰਦਾਨੇ ਆਖਿਆ ਜਿ, "ਬਾਬਾ ਜੀ! ਸੁਹਾਣ ਹੈ ਤੁਧਨੋ ਅਤੇ ਤੇਰੀ ਭਗਤਿ ਨੋ, ਤੂ ਜਿ ਐਸ ਉਜਾੜਿ ਵਿਚਿ ਲੈ ਪੈਆ ਹੈ, ਹੁਣਿ ਕਿ ਬਿੰਦੈ ਕੋਈ ਸੀਹੁ ਬੁਕਿ ਕੈ ਅਸਾਨੂੰ ਮਾਰੈਗਾ, ਅਕੈ ਕੋਈ ਰਾਖਸੁ ਹੀ ਖਾਇਗਾ। ਤੂੰ ਜਿ ਅਸਾਨੋ ਮਾਰਦਾ ਹੈ ਏਸੁ ਉਜਾੜਿ ਵਿਚਿ ਪਾਇਕੈ ਕੀ ਮਾਰਦਾ ਹੈ? ਸੁਖਾਲੇ ਟੁਕ ਮੰਗਿ ਖਾਦੇ ਸੇ, ਓਨੀ ਹੂ ਭੀ ਤੁਧੁ ਗਵਾਏ, ਤੇ ਵਡੀ ਉਜਾੜਿ ਵਿਚਿ ਪਏ, ਹੁਣਿ ਜੇ ਖੁਦਾਇ ਕਢੈ ਤਾਂ ਨਿਕਲ ਹਾ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਮਰਦਾਨਿਆ! ਹੁਸੀਆਰੁ ਹੋਹਿ, ਤੇਰੈ ਨੇੜੈ ਕਿਛੁ ਨਾਹੀ ਆਵਦਾ"। ਤਬ ਮਰਦਾਨੇ ਆਖਿਆ ਜਿ, "ਜੀ, ਕਿ ਹੁਸਿਆਰੁ ਹੋਵਾਂ! ਜਾ ਉਜਾੜਿ ਪਾਇ ਮਾਰੇ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਮਰਦਾਨਿਆ! ਏ ਉਜਾੜਿ ਨਾਹੀ, ਵਸਦੀ ਹੈ, ਜਿਥੈ ਪਰਮੇਸਰੁ ਕਾ ਨਾਉ ਚਿਤਿ ਆਵਦਾ ਹੈ"। ਤਬ ਮਰਦਾਨੇ ਕਹਿਆ ਜਿ, ਜੀ, ਸਿਧਿ ਸਾਧਕ ਜੋਗੀ ਜਤੀ ਤੇਤੀਸ ਕਰੋੜੀ ਦੇਵਤੇ ਪੀਰ ਪੈਕੰਬਰ ਏਹਿ ਜਿ ਹੈਨਿ ਸਿ ਏਸੈ ਦੁਨੀਆਂ ਵਿਚਿ ਹੋਏ ਹੈਨਿ, ਉਪਰਹੁ ਕੋਈ ਲਥਾ ਨਾਹੀ। ਧਰਤੀ ਤੇ ਕੋਈ ਨਾਹੀ ਨਿਕਲਿਆ ਤੂ ਹੈ ਆਖਦਾ ਹੈ ਜਿ ਉਜਾੜਿ ਭਲੀ ਹੈ, ਉਜਾੜਿ ਵਿਚ ਤਾ ਹੋਰੁ ਕੋਈ ਨਾਹੀ ਰਹਦਾ। ਸਭੁ ਕੋਈ ਏਸੈ ਦੁਨੀਆ ਹੀ ਵਿਚਿ ਹੋਇਆ ਹੈ"। ਤਬ ਗੁਰੂ ਬਾਬੇ ਨਾਨਕ ਜੀ ਤਰੀਕਤਿ ਦੈ ਘਰਿ ਬਾਨੀ ਬੋਲ ਉਠਾ। ਰਾਗ ਆਸਾ ਮਹਿ ਜਿ :-

ਦੇਵਤਿਆ ਦਰਸਨ ਕੈ ਤਾਈ ਦੂਖ ਭੂਖ ਤੀਰਥਿ ਕੀਏ॥

[ਆਸਾ ਮਹਲਾ ੧ ॥ ੩੩॥ (੩੫੮)]

ਤਬ ਮਰਦਾਨਾ ਸੰਤੋਖਿਆ ਲਗਾ ਬਾਬੇ ਦੈ ਨਾਲਿ ਉਦਿਆਨ ਫਿਰਣੇ। ਅਜੁ ਐਤੁ ਉਜਾੜਿ, ਭਲਕੇ ਐਤੁ ਉਜਾੜਿ। ਇਕਿ ਬੈਠਨਿ ਨਾਹੀ। ਵਸਦੀ ਕਿਤੈ ਜਾਨਿ ਨਾਹੀ। ਉਦਿਆਨ ਹੀ ਵਿਚਿ ਗੁਰੂ ਬਾਬਾ ਨਾਨਕੁ ਅਤੈ ਮਰਦਾਨਾ ਰਹਨਿ।

ਤਬ ਕਈ ਕ ਦਿਨ ਗੁਰੂ ਬਾਬੇ ਨਾਨਕ ਅਰੁ ਮਰਦਾਨੇ ਉਦਿਆਨ ਵਿਚਿ ਫਿਰਦਿਆਂ ਹੋਏ। ਤਬ ਗੁਰੂ ਬਾਬੇ ਨਾਲਿਹੁ ਮਰਦਾਨਾ ਪਿਛੈ ਰਹਿਆ, ਤਬ ਗੁਰੂ ਬਾਬੇ ਆਖਿਆ ਜਿ, "ਮਰਦਾਨਾ ਪਿਛੇ ਰਹਿ ਗਇਆ, ਮਰਦਾਨੇ ਨੋ ਹੰਉ ਮੇਲਿ ਲਈ।" ਮਰਦਾਨਾ ਆਇ ਕੈ ਅੰਨ੍ਹਾਲੀ ਡਿਗਿ ਪਇਆ। ਤਬ ਗੁਰੂ ਬਾਬਾ ਫਿਰਿ ਜਾਇ ਮਰਦਾਨੇ ਥੈ ਖੜਾ ਹੋਆ ਜੇ, "ਮਰਦਾਨਿਆਂ ਕਿਉ ਪੈ ਗਇਓਹਿ?" ਆਖੈ, "ਜੀ ਭੁਖ ਮਰਿਆ ਹਾਂ"। ਤਬ ਗੁਰੂ ਬਾਬੇ ਕਹਿਆ ਜਿ, "ਉਠਿ ਬਹੁ, ਰਬਾਬ ਵਜਾਇ, ਸਬਦੁ ਗਾਉ, ਪਰਮੇਸੁਰੁ ਕਿਛੁ ਭੁਖ ਦਾ ਭੀ ਕਰੈਗਾ।" ਤਬ ਮਰਦਾਨੇ ਕਹਿਆ ਜਿ, "ਜੀ, ਰਬਾਬੁ ਵਜਾਵਣੇ ਗਲਿ ਖਲੋਈ ਹੀ, ਜੀਉ ਥੋੜਾ ਹੋਆ"! ਤਬ ਗੁਰੂ ਬਾਬੇ ਜੀ ਕਹਿਆ ਜਿ, "ਮਰਦਾਨਿਆ! ਚਲੁ ਤੇਰੇ ਲਈ ਅਸੀ ਭੀ ਕਿਤੈ ਵਸਦੀ ਜਾਹਾ"। ਤਬ ਮਰਦਾਨੇ ਕਹਿਆ ਜਿ, "ਬਾਬਾ ਜੀ ਸਲਮਤਿ! ਜਾਣੇ ਗਲਿ ਰਹੀ ਹੈ, ਘਟੁ ਮਿਲਿ ਗੈਆ ਹੈ, ਤਬਕ ਜੁੜਿ ਗਏ ਹੈਨਿ, ਹਉ ਮਰਦਾ ਹਾਂ"। ਤਬ ਗੁਰੂ ਬਾਬੈ ਨਾਨਕ ਜੀ ਕਹਿਆ ਜੀ, "ਮਰਦਾਨਿਆ! ਤੁਧ ਨੋ ਮਰਣੇ ਨਾਹੀ ਦੇਦੇ, ਤੂ ਹੋਹਿ"! ਤਬ ਗੁਰੂ ਬਾਬੇ ਜੀ ਕਹਿਆ ਜਿ, "ਮਰਦਾਨਿਆਂ! ਅਹਿ ਜਿ ਦਿਸਦਾ ਹੀ ਰੁਖੁ ਸਉਹਾ?" ਕਹੈ, "ਜੀ, ਦਿਸਦਾ ਹੈ"। ਕਹੈ, "ਏਸਦੇ ਫਲ ਵੇਖਦਾ ਹੈ ਮਹਾਂ ਅਨੂਪੁ?" ਕਹੈ, "ਜੀ, ਵਾਹੁ ਵਾਹੁ ਖਰੇ ਸੋਭਾਵੰਤ ਹੈਨਿ ਏਸ ਦੇ ਫਲੁ"। ਕਹੈ ਉਠੁ ਜਾਇ ਕਰਿ ਖਾਹਿ ਏਹਿ ਫਲੁ"। ਤਬ ਮਰਦਾਨਾ ਉਠਿਆ, ਉਠਿ ਕਰਿ ਜਾਇ ਫਲ ਲਾਗਾ ਖਾਵਣੈ। ਤਬ ਜਾ ਚਖੈ ਤਾ ਮਹਾ ਅੰਬ੍ਰਿਤ ਵਸਤੁ ਹੈ, ਚਖਿ ਕਰਿ ਮਰਦਾਨਾ ਖਰਾ ਖੁਸੀ ਹੋਆ। ਰਜਿ ਕਰਿ ਫਲ ਖਾਧਿਆ ਸੁ, ਵਾਹੁ ਵਾਹੁ ਕਰਿ ਕਰਿ ਗੁਰੂ ਬਾਬੇ ਨਾਨਕ ਜੀ ਕੀ ਸਿਫਤਿ ਕੀਤੀਅਸੁ। ਤਬ ਗੁਰੂ ਬਾਬੇ ਨਾਨਕ ਜੀ ਆਖਿਆ ਜੀ, "ਮਰਦਾਨਿਆ ਏਹਿ ਫਲ ਖਰੇ ਭਲੇ ਹੈਨਿ ਕਿ ਨਾ? ਕਹੇ, "ਜੀ, ਤੁਹੈ ਜਾਣਹਿ ਜਿ ਜੇਹੇ ਦੇਹਿ ਫਲ ਹੈਨਿ, ਨਾ ਕਦੇ ਡਿਠੇ ਹੈਨਿ ਨਾ ਸੁਣੇ ਹੈਨਿ"। ਤਬ ਗੁਰੂ ਬਾਬੇ ਆਖਿਆ ਜਿ, "ਮਰਦਾਨਿਆ! ਹੁਣਿ ਕਿਛੁ ਰੁਚਦਾ ਹੈ ਸਿ ਖਾਹਿ, ਪਣੁ ਪਲੈ ਬੰਨ੍ਹੀ ਨਾਹੀ"। ਤਬ ਮਰਦਾਨੇ ਆਖਿਆ ਜਿ, "ਐਹੇ ਜੇਹੇ ਫਲ ਫਿਰਿ ਕਿ ਜਾਪੈ ਹਥਿ ਆਵਦੇ। ਅਸਾਂ ਉਦਿਆਨਿ ਫਿਰਣੋ ਫਿਰਣਾ। ਏਹਿ ਫਲਿ ਫੇਰਿ ਕਿ ਜਾਪੈ ਹਥਿ ਆਂਵਦੇ"। ਕਿਛੁ ਖਾਧਿਆਸੁ ਸਿ ਖਾਧਿਆਸੁ ਹੋਰਿ ਬੰਨ੍ਹਿ ਲੀਤੀਆਸੁ। ਜਾ ਕਈਕ ਦਿਨ ਹੋਏ ਤਾ ਭੁਖ ਜਾਗੀਆਸੁ ਤਾ ਲਗਾ ਫਲਾ ਨੋ ਖਾਵਣੇ। ਸੋ ਮੁਹ ਸਾਮ੍ਹਣੇ ਕੀਤੀਆਸੁ। ਸੁ ਸਿਰ ਪਰਣੈ ਢਠਾ। ਤਬ ਗੁਰੂ ਬਾਬੇ ਫਿਰਿ ਡਿਠਾ। ਜਾਂ ਵੇਖੈ ਤਾ ਮਰਦਾਨਾ ਫਿਰਿ ਢਹਿ ਪੈਆ ਹੈ। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ "ਮਰਦਾਨਿਆ! ਹੁਣਿ ਕਿ ਹੋਇਓ ਜਿ ਡਿਗਿ ਪਈਓਹਿ?" ਮਰਦਾਨਾ ਹੋਇ ਤਾ ਬੋਲੈ। ਤਬ ਗੁਰੂ ਬਾਬੇ ਨਾਨਕ ਜੀ ਲੈ ਕਰਿ ਪਗ ਕਾ ਅੰਗੁਸਟੁ ਮਰਦਾਨੇ ਦੇ ਸਿਰਿ ਉਪਰਿ ਰਖਿਆ। ਮਰਦਾਨਾ ਉਠਿ ਬੈਠਾ। ਤਬ ਗੁਰੂ ਬਾਬੇ ਜੀ ਕਹਿਆ ਜਿ, "ਮਰਦਾਨਿਆ! ਤੈਨੇ ਕਿਆ ਹੋਆ ਸਾ?" ਕਹੈ, "ਜੀ, ਬਾਬਾ ਸਲਾਮਤੀ! ਮੈ ਲਬੁ ਕਰਿ ਕਰਿ ਓਇ ਫਲ ਪਲੈ ਬੰਨ੍ਹਿ ਰਖੇ ਸੇ, ਤੇਰਾ ਵਚਨੁ ਨਾ ਸੀਓਂ ਜਿ ਪਲੈ ਬੰਨਣੇ ਨਾਹੀ, ਓਹਿ ਮੈ ਲਬੁ ਕਰਿ ਕਰਿ ਪਲੇ ਬਧੇ ਸੇ, ਹੁਣਿ ਮੈ ਆਖਿਆ ਜਿ ਏਨਾ ਨੋ ਹੰਉ ਖਾਂਵਾਂ। ਸੋ ਜੀ, ਓਹੁ ਲਬੁ ਮੇਰੈ ਸਿਰਿ ਚੜਿਆ। ਸੋ ਮੈ ਮੁਹ ਦੀ ਤਰਫ ਫਲੁ ਕੀਤਾ ਸੋ ਹੰਉ ਮਰਿ ਗੈਆ। ਬਾਬਾ ਜੀ ਸਲਾਮਤਿ! ਹੁਣਿ ਜਾਂ ਤੈ ਬੁਲਾਇਆ ਹਾਂ ਤਾ ਸੂਰਤਿ ਹੋਈ ਜਿ ਬਾਬਾ ਮੈਨੋ ਕੁਆਂਇਦਾ ਹੈ। ਹੰਉ ਕਿਥੈ ਹਾਂ?" ਕਹੈ, "ਮਰਦਾਨਿਆਂ! ਤੂੰ ਕਿਛੁ ਜਾਣਦਾ ਮਹਿ ਜਿ ਓਹੁ ਰੁਖੁ ਕਿਆ ਸਾ?" ਕਹੈ, "ਜੀ, ਹੰਉ ਕਿਆ ਜਾਣਾ, ਤੂਹੈ ਜਣਹਿ ਤੇਰੀ ਗਹਨਗਤਿ।" ਤਬ ਗੁਰੂ ਬਾਬੇ ਨਾਨਕ ਜ[illegible]

ਕਹਿਆ ਜਿ, ਜੀ, ਦੀਦਾਰੁ ਤੁਸਾਡਾ ਹੀ ਹੈ। ਤੁਸੀ ਅਜੁ ਬੰਦਾ ਨਿਵਾਜੀ ਕੀਤੀ, ਮਿਹਰ ਕੀਤੀ, ਭਲੀ ਹੋਈ, ਖੁਦਾਇ ਤੁਸੀ ਆਂਦੇ, ਅਸਾਡੇ ਭਾਗ ਹੋਏ ਜੀ।" ਤਬ ਜਦਿ ਘੜੀਆਂ ਦੁਇ ਇਕ ਗੁਦਸਤ ਹੋਈਆਂ, ਤਬ ਓਹ ਫਕੀਰ ਬੋਲਿ ਉਠੇ ਜਿ, "ਏ ਨਾਨਕ ਦਰਵੇਸ ਅਜੁ ਇਸਿ ਜਮਾਨੇ ਵਿਚਿ ਖੁਦਾਇ ਤੁਧ ਵਡੀ ਬਰਕਤਿ ਰਖੀ ਹੈ। ਤੂ ਅਜਬੁ ਕੋਈ ਖੁਦਾਇ ਪੈਦਾ ਕੀਤਾ ਹੈਂ। ਤੂ ਜਿ ਹੈਂ, ਸੁ ਖੁਦਾਇ ਦਾ ਖਾਲਸਾ ਹੈਂ ਅਤੈ ਤੂ ਖੁਦਾਇ ਦੇ ਸਿਰਰ ਦਾ ਵਾਕਫੁ ਹੈਂ। ਤੈਥੇ ਹਿੰਦੂ ਮੁਸਲਮਾਨ ਦੀ ਨਿਸਾ ਹੋਂਦੀ ਹੈ ਜੀ। ਇਕ ਅਸਾਡੇ ਜੀ, ਕਿਛੁ ਅਰਜੁ ਕਰਣੇ ਦੀ ਹੈ ਅਤੈ ਤੇਰੀ ਅਜਮਤਿ ਦੇਖਿ ਕੈ ਕਹਿ ਨਾਹੀ ਸਕਦੇ, ਪਰੁ ਜੇ ਤੂ ਮਿਹਰਵਾਨੁ ਹੋਇ ਕੈ ਫੁਰਮਾਵਹਿ ਤਾਂ ਅਸੀ ਅਰਜੁ ਕਰਹਿ। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸਾਰ ਜੀ ਅਸੀ ਫਕੀਰਾਂ ਦੇ ਪਾਇ ਖਾਕ ਆਹੇ। ਤੁਸਾਂ ਕਿਛੁ ਮੁਲਾਹਜਾ ਖਾਤਰਿ ਉਪਰਿ ਨਾਹੀ ਲੈ ਆਵਣਾ। ਜਿ ਕਿਛੁ ਕਹਣਾ ਪੁਛਣਾ ਹੋਵੈ, ਸੁ ਨਿਸੰਗਿ ਪੁਛਣਾ। ਅਸਾਂ ਤੁਸਾਂ ਵਿਚਿ ਨਿਫਾਕੁ ਕੋਈ ਨਾਹੀ, ਸਾਕੁ ਖੁਦਾਇ ਦਾ ਹੈ"। ਤਬ ਜਦਿ ਇਸਿ ਭਾਂਤਿ ਗੁਰੂ ਬਾਬੇ ਉਨ੍ਹਾਂ ਦੀ ਨਿਸਾ ਕੀਤੀ ਤਾਂ ਓਇ ਖੁਸਹਾਲੁ ਹੋਏ। ਤਬ ਉਨ੍ਹਾਂ ਕਹਿਆ ਜਿ, "ਜੀ ਇਕਿ ਜਿ ਪੀਰ ਹੋਇ ਬੈਠੇ ਹੈਨਿ ਅਰੁ ਖਲਕ ਖੁਦਾਇ ਦੀ ਕੰਉ ਝੂਠੀਆਂ ਬਾਤਾਂ ਕਹਿ ਕਹਿ ਉਪਦੇਸੁ ਕਰਿ ਕਦਰ ਸੁਨਾਵਤੇ ਹੈਂ, ਅਰੁ ਖਲਕ ਉਨ ਕੀਆਂ ਬਾਤਾਂ ਅਰੁ ਸਾਖੀਆਂ ਉਪਰਿ ਰੀਝਤੀ ਹੈ, ਅਰ ਰੀਝਿ ਕਰਿ ਉਨ੍ਹ ਕੇ ਮੁਰੀਦ ਹੋਤੇ ਹੈਂ, ਅਰੁ ਭਲੀਆਂ ਭਲੀਆਂ ਵਸਤੂ ਜਹਾਨ ਕੀਆਂ ਉਨ ਕਉ ਸਰੀਨੀ ਆਨਿ ਚੜਾਵਤੇ, ਅਰ ਓਇ ਪੀਰ ਲੈ ਲੈ ਖਾਤੇ ਹੈਂ, ਅਰੁ ਖੁਦਾਇ ਕੇ ਰਾਹ ਉਪਰਿ ਨ ਪੀਰ ਹੀ ਚਲਤੇ ਹੈਂ, ਨ ਓਇ ਮੁਰੀਦ ਹੀ ਚਲਤੇ ਹੈਂ, ਸੁ ਦਿਖਾ ਜੀ, ਉਨ ਕੀ ਕਿਉ ਕਰਿ ਬਾਤ ਹੈ? ਜਿਵ ਹੈ ਤਿਵ ਕਹੀਐ ਜੀ।" ਤਬ ਗੁਰੂ ਬਾਬੇ ਨਾਨਕ ਜੀ ਬਾਨੀ ਬੋਲੀ :—

ਕੂੜੁ ਬੋਲਿ ਮੁਰਦਾਰੁ ਖਾਇ॥ ਅਵਰੀ ਨੋ ਸਮਝਾਵਣਿ ਜਾਇ॥

[ਸਲੋਕ ਮਹਲਾ ੧, ਮਾਝ ਕੀ ਵਾਰ ॥ ੫॥ (੧੪੦)]

ਤਬ ਉਨਹੁ ਫਕੀਰਹੁ ਕਹਿਆ ਜਿ, "ਏ ਨਾਨਕ ਦਰਵੇਸ ਤੂ ਖੁਦਾਇ ਨਾਲਿ ਭੀ ਸਚਾ ਹੈਂ, ਅਰੁ ਖਲਕ ਕੇ ਸਾਥਿ ਭੀ ਸਚਾ ਹੈਂ। ਤੈ ਪਰਵਾਹ ਕਿਸੀ ਕੀ ਨਾਹੀ ਪੜੀ। ਤੂ ਸਚਾ ਫਕੀਰੁ ਹਹਿ"। ਤਬ ਓਇ ਫਕੀਰ ਬਹੁਤੁ ਰਜਾਮੰਦ ਭਏ ਅਰੁ ਬਹੁਤੁ ਸਿਫਤਿ ਗੁਰੂ ਜੀ ਕੇ ਲੇ ਉਠੇ, ਅਰੁ ਪੈਰਾਂ ਉਪਰਿ ਹਥੁ ਰਖਿ ਕੈ ਵਿਦਾ ਹੋਏ। ਬੋਲਹੁ ਵਾਹਗੁਰੂ ਬਾਬਾ ਨਾਨਕੁ ਧੰਨੁ ਗੁਰੂ ਬਾਬਾ ਨਾਨਕੁ ਸਤਿਗੁਰੂ ਬਾਬਾ ਨਾਨਕੁ। ਪੂਰਾ ਪੀਰ, ਪੂਰਾ ਗੁਰੂ, ਜਿਸ ਸਿਖ ਮੁਰੀਦ ਕਉ ਕਿਰਪਾ ਕਰੈ, ਤਿਸ ਕੀ ਬੇੜੀ ਪਾਰਿ।

## ਕਰਤਾਰਪੁਰ ਦੇ ਨੇੜੇ ਇਕ ਪਿੰਡ ਵਿਚ

ਤਬ ਏਕ ਦਿਨਿ ਐਸੀ ਪਰਮੇਸੁਰ ਕੀ ਆਗਿਆ ਭਈ ਜਿ ਗੁਰੂ ਬਾਬਾ ਨਾਨਕ ਜੀ ਸਵੇਰੇ ਹੀ, ਜਿਉ ਘਰ ਤੇ ਬਾਹਰਿ ਨਿਕਲੇ, ਤਿਉ ਗਾਉ ਤੇ ਭੀ ਬਾਹਰਿ ਆਏ। ਸੁ ਜਿਉ ਇਵ ਹੀ ਸਹਜ ਸੁਭਾਇ ਕਰਿ ਬਾਹਰਿ ਨਿਕਲੇ; ਸੁ ਇਵ ਹੀ ਬਾਹਰ ਕਉ ਚਲਤੇ ਹੀ ਰਹੈ। ਤਬ ਚਲਤੇ ਚਲਤੇ ਕੋਸ ਪੰਜ ਸਤਿ ਆਇ ਨਿਕਲੇ। ਤਬ ਤਹਾਂ ਏਕੁ ਗਾਉਂ ਆਇਆ, ਪਰ ਗ੍ਰਾਉ ਤਹਾਂ ਛਤ੍ਰੀ, ਬ੍ਰਾਹਮਣ, ਜਟ, ਤੁਰਕ ਲੋਕ ਬਹੁਤੁ ਰਹਤੇ ਥੇ ਅਰੁ ਸਭ ਲੋਕ ਲਛਮੀ ਕਰਿ ਕਰਿ ਸੁਖੀ ਥੇ। ਤਬ ਜਿਉ ਗੁਰੂ ਬਾਬਾ ਉਸ ਗਾਉਂ ਕੇ ਨਿਕਟਿ ਆਇ ਪ੍ਰਾਪਤਿ ਭੈਆ, ਤਿਨ ਲੋਕਹੁ

ਪੈਛਾਨਿਆ। ਤਬ ਓਇ ਸਭ ਲੋਕ ਗੁਰੂ ਬਾਬੇ ਜੀ ਕੀ ਆਇ ਚਰਨੀ ਲਾਗੇ। ਤਬ ਓਹ ਪਹਿਲੇ ਹੀ ਜੁ ਗੁਰੂ ਬਾਬੇ ਕਉ ਖਤ੍ਰੀ ਮਿਲਿਆ ਥਾ, ਸੁ ਓਨਿ ਬੇਨਤੀ ਕੀਤੀ ਜਿ, "ਗੁਰਦੇਵ ਜੀ ਬਲਿਹਾਰ ਜਾਉ। ਜੋ ਤੁਧਿ ਭਾਵੈ ਤਾਂ ਕ੍ਰਿਪਾ ਕਰਿ ਕਰਿ ਮੇਰਾ ਗ੍ਰਿਹੁ ਪਵਿਤ੍ਰ ਕੀਚੈ। ਤਬ ਗੁਰੂ ਬਾਬਾ ਦੈਆਵੰਤੁ, ਉਸ ਕੇ ਜਿ ਅੰਤਹਕਰਨ ਕਾ ਪ੍ਰੇਮ ਦੇਖਿਆ, ਸੁ ਕਹਿਆ, ਸੁ ਕਹਿਆ ਜਿ, "ਭਲਾ ਪੁਰਖਾ ਚਲੁ ਤੇਰੇ ਹੀ ਆਜੁ ਰਾਤਿ ਗੁਜਾਰਨ ਕਰਹਿਗੇ" ਤਬ ਗੁਰੂ ਬਾਬਾ ਉਸ ਖਤ੍ਰੀ ਕੇ ਆਇ ਬੈਠਾ। ਉਨਿ ਬਹੁ ਭਾਤਿ ਕਰਿ ਕਰਿ ਵਿਛਾਵਨੇ ਕੀਏ ਅਰ ਲੋਕ ਬਹੁਤੁ ਆਇ ਏਕਠੇ ਹੋਇ। ਪਰਮੇਸੁਰ ਕੇ ਨਾਮ ਕੀ ਬਹੁਤੁ ਗੋਸਟਿ ਚਰਚਾ ਹੋਈ। ਤਬ ਤਿਸ ਦਿਨਿ ਚੰਦ ਰਾਤਿ ਕਾ ਦਿਨੁ ਥਾ। ਚੰਦ੍ਰਮਾ ਜੁ ਲੋਕਹੁ ਦੇਖਿਆ, ਸੁ ਫੇਰਿ ਸਭ ਲੋਕ ਗੁਰੂ ਬਾਬੇ ਕੀ ਆਇ ਚਰਨੀ ਲਾਗੇ ਅਰ ਛੋਟੇ ਛੋਟੇ ਜਿ ਮਾਨੁਖ ਥੇ, ਸੁ ਬਡਿਅਹੁ ਕੀ ਚਰਨੀ ਲਾਗੇ। ਤਬ ਉਸੁ ਖਤ੍ਰੀ ਕੀ ਜਿ ਇਸਤ੍ਰੀ ਥੀ, ਸੁ ਬਡੇ ਠਾਕੁਰ ਲਛਮੀ ਪਾਤ੍ਰ ਕੇ ਘਰ ਕੀ ਬੇਟੀ ਥੀ, ਅਰੁ ਜੋਬਨ ਥੀ। ਅਰੁ ਮਾਇਆ ਕੇ ਮਦਿ ਕਰਿ ਕਰਿ ਗਹਰ ਗੰਭੀਰ ਥੀ। ਅਰੁ ਸਸੁ ਸਾਥਿ ਉਸ ਕੇ ਆਤਮੇ ਕਾ ਰੰਗ ਨ ਥਾ। ਤਬ ਚੰਦੁ ਦੇਖਿ ਕਰਿ ਉਸ ਕਾ ਭਰਤਾ ਮਾਤਾ ਕੀ ਚਰਨੀ ਆਇ ਲਾਗਾ। ਤਬ ਮਾਤਾ ਉਸ ਕਉ ਆਗੋ ਤੇ ਅਸੀਰਵਾਦੁ ਦੀਆ। ਤਬ ਉਨਿ ਇਸਤ੍ਰੀ ਕਉ ਕਹਿਆ ਜਿ, ਰੀ ਤੂ ਉਠਿ ਜਾਇ ਕਰਿ ਸਸੁ ਕੀ ਚਰਨੀ ਲਾਗੁ, ਸੁਹੀ ਕਰਿ। ਤਬ ਓਹ ਭਰਤੇ ਕੇ ਕਹਿਐ ਤਗਾਫਲੀ ਕਰਿ ਰਹੀ, ਸੁਹੀ ਕਰੈ ਨਾਹੀ। ਤਬ ਭਰਤੇ ਉਸ ਕਉ ਫੇਰਿ ਕਹਿਆ ਜਿ, "ਰੀ ਤੂ ਸਸੁ ਕਉ ਸੁਹੀ ਕਰਿ"। ਓਨਿ ਭੀ ਕਹਿਆ ਨ ਮਾਨਿਆ ਜਿਵ ਜਿਵ ਵਾਰ ਵਾਰ ਭਰਤਾ ਉਸ ਕਉ ਕਹੈ ਅਰੁ ਉਹ ਕਹਿਆ ਨ ਮਾਨੈ, ਤਬ ਮਾਤਾ ਪੂਤ ਕਉ ਕਹਿਆ ਜਿ, "ਰੇ ਪੂਤ ਤੂ ਇਸ ਕਿਛੁ ਨ ਕਹੁ। ਇਸ ਕਉ ਅਸਥਨਾਂ ਕਾ ਭਾਰੁ ਹੈ। ਏਹ ਸੁਹੀ ਕਰਿ ਸਕਤੀ ਨਾਹੀ"। ਤਬ ਏਹ ਬਾਤ ਗੁਰੂ ਬਾਬੇ ਨਾਨਕ ਜੀ ਸੁਨੀ। ਤਬ ਤਿਤੁ ਪ੍ਰਸਥਾਇ ਮਨਸਾ ਪਰਬੋਧੀ ਬਾਨੀ ਗੁਰੂ ਬਾਬਾ ਨਾਨਕੁ ਜੀ ਬੋਲਿ ਉਠਿਆ :—

ਉਤੰਗੀ ਪੈਓਹਰੀ ਗਹਿਰੀ ਗੰਭੀਰੀ॥

[ਸਲੋਕ ਮਹਲਾ ੧, ਸਲੋਕ ਵਾਰਾਂ ਤੇ ਵਧੀਕ ੨ ॥ ੧॥ (੧੪੧੦)]

ਤਬ ਗੁਰੂ ਬਾਬੇ ਨਾਨਕ ਜੀ ਏਸ ਗੋਸਟ ਮਨਸਾ ਸਾਥਿ ਕਰੀ ਅਰੁ ਰਾਤ੍ਰਿ ਊਹਾ ਬਸੇ। ਸਵੇਰ ਹੋਈ ਤਉ ਊਹਾਂ ਤੇ ਬਹੁੜਿ ਸਹਜੇ ਹੀ ਅਪਨੇ ਆਸ੍ਰਮ ਕਉ ਆਇ ਪ੍ਰਾਪਤ ਭਏ। ਬੋਲਹੁ ਵਾਹੁਗੁਰੂ ਬਾਬਾ ਨਾਨਕੁ ਧੰਨੁ ਗੁਰੂ ਬਾਬਾ ਨਾਨਕੁ। ਸਤਿਗੁਰੂ ਬਾਬਾ ਨਾਨਕੁ, ਪੂਰਨ ਪੁਰਖੁ।

## ਕਰਤਾਰਪੁਰ ਦੇ ਨੇੜੇ ਰਾਵੀ ਦੇ ਕੰਢੇ ਤੇ

ਤਬ ਐਸੀ ਆਗਿਆ ਸ੍ਰੀ ਪਾਰਬ੍ਰਹਮ ਕੀ ਭਈ ਜਿ ਏਕ ਦਿਨਿ ਗੁਰੂ ਬਾਬੇ ਨਾਨਕ ਮਰਦਾਨੇ ਰਬਾਬੀ ਕਉ ਕਹਿਆ ਜਿ, "ਮਰਦਾਨਿਆ ਰਬਾਬ ਲੈ, ਤੋ ਅਜੁ ਕਿਤੇ ਇਕੰਤਿ ਜਾਇ ਕੈ ਗੁਜਰਾਨ ਕਰ ਆਈਐ ਇਥੈ ਲੋਕ ਧਿਰ ਧਿਰ ਦੇ ਆਇ ਝੁਬਦੇ ਹੈਨਿ, ਸ਼ਬਦ ਨਾਲਿ ਪਰਚਣ ਦੇਂਦੀ ਨਾਹੀ। ਅਖੇ ਜੀ, ਭਲਾ। ਤਬ ਗੁਰੂ ਬਾਬਾ ਨਾਨਕੁ ਜੀ ਮਰਦਾਨੇ ਨੋ ਸਾਥਿ ਲੈ ਕੇ ਬਾਹਰਿ ਆਇਆ। ਤਬ ਕੋਹ ਇਕ ਦੀ ਵਿਥਿ ਗਿਰਾਵਹੁ ਪਾਇ ਕੈ, ਇਕਤੁ ਕਿਨਾਰੇ ਦਰੀਆਵ ਤੇ ਨੇੜੇ ਭਲੀ ਠਉੜ ਦੇਖਿ ਕੈ, ਰੁਖ ਭੀ ਥੇ ਤਹਾ, ਗੁਰੂ ਬਾਬਾ ਜੀ ਬੈਠਿ ਗਿਆ। ਅਰੁ ਮਰਦਾਨੇ ਨੋ ਆਗਿਆ ਹੋਈ, ਜੁ ਰਬਾਬੁ ਸਾਜਿ ਕਰਿ ਅਤੈ ਉਚੇ ਸੁਰਿ ਹੋਇ ਕੈ ਸਬਦੁ ਉਚਾਰ ਕਰਿ"।

ਤਬ ਮਰਦਾਨੇ ਰਬਾਬੁ ਸਾਜਿ ਕੀਤਾ, ਰਾਗ ਅਲਾਪਿਆ। ਸਿਰੀ ਰਾਗੁ ਮਰਦਾਨਾ ਲਗਾ ਗਾਵਣੇ। ਸੁ ਮਰਦਾਨੇ ਉਪਰਿ ਗੁਰੂ ਬਾਬੇ ਦੀ ਖੁਸੀ ਸੀ। ਜਾਂ ਮਰਦਾਨਾ ਗਾਵਦਾ, ਤਾਂ ਰੰਗੁ ਸਹਜੇ ਹੀ ਪਉਂਦਾ। ਤਬ ਬਾਬਾ ਬਹੁਤੁ ਰੰਗ ਦੇ ਘਰਿ ਹੋਆ। ਤਬ ਲੋਕ ਓਥੈ ਭੀ ਆਇ ਜੁੜਿ ਗਏ। ਤਬ ਜਦਿ ਮਰਦਾਨੇ ਬਹੁਤ ਸਬਦੁ ਗਾਵੈਂ, ਪਹਰੁ ਇਕੁ ਗੁਦਰਿਆ, ਤਬ ਸਬਦੁ ਕਾ ਭੋਗੁ ਪੈਆ। ਤਬ ਗੁਰੂ ਬਾਬਾ ਦੇਖੈ ਤਾਂ ਲੋਕ ਜੁੜੇ ਬੈਠੇ ਹੈਨਿ। ਤਬ ਗਿਆਨ ਕੀ ਚਰਚਾ ਲਗੀ ਹੋਵਣ। ਤਬ ਬਹੁਤੁ ਚਿਰ ਤਾਈ ਗਿਆਨ ਕੀ ਚਰਚਾ ਹੋਈ। ਤਬ ਇਤਨੇ ਬੀਚਿ ਕੋਈ ਸਾਧ ਜਨ; ਪੰਜ ਸਤ ਬਾਬੇ ਕੇ ਦਰਸਨ ਕੇ ਕਾਂਖੀ ਗੁਰੂ ਬਾਬੇ ਕੇ ਘਰਿ ਆਏ। ਤਬ ਉਹਾਂ ਗੁਰੂ ਬਾਬਾ ਨ ਪਾਇਆ। ਉਨਹੁ ਪੂਛਿਆ ਜਿ, "ਜੀ ਗੁਰੂ ਜੀ ਕਹਾਂ ਸਿਧਾਰੇ ਹੈਂ?" ਤਬ ਸੇਵਕਹੁ ਕਹਿਆ ਜਿ, "ਸਵੇਰ ਕੇ ਬਾਹਰ ਕੋ ਸਿਧਾਰੇ ਥੇ, ਪਰੁ ਸੁਧਿ ਪਾਈ ਹੈ, ਜਿ ਦਰੀਆਉ ਉਪਰਿ ਬੈਠੇ ਹੈਂ? ਲੋਗ ਭੀ ਸਭ ਜਾਇ ਪ੍ਰਾਪਤਿ ਭਏ ਹੈਂ। ਤਹਾਂ ਹੀ ਬੈਠੇ ਹੈਂ"। ਤਬ ਓਹਿ ਸਾਧ ਭੀ ਉਹਾਂ ਹੀ ਕਉ ਉਠਿ ਚਲੇ। ਤਬ ਓਇ ਭੀ ਆਇ ਪ੍ਰਾਪਤਿ ਭਏ। ਤਬ ਦੇਖਹਿ, ਤਉ ਗੁਰੂ ਬਾਬਾ ਜੀ ਬੈਠਾ ਹੈ ਅਰੁ ਸਬਦ ਉਚਾਰੁ ਹੋਤਾ ਹੈ। ਤਬ ਓਇ ਆਇ ਨਿਕਟਿ ਭਏ ਤਬ ਉਨਹੁ ਨਮਸਕਾਰੁ ਕਰਿ ਰਾਮ ਰਾਮ ਕਰੀ, ਜਿ ਗੁਰਦੇਵ ਜੀ ਰਾਮ ਰਾਮ ਹੈ। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਬਲਿਆਰ ਜਾਉ ਰਾਮ ਕੇ ਨਾਮੁ ਉਪਰਹੁ ਅਰੁ ਤੁਮ ਉਪਰਹੁ। ਆਵਹੁ ਜੀ, ਆਈਐ ਜੀ, ਤਬ ਗੁਰੂ ਬਾਬੇ ਨਾਨਕ ਜੀ ਉਨ ਕਉ ਆਦਰੁ ਦੇ ਕੈ ਬੈਠਾਇਆ। ਤਬ ਉਨ ਸਾਥਿ ਭੀ ਬਹੁਤੁ ਕਿਛੁ ਗਿਆਨ ਕੀ ਚਰਚਾ ਭਈ। ਤਬ ਇਤਨੇ ਬੀਚਿ ਕੋਈ ਮਾਨੁਖ ਦਸ ਬਾਰਹ ਆਇ ਨਿਕਲੇ। ਸੁ ਇਨ ਕਉ ਬੈਠੇ ਦੇਖਿ ਕਰਿ ਓਇ ਸਕੁਚੇ। ਓਇ ਦੂਰ ਜੈਸੇ ਜਾਇ ਬੈਠੇ। ਤਬ ਉਨ ਕੇ ਸਾਥਿ ਮਦ ਕਾ ਬਾਸਨੁ ਭਰਿਆ ਹੋਆ ਥਾ ਅਰੁ ਮਾਸ ਮੰਡੇ ਭੀ ਥੇ। ਓਇ ਲਾਗੇ ਮਰਦਾ ਪਾਨ ਕਰਨੇ। ਤਿਸ ਪੀਛੇ ਮਾਸੁ ਕੇ ਅਹਾਰੁ ਲਾਗੇ ਕਰਨੇ। ਤਬ ਮਸਤ ਹੋਏ ਲਾਗੇ ਬਾਵਰੀਆਂ ਬਾਤਾਂ ਕਰਨੇ। ਕੋਈ ਕਿਸੀ ਕਾ ਪਗ ਉਤਾਰੇ; ਕੋਈ ਕਿਸੀ ਕਉ ਢਾਹਿ ਕਰਿ ਊਪਰਿ ਚੜਿ ਬੈਠੇ; ਕੋਈ ਉਠੀ ਨਾਚਣੇ ਲਾਗੈ; ਕੋਈ ਹਸੈ; ਕੋਈ ਕਿਸੀ ਕਉ ਮੁਖ ਤੇ ਐਲ ਫੈਲ ਕਾਢੇ; ਕੋਈ ਬਕਬਾਦ ਕੀਆ ਬਾਤਾਂ ਕਰੈ; ਸਭੇ ਹੀ ਬੁਸੁਧੇ ਹੋਏ। ਓਇ ਜਿ ਸਾਧ ਗੁਰੂ ਬਾਬੇ ਪਾਸਿ ਬੈਠੇ ਥੇ; ਤਿਨਹੁ ਕਹਿਆ ਜਿ, "ਦੇਖਹੁ ਤਉ ਗੁਰੂ ਬਾਬਾ ਨਾਨਕ ਜੀ, ਇਹ ਲੋਕ ਜਿ ਮਦੁ ਪੀ ਪੀ ਅਰੁ ਫਜੀਹਤ ਹੋਤੇ ਹੈਂ ਜੀ, ਇਨ ਕੀ ਅਕਲਿ ਮਤਿ ਸਭ ਭ੍ਰਸਟ ਹੋਈ ਹੈ"। ਤਬ ਗੁਰੂ ਬਾਬੇ ਨਾਨਕ ਜੀ ਉਨ ਕਉ ਦੇਖਿ ਕਰਿ ਕਹਿਆ ਜਿ, "ਭਾਈ ਰਾਮ ਜਨਹੁ ਇਨਹੁ ਮਦੁ ਕਿਆ ਪੀਆ ਹੈ, ਜਿ ਸਾਰੇ ਸੈਸਾਰ ਹੀ ਮਦੁ ਪੀਆ ਹੈ। ਸਾਰੇ ਸੈਸਾਰ ਸਮੇਤ ਹਮ ਤੁਮ ਸਭਿ ਮਦ ਕੇ ਮਾਤੇ ਹੈਂ, ਸੁਧਿ ਕਿਸੀ ਕਉ ਰਹੀ ਨਾਹੀ"। ਤਬ ਉਨਹੁ ਸਾਧਹੁ ਕਹਿਆ ਜਿ, "ਗੁਰੂ ਬਾਬਾ ਜੀ ਏਹਿ ਭਉ ਪ੍ਰਗਟਿ ਪ੍ਰਤਖਿ ਬੈਠੇ ਮਦੁ ਪੀਤੇ ਦਖੀਤੇ ਹੈਂ ਅਰੁ ਦਿਵਾਨੇ ਭਏ ਭੀ ਦ੍ਰਿਸਟਿ ਆਵਤੇ ਹੈ ਜੀ। ਸੈਸਾਰੁ ਕਿਸੁ ਮਦ ਸਾਥਿ ਖੀਵਾ ਹੈ ਜੀ? ਜਿਵ ਹੈ, ਤਿਵ ਕਹੀਐ ਜੀ"। ਤਬ ਉਨ ਕੇ ਪ੍ਰਸਥਾਇ ਗੁਰੂ ਬਾਬੇ ਨਾਨਕ ਜੀ ਬਾਨੀ ਬੋਲੀ :—

ਕਲਿ ਕਲਵਾਲੀ ਕਾਮੁ ਮਦੁ ਮਨੂਆ ਪੀਵਣਹਾਰੁ॥

[ਸਲੋਕ ਮਰਦਾਨਾ ॥ ੧॥ ਬਿਹਾਗੜੇ ਕੀ ਵਾਰ ॥ ੧੨॥ (੫੫੩)]

ਤਬ ਉਨਹੁ ਰਾਮ ਜਨਹੁ ਕਹਿਆ ਜਿ, "ਸਤਿ ਜੀ, ਸਤਿ। ਤੂ ਪੂਰਾ ਹੈਂ ਜੀ, ਤੇਰੀ ਮਤਿ ਪੂਰੀ ਹੈ। ਏਹੁ ਗਿਆਨੁ ਤੈਂ ਹੀ ਸਮਝਿਆ ਹੈ ਜੀ। ਹਮ ਤੇਰੀ ਸਰਨ ਪੜੇ ਹੈਂ। ਏਸੁ ਅਪਨੇ

ਮਦ ਤੇ ਹਮ ਕਉ ਭੀ ਭਾਗਾ ਦੇਹਿ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਕਰਤਾਰੁ ਤੁਮਾਰਾ ਭਲਾ ਕਰੈਗਾ"। ਬੋਲਹੁ ਭਾਈ ਜੀ ਵਾਹਗੁਰੂ ਬਾਬਾ ਨਾਨਕੁ ਧੰਨ ਗੁਰੂ ਬਾਬਾ ਨਾਨਕੁ ਸਤਿਗੁਰੂ ਬਾਬਾ ਨਾਨਕ ਕਰਣ ਕਾਰਣੁ ਸਮਰਥੁ।

## ਗੁਰੂ ਜੀ ਦਾ ਪੈਰ ਜ਼ਖ਼ਮੀ ਹੋਣਾ

ਤਬ ਐਸੀ ਪਰਮੇਸੁਰ ਕੀ ਆਗਿਆ ਭਈ, ਜਿ ਇਵ ਹੀ ਅਪਨੇ ਸਹਜਿ ਸੁਭਾਇ ਜਿਉ ਮਨ ਮਹਿ ਆਈ, ਤਿਉ ਜਿਉ ਨਗਰ ਤੇ ਬਾਹਰ ਕੀ ਓੜ ਕੋ ਨਿਕਲੇ ਥੇ। ਤਿਉ ਆਵਤੇ ਆਵਤੇ ਲਹੌਰ ਸਹਰ ਮਹਿ ਆਇ ਪ੍ਰਾਪਤਿ ਭਏ। ਸੁ ਗੁਰੂ ਬਾਬੇ ਜੀ ਕਾ ਗੁਲਾ ਜੋਰਿ। ਜਹਾਂ ਜਾਇ, ਤਹਾਂ ਹਿੰਦੂ ਮੁਸਲਮਾਨ ਜੁੜ ਜਾਹਿ, ਜੁ ਦੇਖੈ ਜੁ ਕੋਈ ਬਾਤ ਗੁਰੂ ਬਾਬੇ ਜੀ ਕੇ ਮੁਹ ਕੀ ਸੁਨੇ ਸੁ ਮਹਜੂਜੁ ਹੋਇ ਜਾਇ, ਇਉ ਜਾਨੈ ਸਿ ਏਕੁ ਘੜੀ ਭੀ ਜੁਦਾ ਨਾ ਹੋਈਐ, ਸਾਥੇ ਹੀ ਰਹੀਐ, ਤਉ ਭਲਾ ਹੋਇ। ਸੁ ਗੁਰੂ ਬਾਬਾ ਸਹਰ ਮਹਿ ਆਵਤਾ ਆਵਤਾ, ਸਹਰ ਕੋਟ ਪਕੇ ਬੀਚਿ ਆਇ ਨਿਕਸੇ, ਅਰੁ ਲੋਕ ਸਭਿ ਸਾਥਿ ਚਲੇ ਆਵਤੇ ਹੈਂ। ਤਬ ਲਹੌਰ ਕੀਆਂ ਗਲੀਆਂ ਮਹਿ ਬਹੁਤੁ ਕਰਿ ਭੀੜ ਹੈ। ਅਰੁ ਇਕੁ ਅਸਵਾਰੁ ਦਾਰੂ ਪੀਤੇ ਹੋਏ ਮਸਤੁ ਵਡੇ ਘੋੜੇ ਊਪਰਿ ਰਉਹਾਲ ਜਿਉ ਚਲਿਆ ਜਾਤਾ ਥਾ; ਤਿਉ ਗਲੀਆ ਮਹਿ ਮਾਨੁਖ ਕੀ ਭੀੜ ਥੀ। ਤਬ ਤਿਸੁ ਭੀੜ ਕੇ ਸੰਜੋਗਿ ਕਰਿ ਕਰਿ ਉਸ ਕੇ ਘੋੜੇ ਕਾ ਪਾਉ ਗੁਰੂ ਬਾਬੇ ਨਾਨਕ ਜੀ ਕੇ ਪੈਰ ਊਪਰਿ ਆਇਆ ਅਰੁ ਓਹੁ ਬੇਖਬਰ ਚਲਿਆ ਗੈਆ। ਤਬ ਤਿਤੁ ਸਮੈ ਗੁਰੂ ਬਾਬੇ ਨਾਨਕ ਜੀ ਕੇ ਮੁਹ ਤੇ ਬਾਨੀ ਉਪਜਿ ਆਈ ਜਿ :—

ਕਮਰਿ ਕਟਾਰਾ ਬੰਕੁੜਾ ਬੰਕੇ ਕਾ ਅਸਵਾਰ॥

[ਸਲੋਕ ਮਹਲਾ ੧, ਰਾਮਕਲੀ ਵਾਰ ॥੧੯॥ (੯੫੩)]

ਤਬ ਏਹੁ ਸਬਦੁ ਗੁਰੂ ਬਾਬੇ ਕੇ ਮੁਖ ਕੇ ਵਚਨ ਕਾ ਨਿਕਲਿਆ। ਤਬ ਹੁਕਮੁ ਸਚੇ ਸਾਹਿਬ ਕਾ ਐਸਾ ਹੋਆ, ਜਿ ਓਹੋ ਘੋੜਾ ਸਿਰ ਭਾਰਿ ਆਇਆ ਅਰੁ ਅਸਵਾਰ ਕਉ ਉਪਰ ਤੇ ਗਿਰਾਇ ਦੀਆ। ਅਰੁ ਘੋੜੇ ਦੇ ਦੋਨੋ ਪਾਉ ਅਸਵਾਰ ਕੀ ਛਾਤੀ ਉਪਰਿ ਆਏ। ਤਬ ਤਤਕਾਲ ਹੀ ਓਹੁ ਅਸਵਾਰੁ ਮਰਿ ਗੈਆ। ਤਬ ਨਗਰ ਕੇ ਲੋਗ, ਜੋ ਉਹਾਂ ਹਾਜਰੁ ਦੇਖਤੇ ਥੇ, ਸੇ ਸਭ ਆਇ ਗੁਰੂ ਬਾਬੇ ਨਾਨਕ ਜੀ ਕੇ ਪੈਰਾ ਊਪਰਿ ਗਿਰਿ ਪਰੇ ਅਰੁ ਸਭੇ ਕਹਨੇ ਲਾਗੇ ਜਿ, "ਵਾਹ ਬਾਬਾ ਨਾਨਕੁ ਵਾਹ ਬਾਬਾ ਨਾਨਕ" ਵਡਾ ਫਕੀਰੁ ਹੈਂ, ਜਿਸ ਕਾ ਕਹਿਆ ਪਾਸਿ ਨਾਹੀ ਪੜਤਾ। ਜਿ ਕਿਛੁ ਕਹਤਾ ਹੈ, ਸੁ ਖੁਦਾਇ ਮਾਨਿ ਲੇਤਾ ਹੈ। ਬੋਲਹੁ ਭਾਈ ਵਾਹਗੁਰੂ ਬਾਬਾ ਨਾਨਕੁ ਧੰਨੁ ਗੁਰੂ ਬਾਬਾ ਨਾਨਕ ਸਤਿਗੁਰੂ ਬਾਬਾ ਨਾਨਕ ਪੂਰਨ ਭਗਤੁ।

## ਭੀੜ ਤੋਂ ਦੂਰ ਰਹਿਣਾ

ਤਬ ਦਿਨ ਦੋਇ ਗੁਰੂ ਬਾਬਾ ਨਾਨਕ ਜੀ ਲਹੌਰ ਮਹਿ ਰਹੇ। ਤਬ ਲੋਕ ਸਹਰ ਕੇ ਜਿ ਆਇ ਭੀੜ ਕਰਹਿ, ਤਿਸ ਤੇ ਗੁਰੂ ਬਾਬੇ ਜੀ ਕਉ ਏਹ ਬਾਤ ਖੁਸੀ ਨ ਆਵੈ ਤਿਸ ਤੇ ਗੁਰੂ ਬਾਬਾ ਜੀ ਫੇਰਿ ਕਰਤਾਰ ਪੁਰਿ ਆਏ। ਤਬ ਦਿਨ ਕਿਤਨੇ ਕਿ ਬੀਤੇ ਥੇ ਅਰੁ ਗੁਰੂ ਬਾਬਾ ਨਾਨਕੁ ਜੀ ਧਰਮ ਸਾਲਾ ਬੀਚਿ ਬੈਠਾ ਹੈ, ਅਰੁ ਏਕਿ ਗੋਵਿੰਦ ਲੋਕ ਆਏ। ਤਿਨਹੁ ਆਇ ਕਹਿਆ ਜਿ, "ਰਾਮਕ੍ਰਿਸ਼ਨ ਹੈ ਜੀ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸਤਿ ਰਾਜਾ ਰਾਮ ਜੀ

ਆਵਹੁ ਜੀ, ਬੈਸਹੁ ਜੀ, ਬਲਿਹਾਰ ਜਾਉ ਆਈਐ ਜੀ"। ਤਬ ਉਨਹੁ ਰਾਮ ਜਨਹੁ ਰਾਮ ਕ੍ਰਿਸ਼ਨ ਕਹਿ ਕਰਿ, ਡੰਡਉਤ ਨਮਸਕਾਰੁ ਕਰਿ ਕਰਿ ਬੈਠਿ ਗਏ। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਭਲੇ ਹੋ? ਬੈਸਨੋ ਜੀ ਕਲਿਆਣ ਹੈ ਜੀ"। ਤਬ ਉਨਹੁ ਕਹਿਆ ਜਿ, "ਜੀ, ਆਜੁ ਆਨੰਦੁ ਹੈ ਜੀ, ਤੇਰੇ ਦਰਸਨਿ ਦੇਖਿਐ"। ਤਬ ਘੜੀ ਏਕ ਸਸਤਾਇ ਕਰਿ ਉਨਹੁ ਗੋਵਿੰਦ ਲੋਕਹੁ ਬੇਨਤੀ ਕਰੀ, "ਗੁਰੂ ਬਾਬਾ ਨਾਨਕ ਜੀ ਏਕ ਬੇਨਤੀ ਹੈ ਜੀ, ਜੋ ਆਗਿਆ ਹੋਇ ਤਉ ਕਹਹਿ"। ਤਬ ਗੁਰੂ ਬਾਬੇ ਨਾਨਕੁ ਜੀ ਕਹਿਆ ਜਿ, "ਭਲਾ ਹੋਵੈ ਜੀ, ਜਿ ਕਿਛੁ ਜੀ ਹੈ; ਸੁ ਕਹੀਐ ਜੀ"। ਤਬ ਉਨਹੁ ਕਹਿਆ ਜਿ, "ਗੁਰੂ ਬਾਬਾ ਨਾਨਕ ਜੀ ਬਲਿਹਾਰ ਜਾਂ ਜੀ। ਦਿਖਾ ਏਹੁ ਜੀਉ ਜਿ ਹੈ, ਸੁ ਬਿਖਈ ਹੈ ਜੀ। ਏਹੁ ਪਾਪੀ ਜੀਉ ਜਿ ਤਰੈ, ਸੁ ਕਿਤੁ ਲਗਿ ਤਰੈ? ਅਹੁ ਜੀ ਵੇਦ ਭੀ ਕਹਤੇ ਹੈ, ਅਰੁ ਸਾਧ ਭੀ ਕਹਤੇ ਹੈ ਜਿ ਆਗੇ ਭੈਜਲੁ ਹੈ, ਸਿ ਖਰਾ ਕਠਨੁ ਹੈ। ਓਹੁ ਜਿ ਲੰਘੀਐ, ਸੁ ਕਿਉ ਕਰਿ ਲੰਘੀਐ?" ਤਬ ਗੁਰੂ ਬਾਬੇ ਨਾਨਕ ਜੀ ਸੋਰਠਿ ਰਾਗ ਮਹਿ ਬਾਨੀ ਬੋਲੀ ਜਿ :—

ਜਿਨੀ ਸਤਿਗੁਰੁ ਸੇਵਿਆ ਪਿਆਰੇ ਤਿਨ ਕੇ ਸਾਥਿ ਤਰੇ॥

[ਸੋਰਠ ਮਹਲਾ ੧ ਘਰ ੧ ਅਸਟਪਦੀਆ ॥ ੩॥ (੬੩੬)]

ਤਬ ਓਇ ਗੋਵਿੰਦ ਲੋਕ ਗੁਰੂ ਬਾਬੇ ਨਾਨਕ ਜੀ ਕੀ ਚਰਨੀ ਲਾਗੇ। ਗੁਰੂ ਬਾਬੇ ਜੀ ਕੇ ਸਿਖ ਭਏ, ਨਾਨਕ ਪੰਥੀ ਹੁਏ। ਗੁਰੂ ਗੁਰੂ ਲਾਗੇ ਜਪਣੇ ਜਿ ਧੰਨਿ ਹੋ ਗੁਰੂ ਬਾਬਾ ਨਾਨਕ ਵਾਹਗੁਰੂ ਬਾਬਾ ਨਾਨਕ ਸਤਿਗੁਰੂ ਬਾਬਾ ਨਾਨਕ।

## ਗੁਰੂ ਜੀ ਦੇ ਇਕ ਮੇਲੀ ਦਾ ਦਿਹਾਂਤ

ਤਬ ਏਕ ਦਿਨਿ ਗੁਰੂ ਬਾਬਾ ਨਾਨਕੁ ਜੀ ਪੰਜਾਬ ਕੀ ਧਰਤੀ ਨਗਰਿ ਕਰਤਾਰ ਪੁਰਿ ਧਰਮਸਾਲਾ ਮਾਹਿ ਬੈਠਾ ਥਾ ਅਰੁ ਏਕੁ ਗੁਰੂ ਜੀ ਕਾ ਪੁਰਾਤਨ ਮੇਲੀ ਥਾ, ਸੁ ਆਇ ਗੈਆ। ਗੁਰੂ ਬਾਬੇ ਜੀ ਕੀ ਪੈਰੀ ਪੈਆ। ਗੁਰੂ ਬਾਬੇ ਉਸ ਕਉ ਕਹਿਆ "ਆਉ ਪੁਰਖਾ ਭਲਾ ਹੈਂ?" ਕਹੈ, "ਜੀ, ਆਜੁ ਭਲਾ ਹਾਂ, ਤੇਰੇ ਦਰਸਨਿ ਦੇਖਿਐ।" ਤਬ ਗੁਰੂ ਬਾਬੇ ਉਸ ਕਉ ਬਹੁਤ ਪ੍ਰੀਤਿ ਭਾਉ ਕਰਿ ਕਰਿ, ਆਪਨੇ ਪਾਸਿ ਬੈਠਾਇਆ। ਤਬ ਗੁਰੂ ਬਾਬਾ ਉਸੁ ਸਾਥਿ ਲਾਗਾ, ਉਇ ਪਿਛਲੀਆਂ ਪੁਰਾਤਨ ਬਾਤਾਂ ਕਹਣੇ। ਤਬ ਜਿਉ ਜਿਉ ਪਿਛਲੀਆਂ ਪੁਰਾਤਨ ਬਾਤਾਂ ਗੁਰੂ ਬਾਬਾ ਓਸ ਥਾਵਹੁ ਪੁਛੇ, ਤਿਉ ਓਹੁ ਅਗਿਅਹੁ ਗਲਾਂ ਕਰਦਾ ਜਾਇ, ਖਬਰੀ ਦੇਦਾ ਜਾਇ। ਤਬ ਗੁਰੂ ਬਾਬੇ ਨਾਨਕ ਜੀ, ਓਸ ਨੋ ਦਿਨ ਚਾਰਿ ਪੰਜਿ ਰਖਿਆ, ਫਿਰਿ ਵਿਦਾ ਕੀਤਾ, ਓਹੁ ਆਪਣੇ ਘਰਿ ਆਇਆ। ਤਬ ਜਦ ਓਹੁ ਘਰਿ ਗੈਆ, ਤਾਂ ਓਸਨੋ ਫਿਰਿ ਸੁਫਨੰਤਰੁ ਆਇਆ। ਤਬ ਸਵੇਰ ਹੋਈ, ਕੋੜਮਾ ਸਭੋ ਸਦਾਇਆ ਇਕਠਾ ਕਰਿ ਕਰਿ, ਅਰੁ ਕਹਿਆ ਜਿ, "ਬਚਾ ਹੁਣਿ ਹਉ ਚਲਦਾ ਹਾਂ। ਗੁਰੂ ਬਾਬਾ ਨਾਨਕ ਜਿ ਹੈ ਸੁ ਪਰਮੇਸੁਰ ਦਾ ਰੂਪੁ ਹੈ। ਜਿ ਕੋਈ ਗੁਰੂ ਬਾਬੇ ਨਾਨਕ ਜੀ ਕਾ ਨਾਮੁ ਲਏਗਾ, ਮੁਕਤਿ ਹੋਵੈਗਾ। ਬਚਾ ਤੁਸਾਂ ਭਿ ਗੁਰੂ ਗੁਰੂ ਜਪਣਾ"। ਏਹਾ ਗਲ ਓਸ ਦੇ ਮੁਹਿ ਸੀ, ਜਿ ਓਸ ਦਾ ਸਾਹੁ ਨਿਕਲਿ ਗਿਆ। ਓਹੁ ਜਿਉ ਬੈਠਾ ਸੀ, ਤਿਉ ਢਹਿ ਪੈਠਾ। ਤਬ ਓਨ੍ਹੀ ਪੁਤ੍ਰੀ ਭਰਾਈ ਓਸ ਨੇ ਮਜਲ ਪਹੁਚਾਇਆ। ਤਬ ਜਾ ਦਿਨ ਕਿਤਨੇ ਕਿ ਗੁਦਰੇ ਕਰਮ ਧਰਮ ਓਸ ਦੇ ਹੋਇ ਮੁਕੇ ਤਾਂ ਫੇਰਿ ਪੁਤ੍ਰ ਓਸ ਦੇ ਗੁਰੂ ਬਾਬੇ ਨਾਨਕ ਜੀ ਪਾਸਿ ਆਇ। ਤਬ ਸਿਰਹੁ ਮੁੰਨੇ ਹੋਏ, ਗੁਰੂ ਬਾਬੇ ਜੀ ਕੀ ਪੈਰੀ ਪਏ। ਤਦਿ ਸਿਖੁ ਜਿ ਕੋਈ ਆਵਦਾ,

ਸੋ ਏਉ ਨਾ ਆਖਦਾ, ਜਿ ਪੈਰੀ ਪਏ ਜੀ ਅਤੈ ਅਗਲੇ ਸਤਿਗੁਰੂ ਭਿ ਨ ਆਖਦਿਆਂ। ਜਿ ਕੋਈ ਸਿਖੁ ਸਿਖ, ਪਾਸਿ ਆਵਦਾ ਜਾਂਦਾ ਮਿਲਦਾ, ਸੁ ਏਵੈਂ ਆਖਦਾ, ਜਿ ਕਰਤਾਰ, ਕਰਤਾਰ, ਗੁਰੂ ਦਿਅਹੁ ਸਿਖਹੁ ਕਰਤਾਰ, ਕਰਤਾਰੁ ਹੈ ਜੀ। ਤਾਂ ਅਗਲੇ ਸਿਖ ਅਗਿਅਹੁ ਆਖਦੇ ਜਿ, "ਸਤਿ ਕਰਤਾਰੁ"। ਅਰੁ ਗੁਰੂ ਬਾਬੇ ਥੈ ਸਿਖ ਜੀ ਆਵਨਿ ਜਾਨਿ, ਸਿ ਸਭਿ ਗੁਰੂ ਬਾਬੇ ਜੀ ਨੂੰ ਕਰਤਾਰ ਹੀ ਕਰਤਾਰ ਕਹਨਿ, ਕਰਤਾਰੀਆਂ ਦੀ ਸੰਗਤਿ ਵਜੈ। ਤਬ ਗੁਰੂ ਬਾਬੇ ਨਾਨਕ ਜੀ ਪਾਸਿ, ਓਸ ਸਿਖ ਦੇ ਪੁਤ੍ਰ ਜਿ ਆਏ, ਤਿਨਹੁ ਆਇ ਕਹਿਆ ਜਿ, "ਕਰਤਾਰ ਕਰਤਾਰ" ਗੁਰੂ ਬਾਬੇ ਨਾਨਕ ਜੀ, ਕਹਿਆ ਜਿ, "ਸਤਿ ਕਰਤਾਰੁ ਆਵਹੁ ਭਾਈ ਗੁਰੂ ਦੇ ਪਿਆਰਿਹੁ"। ਤਬ ਓਇ ਪੈਰੀ ਪਏ ਤਬ ਗੁਰੂ ਬਾਬੇ ਨਾਨਕ ਜੀ, ਪੁਛੇ ਜਿ, "ਪੁਰਖਹੁ ਪਿਤਾ ਤੁਸਾਡਾ ਚਲਿਆ"। ਆਖੈ, "ਹਾਂ ਗੁਰੂ ਬਾਬਾ ਜੀ ਚਲਿਆ"। ਤਬ ਗੁਰੂ ਬਾਬੇ ਕਹਿਆ ਜਿ, "ਕਦਿ ਚਲਿਆ ਅਤੈ ਕਿਉ ਕਰਿ ਚਲਿਆ"? ਅਖੈ, "ਜਾ ਏਥੈ ਤੈ ਥਾਵਹੁ ਆਇ ਕਰਿ ਗੈਆ, ਤਦਿ ਓਸਨੋ ਰਾਤੀ ਜੀ, ਕਿਹੁ ਵੇਖਾਲਾ ਜਹਾ ਹੋਇਆ। ਭਲਕੇ ਸਭਿ ਅਸੀ ਸਦਾਇਆ, ਸੁ ਗਲਾਂ ਲਗਾ ਕਰਣ ਜੀ, ਗੁਰੂ ਦੀਆਂ। ਗਲਾ ਕਰਦਾ ਕਰਦਾ, ਗਲ ਮੁਹਿ ਵਿਚੇ ਹੀ ਰਹੀ, ਸਾਹੁ ਨਿਕਲਿ ਗੈਇਓਸੁ। ਬੈਠਾ ਸੀ, ਤਿਉ ਢਹਿ ਪੈਆ"। ਤਬ ਜਿਉ ਹੋਈ ਸੀ ਗਲਿ, ਸੁ ਓਨ੍ਹੀ ਸਭ ਕਹਿ ਸੁਨਾਈ। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏਹੁ ਵਿਚੁ ਹੈ ਸੈਸਾਰ ਦਾ ਸਾਹੁ ਆਇਆ, ਨ ਆਇਓ ਦੇਹੁ ਢਹਿ ਪੈਆ"। ਤਬ ਤਿਤੁ ਪ੍ਰਸੰਗਿ ਕਰਿ ਕਰਿ ਗੁਰੂ ਬਾਬੇ ਨਾਨਕ ਜੀ ਬਾਨੀ ਬੋਲੀ :—

ਨਾਨਕ ਢੇਰੀ ਢਹਿ ਪਈ ਮਿਟੀ ਸੰਦਾ ਕੋਟੁ॥

[ਸਲੋਕ ਮਹਲਾ ੧, ਸਾਰੰਗ ਕੀ ਵਾਰ ॥ ੧੭॥ (੧੨੪੪)]

ਤਬ ਗੁਰੂ ਬਾਬੇ ਨਾਨਕ ਕਹਿਆ ਜਿ, "ਹਾਂ ਪੁਰਖਾ ਤੁਸਾਡਾ ਭਲਾ ਹੋਗੁ, ਪਰਮੇਸੁਰੁ ਸਿਮਰਹੁ, ਤੁਸਾਡੇ ਪਿਤਾ ਦੀ ਭਿ ਪਰਮੇਸੁਰਿ ਗਤਿ ਕੀਤੀ। ਪਰਮੇਸੁਰ ਦੇ ਹੁਕਮੁ ਨਾਲਿ ਚਲਿਆ ਹੈ। ਪਰਮੇਸੁਰੁ ਓਸ ਨੂੰ ਜਮ ਕੀ ਸਾਧਨਾ ਤੇ ਰਖੈਗਾ। ਓਸ ਦਾ ਭੀ ਭਲਾ ਹੋਆ; ਤੁਸਾਡਾ ਭੀ ਹੋਗੁ। ਤਬ ਓਇ ਗੁਰੂ ਬਾਬੇ ਜੀ ਕੀ ਪੈਰੀ ਪੈਏ, ਵਿਦਾ ਹੋਏ, ਆਪਣੇ ਘਰਿ ਆਏ। ਬੋਲਹੁ ਵਾਹਗੁਰੂ ਬਾਬਾ ਨਾਨਕੁ ਧੰਨੁ ਗੁਰੂ ਬਾਬਾ ਨਾਨਕ ਸਤਿਗੁਰੂ ਬਾਬਾ ਨਾਨਕੁ।

## ਬਸੰਤ ਪੰਚਮੀ ਤੇ ਲਾਹੌਰ ਜਾਣਾ

ਤਬ ਐਸੀ ਆਗਿਆ ਸ੍ਰੀ ਪਾਰਬ੍ਰਹਮ ਕੀ ਹੋਈ ਜਿ ਗੁਰੂ ਬਾਬਾ ਨਾਨਕੁ ਜੀ ਮਰਦਾਨੇ ਰਬਾਬੀ ਕਉ ਸਾਥਿ ਲੇ ਕਰਿ, ਜਿਉ ਬਾਹਿਰ ਨਿਕਸਿਆ, ਤਿਓ ਇਵ ਹੀ ਅਪਨੇ ਸਹਜ ਸੁਭਾਵ ਸਾਥਿ ਆਵਤਾ ਆਵਤਾ ਲਹੌਰ ਸਹਰਿ ਆਇ ਪ੍ਰਾਪਤਿ ਭਏ। ਤਬ ਦੇਖਹਿ, ਤਉ ਕਿਆ ਦੇਖਹਿ, ਜਿ ਆਗੈ ਭਲੇ ਭਲੇ ਲੋਗ, ਬ੍ਰਹਮਣ, ਖਤ੍ਰੀ, ਵੈਸਨੋ ਲੋਕ, ਜਿ ਕੋਈ ਹਿੰਦੂ ਲੋਕ ਥੇ, ਸੁ ਆਗੇ ਦੇਖਹਿ, ਤੋ ਸਭ ਬਸੰਤ ਪੰਚਮੀ ਹੈ, ਅਰੁ ਬਸੰਤ ਕੀ ਪੂਜਾ ਹੈ। ਸਭ ਲੋਕ ਅਪਨੇ ਰੰਗ ਰਸ ਸਾਥਿ ਖੇਲਤੇ, ਗਾਵਤੇ, ਬਜਾਵਤੇ, ਨਾਚਤੇ ਹੈਂ। ਤਬ ਗੁਰੂ ਬਾਬੇ ਨਾਨਕ ਜੀ ਪਾਸਿ, ਜਿ ਸੇਵਕ ਲੋਗ ਠਾਢੇ ਥੇ, ਤਿਨ ਕਉ ਗੁਰੂ ਬਾਬੇ ਨਾਨਕ ਜੀ ਪੁਛਿਆ ਜਿ, "ਪੁਰਖਹੁ ਆਜੁ ਈਹਾਂ ਏਹੁ ਕਿਆ ਹੈ, ਜਿ ਸਭ ਮਹਾਜਨੁ ਲੋਕੁ ਪੂਜਾ ਕਰਨੇ ਆਏ ਹੈਂ?" ਤਬ ਉਨਹ ਕਹਿਆ ਜਿ, "ਗੁਰੂ ਬਾਬਾ ਜੀ ਬਲਿਹਾਰ ਜਾਉ, ਈਹਾਂ ਆਜੁ ਬਸੰਤ ਪੰਚਮੀ ਹੈ, ਬਸੰਤ ਕੀ ਬਹਾਰ ਕਾ ਆਗਮੁ ਹੈ; ਤਿਸ ਤੇ ਲੋਕ ਪੂਜਾ ਕਰਤੇ ਹੈਂ ਜੀ। ਮਹਾਂ ਅਨੰਦ ਮੰਗਲ ਕਾ ਦਿਨੁ ਹੈ,

ਆਜੁ ਗੁਰੂ ਕੀ ਬਸੰਤ ਹੈ, ਸਭ ਬਨਾਸਪਤੀ ਮਉਲੀਤੀ ਹੈ"। ਤਬ ਮਰਦਾਨੇ ਕਹਿਆ ਜਿ, "ਗੁਰੂ ਬਾਬਾ ਜੀ ਏਹਿ ਜਿ ਲੋਕ ਬਸੰਤ ਰੁਤਿ ਕੋ ਮਉਲਤੇ ਪੂਜਤੇ ਹੈ, ਸੁ ਕਿਛੁ ਰੁਤਿ ਪੂਜੀ ਭੀ ਪੁੰਨ ਫਲੁ ਹੈ ਕਿ ਨਾਹੀ? ਜਿਉ ਹੈ, ਤਿਉ ਸੁਨਾਈਐ ਜੀ, ਜਿ ਏਹੁ ਭਰਮੁ ਭੀ ਮਨ ਕਾ ਦੂਰਿ ਹੋਵੈ"। ਤਬ ਗੁਰੂ ਬਾਬਾ ਨਾਨਕੁ ਜੀ ਖਰਾ ਖੁਸੀ ਭੈਆ ਅਰੁ ਹਸਿਆ। ਤਬ ਹਸਿ ਹਸਿ ਕਰਿ ਬਾਨੀ ਬੋਲੀ :—

ਪਹਿਲ ਬਸੰਤੈ ਆਗਮਨਿ ਪਹਿਲਾ ਮਉਲਿਓ ਸੋਇ॥

[ਸਲੋਕ ਮਹਲਾ ੧ ਸੂਹੀ ਕੀ ਵਾਰ ॥ ੧੯॥ (੭੯੧)]

ਤਬ ਓਇ ਲੋਗ ਸਭ ਚਰਨੀ ਲਾਗੇ ਅਰੁ ਕਹਿ ਉਠੇ ਜਿ, "ਸਤਿ ਜੀ, ਗੁਰੂ ਬਾਬਾ ਨਾਨਕ ਜੀ ਸਤਿ ਜੀ। ਸੁ ਏਹ ਸੇਵਾ ਪੂਜਾ ਤੈਂ ਹੀ ਜਾਨੀ ਹੈ ਅਰੁ ਜਿਸ ਕਉ ਤੂ ਕਿਰਪਾ ਕਰਹਿ ਤਿਸ ਕਉ ਜਨਾਵਹਿ। ਬੋਲਹੁ ਭਾਈ ਵਾਹਗੁਰੂ ਬਾਬਾ ਨਾਨਕੁ ਧੰਨੁ, ਗੁਰੂ ਬਾਬਾ ਨਾਨਕੁ ਸਤਿਗੁਰੂ।

## ਕਰਤਾਰਪੁਰ ਵਾਪਸੀ

ਤਬ ਕੋਈ ਕਿ ਦਿਨ ਗੁਰੂ ਬਾਬਾ ਨਾਨਕੁ ਜੀ ਲਹੌਰ ਮਹਿ ਟਿਕੈ, ਬਹੁੜਿ ਕਰਤਾਰ ਪੁਰਿ ਆਏ। ਤਬ ਕਿਤਨੇ ਕਿ ਦਿਨ ਬੀਤੇ ਥੇ ਅਰੁ ਏਕਿ ਗੋਵਿੰਦ ਲੋਕ ਆਇ ਪ੍ਰਾਪਤਿ ਭਏ। ਤਿਨਹੁ ਆਇ ਕਹਿਆ ਜਿ, "ਰਾਮ ਰਾਮ ਹੈ ਜੀ, ਗੁਰੂ ਬਾਬਾ ਨਾਨਕ ਜੀ, ਰਾਮ ਰਾਮ ਹੈ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, 'ਸਤਿ ਰਾਜਾ ਰਾਮੁ, ਬਲਿਹਾਰ, ਬਲਿਹਾਰ ਜਾਉ, ਰਾਮ ਕੇ ਨਾਮ ਉਪਰਹੁ, ਆਈਐ ਜੀ, ਸਾਧਹੁ ਜੀ! ਆਨੰਦ ਕਲਿਆਣ ਹੈ?" ਕਹੈ, ਜੀ, ਆਜੁ ਕਲਿਆਣਾ ਹੈ, ਤੇਰੇ ਦਰਸਨ ਤੇ"। ਤਬ ਗੁਰੂ ਬਾਬੇ ਉਨ ਕਉ ਬਹੁਤੁ ਆਦਰੁ ਕੀਆ ਅਰੁ ਓਇ ਰਾਮ ਰਾਮ ਕਰਿ ਕਰਿ, ਡੰਡਉਤ ਕਰਿ ਕਰਿ ਬੈਠਿ ਗਏ। ਤਬ ਘੜੀ ਏਕ ਬਿਲੰਮਿ ਕਰਿ, ਤਬ ਉਨਹੁ ਕਹਿਆ ਜਿ, "ਬਲਿਹਾਰ ਜਾਉ ਗੁਰੂ ਜੀ! ਇਕ ਬੇਨਤੀ ਹੈ ਜੀ, ਜੇ ਤੇਰੀ ਆਗਿਆ ਹੋਇ, ਤਉ ਕਹਹਿ ਜੀ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਭਲਾ ਹੋਇ ਜੀ। ਜਿ ਕਿਛੁ ਤੁਮਾਰੇ ਜੀ ਹੈ, ਸੁ ਕਹੀਐ ਜੀ"। ਤਬ ਉਨਹੁ ਕਹਿਆ ਜਿ, "ਜੀ। ਏਹੀ ਬੇਨਤੀ ਹੈ ਜਿ, ਜੀ, ਏਹੁ ਜਿ ਤਤੁ ਕਹੀਤਾ ਹੈ, ਜਿ ਅਮੁਕਾ ਜਾਇ ਤਤ ਸਿਉ ਸਮਾਇਆ। ਸੁ ਗੁਰੂ, ਏਹੁ ਭੀ ਜਾਂ ਤਤੁ ਹੈ ਅਰੁ ਨਿਰੰਜਨੁ ਨਿਰੰਕਾਰੁ ਜਿ ਹੈ, ਸੋ ਭੀ ਤਤੁ ਹੈ, ਅਰੁ ਤਤ ਕਉ ਤਤੁ ਹੀ ਮਿਲਤਾ ਹੈ, ਤੌ ਏਹੁ ਅਰੁ ਓਹੁ ਏਕ ਹੀ ਸਮਾਨ ਭਏ, ਤਉ ਏਹੁ ਮਾਨੁਖ ਕਿਉ ਹੂਆ? ਜਿ ਇਸ ਕਉ ਮਾਨੁਖ ਅਬ ਕਹਿਤੇ ਹੈਂ। ਬਹੁੜਿ ਕਹਿਤੇ ਹੈਂ, ਜਿ ਏਹੁ ਨਰਕਿ ਗੈਆ। ਬਹੁੜ ਕਹਿਤੇ ਹੈਂ ਜਿ ਇਹ ਭੂਲਾ ਹੈ ਜਾਂ ਏਹ ਭੀ ਤਤੁ ਅਰੁ ਓਹ ਭੀ ਤਤੁ, ਤਉ ਭੂਲਾ ਕਿਉ ਕਹੀਐ ਅਰ ਨਰਕ ਕਿਉ ਜਾਇ? ਅਰੁ ਜੀ, ਇਸ ਕਉ ਬਹੁੜਿ ਦੁਖੁ ਕਿਉ ਬਿਆਪਤਾ ਹੈ? ਅਰੁ ਜੂਨੀ ਮਹਿ ਕਿਉ ਜਾਤਾ ਹੈ? ਗੁਰੂ ਜੀ ਏਹ ਕਥਾ ਹਮਾਰੇ ਤਾਈ, ਜਿਉ ਹੈ, ਤਿਉ ਨਿਰਵਾਰਿ ਕਰਿ, ਜਉ ਹਮ ਭਲੀ ਭਾਂਤਿ ਸਮਝਹਿ, ਤਿਉ ਹੀ, ਸਮਝਾਈਐ ਜੀ, ਜਿ ਹਮਾਰਾ ਸੰਤੋਖੁ ਹੋਵੈ ਜੀ। ਏਹ ਬਾਤ ਹਮ ਬਹੁਤੁ ਠਉੜ ਸੋਧੀ ਹੈ, ਹਮਾਰਾ ਸੰਤੋਖੁ ਕਿਸ ਹੀ ਤੇ ਹੋਤਾ ਨਾਹੀ। ਤਿਸ ਤੇ ਅਬ ਹਮ ਤੇਰੇ ਚਰਨਾਂ ਪਾਸਿ ਆਏ ਹੈ। ਆਜ ਇਸਿ ਸਮੈ ਮਾਹਿ ਤੂ ਜਿ ਹੈਂ, ਸਿ ਪਰਮੇਸੁਰ ਕਾ ਰੂਪੁ ਹੈਂ। ਤੁਝ ਤੇ ਹਿੰਦੂ ਮੁਸਲਮਾਨ ਕੀ ਅਰੁ ਜੇ ਕੋਈ ਵਰਨੁ ਭੇਖੁ ਆਵਤਾ ਹੈ, ਸੁ ਤਿਸ ਕੀ ਨਿਸਾ ਹੋਤੀ ਹੈ ਜੀ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਹਾਂ ਪੁਰਖਾ ਜਿ ਕਿਛੁ ਤੁਸੀ ਕਹਹੁਗੇ, ਸੁ

ਪਰਮੇਸੁਰੁ ਭਲਾ ਕਰੇਗਾ। ਜਿ ਕਿਛੁ ਪਰਮੇਸੁਰ ਅਸਾਂ ਤੇ ਅਖਾਏਗਾ, ਸੁ ਆਖਹਿਗੇ। ਪਰਮੇਸੁਰ ਕੀ ਗਤਿ ਮਿਤਿ ਜਿ ਹੈ, ਸੁ ਪਰਮੇਸੁਰੁ ਹੀ ਜਾਣੈ, ਆਦਮੀ ਕਿਆ ਵਖਾਣੈ"। ਤਬ ਗੁਰੂ ਬਾਬੇ ਨਾਨਕ ਜੀ ਆਨੰਦਮਾਨ ਹੋਇ ਕੈ ਬਾਨੀ ਬੋਲੀ :—

ਹਉ ਮੈ ਕਰੀ ਤਾ ਤੂ ਨਾਹੀ ਤੂ ਹੋਵਹਿ ਹਉ ਨਾਹਿ॥

[ਸਲੋਕ ਮਹਲਾ ੧, ਮਾਰੂ ਕੀ ਵਾਰ ॥ ੧੯॥ (੧੦੯੨)]

ਤਬ ਓਇ ਗੋਵਿੰਦ ਲੋਕ ਉਠਿ ਕਰਿ ਗੁਰੂ ਬਾਬੇ ਨਾਨਕ ਜੀ ਕੀ ਚਰਨੀ ਲਾਗੇ; ਅਰੁ ਸਿਖ ਭਏ, ਨਾਨਕ ਪੰਥੀ ਹੂਏ; ਲਾਗੇ ਗੁਰੂ ਗੁਰੂ ਜਪਣੇ। ਬੋਲਹੁ ਭਾਈ ਵਾਹਗੁਰੂ।

## ਦੋ ਭਰਾਵਾਂ ਦਾ ਝਗੜਾ ਦੂਰ ਕਰਨਾ

ਏਕ ਦਿਨ ਗੁਰੂ ਬਾਬਾ ਨਾਨਕੁ ਜੀ ਕਰਤਾਰਪੁਰ ਬੀਚਿ ਅਪਨੇ ਦੁਆਰੇ ਬੈਠਾ ਥਾ ਅਰੁ ਇਕਿ ਦੁਇ ਭਾਈ ਆਪਸ ਬੀਚਿ ਝਗੜਤੇ ਆਏ। ਗੁਰੂ ਬਾਬੇ ਨਾਨਕ ਜੀ ਪਾਸਿ ਆਇ, ਨਮਸਕਾਰ ਰਾਮ ਰਾਮ ਕਰਿ ਬੈਠਿ ਗਏ। ਪਰੁ ਆਪਸ ਮਾਹਿ ਲਗੇ ਬਾਦ ਬਿਬਾਦੁ ਕਰਨੇ ਅਰੁ ਬੁਰੇ ਬੁਰੇ ਕੁ-ਰਸੇ ਬੋਲ ਆਪਸ ਮਾਹਿ ਲਾਗੇ ਬੋਲਣੇ। ਓਹੁ ਉਸ ਕਉ ਕਿਛੁ ਕਹੈ, ਓਹੁ ਉਸ ਕਉ ਕਹੈ; ਲਾਗੇ ਆਪਸ ਮਹਿ ਬਿਖਾਦੁ ਕਰਨੇ। ਤਬ ਇਕੁ ਕਹੈ ਜਿ, "ਜੀ, ਇਤਨਾ ਏਹੁ ਮੇਰਾ ਦਰਬੁ ਦਬਿ ਪੈਆ ਹੈ ਜੀ; ਦੇਂਦਾ ਨਾਹੀ"। ਆਪਸ ਮਾਹਿ ਲਗੇ ਲੜਨੇ। ਤਬ ਗੁਰੂ ਬਾਬਾ ਨਾਨਕੁ ਜੀ ਉਨ ਕਉ ਦੇਖਿ ਕਰਿ ਹਸਿ ਪੜਿਆ; ਉਨ ਕਾ ਵੈਰੁ ਵਿਰੋਧ ਦੇਖਿ ਕਰਿ। ਤਬ ਉਨ ਕੇ ਪ੍ਰਸਥਾਇ ਗੁਰੂ ਬਾਬੇ ਨਾਨਕ ਜੀ ਬਾਨੀ ਬੋਲੀ :—

ਨਾਨਕ ਦੁਨੀਆ ਕੈਸੀ ਹੋਈ॥ ਸਾਲਕੁ ਮਿਤ ਨ ਰਹਿਓ ਕੋਈ॥

[ਸਲੋਕ ਮਹਲਾ ੧ ਸਲੋਕ ਵਾਰਾਂ ਤੇ ਵਧੀਕ ॥ ੫॥ (੧੪੧੦)]

ਤਬ ਗੁਰੂ ਬਾਬੇ ਨਾਨਕ ਜੀ ਕੀ ਚਰਨੀ ਲਾਗਿ ਕਰਿ ਆਗਿਆ ਲੇ ਕਰਿ ਵਿਦਾ ਭਏ। ਅਪਨੀ ਘਰੀਂ ਆਏ ਅਪਨੀ ਅਪਨੀ ਕਿਰਤਿ ਲਾਗੇ ਕਰਨੇ। ਬੋਲਹੁ ਵਾਹਗੁਰੂ ਬਾਬਾ ਨਾਨਕੁ।

## ਫੇਰ ਲਾਹੌਰ ਜਾਣਾ

ਤਬ ਜਾਦਿ ਸੰਜੋਗਿ ਪਾਇ ਕਰਿ ਦਿਨ ਵਧੇਰੇ ਬੀਤੇ ਕਰਤਾਰ ਪੁਰਿ ਬੀਚਿ, ਤਬ ਮਰਦਾਨੇ ਰਬਾਬੀ ਅਰਦਾਸ ਕੀਤੀ ਜਿ, "ਬਾਬਾ ਪਾਤਸਾਹ ਸਲਾਮਤਿ। ਬਹੁਤੁ ਦਿਨ ਹੋਏ ਹੈਂ ਬੈਠਿਆਂ, ਤੂ ਤਾਂ ਜੀ, ਪਰਮੇਸਰੁ ਹੈਂ, ਪਰੁ ਜੀ; ਜਾਂ ਬਾਹਰੁ ਫਿਰਿ ਤੁਰਿ ਆਈਦਾ ਹੈ; ਤਾਂ ਦਾਣਾ ਕੁ ਜੀਉ ਕਰਾਰਾ ਹੋਂਦਾ ਹੈ ਅਤੈ ਨਿਸਲਾ ਭੀ ਹੋਇ ਆਈਦਾ ਹੈ, ਜਿਉ ਰਜਾਇ ਤੇਰੀ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਭਲਾ ਮਰਦਾਨਿਆ ਕਿਧਰਿ ਚਲਦਾ ਹੈ?" ਅਖੈ ਜੀ, "ਧਿਰ ਕੇਹੜੀ ਦਸਾਵਣੀ ਹੈ? ਕਿਸੇ ਨਾਲਿ ਕਿਹੁ ਸਾਕੁ ਸਾਇਨਾ ਹੈ ਅਸਾਡਾ ਜਿ ਓਥੈ ਚਿਤਿ ਵਿਕੈ। ਓਹੁ ਰਾਹੁ ਦਸਾਇ ਲੈਣਾ ਹੈ ਜੀ, ਧਿਰਾਂ ਭੀ ਸਭੇ ਤੇਰੀਆਂ ਹੈਨਿ ਅਤੇ ਥਾਉ ਭਿ ਸਭੇ ਤੇਰੀਆਂ ਹੈਨਿ ਅਤੈ ਪਰੁ ਜੀ, ਜਾ ਕਦੇ ਕਦੇ ਲਹੌਰ ਉਪਰਿ ਤੇਰੀ ਮਿਹਰ ਹੋਂਦੀ ਹੈ, ਤਾਂ ਜੀ, ਓਥੈ ਸਭਨੀ ਗਲੀ ਜੀਉ ਖੁਸੀ ਹੋਂਦਾ ਹੈ, ਜਿ ਸਾਧ, ਸੰਤ, ਗਿਆਨੀ ਧਿਆਨੀ ਭਿ ਓਥੈ ਮਿਲਦੇ ਹੈਨਿ, ਅਤੈ ਵਡਾ ਸਹਰੁ ਹੈ। ਅਨੇਕ ਅਨੇਕ ਰੰਗ ਓਥੈ ਕਰਤੇ ਦੀ ਪੈਦਾਇਸ਼ ਦੇ ਹੈਨਿ

ਜੀ। ਅਸਾਡਾ ਰੰਗ, ਰੂਪ, ਸੁਖੁ, ਸਭੁ ਤਿਥਾਉ, ਜਿਥੈ ਤੂ"। ਤਬ ਗੁਰੂ ਬਾਬੇ ਨਾਨਕ ਜੀ ਆਖਿਆ, "ਭਲਾ ਮਰਦਾਨਿਆ ਚਲੁ, ਜਾਂ ਤੇਰੇ ਜੀ ਹੈ "। ਤਬ ਗੁਰੂ ਨਾਨਕ ਜੀ ਸਹਜ ਸੁਭਾਇ ਸਾਥਿ ਆਇ ਲਹੋਰਿ ਪ੍ਰਾਪਤਿ ਭਏ। ਤਬ ਜਿਉ ਚਲੇ ਆਵਤੇ ਥੇ, ਬਾਜਾਰ ਬੀਚਿ, ਤਿਉਂ ਜਹਾਂ ਸਰਾਫ ਹਟਾਂ ਥੇ, ਅਰੁ ਜਵੇਹਰੀ ਥੇ, ਜਹਾਂ ਮੁਹਰਾਂ, ਰੁਪਈਐ ਮੋਤੀ ਲਾਲ ਜਵੇਹਰ ਕਾ ਵਣਜੁ ਹੋਤਾ ਥਾ, ਤਿਤੀ ਠਉੜ ਆਇ ਨਿਕਲੇ। ਤਹਾਂ ਲੋਕਹੁ ਜੁ ਦੇਖਿਆ ਜਿ ਗੁਰੂ ਬਾਬਾ ਨਾਨਕੁ ਆਇਆ, ਸੁ ਓਇ ਸਭ ਆਇ ਚਰਨੀ ਲਾਗੇ। ਅਰੁ ਗੁਰੂ ਬਾਬੇ ਜੀ ਕਉ ਉਨਹੁ ਲੇ ਕਰਿ ਬੈਠਾਇਆ। ਤਬ ਗੁਰੂ ਬਾਬਾ ਨਾਨਕੁ ਜੀ, ਜਬ ਊਹਾ ਆਸਨੁ ਧਾਰਿ ਕਰ ਬੈਠੇ, ਤਬ ਮਰਦਾਨੇ ਬੇਨਤੀ ਕਰੀ ਜਿ, "ਗੁਰੂ ਬਾਬਾ ਜੀ ਵੇਖਹੁ ਤੋਂ ਜੀ, ਏਹੁ ਵਡਾ ਅਚਰਜੁ ਹੈ ਜੀ; ਜਿ ਨਾਹੀ ਪਰਖਿ ਜਾਣਦਾ; ਸੁ ਤਿਸੁ ਦੇ ਭਾਣੇ ਸਭ ਕਿਛੁ ਏਕ ਸਾ ਹੈ, ਤੇਹਾ ਖੋਟਾ ਅਰੁ ਤੇਹਾ ਹੀ ਖਰਾ। ਅਰੁ ਜੀ, ਸੈਸਾਰੁ ਜਿ ਹੈ, ਸੁ ਸਭੁ ਐਸਾ ਹੀ ਹੈ, ਅਣਪਾਰਖੂ ਹੀ, ਅਰੁ ਜੀ ਕੋਈ ਕੋਈ ਸੈਯਾਂ ਹਜਾਰਾਂ ਵਿਚਹੁ ਸਰਾਫੁ ਹੈ, ਜਿ ਸਰਾਫੀ ਕਰਦਾ ਹੈ। ਸੁ ਦੇਖਾਂ ਜਿ, ਓਹਿ ਜਿ ਖੋਟੇ ਕੋ ਅਰੁ ਖਰਿਆ ਕੋ ਪਰਖਤੇ ਹੈਨਿ, ਮੁਹਰਾਂ, ਰੁਪਈਆਂ, ਮੋਤੀ, ਹੀਰੇ, ਲਾਲ, ਜਵਾਹਰ, ਸਿ ਕਿਉ ਕਰਿ ਪਰਖਦੇ ਹੈਨਿ ਜੀ? ਏਹੁ ਤਾਂ ਵਡਾ ਅਚਰਜੁ ਹੈ, ਜਿ ਓਨਾਂ ਨੋ ਕਾਈ ਪਰਮੇਸੁਰ ਦ੍ਰਿਸਟਿ ਦਿਤੀ ਹੈ, ਮੋਤੀਆਂ ਰਤਨਾ, ਲਾਲ ਜਵਾਹਰਾਂ ਨੇ ਪਰਖਦੇ ਹੈਨਿ। ਗੁਰੂ ਜੀ ਏਹ ਵਡੀ ਉਨ ਕਉ ਪਰਮੇਸੁਰ ਸੁਰਤਿ ਦਿਤੀ ਹੈ, ਜਿ ਏਹਿ ਲਾਲ, ਮੋਤੀ, ਹੀਰੇ ਰੁਪਈਏ, ਮੁਹਰਾਂ ਪਰਖਦੇ ਹੈਨਿ। ਦਿਖਾ ਜੀ, ਏਹਿ ਕਿਉਂ ਕਰਿ ਪਰਖਦੇ ਹੈਨਿ"? ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਮਰਦਾਨਿਆ ਏਹਿ ਸਭਿ ਅੰਨੇ ਨੀ; ਏਨਾਂ ਨੂੰ ਦਿਸਟਿ ਕਿਸੇ ਨੂ ਨਾਹੀ ਜਿ ਹੀਰੇ ਪਰਖਨਿ"। ਤਬ ਮਰਦਾਨੇ ਕਿਹਾ ਜਹ, "ਜੀ ਅੰਨੇ ਕਿਕੂ ਹੈਨਿ? ਜਾਂ ਖੋਟੇ ਖਰੇ ਹੀਰੇ ਨੋ ਸਮਝਦੇ ਹੈਨਿ ਜੀ। ਜਿਉ ਹੈ, ਤਿਉ ਸਮਝਾਈਐ ਜੀ, ਦਿਖਾ, ਏਹਿ ਜਿ ਅੰਨੇ ਹੈਨਿ, ਸੁ ਕਿਕੂ ਹੈਨਿ ਜੀ"? ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜੀ, "ਮਰਦਾਨਿਆ ਤੂ ਰਬਾਬੁ ਵਜਾਇ"। ਤਬ ਮਰਦਾਨੇ ਰਬਾਬੁ ਸਾਜਿ ਕਰਿ ਕਰਿ, ਆਸਾ ਰਾਗ ਕੀ ਅਲਾਪ ਚਾਰੀ ਲੈ ਉਠਿਆ। ਤਬ ਗੁਰੂ ਬਾਬਾ ਨਾਨਕੁ ਜੀ ਸਬਦੁ ਬਾਣੀ ਲੇ ਉਠਿਆ ਜਿ :—

ਆਪੁ ਵੀਚਾਰੈ ਸੁ ਪਰਖੇ ਹੀਰਾ॥

[ਆਸਾ ਮਹਲਾ ੧ ਅਸਟਪਦੀਆ ਘਰ ੨ ॥ ੫॥ (੪੧੩)]

ਤਬ ਮਰਦਾਨਾ ਪੈਰੀ ਪੈਆ ਗੁਰੂ ਬਾਬੇ ਨਾਨਕ ਜੀ ਕੀ। ਬੋਲਹੁ ਵਾਹਗੁਰੂ ਬਾਬਾ ਨਾਨਕ ਧੰਨੁ ਗੁਰੂ ਬਾਬਾ ਨਾਨਕ, ਸਤਿਗੁਰੂ ਬਾਬਾ ਨਾਨਕੁ।

## ਲਾਹੌਰ ਤੋਂ ਕਰਤਾਰ ਪੁਰ ਦੇ ਰਸਤੇ ਵਿਚ

ਤਬ ਗੁਰੂ ਬਾਬਾ ਨਾਨਕ ਜੀ ਦਿਨ ਕਿਤਨੇ ਕੁ ਲਹੌਰ ਮਹਿ ਰਹੈ। ਤਬ ਤਿਸ ਪੀਛੇ ਫੇਰਿ ਬਾਹਰ ਕੋ ਆਏ। ਤਬ ਇਵ ਹੀ ਅਪਨੇ ਸਹਜ ਸੁਭਾਵ ਸਾਥਿ ਹਰਿ ਜਾਹਰਗਾ, ਹਰਿ ਠਉੜ ਜਹਾਂ ਕਹਾਂ, ਖੁਸਿ ਮੁਕਾਮੁ, ਬਾਗੁ, ਬਗੀਚਾ, ਤਲਾਉ, ਟੋਭਾ ਅਕੈ ਕਾਈ ਊਚੀ ਠਉੜ ਬਿਲੰਦੀ ਹੋਤੀ, ਤਹ ਬੈਠਿ ਜਾਈਐ ਅਰੁ ਮਰਦਾਨੇ ਕੋ ਹੁਕਮੁ ਹੋਇ ਜਿ ਪੁਰਖਾ! ਏਹ ਭਲੀ ਠਉੜ ਹੈ। ਏਹਾ ਸਬਦੁ ਗਾਵੀਐ। ਪਰਮੇਸੁਰ ਕੇ ਸਿਮਰਨ ਕੀ ਠਉੜ ਹੈ। ਮਰਦਾਨਾ ਕਹੈ, ਭਲਾ ਜੀ। ਊਹਾ ਮਰਦਾਨਾ ਰਬਾਬ ਕੋ ਸਾਜਿ ਕਰਿ ਕਰਿ, ਰਾਗੁ ਅਲਾਪਿ ਬਾਣੀ ਗਾਵੈ। ਤਬ ਊਹਾਂ ਤੇ ਫੇਰਿ

ਸਹਜ ਹੀ ਸਾਥਿ ਉਠੀਏ, ਅਗੇ ਕੋ ਚਲੀਐ। ਗੁਰੂ ਬਾਬਾ ਨਾਨਕ ਜੀ, ਸਦਾ ਆਨੰਦੀ ਸਹਜੀ ਪੁਰਖੁ, ਕਾਈ ਕਿਸੀ ਬਾਤ ਕੀ ਬਾਂਛਾ ਨਾਹੀ ਵਿਗੜਦੇ ਸਵਰਤੇ ਕੀ, ਅਰੁ ਏਹ ਕਾਈ ਮਨ ਮਹਿ ਨਾਹੀ ਜਿ ਦਿਨੁ ਉਤਰਤਾ ਹੈ, ਅਵੇਰ ਹੋਤੀ ਹੈ; ਰਾਤਿ ਪੜਿ ਜਾਇਗੀ; ਬਾਹਰਿ ਉਦਿਆਨ ਮਹਿ ਕਿਉ ਕਰਿ ਰਹੀਐਕਾ। ਜੇ ਹੋਇ ਤਉ ਦਰਹਾਲ ਚਲਿ ਕੈ ਕਿਸੇ ਗਿਰਾਉ ਮਹਿ ਜਾਇ ਪਰੀਐ, ਅਕੈ ਕਿਛੁ ਏਹ ਆਸਾ ਮਨ ਮਹਿ ਹੋਇ ਜਿ ਫਲਾਨੇ ਗਿਰਾਂਇ ਜਾਈਐ, ਜਿ ਭਾਈ, ਓਥੈ ਫਲਾਨਾ ਮੇਲੀ ਹੈ, ਕੇ ਅਸਨਾਉ ਹੈ, ਕੇ ਸਾਕੁ ਹੈ, ਸਿਖੁ ਹੈ; ਓਥੇ ਜਾਇ ਰਹੀਐ, ਤਾਂ ਸੁਖਾਲਿਆਂ ਰਹੀਐ, ਸੁ ਏਹ ਚਿਤਵਣਾ ਕਾਈ ਹੈ ਹੀ ਨਾਹੀ। ਸੁ ਏਹ ਚਿਤਵਣੀ ਤਾਂ ਹੋਂਦੀ ਹੈ, ਜੇ ਕਿਛੁ ਕਿਸੈ ਗਲ ਦਾ ਮਖਸੂਦੁ ਅੰਦਰਿ ਹੋਵੈ। ਸੁ ਗੁਰੂ ਬਾਬੇ ਨਾਨਕ ਜੀ ਨੇ ਮਖਸੂਦੁ ਕੋਈ ਰਹਿਓ ਨਾਹੀ, ਨਾ ਖਾਣ ਦਾ, ਨ ਪੈਨ੍ਹਣ ਦਾ, ਨ ਲੈਣ ਦਾ, ਨ ਪ੍ਰੀਤਿ ਅਸਨਾਈ ਸਾਕ ਦਾ, ਨ ਸੁਖ ਦਾ, ਨ ਦੁਖ ਦਾ। ਗੁਰੂ ਬਾਬੇ ਨਾਨਕ ਜੀ ਇਕੋ ਹੀ ਮਨ ਮਹਿ ਮਖਸੂਦੁ ਰਹਿਆ, ਜਿ ਜਹਾਂ ਬੈਸੀਐ, ਜਹਾਂ ਜਾਈਐ, ਜਿਸ ਨਾਲਿ ਗਲ ਕੀਚੈ, ਬੋਲੀਐ, ਤਿਥੈ ਏਹੋ ਹੀ ਮਖਸੂਦੁ, ਜਿ ਪਰਮੇਸੁਰ ਹੀ ਕੀ ਚਰਚਾ। ਜਿ ਕੋਈ ਪਰਮੇਸੁਰ ਕੀ ਗਲ ਪੁਛੈ, ਉਸ ਉਪਰਿ ਖੁਸੀ ਹੋਵੈ। ਹੋਰੁ ਏਹੁ ਹੀ ਮਖਸੂਦੁ ਕੋਈ ਨਾਹੀ, ਜਿ ਕਿਸੀ ਕੋ ਉਪਦੇਸੁ ਕਰਿ ਕਰਿ ਪਰਬੋਧੁ ਕਰਣਾ ਹੈ। ਤਿਸੁ ਤੇ ਇਵ ਹੀ ਰਮਤੇ ਰਮਤੇ ਏਕ ਸਮੈ, ਐਸਾ ਸੰਜੋਗੁ ਬਨਿਆ, ਜਿ ਕਾਰਤਿਕ ਕੀ ਰਾਤਿ ਹੈ ਅਰੁ ਪੂਰਨਮਾਸੀ ਕਾ ਚੰਦ੍ਮਾ ਛਿਟਕਿ ਰਹਿਆ ਹੈ ਅਰੁ ਨਿਰਮਲੀ ਰਾਤਿ ਹੈ। ਅਰੁ ਬਾਹਰਿ ਖੇਤੀਆਂ ਜਿ ਹੈ ਕਿਰਸਾਨਾਂ ਕੀਆਂ ਤੇ ਭਲੀਆਂ ਜੰਮੀਆਂ ਹੈ। ਅਰੁ ਖੇਤੀਆਂ ਕਉ ਰਾਹ ਕੇ ਮਿਰਗਾਂ ਤੇ ਮੁਲਾਹਜਾ ਕਰਿ ਕਰਿ ਚਉਫੇਰੇ ਵਾੜੀਂ ਬਣਾਈਆਂ ਹੈਂ। ਅਰੁ ਜਿਮੀਆ ਜਿ ਹੈ, ਸਿ ਘਾਸ ਅਰੁ ਤ੍ਰਿਣ ਕਰਿ ਕਰਿ ਹਰੀਆਵਲੀਆਂ ਹੋਇ ਰਹੀਆਂ ਹੈ। ਅਰੁ ਨਿਕਟਿ ਹੀ ਤਹਾਂ ਦਰੀਆਉ ਭੀ ਹੈ; ਤਹਾਂ ਕਵਲਾਲੀ ਭੀ ਪ੍ਰਫੁਲਤ ਹੋਇ ਰਹੀ ਹੈ। ਤਬ ਗੁਰੂ ਬਾਬਾ ਉਸਿ ਠਉੜ ਕਉ, ਦੇਖਿ ਕਰਿ ਬਹੁਤੁ ਹਰਖਵੰਤੁ ਭੈਆ। ਅਖੈ, "ਪੁਰਖਾ ਮਰਦਾਨਿਆ" ਅਖੈ, "ਜੀਉ, ਬਾਬਾ ਪਾਤਿਸਾਹ" ਅਖੈ, "ਪੁਰਖਾ ਏਥਾਊ ਟਿਕਿ ਜਾਹਿ?" ਅਖੈ, "ਜੀ ਭਲਾ, ਜਿਉ ਰਜਾਇ ਤੇਰੀ ਜੀ। ਸਭੇ ਥਾਉ ਤੇਰੇ। ਜੀ, ਟਿਕੀਏ ਜੀ"। ਤਬ ਤਹਾਂ ਭਲਾ ਸਾ ਠਉੜ ਦੇਖਿ ਕਰਿ ਬੈਠੇ। ਤਬ ਮਰਦਾਨੇ ਕੋ ਹੁਕਮੁ ਹੋਆ, "ਪੁਰਖਾ ਚੇਤਿ, ਸਾਹਿਬ ਅਪਨੇ ਕਉ ਯਾਦਿ ਕਰਿ"।

ਤਬ ਮਰਦਾਨਾ ਸਬਦੁ ਲੇ ਉਠਿਆ। ਗਾਵਤਾ ਗਾਵਤਾ ਜਦਿ ਪਹਰੁ ਇਕੁ ਰਾਤਿ ਬੀਤੀ, ਤਬ ਆਰਤੀ ਹੋਈ। ਫੇਰਿ ਗੁਰੂ ਬਾਬਾ ਮਸਟ ਦੇ ਘਰਿ ਹੋਆ ਨਿਰੰਕਾਰੁ ਲਾਗਾ। ਤਬ ਇਵ ਹੀ ਗੁਰੂ ਬਾਬਾ ਬੈਠਾ ਹੈ ਅਰੁ ਏਕੁ ਹਰਣੁ ਕਾਲਾ ਮਹਾਂ ਸੂਰਾ ਆਇਆ। ਆਇ ਕਰਿ ਖੇਤੀ ਕੀ ਵਾੜਿ ਪਾਸਿ ਖਲਾ ਹੋਆ ਅਰੁ ਅੰਦਰਿ ਖੇਤੀ ਮਹਿ ਕੂਦ ਪੜਨੇ ਕੀ ਚਿਤਵਣਾ ਕਰੀ। ਅਰੁ ਆਗੇ ਉਨਿ ਖੇਤੀ ਕੇ ਪਾਵਦ ਕਿਰਸਾਣ ਫਾਹੀ ਸਵਾਰ ਰੋਪੀ ਹੈ। ਤਬ ਮਿਰਗ ਚਾਰੋਂ ਪਾਉ ਅਪਨੇ ਏਕਠੇ ਜੋੜਿ ਕਰਿ ਜੁ ਊਚਾ ਹੋਹਿ ਕਰਿ ਕੁਦਿਆ, ਸੁ ਉਸਿ ਵਾੜਿ ਕਉ ਟਪਿ ਕਰਿ ਅੰਦਰਿ ਜਾਇ ਪੜਿਆ। ਅਰੁ ਉਸਿ ਫਾਸੀ ਮਹਿ ਉਸ ਕੇ ਪਾਉ ਮਹਿ ਚਟਕ ਫਾਹੀ ਪੜੀ। ਸੋ ਪੈਰ ਫਾਹੀ ਪੜੀ; ਸੋ ਫਾਥਾ, ਅਰੁ ਗਿਰਿਆ, ਅਰੁ ਉਨਿ ਖੇਤ੍ ਦੇ ਖਸਮਿ ਆਇ ਪਕੜਿਆ। ਪਕੜਿ ਕਰਿ ਉਨਿ ਵਸਿ ਕੀਤਾ। ਤਬ ਗੁਰੂ ਬਾਬਾ ਨਾਨਕੁ ਜੀ ਏਹ ਦੇਖਿ ਕਰਿ ਵਿਸਮਾਦ ਹੋਇ ਗੈਆ। ਤਬ ਉਸਿ ਹਰਣ ਕਾ ਸੰਤਾਪੁ ਦੁਖੁ ਦੇਖਿ ਕੈ, ਉਸਿ ਹਰਣ ਨਾਲਹੁ ਸਹਸੂਣਾ ਕੁ

ਬਾਬੇ ਨਾਨਕ ਜੀ ਕੇ ਮਨ ਮਹਿ ਉਪਜਿਆ, ਜਿ ਹਾਇ ਹਾਇ ਏਹੁ ਹਰਣੁ ਤਾਂ ਕਿਨਾ ਫਾਥਾ ਜਾਂ ਕੁਥਾਇ ਪੈਰੁ ਧਰਿਓਸੁ। ਆਪਣਾ ਜੁ ਖਾਜਾ ਥਾ ਵਣੁ ਤ੍ਰਿਣੁ, ਜਿ ਪਰਮੇਸੁਰ ਇਸ ਨੋ ਬਣਾਇਆ ਥਾ ਅਰੁ ਓਹੁ ਨਿਰਦੋਖੁ ਥਾ, ਜਿਸ ਨੋ ਖਾਂਦੇ ਨੋ ਕੋਈ ਕਿਛੁ ਨਾਹੀ ਕਹਦਾ, ਤਾਂ ਜਾਂ ਏਨਿ, ਉਹੁ ਆਪਣਾ ਖਾਣਾ ਛੋਡਿਆ ਅਤੈ ਪਰਾਏ ਚੰਗੇਰੇ ਉਪਰਿ ਚਿਤੁ ਧਰਿਆ ਸੁ; ਪਰ ਜੇ ਪਰਾਇ ਹਕਿ ਨ ਵੜੀ, ਤਾਂ ਏਸ ਨੂੰ ਕਉਣੁ ਹੈ, ਜਿ ਫਹਾਇ ਸਕੈ? ਤਬ ਗੁਰੂ ਬਾਬਾ ਨਾਨਕੁ ਜੀ ਅਪਨੇ ਮਨ ਕਉ ਕਹਤਾ ਹੈ ਜਿ, "ਰੇ ਮੇਰੇ ਮਨ ਜਿਉ ਏਹੁ ਹਰਣ ਦੇਖਹਿ ਤਿਵ ਹੀ ਤੂ ਆਪ ਕਉ ਦੇਖੁ, ਜਿ ਤੈਂ ਭੀ ਮਰਣਾ ਹੈ"। ਤਬ ਗੁਰੂ ਬਾਬੇ ਨਾਨਕ ਜੀ ਤਿਤੁ ਪ੍ਰਸਥਾਇ ਆਸਾ ਰਾਗ ਮਹਿ ਮਨ ਪਰਬੋਧੀ ਬਾਨੀ ਬੋਲੀ :—

ਤੂੰ ਸੁਣਿ ਹਰਣਾ ਕਾਲਿਆ ਕੀ ਵਾੜੀਐ ਰਾਤਾ ਰਾਮ॥

[ਆਸਾ ਮਹਲਾ ੧ ਛੰਤ ਘਰ ੩ ॥੧॥ (੪੩੮)]

ਏਹੀ ਸਾਚੁ, ਜਿ ਬਿਨਾ ਪਰਮੇਸੁਰ ਕੇ ਪਾਵਣੇ ਕੀ ਬਾਂਛਾ, ਅਉਰੁ ਗੁਰੂ ਪਰਮੇਸੁਰ ਸਿਉ ਕਿਛੁ ਨਾ ਕਰੁ। ਮਨ ਮਹਿ ਭੀ ਏਹੀ ਅਰੁ ਮੁਖ ਕਰਿ ਭੀ ਏਹੀ ਬੇਨਤੀ ਕਰਿ, ਜਿ ਪਰਮੇਸੁਰ ਹੀ ਮਿਲੈ। ਤਬ ਗੁਰੂ ਤੁਝ ਕਉ ਪਰਮੇਸੁਰ ਸਾਥਿ ਮਿਲਾਇ ਦੇਇਗਾ। ਤਬ ਤੇਰੀ ਪੂਰੀ ਪੜੇਗੀ।

## ਕਰਤਾਰਪੁਰ ਵਾਪਸੀ

ਤਬ ਗੁਰੂ ਬਾਬਾ ਨਾਨਕੁ ਜੀ ਬਾਹਰ ਕਾ ਤਮਾਸਾ ਦੇਖਿ ਕਰਿ ਬਹੁੜਿ ਕਰਤਾਰਪੁਰਿ ਆਇਆ। ਤਬ ਦਿਨ ਕਿਤਨੇ ਕਿ ਬੀਤੇ ਥੇ, ਗੁਰੂ ਬਾਬਾ ਨਾਨਕੁ ਜੀ ਬੈਠਾ ਥਾ ਅਰੁ ਏਕਿ ਗੋਵਿੰਦ ਲੋਕ ਆਏ। ਤਿਨਹੁ ਆਇ ਕਹਿਆ ਜਿ, "ਰਾਮ ਰਾਮ ਹੈ ਜੀ, ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸਤਿ ਰਾਮੁ, ਕਰਨ ਕਾਰਨਹਾਰ, ਤਰਨ ਤਾਰਨਹਾਰ ਰਾਮੁ, ਸਤਿ ਰਾਜਾ ਰਾਮੁ। ਆਈਐ ਜੀ, ਬਲਿਹਾਰ ਜਾਉ, ਬੈਠੀਐ ਜੀਉ"। ਤਬ ਓਇ ਗੋਵਿੰਦ ਲੋਕ ਰਾਮ ਰਾਮ ਕਹਿ ਕਰਿ, ਨਮਸਕਾਰ ਡੰਡਉਤ ਕਰਿ ਬੈਠਿ ਗਏ। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਭਲੇ ਹੋ ਜੀ ਗੋਵਿੰਦ ਲੋਕਹੁ ਕਲਿਆਣ ਹੈ ਜੀ?" ਤਬ ਉਨਹੁ ਗੋਵਿੰਦ ਲੋਕਹੁ ਕਹਿਆ ਜਿ, "ਜੀ, ਆਜੁ ਕਲਿਆਣ ਹੈ; ਤੇਰੇ ਦਰਸਨ ਦੇਖੈ ਤੇ ਆਨੰਦੁ ਹੈ"। ਤਬ ਘੜੀ ਏਕ ਸਸਤਾਇ ਕਰਿ ਉਨਹੁ ਗੋਵਿੰਦ ਲੋਕਹੁ ਕਹਿਆ ਜਿ, "ਗੁਰੂ ਬਾਬਾ ਨਾਨਕੁ ਜੀ ਏਕ ਬੇਨਤੀ ਹੈ ਜੀ। ਜੇ ਆਗਿਆ ਹੋਇ, ਤਬ ਕਹਹਿ ਜੀ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਭਲਾ ਹੋਇ ਸਾਧਹੁ ਜੀ। ਕਿਛੁ ਤੁਮਾਰੇ ਜੀ ਹੈ, ਸੁ ਕਹੀਐ ਜੀ"। ਤਬ ਗੁਰੂ ਬਾਬੇ ਨਾਨਕ ਜੀ ਪਾਸਿ ਉਨਹੁ ਕਹਿਆ ਜਿ, "ਗੁਰੂ ਬਾਬਾ ਨਾਨਕੁ ਜੀ ਬਾਤ ਭਾਰੀ ਹੈ ਅਰੁ ਹਮ ਤੁਛ ਹੈਂ। ਕਿਉ ਜਿ ਨ ਹਮ ਕੋ ਏਹ ਬਾਤ ਆਈ ਅਰੁ ਨ ਓਪਜੀ ਹੈ। ਸੁ ਇਤਿ ਕਰਿ ਕਰਿ, ਹਮ ਤੁਛ ਹਹਿ। ਅਰੁ ਜਿਸਿ ਵਸਤੁ ਕੋ ਹਮਿ ਪੂਛਤੇ ਹੈਂ, ਸੁ ਓਹ ਵਸਤੂ ਖਰੀ ਭਾਰੀ ਹੈ। ਅਰੁ ਤੁਮ ਜਿ ਹਹੁ ਸੁ ਅਪਾਰ ਹਹੁ ਜਿਨ ਕਉ ਇਹ ਵਸਤੁ ਆਈ ਹੈ। ਪਰੁ ਜੀ, ਪਰਮੇਸੁਰ ਕੇ ਕੀਏ ਜੰਤ ਹਹਿ ਹਮ ਭੀ। ਜੇ ਤੂ ਦੈਆ ਕਰਿ ਕਰਿ ਸੁਨਾਵਹਿ, ਤੋ ਹਮ ਨਿਹਾਲੁ ਹੋਵਹਿ। ਪਰਮੇਸੁਰ ਕੀ ਨਿਮਿਤਿ, ਸੁਨਾਈਐ ਜੀ ਏਹ ਬਾਤ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਭਲਾ ਜੀ। ਜਿ ਕਿਛੁ ਤੁਮ ਪੂਛਹੁਗੇ ਅਰੁ ਜਿ ਕਿਛੁ ਪਰਮੇਸੁਰ ਕਹਾਵੈਗਾ, ਸੁ ਕਹਹਿਗੇ"। ਤਬ ਉਨਹੁ ਗੋਵਿੰਦ ਲੋਕਹੁ ਕਹਿਆ ਜਿ,

"ਗੁਰੂ ਬਾਬਾ ਨਾਨਕ ਜੀ ਏਹੀ ਹਮਾਰੀ ਬੇਨਤੀ ਹੈ ਜਿ, "ਜੀ, ਤੂ ਘਰਿ ਤੁਮਾਰਾ ਮਨੁ, ਇਬ ਦਿੜਤਾ ਕਰਿ ਕਰਿ, ਸਹੀ ਕਰਿ ਕਰਿ ਟਿਕਿਆ ਹੈ ਸੁ ਓਹ ਬਾਤ ਹਮ ਕਉ ਸੁਨਾਈਐ ਜੀ। ਦਿਖਾ, ਤੁਮ ਜਿ ਆਤਮਾ, ਟਿਕਾਇਆ, ਸੁ ਕਿਸੁ ਵਸਤੁ ਕਉ ਲੇ ਕਰਿ ਟਿਕਾਇਆ ਜੀ? ਏਹ ਬਾਤ ਪੂਛਣੇ ਕੀ ਨਾਹੀ ਅਰੁ ਕਹਣ ਸਾਰਖੀ ਭੀ ਨਾਹੀ। ਪਰੁ ਜੀ ਤੁਮ ਪਰਮੇਸੁਰ ਜੀ ਕੇ ਪੂਰੇ ਹਹੁ। ਜੇ ਪਰਮੇਸੁਰ ਕੇ ਅਰਥਿ ਕਹਹੁ, ਤੋ ਕਹਹੁ, ਨਾਹੀ ਤੋ ਹਮਾਰਾ ਕਿਆ ਚਾਰਾ ਹੈ ਜੀ?" ਤਬੁ ਗੁਰੂ ਬਾਬਾ ਨਾਨਕੁ ਜੀ ਹਸਿਆ ਅਰੁ ਸ੍ਰੀ ਰਾਮ ਮਹਿ ਬਾਨੀ ਬੋਲੀ :—

ਮਰਣੈ ਕੀ ਚਿੰਤਾ ਨਹੀ ਜੀਵਣ ਕੀ ਨਹੀ ਆਸ॥

[ਸਿਰੀ ਰਾਗ ਮਹਲਾ ੧ ਘਰ ੧॥ ੧੯॥ (੨੦)]

ਤਬ ਓਹਿ ਗੋਵਿੰਦ ਲੋਕ ਗੁਰੂ ਬਾਬੇ ਜੀ ਕੀ ਚਰਨੀ ਲਾਗੇ; ਗੁਰੂ ਕੇ ਸਿਖ ਭਏ। ਕਹਣ ਲਾਗੇ ਜਿ, ਗੁਰੂ ਬਾਬਾ ਨਾਨਕ ਜੀ, ਸੁ ਪੂਰਾ ਗੁਰੂ। ਐਸਾ ਤੂਹੇ ਹੈਂ। ਜਿਉ ਜਾਣਹਿ ਤਿਉ ਮਿਲਾਇ"। ਤਬ ਓਇ ਨਾਨਕ ਪੰਥੀ ਭਏ; ਗੁਰੂ ਗੁਰੂ ਲਾਗੇ ਜਪਣੇ। ਗੁਰੂ ਬਾਬੇ ਨਾਨਕ ਜੀ ਉਨ ਉਪਰਿ ਕਿਰਪਾ ਕਰੀ। ਬੋਲਹੁ ਵਾਹਗੁਰੂ ਬਾਬਾ ਨਾਨਕੁ।

## ਗੁਰੂ ਜੀ ਕਸੂਰ ਨਗਰ ਵਿਚ

ਤਬ ਐਸੀ ਆਗਿਆ ਪਰਮੇਸੁਰ ਕੀ ਹੋਈ, ਦਿਨ ਕਿਤਨੇ ਕੁ ਕਰਤਾਰ ਪੁਰਿ ਮਹਿ ਗੁਰੂ ਬਾਬੇ ਨਾਨਕ ਜੀ ਕੇ ਹੋਏ ਥੇ, ਅਰੁ ਮਰਦਾਨਾ ਰਬਾਬੀ ਭੀ ਵਿਦਾ ਹੋਇ ਕੈ ਘਰੀ ਆਇਆ ਸੀ। ਅਰੁ ਗੁਰੂ ਬਾਬਾ ਨਾਨਕ ਜੀ ਅਪਨੇ ਹੀ ਸਹਿਜਿ ਸੁਭਾਇ ਕਰਿ, ਬਾਹਰ ਕੋ ਆਇ। ਜਿਉ ਆਵਤੇ ਆਵਤੇ ਰੋਹੇਵਾਲਿ ਆਇ ਨਿਕਲੇ, ਤਹਾਂ ਘੜੀ ਦੋਇ ਤੀਨਿ ਏ ਤਮਾਸ਼ਾ ਜੀਆਂ ਜਹਾਨ ਦਾ ਦੇਖਿਆ, ਤਹਾਂ ਨ ਟਿਕੇ। ਫੇਰਿ ਕੋ ਚਲੇ, ਕਸੂਰ ਆਇ। ਸੁ ਜਦਿ ਬਾਬਾ ਨਾਨਕ ਜੀ ਕੋ ਲੋਕਾਂ ਕੀ ਦਿਸਟਿ ਪੜਿਆ ਅਰੁ ਸਭਿ ਉਠੀ ਦਉੜਿ ਆਇ ਚਰਨੀ ਲਾਗੇ। ਜਿ ਜਿਸ ਕੇ ਦਰਸ ਕੀ ਲਾਲਸਾ ਮਨ ਮਹਿ ਥੀ, ਸੁ ਤਿਸ ਕੋ ਪਰਮੇਸੁਰ ਈਹਾਂ ਹੀ ਲੈ ਆਇਆ ਹੈ। ਵਾਹ ਵਾਹ ਭਾਈ ਇਸਿ ਨਗਰ ਕੇ ਲੋਕਾਂ ਕੇ ਆਜ ਭਾਗ ਉਦੇ ਭਏ ਹੈਂ। ਤਬ ਸਭਨੇ ਲੋਗ ਬੇਨਤੀ ਕਰੀ ਜਿ, "ਗੁਰੂ ਬਾਬਾ ਨਾਨਕ ਜੀ ਕ੍ਰਿਪਾ ਕਰਿ ਕਰਿ ਸਹਰ ਮਹਿ ਚਲੀਐ ਜੀ। ਕੋਈ ਕਹੈ, ਜਿ ਮੇਰੇ ਘਰਿ ਚਲੀਐ ਜੀ, ਕੋਈ ਕਹੈ, ਜਿ ਮੇਰੇ ਚਲੀਏ ਜੀ। ਸੁ ਗੁਰੂ ਬਾਬਾ ਜਿਸ ਕੇ ਜਾਇ? ਤਬ ਆਵਤੇ ਇਵ ਹੀ, ਸਹਜੇ ਹੀ, ਜਿ ਨਗਰ ਮਹਿ ਆਇ ਪ੍ਰਾਪਤ ਭਏ, ਤਿਉ ਆਗੇ ਕੀਰਤਨੀਏ ਥੇ। ਤਾਲ ਪਖਾਵਜੁ, ਰਬਾਬ ਸਾਜ ਬਾਜ ਬਣਾਏ ਹੋਏ, ਓਇ ਕੀਰਤਨੀਏ ਨਾਚਤੇ ਥੇ ਅਰੁ ਗਾਵਤੇ ਥੇ। ਪੈਰਹੁ ਸਾਥਿ ਘੁੰਘਰੂ ਬਾਂਧੇ ਨਾਚਹਿ ਅਰੁ ਤਾਲ ਪੂਰਹਿ ਅਰੁ ਫੇਰੀਆਂ ਖਾਇ ਖਾਇ ਅਉਸਰੁ ਪੂਰਾ ਕਰਹਿ। ਤਬ ਗੁਰੂ ਬਾਬਾ ਨਾਨਕੁ ਜੀ ਭੀ ਊਹਾਂ ਹੀ ਆਇ ਨਿਕਸੇ। ਤਬ ਉਨ ਕੀ ਭਗਤਿ, ਜੋ ਗੁਰੂ ਬਾਬੇ ਜੀ ਕੇ ਦਿਸਟਿ ਪੜੀ, ਸੁ ਗੁਰੂ ਬਾਬਾ ਜੀ ਭੀ ਉਹਾਂ ਹੀ ਬੈਠਿ ਗਏ ਅਰੁ ਲੋਕ ਭੀ ਸਾਥ ਕੇ ਸਾਥੇ ਹੀ ਬੈਠਿ ਗਏ। ਤਬ ਉਨਹੁ ਕੀਰਤਨੀਅਹੁ ਗੁਰੂ ਜੀ ਨੋ ਦੇਖਿ ਕਰਿ ਨਮਸਕਾਰੁ, ਰਾਮ ਰਾਮ ਕਰੀ, ਜਿ ਗੁਰੂ ਜੀ ਹਮਾਰੀ ਰਾਮ ਰਾਮ ਹੈ। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸਤਿ ਰਾਮ ਪੁਰਖੁ"। ਕਹੈ, "ਜੀ, ਜੇ ਤੇਰੀ ਆਗਿਆ ਹੋਇ, ਤਉ ਏਕ ਵਿਸਨ-ਪਦੁ ਠਾਕੁਰ ਜੀ ਕਉ ਤੁਮਾਰੇ ਆਗੇ ਭੇਟ ਦੇਹਿ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ

ਜਿ, "ਅਤਿ ਭਲਾ, ਕਹੀਐ"। ਤਬ ਓਹ ਸਭ ਸਾਵਧਾਨ ਹੋਏ। ਕਿਨਹੀ ਪਖਾਵਜੁ ਲੀਆ, ਕਿਨਹੀ ਤਾਲ, ਰਬਾਬ ਲੀਏ, ਲਾਗੇ ਬਜਾਵਣੇ ਆਇ ਕਿ, ਪਗਹੁ ਸਾਥਿ ਘੁੰਘਰੂ ਬਾਂਧੇ ਲਾਗੇ ਨਿਰਤੁ ਕਰਣੇ। ਤਬ ਘੜੀ ਏਕ ਦੇਇ ਤਾਈਂ ਏਕ ਦੋਇ ਵਿਸਨ ਪਦ ਗਾਵੈ। ਦੇਸੀ ਭਾਉ ਦਿਖਾਇਆ, ਨਾਚਿ ਕੂਕਿ ਵਿਸਨ ਪਦ ਕਾ ਭੋਗ ਦੀਆ। ਤਬ ਗੁਰੂ ਬਾਬੇ ਜੀ ਕੀ ਆਇ ਫੇਰਿ ਚਰਨੀ ਲਾਗੇ। ਤਬ ਗੁਰੂ ਉਨ ਕਉ ਕਹਿਆ ਜਿ, "ਹਾਂ ਪੁਰਖਹੁ ਤੁਮਾਰਾ ਭਲਾ ਹੋਇ। ਤਬ ਓਇ ਭੀ ਬੈਠਿ ਗਏ। ਤਬ ਗੁਰੂ ਬਾਬੇ ਨਾਨਕ ਜੀ ਉਨ ਕਉ ਪੁਛਿਆ ਜਿ, "ਪੁਰਖਹੁ ਤੁਮਾਰਾ ਕਉਣ ਬਰਨੁ ਹੈ"। ਤਬ ਉਨਹੁ ਕਹਿਆ ਜਿ, "ਬਲਿਹਾਰ ਜਾਂ, ਗੁਰੂ ਜੀ ਹਮ ਤੇ ਜਾਤਿ ਕੇ ਬ੍ਰਹਮਣ ਹਹਿ ਜੀ। ਹੋਰ ਬਾਤ ਵੇਦ ਸਾਸਤ੍ਰ ਪੜਨੇ ਕੀ ਹਮ ਤੇ ਛੁਟਿ ਗਈ ਹੈ ਜੀ। ਤਿਸ ਤੇ ਹਮਿ ਭਗਤਿ ਸ੍ਰੀ ਠਾਕੁਰ ਜੀ ਕੀ ਉਠਿ ਲਾਗੇ ਹੈਂ ਜੀ; ਸ੍ਰੀ ਠਾਕੁਰ ਜੀ ਕੋ ਭੀ ਰੀਝਾਵਤੇ ਹੈਂ। ਅਰੁ ਜਿ ਕੋਈ ਸੁਨਤਾ ਹੈ, ਸੁ ਭੀ ਕਿਰਤਾਰਥੁ ਹੋਤਾ ਹੈ ਜੀ। ਜੀ, ਹਮਾਰੀ ਏਹਾ ਹੀ ਕਿਰਤਿ ਹੈ ਜਿ ਆਠੋ ਹੀ ਪਹਰ ਤਾਲ ਪਖਾਵਜ, ਬਜਾਹਿ ਅਰੁ ਭਗਤਿ ਸ੍ਰੀ ਠਾਕੁਰ ਜੀ ਕੀ ਹੋਇ"। ਤਬ ਗੁਰੂ ਬਾਬਾ ਨਾਨਕ ਹਸਿਆ ਅਰੁ ਹਸਿ ਕਰਿ ਕਹਿਆ ਜਿ, "ਪੁਰਖਾ ਤੁਸਾ ਤਾਂ ਭਲੀ ਕਹੀ, ਪਰੁ ਠਾਕੁਰ ਜੀ, ਏਤੁ ਭਗਤਿ ਖੁਸੀ ਨਾਹੀ ਹੋਦਾ। ਓਹ ਭਗਤਿ ਹੋਰ ਹੈ। ਓਹ, ਤਾਲ, ਪਖਾਵਜ, ਘੁੰਘਰੂ, ਨਾਚਣਾ, ਕੂਦਣਾ ਹੋਰੁ ਹੈ, ਜਿਤੁ ਕਰਿ ਕਰਿ ਸ੍ਰੀ ਠਾਕੁਰ ਜੀ ਖੁਸੀ ਹੋਇ"। ਤਬ ਉਇ ਬੋਲੇ ਜੀ, "ਬਲਿਹਾਰ ਜਾਂ। ਗੁਰੂ ਜੀ, ਹਮ ਤੋ ਏਹਾ ਹੀ ਭਗਤਿ, ਠਾਕੁਰ ਕੇ ਰੀਝਣੇ ਕੀ ਸਮਝੀ ਥੀ ਅਰੁ ਅਉਰੁ ਜੋ ਕਾਈ ਭਗਤਿ ਹੈ, ਸੁ ਕਿਰਪਾ ਕਰਿ ਕੈ ਹਮ ਕਉ ਸੁਨਾਈਐ। ਜਿ ਓਹ ਭੀ ਹਮ ਸਮਝਿਤ ਸਿਖ ਲੇਹਿ"। ਤਬ ਗੁਰੂ ਬਾਬਾ ਨਾਨਕੁ ਜੀ ਆਸਾ ਰਾਗ ਮਹਿ ਬਾਨੀ ਬੋਲੀ ਜਿ :—

ਵਾਜਾ ਮਤਿ ਪਖਾਵਜੁ ਭਾਉ॥ ਹੋਇ ਅਨੰਦੁ ਸਦਾ ਮਨਿ ਚਾਉ॥

[ਆਸਾ ਮਹਲਾ ੧ ਘਰ ੨ ॥ ੬॥ (੩੫੦)]

ਤਬ ਓਇ ਉਨਿ ਗੁਰੂ ਬਾਬੇ ਜੀ ਕੀ ਚਰਨੀ ਲਾਗੇ। ਅਰੁ ਜਿਤਨੇ ਲੋਕ ਥੇ, ਸੁ ਕਹਿ ਉਠੇ ਜਿ "ਵਾਹ ਵਾਹ ਗੁਰੂ ਬਾਬਾ ਨਾਨਕੁ ਵਾਹ ਵਾਹ ਤੁਝ ਬਿਨਾ ਐਸੀ ਕਉਨੁ ਕਹੈ ਅਰੁ ਕਉਨੁ ਸਮਝਾਵੈ। ਤਬ ਓਇ ਲੋਕ ਸਭਿ ਗੁਰੂ ਗੁਰੂ ਲਾਗੇ ਜਪਣੇ। ਗੁਰੂ ਬਾਬੇ ਨਾਨਕ ਜੀ ਕੇ ਸਿਖ ਭਏ; ਨਾਨਕ ਪੰਥੀ ਭਏ। ਕਹਣ ਲਾਗੇ ਜਿ, "ਵਾਹਗੁਰੂ ਬਾਬਾ ਨਾਨਕੁ ਧੰਨੁ ਗੁਰੂ ਬਾਬਾ ਨਾਨਕੁ। ਸਤਿਗੁਰੂ ਬਾਬਾ ਨਾਨਕੁ।

## ਗੁਰੂ ਜੀ 'ਚੁਹਣੀ ਪੀਰਕਮਾਲ ਦੀ' ਵਿਚ

ਤਬ ਗੁਰੂ ਬਾਬਾ ਨਾਨਕੁ ਜੀ ਕਸੂਰ ਤੇ ਰਮੇ। ਆਗੇ ਕੋ ਆਵਤੇ ਆਵਤੇ ਚੁਹਣੀ ਪੀਰ ਕਮਾਲ ਦੀ ਆਇ ਪ੍ਰਾਪਤਿ ਭਏ। ਤਬ ਗੁਰੂ ਬਾਬੇ ਨਾਨਕ ਜੀ ਪਾਸਿ ਲੋਕ ਸਭ ਸਹਰ ਕੇ ਆਇ ਇਕਠੇ ਹੋਇ ਗਏ। ਸਭਿ ਆਇ ਚਰਨੀ ਲਾਗੇ; ਜਿ ਨਾਨਕੁ ਭਗਤੁ ਜੋ ਕਹੀਦਾ ਥਾ, ਸੁ ਪਰਮੇਸੁਰ ਕਿਵੇ ਹੀ ਏਥੈ ਆਂਦਾ ਹੈ। ਸੁਣਿ ਕਰਿ ਨਾਉ ਗੁਰੂ ਬਾਬੇ ਨਾਨਕ ਜੀ ਕਾ, ਰਹਿਓ ਕੋਈ ਨਾਹੀ। ਤਬ ਜਿਉ ਗੁਰੂ ਬਾਬਾ ਨਾਨਕੁ ਜੀ ਬੈਠਾ ਥਾ ਅਰੁ ਲੋਕ ਭੀ ਪਾਸਿ ਜੁੜੇ ਬੈਠੇ ਥੇ, ਤਿਉਂ ਬੈਸਨੋ ਲੋਗ, ਜੁ ਸਹਰ ਕੇ ਥੇ; ਸੁ ਭੀ ਸਭੁ ਹੀ ਮਿਲਿ ਕਰਿ ਆਇ। ਤਿਨਹੁ ਆਇ ਕਹਿਆ ਜਿ, "ਰਾਮ ਰਾਮ ਹੈ ਜੀ, ਗੁਰੂ ਬਾਬਾ ਨਾਨਕ ਜੀ, ਰਾਮ ਰਾਮ ਹੈ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸਤਿ ਰਾਜਾ ਰਾਮੁ ਆਈਐ ਜੀ, ਬੈਸਨੋ ਜੀ"। ਤਬ ਓਇ ਬੈਸਨੋ ਗੁਰੂ ਬਾਬੇ

ਨਾਨਕ ਜੀ ਕਉ ਰਾਮ ਰਾਮ ਕਹਿ ਕਰਿ, ਨਮਸਕਾਰੁ ਕਰਿ ਕਰਿ, ਬੈਠਿ ਗਏ। ਤਬ ਘੜੀ ਏਕ ਸਸਤਾਇ ਕਰਿ ਉਨਹੁ ਬੈਸਨੋ ਕਹਿਆ ਜਿ, "ਗੁਰੂ ਬਾਬਾ ਨਾਨਕ ਜੀ ਇਕ ਹਮਾਰੀ ਬੇਨਤੀ ਹੈ ਜੀ ਜੇ ਤੇਰੀ ਆਗਿਆ ਹੋਇ, ਤਉ ਕਰਹਿ।" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਭਲਾ ਹੋਵੈ ਬੈਸਨੋ ਜੀ। ਜਿ ਕਿਛੁ ਤੁਮਾਰੀ ਇਛਾ ਹੈ, ਸੁ ਕਹੀਐ ਜੀ"। ਤਬ ਗੁਰੂ ਬਾਬੇ ਨਾਨਕ ਜੀ ਪਾਸਿ ਉਨਹੁ ਕਹਿਆ ਜਿ, "ਗੁਰੂ ਬਾਬਾ ਨਾਨਕ ਜੀ ਏਹੀ ਬੇਨਤੀ ਹੈ ਜਿ, ਏਹੁ ਜਿ ਕਿਛੁ ਰਾਮ ਰਾਮ ਕਹੀਤਾ ਹੈ, ਸਿ ਕਿਆ ਹੈ? ਅਰੁ ਜੇ ਕਿਛੁ ਏਹੁ ਵੇਦ ਸਾਸਤਰੁ ਕਰਮ ਕਰਤੂਤਿ ਬਤਾਵਤੇ ਹੈਂ ਸੁ ਤਿਸ ਕਾ ਕਿਆ ਬੀਚਾਰ ਹੈ? ਅਰੁ ਜੀ, ਫਲੁ ਜਿ ਹੈ, ਸੁ ਕਿਸੁ ਕਰਮ ਕਰਤੂਤਿ ਮਾਹਿ ਹੈ ਕਿ ਜੀ, ਏਸੁ ਰਾਮ ਨਾਮ ਹੀ ਮਹਿ ਹੈ? ਗੁਰੂ ਬਾਬਾ ਨਾਨਕ ਜੀ, ਬਲਿਹਾਰ ਹਾਂ। ਤੇਰੇ ਸਮਾਨਿ ਅਉਰੁ ਕਉਨੁ ਮਿਲੈਗਾ। ਪੂਰਨ ਪੁਰਖੁ? ਜਿਸ ਪਾਸ ਤੇ ਹਮ ਪੂਛਹਿਗੇ ਜੀ। ਕਿਰਪਾ ਕਰਿ ਕਰਿ ਜਿਉ ਹੈ, ਤਿਉ ਸਮਝਾਈਐ ਜੀ। ਏਹ ਬਿਧਿ ਕਿਉ ਕਰਿ ਹੈ ਜੀ। ਇਕਿ ਕਹਤੇ ਹੈ, ਜਿ ਕਰਮ ਸ੍ਰੇਸਟ ਕਰੀਅਹਿ ਤੋ ਰਾਮ ਨਾਮ ਲੇਉ, ਭਾਵੈਂ ਨ ਲੇਉ। ਅਰੁ ਇਕ ਕਹਤੇ ਹੈਂ, ਜਿ ਕਰਮ ਕਰਤੂਤਿ ਕਿਛੁ ਨਾਹੀ; ਰਾਮ ਹੀ ਕਾ ਨਾਮੁ ਹੈ। ਸੁ ਬਾਬਾ ਜੀ ਏਹੀ ਝਗੜਾ ਪੜਿਆ ਸੈਸਾਰ ਮਹਿ ਹੋਇਆ ਕਰਤਾ ਹੈ। ਸੁ ਦਿਖਾ ਜੀ, ਏਹ ਹੈ, ਕਿਉ ਕਰਿ? ਜਿਉ ਹੈ, ਤਿਉ ਸਮਝਾਈਐ ਜੀ"। ਤਬ ਗੁਰੂ ਬਾਬੇ ਨਾਨਕ ਜੀ ਆਸਾ ਰਾਗ ਮਹਿ ਬਾਨੀ ਬੋਲੀ :—

ਕਰਮ ਕਰਤੂਤਿ ਬੇਲਿ ਬਿਸਥਾਰੀ ਰਾਮੁ ਨਾਮੁ ਫਲੁ ਹੂਆ॥

[ਆਸਾ ਮਹਲਾ ੧ ਚਉਪਦੇ ਘਰ ੨ ॥ ੮॥ (੩੫੧)]

ਤਬ ਓਇ ਬੈਸਨੋ ਗੁਰੂ ਬਾਬੇ ਨਾਨਕ ਜੀ ਕੀ ਚਰਨੀ ਲਾਗੇ। ਅਰੁ ਅਉਰ ਜੋ ਲੋਗ ਸਭ ਬੈਠੇ ਥੇ, ਸੁ ਕਹਿ ਉਠੇ ਜਿ, ਧੰਨੁ ਗੁਰੂ ਬਾਬਾ ਨਾਨਕੁ ਵਾਹਗੁਰੂ ਬਾਬਾ ਨਾਨਕੁ ਸਤਿਗੁਰੂ ਬਾਬਾ ਨਾਨਕੁ।

## ਤਲਵੰਡੀ ਹੁਸੰਗ ਜਾਣਾ

ਤਬ ਗੁਰੂ ਬਾਬਾ ਨਾਨਕੁ ਜੀ ਚੂਹਣੀ ਤੇ ਤਲਵੰਡੀ ਹੁਸੰਗ ਕੀ ਆਇਆ। ਓਥੈ ਮਰਦਾਨੇ ਨੋ ਕਲਾਲਾਂ ਕੀ ਵਿਰਤਿ ਥੀ, ਸੁ ਮਰਦਾਨੇ ਕੇ ਮਾਉ ਸੰਧੂ ਹੁਸੰਗ ਦੀ ਤਲਵੰਡੀ ਰਹਦੇ ਸੇ। ਸੁ ਮਰਦਾਨਾ ਅਤੈ ਮਰਦਾਨੇ ਦੇ ਮਾਪਿਆਂ ਓਨਾਂ ਕਲਾਲਾਂ ਪਾਸਿ ਆਇ ਟਿਕੇ ਸੇ, ਰਾਇ ਭੋਏ ਦੀ ਤਲਵੰਡੀ ਤੇ। ਸੁ ਮਰਦਾਨੇ ਮਾਪਿਆਂ ਨੋ ਮਿਲਣ ਲਈ, ਗੁਰੂ ਬਾਬੇ ਨਾਨਕ ਜੀ ਤੇ ਵਿਦਾ ਲੈ ਕੈ ਸੰਧੂ ਹੁਸੰਗ ਦੀ ਤਲਵੰਡੀ ਆਇਆ ਸੀ। ਸੁ ਮਰਦਾਨੇ ਕੇ ਲੈਆ, ਗੁਰੂ ਬਾਬੇ ਨਾਨਕ ਜੀ ਹੁਸੰਗ ਦੀ ਤਲਵੰਡੀ ਆਇਆ। ਆਇ ਕਰਕੇ, ਤਲਵੰਡੀ ਤੇ ਉਗਣ ਕੀ ਤਰਫ ਸਰੀਹੁ ਸਾ, ਉਸ ਹੇਠਿ ਗੁਰੂ ਬਾਬਾ ਨਾਨਕ ਜੀ ਆਇ ਬੈਠਾ। ਤਬ ਇਕਸੁ ਮਾਣੂ ਨੁ ਆਖਿ ਕਰਿ ਗੁਰੂ ਬਾਬੇ ਨਾਨਕ ਜੀ, ਮਰਦਾਨੇ ਨੂ ਸਦਾਇ ਲੈਆ। ਮਰਦਾਨਾ ਆਇ ਗੁਰੂ ਬਾਬੇ ਨਾਨਕ ਜੀ ਕੀ ਪੈਰੀ ਪੈਆ। ਮਰਦਾਨੇ ਨੂ ਦੇਖਿ ਕਰਿ ਗੁਰੂ ਬਾਬਾ ਨਾਨਕੁ ਜੀ ਬਹੁਤ ਖੁਸੀ ਹੋਇਆ ਅਰੁ ਮਰਦਾਨਾ ਗੁਰੂ ਬਾਬੇ ਨਾਨਕ ਜੀ ਕਉ ਦੇਖਿਕਰਿ ਨਿਹਾਲੁ ਹੋਇਆ। ਜਾਂ ਮਰਦਾਨਾ ਆਇ ਗੁਰੂ ਬਾਬੇ ਨਾਨਕ ਜੀ ਕੀ ਚਰਨੀ ਲਾਗਾ, ਤਬ ਲੋਕਾਂ ਨੂੰ ਖਬਰਿ ਹੋਈ, ਜਿ ਗੁਰੂ ਬਾਬਾ ਨਾਨਕੁ ਜੀ ਆਇਆ ਹੈ। ਜਿਤਨੇ ਤਲਵੰਡੀ ਕੀ ਭਟੀ ਕੇ ਰਾਜਪੂਤ ਥੇ, ਏਤਨੇ ਸਭਿ ਆਇ। ਸਭਿ ਗੁਰੂ

ਬਾਬੇ ਨਾਨਕ ਜੀ ਕੀ ਚਰਨੀ ਲਾਗੇ। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਮਰਦਾਨਿਆ ਪੁਰਖਾ ਕਰਾਰੁ ਹੈ?" ਕਹੈ, "ਜੀ, ਬਾਬਾ ਪਾਤਿਸਾਹ ਤੇਰੇ ਪ੍ਰਸਾਦਿ ਕਰਾਰੁ ਹੈ ਜੀ। ਤੇਰੇ ਦਰਸਨਿ ਡਿਠੇ ਕਰਾਰੁ ਹੈ ਜੀ। ਅਜੁ ਜੀਵੇ ਜੀ, ਦਰਸਨਿ ਹੋਇਆ। ਬਲਿਹਾਰ। ਬਲਿਹਾਰ ਜਾਉ, ਤੇਰੇ ਦਰਸਨੁ ਵਿਟਹੁ। ਅਜੁ ਜੀਵੇ ਜੀ, ਜਾਂ ਤੇਰਾ ਦਰਸਨੁ ਡਿਠਾ ਜੀ। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਮਰਦਾਨਿਆ ਤੈਂ ਬਿਨਾ ਅਸਾਡਾ ਮਨੁ ਖਰਾ ਉਦਾਸੁ ਹੀ ਰਹਿਆ"। ਤਬ ਗੁਰੂ ਬਾਬੇ ਨਾਨਕ ਜੀ ਪਾਸਿ ਮਰਦਾਨੇ ਬੇਨਤੀ ਕੀਤੀ ਜਿ "ਗੁਰੂ ਬਾਬਾ ਜੀ ਸਲਾਮਤਿ ਜੀ, ਤੇਰੀ ਚਾਲ ਮਨਸਾ ਕੀ ਹੈ? ਪਰੁ ਜੀ ਮਿਹਰਵਾਨ ਕਾਈ ਧਰਤੀ ਕੋਈ ਨਗਰੁ, ਕੋਈ ਗਿਰਾਉ, ਕੋਈ ਦੇਖਿਆ ਭੀ?" ਤਬ ਗੁਰੂ ਬਾਬੇ ਨਾਨਕ ਜੀ ਆਖਿਆ ਜਿ, "ਮਰਦਾਨਿਆ ਪੁਰਖਾ ਜਿਉ ਕਰਤਾਰਪੁਰਹੁ ਗਏ, ਤਿਉ ਪਟੀ ਕੇ ਗਾਉਂ ਨਗਰ ਧਰਤੀ ਦੇਖਤੇ ਰੋਹੇ ਵਾਲਿ, ਕਸੂਰਿ ਕੀ ਧਰਤੀ ਗਾਉ ਨਗਰੁ ਦੇਖਤੇ ਦੇਖਤੇ, ਚੁਹਣੀ ਨਗਰੁ ਆਇ ਦੇਖਿਆ। ਤਬ ਚੁਹਣੀ ਦੇਖਿ ਕਰਿ, ਊਹਾਂ ਤੇ ਜਿ ਗਏ, ਸੁ ਏਥੈ ਤਲਵੰਡੀ ਆਏ"। ਤਬ ਮਰਦਾਨੇ ਬੇਨਤੀ ਕਰੀ ਜਿ, "ਗੁਰੂ ਬਾਬਾ ਜੀ ਸਲਾਮਤਿ ਕੋਈ ਏਤਨਿਆਂ ਨਗਰਾਂ ਗਾਵੜਿਆਂ ਵਿਚਿ, ਏਤਨੀ ਧਰਤੀ ਵਿਚਿ, ਕੋਈ ਕਹਣ, ਸੁਨਣ, ਸਮਝਣ ਸਮਝਾਵਣ ਹਾਰਾ ਭੀ ਮਿਲਿਆ? ਕੋਈ ਪੜਿਆ ਗੁਣੀ ਗਿਆਨੀ, ਸੰਤੋਖੀ, ਸੰਤੋਖਣਹਾਰਾ, ਸੰਤੋਖ॥ ਲੈਣ ਹਾਰਾ, ਕੋਈ ਕਿਤੇ ਮਿਲਿਆ?" ਗੁਰੂ ਬਾਬੇ ਨਾਨਕ ਜੀ ਕੇ, ਏਹ ਭਾਲ ਹੋਂਦੀ। ਏਤੈ ਅਰਥਿ ਫਿਰੀਦਾ, ਜਿ ਕੋਈ ਪਰਮੇਸੁਰ ਜੀ ਦੇ ਨਾਵੈ ਦਾ ਖੋਜੀ, ਗਿਆਨੀ, ਧਿਆਨੀ, ਮਤੁ ਕੋਈ ਕਿਥਾਈਂ ਮਿਲੇ। ਤਬ ਮਰਦਾਨੇ ਜਬ ਏਹ ਬੇਨਤੀ ਕੀ, ਜਿ ਜੀ, ਕੋਈ ਕਿਥਾਈ ਮਿਲਿਆ? ਤਬ ਗੁਰੂ ਬਾਬਾ ਨਾਨਕੁ ਜੀ ਆਸਾ ਰਾਗ ਮਹਿ ਬਾਨੀ ਬੋਲੀ :—

ਕਿਸ ਕਉ ਕਹਹਿ ਸੁਣਾਵਹਿ ਕਿਸ ਕਉ ਕਿਸੁ ਸਮਝਾਵਹਿ ਸਮਝਿ ਰਹੇ॥

[ਆਸਾ ਮਹਲਾ ੧ ਚਉਪਦੇ ਘਰ ੨ ॥ ੧੭॥ (੩੫੩)]

ਤਬ ਮਰਦਾਨੇ ਕਹਿਆ ਜਿ, "ਧੰਨਿ ਜੀ, ਤੂ ਗੁਰੂ ਬਾਬਾ ਨਾਨਕ ਜੀ ਜਿਸ ਤੇ ਪਰਮੇਸੁਰ ਪਾਈਐ। ਸੁ ਜੀ, ਤੂ ਵਾਹ! ਵਾਹ ਬੋਲਹੁ ਭਾਈ ਵਾਹਗੁਰੂ ਬਾਬਾ ਨਾਨਕੁ। ਧੰਨਿ ਗੁਰੂ ਬਾਬਾ ਨਾਨਕੁ।

## ਫੀਰੋਜ਼ਪੁਰ ਜਾਣਾ

ਤਬ ਗੁਰੂ ਬਾਬਾ ਨਾਨਕੁ ਜੀ ਮਰਦਾਨੇ ਕਉ ਸਾਥਿ ਲੈ ਕਰਿ ਆਗੇ ਕਉ ਗਏ। ਆਵਤੇ ਆਵਤੇ ਕੰਙਣਪੁਰ ਕੀ ਧਰਤੀ ਦੇਖਤੇ ਦੇਖਤੇ, ਮਹਮਦੋਟ ਕੋ ਦੇਖਿ ਕਰਿ, ਫਿਰੋਜਪੁਰਿ ਆਇਆ। ਤਬ ਤਹਾਂ ਲੋਕ ਗੁਰੂ ਬਾਬੇ ਨਾਨਕ ਜੀ ਕਉ ਦੇਖਿ ਬਹੁਤੁ ਜੁੜਿ ਗਏ, ਜਿ ਓਹੁ; ਜਿ ਨਾਨਕੁ ਭਗਤੁ ਕਹੀਤਾ ਥਾ, ਜਿਨਿ ਪਰਮੇਸੁਰ ਦੇਖਿਆ ਹੈ। ਗੁਰੂ ਬਾਬੇ ਨਾਨਕ ਜੀ ਕੇ ਦਰਸਨ ਦੇਖਣੇ ਕੇ ਨਿਮਿਤਿ, ਲੋਕ ਬਹੁਤੁ ਮਿਲਿ ਗਏ। ਤਬ ਗੁਰੂ ਬਾਬਾ ਨਾਨਕੁ ਜੀ ਬੈਠਿ ਗਇਆ ਤਬ ਇਕਿ ਗੋਵਿੰਦ ਲੋਕ ਆਇ ਗਏ; ਨਗਰ ਕੇ ਗਿਆਨੀ ਪੁਰਖ ਥੇ। ਤਿਨਹੁ ਆਇ ਕਹਿਆ ਜਿ, "ਰਾਮ ਰਾਮ ਹੈ ਜੀ, ਗੁਰੂ ਬਾਬਾ ਨਾਨਕ ਜੀ! ਰਾਮ ਰਾਮ ਹੈ ਜੀ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸਤਿ ਰਾਜਾ ਰਾਮ ਜੀ, ਆਈਐ ਜੀ। ਪਰਖਹੁ ਭਲੇ ਹੋ ਜੀ? ਕਲਿਆਣ ਹੈ ਜੀ? ਤਬ ਉਨਹੁ ਕਹਿਆ ਜਿ, ਜੀ, ਆਜੁ ਭਲੇ ਹੈਂ ਜੀ; ਤੇਰੇ ਦਰਸਨਿ ਦੇਖਿਐ ਆਨੰਦ ਹੈ ਜੀ"। ਤਬ

ਗੁਰੂ ਬਾਬੇ ਉਨ ਕਉ ਬਹੁਤੁ ਆਦਰੁ ਦੇ ਕੈ ਅਰੁ ਬੈਠਾਇਆ। ਤਬ ਘੜੀ ਏਕ ਸਸਤਾਇ ਕਰਿ ਉਨਹੁ ਗੋਵਿੰਦ ਲੋਕਹੁ ਕਹਿਆ ਜਿ, "ਬਲਿਹਾਰ ਜਾਉ, ਗੁਰੂ ਬਾਬਾ ਨਾਨਕ ਜੀ ਏਕ ਬੇਨਤੀ ਹੈ ਜੀ। ਜੇ ਤੇਰੀ ਆਗਿਆ ਹੋਇ, ਤਉ ਕਹਿਹ ਜੀ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਹਾਂ ਜੀ, ਭਲਾ ਜੀ। ਜਿ ਕਿਛੁ ਇਛਾ ਹੈ ਤੁਮਾਰੀ, ਸੁ ਕਹੀਐ ਜੀ, ਨਿਸਕੁ ਜੀ"। ਏਹਾ ਬੇਨਤੀ ਹੈ ਜਿ, "ਜੀ, ਸੈਸਾਰ ਮਹਿ ਏਹਾ ਮਾਇਆ ਹੀ ਪਿਆਰੀ ਹੈ ਜੀ। ਸੈਸਾਰੁ ਕਹਦਾ ਹੈ, ਜਿ ਕਿਵ ਹੀ ਮਾਇਆ ਪਲੈ ਪਵੈ; ਤ ਭਲਾ ਹੋਵੈ। ਜੇ ਬੁਰੇ ਕੀਤੇ ਪਲੈ ਹਥਿ ਆਵੈ, ਤਾ ਬੁਰਾ ਹੀ ਕਰਣਾ ਭਲਾ ਹੈ, ਜੇ ਮਾਇਆ ਇਵ ਹੀ ਜੁੜੇ ਜੀ। ਏਸੁ ਮਾਇਆ ਦਾ ਲੈਇਆ, ਕਿਸੇ ਹੀ ਪਾਪ, ਅਪਰਾਧ ਕਰਣੇ ਕੀ ਸਕੁਚ ਮਨ ਮਹਿ ਨਾਹੀ ਜੀਆਂ ਦੇ ਮਨਿ ਆਂਵਦੀ ਜੀ। ਪਰਮੇਸੁਰ ਨੋ ਕੋਈ ਨਾਹੀ ਸਿਮਰਦਾ। ਇਕਨਾ ਨੂ ਰਾਜ ਦਾ ਬਲ ਹੈ ਅਰੁ ਇਕਿ ਪਾਤਿਸਾਹ ਕਹਾਂਵਦੇ ਹੈਨਿ। ਨਉਬਤੀ ਵਜਦੀਆਂ ਹੈਨਿ; ਲਖਾਂ ਘੋੜਿਆਂ ਸਾਥਿ ਚੜਦੇ ਹੈਨਿ। ਓਇ ਕਹਦੇ ਹੈਨਿ ਜਿ ਅਸੀ ਹੀ ਹਾਂ, ਹੋਰੁ ਕੋਈ ਨਾਹੀ। ਗੁਰੂ ਨਾਨਕ ਜੀ ਓਇ ਆਗੇ ਭੀ ਐਸੇ ਹੀ ਹੋਹਿਗੇ, ਕਿ ਨਾ ਆਗੇ ਕਾਈ ਅਵਰ ਬਾਤ ਹੋਇਗੀ? ਗੁਰੂ ਜੀ ਏਹ ਬਾਤ ਕਿਉ ਕਰਿ ਹੈ? ਜਿਉ ਹੈ, ਤਿਉ ਸਮਝਾਈਐ ਜੀ"। ਤਬ ਗੁਰੂ ਬਾਬੈ ਨਾਨਕ ਜੀ ਆਸਾ ਰਾਗ ਮਹਿ ਬਾਨੀ ਬੋਲੀ :—

ਲਖ ਲਸਕਰ ਲਖ ਵਾਜੇ ਨੇਜੇ ਲਖ ਉਠਿ ਕਰਹਿ ਸਲਾਮੁ॥

[ਆਸਾ ਮਹਲਾ ੧ ਘਰ ੩ ॥ ੧॥ (੩੫੮)]

ਤਬ ਗੁਰੂ ਬਾਬੇ ਉਨ ਕਉ ਕਹਿਆ ਜਿ, "ਤੁਸੀ ਪਰਮੇਸੁਰ ਸਿਮਰਹੁ; ਸਾਚੁ ਬੋਲਹੁ; ਸਚ ਕਾ ਬਿਉਹਾਰੁ ਕਰਹੁ। ਤੁਮ ਇਸ ਹੀ ਸਚ ਤੇ, ਈਹਾਂ ਭੀ ਸੁਖੀ ਹੋਵਹਿਗੇ, ਅਰੁ ਆਗੇ ਭੀ ਤੁਮਾਰੀ ਦਰਗਹ ਮਹਿ ਪਤਿ ਰਹੈਗੀ"। ਤਬ ਓਇ ਗੁਰੂ ਬਾਬੇ ਨਾਨਕ ਜੀ ਕੀ ਚਰਨੀ ਲਾਗੇ, ਸਿਖ ਭਏ; ਲਾਗੇ ਗੁਰੂ ਗੁਰੂ ਜਪਣੇ; ਨਾਨਕ ਪੰਥੀ ਹੂਏ। ਬੋਲਹੁ ਵਾਹਗੁਰੂ ਬਾਬਾ ਨਾਨਕੁ।

## ਕਿਕੜੀਆਣੇ ਜਾਣਾ

ਤਬ ਗੁਰੂ ਬਾਬਾ ਨਾਨਕ ਜੀ ਫਿਰੋਜਪੁਰ ਤੇ ਕਿਕੜੀਆਣੇ ਵਿਚੁ ਦੇ ਹੋਇ ਕਰਿ ਕਰਤਾਰ ਪੁਰਿ ਆਇਆ। ਤਬ ਦਿਨ ਕਿਤਨੇ ਕਿ ਬੀਤੇ ਥੇ ਅਰੁ ਗੁਰੂ ਬਾਬਾ ਨਾਨਕੁ ਜੀ ਬੈਠਾ ਥਾ, ਅਰੁ ਇਕਿ ਗੋਵਿੰਦ ਲੋਕ ਆਏ। ਤਿਨਹੁ ਆਇ ਕਰਿ ਕਹਿਆ ਜਿ, "ਰਾਮ ਰਾਮ ਹੈ ਜੀ, ਗੁਰੂ ਬਾਬਾ ਨਾਨਕ ਜੀ ਰਾਮ ਰਾਮ ਹੈ"। ਤਬ ਨੂੰ ਬਾਬੇ ਨਾਨਕ ਜੀ ਕਹਿਆ ਜਿ, "ਸਤਿ ਰਾਜਾ ਰਾਮੁ, ਬਲਿਹਾਰ, ਬਲਿਹਾਰ ਜੀ, ਰਾਮ ਕੇ ਨਾਮ ਉਪਰਹੁ। ਆਈਐ ਜੀ, ਬੈਸੀਐ ਜੀ"। ਤਬ ਓਇ ਗੋਵਿੰਦ ਲੋਕ ਰਾਮ ਨਸਮਕਾਰੁ ਕਰਿ ਕਰਿ ਬੈਠਿ ਗਏ। ਤਬ ਉਨ ਕਉ ਗੁਰੂ ਬਾਬੇ ਨਾਨਕ ਜੀ ਬਹੁਤੁ ਭਾਉ ਕਰਿ ਕਰਿ ਅਪਨੇ ਨਿਕਟਿ ਲੇ ਬੈਠਾਇਆ। ਤਬ ਜਾਇ ਘੜੀ ਏਕ ਦੋਇ ਬੀਤੀ, ਤਬ ਉਨਹੁ ਗੋਵਿੰਦ ਲੋਕਹੁ ਕਹਿਆ ਜਿ, "ਗੁਰੂ ਬਾਬਾ ਨਾਨਕ ਜੀ ਇਕ ਬੇਨਤੀ ਕਰਨੀ ਹੈ। ਜੇ ਤੇਰੀ ਆਗਿਆ ਹੋਇ, ਤਉ ਕਰਹਿ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਹਾਂ ਜੀ, ਭਲਾ ਹੋਵੈ। ਜਿ ਕਿਛੁ ਤੁਮਾਰੀ ਮਨਸਾ ਹੈ, ਸੁ ਕਹੀਐ ਜੀ"। ਤਬ ਉਨਹੁ ਕਹਿਆ ਜਿ, "ਗੁਰੂ ਜੀ ਹਮਾਰੀ ਏਹਾ ਬੇਨਤੀ ਹੈ ਜੀ, ਓਹੁ ਜੀ ਕੋਈ ਕਰਤਾਰ ਕਰਹਹਾਰ

ਕਹੀਤਾ ਹੈ, ਜਿ ਸਭਨਾ ਕਾ ਧਣੀ ਸਭਸ ਕਾ ਭਰਤਾ, ਸੋ ਕਹਾਂ ਬਸਤਾ ਹੈ? ਅਰੁ ਏਹੁ ਜਿ ਉਨ ਰਚਨੁ ਰਚਿਆ ਹੈ, ਸੁ ਕੇਤਾ ਕੁ ਹੈ ਜੀ? ਅਰੁ ਜਿਨਹੁ ਓਹੁ ਪਾਇਆ ਹੈ, ਸੁ ਕਿਉ ਕਰਿ ਪਾਇਆ ਹੈ? ਅਰੁ ਜਿਨਹੁ ਪਾਇਆ ਹੈ, ਸੁ ਕੈਸੇ ਹੈ? ਅਰੁ ਉਨ ਕੀ ਪ੍ਰਕਿਰਤੀ ਕੈਸੀ ਹੈ ਜੀ? ਜਿਉ ਹੈ, ਤਿਉ ਸਮਝਾਈਐ ਜੀ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, ਸਾਬਾਸਿ ਪੁਰਖਹੁ ਤੁਸਾਂ ਏਹ ਭਲੀ ਬਾਤ ਪੂਛੀ। ਧੰਨੁ ਹੋ ਤੁਸੀ, ਜਿਨ ਕੇ ਮਨਿ ਸਚੇ ਸਾਹਿਬ ਕੀਆਂ ਬਾਤਾਂ ਪੂਛਨੇ ਕਾ ਪ੍ਰੇਮ ਹੈ। ਸੁ ਤੁਸੀ ਭੀ ਕਿਰਤਾਰਥੁ ਹੋਏ ਅਤੈ ਅਸਾਂ ਨੋ ਭੀ ਤੁਸਾਂ ਨਿਹਾਲੁ ਕੀਤਾ। ਤਬ ਸੂਹੀ ਰਾਗ ਮਹਿ ਛੰਤੁ ਬਾਬਾ ਨਾਨਕੁ ਜੀ ਬਾਨੀ ਬੋਲਿ ਉਠਿਆ ਜਿ :—

ਜਿਨਿ ਕੀਆ ਤਿਨਿ ਦੇਖਿਆ ਜਗੁ ਧੰਧੜੈ ਲਾਇਆ॥

[ਸੂਹੀ ਛੰਤ ਮਹਲਾ ੧ ਘਰ ੪॥ ੪॥ (੭੬੫)]

ਤਬ ਓਇ ਗੋਵਿੰਦ ਲੋਕ ਉਠਿ ਕਰਿ ਗੁਰੂ ਬਾਬੇ ਨਾਨਕ ਜੀ ਕੀ ਚਰਨੀ ਲਾਗੇ। ਨਾਨਕ ਪੰਥੀ ਭਏ, ਲਾਗੇ ਗੁਰੂ ਗੁਰੂ ਜਪਣੇ। ਵਾਹਗੁਰੂ ਬਾਬਾ ਨਾਨਕੁ ਧੰਨੁ ਗੁਰ ਬਾਬਾ ਨਾਨਕੁ। ਸਤਿਗੁਰੂ ਬਾਬਾ ਨਾਨਕੁ।

## ਕਰਤਾਰਪੁਰ ਵਾਪਸੀ

ਤਬ ਏਕ ਦਿਨਿ ਗੁਰੂ ਬਾਬਾ ਨਾਨਕੁ ਜੀ ਪੰਜਾਬੀ ਕੀ ਧਰਤੀ ਨਗਰਿ ਕਰਤਾਰ ਪੁਰਿ ਬੈਠਾ ਥਾ ਅਰੁ ਏਕ ਲੋਕ ਆਇ ਗਏ। ਉਨਹੁ ਆਇ ਕਹਿਆ ਜਿ, "ਰਾਮ ਰਾਮ ਜੀ"। ਗੁਰੂ ਬਾਬਾ ਨਾਨਕ ਜੀ ਕਹਿਆ ਜਿ, "ਸਤਿ ਰਾਜਾ ਰਾਮੁ ਜੀ। ਰਾਮ ਕੇ ਲੋਕਹੁ ਆਵਹੁ ਜੀ, ਬੈਸਹੁ ਜੀ, ਬਲਿਹਾਰ ਜਾਉ ਜੀ। ਤਬ ਉਨਹੁ ਗੋਵਿੰਦ ਲੋਕਹੁ ਰਾਮ ਰਾਮ ਕਰਿ ਕਰਿ ਅਰੁ ਨਮਸਕਾਰੁ ਕਰਿ ਕਰਿ, ਬੈਠਿ ਗਏ। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਭਾਈ ਰਾਮਜਨ ਜੀ ਕਲਿਆਣ ਹੈ ਜੀ? [illegible] ਹੋ ਜੀ?" ਤਬ ਉਨਹੁ ਕਹਿਆ ਜਿ, "ਬਲਿਹਾਰ ਜਾਉ, ਗੁਰੂ ਜੀ ਤੇਰੇ ਦਰਸਨ ਦੇਖੇ, ਆਜੁ ਆਨੰਦੁ ਹੈ ਜੀ। ਤਬ ਘੜੀ ਏਕ ਸਸਤਾਇ ਕਰਿ ਉਨਹੁ ਕਹਿਆ ਜਿ, "ਬਲਿਹਾਰ ਜਾਂ ਗੁਰੂ ਬਾਬਾ ਨਾਨਕ ਜੀ ਇਕ ਬੇਨਤੀ ਹੈ ਜੀ। ਜੋ ਤੇਰੀ ਆਗਿਆ ਹੋਇ, ਤਉ ਕਰਹਿ ਜੀ। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਭਲਾ ਹੋਵੈ ਜੀ। ਗੋਵਿੰਦ ਲੋਕਹੁ ਜੀ ਜਿ ਕਿਛੁ ਤੁਮਾਰੇ ਜੀ ਹੈ, ਸੁ ਕਹੀਐ ਜੀ"। ਤਬ ਉਨਹੁ ਗੋਵਿੰਦ ਲੋਕਹੁ ਕਹਿਆ ਜਿ, "ਗੁਰੂ ਜੀ ਏਹਾ ਬੇਨਤੀ ਹੈ ਜੀ। ਜਿ ਇਕਿ ਭਲਾ ਖਾਤੇ ਹੈਂ, ਇਕਿ ਭਲਾ ਪਹਿਰਾਤੇ ਹੈਂ, ਅਰੁ ਸੈਸਾਰੁ ਉ ਭਲਾ ਹੀ ਕਹਿ ਮਨਾਵਤਾ ਹੈ। ਅਰੁ ਜੀ, ਪਰਮੇਸੁਰੁ ਜੀ ਕੀ ਕਥਾ ਓਏ ਕਿਛੁ ਨਾਈ ਸਮਝਤੇ। ਜਹਾਂ ਕਿਛੁ ਆਨ ਸੁਆਦ ਬਿਖਿਆ ਕੇ ਹੋਤੇ ਹੈਂ, ਤਹਾਂ ਓਇ ਦਉੜਿ ਮਿਲਦੇ ਹੈਂ। ਹਰਿ ਕਥਾ, ਹਰਿ ਸਭਾ ਕਉ ਕਿਛੁ ਨਾਹੀ ਕਰਿ ਜਾਣਤੇ। ਗੁਰੂ ਜੀ ਦਿਖਾ, ਉਨ ਕਉ ਤਉ ਈਹਾ ਧਨੁ ਸੁਖੁ ਬਹੁਤੁ ਹੈ। ਦਿਖਾ ਜੀ, ਆਗੈ ਭੀ ਓਇ ਐਸੇ ਹੀ ਹੋਹਿਗੇ ਕਿ ਨ ਹੋਹੋਗੇ ਜੀ? ਉਨ ਕੀ ਕਵਣ ਗਤਿ ਹੋਇਗੀ ਜੀ? ਦਿਖਾ, ਏਹ ਜਿਉ ਹੈ, ਤਿਉ ਸਮਝਾਈਐ ਜੀ"। ਤਬ ਗੁਰੂ ਬਾਬੇ ਨਾਨਕ ਜੀ ਸ੍ਰੀ ਰਾਗ ਮਹਿ ਬਾਨੀ ਸਬਦੁ ਜਿ :—

ਧ੍ਰਿਗੁ ਜੀਵਣੁ ਦੋਹਾਗਣੀ ਮੁਠੀ ਦੂਜੈ ਭਾਇ॥

[ਸਿਰੀ ਰਾਗ ਮਹਲਾ ੧ ਘਰ ੧ ॥ ੧[illegible]]

ਤਬ ਗੁਰੂ ਬਾਬਾ ਨਾਨਕੁ ਜੀ, ਉਨ ਊਪਰਿ ਕ੍ਰਿਪਾ ਨਾਥ ਭੈਆ। ਉਨ ਕਉ ਅਸੀਰ ਬਾਦੁ ਦੀਆ ਜਿ, ਜਾਹੁ ਪੁਰਖਹੁ। ਤੁਮਾਰਾ ਭਲਾ ਹੋਇਗਾ। ਤੁਸੀ ਪਰਮੇਸੁਰ ਕੋ ਸਿਮਰਹੁ। ਤਬ ਓਇ ਗੁਰੂ ਬਾਬੇ ਨਾਨਕ ਜੀ ਕੀ ਚਰਨੀ ਲਾਗੇ; ਸਿਖ ਭਏ; ਨਾਨਕ ਪੰਥੀ ਕਹਾਏ। ਲਾਗੇ ਗੁਰੂ ਗੁਰੂ ਜਪਣੇ ਜਿ ਧੰਨੁ ਗੁਰੂ ਬਾਬਾ ਨਾਨਕ, ਵਾਹਗੁਰੂ ਬਾਬਾ ਨਾਨਕ, ਸਤਿਗੁਰੂ ਬਾਬਾ ਨਾਨਕੁ।

੧ਓ ਸਤਿਗੁਰੂ ਪਰਸਾਦਿ॥ ਸੰਮਤ ੧੭੦੮॥ ਵੈਸਾਖ ਵਚ ਏਕਮ॥੧॥ ਨੂੰ ਚਤ੍ਰਭੋਜ ਪੋਥੀ ਪਰੀ ਹੋਈ, ਵਚਨਿ ਸ੍ਰੀ ਗੁਰੂ ਮਿਹਰਵਾਨ ਨੇ ਲਿਖਾਈ ਜੀ। ਲਿਖੀ ਭਾਈ ਕੇਸੋ ਦਾਸ ਬਰਹਮਨ, ਸੇਵਕੁ ਗੁਰੂ ਦਾ, ਪੂਰੀ ਹੋਈ। ੭੪ ਗੋਸਟੀ ਲਿਖਿਆ। ਗੁਲਾਮੁ, ਗੁਲਾਮ ਕਾ ਸੇਵਕੁ, ਸੇਵਕਾਂ ਕਾ ਸਿਖੁ, ਸਿਖਾਂ ਕਾ, ਜਿਨ੍ਹਾਂ ਗੁਰੂ ਪਛਾਤਾ ਹੈ। ਗੁਲਾਮ ਚਤਰ ਭੋਜ ਕਾ ਸਾਂਸ ਸਾਸ ਕਾ ਪੈਰੀ ਪਵਣਾ ਵਾਚਣਾ। ਗੁਰੂ ਦੇ ਹੁਕਮ ਨਾਲਿ ਪੋਥੀ ਸੋਧੀ। ਅਖਰੁ ਘਟਦਾ ਵਧਦਾ ਬਖਸਣਾ ਏਹੋ ਦਾਨੁ ਦੇਣਾ, ਸ੍ਰੀ ਗੁਰੂ ਬਾਬੇ ਨਾਨਕ ਜੀ ਕਾ ਸਬਦੁ ਅੰਤਰਿ ਵਸੈ ਜੀ॥੧॥ ਵਾਹਗੁਰੂ ਜੀ। ਤਿਸੁ ਪੋਥੀ ਦਾ ਅਵਤਾਰੁ ਕੀਤਾ, ਏਹੁ ਪੋਥੀ। ਸੰਬਤੁ ੧੮੮੫। ਅਸੂ ਸੁਦੀ ਦੁਆਦਿਸੀ, ਐਤਿਵਾਰਿ। ਪੋਥੀ ਪੂਰੀ ਹੋਈ ਗੁਰੂ ਕੇ ਪ੍ਰਸਾਦਿ॥੧॥

# ਬਾਲੇ ਵਾਲੀ ਜਨਮ ਸਾਖੀ

[ਇਹ ਸ੍ਰੀ ਪਿਆਰੇ ਲਾਲ ਕਪੂਰ ਦਿਲੀ ਕੋਲ ਹੱਥ ਲਿਖਤ* ਤੇ ਆਧਾਰਤ ਹੈ। ਜੋ ਹੁਨ ਤਕ ਮਿਲੀਆਂ ਸਭ ਭਾਈ ਬਾਲੇ ਦੀਆਂ ਜਨਮ ਸਾਖੀਆਂ ਤੋਂ ਪੁਰਾਣੀ ਹੈ ਤੇ ਇਸ ਲਿਖਤ ਦੀ ਮਿਤੀ ੧੭੧੫ ਬਿਕਰਮੀ, ਭਾਵ ੧੬੫੮ ਈਸਵੀ ਹੈ]

੧ਓ ਸਤਿਗੁਰ ਪ੍ਰਸਾਦਿ। ਜਨਮ ਸਾਖੀ ਸ੍ਰੀ ਗੁਰੂ ਬਾਬੇ ਜੀ ਕੀ॥

ਸੰਮਤ ੧੫੮੨ ਪੰਦ੍ਰਹ ਸੈ ਬੈਆਸੀਆ ਮਿਤੀ ਵੈਸਾਖ ਸੁਦੀ ਪੰਚਮੀ "ਪੋਥੀ ਲਿਖੀ ਪੈੜੇ ਮੋਖੇ ਸੁਲਤਾਨਪੁਰ ਕੇ ਖਤਰੀ" ਗੁਰੂ ਅੰਗਦਿ ਲਿਖਵਾਈ ਪੈੜਾ ਮੋਖਾ ਬਾਲੇ ਸੰਧੂ ਜਟੇਟੇ ਨਾਲਿ ਰਾਇ ਭੋਏ ਦੀ ਤਲਵੰਡੀ ਆਇਆ ਆਹਾ। ਗੁਰੂ ਅੰਗਦ ਜੀ ਨੌ ਢੂਢਿਕੈ ਲਧਾ ਆਹਾ। ਦੁਇ ਮਹੀਨੇ ਸਤਾਰਹ ਦਿਨ ਲਿਖਦਿਆ ਲਗੇ ਰਹੇ। ਜੋ ਹਕੀਕਤ ਆਹੀ ਜਿਥੇ ਜਿਥੇ ਫਿਰੇ ਆਹੈ ਤਿਥੋ ਤਿਥੋ ਦੀ ਹਕੀਕਤ ਸਹਜਿ ਨਾਲਿ ਭਾਈ ਬਾਲੇ ਲਿਖਾਈ। ਬਾਲੇ ਉਪਰਿ ਗੁਰੂ ਅੰਗਦੁ ਬਹੁਤੁ ਖੁਸੀ ਹੋਇਆ। ਭਾਈ ਬਾਲੇ ਅਤੇ ਮਰਦਾਨਾ ਰਬਾਬੀ ਨਾਲਿ ਫਿਰੇ ਆਹਾ ਮੋਦੀਖਾਨੇ ਦੇ ਵਖਤ, ਬਾਲਾ ਨਾਲ ਆਹਾ।

੧ਓ ਸਤਿ ਗੁਰੂ ਪ੍ਰਸਾਦਿ। ਇਕ ਦਿਨ ਗੁਰੂ ਅੰਗਦ ਜੀ ਦੇ ਦਿਲ ਉਪਜੀ ਮੇਰਾ ਗੁਰੂ ਨਾਨਕ ਪੂਰਨ ਆਹਾ। ਉਸ ਅਤੇ ਪਰਮੇਸਰ ਵਿਚਿ ਭੇਦੁ ਕਿਛ ਨਾਹਾ। ਦਿਖਾ ਮੇਰੇ ਗੁਰੂ ਜਨਮ ਕਿਸ ਰਉਸ ਲਿਤਾ ਆਹਾ। ਏਹ ਚਿਤਵਣਾ ਹੋਇ ਰਹੀ ਆਹਾ ਕਤਕ ਮਾਹ ਪਿਛਲੇ ਪਖ ਬਾਲਾ ਸੰਧੂ ਗੁਰੂ ਅੰਗਦ ਦੇ ਦਰਸਨ ਨੂੰ ਆਇਆ ਸੀ ਗੁਰੂ ਅੰਗਦ ਛਪਿਆ ਰਹਦਾ ਸੀ। ਬਾਲੇ ਸੰਧੂ ਨੂ ਏਹਾ ਚਾਹ ਸੀ ਜੋ ਗੁਰੂ ਪਰਗਟ ਹੋਵੈ ਤਾਂ ਦਰਸਨਿ ਜਾਈਐ। ਬਾਲੇ ਸੰਧੂ ਸੁਣਿਆ ਜੋ ਗੁਰੂ ਨਾਨਕ ਇਕ ਖਤਰੇਟਾ ਅੰਗਦੁ ਹੈ। ਉਸ ਨੋ ਥਾਪਿ ਚਲਿਆ ਹੈ। ਜਾਤਿ ਤਿਰਹੁਨ ਹੈ। ਪਰ ਜਾਣੀਦਾ ਨਾਹੀ ਕੇਹੜੇ ਥਾਉ ਛਪਿ ਬੈਠਾ ਹੈ। ਖਬਰ ਸੁਣੀ ਖਡੂਰ ਖਹਿਰਿਆਂ ਦੀ ਵਿਚਿ ਬੈਠਾ ਹੈ। ਏਹੁ ਸੁਣਿ ਕੈ ਬਾਲਾ ਸੰਧੂ ਗੁਰੂ ਅੰਗਦ ਦੇ ਦਰਸਨਿ ਆਇਆ ਜੋ ਕਿਛੁ ਸਕਤਿ ਆਹੀ ਸੋ ਭੇਟ ਲੈ ਆਇਆ, ਢੂਢਲਧੋਸੁ। ਅਗੈ ਦੇਖੈ ਤਾਂ ਗੁਰੂ ਅੰਗਦ ਬੈਠਾ ਵਾਣੁ ਵਟਦਾ ਹੈ। ਬਾਲੇ ਸੰਧੂ ਜਾਇ ਮਥਾ ਟੇਕਿਆ ਅਗੋਂ ਅੰਗਦੁ ਬੋਲਿਆ ਆਉ ਭਾਈ ਸਤਿ ਕਰਤਾਰ ਬੈਠੋ ਜੀ। ਗੁਰੂ ਅੰਗਦੁ ਵਾਣੁ ਵਟਦੇ ਰਹਿ ਗਇਆ। ਗੁਰੂ ਅੰਗਦੁ ਬਾਲੇ ਨੂੰ ਪੁਛਣਾ ਕੀਤਾ, ਭਾਈ ਸਿਖ ਕਿਥੋਂ ਆਇਓ। ਕਿਉ ਕਰਿ ਆਵਣ ਹੋਇਆ ਹੈ। ਕਉਣ ਹੋਂਦੇ ਹੋ, ਤਾਂ ਬਾਲੇ ਸੰਧੂ ਹਥਿ ਜੋੜੇ ਗੁਰੂ ਜੀ, ਹੋਦਾ ਹਾਂ ਜਟੇਟਾ, ਨਾਉ ਹੈ ਬਾਲਾ, ਗੋਤ ਸੰਧੂ ਵਤਨ ਰਾਇ ਭੋਏ ਦੀ ਤਲਵੰਡੀ ਹੈ। ਗੁਰੂ

---

*ਇਸ ਜਨਮ ਸਾਖੀ ਦੀ ਫੋਟੋ ਕਾਪੀ ਪੰਜਾਬ ਹਿਸਟਾਰੀਕਲ ਸਟਡੀਜ਼ ਡਿਪਾਰਟਮੈਂਟ ਪੰਜਾਬੀ ਯੂਨੀਵਰਸਿਟੀ ਪਟਿਆਲਾ ਵਿਚ ਸੁਰਖਿਅਤ ਹੈ।

ਦੇ ਦਰਸਨ ਆਇਆ ਹਾਂ। ਫੇਰਿ ਗੁਰੂ ਅੰਗਦ ਜੀ ਪੁਛਿਆ ਭਾਈ ਬਾਲਾ ਤੂ ਸਿਖ ਕਿਸਦਾ ਹੈਂ ਤੈਨੂ ਕਉਣ ਮਿਲਿਆ ਸੀ। ਫੇਰਿ ਬਾਲਾ ਬੋਲਿਆ ਜੀ ਹਉ ਗੁਰੂ ਨਾਨਕ ਦਾ ਸਿਖ ਹਾਂ। ਮੈਨੂ ਨਾਨਕ ਬੇਦੀ, ਕਾਲੂ ਦਾ ਪੁਤ੍ਰ ਮਿਲਿਆ ਸੀ। ਗੁਰੂ ਅੰਗਦੁ ਪੁਛਿਆ ਭਾਈ ਬਾਲਾ ਤੁਹਿ ਡਿਠਾ ਸੀ। ਤਾਂ ਬਾਲੇ ਸੰਧੂ ਕਹਿਆ ਜੀ ਮੈਂਥੀਂ ਤ੍ਰੈ ਵਰ੍ਹੇ ਗੁਰੂ ਨਾਨਕ ਵਡਾ ਸੀ। ਮੈਂ ਨਾਨਕ ਦੇ ਨਾਲਿ ਪਿਛੇ ਲਗਾ ਫਿਰਦਾ ਸੀ। ਪਰੁ ਜੀ ਤਦ ਅਸਾਨੂ ਏਹੀ ਮਤਿ ਨਾਹ ਸੀ। ਸੋ ਏਵਡੁ ਗੁਰੂ ਹੈ ਸਲਾਮੀ ਰਹਦੇ ਹੈ। ਏਹ ਗਲ ਜਾ ਬਾਲੇ ਸੰਧੂ ਆਖੀ ਤਾਂ ਗੁਰੂ ਅੰਗਦ ਦਾ ਬੈਰਾਗ ਛੁਟਿ ਗਇਆ। ਕਿਥਾਉ ਥੰਮੈ ਨਾਹੀ। ਰਾਤਿ ਗੁਜਰ ਫੇਰਿ ਭਲਕੁ ਹੋਆ। ਤਾਂ ਫੇਰਿ ਗੁਰੂ ਅੰਗਦੁ ਆਖਿਆ ਭਾਈ ਬਾਲੇ ਨੂੰ ਸਦਹੁ। ਤਾਂ ਬਾਲਾ ਸੰਧੂ ਆਇਆ। ਮੱਥਾ ਟੇਕਿਓਸੁ। ਗੁਰੂ ਅੰਗਦ ਬਾਲੇ ਨੂੰ ਪੁਛਿਆ ਭਾਈ ਬਾਲਾ ਕੁਝ ਤੈਨੂ ਏਹ ਭੀ ਮਲੂਮ ਹੈ, "ਗੁਰੂ ਨਾਨਕ ਜਨਮਿਆ ਸੋ ਕਿਦੂੰ ਜਨਮਿਆ ਸੀ।" ਬਾਲੇ ਕਹਿਆ "ਜੀ ਅਹਿ ਮੈਂਨੂੰ ਮਲੂਮ ਨਾਹੀ। ਪਰ ਜੀ ਇਤਣੀ ਮੈਂ ਸੁਣੀ ਸੀ ਲੋਕਾਂ ਦੇ ਮੁਹਹੁ ਹਰਿਦਿਆਲ ਮਿਸਰ ਆਖਦਾ ਸੀ ਜੋ ਭਾਈ ਇਨੇ ਮਹੂਰਤ ਅਤੇ ਸਤਾਈਸ ਨਛ੍ਤ੍ਰ ਅਤੈ ਕਤਕ ਦੀ ਪੂਰਨਮਾਸੀ ਸੈ ਇਤ ਨਛਤ੍ਰ ਕੋਈ ਨਾਹੀ ਜਨਮਿਆ। ਏਹੁ ਕਾਲੂ ਬੇਦੀ ਦੇ ਘਰਿ ਕੋਈ ਵਡਾ ਭਗਤਿ ਜਨਮਿਆ ਹੈ। ਇਤਨੀ ਮੈਂ ਸੁਣਦਾ ਸੀ। ਜੁ ਮਹਤੇ ਕਾਲੂ ਤਿਤੇ ਸਮੈ ਜਨਮ ਪਤ੍ਰੀ ਲਿਖਾਈ ਸੀ।" ਸੰਮਤ ੧੫੮੨ ਪੰਦ੍ਰਹ ਸੈ ਬਿਆਸੀਆ ਮਿਤੀ ਵੈਸਾਖ ਸੁਦੀ ਪੰਚਮੀ। ਫੇਰਿ ਗੁਰੂ ਅੰਗਦਿ ਕਹਿਆ "ਭਾਈ ਬਾਲਾ ਕਿਵੈ ਜਨਮ ਪਤ੍ਰੀ ਭੀ ਹਥਿ ਆਵੈ" ਤਾਂ ਬਾਲਾ ਕਹਿਆ "ਗੁਰੂ ਜਾਣੈ ਪਰ ਖੋਜੁ ਕੀਤੀਆਹ ਹਥਿ ਆਵੈ।" ਫੇਰਿ ਗੁਰੂ ਅੰਗਦੁ ਕਹਿਆ "ਭਾਈ ਬਾਲਾ ਕੋਈ ਏਹ ਹੈ ਜਿਸ ਥੀ ਖੋਜੁ ਜਨਮ ਪਤ੍ਰੀ ਦਾ ਆਵੈ। ਅਕੇ ਜਨਮ ਪਤ੍ਰੀ ਹੀ ਹਥਿ ਆਵੈ।" ਤਾਂ ਫੇਰਿ ਬਾਲੇ ਆਖਿਆ "ਜੀ ਢੂੰਢਐ ਤਾਂ ਗੁਰੂ ਅੰਗਦਿ ਕਹਿਆ ਭਾਈ ਬਾਲਾ ਤੁਸੀ ਉਥੋਂ ਦੇ ਮਹਰਮ ਹੋ। ਤੁਸਾਂ ਹੀ ਖੋਜੋ ਜਿ ਹਥਿ ਆਵੈ। ਅਕੈ ਤੁਸੀਂ ਕਿਸੇ ਪਾਸ ਟੋਲਿ ਕਢਹੁ।" ਤਾਂ ਬਾਲੇ ਆਖਿਆ "ਜੀ ਕਾਲੂ ਬੇਦੀ ਦਾ ਭਰਾਉ ਲਗਦਾ ਹੈ ਲਾਲੂ ਬੇਦੀ। ਓਸੁ ਪਾਸੁ ਹੋਵੈ ਤਾਂ ਖੋਜੁ ਕਰੈ।" ਤਾਂ ਗੁਰੂ ਅੰਗਦਿ ਕਹਿਆ, "ਭਾਈ ਬਾਲਾ ਜੀ ਤੁਸਾਂ ਖੋਜ ਕਰਣਾ" ਤਾਂ ਬਾਲੇ ਕਹਿਆ "ਗੁਰੂ ਜੀ ਜੇ ਤੁਸੀਂ ਕੋਈ ਆਪਣਾ ਆਦਮੀ ਦੇਵਹੁ। ਓਹ ਭੀ ਹੋਵੈ ਅਤੇ ਹੰਉ ਭੀ ਨਾਲੇ ਜਾਇ ਕਰਿ ਲਾਲੂ ਵੇਦੀ ਨੂੰ ਆਖੀਐ।" ਤਾਂ ਬਾਲਾ ਸੰਧੂ ਅਤੇ ਇਕ ਸਿਖੁ ਹੋਰ ਸਾਥ ਨੂੰ ਹੋਆ ਤਾਂ ਬਾਲੇ ਸੰਧੂ ਅਰਦਾਸੁ ਕੀਤੀ ਜੀ ਮਿਹਰਵਾਨ ਖੁਸੀ ਕਰੋ। ਤਾਂ ਗੁਰੂ ਅੰਗਦਿ ਖੁਸੀ ਦਿਤੀ। ਭਾਈ ਬਾਲਾ "ਗੁਰੂ ਭਲਾ ਕਰੈਗਾ।" ਤਾਂ ਬਾਲਾ ਖਡੂਰ ਵਿਚਹੁ ਹੋਂਦੇ ਹੀ ਜਾਇ ਤਲਵੰਡੀ ਵੜਿਆ। ਆਇ ਆਖਿਆ ਭਾਈ ਲਾਲੂ ਸਤਿਕਰਤਾਰ। ਅਗੇ ਲਾਲੂ ਆਖਿਆ ਭਾਈ ਬਾਲਾ ਸਤਿਕਰਤਾਰ। ਤਾਂ ਬਾਲੇ ਆਖਿਆ "ਭਾਈ ਲਾਲੂ ਜੀ ਬਹੁਤੁ ਬਿਰਧਿ ਹੋਇਆ ਹੈ ਤੇਰੇ ਉਪਰਿ ਗੁਰੂ ਅੰਗਦ ਦੀ ਬਹੁਤ ਮਿਹਰਵਾਨਗੀ ਹੋਈ ਹੈ। ਗੁਰੂ ਨਾਨਕ ਦੀ ਜਨਮ ਪਤ੍ਰੀ ਢੂੰਢ ਕੈ ਲੈ ਚਲੋ। ਗੁਰੂ ਅੰਗਦੁ ਅਸਾਂ ਢੂੰਢਿ ਕੈ ਲਧਾ ਹੈ "ਨਾਨਕ ਅਤੈ ਅੰਗਦਿ ਵਿਚਿ ਕੋਈ ਭੇਦ ਨਾਹੀ। ਤਾਂ ਲਾਲੂ ਕਹਿਆ ਭਾਈ ਬਾਲਾ ਸੰਗਤਿ ਆਖਦੀ ਹੈ। ਸੋ ਪੂਰਾ ਵਚਨੁ ਆਖਦਾ ਹੈ। ਗੁਰੂ ਨਾਨਕ ਜੀ ਕੀ ਜਨਮ ਪਤ੍ਰੀ ਮੇਰੇ ਕੋਲਿ ਨਾਹੀ।" ਤਾਂ ਬਾਲੇ ਕਹਿਆ "ਭਾਈ ਤੂੰ ਕਾਲੂ ਦਾ ਭਿਰਾਉ ਹੈ। ਤੂੰ ਘਰਿ ਵਿਚ ਟੋਲਿ।" ਤਬ ਲਾਲੂ ਕਹਿਆ "ਭਾਈ ਬਾਲਾ ਤੂ ਨਾਨਕ ਦਾ ਮਿਤ੍ਰ ਹੈ। ਤੂੰ ਸਚੁ ਆਖ ਗੁਰੂ ਸ੍ਰੀ ਚੰਦ੍ਰ ਕੇ ਅੰਗਦੁ।" ਤਾਂ ਬਾਲੇ ਕਹਿਆ, "ਭਾਈ ਲਾਲੂ ਗੁਰੂ ਅੰਗਦੁ ਹੋਇਆ। ਜਿਸੁ ਅਗੋ ਗੁਰੂ ਨਾਨਕ ਪੰਜ ਪੈਸੇ

ਨਾਰੀਏਲ ਰਖਿ ਕੈ ਮਥਾ ਆਪਿ ਟੇਕਿਆ। ਭਾਈ ਲਾਲੂ ਤਿਸੁ ਨਾਲਿ ਬਰਾਬਰੀ ਕੇਹੀ। ਅਸਾਂ ਢੂੰਢਿ ਕਰਿ ਲਧਾ ਹੈ ਅਤੇ ਸਿਰੀ ਚੰਦ ਹੋਰੀ ਅਉਲਾਦਿ ਕਰਿ ਪੂਜੀਅਨਿਗੇ।" ਤਾਂ ਲਾਲੂ ਆਖਿਆ "ਭਾਈ ਬਾਲਾ ਦਿਖਾਂ ਟੋਲਿਦਾ ਹਾਂ। ਭਾਈ ਬਾਲਾ ਬੀਬੀ ਭੀ ਚਲਿ ਗਈ ਅਤੇ ਭਾਈ ਕਾਲੂ ਭੀ ਚਲਿ ਗਇਆ!" ਲਾਲੂ ਘਰਿ ਵਿਚਿ ਟੋਲਣ ਲਗਾ। ਪੰਜਵੇਂ ਦਿਨ ਜਨਮ ਪਤ੍ਰੀ ਲਧੀ। ਬਾਲੇ ਨੂੰ ਦਿਤੀ ਤਾਂ ਲਾਲੂ ਨੂੰ ਜੋ (ਸਿਖ) ਗੁਰੂ ਅੰਗਦਿ ਬਾਲੇ ਦੇ ਨਾਲਿ ਦਿਤਾ ਸੀ, ਓਨਿ ਕਹਿਆ "ਭਾਈ ਲਾਲੂ ਤੂ ਭੀ ਚਲੁ ਬਹੁਤੁ ਉਧਾਰ ਹੋਵੈਗਾ।" ਤਾਂ ਬਾਲੇ ਕਹਿਆ "ਭਲਾ ਭਾਈ ਲਾਲੂ ਤੂ ਭੀ ਚਲੁ" ਤਾਂ ਲਾਲੂ ਕਹਿਆ "ਭਾਈ ਮੇਰਾ ਤਾਂ ਚਲਣਾ ਨਹੀਂ। ਤੁਸੀਂ ਜਨਮ ਪਤ੍ਰੀ ਲੈ ਜਾਹਹੋ। ਪਰ ਭਾਈ ਮੇਰੀ ਭੀ ਭੇਟ ਕੁਝ ਲੈ ਜਾਹੁ।" ਤਾਂ ਬਾਲੇ ਕਹਿਆ "ਭਲਾ ਭਾਈ ਲਾਲੂ ਜੋ ਕਿਛੁ ਤੁਮਾਰੇ ਜੀਅ ਆਵਦਾ ਹੈ ਸੋ ਭਲੀ ਦੇਹੁ ਤਾਂ ਲਾਲੂ ਪੰਜ ਪੈਸੇ ਅਤੇ ਇਕ ਨਾਰੀਏਲ ਦਿਤਾ। ਭਾਈ ਮੇਰਾ ਭੇਟ ਗੁਰੂ ਅੰਗਦ ਰਖਣੀ। ਅਤੇ ਆਖਣਾ ਜੀ ਕਦੀ ਸਿਰੀ ਚੰਦ ਹੋਰੀ ਅਗੇ ਬੁਰਾ ਮੰਨੈ ਤਾ ਤੁਸਾਂ ਖਸ਼ਮਾਨਾ ਕਰਣਾ।" ਤਾਂ ਬਾਲਾ ਕਹਿਆ "ਲਾਲੂ ਧੋਖਾ ਕੋਈ ਨਾਹੀ।" ਜਨਮ ਪਤ੍ਰੀ ਬਾਲਾ ਨਾਲ ਲੈ ਕਰਿ ਖਾਡੂਰਿ ਗੁਰੂ ਅੰਗਦਿ ਪਾਸਿ ਆਏ। ਆਇ ਮਥਾ ਟੇਕਿਆ ਅਤੇ ਅੰਗਦੁ ਬਹੁਤ ਖੁਸੀ ਹੋਇਆ। ਕਹਿਆ "ਭਾਈ ਬਾਲਾ ਵਚਨ ਕਰਤਾਰੁ ਚਿਤਿ ਆਵੈ ਅਜੁ ਤੈ ਅਸਾਨੂ ਗੁਰੂ ਨਾਨਕ ਦਰਸਨ ਕਰਾਇਆ, ਜਾਹ ਹਥਿ ਲੈ ਕੈ ਗੁਰੂ ਅੰਗਦ ਚੁੰਮੀ।" ਅਖੀਂ ਸਿਰ ਤੇ ਰਖੀ ਦੇਖੇ ਤਾ ਅਖਰ ਸਸਤ੍ਰੀ ਹੈਨਿ। ਤਾਂ ਗੁਰੂ ਅੰਗਦਿ ਬੀਚਾਰੁ ਕੀਤਾ। ਕੋਹ ਕੋਈ ਇਜੇਹਾ ਸਿਖੁ ਹੋਵੈ ਜੁ ਦੋਵੇਂ ਅਖਰ ਪੜਿਆ ਹੋਵੈ। ਤਾਂ ਮਹਿਮਾ ਖਹਰਾ ਜਟੁ ਬੋਲਿਆ ਜਿਸਦੇ ਘਰੁ ਗੁਰੂ ਅੰਗਦ ਰਹਦਾ ਸੀ"। "ਗੁਰੂ ਜੀ ਸੁਲਤਾਨਪੁਰ ਪੈੜਾ ਮੋਖਾ ਖਤ੍ਰੀ ਹੈ। ਓਹੁ ਦੋਵੈ ਅਖਰ ਪੜਿਆ ਹੈ।" ਤਾਂ ਗੁਰੂ ਅੰਗਦ ਆਖਿਆ ਭਾਈ ਮਹਿਮਾ ਐਦਾ ਚਾਹੀਐ। ਜਰੂਰਿ ਮਹਮੇ ਕਹਿਆ ਭਲਾ ਜੀ ਹਉ ਲਿਆਵਦਾ ਹਾਂ। ਮੇਰੇ ਆਖੇ ਝਬਿ ਆਵੇਗਾ। ਮਹਮਾ ਸੁਲਤਾਨਪੁਰੇ ਪੈੜੇ ਮੋਖੇ ਨੂੰ ਲੈ ਆਇਆ ਪੈੜੇ ਆਏ ਮਥਾ ਟੇਕਿਆ। ਤਾਂ ਗੁਰੂ ਅੰਗਦ ਉਸ ਨੂੰ ਜਨਮ ਪਤ੍ਰੀ ਦਿਖਾਈ। ਓਹੁ ਤੜਿ ਤੜਿ ਵਾਚ ਗਇਆ। ਗੁਰੂ ਅੰਗਦ ਬਹੁਤੁ ਖੁਸ਼ੀ ਹੋਇਆ। ਗੁਰੂ ਅੰਗਦਿ ਕਹਿਆ ਭਾਈ ਪੈੜਾ ਏਹ ਸਾਨੂ ਗੁਰਮੁਖੀ ਅਖਰਾਂ ਵਿਚਿ ਲਿਖ ਦੇਹਿ। ਪੈੜੇ ਗੁਰਮੁਖੀ ਵਿਚਿ ਲਿਖਿ ਦਿਤੀ"।

## ਅਵਤਾਰ ਧਾਰਨਾ

੧ਓ ਸਤਿਗੁਰਪ੍ਰਸਾਦਿ। ਜਨਮ ਪਤ੍ਰੀ ਗੁਰੂ ਨਾਨਕ ਵੇਦੀ ਕੀ ਸਮਤੁ ੧੫੨੬ ਮਿਤੀ ਕਤਕ ਸੁਦੀ ਪੂਰਨ ਮਾਸੀ। ਨਾਨਕ ਜਨਮੁ ਲੀਤਾ ਅਧੀ ਰਾਤਿ ਘੜੀ ਉਪਰਿ ਕਾਲੂ ਵੇਦੀ ਦੇ ਘਰਿ। ਕਾਲੂ ਦਾ ਕੁਲਾ ਪਰੋਹਿਤ ਹਰਿਦਇਆਲ ਬ੍ਰਹਮਣ ਆਹਾ ਅਤੇ ਨਾਲੇ ਗੁਰਦੇਵ ਆਹਾ। ਵਡੀ ਵੇਲਾ ਕਾਲੂ ਹਰਦਇਆਲ ਦੇ ਘਰਿ ਗਇਆ ਜਾਇ ਕਰਿ ਆਖਿਓਸੁ "ਹਰਿਦਇਆਲੁ ਜੀ ਤੁਸੀਂ ਕਿਰਪਾ ਕਰਹੁ ਪੰਡਿਤ ਹਰਦਇਆਲ ਕਹਿਆ ਕਿਉ ਮਹਤਾ ਕਾਲੂ ਇਤ ਵੇਲੇ ਕਿਉ ਆਇਆ ਹੈ। ਕਾਲੂ ਆਖਿਆ ਜੀ ਬਾਲਕਿ ਜਨਮੁ ਲੀਤਾ ਹੈ। ਹਰਿਦਇਆਲੁ ਜੀ ਤੁਸੀਂ ਜਨਮ ਪਤ੍ਰੀ ਲਿਖਹੁ। ਫਿਰਿ ਹਰਿਦਇਆਲੁ ਪੰਡਿਤੁ ਆਖਿਆ ਭਲਾ ਮਹਲਾ ਜੀ ਮੈ ਸੇਵਾ ਪੂਜਾ ਕਰਿ ਕੈ ਆਂਵਦਾ ਹਾਂ। ਤੂੰ ਚਲਦਾ ਹਹੁ। ਕਾਲੂ ਘਰਿ ਆਇਆ। ਪਿਛੋਂ ਪੰਡਿਤ ਪੰਜਾਂ ਘੜੀਆਂ ਦਿਨ ਚੜੇ ਆਇਆ ਆਨਿ ਕਰਿ ਸਦ ਕੀਤੋਸੁ ਕਾਲੂ ਅੰਦਰ ਲੈ ਵੜਿਆ।

ਅਗੇ ਕਾਲੂ ਵਿਛਾਵਣੇ ਕਰਿ ਰਖੇ ਆਹੇ। ਪੰਡਿਤ ਨੂੰ ਬੈਠਾਇਆ। ਪੰਡਿਤ ਕਹਿਆ ਕਾਲੂ ਕਾਗਦੁ ਕੇਸਰੁ ਲੈ ਆਉ। ਕਾਲੂ ਲੈ ਆਇਆ ਫੇਰਿ ਪੰਡਿਤ ਆਖਿਆ, "ਮਹਤਾ ਮੈਨੂ ਸਬਦੁ ਸੁਣਾਇ ਕਿਆ ਸਬਦੁ ਲੈ ਜਨਮਿਆ ਹੈ। ਵਖਤ ਬਤਾ ਕਿਸ ਵੇਲੇ ਜਨਮੁ ਲੀਤੀ ਹੈ।" ਕਾਲੂ ਕਹਿਆ ਜਨਮ ਦੀ ਮੈਨੂੰ ਖਬਰ ਹੈ। ਹਿਕ ਘੜੀ ਤੈ ਦੁਇ ਪਹਿਰ ਪੂਰੇ ਹੋਏ ਆਹੇ। ਜਾ ਜਨਮ ਲੀਤਾ ਹੈ। ਹੋਰੁ ਸਬਦ ਦੀ ਮੈਨੂੰ ਖਬਰ ਨਾਹੀ। ਤਾਂ ਫੇਰਿ ਪੰਡਿਤ ਕਹਿਆ ਕਾਲੂ ਅੰਦਰੋ ਖਬਰਿ ਪੁਛ। ਕਾਲੂ ਦਉਲਤ ਦਾਈ ਬਾਹਰ ਸਦੀ। ਦਾਈ ਹਈ ਤਾਂ ਓਸ ਥੀ ਪੁਛੀ। "ਕਿਉ ਜੀ ਮੈਨੂ ਕਿਉ ਸਦਿਆ ਹੈ"। ਕਾਲੂ ਕਹਿਆ, "ਦਾਈ ਕਿਛੁ ਪੰਡਿਤੁ ਪੁਛਦਾ ਹੈ। ਤੂ ਜਾਣਦੀ ਹੈ ਤਾਂ ਦਸੁ"। ਦਾਈ ਕਹਿਆ ਪੰਡਿਤ "ਜੀ ਕੁਛ ਪੁਛੋ।" ਪੰਡਿਤ ਕਹਿਆ "ਦਾਈ ਬਾਲਕ ਕਿਆ ਸਬਦੁ ਲੈ ਜਨਮਿਆ ਹੈ" ਅਗੇ ਦਾਈ ਬੋਲੀ "ਪੰਡਿਤ ਜੀ ਮੇਰੇ ਹਥ ਵਿਚਿ ਕਿਤਨੇ ਬਾਲਕ ਜਨਮੇ ਹੈਣਿ ਪਰੁ ਅਜੇਹਾ ਬਾਲਕੁ ਇਸ ਤਰਹ ਕੋਈ ਨਾਹੀ ਜਨਮਿਆ। ਇਸ ਦਾ ਅਵਾਜੁ ਇਸੁ ਤਰਹ ਨਿਕਲਿਆ ਜਿਸ ਤਰਾ ਕੋਈ ਵਡਾ ਸਿਆਣਾ ਹਸਿਆ ਕਰਿ ਮਿਲਦਾ ਹੈ। ਇਸ ਬਾਲਕ ਦੀ ਮੈਨੋ ਹੈਰਾਨਗੀ ਲਗੀ ਹੈ।" ਪੰਡਿਤ ਕਹਿਆ, "ਭਲਾ ਦਾਈ ਜਾਇ।" ਪੰਡਿਤ ਕਹਿਆ "ਸੁਣਿ ਕਾਲੂ ਬਾਲਕੁ ਸਤਾਈ ਨਛਤ੍ਰ ਪੂਰੇ ਜਨਮਿਆ ਹੈ। ਜੇ ਪਹਿਲੇ ਦੁਹ ਪਹਰ ਅੰਦਰ ਜਨਮਿ ਹੋਂਦਾ ਤਾਂ ਸਾਹੂਕਾਰ ਹੋਂਦਾ। ਏਹ ਪਿਛਲੇ ਪਹਰ ਚਲਦੀ ਰਾਤਿ ਜਨਮਿਆ ਹੈ। ਅਜੁ ਵਡੀ ਪੁਰਬੀ ਦੀ ਰਾਤਿ ਆਹੀ ਇਸਦੇ ਸਿਰਿ ਛਤ੍ਰ ਫਿਰਿਆ ਲੋੜੀਐ ਮੈ ਵਡਾ ਹੈਰਾਨੁ ਹਾਂ। ਦਿਖਾ ਕੇਹੜਾ ਛਤ੍ਰ ਫਿਰੈ।" ਪੰਡਿਤੁ ਵਡਾ ਵੀਚਾਰੀ ਆਹਾ। ਪੰਡਿਤ ਕਹਿਆ "ਕਾਲੂ ਬਾਲਕ ਦਾ ਮੈਨੂ ਦਰਸਨੁ ਦਿਖਾਉ ਕਾਲੂ ਜਾਇ ਅੰਦਰਿ ਬਾਲਕ ਮੰਗਿਆ ਅਗੋ ਬੀਬੀ ਕਾਲੂ ਦੀ ਇਸਤ੍ਰੀ ਆਖਿਆ, "ਮੈ ਨਾਹੀ ਦੇਂਦੀ ਠੰਢਿ ਦੇ ਦਿਨ ਹੈਨਿ ਤਾਂ ਪੰਡਿਤ ਕਹਿਆ। ਕਿਛੁ ਇਸ ਦਾ ਵਿਘਨੁ ਹੋਵੈ ਤਾਂ ਜਬਾਬੁ ਕਰਾ।" ਤਾਂ ਕਾਲੂ ਨੀਗਰ ਨੂ ਪੋਤੜਿਆ ਵਿਚਿ ਹਥਾ ਤੇ ਬਾਹਰ ਲੈ ਆਇਆ। ਆਨਿ ਪੰਡਿਤ ਅਗੇ ਲੈ ਬੈਠਾ। ਪੰਡਿਤ ਦੇਖਿ ਕਰਿ ਅਗੇ ਉਠਿ ਖੜਾ ਹੋਇਕਰਿ ਦੁਇ ਹਥਿ ਜੋੜ ਨਮਸਕਾਰ ਕੀਤਾ। ਪੰਡਿਤ ਆਖਿਆ, "ਕਾਲੂ ਲੈ ਜਾਹਿ"। ਕਾਲੂ ਬਾਲਕ ਨੂ ਅੰਦਰ ਲੈ ਗਇਆ।

## ਨਾਮ ਕਰਨ

ਕਾਲੂ ਆਖਿਆ ਪੰਡਿਤ ਜੀ ਇਸ ਦਾ ਨਾਉ ਕੁਛ ਆਖੋ। ਕੇਹੇ ਮਹੂਰਤ ਜਨਮਿਆ ਹੈ। ਪੰਡਿਤ ਕਹਿਆ, "ਕਾਲੂ ਮੈ ਇਸ ਦਾ ਨਾਉ ਸੋਧਿ ਕੈ ਰਖਾਂਗਾ" ਤੇਰਹ ਦਿਨਾ ਨੂ ਨਾਉ ਰਖਾਂਗਾ। ਅਰ ਚੋਲਾ ਭੀ ਪਾਵਾਂਗਾ। ਪੰਡਿਤ ਤੇਰਹ ਦਿਨ ਬੀਚਾਰ ਕਰਦਾ ਰਹਿਆ। ਤੇਰਵੇ ਦਿਨ ਚੋਲਾ ਪਾਇਆ। ਨਾਉ ਰਖਿਆ ਨਿਰੰਕਾਰੀ। ਕਾਲੂ ਕਹਿਆ ਪੰਡਿਤ ਜੀ ਏਹੁ ਨਾਉ ਤੁਸਾਂ ਕਿਉ ਰਖਿਆ। ਏਹੁ ਨਾਉ ਹਿੰਦੂ ਤੁਰਕਾ ਦੁਹਾਂ ਦਾ ਸਾਂਵਾਂ ਹੈ। ਪੰਡਿਤ ਕਹਿਆ ਏਹੁ ਵਡਾ ਅਵਤਾਰ ਪੁਰਖ ਹੈ। ਕਾਲੂ ਤੇਰੇ ਘਰਿ ਆਇਆ ਹੈ। ਏਵਡ ਅਉਤਾਰੀ ਅਗੈ ਕੋਈ ਨਾਹੀ ਹੋਇਆ। ਰਾਮ ਚੰਦ ਹੋਇਆ ਹੈ ਅਤੇ ਕਿਸਨ ਚੰਦ ਹੋਇਆ ਹੈ। ਉਨਾਂ ਨੂੰ ਹਿੰਦੂ ਹੀ ਪੂਜਦੇ ਹੈਨਿ। ਇਸਨੂੰ ਹਿੰਦੂ ਮੁਸਲਮਾਨ ਪੂਜਨਗੇ। ਇਸ ਦਾ ਨਾਉ ਜਿਮੀ ਅਸਮਾਨ ਵਿਚਿ ਰਾਵਿ ਜਾਵੈਗਾ। ਵਣੁ ਤ੍ਰਿਣ ਨਾਨਕ ਨਾਨਕ ਹੋਇ ਜਾਵੈਗਾ। ਇਸ ਤਾਈ ਸਮੁੰਦ੍ਰ ਰਾਹੁ ਦੇਵੈਗਾ ਅਤੇ ਧਰਤੀ ਰਾਹੁ ਦੇਵੈਗੀ। ਅਸਮਾਨੁ ਰਾਹੁ ਦੇਵੈਗਾ। ਏਹੁ ਨਿਰੰਕਾਰ ਹੀ ਜਪੈਗਾ। ਅਤੇ ਵਡਾ ਇਸਨਾਨੀ ਹੋਵੈਗਾ ਅਤੇ ਕੀਤੇ ਨੂੰ ਕੀਤਾ ਹੀ ਜਾਣੇਗਾ। ਹੋਰੁ ਕਿਸੇ ਨੂੰ ਵਿਣੁ ਪਰਮੇਸੁਰ ਜਾਣੇਗਾ

ਨਾਹੀ। ਕਾਲੂ ਅਰਮਾਨ ਮੈਨੂੰ ਰਹਸੀ। ਇਸ ਦਾ ਮਰਾਤਬਾ ਮੈ ਨ ਦੇਖਾਂਗਾ। ਕਿ ਜਾਪੈ ਮੇਰੀ ਅਰਬਲਾ ਕਿਤਨੀ ਕੁ ਹੈ। ਜਾਂ ਨਾਨਕ ਪੰਜ ਵਰਿਆਂ ਦਾ ਹੋਇਆ ਜੋ ਕਿਛੁ ਲੈ ਜਾਇ ਜੋ ਗਵਾਇ ਆਵੈ। ਕਾਲੂ ਪੰਡਿਤ ਨੂ ਉਲਾਮੇ ਦੇਣੇ ਲਗਾ। ਭਲੇ ਪੰਡਿਤ ਜੀ ਭਲਾ ਛਤ੍ਰ ਫਿਰਾਇਆ ਹੀ। ਪੰਡਿਤ ਆਖਿਆ ਕਾਲੂ ਹੁਣ ਤਾਂ ਉਲਾਮੇ ਦੇਨਾ ਹੈ। ਪਰੁ ਉਹੁ ਵਖਤ ਆਵਸੀ ਤਾਂ ਸਿਧਾ ਮੂਹ ਭੀ ਨ ਕਰਹਿਗਾ। ਜਾਂ ਨਵਾਂ ਵਰਿਆ ਦਾ ਹੋਇਆ। ਤਾਂ ਕਾਲੂ ਕਹਿਆ ਨਾਨਕ ਮੱਝੀ ਚਾਰ ਲੈ ਆਉ"।

## ਮੱਝੀ ਚਰਾਣੀਆਂ, ਸਰਪ ਛਾਇਆ ਤੇ ਖੇਤੀ ਕਰਨਾ

ਮੱਝੀ ਚਾਰਣਿ ਗਇਆ ਸੀ ਵੈਸਾਖ ਦੇ ਦਿਨ ਆਹੇ ਦੁਪਹਰ ਵੇਲੇ ਆਇ ਇਕਰਿ ਦਰਖਤ ਹੇਠਿ ਟਿਕ ਗਇਆ। ਅਤੇ ਮੱਝੀ ਭੀ ਖੜੀਆਂ ਕੀਤੀਆ। ਜਿਉ ਟਿਕਿ ਗਇਆ ਸੀ। ਤਿਉ ਕਾਲਾ ਨਾਗ ਮਥੇ ਉਪਰਿ ਆਇ ਬੈਠੋ ਸੁ ਫਣ ਕਾਢਿ ਕੈ। ਕਣਕ ਦੇ ਦਿਨ ਆਹੇ। ਕਣਕ ਦੀ ਕਛਕ ਕਰਿ ਕੈ ਰਾਇ ਬੁਲਾਰੁ ਘਰ ਨੂੰ ਆਵਦਾ ਸੀ। ਤੇ ਦੇਖੈ ਇਕ ਨਿੰਗਰੁ ਸੁਤਾ ਪਇਆ ਹੈ। ਮਥੇ ਉਪਰਿ ਕਾਲਾ ਨਾਗੁ ਫਣੁ ਕਢੀ ਬੈਠਾ ਹੈ। ਰਾਇ ਬੁਲਾਰੁ ਹਟਿਆ ਹਟ ਕੈ ਖੜਾ ਹੋਇਆ ਜੀਅ ਵਿਚਿ ਵੀਚਾਰ ਕੀਤੋਸ। ਜੇ ਏਹ ਨੀਗਰ ਜੀਵਦਾ ਹੈ ਤਾਂ ਇਹ ਕੋਈ ਅੰਬੀਆ ਹੈ ਅਤੇ ਜੇ ਸਾਹੁ ਪੀ ਗਇਆ ਹੈ ਤਾਂ ਏਹ ਮੁਆ ਹੈ। ਜਾ ਪਿਛੋਂ ਆਦਮੀ ਆਇ ਪਹੁਚੇ ਤਾਂ ਰਾਇ ਬੁਲਾਰ ਉਨਾ ਨੁ ਆਖਿਆ। ਦੇਖੋ ਤਾਂ ਏਹੁ ਨੀਗਰ ਕਉਣ ਪਇਆ ਹੈ। ਜਾ ਓਹ ਦੇਖਨਿ ਤਾਂ ਕਿਆ ਵੇਖਨਿ ਜੋ ਕਾਲੂ ਪਟਵਾਰੀ ਦਾ ਪੁਤ੍ਰ ਨਾਨਕ ਪਇਆ ਹੈ। ਤਾਂ ਓਨਾਂ ਰਾਇ ਬੁਲਾਰ ਨੂੰ ਆਖਿਆ। ਰਾਇ ਜੀ ਤੇਰੇ ਪਟਵਾਰੀ ਦਾ ਪੁਤ੍ਰ ਨਾਨਕ ਪਇਆ ਹੈ। ਤਾਂ ਰਾਇ ਬੁਲਾਰ ਆਖਿਆ ਦਿਖਾ ਇਸ ਤਾਈ ਉਠਾਵਹੁ। ਤਾਂ ਓਨਾਂ ਸੁਤੇ ਨੂੰ ਜਗਾਇਆ। ਤਾਂ ਨਾਨਕ ਉਠਿ ਬੈਠਾ। ਦੇਖੋ ਤਾਂ ਰਾਇ ਬੁਲਾਰ ਸਿਰ ਤੇ ਖੜਾ ਹੈ। ਤਾਂ ਨਾਨਕ ਹਥਿ ਜੋੜਿ ਕੈ ਤਜੀਮ ਕੀਤੀ ਰਾਇ ਬੁਲਾਰੁ ਘੋੜੀ ਤੋਂ ਉਤਰ ਪਇਆ ਬਗਲ ਵਿਚਿ ਲੀਤੋਸੁ ਅਤੇ ਮਥਾ ਚੁਮਿਓਸੁ। ਬਹੁਤ ਅਦਬ ਲੀਤੋਸ। ਲੋਗ ਹੈਰਾਨ ਹੋਏ ਭਾਈ ਇਸ ਨੀਗਰ ਉਤੇ ਰਾਇ ਬਹੁਤ ਮਿਹਰਵਾਨ ਹੋਇਆ ਘਰ ਜਾਇ ਕਰ ਕਾਲੂ ਨੂੰ ਸਦਿਓਸੁ ਆਖਿਓਸੁ ਤੇਰੇ ਘਰ ਨਾਨਕ ਜੋ ਪੁਤ੍ਰ ਹਈ। ਏਸ ਨੂੰ ਪੁਤ੍ਰ ਨਾ ਕਰਿ ਜਾਣੇ। ਏਹੁ ਅੰਬੀਆ ਹੋਈ। ਕਾਲੂ ਕਹਿਆ ਭਲਾ ਰਾਇ ਜੀ ਬਹੁਤ ਭਲਾ। ਜਾਂ ਵਰ੍ਹਿਆ ਬਾਰਹ ਦਾ ਹੋਇਆ ਤਾਂ ਕਾਲੂ ਜੀ ਵੀਚਾਰ ਕੀਤਾ। ਪੜਿਆ ਹੈ ਪਰ ਕਿਰਤਿ ਲਾਈਐ। ਤਾਂ ਕਾਲੂ ਨਾਨਕ ਨੂੰ ਆਖਿਆ ਪੁਤ੍ਰ ਤੂ ਕਿਤੇ ਕਿਰਤ ਲਗ। ਨਾਨਕੁ ਕਹਿਆ ਭਲਾ ਪਿਤਾ ਜੀ ਜੋ ਕਿਛੁ ਕਹੋ ਸੋ ਕਰਾਂ। ਕਾਲੂ ਕਹਿਆ ਪੁਤ੍ਰ ਫਲਾਣੀ ਜਾਹਗਾ ਪੈਲੀ ਬੀਜਿ ਆਉ। ਨਾਨਕੁ ਆਖਿਆ ਭਲਾ ਪਿਤਾ ਜੀ ਬੀਜਿ ਦੇਹੁ। ਨਾਨਕੁ ਨੂ ਸਵਾ ਮਣੁ ਬੀਜੁ ਕਾਲੂ ਦਿਤਾ। ਨਾਨਕ ਲੈ ਗਇਆ ਜਾਇ ਕਰ ਬੀਜ ਘਤਿ ਆਇਆ। ਤਾਂ ਖੇਤੀ ਉਗਵੀ। ਪਰੁ ਰਖੈ ਕਉਣੁ! ਕਿਸੇ ਦਾ ਡੰਗਰੁ ਕਿਸੇ ਦਾ ਖੋਤਾ ਕਿਸੇ ਦਾ ਵਛੇਰਾ ਚਰਿ ਜਾਵੈ। ਨਾਨਕੁ ਕਿਸੇ ਨੂੰ ਹਟਕੈ ਨਹੀਂ। ਕਾਲੂ ਜਾਇ ਕਰ ਦੇਖੇ ਤਾਂ ਭਲੀ ਖੇਤੀ ਜੰਮੀ ਹੈ। ਗੁਸੇ ਹੋਇ ਕਰਿ ਦੁਰਬਚਨ ਬੋਲਓਸੁ। ਮੇਰੇ ਘਰਿ ਪੁਤ੍ਰ ਹੋਇਓਿ। ਚਉੜ ਕਰਨ ਨੂੰ ਅਤੇ ਜਾਇ ਕਰਿ ਹਰਿ ਦਇਆਲ ਪੰਡਿਤੁ ਨੂੰ ਆਖਣ ਲਗਾ ਭਲੇ ਮੇਰੇ ਘਰਿ ਛਤ੍ਰ ਫਿਰਾਇਆ ਹਈ ਏਹੋ ਜੇਹੇ ਤੇਰੇ ਬੇਦ ਪੁਰਾਨ ਹੈਨਿ। ਮੇਰੀ ਖੇਤੀ ਜੰਮੀ ਜਾਈ ਉਜਾੜਿ ਕੀਤੀ। ਤਾਂ ਹਰਿ ਦਇਆਲੁ ਬੋਲਿਆ ਕਾਲੂ ਤੈਨੂੰ ਖਬਰਿ ਕਾਈ ਨਹੀਂ

ਤੂ ਕਰਮਹੀਣੁ ਹੈ। ਤੈਨੂੰ ਨਾਨਕ ਪਾਸਹੁ ਕੁਛ ਹਾਸਲ ਨਹੀਂ। ਨਾਨਕ ਪਾਸ ਹੋਰ ਕਈ ਲਾਖ ਜੀਅ ਵਰਸਾਵਨਗੇ। ਆਗੇ ਕਿਤਨਿਆ ਜੀਆ ਦਾ ਉਧਾਰ ਹੋਵੇਗਾ। ਕਈ ਲਾਖ ਜੀਅ ਉਧਰਨਿਗੇ। ਨਾਨਕ ਦੇ ਸਬਦਿ ਸੁਣਿ ਸੁਣਿ ਕਮਾਵਨਿਗੇ। ਨਾਨਕ ਹਿੰਦੂਆਂ ਅਤੇ ਮੁਸਲਮਾਨਾਂ ਦੋਹਾਂ ਵਿਚਿ ਰੋਸਨੁ ਹੋਵੈਗਾ। ਲੋਗ ਸੁਣਿ ਸੁਣਿ ਕੇ ਵੇਦ ਕਤੇਬ ਬਕਨਿਗੇ। ਨਾਨਕ ਬਿਨ ਪੜਿਆ ਚਾਰਿ ਬੇਦ ਅਠਾਰਹ ਪੁਰਾਨ ਖਟ ਸਾਸਤ੍ਰ ਜਿਤਨੀ ਸਿੰਮ੍ਰਿਤਾ ਅਤੇਂ ਭਗਵਤ ਗੀਤਾ ਹੈਨਿ, ਸਭੇ ਅਚਾਨਕ ਨਾਨਕ ਮੁਖ ਅਜ ਗੈਬੀ ਨਿਕਲਨਗੀਆਂ। ਸੁਣ ਕਾਲੂ ਤੂ ਇਸ ਦਾ ਧੋਖਾ ਨ ਕਰੁ। ਏਹ ਆਖਣਾ ਭਾਰੀ ਹੈ। ਜੁ ਦੇਹ ਧਾਰੀ ਨੂੰ ਪਰਮੇਸਰ ਆਖਿਆ ਜਾਂਦਾ ਨਹੀਂ ਪਰ ਨਾਨਕੁ ਮੈਨੂੰ ਨਿਰੰਕਾਰ ਹੀ ਨਜਰ ਆਵਦਾ ਹੈ। ਇਸੁ ਤੇ ਨਿਰੰਕਾਰ ਵਿਚ ਭੇਦੁ ਕੋਈ ਨਾਹੀ। ਤਾਂ ਕਾਲੂ ਚੁਪ ਕਰਿ ਰਹਿਆ।

## ਸੱਚਾ ਸੌਦਾ

......ਤਾਂ ਨਾਨਕ ਕਹਿਆ ਭਲਾ ਪਿਤਾ ਜੀ ਤੁਸੀ ਆਖਹੁਗੇ ਸੋਈ ਕਰਾਂਗਾ। ਤਾਂ ਕਾਲੂ ਆਖਿਆ ਜੋ ਨਾਨਕ ਤੂ ਵੀਹ ਰੁਪਈਯੇ ਲੈ ਜਾਇ ਅਤੇ ਵਸਤ ਚਾਰਿ ਪੰਜ ਲੈ ਆਉ। ਲੂਣ ਭੇਹਿਰਓ ਲੈ ਆਵਉ। ਫੇਰਿ ਭਾਈ ਹੋਰ ਵਸਤ ਆਖਾਂਗਾ। ਤੇ ਤੂ ਇਸ ਵਾਰੀ ਖਰਾ ਸਦਵਾ ਕਰਿ ਅਵਹਿਗਾ। ਫੇਰਿ ਬਹੁਤੁ ਰੁਪਈਯੇ ਦੇਵਾਂਗਾ। ਤਾਂ ਨਾਨਕ ਕਹਿਆ ਭਲਾ ਪਿਤਾ ਜੀ ਆਪੇ ਤੂ ਵੇਖਹਿਗਾ। ਤੇਹਾ ਭਲਾ ਸਵਦਾ ਕਰਿ ਆਵਾਂਗਾ। ਤਾਂ ਵੀਹ ਰੁਪਈਯੇ ਅਤੇ ਇਕੁ ਨਫਰੁ ਲੈ ਕਰਿ ਚਲਿਆ।

ਜਾ ਕੋਹਾ ਬਾਰਹ ਤੇ ਗਇਆ ਅਗੇ ਦੇਖੈ ਤਾਂ ਸਾਧ ਮੰਡਲੀ ਬੈਠੀ ਹੈ ਪਰ ਕੇਹੀ ਜੇਹੀ ਉਨਾ ਨੂੰ ਕੁਪੀਨ ਬਿਨਾ ਕਪੜੇ ਦੀ ਜਾਤਿ ਨਾਹੀ। ਉਨਾ ਦਾ ਇਕ ਮਹੰਤ ਆਹਾ। ਓਸੁ ਨੂੰ ਨਾਨਕੁ ਪੁਛਿਆ ਜੀ ਤੁਸਾ ਨੂੰ ਕਪੜਾ ਹਥਿ ਆਵਦਾ ਨਾਹੀ। ਕੈ ਤੁਸਾਡੀ ਦੇਹੀ ਤੇ ਕਪੜਾ ਸੁਖਾਵਤਾ ਨਾਹੀ। ਤਾਂ ਓਹੁ ਮਹੰਤ ਬੋਲਿਆ ਕਿਉ ਭਾਈ ਤੂ ਕਿਉ ਪੁਛਦਾ ਹੈ? ਤੈਨੂੰ ਕਿਆ ਪਰੋਜਨ ਹੈ? ਤਾਂ ਬਾਲੇ ਆਖਿਆ ਨਾਨਕ ਜੀ ਤੂ ਬਣਜ ਕਰਣਿ ਆਇਆ ਹੈ ਕਿ ਫਕੀਰਾਂ ਨਾਲਿ ਗੋਸਟਿ ਕਰਣਿ ਆਇਆ ਹੈ। ਚਲ ਕਾਲੂ ਆਖਿਆ ਹਈ ਸੋ ਸਉਦਾ ਲੇ। ਭਾਈ ਬਾਲਾ ਮੈਨੂੰ ਪਿਤਾ ਕਾਲੂ ਆਖਿਆ ਹੈ ਖਰਾ ਸਉਦਾ ਕਰੀ। ਵਤ ਮੈ ਖਰਾ ਕਰਾਂ ਕਿ ਖੋਟਾ। ਤੂ ਆਪ ਮੈਨੂੰ ਮਸਲਤ ਦੇਹਿ। ਤਾਂ ਬਾਲੇ ਆਖਿਆ ਜੀ ਕਾਲੂ ਤੈਨੂੰ ਖਰੇ ਸਉਦੇ ਨੂੰ ਘਲਿਆ ਹੈ। ਨਾਨਕ ਆਖਿਆ ਬਾਲਾ ਅਹਿ ਸਉਦਾ ਖਰਾ ਹੈ ਅਤੇ ਓਹੁ ਸਉਦਾ ਖੋਟਾ ਹੈ। ਬਾਲੇ ਆਖਿਆ ਤੂ ਜਾਣੇ। ਤੂ ਪੁਤ੍ਰ ਹੈ ਓਹੋ ਪਿਤਾ ਹੈ। ਨਾਨਕ ਓਨਾ ਨੂੰ ਫਿਰਿ ਪੁਛਿਆ। ਕਿਉ ਜੀ ਤੁਸਾ ਮੈਨੂੰ ਜਬਾਬ ਨ ਦਿਤਾ। ਤਾਂ ਫੇਰ ਮਹੰਤ ਬੋਲਿਆ ਰੇ ਬਾਲੇ ਹਮ ਨਿਰਬਾਣੀ ਹੈ, ਹਮ ਕਉ ਬਸਤ੍ਰ ਕਾ ਸੰਜਮੁ ਨਾਹੀ ਚਾਹੀਤਾ। ਤਾਂ ਨਾਨਕ ਕਹਿਆ ਤੁਮ ਖਾਤੇ ਭੀ ਨਾਹੀ? ਮਹੰਤ ਬੋਲਿਆ ਰੇ ਬਾਲੇ ਪਰਮੇਸੁਰ ਭੇਜਤਾ ਹੈ ਤਉ ਖਾਤੇ ਹੈ। ਇਸੀ ਵਾਸਤੇ ਉਦਿਆਨ ਬਿਖੈ ਬਸਤੇ ਹੈਂ। ਸੰਨਿਆਸੀ ਬਸਤੀ ਮੈ ਬੈਠਤੇ ਨਾਹੀ। ਬਸਤੀ ਮੈ ਆਸ ਹੈ। ਤਾਂ ਨਾਨਕ ਕਹਿਆ ਮਹੰਤ ਜੀ ਤੁਸਾਡਾ ਨਾਉ ਕਿਆ ਹੈ। ਮਹੰਤ ਕਹਿਆ ਭੇਖ ਨਿਰਬਾਣੀ ਨਾਉ ਸੰਤਰੇਣ। ਤਾਂ ਨਾਨਕ ਬਹੁਤ ਖੁਸੀ ਹੋਇਆ ਆਖਿਆ ਸੁਣਿ ਬਾਲਾ ਮੈ ਏਹੁ ਸਉਦਾ ਛੋਡਿ ਨਾਹੀ ਸਕਦਾ। ਤਾਂ ਬਾਲੇ ਕਹਿਆ ਨਾਨਕ ਜੀ ਕਾਲੂ ਮੇਰੇ ਉਪਰਿ ਰੰਜੁ ਹੋਵੈਗਾ ਤੂੰ ਜਾਣੇ। ਨਾਨਕ ਕਹਿਆ ਬਾਲੇ ਏਹੁ ਸਉਦਾ ਭਲਾ ਹੈ। ਇਸ ਦਾ ਟੋਟਾ ਨਾਹੀ ਹਰ ਹੈ।

ਨਾਨਕ ਵੀਹ ਰੁਪਈਯੇ ਲੈ ਕਰਿ ਪਾਸਹੁ ਮਹੰਤ ਕੇ ਅਗੇ ਰਖੇ ਤਾਂ ਮਹੰਤ ਕਹਿਆ ਕਿਉ ਰੇ ਬਾਲੇ ਏਹ ਹਮਾਰੇ ਕੰਮਿ ਕੇ ਨਾਹੀ। ਅਰੇ ਤੁਝ ਕਉ ਬਾਪ ਨੇ ਦੀਏ ਹੈ ਬੈਪਾਰ ਕੇ ਤਾਈ। ਤੂ ਜੋ ਫਕੀਰੋਂ ਕਉ ਦੇਤਾ ਹੈ ਤੈ ਕਿਆ ਸਮਝਿਆ ਹੈ। ਨਾਨਕ ਆਖਿਆ ਮਹੰਤ ਜੀ ਮੈਨੂ ਪਿਤਾ ਆਖਿਆ ਹੈ। ਜੁ ਖਰਾ ਸਉਦਾ ਕਰਿ ਆਵੀਂ ਸੋ ਖਰਾ ਸਉਦਾ ਏਹੁ ਹੈ। ਹੋਰ ਸਉਦੇ ਸਭੇ ਖੋਟੇ ਹੈ। ਤਾ ਮਹੰਤ ਕਹਿਆ ਸੁਣਿ ਰੇ ਬਾਲੇ ਤੇਰਾ ਨਾਉ ਕਿਆ ਹੈ ਤੂ ਹੋਤਾ ਕਉਣੁ ਹੈ? ਜੀ ਨਾਉ ਮੇਰਾ ਨਾਨਕ ਨਿਰੰਕਾਰੀ ਹੈ। ਕਾਲੂ ਖਤ੍ਰੀ ਦਾ ਪੁਤ੍ਰ ਹਾਂ। ਫੇਰਿ ਮਹੰਤ ਕਹਿਆ ਅਤੇ ਬਾਲੇ ਏਹੁ ਕਿਆ ਨਿਰੰਕਾਰੀ ਅਰੁ ਖਤ੍ਰੀ ਕਾ ਬੇਟਾ ਕਿਆ ਫੇਰਿ ਨਾਨਕ ਕਹਿਆ ਦੁਆਪਰ ਜੁਗ ਬਿਖੇ ਹਮ ਨਿਰੰਕਾਰ ਕੀ ਭਗਤਿ ਕਰੀ ਥੀ ਤਬ ਭੀ ਨਿਰੰਕਾਰੀ ਥੇ। ਅਬ ਭੀ ਨਿਰੰਕਾਰੀ ਹੈਂ। ਫੇਰ ਮਹੰਤੁ ਕਹਿਆ ਅਰੇ ਬਾਲੇ ਤੂ ਕਿਛੁ ਮੰਗੁ। ਨਾਨਕ ਕਹਿਆ ਕਿਆ ਮੰਗਉ। ਏਕ ਨਿਰੰਕਾਰੁ ਮਾਂਗਤਾ ਹੋ। ਅਉਰ ਕਿਛੂ ਨਾਹੀ ਮਾਂਗਤਾ। ਮਹੰਤ ਕਹਿਆ ਅਰੇ ਬਾਲੇ ਤੂ ਤੋ ਆਪੇ ਨਿਰੰਕਾਰੁ ਹੋਇ ਰਹਿਆ ਹੈ"। ਹਮ ਤੁਝ ਕਉ ਕਿਆ ਦੇਵੈ। ਪਰ ਕਾਮ ਕਰਿ ਏਹੁ ਰੁਪਈਯੇ ਲੈ ਕਰਿ ਆਪਣੀ ਗੰਠਿ ਬਾਂਧਿ। ਅਤੇ ਤਾਂ ਇਨ ਕਾ ਸੀਧਾ ਲਿਆਉ। ਅਤੀਤਾ ਨੂ ਖਲਾਉ। ਹੋਰੁ ਹਮਾਰੇ ਕਾਮਿ ਨਾਹੀ। ਤਾਂ ਨਾਨਕ ਬਾਲੇ ਸੰਧੂ ਨੂ ਸਾਥਿ ਲੈ ਕਰਿ ਸਹਰ ਵਿਚਿ ਗਇਆ। ਆਇ ਸੀਧਾ ਅਤੇ ਲਕੜੀਆਂ ਅਤੇ ਕੋਰੇ ਭਾਂਡੇ ਲੀਤੇ। ਜਾਇ ਮਹੰਤ ਕੇ ਅਗੇ ਰਖੇ। ਮਹੰਤ ਕਹਿਆ ਨਾਨਕ ਨਿਰੰਕਾਰੀ ਤੂ ਤੋ ਨਿਰੰਕਾਰ ਹੀ ਹੈ। ਹਮ ਤੁਝ ਕਉ ਖੋਜਿ ਦੇਖਾ। ਸਾਤ ਬਰਤ ਅਤੀਤਾਂ ਕਉ ਹੋਏ ਥੇ। ਅਬ ਤੂ ਜਾਹਿ ਨਾਨਕ ਮਥਾ ਟੇਕਿਆ। ਉਠਿ ਚਲਿਆ। ਉਸ ਮਹੰਤ ਕਉ ਇਕਸ ਅਤੀਤ ਪੁਛਿਆ ਤੁਮ ਇਸ ਕੇ ਤਾਈ ਕਿਉ ਉਠਾਇ ਦੀਆ। ਉਸ ਤੁਮਾਰੀ ਸੇਵਾ ਕਰੀ ਥੀ। ਮਹੰਤ ਕਹਿਆ ਸੁਣਿ ਅਤੀਤ ਓਹੁ ਤੋ ਆਪਿ ਨਿਰੰਕਾਰੁ ਹੈ ਹਮ ਕਉ ਆਪਣਾ ਸੀਧਾ ਲੈਣਾ ਥਾ। ਉਸ ਪਾਸ ਤੇ ਸੇਵਾ ਨਾ ਥੀ ਕਰਾਵਣੀ। ਉਸ ਕਾ ਤੇਜੁ ਹਮਾਰੇ ਬੁਤੇ ਲੀਆ ਨ ਜਾਤਾ। ਇਸ ਵਾਸਤੇ ਹਮ ਉਸ ਕੇ ਤਾਈ ਵਿਦਾ ਦਿਤੀ।

ਜਾਂ ਨਾਨਕ ਕੋਹ ਉਪਰ ਆਇਆ ਤਾਂ ਬਾਲੇ ਨੂ ਪੁਛਣ ਲਗਾ, ਬਾਲਾ ਅਸਾ ਕਿਆ ਕੀਤਾ। ਬਾਲੇ ਆਖਿਆ ਨਾਨਕ ਜੀ ਮੈ ਕਿਛੁ ਖਾਧੇ ਨਹੀਂ। ਤੁਹਿ ਮੰਗੇ ਮੈ ਤੈਨੂੰ ਦਿਤੇ। ਤੂ ਜਾਣ, ਨਾਨਕ ਕਹਿਆ ਬਾਲਾ ਅਸੀ ਭੁਲੇ ਨਾਹੀ। ਬਾਲੇ ਕਹਿਆ ਭੁਲਾ ਹੈ ਤਾਂ ਤੂ ਜਾਣ, ਨਾਹੀ ਭੁਲਾ ਤੂ ਜਾਣ। ਏਹਾ ਤੂ ਅਲੜ ਅਹਿ। ਤੇਹਾ ਮੈ ਅਲੜ ਆਹਾ। ਕਾਲੂ ਜਾਣੈ ਤੂੰ ਜਾਣ। ਨਾਨਕ ਘਰੁ ਨ ਵੜਿਆ ਬਾਲਾ ਘਰਿ ਆਇਆ ਕਾਲੂ ਨੂੰ ਖਬਰ ਹੋਇ। ਜੋ ਬਾਲਾ ਨਫਰ ਆਇਆ ਹੈ "ਨਾਨਕ ਨਾਹੀ ਆਇਆ। ਤਾਂ ਕਾਲੂ ਨੂੰ ਹਉਲ ਪਇਆ। ਕਾਲੂ ਬਾਲੇ ਦੇ ਘਰਿ ਆਇਆ। ਜਾਇ ਬਾਲੇ ਨੂ ਸਦਿਓਸੁ। ਬਾਲਾ ਘਰੋਂ ਨਿਕਲਿ ਬਾਹਰਿ ਆਇਆ। ਕਾਲੂ ਪੁਛਿਆ, ਨਾਨਕ ਕਿਥੇ ਹੈ। ਵੀਹ ਰੁਪਈਯੇ ਕਿਥੈ ਹੈਨਿ। ਤਾ ਬਾਲਾ ਕਹਿਆ ਮਹਤਾ ਕਾਲੂ ਵੀਹ ਰੁਪਈਯੈ ਜਾਦੇ ਹੀ ਫਕੀਰਾਂ ਨੂ ਖਵਾਇਓਸੁ ਤੈਨੂੰ ਨਾਲਿ ਭੇਜਿਆ ਸੀ। ਸੋ ਇਸੇ ਵਾਸਤੇ ਭੇਜਿਆ ਸੀ ਜੋ ਫਕੀਰਾ ਨੋ ਖਵਾਇਓਸੁ ਮਹਿਤਾ ਕਾਲੂ ਨਾਨਕ ਨੂੰ ਆਖਿਆ ਸੀ ਜੋ ਪੁਤ੍ਰ ਤੂ ਖਰਾ ਸਵਦਾ ਕਰਿ ਆਵੀ। ਓਸੁ ਮੈਨੂੰ ਆਖਿਆ ਸੁਣਿ ਬਾਲਾ ਅਸਾਂ ਖਰਾ ਸਉਦਾ ਕਰਣਾ ਉਸ ਖਰਾ ਸਉਦਾ ਕੀਤਾ ਹਈ। ਤੂ ਭਾਵੈ ਕੂੜ ਭਾਵੈ ਨਾ ਕੂੜ। ਕਾਲੂ ਕਹਿਆ ਬਾਲਾ ਮੈਨੂੰ ਦਸ ਤਾ ਸਹੀ ਉਹੁ ਕਿਥੈ ਹੈ ਕੈ ਨਹੀਂ? ਬਾਲਾ ਕਾਲੂ ਨੂੰ ਲੈ ਕਰਿ ਝਲਿ ਵਿਚਿ ਆਇਆ। ਬਾਲੇ ਕਹਿਆ ਦੇਖ ਮਹਤਾ ਜੀ ਨਾਨਕ ਬੈਠਾ ਹਈ। ਆਇ ਕਰਿ ਨਾਨਕ ਨੂ ਫੜਿਆ। ਕਾਲੂ ਪੁਛਣਿ ਲਗਾ।

ਅਵੈ ਰੁਪਈਯੇ ਕਿਥੈ ਹੈਨਿ, ਨਾਨਕ ਅਗੇ ਬੋਲੈ ਨਾਹੀ। ਤਾਂ ਕਾਲੂ ਗੁਸਾ ਖਾਇ ਕੈ ਨਾਨਕ ਕੈ ਦੁਇ ਤਮਾਚੇ ਸਜੇ ਹਥ ਦੇ ਖਬੀ ਗਲ ਤੇ ਮਾਰੇ ਅਤੇ ਹਿਕੁ ਤਮਾਚਾ ਖਬੇ ਹਥ ਦਾ ਸਜੀ ਗਲ ਤੇ ਮਾਰਾ। ਤਾ ਨਾਨਕ ਦੀ ਹੰਝੂ ਨਿਕਲਿ ਪਇਆ। ਪੀਉ ਅਗੈ ਬੋਲਿਓ ਨਾਹੀ ਤਾਂ ਕਾਲੂ ਪਕੜਿ ਕਰਿ ਘਰਿ ਆਇਆ ਆਇ ਕਰਿ ਆਖਿਓਸੁ, ਗਲਾਂ ਤੇ ਨੀਲ ਪੈ ਗਏ, ਨਾਨਕ ਤੂ ਸਮਝਿ ਰੁਪਈਯੇ ਕਿਥੈ ਹੈਨਿ। ਤਾਂ ਨਾਨਕੀ ਨੂੰ ਖਬਰਿ ਹੋਈ। ਨਾਨਕੀ ਦਉੜੀ ਕਾਲੂ ਦੇ ਪੈਰਾਂ ਉਤੇ ਢਹਿ ਪਈ ਆਖਿਓਸੁ ਜੀ ਏਹੁ ਗੁਨਾਹੁ ਮੈਨੂ ਬਖਸਿ। ਨਾਨਕੀ ਕਾਲੂ ਦੀ ਧੀ ਗੁਨਾਹ ਮਾਫ ਕਰਵਾਇਓਸੁ।

ਇਕਸ ਆਦਮੀ ਰਾਇ ਬੁਲਾਰ ਭੇਜਾ, ਜਾਇ ਕਹਿਆ ਰਾਇ ਕਹਿਆ ਜੁ ਹਿਕੁ ਆਦਮੀ ਕਾਲੂ ਨੂੰ ਬੁਲਾਇ ਲੈ ਆਵੈ। ਆਦਮੀ ਆਇਆ ਚਲ ਕਾਲੂ ਰਾਇ ਬੁਲਾਇਦਾ ਹੈ। ਤਾਂ ਕਾਲੂ ਕਹਿਆ ਮੈ ਕਿਆ ਚਲਾ। ਮੈਨੂ ਇਸ ਪੁਤ੍ਰ ਪਟਿ ਕਢਿਆ। ਉਸ ਆਦਮੀ ਕਹਿਆ ਉਥੇ ਤਾਂ ਚਲ। ਰਾਇ ਹਿਕੁ ਆਦਮੀ ਪਿਛੇ ਹੋਰੁ ਭੇਜਿਆ, ਕਹਿਆ ਨਾਨਕ ਨੂੰ ਭੀ ਲੈ ਚਲੁ। ਰਾਇ ਕਹਿਆ ਨਾਨਕ ਅਗੈ ਮੇਰੀ ਹੋਦ ਤਜੀਮ ਕਰਣੀ। ਕਾਲੂ ਰਾਇ ਬੁਲਾਰ ਨਾਨਕ ਹਥ ਜੋੜਿ ਕਰਿ ਤੂ ਭੀ ਚਲਹੁ। ਰਾਇ ਨੇ ਬਹੁਤ ਹਥਿ ਜੋੜ ਕਰਿ ਬੇਨਤੀ ਕਹੀ ਹੈ। ਦੁਹਾ ਨੇ ਲੈਇ ਰਾਇ ਪਾਸਿ ਆਏ। ਜਿਉ ਰਾਇ ਗੁਸੇ ਵਿਚ ਬੈਠਾ ਸੀ, ਤਿਉ ਨਾਨਕ ਨੂੰ ਦੇਖ ਕੈ ਰਾਇ ਦਾ ਬੈਰਾਗੁ ਛੁਟ ਗਇਆ। ਰਾਇ ਉਠਦਿਆਂ ਹੀ ਨਾਨਕ ਨੂੰ ਬਗਲ ਵਿਚ ਲੀਤਾ, ਮਥਾ ਚੁਮਿਓਸੁ। ਨਾਨਕ ਜੀ ਚੰਗੇ ਭਲੇ ਹੋ। ਤਾਂ ਨਾਨਕ ਬੋਲਿਆ ਰਾਇ ਜੀ ਕਰਤਾਰ ਚਿਤਿ ਆਵੈ ਤਾਂ ਸਦਾ ਹੀ ਚੰਗੇ ਹੈਂ। ਰਾਇ ਦੇਖੇ ਤਾਂ ਨਾਨਕ ਦੀ ਗਲੀ ਤੇ ਨੀਲ ਪਏ ਹੈਨਿ। ਰਾਇ ਕਹਿਆ ਕਾਲੂ ਮੈ ਤੈਨੂੰ ਕਹਿਆ ਸੀ। ਜੁ ਨਾਨਕ ਨੂੰ ਬੁਰਾ ਨ ਬੋਲੇਂ। ਤੈਂ ਨਾਨਕ ਨੋ ਇਜੇਹੀ ਮਾਰ ਕੀਤੀ। ਨਾ ਤੈਨੂੰ ਮੇਰੇ ਆਖੇ ਦਾ ਕਿਛੁ ਅਸਰੁ ਹੋਇਆ। ਨ ਤੈਨੂੰ ਪੁਤ੍ਰ ਦਾ ਮੋਹ ਹੋਇਆ, ਜੁ ਮੇਰੇ ਘਰਿ ਹਿਕੋ ਪੁਤ੍ਰ ਹੈ। ਕਾਲੂ ਤੂ ਵਡਾ ਰਾਕਸ ਹੈਂ। ਨਾਨਕ ਤੇਰੇ ਘਰਿ ਲਾਇਕਾ ਨਾ ਸੀ। ਕਾਲੂ ਕਹਿਆ ਜੀ ਵੀਹ ਰੁਪਈਯੇ ਦਿਤੇ ਆਹੇ ਨਾ ਸਉਦਾ ਨ ਰੁਪਈਯੇ। ਮੈ ਕਿਆ ਕਰਾਂ, ਤੁਸੀਂ ਮੈਨੂ ਆਖੋ। ਨਾਲਿ ਨਫਰ ਦਿਤਾ ਆਹਾ ਓਹੁ ਆਖਣਿ ਲਗਾ ਫਕੀਰਾਂ ਨੂੰ ਖਵਾਇ ਆਇਆ। ਤਾਂ ਰਾਇ ਆਖਿਆ ਬਾਲੈ ਨੂੰ ਸਦਹੁ ਨਾਨਕ ਵੀਹ ਰੁਪਈਯੇ ਕਿਥੈ ਘਤੇ, ਬਾਲੇ ਆਇ ਰਾਇ ਅਗੈ ਵਰਤੀ ਆਹੀ ਸੋ ਹਕੀਕਤਿ ਆਖਿ ਸੁਣਾਈ। ਰਾਇ ਕਹਿਆ ਕਾਲੂ ਇਚਰੁ ਤੋੜੀ ਮੈ ਤੈਨੂ ਬੁਰਾ ਕਦੇ ਨਾਹੀ ਆਖਿਆ ਪਰ ਅਜ ਆਖਦਾ ਹਾਂ। ਜੋ ਸਈਯਾਦ ਕੰਬਖਤ ਤਉ ਵੀਹ ਰੁਪਈਯਾਂ ਦੇ ਵਾਸਤੇ ਏਹੀ ਮਾਰ ਕੀਤੀ। ਜਾਹੁਵੋ ਅੰਦਰਹੁ ਵੀਹ ਰੁਪਈਏ ਰਾਣੀ ਉਮੇਦਾ ਪਾਸਹੁ ਆਣਿ ਕਾਲੂ ਸਈਯਾਦ ਦੇ ਹਥ ਦੇਹੋ। ਕਿਆ ਕਰਾਂ ਨਾਨਕ ਜੀ ਮੇਰੇ ਖਾਵੈ ਨਾਹੀ ਮੈ ਆਪਣੇ ਹੀ ਘਰਿ ਰਖਾਂ। ਜੁ ਕਾਲੂ ਕਿਥਾਉ ਨਾਨਕ ਫਕੀਰਾਂ ਨਾਲਿ ਨਿਕਲ ਜਾਂਦਾ ਹੀ। ਤਿਚਰ ਨੂ ਉਮੇਦਾ ਰਾਣੀ ਪਾਸੋ ਪਖਰ ਵੀਹ ਰੁਪਈਯੇ ਲੈ ਆਇਆ। ਆਣਿ ਰਾਇ ਦੇ ਅਗੇ ਰਖੇ। ਰਾਇ ਕਹਿਆ ਕਾਲੂ ਨੋ ਦੇਹੁ। ਕਾਲੂ ਲੇਵੈ ਨਾਹੀ ਕਾਲੂ ਕਹਿਆ ਰਾਇ ਜੀ ਰੁਪਈਯੇ ਭੀ ਤੇਰੇ ਮੈ ਭੀ ਤੇਰਾ ਨਾਨਕ ਭੀ ਤੇਰਾ। ਮੈ ਕਿਛੁ ਰੁਪਈਯਾ ਦੇ ਵਾਸਤੇ ਨਾਹੀ ਝੁਰਦਾ। ਮੈ ਏਸ ਦੇ ਚਲਣ ਨੂੰ ਝੁਰਦਾ ਹਾਂ। ਰਾਇ ਕਹਿਆ ਕਾਲੂ ਤੂ ਰੁਪਈਯੇ ਲੇਹਿ। ਜਿਚਰ ਨਾਨਕ ਕੇ ਕਦਮ ਇਥੇ ਹੈਨਿ ਤਿਚਰ ਨਾਨਕ ਦੀ ਅਸੀਂ ਖਿਜਮਤਿ ਕਰੀਐਗੇ। ਰਾਇ ਦੇ ਵਜੀਰ ਕਹਿਆ ਰਾਇ ਰੁਪਈਏ ਲੈ ਕਾਲੂ ਦਾ ਆਖਿਆ ਫੇਰੁ ਨਾਹੀ। ਰਾਇ ਬੁਰਾ ਮੰਨੀਗਾ। ਤੂ ਖਤਾਂ ਖਾਹਿਗਾ। ਤਾਂ ਕਾਲੂ ਖਤ੍ਰੀ ਬ੍ਰਹਮਣ ਜਿਤਨੇ ਹਿੰਦੂ

ਤੁਰਕ ਜਟ ਬੂਟ ਆਹੇ, ਸਭੋ ਆਖਣਿ ਤੂ ਕੋਈ ਖਤ੍ਰੀ ਨਹੀਂ ਤੂ ਕੋਈ ਚੰਡਾਲ ਹੈਂ। ਇਕੁ ਲੇ ਜਿਹੇ ਪੁਤ੍ਰ ਨੁ ਮਾਰਿਓ। ਅਤੇ ਰਾਇ ਪਾਸਹੁ ਰੁਪਈਯੇ ਲੀਤੇ ਅਗਲੇ ਭਲਕ ਕਾਲੂ ਰਾਇ ਪਾਸਿ ਆਇਆ, ਪੈਰਾ ਉਪਰਿ ਢਹਿ ਪਇਆ। ਆਖਿਓਸੁ ਜੀ ਮੇਰੀ ਜਗਹ ਕਾਈ ਨਹੀਂ। ਰਾਇ ਜੀ ਮੈਨੂੰ ਮਾਰਿ ਨਾਹੀ। ਏਹ ਰੁਪਈਏ ਅਸਾਂ ਤੈਨੂੰ ਨਾਹੀ ਦਿਤੇ ਅਸਾਂ ਨਾਨਕ ਦੇ ਦੇਣੇ ਆਹੇ। ਏਹ ਨਾਨਕ ਨੂੰ ਦਿਤੇ ਹੈਨਿ। ਤੇਰੇ ਪਾਸਹੁ ਕੇਹੇ ਫੇਰ ਲਂਈਅਹਿ। ਤਾਂ ਕਾਲੂ ਕਹਿਆ ਰਾਇ ਜੀ ਨਾਨਕ ਪਾਸਿ ਕਿਥੋ ਆਹੇ ਰੁਪਯੇ। ਰਾਇ ਕਹਿਆ ਕਾਲੂ ਅਸਾਂ ਉਧਾਰੇ ਲੀਤੇ ਆਹੇ। ਰਾਇ ਜੀ ਨਾਨਕ ਪਾਸਹੁ ਲੀਤੇ ਆਹੇ। ਰਾਇ ਕਹਿਆ ਕਾਲੂ ਤੈਨੂ ਖਬਰਿ ਨਾਹੀ। ਜਿਤਨੀ ਦੁਨੀਆ ਅੰਦਰ ਦਉਲਤ ਹੈ ਸਭਨਾ ਦਾ ਨਾਨਕ ਖਾਵੰਦ ਹੈ। ਅਸੀਂ ਇਸ ਦਾ ਦਿਤਾ ਖਾਂਦੇ ਹਾਂ।

## ਨਾਨਕੀ ਜੀ ਦਾ ਵਿਆਹ

ਜਾਂ ਨਾਨਕ ਵਰ੍ਹਿਆਂ ਠਆਰਾਂ ਦਾ ਹੋਇਆ ਚੇਤੁ ਵੈਸਾਖ ਦੇ ਦਿਨ ਆਹੇ। ਕਛ ਦੇ ਦਿਨ ਆਹੇ ਕਛ ਵਾਸਤੇ ਜੈ ਰਾਮੁ ਪਲਤਾ ਆਇਆ ਸੀ ਅਮਲੁ ਕਰਣਿ ਅਗੇ ਨਾਨਕੀ ਕਾਲੂ ਕੀ ਧੀ ਖੂਹ ਉਤੇ ਪਾਣੀ ਭਰਣਿ ਆਈ ਥੀ ਜੈ ਰਾਮ ਦੀ ਨਜਰ ਪਈ ਖਰੀ ਛੈਲ ਸੀ। ਜੈ ਰਾਮ ਦੇਖਿ ਕੈ ਮੋਹਿ ਗਇਆ। ਜੈ ਰਾਮ ਰਾਇ ਬੁਲਾਰ ਨੂੰ ਕਹਿਆ, ਏਹ ਲੜਕੀ ਕਿਸਦੀ ਹੈ? ਰਾਇ ਕਹਿਆ ਭਯਾ ਸੀ! ਲੜਕੀ ਕਾਲੂ ਪਟਵਾਰੀ ਦੀ ਹੈ। ਜੈ ਰਾਮ ਕਹਿਆ ਰਾਇ ਜੀ ਕਾਲੂ ਕਉਣ ਲੋਕ ਹੈ। ਰਾਇ ਕਹਿਆ ਕਾਲੂ ਖਤ੍ਰੀ ਗੋਤੁ ਵੇਦੀ ਹੈ। ਜੈ ਰਾਮੁ ਕਹਿਆ ਜੀ ਇਸਦੀ ਕੁੜਮਾਈ ਹੋਈ ਹੈ। ਕਹੈ ਜੀ ਨਾਹੀ ਹੋਈ। ਰਾਇ ਜੀ ਜੇ ਤੁਸੀ ਕੁੜਮਾਈ ਦੀ ਗਲਿ ਕਹੋ ਤਾਂ ਹੋਇ। ਰਾਇ ਕਹਿਆ ਭਯਾ ਜੀ ਜੇ ਹੋਦੀ ਹੋਇ ਤਾਂ ਹਉ ਆਖਾਂ। ਜੈ ਰਾਮ ਕਹਿਆ ਰਾਇ ਜੀ ਅਸਾਂ ਨਾਲਿ ਬਾਮਣ ਹੈ, ਕੁਲ ਪਰੋਹਿਤ ਅਸਾਂ ਓਸ ਨੂੰ ਪੁਛਹਿਗੇ। ਰਾਇ ਆਖਿਆ ਪੁਛਹੁ ਜੈ ਰਾਮ ਬਾਮਣ ਨਾਲ ਗਲਿ ਕਰੀ। ਕਿਉਂ ਗੁਸਾਂਈ ਜੀ ਅਸਾਡੀਆਂ ਅਤੇ ਵੇਦੀਆਂ ਦੀਆਂ ਕੁੜਮਾਈਆਂ ਹੋਈਆਂ ਹੈਨਿ ਕਿ ਨਹੀਂ। ਤਾਂ ਬਾਮਣ ਬੋਲਿਆ ਭਯਾ ਜੀ ਹੋਂਦੀਆਂ ਹੈਨਿ। ਖਰੀਆਂ ਤਾਂ ਜੈ ਰਾਮ ਰਾਇ ਨੂੰ ਕਹਿਆ। ਰਾਇ ਨੇ ਕਾਲੂ ਨੁ ਸਦਿਆ ਕਹਿਆ ਕਾਲੂ ਜੈ ਰਾਮ ਖਤ੍ਰੀਆ ਮਲ ਹੈ! ਇਨਾਂ ਅਤੇ ਤੁਸਾਡੀਆਂ ਕੁੜਮਾਈਆਂ ਹੋਦੀਆਂ ਹੈਨਿ ਕਿ ਨਹੀਂ। ਕਾਲੂ ਕਹਿਆ ਜੀ ਹੋਦੀਆ ਹੈਨਿ। ਰਾਇ ਕਹਿਆ ਕਾਲੂ ਬੇਟੀ ਤੇਰੀ ਵਡੀ ਹੋਈ ਹੈ; ਜੈਰਾਮ ਨਾਲਿ ਕੁੜਮਾਈ ਕਰਿ। ਕਾਲੂ ਕਹਿਆ ਰਾਇ ਜੀ ਧੀਆਂ ਵਾਲੇ ਆਪੇ ਨਾਹੀ ਆਖਦੇ। ਸੋਹੇ ਜਿਨਾ ਕੁਛ ਸਾਕ ਕਰਨਾ ਹੋਂਦਾ ਹੈ ਸੇ ਆਪਣੇ ਮੁਹਹੁ ਆਖਦੇ ਹੈਨਿ। ਮੈਂ ਤਾਂ ਤੁਸਾਡਾ ਖਿਜਮਤਗਾਰ ਹਾਂ। ਜੇਹੀ ਮੇਰੀ ਸਕਤਿ ਹੋਵੈਗੀ ਤੇ ਮੈਂ ਖੜਾ ਹੋਵੋਂਗਾ। ਰਾਇ ਕਹਿਆ ਕਾਲੂ ਧੰਨੁ ਤੁਸਾਡਾ ਜਨਮੁ। ਕਾਲੂ ਬੇਟੀ ਅਸਾਡੀ ਹੈ। ਜੈ ਰਾਮ ਕਹਿਆ ਰਾਇ ਜੀ ਕੀ ਖਬਰਿ? ਰਾਇ ਕਹਿਆ ਭਯਾ ਜੀ। ਪਰਾਈਆਂ ਬੇਟੀਆਂ ਮੰਗਣੀਆਂ ਅਧੀਨਗੀ ਦੀ ਗਲ ਹੈ। ਏਹ ਬਾਤ ਮਿੰਨਤ ਦੀ ਹੈ। ਤੁਸੀਂ ਅਸੀਂ ਕਾਲੂ ਨੂੰ ਸਦਿਕੈ ਮਿੰਨਤ ਆਖੋ। ਅਸੀਂ ਕੁਝ ਆਖਣਾ ਹੋਵੈਗਾ ਸੋ ਆਖਹਿਗੇ। ਤਾਂ ਜੈ ਰਾਮੁ ਕਹਿਆ ਮੈਂ ਕਿਉਂ ਕਰਿ ਕਹਾ? ਤੁਸੀਂ ਰਾਜੇ ਲੋਕ ਹੋ ਸਮਝਿ ਦੇਖੋ। ਰਾਇ ਕਹਿਆ ਜੀ ਤੁਸੀਂ ਨ ਕਹੋ। ਬਾਮਣ ਤੇ ਕਹਾਵਹੁ। ਜੈ ਰਾਮ ਕਹਿਆ ਰਾਇ ਜੀ ਅਸੀਂ ਤੁਸੀਂ ਦੋਵੈ ਹੋਹਿ ਤਾਂ ਕਾਲੂ ਨੁ ਆਖੇਂ।

ਵਾਰ ਛਨਿਛਰ ਦੇ ਦਿਨ ਪਹਰ ਡੂਢਿ ਦਿਨ ਰਹੇਦੇ ਬਾਮਣਿ ਕਾਲੂ ਨੁ ਕਹਿਆ। ਦੇਖੁ

ਮਹਤਾ ਕਾਲੂ ਤੂ ਭੀ ਖਤ੍ਰੀ ਹੈ ਅਰ ਜੈ ਰਾਮ ਭੀ ਹਛਾ ਖਤ੍ਰੀ ਹੈ। ਭਲਾ ਸੰਜੋਗ ਹੈ। ਕਰਹੁ ਕੁੜਮਾਈ। ਕਾਲੂ ਕਹਿਆ ਵੋ ਬਾਮਣ ਤੂ ਆਖਦਾ ਹੈ ਕਿ ਜੈ ਰਾਮ ਆਖਦਾ ਹੈ। ਤਾਂ ਰਾਇ ਕਹਿਆ ਕਾਲੂ ਜੈ ਰਾਮ ਕਿਕੂ ਆਖੈ। ਬਾਮਣ ਜੋ ਆਖਦਾ ਹੈ ਸੋ ਓਹੀ ਆਖਦਾ ਹੈ। ਕਾਲੂ ਕਹਿਆ ਭਲਾ ਰਾਇ ਜੀ ਤੁਸਾਡਾ ਕਹਿਆ ਅਸਾਡੇ ਮਥੇ ਉਤੇ। ਜੈ ਰਾਮ ਅਤੇ ਨਾਨਕੀ ਦੀ ਕੁੜਮਾਈ ਹੋਈ। ਆਂਵਦੇ ਮੱਘਰ ਕਾਜੁ ਹੋਇਆ। ਜੈ ਰਾਮ ਡੋਲੀ ਘਰਿ ਲੈ ਗਇਆ। ਪਿਛੋਂ ਕਾਲੂ ਨਾਨਕ ਨੂੰ ਭੇਜਣਿ ਲਗਾ ਨਾਨਕ ਜਾਵੈ ਨਾਹੀ। ਕਾਲੂ ਆਖੇ ਜਾਇ ਭੈਣ ਨੂੰ ਲੈ ਆਉ। ਰਾਇ ਨਾਨਕ ਨੂੰ ਆਖਿਆ ਦਿਲਾਸਾ ਦਿਤੋਸੁ। ਨਾਨਕ ਜੀ ਇਸ ਵਾਰੀ ਤੁਸੀਂ ਜਾਣਿ ਭੈਣ ਨੂੰ ਲੈ ਆਵਹੁ। ਫਿਰਿ ਅਸੀ ਤੁਸਾਨੂ ਉਥੇ ਸਉਪਿ ਛਡਹਿਗੇ। ਨਾਨਕ ਜੋ ਕੁਝ ਰੀਤਿ ਸੀ ਨਾਲਿ ਬਾਲੇ ਨੂੰ ਲੈ ਕਰਿ ਗਇਆ। ਜਾਇ ਕਰਿ ਵਿਦਾ ਅਤੇ ਭੈਣ ਨੂ ਮੰਗਣ ਲਗਾ। ਜੈ ਰਾਮ ਕਹਿਆ ਨਾਨਕ ਜੀ ਤੂ ਭੀ ਇਥੇ ਰਹੁ। ਤਾਂ ਨਾਨਕੀ ਜੈ ਰਾਮ ਨੂ ਆਖਿਆ ਤੂ ਇਸ ਵਾਰੀ ਮੈਨੂ ਭੇਜ ਕਾਲੂ ਅਤੇ ਬੀਬੀ ਦੋਵੈ ਰਾਜੀ ਰਹਸਨਿ। ਅਤੇ ਨਾਨਕ ਭੀ ਰਾਜੀ ਰਹਸੀ। ਆਖਸੀ ਮੈਂ ਖਾਲੀ ਨ ਫਿਰਿ ਆਇਆ ਫੇਰਿ ਤੂ ਮੈਨੂੰ ਨ ਭੇਜੀਂ ਇਸ ਥੋਂ ਮੈਂ ਬਹੁਤ ਡਰਦੀ ਹਾਂ। ਮੈਨੂ ਜਦ ਸੁਪਨਾ ਆਂਵਦਾ ਹੈ ਤਾਂ ਏਹੋ ਜੇਹਾ ਆਂਵਦਾ ਹੈ ਜੋ ਕਿਛੁ ਇਸਦੇ ਮੂਹਹੁ ਨਿਕਲਦਾ ਹੈ ਸੋ ਹੋ ਜਾਂਦਾ ਹੈ। ਮੈ ਇਸ ਵਾਸਤੇ ਤੈਨੂ ਆਖਦੀ ਹਾਂ। ਜੈ ਰਾਮ ਕਹਿਆ ਭਲਾ ਜਾਹਿ। ਪਰ ਆਵੀ ਝਬਿ। ਸੁਣੋ ਜੀ ਜਦਿ ਅਮਲੁ ਕਰਣਿ ਆਵੋਗੇ ਤਦਿ ਲੀਤੇ ਆਵਣਾ। ਮੈ ਤਾਂ ਆਪੇ ਨਾਹੀ ਆਵਣਾ। ਨਾਨਕ ਸੁਲਤਾਨਪੁਰ ਤੇ ਭੈਣ ਨੂੰ ਲੈ ਆਇਆ। ਆਏ ਮਿਲੇ ਗਿਲੇ। ਜਾਂ ਫਿਰ ਵੈਸਾਖ ਦੀ ਰੁਤਿ ਆਈ। ਜੈ ਰਾਮ ਤਲਵੰਡੀ ਆਇਆ। ਕਛ ਕਰਿ ਕੈ ਮੁਕਲਾਵਾ ਲੈ ਕੇ ਤਈਆਰ ਹੋਇਆ। ਰਾਇ ਨੂੰ ਖਬਰ ਹੋਈ। ਜੈ ਰਾਮ ਨੂੰ ਤਵਜਾ ਬੇਨਤੀ ਬਹੁਤ ਕੀਤੀ। ਜੈ ਰਾਮ ਰਾਇ ਉਪਰਿ ਬਹੁਤ ਖੁਸੀ ਹੋਇਆ। ਆਖਿਓਸੁ ਰਾਇ ਜੀ ਮੈ ਤੁਸਾ ਉਪਰਿ ਬਹੁਤੁ ਖੁਸੀ ਹਾਂ। ਕੁਛ ਮੈਨੂੰ ਖਿਜਮਤਿ ਫੁਰਮਾਈਐ। ਰਾਇ ਕਹਿਆ ਭਯਾ ਜੀ ਮੇਰਾ ਸਹੁਰਾ ਕਾਲੂ ਮਹਾ ਦੁਰਬਚਨੀ ਹੈ ਅਤੇ ਨਾਨਕ ਤੇਰਾ ਸਾਲਾ ਪੂਰਨ ਸਾਧ ਹੈ। ਅਸੀਂ ਏਹ ਕਹਦੇ ਆਹੇ। ਜੋ ਨਾਨਕ ਨੂੰ ਤੂ ਆਪਣੇ ਆਪ ਰਖਹੁ। ਜੈ ਰਾਮ ਕਹਿਆ ਰਾਇ ਜੀ ਮੇਰੇ ਨਾਲ ਹੀ ਚਲੈ। ਰਾਇ ਕਹਿਆ ਭਯਾ ਜੀ ਨਾਲਿ ਨਹੀਂ ਬਣਦਾ ਪਛੋ ਦੀ ਮਹੀਨੇ ਤ੍ਰਿਹੁ ਨੂ ਘਲਾਂਗਾ। ਤੁਸੀ ਸਾਦੀ ਕੁੜਮਾਈ ਉਧਰੇ ਕਰਣੀ। ਜੈ ਰਾਮ ਕਹਿਆ ਰਾਇ ਜੀ ਜੋ ਕਿਛੁ ਰਾਮ ਕਰਸੀ ਸੋ ਭਲਾ ਕਰਸੀ। ਜੈ ਰਾਮ ਮੁਕਲਾਵਾ ਆਪਣੇ ਘਰਿ ਲੈ ਗਇਆ।

## ਗੜਵਾ ਤੇ ਛਾਪ ਦਾਨ ਕਰਨਾ

ਫੇਰਿ ਨਾਨਕ ਜਾਂ ਵਰਿਆਂ ਵੀਹਾਂ ਦਾ ਹੋਇਆ। ਤਾਂ ਇਕ ਦਿਨ ਇਕ ਅਤੀਤ ਆਇ ਬੈਠਾ। ਪਰ ਸਹਰੋਂ ਬਾਹਿਰ। ਨਾਨਕ ਦੇ ਹਥਿ ਇਕ ਗੜਵਾ ਸੀ ਅਤੇ ਇਕ ਸਜੇ ਹਥਿ ਛਾਪਿ ਸੀ। ਅਤੀਤ ਕਹਿਆ ਤੂ ਕਉਣ ਹੋਤਾ ਹੈ। ਤੇਰਾ ਨਾਉ ਕਿਆ ਹੈ। ਨਾਨਕ ਕਹਿਆ ਮੈ ਖਤ੍ਰੀ ਹਾਂ ਨਾਉ ਨਿਰੰਕਾਰੀ ਹੈ। ਤਾਂ ਅਤੀਤ ਕਹਿਆ ਹਮ ਕਿਸ ਕੇ ਹੈ।" ਨਾਨਕ ਕਹਿਆ ਤੁਮ ਭੀ ਨਿਰੰਕਾਰੀ ਹੋ। ਅਤੀਤ ਕਹਿਆ ਤੂ ਨਿਰੰਕਾਰੀ ਅਰ ਹਮ ਨਿਰੰਕਾਰੀ ਹਮ ਤੁਮ ਮੈ ਭੇਦੁ ਕਿਆ ਹੈ। ਨਾਨਕ ਕਹਿਆ ਭੇਦੁ ਕਿਛੁ ਨਾਹੀ। ਅਤੀਤ ਕਹਿਆ ਏਹੁ ਛਾਪਿ ਅਰ ਗੜਵਾ ਹਮ ਕੋ ਦੇਓ। ਛਾਪ ਹਥੋਂ ਲਾਹਿ ਕੈ ਅਰ ਗੜਵਾ ਅਤੀਤ ਦੇ ਅਗੇ ਰਖੇ। ਅਤੀਤ ਕਹਿਆ ਹਮ ਕਉ ਪਹੁਚੇ ਤੂ ਆਪਣੇ ਪਾਸਿ ਹੀ ਰਹਣੇ ਦੇਹਿ। ਨਾਨਕ ਕਹਿਆ ਦੇਵਤਾ ਮੁਹੁ ਥੀ ਥੁਕਿ

ਸੁਟੀਦਾ ਹੈ ਤਾਂ ਫੇਰਿ ਨਾਹੀ ਉਠਾਈਤੀ। ਅਤੀਤ ਕਹਿਆ ਅਰੇ ਨਾਨਕ ਤੂ ਅਸਲ ਨਿਰੰਕਾਰੀ ਹੈ ਹਮ ਨਕਲੀ ਹੈ। ਨਾਨਕ ਅਤੀਤ ਪਾਸਹੁ ਆਪਣੈ ਘਰ ਆਇਆ। ਅਤੀਤ ਗਡਵਾ ਤੇ ਛਾਪਿ ਲੈ ਕਰਿ ਚਲਦਾ ਰਹਿਆ। ਕਾਲੂ ਪੁਛੈ ਨਾਨਕ ਨੂੰ ਆਵੋ ਗਡਵਾ ਅਤੇ ਛਾਪ ਕਿਥੇ ਹੀ। ਨਾਨਕੁ ਚੁਪਿ ਕਰਿ ਕਹਿਆ ਕਾਲੂ ਛਿਥੇ ਹੋਇ ਕਰਿ ਕਰਿਆ ਜਾਹਿ ਰੇ ਬਾਬਾ ਘਰੋ ਨਿਕਲ ਮੈ ਤੇਰਾ ਵਰੂ ਨਾਹੀ। ਮੈ ਭਉਕਿ ਝਉਕਿ ਰਹਿਆ। ਰਾਇ ਬੁਲਾਰ ਸੁਣਿਆ, ਰਾਇ ਕਹਿਆ ਕਾਲੂ ਨੂ ਸਦਹੁ, ਕਾਲੂ ਵਤ ਓਹੋ ਹੋਇਆ। ਕਾਲੂ ਕਹਿਆ ਰਾਇ ਜੀ ਭਸੁ ਹੋਇਆ। ਛਾਪਿ ਅਤੇ ਗਡਵਾ ਕਿਤੈ ਸਟਿ ਆਇਆ। ਨਾਹੀ ਜਾਣੀਦਾ ਕਿਆ ਕੀਤਾ। ਰਾਇ ਕਹਿਆ ਕਾਲੂ ਨਾਨਕ ਨੂੰ ਜੈ ਰਾਮ ਥੇ ਘਲਿ ਦੇਈਐ। ਇਥੈ ਤੂ ਭੀ ਖਪਿਦਾ ਹੈ ਅਤੇ ਏਹੁ ਭੀ ਰੰਜੁ ਹੋਂਦਾ ਹੈ। ਉਥੈ ਹੀ ਕੁਝ ਹੋਵੈ ਸੁ ਹੋਇਗਾ।

## ਸੁਲਤਾਨਪੁਰ ਜਾਣਾ

ਰਾਇ ਨੇ ਚੀਰੀਆ ਥਾਣੀ ਦਸਖਤੀ ਜੈ ਰਾਮੂ ਸਿਧੀ ਲਿਖਿ ਦਿਤੀ। ਰਾਇ ਕਹਿਆ ਭਯਾ ਜੀ ਅਸਾਂ ਨਾਨਕ ਤੈਨੂੰ ਸਉਪਿਆ ਹੈ। ਜੋ ਕਿਛੁ ਤੈ ਪਾਸਹੁ ਹੋਇ ਸੋ ਢਿਲ ਨਹੀਂ ਕਰਣੀ।...... ਸੰਮਤ ੧੫੪੪ ਮਘਰ ਸੁਦੀ ੩ ਨਾਨਕੁ ਜੈ ਰਾਮ ਪਾਸਿ ਸੁਲਤਾਨ ਪੁਰ ਪੰਜਵੇ ਦਿਨ ਗਇਆ। ਸਤਮੀ ਨੂੰ ਜਾਇ ਪਹੁਚਿਆ। ਨਾਨਕੀ ਭੈਣ ਪੈਰਾਂ ਤੇ ਢਹਿ ਪਈ। ਨਾਨਕ ਜੀ ਕਹਿਆ ਭੈਣੇ ਤੂ ਵਡੀ ਹੈ। ਸਗੋਂ ਮੈ ਤੇਰੇ ਪੈਰੀ ਪਵਾਂ ਕਿ ਤੂ ਮੇਰੀ ਪੈਰੀ ਪਵਹਿ। ਨਾਨਕੀ ਆਖਿਆ ਭਾਈ ਜੀ ਤੂ ਸਚੁ ਆਖਦਾ ਹੈਂ। ਪਰ ਜੇ ਆਦਮੀ ਹੋਵੇ ਨਾ, ਤੂ ਤਾਂ ਮੈਨੂੰ ਪਰਮੇਸਰ ਦਿਸ ਆਵਨਾਂ ਹੈਂ। ਜੈ ਰਾਮੁ ਘਰਿ ਨ ਆਹਾ। ਜੈ ਰਾਮ ਆਇਆ ਘਰਿ। ਦੇਖੇ ਤਾਂ ਨਾਨਕੁ ਅਗੈ ਬੈਠਾ ਹੈ। ਨਾਨਕ ਜੀ ਡਿਠਾ ਜੁ ਜੈ ਰਾਮ ਆਇਆ। ਨਾਨਕ ਜੀ ਉਠਦੇ ਉਸਦੇ ਪੈਰਾਂ ਤੇ ਦਉੜਿਆ ਜੈ ਰਾਮ ਖਰਾ ਸਿਆਣਾ ਸੀ ਜੈ ਰਾਮੁ ਨਾਨਕ ਜੀ ਦੇ ਪੈਰਾ ਤੇ ਹਥਿ ਰਖੇ। ਨਾਨਕ ਜੀ ਕਹਿਆ ਜੀਜਾ ਜੀ ਏਹ ਉਪਠੀ ਰੀਤਿ ਕਿਉਂ ਕੀਤੀ। ਨਾਨਕ ਜੀ ਤੂ ਜਾਣਦਾ ਹੈਂ। ਅਸੀਂ ਸਾਲਾ ਜੀਜਾ ਨਾਹੀ ਜਾਣਦੇ। ਅਸੀਂ ਤੈਨੂੰ ਪਰਮੇਸਰ ਕਰਿ ਜਾਣਦੇ ਹਾਂ। ਮੇਰੇ ਵਡੇ ਭਾਗ ਹੋਏ ਤੂ ਇਥੇ ਆਇ ਪਹੁਚਿਆ ਹੈ। ਤੂ ਕਰ ਕੁਝ ਨਾਹੀ ਬੈਠਾ ਸਹਿਜ ਨਾਲਿ ਗੁਜਰਾਨ ਕਰਿ। ਨਾਨਕ ਜੀ ਕਹਿਆ ਕੁਝ ਕਿਰਤਿ ਹੋਵੈ ਤਾਂ ਭਲਾ। ਜੈ ਰਾਮੁ ਕਹਿਆ ਭਲਾ ਤੂ ਸਾਡਾ ਜੀਅ ਵੂਠੀ ਹੈਂ ਤਾਂ ਏਹੁ ਸਹੀਂ। ਕੁਝ ਤੋਰਕੀ ਪੜਿਆ ਹੈਂ। ਕਹੈ ਜੀ ਮੈਂ ਹਿੰਦਗੀ ਪੜਿਆ ਹਾਂ। ਜੈ ਰਾਮ ਕਹਿਆ ਨਾਨਕ ਜੀ ਮੋਦੀਖਾਨਾ ਲੈਨਾ ਹੈ। ਨਾਨਕ ਜੀ ਕਹਿਆ ਜੀ ਜੀਜਾ ਜੀ ਕਿਸਦਾ? ਜੈ ਰਾਮ ਕਹਿਆ ਨਬਾਬ ਦਉਲਤ ਖਾਂ ਲੋਧੀ ਦਾ ਵਡਾ ਮੋਦੀਖਾਨਾ ਹੈ ਜੋ ਹੋਇ ਆਂਦਾ ਤਾਂ ਲੈ। ਭਲਾ ਜੀਜਾ ਜੀ ਕਰਤਾਰ ਰਖਿ ਲੈਸੀ। ਜੈ ਰਾਮੁ ਕਹਿਆ ਨਾਨਕ ਜੀ ਭਲਾ ਹੋਸੀ। ਨਾਨਕੀ ਭੈਣ ਆਖਿਆ ਭਾਈ ਜੀ ਤੂ ਪਰਮੇਸੁਰ ਸਰੂਪ ਹੈਂ। ਜੇਹਾ ਟੁਕ ਹੈ ਤੇਹਾ ਬੈਠਾ ਖਾਹਿ। ਤੂੰ ਇਨਾ ਜੰਜਾਲਾਂ ਵਿਚਿ ਨ ਪਉ। ਤੂੰ ਇਨਾ ਜੰਜਾਲਾ ਦੇ ਲਾਇਕ ਨਹੀ। ਨਾਨਕ ਜੀ ਕਹਿਆ ਬੇਬੇ ਜੀ ਕਿਰਤਿ ਕਰਿ ਖਾਈਤਾ ਹੈ, ਤਾਂ ਪਵਿਤ੍ਰ ਹੋਈਤਾ ਹੈ। ਅਤੇ ਤੁਰਕ ਕਹਦੇ ਹੈਨਿ, ਹਲਾਲੁ ਖਾਈਦਾ ਹੈ। ਨਾਨਕੀ ਆਖਿਆ। ਭਲਾ ਭਾਈ ਤਾਂ ਨਾਨਕੀ ਜੈ ਰਾਮੁ ਨੂੰ ਆਖਿਆ ਤੂ ਇਸ ਦੇ ਹਾਲ ਦਾ ਮਹਰਮ ਹੈ ਕਿ ਨਾਹੀ। ਜੈ ਰਾਮੁ ਕਹਿਆ ਹੈ ਸੋ ਤੂੰ ਆਖੁ। ਨਾਨਕੀ ਕਹਿਆ ਇਸ ਦੀ ਕਿਥਾਊ ਕੁੜਮਾਈ ਕਰੀਐ। ਇਸ ਨੂੰ ਗ੍ਰਿਹਸਤ ਨਾਲਿ ਮੋਹੁ ਲਗੇ ਤਾਂ ਕਿਰਤਿ ਹੋਇ। ਜੈ ਰਾਮ

ਕਹਿਆ ਜੇ ਏਹੁ ਕਿਰਤ ਲਗੈ ਤਾਂ ਕੋਈ ਖਤ੍ਰੀ ਕੁੜਮਾਈ ਕਰਸੀ। ਤੂ ਉਤਾਵਲੀ ਨਾ ਹੋਹੁ। ਪਰਮੇਸਰ ਨੂ ਚਿਤਿ ਕਰ। ਤਾਂ ਨਾਨਕੀ ਕਹਿਆ ਤੁਧੁ ਕੋਲੋ ਤਾਂ ਮੈਂ ਸਿਆਣੀ ਨਾਹੀ। ਨਾ ਪਰ ਤੈਨੂੰ ਆਖਿ ਛਡਨੀ ਹਾਂ। ਜੈ ਰਾਮੁ ਕਹਿਆ ਨਾਨਕ ਜੀ ਮੋਦੀਖਾਨਾ ਲਈਐ। ਨਾਨਕ ਜੀ ਕਹਿਆ ਸਤਿ ਕਰਤਾਰ।

## ਮੋਦੀਖਾਨੇ ਦੀ ਨੌਕਰੀ

ਸੰਮਤ ੧੫੪੦ ਮੱਘਰ ਸੁਦੀ ਚਉਦਸਿ ਨੂ ਮੋਦੀਖਾਨਾ ਦਿਵਾਇਆ। ਨਾਲੇ ਹਿਕੁ ਹਜਾਰ ਰੁਪਈਯਾ ਰੋਕ ਦਿਵਾਇਆ। ਨਾਲੇ ਬਾਲਾ ਸੰਧੂ ਆਹਾ। ਸੋ ਸਾਥਿ ਬੈਠਾਇਆ। ਤਾਂ ਬਾਲੇ ਆਖਿਆ ਨਾਨਕ ਜੀ ਤੁਸਾਂ ਤਾਂ ਹਜਾਰ ਰੁਪਈਯਾ ਰੋਕ ਲੀਤਾ। ਅਸਾਨੂ ਵਿਦਾ ਦੇਹਿ। ਨਾਨਕ ਜੀ ਕਹਿਆ ਭਾਈ ਬਾਲਾ ਕਚੀ ਪਰੀਤਿ ਕੀਤੀ ਆ ਛਡਿ ਚਲਿਓਂ। ਬਾਲੇ ਕਹਿਆ ਤੂ ਖਤ੍ਰੀ ਕਾ ਪੁਤ੍ਰ ਹੁਣਿ ਹੋਆ ਆਪਣੀ ਕਿਰਤਿ ਕਰਣ ਨੂੰ। ਨਾਨਕ ਜੀ ਕਹਿਆ ਭਾਈ ਬਾਲਾ ਕੋਈ ਦਿਨ ਝਬਿ ਕਟਿਣਿ ਦੇਹਿ। ਅਸਾਂ ਕੀ ਕਰਨਾ ਹੈ। ਜੋ ਅਸਾਡੀ ਕਿਰਤਿ ਹੈ ਸੋਈ ਕਰਹਿਗੇ। ਤੂ ਸਚੁ ਆਖਨਾ ਹੈ। ਤੂ ਨਿਰੰਕਾਰ ਦਾ ਤਮਾਸਾ ਦੇਖੁ ਦਿਖਾ ਕਿ ਕਿਆ ਕਰੇਂਦਾ ਹੈ। ਤਾਂ ਬਾਲੇ ਆਖਿਆ ਭਲਾ ਜੀ। ਬਾਲਾ ਭੀ ਕਿਰਤਿ ਕਰਨ ਲਗਾ।

## ਕਾਲੂ ਜੀ ਦਾ ਸੁਲਤਾਨਪੁਰ ਜਾਣਾ

ਕਿਰਤਿ ਕਰਦਿਆਂ ਕਰਦਿਆਂ ਜਾ ਵਰ੍ਹੇ ਦੁਇ ਗੁਜਰੇ ਤਾਂ ਪਿਛੋਂ ਕਾਲੂ ਖਬਰ ਸਾਰ ਲੈਣਿ ਆਇਆ। ਨਾਨਕ ਜੀ ਦੇਖੈ ਤਾ ਪਿਤਾ ਜੀ ਆਂਵਦੇ ਹੈਨਿ। ਨਾਨਕ ਜੀ ਉਠਿਦੇ ਹੀ ਦਉੜਿ ਪੈਰੀ ਪਏਆ। ਕਾਲੂ ਮਥਾ ਚੁੰਮਿਆ ਗਲਿ ਵਿਚ ਲੀਤੋਸੁ। ਲਾਗਾ ਪੁਛਣੁ ਪੁਤ੍ਰ ਤੂ ਹੁਨੁ ਦੁਇ ਵਰ੍ਹੇ ਘਾਲਿਦਿਆ ਹੋਇ ਹੈਨਿ। ਕੀ ਖਟਿਆ ਕੀ ਖਾਧਾ। ਨਾਨਕ ਜੀ ਕਹਿਆ ਜੀ ਬਹੁਤ ਖਟਿਆ ਅਤੇ ਬਹੁਤ ਖਾਧਾ। ਪਰੁ ਜੀ ਅਸਾ ਦੇ ਦਮੜੀ ਜੁੜਦੀ ਨਾਹੀ। ਕਾਲੂ ਬਾਲੇ ਨਾਲਿ ਲਗਾ ਦੁਰਬਚਨ ਬੋਲਣਿ। ਲਗਾ ਆਖਣ ਤਾਂ ਮੈ ਜਾਤਾ ਜੁ ਤੁਸੀਂ ਹੁਣਿ ਕਿਰਤ ਨੂੰ ਲਗੇ ਹੋ। ਜੋ ਕਿਛੁ ਮੇਰਾ ਗਵਾਇਆ ਹੈ ਸੋ ਹੁਣਿ ਖਟਿਆ ਹੋਗਾ। ਫੇਰਿ ਨਾਨਕੀ ਅਤੇ ਜੈ ਰਾਮ ਨੂੰ ਕਹਿਣ ਲਗਾ। ਹੋ ਤੁਸਾਂ ਕਿਆ ਕੀਤਾ ਕੁਝ ਇਸ ਦੀ ਖਬਰ ਸਾਰ ਲੈਂਦੇ ਰਹੋ। ਨਾ ਤੁਸਾਂ ਖਬਰ ਸਾਰ ਕਿਰਤਿ ਦੀ ਲੀਤੀ, ਨਾ ਤੁਸਾਂ ਕਥਾ ਕਹਾਣੀ ਕੀਤੀ। ਤੁਸਾਂ ਕੁਝ ਨ ਕੀਤਾ। ਨਾਨਕੀ ਆਖਿਆ ਪਿਤਾ ਜੀ ਇਥੇ ਜੁ ਆਇਆ ਹੈ। ਸੋ ਕੁਛ ਤੇਰਾ ਗਵਾਇਆ ਨਾਹੀ। ਨਾ ਕਿਛੁ ਅਸਾਡਾ ਗਵਾਇਆ ਹੈ। ਹੋਰੁ ਕਥਾ ਕਹਾਣੀ ਦੀ ਅਸਾਨੂੰ ਟੋਲਿ ਹੈ। ਅਜੁ ਕਲਿ ਕਿਤੇ ਵਲਿ ਹੋਇ ਪਉਦੀ ਹੈ। ਪਿਤਾ ਜੀ ਤੇਰੇ ਪਾਸਿ ਹੋਦਾ ਹੈ ਤਾਂ ਕਰਿ ਕਿਤੇ ਵਲ। ਜੇਹਾ ਅਸਾਨੂ ਦਰਦੁ ਹੈ ਅਸਾਥੋਂ ਤੈਨੁ ਵਧੇਰਾ ਦਰਦੁ ਹੈ। ਕਾਲੂ ਕਹਿਆ ਪੁਤ੍ਰ ਧੀਆ ਮੇਰੀ ਵਲਿ ਹੋਇ......ਜੇਹੀ ਕੇਹੀ ਕਰਨੀ ਨਾਹੀ। ਫਿਰਿ ਜੈ ਰਾਮ ਆਖਿਆ ਮਹਤਾ ਜੀ ਤੁਸਾਂ ਮਿੰਨਤ ਨਾਹੀਂ ਲਾਵਣੀ। ਮੂਲਾ ਚੋਣਾ ਖਤ੍ਰੀ ਹੈ ਪਖੋਕੇ ਰੰਧਾਵੇ ਕਾ ਪਟਵਾਰੀ ਉਸ ਦੇ ਘਰਿ ਧੀ ਹੈ। ਓਹੁ ਭੀ ਖਰਾ ਖਾਵਦਾ ਹੈ। ਅਜਿਤੇ ਰੰਧਾਵੇ ਦਾ ਪਟਵਾਰੀ ਹੈ। ਪੁੰਨ ਅਰਥ ਕੁੜਮਾਈ ਕਰਦਾ ਹੈ। ਅਸਾਂ ਓਥੇ ਕੁੜਮਾਈ ਟੋਲੀ ਹੈ। ਅਗੈ ਕਰਤੈ ਭਾਈ ਸਾਰੀ ਗਲਿ ਹੋਇ। ਮਹਤਾ ਜੀ ਤੁਸੀਂ ਚਿਤਿ ਠਉਰਿ ਰਖਹੁ, ਰਾਮੁ ਭਲੀ ਕਰਸੀ। ਕਾਲੂ ਕਹਿਆ ਪੁਤ੍ਰ ਜੈ ਰਾਮੁ ਸਰਮਾਇਕੋ ਜੇਹਾ ਹੈ। ਪੁਤ੍ਰ ਜਵਾਈਆਂ ਦੀ ਮੈ ਆਪਣੇ ਜੀ ਵਿਚਿ ਆਖਦਾ ਸੀ ਜੋ ਨਾਨਕ ਦਾ ਸੁਖੁ ਡਿਠਾ ਹਉ ਠੰਢਾ ਹੋਆ। ਨਾਨਕ ਦਾ ਸੁਖ

ਮਰਦਾ ਜੀਵਦਾ ਦੇਖਾਂ। ਤਾਂ ਮੇਰਾ ਮਨ ਠੰਢਾ ਹੋਇ। ਫਿਰਿ ਜੈ ਰਾਮ ਕਹਿਆ ਮਹਤਾ ਜੀ ਤੁਸੀਂ ਇਥੇ ਹੀ ਰਹੁ। ਅਤੇ ਅੰਮਾ ਬੀਬੀ ਨੂੰ ਸਦਾਇ ਲੈਂਦੇ ਹਾਂ। ਕਾਲੂ ਕਹਿਆ ਮਹਤਾ ਜੀ ਤੂ ਮੇਰੇ ਪਰਮਾਨੰਦ ਦੀ ਬਰਾਬਰਿ ਹੈ। ਕਾਲੂ ਕਹਿਆ ਦੇਖੁ ਪੁਤ੍ਰ ਜੈ ਰਾਮ ਜਿਤੁ ਵਖਤ ਨਾਨਕ ਦੀ ਕੁੜਮਾਈ ਹੋਹੀ ਮੈਨੋ ਤੁਰਤ ਖਬਰ ਕਰਣੀ ਅਤੇ ਨਾਨਕ ਨੂੰ ਨਜਰ ਵਿਚਿ ਰਖਣਾ। ਕੋਈ ਟਕਾ ਪੈਸਾ ਕਿਤੈ ਵਲਿ ਗਵਾਵੈ ਨਾਹੀ। ਤਾਂ ਨਾਨਕੀ ਆਖਿਆ ਪਿਤਾ ਜੀ ਤੂ ਦਿਹਾੜੀ ਕੂਕਦਾ ਆਹੋ। ਜੁ ਅਜੁ ਏਹੁ ਗਵਾਇਆ ਅਜੁ ਏਹੁ ਗਵਾਆਇ। ਹੁਣਿ ਤਾਂ ਖਟਿ ਗਵਾਇਦਾ ਹੈ। ਹੁਣਿ ਜੇ ਫਕੀਰਾਂ ਨੂੰ ਗਵਾਇਦਾ ਹੈ। ਤਾਂ ਅਸਾਡਾ ਜੀਉ ਕੰਬਦਾ ਹੈ।...ਸਿਰਕਾਰ ਦੇ ਰੁਪਈਯੇ ਪੈਸੇ ਘਟਹਿ ਨਾਹੀ। ਜਾ ਲੇਖਾ ਦੇਦਾਂ ਹੈ ਤਾਂ ਵਧਿ ਨਿਕਲਦਾ ਹੈ। ਜੈ ਰਾਮ ਕਹਿਆ ਮਹਤਾ ਜੀ ਇਸੇ ਵਾਸਤੇ ਅਸੀਂ ਕਿਹੁ ਨਾਹੀ ਆਖਦੇ। ਤਾਂ ਕਾਲੂ ਕਹਿਆ ਪੁਤ੍ਰ ਜਾ ਲੇਖਾ ਦੇਵੈ ਅਤੇ ਕੁਝ ਵਧੈ ਤਾਂ ਤੁਸੀਂ ਆਪਣੀ ਵਲਿ ਛਿਕ ਲੇਉ। ਪੁਤ੍ਰ ਉਸ ਦੇ ਭਾਣੇ ਲਖੁ ਕਖੁ ਬਰਾਬਰਿ ਹੈ। ਤੁਸੀਂ ਓਸ ਦੇ ਖਬਰਦਾਰ ਲੋੜੀ ਦੇ ਹੋ। ਅਤੇ ਬਾਲੇ ਨੂੰ ਸਦਿ ਸਮਝਾਵਉ। ਜੈ ਰਾਮ ਆਦਮੀ ਭੇਜ ਬਾਲੇ ਨੂੰ ਸਦਿਆ। ਜੈ ਰਾਮ ਆਖਿਆ ਭਾਈ ਬਾਲਾ ਤੂ ਨਾਨਕ ਦਾ ਖਾਸ ਕਾਰ ਗੁਜਾਰੁ ਹੈਂ। ਅਸੀਂ ਤੁਧ ਨੋ ਈਵੇਂ ਜਾਣਦੇ ਆਹੇ। ਜੇਹਾ ਨਾਨਕ ਤੇਹਾ ਤੂ। ਤੂ ਨਾਨਕ ਦਾ ਖਬਰਿਦਾਰੁ ਰਹੁ। ਟਕਾ ਪੈਸਾ ਨਾਲਿ ਰਹਦੀ ਮਰਮ ਹੋਦੀ ਹੈ। ਜੈ ਰਾਮ ਕਹਿਆ ਅਗੇ ਨੂੰ ਖਬਰ ਲਿਆਂਗਾ।

ਬਾਲੇ ਨੂੰ ਬੁਰਾ ਲਗਾ। ਬਾਲੇ ਕਹਿਆ ਮਹਤਾ ਜੀ ਮਤ ਕੋਈ ਜੀ ਤੇ ਗੁਮਾਨੁ ਹੋਵੀ। ਜੋ ਬਾਲਾ ਨਾਨਕ ਦੇ ਨਾਲਿ ਰਹਦਾ ਹੈ। ਅਸਾਨੂੰ ਘਿਉ ਬੁਰੀ ਵਸਤ ਹਈ। ਅਤੇ ਹੋਰੁ ਲਾਲਚੁ ਅਸਾਨੂ ਬੁਰੀ ਵਸਤ ਹਈ। ਅਸਾਨੂੰ ਨਾਨਕ ਜੀ ਪਰਮੇਸਰ ਨਦਰਿ ਆਂਵਦਾ ਹੈ। ਮਹਤਾ ਕਾਲੂ ਤੈਨੂ ਪੈਸਿਆਂ ਦੀ ਭੁਖ ਹੈ। ਅਤੇ ਅਸਾਨੂੰ ਏਹ ਭੁਖ ਹੈ। ਜੋ ਨਾਨਕ ਜੀ ਕਰੈ ਸੋ ਹੋਇ। ਜੇ ਕਿਛੁ ਪੈਸਿਆਂ ਦੀ ਭੁਖ ਹਈ ਤਾਂ ਉਸਦੇ ਪਾਸਿ ਰਹੁ। ਜੋ ਕਿਛੁ ਹਥਿ ਆਵੀ ਸੋ ਲੈਦਾ ਜਾਇ। ਅਸਾਥੋਂ ਏਹ ਹੋਂਦੀ ਨਾਹੀ। ਜੋ ਅਸੀਂ ਕੁਛ ਆਖੀਐ। ਤੁਸੀਂ ਤਾਂ ਮੈਨੂ ਕੰਗਾਲ ਜੇਹੇ ਨਦਰਿ ਆਵਦੇ ਹੋ। ਤਾਂ ਜੈ ਰਾਮੁ ਕਹਿਆ ਸਤਿ ਸਤਿ ਜੀ। ਭਲਾ ਮਹਤਾ ਹੁਣਿ ਤੁਸੀਂ ਸਿਧਾਰੋ। ਜਿਤੁ ਘੜੀ ਕੁੜਮਾਈ ਹੋਈ ਤਿਤੇ ਘੜੀ ਅਸੀਂ ਕਾਰਜੁ ਕਰਣਾ। ਫਿਰਿ ਕਬੀਲੇ ਨਾਲਿ ਮੋਹੁ ਪੈਜਾਸੁਗਾ। ਕਾਲੂ ਆਪਣੇ ਘਰਿ ਆ ਗਇਆ।

## ਮੋਦੀਖਾਨੇ ਦਾ ਲੇਖਾ ਦੇਣਾ

ਜਾ ਇਕੁ ਮਹੀਨਾ ਗੁਜਰਿਆ ਤਾਂ ਨਾਨਕ ਜੀ ਉਤੇ ਜੈ ਰਾਮ ਪਾਸਿ ਇਕ ਆਦਮੀ ਭਲੇ ਚੁਗਲੀ ਖਾਧੀ। ਜੈ ਰਾਮ ਤੇਰਾ ਸਾਲਾ ਸਿਰਕਾਰ ਦੇ ਪੈਸੇ ਖੋਇਦਾ ਹੈ। ਤੂ ਓਸ ਤਾਂਈ ਸਮਝਾਇ। ਜਾਣਦਾ ਹੈ ਨਾ ਪਠਾਨਾ ਦੀ ਕੈਸੀ ਖੋਇ ਹੈ। ਜੈ ਰਾਮ ਗੰਮ ਖਾਧੀ ਫਿਰ ਡੇਰੇ ਆਇਆ। ਆਇ ਨਾਨਕੀ ਨੂ ਇਕੰਤਿ ਲੈ ਬੈਠਾ। ਕਹਿਣ ਲਗੇ ਸੁਣਿ ਪਰਮੇਸੁਰ ਦੀ ਬੰਦੀ ਇਕ ਆਦਮੀ ਮੈਨੁ ਉਲਾਂਭਾ ਦਿਤਾ ਹੈ ਪਰ ਮੇਰੀ ਪੀੜਿ ਕਰਿ ਕੈ ਕਹਿਆ ਜੁ ਦੇਖੁ ਜੈ ਰਾਮੁ ਸਾਲਾ ਪੈਸੇ ਖੋਇਦਾ ਹੈ। ਉਸ ਤਾਈ ਸਮਝਾਇਦਾ ਨਾਹੀ। ਪਠਾਣਾ ਦੀ ਖੋਇ ਜਾਣਿਦਾ ਹੈਨਾ। ਬਹੁ ਜੀ ਮੈ ਕਿਆ ਕਰਾਂ! ਤਾਂ ਨਾਨਕੀ ਕਹਿਆ ਜੀ ਤੁਸਾਡੇ ਜੀ ਵਿਚਿ ਆਵਦੀ ਹੈ ਸੋ ਕਰਹੁ। ਮੈ ਕਿਆ ਆਖਣਾ ਹੈ। ਜੈ ਰਾਮ ਕਹਿਆ ਤੁਸੀਂ ਮਸਲਤੁ ਦੇਹੁ ਸੋ ਕਰਾਂ। ਫਿਰਿ ਨਾਨਕੀ ਕਹਿਆ

ਜੀ ਤੁਸਾਨੂ ਪਰਤੀਤਿ ਅਜੇ ਨਾਹੀ। ਤੁਸੀ ਜਾਣਦੇ ਹੋ ਜੁ ਭਿਰਾਵ ਦੀ ਰਖਵੀ ਬਾਤ ਕਰਦੀ ਹੈ। ਅਤੇ ਜਿਥੈ ਤੋੜੀ ਸੰਸਾਰ ਵਿਚ ਮਾਇਆ ਹੈ ਸਭਿ ਨਾਨਕ ਦੇ ਹਥਿ ਹੈ (ਤੇ) ਹਥਾਂ ਵਿਚੋ ਨਿਕਲਦੀ ਹੈ। ਇਕੁ ਕੰਮੁ ਕਰੋ ਹੁਣ ਤਾਂ ਤੁਸੀ ਲੇਖਾ ਸਮਾਲੋ। ਜੇ ਤਾਂ ਲੇਖਾ ਪੂਰਾ ਹੋਇ, ਭਾਵੈ ਵਧੈ ਭਾਵੈ ਨਾ ਵਧੈ, ਘਟੈ ਨਾਹੀ, ਫਿਰਿ ਕਿਸੇ ਦੇ ਕਹੇ ਸੁਣੇ ਭਰਮਣਾ ਨਾਹੀ ਤਾਂ ਜੈ ਰਾਮ ਕਹਿਆ ਭਲਾ ਮੈਂ ਨਾਹੀ ਸੰਮਾਲਦਾ ਤੁਸਾਨੋ ਅਜੇਹੀ ਪਰਤੀਤਿ ਹੈ ਤਾਂ ਸੋ ਕਿਆ ਕਹਣਾ ਹੈ। ਤਾ ਫਿਰਿ ਨਾਨਕੀ ਕਹਿਆ ਰਾਇ ਜੀ ਕਿਰਾੜੀ ਦੇ ਪੁਤ੍ਰ ਨੂੰ ਪਰਤੀਤਿ ਨਾਹੀ ਆਂਵਦੀ। ਪਰੁ ਕਿਸ ਵਾਸਤੇ ਧੁਰਿ ਦਾ ਲੇਖ ਨਾਹੀ। ਜੀ ਹੁਣਿ ਤੁਸੀ ਗਲਾਂ ਨਾ ਕਰਹੁ। ਸੈ ਨਾਨਕ ਜੀ ਨੂੰ ਸਦਦੀ ਹਾਂ। ਨਾਨਕੀ ਕਹਿਆ, ਨੀ ਤੁਲਸਾ ਨਾਨਕ ਜੀ ਨੂੰ ਸਦਿ ਲਿਆਉ। ਤੁਲਸਾ ਲਉਡੀ ਜਾਇ ਕੈ ਨਾਨਕ ਜੀ ਨੂੰ ਸਲਾਮ ਕੀਤੀ। ਨਾਨਕ ਜੀ ਕਹਿਆ ਕਿਉ ਤੁਲਸਾ ਅਜੁ ਤੂ ਜੁ ਆਈ ਹੈ ਸਚੁ ਆਖੁ ਕਿਉ ਆਈ ਹੈ। ਤੁਲਸਾ ਕਹਿਆ ਠਾਕੁਰ ਜੀ ਮੈਨਉ ਬਹੂ ਜੀ ਕਹਿ ਮੋਰੇ ਭਾਈ ਨੂੰ ਸਦਿ ਲੈ ਆਉ। ਨਾਨਕ ਜੀ ਕਹਿਆ ਚਲ ਤੁਲਸਾ ਮੈ ਆਵਦਾ ਹਾਂ। ਤੁਲਸਾ ਘਰਿ ਗਈ ਬਹੂ ਜੀ ਕਹੰਦਾ ਹੈ ਮੈ ਆਵਨਾ ਹਾਂ। ਪਿਛੋਂ ਨਾਨਕ ਜੀ ਬਾਲੇ ਨੂ ਪੁਛਿਆ ਕਹੁ ਭਾਈ ਬਾਲਾ ਮੈਨੂ ਬੇਬੇ ਕਿਉ ਸਦਿਆ ਹੈ। ਬਾਲੇ ਕਹਿਆ ਜੀ ਕਿਤੇ ਵਾਸਤੇ ਸਦਿਆ ਹੋਸੀ। ਨਾਨਕ ਜੀ ਕਹਿਆ ਭਾਈ ਬਾਲਾ ਮੇਰਾ ਮਨ ਉਗਾਹੀ ਦੇਂਦਾ ਹੈ। ਮੇਰੇ ਉਤੇ ਕਿਸੇ ਚੁਗਲੀ ਖਾਧੀ ਹੈ। ਬਾਲੇ ਕਹਿਆ ਜੀ ਤੇਰੇ ਉਤੇ ਕਿਸੇ ਕਿਆ ਚੁਗਲੀ ਕਰਣੀ ਹੈ। ਤੂ ਕਿਆ ਕਰਦਾ ਹੈ। ਨਾਨਕ ਜੀ ਕਹਿਆ ਭਾਈ ਬਾਲਾ ਪਤਾਸਿਆ ਦਾ ਭਾਂਡਾ ਲੈ ਆਉ। ਬਾਲਾ ਭਾਂਡਾ ਲੈ ਆਇਆ ਨਾਨਕ ਜੀ ਝੋਲੀ ਅਡੀ ਤੇ ਕਿਛੁ ਭਾਂਡੇ ਵਿਚ ਪਤਾਸੇ ਆਹੇ, ਸੋ ਪਲੇ ਪਾਇ ਲੀਤੇ। ਸੇਰ ਅਢਾਈ ਆਹੇ। ਲੈ ਕਰਿ ਨਾਨਕੀ ਭੈਣ ਪਾਸ ਆਇਆ। ਅਗੋ ਨਾਨਕੀ ਉਠਿ ਖੜੀ ਹੋਈ, ਆਉ ਭਾਈ! ਪੀੜਾ ਵਿਛਾ ਦਿਤਾ। ਨਾਨਕ ਜੀ ਬੈਠਾ। ਨਾਲੇ ਬਾਲਾ ਆਹਾ ਨਾਨਕ ਜੀ ਪੁਛਿਆ ਬੇਬੇ ਮੈਨੂ ਕਿਉ ਸਦਿਆ ਹੈ। ਭਾਈ ਜੀ ਬਹੁਤੇ ਦਿਨ ਹੋਏ ਆਹੇ। ਮੈਨੂ ਤੇਰੇ ਮੁਖਿ ਦੇਖਣ ਦੀ ਸਿਕ ਆਹੀ। ਇਤ ਵਾਸਤੇ ਮੈ ਤੁਲਸਾ ਭੇਜੀ ਆਹੀ। ਫਿਰਿ ਨਾਨਕ ਜੀ ਕਹਿਆ। ਬੇਬੇ ਜੀ ਮੈਨੂੰ ਵਿਸਵਾਸੁ ਹੋਇ ਰਹਿਆ ਹੈ। ਜਿਉ ਸਦਿਆ ਹੈ ਤਿਉ ਹੀ ਆਖੁ। ਨਾਨਕੀ ਕਹਿਆ ਭਾਈ ਜੀ ਤੈਨੂ ਸਭੋ ਕੁਝ ਮਲੂਮ ਹੈ। ਆਖਿਆ ਜਾਂਦਾ ਨਾਹੀ। ਤਾਂ ਨਾਨਕੀ ਜੀ ਕਹਿਆ ਬੇਬੇ ਜੀ ਮੈ ਆਪਣੇ ਮਨਿ ਜਾਣਦਾ ਹਾਂ। ਸੋ ਮੈ ਭੀ ਏਹੋ ਆਖਨਾ ਹਾਂ। ਜੁ ਮੈਥੀ ਲੇਖਾ ਲੀਚੈ। ਤਾਂ ਨਾਨਕੀ ਦਿਲਾਸਾ ਦੇਵਣ ਲਗੀ। ਤਾਂ ਨਾਨਕ ਜੀ ਕਹਿਆ ਨਾ ਬੇਬੇ ਜੀ ਏਹ ਲੇਖੇ ਦੀ ਗਲਿ ਹੈ। ਇਥੈ ਸਰਮ ਮੁਲਾਹਜਾ ਕਿਸੈ ਦਾ ਨਾਹੀ। ਤਾਂ ਨਾਨਕੀ ਕਹਿਆ ਭਲਾ ਭਾਈ ਜੀ ਤੁਸੀਂ ਆਪਿ ਸਿਆਣੇ ਹੋ। ਸੰਮਤ ੧੫੪੩ ਮਿਤੀ ਮਘਰਿ ਸੁਦੀ ਪੰਚਮੀ ਲੇਖਾ ਕੀਤਾ। ਹਿਸਾਬੁ ਦਿਤਾ ਤ੍ਰਿਹੁ ਮਹੀਨਿਆ ਦਾ ਇਕਸਉ ਪੈਤਾਲੀਹ ਰੁਪਯੇ ਵਧੇ। ਖਾਇ ਪੀਇ ਲੇਇ ਦੇਹਿ। ਤਾਂ ਨਾਨਕ ਜੀ ਜੈ ਰਾਮ ਨੂ ਆਖਿਆ ਲੈ ਜੀਜਾ ਜੀ ਹੁਣਿ ਅਸੀਂ ਤੇਰੇ ਪਾਸਹੁ ਸੁਰਖਰੂ ਹੋਏ। ਏਹੁ ਮੋਦੀਖਾਨਾ ਕਿਸੈ ਹੋਰਸ ਨੂ ਸਉਪਹੁ। ਅਸਾਡਾ ਕਰਤਾਰ ਕਰਤਾਰ ਹਈ। ਤਾਂ ਜੈ ਰਾਮ ਪੈਰਾਂ ਤੇ ਢਹਿ ਪਇਆ ਅਤੇ ਨਾਨਕੀ ਲਗੀ ਰੋਵਣ। ਨਾਨਕੀ ਆਖਿਆ ਭਾਈ ਜੀ ਪਹਲੋ ਮੈਨੂ ਮਾਰਿ ਪਿਛੇ ਭਾਵੇ ਕਿਧਰਿ ਜਾਹਿ। ਤਾਂ ਨਾਨਕ ਜੀ ਕਹਿਆ ਬੇਬੇ ਜੀ ਹੁਣਿ ਤਾਂ ਲੇਖਾ ਪੂਰਾ ਹੋਇਆ। ਜੇ ਕਦੇ ਘਟਿ ਜਾਇ ਤਾਂ ਤੁਸੀ ਕਿਉ ਜੰਜਾਲਿ ਵਿਚਿ ਪਉਦੇ ਹੋ। ਜੈ ਰਾਮੁ ਕਹਿਆ ਨਾਨਕ ਜੀ ਅਗੈ ਕੁਛੁ ਮੈ ਜਾਣਦਾ ਆਹਾ। ਕੁਛੁ ਨ ਜਾਣਦਾ ਆਹਾ। ਹੁਣਿ ਮੈਨੂੰ ਦੁਹਿ ਸਿਰਿ...

ਆਈ ਹੈ। ਨਾਨਕ ਜੀ ਤੂ ਮੈਨੂੰ ਏਹੁ ਗੁਨਾਹ ਬਖਸੁ। ਮੈ ਬਹੁਤ ਭੁਲਾ ਹਾਂ। ਤਾਂ ਫੇਰਿ ਨਾਨਕੀ ਹਥਿ ਜੋੜਿ ਕਰਿ ਅਰਦਾਸ ਕਰੀ। ਭਾਈ ਜੀ ਏਹੁ ਗੁਨਾਹ ਮੈਨੁ ਬਖਸ। ਜੇ ਕਿਛੁ ਘਟੇਗਾ। ਤਾਂ ਮੈ ਜਬਾਬੁ ਕਰਾਂਗੀ ਜਿਥੋਂ ਕਿਥੋਂ। ਤਾਂ ਬਾਲੇ ਆਖਿਆ ਨਾਨਕ ਜੀ ਤੂੰ ਕੋਈ ਜਾਹਰ ਪੀਰ ਹੈ, ਕਿ ਕੋਈ ਸ੍ਰੀ ਰਾਮ ਚੰਦੁ ਕਿਸਨੁ ਹੈ। ਤੈਨੂ ਅਗੋ ਹੀ ਕਿਕੂ ਖਬਰਿ ਹੋਇ ਜਾਂਦੀ ਹੈ। ਭਲਾ ਜੀ ਭੈਣ ਤੇ ਜੀਜਾ ਦੋਵੈ ਮਿੰਨਤ ਕਰਦੇ ਹੈਨਿ। ਤੂ ਕਰਤਾਰ ਦੇਖੁ। ਨਾਨੰਕ ਜੀ ਕਹਿਆ ਭਾਈ ਬਾਲਾ ਅਤੇ ਨਾਨਕੀ ਦਾ ਕਹਿਆ ਫੇਰਿਆ ਨਾਹੀ ਜਾਂਦਾ। ਜੈ ਰਾਮ ਅਤੇ ਨਾਨਕੀ ਬਾਲੇ ਨੂੰ ਆਖਣਿ ਲਗੇ ਭਾਈ ਬਾਲਾ ਤਉ ਅਸਾਨੁ ਅਜ ਨਵੇ ਸਿਰੇ ਨਾਨਕ ਜੀ ਦਾ ਦਰਸਨੁ ਦਿਤਾ ਹੈ। ਫੇਰਿ ਨਾਨਕ ਜੀ ਇਕਸਉ ਪੈਤਾਲੀ ਰੁਪਈਯੇ ਚੁਕਾਇ ਮਿਲੇ। ਅਤੇ ਸਤਰਾ ਸੈ ਰੁਪਯੇ ਹੋਰੁ ਮਿਲੇ। ਲੈਕਰਿ ਨਾਨਕ ਜੀ ਮੋਦਾਖਾਨੇ ਜਾਇ ਬੈਠਾ। ਜਿਤਨੇ ਕਾਰਖਾਨੇ ਆਹੇ ਸਭੇ ਨਾਨਕ ਜੀ ਨੂੰ ਵਧਾਈਆਂ ਅਤੇ ਮੁਮਾਰਖੀ ਦੇਵਣ ਲਾਗੇ। ਹਮੋ ਸੁਣਾ ਥਾ ਜੋ ਨਾਨਕ ਜੀ ਨੇ ਮੋਦੀਖਾਨਾ ਛਡਿਆ। ਹਮ ਦਿਲਗੀਰ ਹੋਏ ਥੇ। ਨਾਨਕ ਜੀ ਸਭਨਾ ਨੂੰ ਤਜੀਮ ਲਗਾ ਕਰਣਿ।

## ਕੁੜਮਾਈ

ਸੰਮਤੁ ੧੫੪੪ ਮਿਤੀ ਮੱਘਰੁ ਸੁਦੀ ਪੰਚਮੀ ਨਾਨਕ ਜੀ ਦੀ ਕੁੜਮਾਈ ਮੂਲੇ ਚੋਣੇ ਦੇ ਘਰਿ ਹੋਈ। ਕਾਲੂ ਦੇ ਘਰਿ ਵਧਾਈ ਹੋਈ। ਜੈ ਰਾਮ ਅਤੇ ਨਾਨਕੀ ਕਾਲੂ ਤੇ ਬੀਬੀ ਅੰਮਾਂ ਨੂੰ ਖਬਰ ਵਧਾਈ ਲਿਖਿ ਭੇਜੀ ਅਤੇ ਸਦਾਇ ਭੇਜੇ। ਤੁਸੀਂ ਆਵਹੁ ਚਉਕੜਿ ਖਰਚੀਏ। ਕਾਲੂ ਸੁਣਿ ਕੇ ਖੁਸੀ ਹੋਇਆ ਅਤੇ ਅੰਮਾ ਬੀਬੀ ਬਹੁਤ ਖੁਸੀ ਹੋਈ ਜੋ ਖਬਰ ਲੈ ਗਇਆ ਸੀ ਤਿਸ ਦਾ ਮੁਹੁ ਖੰਡਿ ਨਾਲਿ ਆਪਨੇ ਹਥੋਂ ਭਰਿਓਸੁ। ਆਖਣਿ ਲਗੀ ਮੈ ਵਾਰਿ ਵਾਰਿ ਸਟੀ ਤੇਰੇ ਮੁਹੁ ਜਿਨਿ ਮੈਨੂੰ ਨਾਨਕ ਜੀ ਦੀ ਵਧਾਈ ਦਿਤੀ। ਰਾਤੀ ਜਿਤਨਾ ਕਬੀਲਾ ਵੇਦੀਆਂ ਦਾ ਆਹਾ। ਤਿਤਨੀਆਂ ਗਾਵਣਿ ਬੈਠੀਆਂ ਆਖਣਿ ਲਗੀਆਂ। ਨਾਨਕ ਜੀ ਕੋਈ ਅਸਾਡਾ ਕੁਲੁ ਵਿਚ ਭਲਾ ਜੀਵ ਹੈ। ਕਿਉ ਜੋ ਧਰਮ ਕੁੜਮਾਈ ਹੋਈ। ਅਸਾਡੀ ਕੁਲ ਨਿਰਮਲੁ ਕੀਤੀ। ਅਤੇ ਬੀਬੀ ਮਾਝੇ ਪੇਕਿਆਂ ਨੂੰ ਖਬਰਿ ਕੀਤੀ। ਰਾਮਾਂ ਝਿੰਗੜੁ ਬੀਬੀ ਦਾ ਪਿਉ ਸੀ ਅਤੇ ਭਰਾਈ ਮਾਉ ਜੀ ਬੀਬੀ ਉਨਾ ਨੂ ਵਧਾਈ ਦਿਵਾ ਭੇਜੀ। ਅਤੇ ਸਦਿ ਭੇਜੇ। ਕੋਈ ਆਵਹੁ ਬਹੁਤ ਨਾਹੀ ਤਾਂ ਹਿਕ ਅਧੁ ਅਵਹੁ ਤਾਂ ਓਥੋਂ ਭਿਰਾਈ ਨਾਨੀ ਅਤੇ ਰਾਮਾ ਨਾਨਾ ਅਤੇ ਕਿਸਨਾ ਅਤੇ ਮਾਤਾ ਤ੍ਰੈਏ ਸੁਣਦਿਆ ਹੀ ਖੁਸੀ ਹੋਏ। ਤਲਵੰਡੀ ਆਏ। ਰਾਮ ਕਿਸਨਾ ਅਤੇ ਭਿਰਾਈ ਅਤੇ ਕਾਲੂ ਲਾਲੂ ਵੇਦੀ ਅੰਮੀ ਬੀਬੀ ਛਿਏ ਆਦਮੀ ਤਯਾਰੁ ਹੋਏ। ਦੁਇ ਨਫਰ ਰਾਮੇ ਨਾਲਿ ਸੇ। ਤ੍ਰੈ ਨਫਰੁ ਅਤੇ ਇਕੁ ਮਰਦਾਨਾ ਡੂਮਿ ਘਰਿ ਦਾ ਸੀ। ਚਾਰ ਆਦਮੀ ਕਾਲੂ ਨਾਲ ਹੋਏ। ਸਭੇ ਬਾਰਹ ਆਦਮੀ ਹੋਏ। ਪਰ ਰਾਮੇ ਝਿੰਗੜਿ ਬਹੁਤ ਕੁਝ ਨਾਲਿ ਲੀਤਾ। ਜਦਿ ਚਲਣਿ ਲਗੇ ਤਾਂ ਰਾਇ ਬੁਲਾਰ ਪਾਸਿ ਵਿਦਾ ਹੋਵਣਿ ਗਏ। ਰਾਇ ਪੁਛਿਆ ਕਿਉਂ ਕਾਲੂ ਕਹਿਆ ਰਾਇ ਜੀ ਨਾਨਕ ਤੁਸਾਡੇ ਗੁਲਾਮ ਦੀ ਕੁੜਮਾਈ ਹੋਈ ਹੈ। ਪਖੋਕੇ ਰੰਧਾਵੇ। ਚਉਕੜ ਖਰਚਣ ਜਾਂਦੇ ਹਾਂ। ਅਸਾਨੂੰ ਰਜਾਇ ਹੋਇ ਤਾਂ ਰਾਇ ਕਹਿਆ ਕਾਲੂ ਭਲਾ ਹੋਵੈ। ਪਰ ਕਾਲੂ ਅਗੈ ਨਾਨਕ ਹਈ। ਖਬਰਦਾਰਿ ਹੋਵੀ। ਤਾਂ ਕਾਲੂ ਕਹਿਆ ਰਾਇ ਜੀ ਮੈਨੂੰ ਵਿਸਵਾਸੁ ਘਤਿਓ। ਨਾ ਕਾਲੂ ਮੈ ਹੋਰ ਵਾਸਤੇ ਆਖਨਾ ਹਾਂ ਤੇਰੀ ਤਰਹ ਕਰੜੀ ਹੈ। ਓਹੁ ਆਗੈ ਸਾਧੁ ਹੈ। ਮਤੁ ਕੋਈ ਬੋਲੁ ਵਿਗਾਰ ਕਰਦਾ ਹੋਵੈ। ਰਾਇ ਜੀ ਏਹੁ ਤਾਂ ਮੇਰੀ ਮੁਰਾਦਿ ਹੈ। ਰਾਇ ਜੀ ਤੁਸੀਂ ਪਰਮੇਸਰ ਜਖ ਕੀਤੇ ਹੋ। ਤੁਸੀਂ ਮਿਹਰ[illegible]

ਨਾਲਿ ਆਖੋ। ਤਾਂ ਰਾਇ ਜੀ ਕਹਿਆ ਜਾਹਿ ਕਾਲੂ ਖੁਦਾਇ ਤੇਰਾ ਕੰਮੁ ਰਾਸਿ ਲਿਆਵੈ। ਪਰ ਕਾਲੂ ਨਾਨਕ ਦਾ ਮਥਾ ਚੁੰਮੇ ਅਤੇ ਪੈਰਾਂ ਤੇ ਹਥੁ ਲਾਂਵੀ। ਅਤੇ ਜੈ ਰਾਮ ਨੂੰ ਮੇਰੀ ਬੰਦਗੀ ਕਹੀਂ ਜਾਹਿ ਕਾਲੂ ਸਾਹਿਬ ਦੀ ਪਨਾਹ। ਕਾਲੂ ਛਕੜੇ ਤੇ ਸਵਾਰ ਹੋਇਆ। ਆਇਤਵਾਰ ਚਲੇ ਪੰਜਵੇ ਦਿਨ ਸੁਲਤਾਨਪੁਰ ਆਇ ਪਹੁਚੇ। ਸੁਲਤਾਨਪੁਰੇ ਚਲੇ ਪਖੋਕੇ ਰੰਧਾਵੇ ਦੇ ਖੇੜੇ। ਕਉਣ ਕਉਣ ਗਏ। ਲਾਲੂ ਕਾਲੂ ਰਾਮਾ ਕਿਸਨਾ ਪਰਮਾਨੰਦੁ ਪਲਤਾ ਜੈ ਰਾਮ ਹੋਰ ਨਫਰ ਚਾਕੁਰ ਅਗੇ ਲੀਤੇ, ਨਿਧਾ ਬਾਮਣ ਸਾਥਿ ਕਰਿ ਲੀਤਾ। ਜੈ ਰਾਮ ਮੂਲੇ ਚੋਣੇ ਦੇ ਘਰਿ ਅਗੇ ਨਿਧਾ ਭੇਜਿ ਦਿਤਾ। ਅਗੇ ਨਿਧੇ ਖਬਰਿ ਵਧਾਈ ਕਹੀ ਪਖੋਕੇ ਰੰਧਾਵੇ ਦਾ ਪੋਤਾ ਗਹਿਤਾ ਰੰਧਾਵਾ ਸੀ। ਜਿਸ ਦਾ ਮੂਲਾ ਪਟਵਾਰੀ ਸੀ। ਜਾ ਨਿਧੇ ਨੇ ਮੂਲੇ ਨੂੰ ਖਬਰ ਸਾਰ ਦਿਤੀ। ਨਿਧੇ ਕਹਿਆ ਮਹਤਾ ਮੂਲਾ ਸੁਖੀ ਰਹੁ। ਮੂਲੇ ਚੋਣੇ ਕਹਿਆ ਨਮਸਕਾਰੁ। ਪਾਧਾ ਆਉ ਭਾਈ ਕਿਥੋਂ ਆਇਆ। ਨਿਧੇ ਕਹਿਆ ਮਹਤਾ ਜੀ ਸੁਲਤਾਨਪੁਰੋ ਆਇਆ। ਮੂਲੇ ਕਹਿਆ ਪਾਧਾ ਕਿਉ ਕਰਿ ਆਵਣਾ ਹੋਇਆ। ਨਿਧੇ ਕਹਿਆ ਮਹਤਾ ਜੀ ਮੈਨੂ ਭਯਾ ਜੈ ਰਾਮ ਅਤੇ ਪਰਮਾਨੰਦੁ ਭੇਜਿਆ ਹੈ। ਮੂਲੇ ਕਹਿਆ ਕਿਸ ਵਾਸਤੇ ਨਿਧਾ। ਨਿਧੇ ਕਹਿਆ ਮਹਤਾ ਜੀ ਤਲਵੰਡੀਓਂ ਕਾਲੂ ਵੇਦੀ ਆਇਆ ਹੈ। ਜੈ ਰਾਮ ਦਾ ਸਹੁਰਾ ਚਉਕੜਿ ਖਰਚਣਿ ਦੇ ਵਾਸਤੇ। ਮੂਲੇ ਕਹਿਆ ਆਵਨਿ ਮੇਰੇ ਸਿਰ ਉਤੇ। ਅਰੁ ਅਖੀਆਂ ਉਤੇ ਆਵਨਿ। ਸੰਮਤ ੧੫੪੪ ਮਿਤੀ ਇਤਵਾਰ ਦਸਮੀ ਨੂੰ ਪਹਰੁ ਦਿਨ ਵੀਰਵਾਰ ਨੂ ਆਇ ਪਰਮਾਨੰਦ ਪਲਤੇ ਦੇ ਘਰਿ ਵੜੇ। ਅਗਹੁ ਵਧਾਈਆਂ ਮਿਲਣਿ ਲਗੀਆਂ। ਨਾਨਕ ਜੀ ਨੂੰ ਖਬਰਿ ਹੋਈ ਅਤੇ ਸਿਠਣੀਆਂ ਮਿਲਣਿ ਲਗੀਆਂ। ਨਾਨਕ ਜੀ ਨੋ ਖਬਰਿ ਹੋਈ ਸੁਣਦੋ ਹੀ ਉਠਿ ਦਉੜਿਆ। ਜਾਂਦੋ ਹੀ ਨਾਨਕ ਜੀ ਕਾਲੂ ਦੇ ਪੈਰਾਂ ਤੇ ਡਿਗਿ ਪਇਆ। ਕਾਲੂ ਮਥਾ ਚੁੰਮਿਆ ਨਾਨਕ ਜੀ ਆਖਿਆ ਪਿਤਾ ਜੀ ਰਾਇ ਬੁਲਾਰ ਚੰਗੇ ਥੇ ਨਾ। ਕਾਲੂ ਕਹਿਆ ਪੁਤ੍ਰ ਭਲਾ ਯਾਦਿ ਦਿਵਾਇਓ। ਰਾਇ ਤੇਰਾ ਮਥਾ ਚੁੰਮਣ ਆਖਦਾ ਸੀ, ਅਤੇ ਪੈਰਾ ਤੇ ਹਥੁ ਰਖਣਾ ਕਹਿਆ ਸੀ। ਅਸਾਨੂ ਤਾਂ ਵਿਸਰਿ ਗਇਆ ਸੀ। ਫਿਰਿ ਮਾਉ ਦੇ ਪੈਰਾਂ ਤੇ ਢਹਿ ਪਇਆ। ਮਾਉ ਮੁਹ ਚੁੰਮਿਆ ਗਲਿ ਨਾਲਿ ਲਾਇਓਸੁ। ਫੇਰਿ ਲਾਲੂ ਦੇ ਪੈਰੀ ਪਇਆ। ਲਾਲੂ ਗਲਿ ਵਿਚਿ ਲਾਇ ਲੀਤਾ, ਅਤੇ ਆਖਿਓਸੁ ਪੁਤ੍ਰ ਤੈ ਅਸਾਡੀ ਕੁਲ ਨਿਰਮਲ ਕੀਤੀ। ਅਗੇ ਦੀ ਪਰਮੇਸੁਰ ਜਾਣੇ। ਪਰ ਇਥੇ ਤਾਂ ਨਿਹਾਲ ਕੀਤੇ। ਫਿਰ ਨਾਨਕ ਨਾਨੇ ਦੇ ਪੈਰੀ ਪਇਆ। ਤਾਂ ਰਾਮੇ ਲੈਦੋ ਗਲਿ ਵਿਚਿ ਕਦੇ ਛਡੇ ਨਾਹੀ। ਰਾਮਾ ਦੇਖੇ ਤਾਂ ਮੰਗਤਾ ਕੋਈ ਨਾਹੀ। ਤਾਂ ਨਾਨੀ ਭਿਰਾਈ ਆਖਿਆ ਛਡਿ ਇਸ ਨੂੰ ਗਲਿ ਵਿਚੋ ਤਾ ਰਾਮਾ ਭਿਰਾਈ ਨੂੰ ਆਖਿਆ ਜਾ ਮੇਰੀ ਸਿਕ ਪੂਰੀ ਹੋਸੀ ਤਾਂ ਮੈ ਛਡਾਂਗਾ। ਭਰਾਈ ਆਖਿਆ ਮੇਰੀ ਸਿਕ ਪੂਰੀ ਕਦ ਹੋਸੀ। ਮੈ ਵੀਹ ਰੁਪਈਯੇ ਨਾਨਕ ਦੇ ਸਿਰ ਤੇ ਵਾਰਿ ਸੁਟਾਂਗਾ ਤੇ ਮੇਰੀ ਸਿਕ ਪੂਰੀ ਹੋਸੀ। ਤਾਂ ਭਿਰਾਈ ਆਖਿਆ ਵਾਰਿ ਸੁਟਿ ਰਾਮੇ ਆਖਿਆ ਕੋਈ ਲੈਣ ਵਾਲਾ ਭੀ ਹੋਵੇ ਨਾ। ਤਾਂ ਨਾਨਕੀ ਆਖਿਆ ਜਾਹ ਤੁਲਸਾ ਕੋਈ ਮੰਗਤੇ ਹੈਨਿ ਤਿਨਾ ਸਦਿ ਲੈ ਆਉ। ਤੁਲਸਾ ਗਈ ਸਦਣਿ, ਆਇ ਕਹੈ ਜੀ ਹੈਨਿ ਮੰਗਤੇ। ਤਾਂ ਨਾਨਕੀ ਕਹਿਆ ਨਾਨਾ ਜੀ ਰੁਪਈਯੇ ਰੋਕ ਹੀ ਵਾਰੋਗੇ ਕੇ ਟਕੇ। ਤਾਂ ਰਾਮੇ ਕਹਿਆ ਬੇਟੀ ਤ਼ਗ ਆਖਹਿ ਸੋ ਕਰਾ। ਨਾਨਕੀ ਕਹਿਆ ਨਾਨਾ ਜੀ ਟਕੇ ਮੰਗਾਓ। ਤਾਂ ਰਾਮੇ ਕਹਿਆ ਪੁਤ੍ਰ ਕਿਸਨਾ ਤੂ ਵੀਹ ਰੁਪਈਏ ਦੇ ਟਕੇ ਲੈ ਆਉ। ਤਾਂ ਭਿਰਾਈ ਆਖਿਆ ਪੁਤ੍ਰ ਦਸ ਰੁਪਈਯੇ ਮੇਰੇ ਭੀ ਲੈ ਜਾਇ। ਕਿਸਨਾ ਮਾਮਾ ਪੰਜ ਰੁਪਈਯੇ ਆਪਣੇ ਪਾਏ। ਪੈਤੀਆਂ ਰੁਪਈਆਂ ਦੇ ਟਕੇ ਆਂਦੇ। ਵੀਹਾਂ ਦੇ ਰਾਮੇ ਵਾਰਿ ਸੁਟੇ। ਦਸਾਂ ਦੇ ਨਾਨੀ ਵਾਰਿ ਸੁਟੇ। ਪੰਜਾਂ ਦੇ ਮਾਮੇ ਵਾਰਿ

ਸੁਟੇ। ਸੰਮਤ ੧੫੪੪ ਮਿਤੀ ਮਘਰ ਸੁਦੀ ਸਤਮੀ ਵੀਰਵਾਰਿ ਭਲਾ ਦਿਨ ਵਿਚਾਰਿ ਕੈ ਚੜੇ ਜਾਇ ਸਤਕਰਤਾਰ ਕਹੀ। ਆਉ ਜੀ ਧੰਨ ਕਰਤਾਰ, ਮੂਲੇ ਸਮਾਨੁ ਕਰਿ ਰਖਿਆ ਸੀ। ਜਾਇ ਪਰਮਾਨੰਦ ਪਲਤਾ ਤੇ ਆਪਣੇ ਹਥਿ ਚਉਕੜਿ ਖਰਚੀ ਵਧਾਈ ਲੈਂਦੋ ਕੁਝ ਰਾਹੁ ਉਸੀ ਭਲੀ ਹੋਈ। ਦੁਹਾਂ ਵਲੋਂ ਬਹੁਤ ਭਲੀ ਹੋਈ।

## ਵਿਆਹ ਨੀਅਤ ਹੋਣਾ

ਤਾਂ ਕਾਲੂ ਵੇਦੀ ਪਰਮਾਨੰਦ ਨੂੰ ਕਹਿਆ ਭਯਾ ਜੀ ਤੁਸੀਂ ਸਾਹਾ ਮੰਗਹੁ। ਪਰਮਾਨੰਦ ਕਹਿਆ ਭਲਾ ਮਹਤਾ ਜੀ ਮੰਗਦੇ ਹਾਂ। ਪਰਮਾਨੰਦੁ ਮੂਲੇ ਨੂੰ ਇਕੰਤ ਬੈਠਾਇਕੈ ਗਲਿ ਸਾਰੀ ਕਹੀ। ਦੇਖੁ ਮਹਤਾ ਜੀ ਨੀਗਰ ਜੁਆਨ ਹੈ ਅਤੇ ਕੁੜੀ ਵਡੀ ਸੁਣੀਦੀ ਹੈ। ਸਾਹਾ ਭੀ ਦੇਹੋ। ਵੇਦੀ ਤਲਵਡੀਓਂ ਚਲਿ ਆਏ ਹੈਨਿ। ਤਾਂ ਮੂਲੇ ਅਗੋ ਜਵਾਬ ਦਿਤਾ। ਭਾਈ ਜੀ ਤੁਸੀਂ ਖਾਤਰ ਜਮਾ ਕਰੋ। ਹਿਕ ਵਰਾ ਅਸਾਨੂ ਮੁਹਲਤ ਦੇਹੁ ਫਿਰਿ ਸਾਹਾ ਸੁਣਿ ਗਿਣਾਇਕੈ ਲਿਖਿ ਭੇਜਾਂਗੇ, ਭਲੀ ਭਾਂਤਿ। ਇਜਤ ਪਤਿ ਨਾਲਿ ਵਿਦਾ ਕੀਤੇ। ਬਹੁਤ ਅਨੰਦ ਨਾਲਿ ਆਇ ਸੁਲਤਾਨਪੁਰ ਵੜੇ। ਵਧਾਈਆਂ ਮਿਲਣਿ ਲਗੀਆਂ। ਨਾਨਕੀ ਸਦੀ ਸਰੀਕਣੀਆਂ ਗਾਵਣਿ ਬਹਾਈਆਂ ਚਉਥੇ ਦਿਨ ਵਿਦਾ ਹੋਵਣਿ ਲਗੇ ਤਾਂ ਮਰਦਾਨੇ ਡੂਮਿ ਆਖਿਆ ਨਾਨਕ ਜੀ ਕੁਝ ਅਸਾਨੂ ਆਪਣੀ ਵਲੋਂ ਦੇਹਿ। ਤਾਂ ਨਾਨਕ ਜੀ ਕਹਿਆ ਆਖੁ ਮਰਦਾਨਾ ਕਿਆ ਲੈਨਾ ਹੈ। ਅਸਾਂ ਤੇਰੇ ਨਾਲਿ ਕੰਮ ਹੈ। ਮਰਦਾਨੇ ਕਹਿਆ ਮੈਨੂ ਕਾਈ ਭਲੀ ਵਸਤ ਦੇਹਿ। ਤਾਂ ਨਾਨਕ ਜੀ ਕਹਿਆ ਭਲੀ ਵਸਤੂ ਤੇ ਰੰਜੁ ਹੋਸੀ। ਮਰਦਾਨੇ ਕਹਿਆ ਜੀ ਤੂ ਭਲੀ ਵਸਤੁ ਦੇਹਿਗਾ ਤਾਂ ਮੈ ਕਿਉ ਰੰਜੁ ਹੋਵਾਂਗਾ, ਤਾਂ ਨਾਨਕ ਜੀ ਆਖਿਆ ਮਰਦਾਨਾ ਤੁਸੀਂ ਮਿਰਾਸੀ ਹੈ। ਤੁਸੀਂ ਖੋਟੇ ਪੈਸੇ ਅਤੇ ਕਪੜੇ ਉਤੇ ਖੁਸੀ ਹੋਂਦੇ ਹਹੁ। ਅਗਲੀ ਗਲਿ ਜਾਣਦੇ ਨਾਹੀ। ਮਰਦਾਨੇ ਕਹਿਆ ਜੀ ਕਾਈ ਭਲੀ ਵਸਤ ਤੂ ਜਾਣਦਾ ਹੈ ਸਾਈ ਦੇਹਿ। ਨਾਨਕ ਜੀ ਕਹਿਆ ਅਸਾਂ ਤੈਨੂ ਤਾਰ ਦਾ ਗੁਣ ਦਿਤਾ। ਏਹੁ ਅਸਾਨੂ ਲੋੜੀਦਾ ਆਹਾ। ਤਾਂ ਮਰਦਾਨੇ ਉਠਿ ਕੈ ਤਾਜੀਮ ਕੀਤੀ। ਫਿਰਿ ਨਾਨਕ ਜੀ ਗਲੋ ਚੋਲਣਾ ਲਾਹਿ ਕੈ ਮਰਦਾਨੇ ਦੇ ਗਲਿ ਪਾਇਆ। ਅਤੇ ਮਰਦਾਨੇ ਨੂ ਆਖਿਆ ਮਰਦਾਨਿਆ ਇਕ ਅਸਾਡਾ ਬਚਨ ਮੰਨ। ਮਰਦਾਨੇ ਆਖਿਆ ਜੀ ਫੁਰਮਾਈਐ। ਮਰਦਾਨਾ ਤੂੰ ਵੇਦੀਆਂ ਦਾ ਮਿਰਾਸੀ ਹਹਿ ਹੋਰਸ ਥੇ ਨਾਹੀ ਮੰਗਣਾ। ਮਰਦਾਨੇ ਕਹਿਆ ਭਲਾ ਜੀ ਤੁਸੀਂ ਅਸਾਡੀ ਸਾਰ ਵਿਚਿ ਰਹਹੁ। ਤਾਂ ਨਾਨਕ ਜੀ ਕਹਿਆ ਮਰਦਾਨਾ ਕਰਤਾਰ ਸਭਨਾ ਦੀ ਸਾਰ ਵਿਚਿ ਹੈ। ਤਾਂ ਫੇਰਿ ਸਭੇ ਘਰਾਂ ਨੂ ਵਿਦਾ ਹੋਏ। ਮਿਲਿ ਗਿਲਿ ਸੁਖ ਅਨੰਦ ਨਾਲਿ ਗਏ।

## ਮੋਦੀਖਾਨੇ ਦਾ ਲੇਖਾ ਦੇਣਾ

ਨਾਨਕ ਜੀ ਦੀ ਚਾਲੀ ਓਹ ਕਦੀ ਮਿਰਾਸੀ ਕੋਈ ਆਵੈ ਖਾਲੀ ਕਿਸੇ ਨੂੰ ਛਡੇ ਨਾਹੀ। ਲੋਕਾਂ ਵਿਚਿ ਗਲਾਂ ਹੋਈਆਂ ਹੋਵਨਿ। ਨਾਨਕ ਅਜ ਕਲਿ ਨਸਿ ਜਾਂਦਾ ਹੈ। ਆਇ ਨਾਨਕੀ ਅਤੇ ਜੈ ਰਾਮ ਨੂੰ ਲੋਕ ਸੁਣਾਵਣਿ ਲਗੇ। ਨਾਨਕੀ ਜੈ ਰਾਮ ਨੂ ਆਖੇ ਦੇਖੀਂ ਲੋਕਾਂ ਦੇ ਆਖੇ ਭਰਮਦਾ ਹੋਵਹਿ। ਜੈ ਰਾਮ ਅੰਦਰਿ ਗਿਣਤੀ ਖਾਏ ਬਾਹਰ ਸਾਹੁ ਨਾ ਕਢੇ। ਫੇਰਿ ਨਾਨਕ ਜੀ ਆਖਿਆ ਜੀਜਾ ਜੀ ਹਿਸਾਬੁ ਸਿਰਕਾਰ ਦਾ ਦਿਵਾਇਐ। ਬਹੁਤ ਦਿਨ ਹੋਏ ਹੈਨਿ ਤਾਂ ਜੈ ਰਾਮ

ਦਾ ਨਬਾਬ ਪਾਸ ਅਰਜ ਕੀਤੀ, ਨਬਾਬ ਸਲਾਮਤਿ ਮੋਦੀ ਨਾਨਕੁ ਕਹੰਦਾ ਹੈ, ਹਿਸਾਬ ਲੈ ਤਾਂ ਭਲਾ ਹੈ। ਨਬਾਬ ਕਹਿਆ ਜੈ ਰਾਮ ਬੁਲਾਇ ਨਾਨਕ ਜੀ ਕਉ। ਜੈ ਰਾਮ ਨਿਧੇ ਬਾਮਣ ਨੂ ਭੇਜਿ ਕਰਿ ਸਦਾਇ ਲੀਤਾ। ਨਿਧੇ ਕਹਿਆ ਭਾਈ ਜੀ ਵਹੀ ਲੈ ਆਉ ਹਿਸਾਬੁ ਦੇਹਿ। ਨਾਨਕ ਖੁਸੀ ਹੋਇ ਕਰਿ ਆਇਆ। ਨਬਾਬ ਦਉਲਤ ਖਾਂ ਅਗੋਂ ਲੋਕ ਦੁਸਟ ਕੰਨ ਭਰਦੇ ਆਹੇ। ਇਤਨੀ ਬਾਤ ਦਉਲਤ ਖਾਂ ਯਾਦ ਰਖੀ ਸੀ। ਤੀਨ ਸੈ ਇਕਤੀ ਰੁਪਈਯੈ ਨਾਨਕ ਜੀ ਕੇ ਜਾਫਾ ਉਠੇ। ਨਬਾਬ ਕਹਿਆ ਅਰੇ ਹਮਾਰੇ ਰਹੇ ਯਾ ਉਸਕੇ। ਜਦੋਂ ਰਾਇ ਕਹਿਆ ਨਬਾਬ ਸਲਾਮਤਿ ਨਾਨਕ ਜੀ ਦੇ ਦੇਣੇ ਰਹੇ। ਨਬਾਬ ਕਹਿਆ ਅਰੇ ਲੋਕ ਕਹਤੇ ਥੇ ਜੁ ਪੈਸੇ ਲੁਟਾਵਤਾ ਹੈ। ਲੋਕ ਝੂਠੇ ਕਿ ਹਮ ਝੂਠੇ। ਜੈ ਰਾਮ ਕਹਿਆ ਨਬਾਬ ਸਲਾਮਤਿ ਤੁਮ ਸਚੇ ਹੋ ਲੋਕ ਝੂਠੇ ਹੈਂ ਨਬਾਬ ਸਲਾਮਤਿ ਲੋਕ ਦੁਸਮਨੀ ਨਾਨਕ ਜੀ ਸਾਥਿ ਬਹੁਤ ਕਰਤੇ ਹੈ। ਨਬਾਬ ਕਹਿਆ ਭਵਾਨੀ ਦਾਸ ਖਜਾਨਚੀ ਕਉ ਬੁਲਾਵਹੁ। ਭਵਾਨੀ ਆਇਆ। ਨਬਾਬ! ਸਲਾਮਤਿ ਗੁਲਾਮ ਹਾਜਰ ਹੈ। ਨਬਾਬ ਕਹਿਆ ਕਿਉ ਭਵਾਨੀ ਦਾਸ ਜੋ ਕੁਛ ਪੈਸੇ ਖਜਾਨੇ ਕੇ ਨਾਨਕ ਮੋਦੀ ਪਾਸ ਥੇ ਸੋ ਦਾਖਲ ਹੋਏ। ਹਾਂ ਨਬਾਬ ਸਲਾਮਤਿ! ਹਿਸਾਬੁ ਹੂਆ। ਦਾਖਲਾ ਦੀਆ ਨਬਾਬ ਕਹਿਆ ਭਵਾਨੀ ਦਾਸ ਜੋ ਕੁਛ ਨਾਨਕ ਦੇ ਪੈਸੇ ਹਮਾਰੇ ਉਪਰਿ ਉਠੇ ਹੈਂ ਸੋ ਅਬੀ ਦੇਹਿ। ਭਵਾਨੀ ਦਾਸ ਕਹਿਆ ਦਸੋ ਰਾਇ ਕਿਆ ਉਠਾ ਹੈ। ਕਹੈ ਜੀ ਤੀਨ ਸੈ ਇਕਤੀ ਰੁਪਈਯੇ ਦੇਹੁ। ਫੇਰਿ ਭਵਾਨੀ ਦਾਸ ਕਹਿਆ ਹੁਕਮੁ ਹੈ? ਨਬਾਬ ਕਹਿਆ ਤੀਨ ਸੈ ਇਕਤੀ ਦੇਹੁ, ਤੀਨ ਹਜਾਰ ਅਉਰ ਦੇਹੁ। ਨਾਨਕ ਖੂਬ ਨਵੀਸਿੰਦਾ ਹੈ। ਭਵਾਨੀ ਦਾਸ ਤੀਨ ਸੈ ਇਕਤੀਹ ਹਿਕ ਦਿਤੇ। ਅਤੇ ਤੀਨ ਹਜਾਰ ਹੋਰ ਦਿਤੇ। ਤਰੀਕ ਲਿਖਿ ਲਿਤੀ। ਨਾਨਕ ਲੈ ਕਰਿ ਥੈਲੀਆਂ ਘਰਿ ਆਇਆ ਆਣਿ ਕੁਝ ਥੋੜੇ ਹਟੁ ਲੈ ਗਇਆ, ਅਤੇ ਬਹੁਤੇ ਭੈਣ ਪਾਸਿ ਰਖੇ। ਜੈ ਰਾਮ ਨਬਾਬ ਕਉ ਸਲਾਮ ਕਰ ਕੈ ਘਰਿ ਆਇਆ। ਬਹੁਤ ਖੁਸੀ ਆਇਆ ਅਗੋ ਨਾਨਕੀ ਪੁਛਿਆ ਕਹੋ ਜੀ! ਹਿਸਾਬੁ ਹੋਇਆ। ਜੈ ਰਾਮ ਕਹਿਆ ਹੋਆ। ਫੇਰਿ ਨਾਨਕੀ ਪੁਛਿਆ ਜੀ ਕਿਉਂ ਕਰਿ ਹੋਇਆ। ਜੈ ਰਾਮ ਕਹਿਆ ਪਰਮੇਸਰ ਦੀ ਪਿਆਰੀ ਮੈ ਅਜਬੁ ਹੈਰਾਨੁ ਹਾਂ। ਮੈ ਜਾਣਤਾ ਹਾਂ ਜੋ ਨਾਨਕ ਪੈਸੇ ਲੁਟਾਵਤਾ ਹੈ। ਜਾ ਹਿਸਾਬ ਹੋਤਾ ਹੈ ਤਾਂ ਹਥੋਂ ਵਧਿ ਨਿਕਲਦਾ ਹੈ। ਨਾਨਕੀ ਕਹਿਆ ਅਜੁ ਕਿਆ ਵਧਿ ਨਿਕਲਿਆ। ਜੈ ਰਾਮ ਕਹਿਆ ਅਜੁ ਵਧਿ ਨਿਕਲਿਆ ਹੈ। ਕਹੈ ਤੀਨ ਸੌ ਇਕਤੀ ਰੁਪਈਯੇ ਵਧਿ ਨਿਕਲੇ ਖਾਂਦਿਆਂ ਪੀਂਦਿਆਂ। ਨਾਨਕੀ ਕਹਿਆ ਜੀ ਨਾਨਕ ਪਾਸੇ ਰਾਇ ਬੁਲਾਰ ਵਰਸਾਣਾ ਆਹਾ। ਉਸ ਕਉ ਬਹੁਤ ਪ੍ਰਤੀਤ ਆਈ ਥੀ। ਇਤਨਾ ਹੋਰੁ ਕੋਈ ਨ ਵਰਸਾਵੈਗਾ। ਜੈ ਰਾਮ ਕਹਿਆ ਰਾਇ ਬੁਲਾਰ ਰਸਾ ਵਲ ਹੈ। ਇਸ ਥੇ ਬਹੁਤ ਲੋਕ ਉਧਰਨਗੇ। ਨਾਨਕੀ ਬਹੁਤ ਖੁਸੀ ਹੋਈ ਜੈ ਰਾਮ ਦੇ ਆਖਣੇ ਨਾਲਿ।

## ਵਿਆਹ

ਸੰਮਤ ੧੫੪੫ ਮਿਤੀ ਹਾੜ ਸੁਦੀ ਅਸਟਮੀ ਕਾ ਸਾਹਿ ਇਥੈ ਲਿਖਿਆ। ਅਤੇ ਉਥੋਂ ਭਾਦੋਂ ਸੁਦੀ ਸਤਮੀ ਦਾ ਸਾਹਾ ਲਿਖਿਆ ਆਇਆ। ਤਬ ਖਬਰ ਨਾਨਕੀ ਕੈ ਘਰਿ ਵਧਾਈ ਆਈ ਅਤੇ ਨਿਧੇ ਬਾਮਣ ਦੇ ਹਥਿ ਕੁੰਗੂ ਨਾਲਿ ਛਿੜਾਕਿ ਭੇਜਿ ਦਿਤੇ। ਕਾਲੂ ਦੇ ਘਰਿ ਅਨੰਦ ਮੰਗਲ ਲਗੇ ਗਾਵਣਿ। ਕਾਲੂ ਆਪਣੇ ਸਾਹੁਰੇ ਮਾਝੇ ਵਿਚਿ ਭੇਜਿ ਦਿਤਾ ਓਥੇ ਵਧਾਈ ਹੋਈ। ਲਗੇ ਭਾਜੀਆ ਵੰਡਣਿ। ਹੋਰ ਸਮਾਨ ਲਗੇ ਕਰਣਿ ਆਪੋ ਆਪਦੀ ਜਹਗਾ। ਰਾਇ ਬੁਲਾਰ ਪਾਸਿ ਕਾਲੂ ਗਇਆ। ਰਾਇ ਜੀ! ਮੁਬਾਰਕਾ। ਰਾਇ ਕਹਿਆ ਕਾਲੂ ਕੇਹੀ। ਕਹੈ ਜੀ ਨਾਨਕ

ਤੁਸਾਡੇ ਗੁਲਾਮ ਦਾ ਸਾਹਾ ਲਿਖਿਆ ਆਇਆ। ਤਬ ਰਾਇ ਕਹਿਆ ਕਾਲੂ ਤੂ ਵਤ ਨਾਨਕ ਨੂੰ ਗੁਲਾਮ ਨ ਆਖੇ ਭਾਈ ਫੇਰਿ ਅਸੀਂ ਰੰਜੁ ਹੋਵਾਂਗੇ। ਕਾਲੂ ਕਹਿਆ ਰਾਇ ਜੀ ਅਸਾਨੂੰ ਤਾਂ ਅਦਬ ਲੋੜੀਦਾ ਹੈ ਨਾ। ਭਲਾ ਕਾਲੂ ਹੋਰ ਗਲਾਂ ਥੋੜੀਆ ਨਾਹੀ ਅਦਬ ਦੀਆਂ, ਭਲਾ ਹੋਵੈ ਜੀ। ਕਾਲੂ ਤੂ ਜਾਨਦਾ ਹੈਂ ਜੇ ਨਾਨਕ ਮੇਰਾ ਬੇਟਾ ਹੈ ਅਰੁ ਮੈ ਜਾਣਦਾ ਹਾਂ ਖੁਦਾਇ ਨਾਨਕ ਦੇ ਵਿਚਿ ਬੋਲਦਾ ਹੈ। ਭਲਾ ਕਾਲੂ ਖੁਦਾਇ ਪਤਿ ਰਖੈ, ਸਾਹੇ ਉਤੇ ਚਲਣ ਕਉਣ ਕਉਣ। ਕਾਲੂ ਲਾਲਾ ਪਰਸਾ ਰਾਮਾ ਲਾਲੂ ਦਾ ਪੁਤ੍ਰ ਨੰਦ ਲਾਲੁ ਇੰਦ੍ਰ ਸੈਣ, ਫਿਰੰਦਾ ਜਗਤ ਰਾਇ। ਲਾਲ ਚੰਦ ਜੁਗੁ ਮਲ ਸੀਤਾ ਮਲ ਜਟ ਰਾਇ ਜੀ ਇਤਨੇ ਤਾਂ ਵੇਦੀ ਆਹੇ ਨਿਜੀ ਸਭ ਤਯਾਰ ਹੋਈ ਰਹੈ। ਜਾਂ ਭਾਦੋਂ ਦੀ ਸੰਗਰਾਂਦ ਚੜੀ ਸਤਿ ਦਿਨ ਗੁਜਰੇ ਤਲਵੰਡੀਓ ਚਲੇ। ਮਾਝਿਓ ਨਾਨਾ ਰਾਮਾ ਮਾਮਾ ਕਿਸਨਾ ਆਏ। ਹੋਰੁ ਉਨਾ ਦੇ ਦੁਇ ਸਰੀਕ ਆਏ। ਆਇ ਸੁਲਤਾਨਪੁਰ ਪਹੁਚੇ। ਆਇ ਪਰਮਾ ਨੰਦ ਅਤੇ ਜੈ ਰਾਮ ਪਲਤੇ ਦੇ ਘਰਿ ਅਰੰਭ ਕੀਤਾ। ਪੰਜ ਦਿਨ ਸਾਰੇ ਵਿਚਿ ਰਹੇ ਤਾਂ ਸੁਲਤਾਨ ਪੁਰੋਂ ਚਲੇ। ਜਾਇ ਬਾਈਵੇ ਸਾਹੇ ਉਪਰਿ ਚਲੇ ਹੋਏ। ਜਾਇ ਬਾਰ ਵਿਚਿ ਉਤਰੇ। ਪਰਮਾਨੰਦ ਨੇ ਨਿਧੇ ਬਾਮਣ ਨੂੰ ਭੇਜਿਆ। ਜਾਇ ਮੂਲੇ ਨੂੰ ਖਬਰ ਕਰਿ ਜੁ ਵੇਦੀਆਂ ਦੀ ਜੰਞੁ ਆਈ ਹੈ। ਤੁਸਾਨੂ ਮਾਲੂਮ ਹੋਵੈ। ਨਿਧੇ ਜਾਇ ਖਬਰਿ ਕੀਤੀ। ਮੂਲੇ ਕਹਿਆ ਜੀ ਆਵਨਿ ਮੇਰੇ ਸਿਰ ਉਤੇ। ਅਗੋ ਮੂਲੇ ਖਬਰਿ ਸਰੀਕ ਭਿਰਾਉ ਇਕਠੇ ਸਾਮਾਨਿ ਲਗਿ ਰਹੇ ਹੈਨਿ। ਅਰ ਹੇਤੇ ਰੰਧਾਵੇ ਪਾਸਿ ਜਾਇ ਖੜਾ ਹੋਇਆ। ਚਉਧਰੀ ਜੀ ਵੇਦੀਆਂ ਦੀ ਜੰਞ ਆਈ ਹੈ। ਹੇਤੇ ਰੰਧਾਵੇ ਕਹਿਆ ਪੁਤ੍ਰ ਅਜਿਤੀਆ ਮੂਲੇ ਨਾਲ ਜਾਹਿ। ਜੋ ਕਿਛੁ ਮੂਲਾ ਆਖੇ ਸੋ ਸਰਬਰੀ ਕਰ ਦੇਹਿ। ਕੁਝ ਭਾਂਡੇ ਕਪੜੇ ਆਦਮੀਆਂ ਦੀ ਸਰਬਰਾਹੀ ਕਰ ਦੇਹੁ। ਮੇਰੀ ਦੇਹ ਵਡੀ ਹੈ। ਨਾਹੀ ਤਾਂ ਮੂਲਾ ਮੈ ਭੀ ਤੇਰੇ ਨਾਲਿ ਹੋਵਾਂ। ਭਲਾ ਚਉਧਰੀ ਜੀ ਤੁਸਾਡਾ ਹੁਕਮ ਹੈ ਸੋ ਤੁਸੀਂ ਹੀ ਹੋ। ਹਿਤੇ ਰੰਧਾਵੇ ਕਹਿਆ ਮੂਲਾ ਭਲੇ ਲੋਕ ਤੇਰੇ ਘਰਿ ਢੁਕੇ ਨੀ ਕੁਝ ਸਰਮ ਨੂੰ ਲੋਚੇ ਅਤੇ ਜਿਹਬਾ ਨੂੰ ਥੰਮੀ। ਅਸਾਡਾ ਆਖਣਾ ਏਹੋ ਹੈ। ਮੈ ਸੁਣਦਾ ਸੀ ਜੋ ਕਾਲੂ ਵੇਦੀ ਭਟੀਆਂ ਦਾ ਪਟਵਾਰੀ ਹੈ ਪਰ ਬਹੁਤ ਬਰਬੋਲਾ ਹੈ ਅਤੇ ਤੂ ਭੀ ਜੀਭ ਦਾ ਕਰੜਾ ਹੈ। ਭਲਾ ਮੂਲਾ ! ਵਿਚਿ ਪਰਮਾ ਨੰਦ ਤੇ ਜੈ ਰਾਮ ਭਲੇ ਆਦਮੀ ਆਏ ਹੈਨਿ। ਅਸਾਡੀ ਵਲਿ ਵੇਖਣਾ ਆਪਣੀ ਧਿਰੋ ਅਦਬੁ ਕਰਣਾ। ਮੂਲੇ ਕਹਿਆ ਭਲਾ ਚਉਧਰੀ ਜੀ ਤੁਸੀਂ ਅਸਾਡੇ ਪੁਸਤ ਪਨਾਹ ਹੋ। ਅਸਾਨੂ ਤੁਸਾਡੀ ਓਟਿ ਹੈ। ਮੂਲਾ ਜਾਇ ਅਗਾ, ਲੈ ਕੁਛ ਕੰਮ ਕਾਜੁ ਮੈਨੂ ਭੀ ਫੁਰਮਾਈ ! ਮੂਲੇ ਪੰਚ ਜੋੜਿ ਕੈ ਭਲੀ ਬਟੇਹੜੀ ਭੇਜੀ ਨਾਲੇ ਅਜਿਤਾ ਰੰਧਾਵਾ ਸੀ। ਭਲਾ ਆਦਰੁ ਭਾਉ ਲੀਤਾ। ਰਾਤੀ ਜੰਞ ਚੜੀ ਭਲੇ ਵਾਜੇ ਨਾਲਿ ਅੰਦਰ ਜਾਇ ਵੜੀ। ਆਦਰੁ ਭਾਉ ਭਲਾ ਲੀਤਾ। ਸਵਾ ਪਹਰ ਰਾਤ ਗਈ ਤਾਂ ਲਾਵਾ ਹੋਈਆਂ। ਤਾਂ ਨਾਨਕ ਬਹੁਤ ਖੁਸੀ ਹੋਇਆ। ਬਾਲੇ ਸੰਧੂ ਕਹਿਆ ਗੁਰੂ ਜੀ ਮੈ ਤੁਸਾਂ ਪਾਸ ਆਖਦਾ ਹਾਂ ਸੋ ਮੈ ਅਖੀ ਦੇਖੀਆਂ ਗਲਾਂ ਆਖਦਾ ਹਾਂ। ਮੈ ਸੁਣੀਆਂ ਗਲਾਂ ਨਾਹੀ ਆਖਦਾ। ਗੁਰੂ ਅੰਗਦੁ ਬਾਜੀ ਗਲ ਸੁਣਿ ਕੈ ਬਿਗਸਦਾ ਹੈ ਬਾਜੀ ਗਲ ਤੇ ਰੰਗ ਵਿਚ ਬੈਰਾਗੁ ਕਰਦਾ ਹੈ। ਜਾਂ ਲਾਵਾਂ ਲੀਤੀਆਂ ਨਾਨਕ ਜੀ ਦਾ ਕੁਛ ਗੁਝਾ ਖਰਚ ਆਹਾ। ਸੋ ਬਾਲੇ ਪਾਸ ਆਹਾ। ਬਾਲੇ ਨੂੰ ਨਾਨਕ ਜੀ ਆਖਿਆ ਬਾਲਾ ਤੂ ਮੇਰੇ ਪਾਸਿ ਹੀ ਰਹਿਣਾ। ਤਾਂ ਬਾਲੇ ਕਹਿਆ ਭਲਾ ਜੀ ਹਉ ਪਾਸਿ ਹੀ ਰਹਾਂਗਾ। ਤ੍ਰੈ ਦਿਨ ਜੰਞ ਰਹੀ ਚਉਥੇ ਦਿਨ ਵਿਦਾ ਹੋਈ। ਤਾਂ ਡੋਲਾ ਲੈ ਕਰਿ ਸੁਲਤਾਨ ਪੁਰ ਆਏ। ਤਾਂ ਕਾਲੂ ਲਾਲੂ ਰਾਮਾ ਕਿਸਨਾ ਆਖਨਿ ਜੋ ਨੀਗਰੁ ਵਹੁਟੀ ਘਰਿ ਚਲਨਿ ਅਤੇ ਨਾਨਕ ਜੀ ਭੀ ਆਖੈ ਮੈ ਇਥੇ ਹੀ ਰਹਦਾ ਹਾਂ ਅਤੇ ਨਾਨਕੀ ਜੈ ਰਾਮ

ਆਖਨਿ ਜੋ ਇਥੇ ਹੀ ਰਹਨਿ, ਕਿ ਮੋਦੀ ਖਾਨਾ ਦਾ ਕੰਮ ਭੀ ਚਲੇਗਾ। ਕਾਲੂ ਕਹਿਆ ਨਾਨਕੀ ਪੁਤ੍ਰ ਤੇਰੀ ਮਾਉ ਉਡੀਕਵਾਨਿ ਬੈਠੀ ਹੈ। ਉਸ ਭੀ ਸੁਖ ਮੁਰਾਦਿ ਹੈ। ਏਹੁ ਝਗੜਾ ਹੁੰਦਾ ਸੀ। ਪਿਛੋਂ ਮੂਲਾ ਆਇਆ। ਮੂਲੇ ਆਖਿਆ ਕੁੜੀ ਗਭਰੂ ਇਥੇ ਹੀ ਰਹਨਿ। ਤਲਵੰਡੀ ਨਾ ਭੇਜੋ। ਇਹੋ ਝਗੜਾ ਕਿਤਨੇ ਦਿਨ ਹੋਇਆ। ਤਾਂ ਪਰਮਾ ਨੰਦ ਕਹਿਆ ਮੂਲ ਚੰਦੁ ਹੁਣਿ ਪਹਲ ਵੀਕਾਈ ਜਾਏ ਫੇਰਿ ਇਥੇ ਹੀ ਰਹਿਣਗੇ। ਨਾਨਕ ਜੀ ਮੋਦੀ ਹੈ ਇਸ ਤਾਈ ਇਥੇ ਹੀ ਰਹਣਾ ਭਲਾ ਹੈ। ਨਾਨਕ ਜੀ ਅਤੇ ਮਾਤਾ ਚੋਣੀ ਹੋਰੁ ਜਿਤਨੀ ਜੰਞ ਆਈ ਸੀ ਸੋ ਤਲਵੰਡੀ ਗਈ। ਬਾਲਾ ਮੋਦੀ ਖਾਨੇ ਰਹਿਆ। ਬਾਲੇ ਨੂੰ ਗੁਰੂ ਨਾਨਕ ਆਖਿਆ ਅਸਾਂ ਆਂਵਦਿਆਂ ਤੋੜੀ ਤੂੰ ਕੰਮ ਚਲਾਉ ਬਾਲੇ ਆਖਿਆ ਗੁਰੂ ਜੀ ਮੈ ਜਟੁ ਹਾਂ ਮੈਥੋਂ ਕਿਥੋਂ ਕੰਮੁ ਚਲਦਾ ਹੈ। ਕੰਮੁ ਕਰਤਾਰੁ ਚਲਾਏਗਾ ਤੂ ਵਿਚਿ ਖੜਾ ਰਹੁ, ਇਕ ਮਹੀਨੇ ਨੂ ਅਸੀਂ ਜਰੂਰ ਆਵੀਏਗਾ। ਤਾਂ ਬਾਲੇ ਆਖਿਆ ਗੁਰੂ ਜੀ...... ਨਾਨਕ ਜਾਇ ਤਲਵੰਡੀ ਲੋਕਾਂ ਨੂੰ ਮਿਲਿਆ। ਇਕ ਮਹੀਨਾ ਰਹਿ ਫਿਰਿ ਸੁਲਤਾਨ ਪੁਰ ਨੋ ਵਿਦਾ ਮੰਗਣ ਲਗਾ। ਕਾਲੂ ਕਹਿਆ ਪੁਤ੍ਰ ਤੂੰ ਕੋਈ ਦਿਨ ਰਹੁ। ਨਾਨਕ ਜੀ ਉਦਾਸ ਹੋਇਆ।

## ਚੰਦੋਰਾਣੀ ਦਾ ਸੁਲਤਾਨਪੁਰ ਆਉਣਾ

ਫਿਰਿ ਸੁਲਤਾਨਪੁਰ ਆਇਆ। ਅਤੇ ਮਾਤਾ ਚੋਣੀ ਨੂੰ ਮੂਲਾ ਪਿਉ ਲੈ ਗਇਆ ਤਾਂ ਗੁਰੂ ਨਾਨਕ ਜੀ ਆਇ ਮੋਦੀ ਖਾਨੇ ਬੈਠਾ। ਲਗਾ ਕੰਮ ਚਲਾਵਣਿ। ਅਗੈ ਕਾਲੂ ਕਿਆ ਆਹ ਜੋ ਉਤੋ ਮੂਲਾ ਮਿਲਿਆ। ਜੋ ਨਾਨਕ ਜੀ ਚਾਲੀ ਆਹੀ ਸੋ ਚਾਲੀ ਜਾਇ। ਮੂਲੇ ਨੂੰ ਧੀ ਆਖੈ ਪਿਉ ਤੈ ਮੈਨੂ ਕਿਥੈ ਦਿਤਾ। ਲੋਕਾਂ ਨੂੰ ਖਵਾਇਦਾ ਹੈ ਅਤੇ ਘਰਿ ਦੀ ਪੀੜਿ ਕਾਈ ਨਾਹੀ। ਮੂਲਾ ਜੈ ਰਾਮ ਥੇ ਆਇਆ। ਖਉਰੂ ਕਰੇ ਆਖੇ ਤੁਸਾ ਮੈਨੂੰ ਮੇਰੀ ਧੀ ਨੂੰ ਪਾਇ ਡੋਬਾਇਆ। ਅਤੇ ਨਾਨਕ ਜੀ ਨੂੰ ਆਖੇ ਆਵੋ ਤੂ ਕਿਥਾਵ ਪੈਦਾ ਹੋਇਆ ਹੈ ਮੇਰੀ ਜਿੰਦੁ ਨੂੰ ਅਵੋ ਕਿਥੋਂ ਲਿਖਿਆ ਆਹੋ। ਨਾਨਕ ਜੀ ਅਗੋ ਬੋਲੈ ਨਾਹੀ। ਮਾਤਾ ਚੋਣੀ ਦਾ ਨਾਉ ਸੁਲਖਣੀ ਆਹਾ। ਗੁਰੂ ਦੇਵ ਕਰਿ ਕਿ ਮਾਤਾ ਚੋਣੀ ਸਦੇਦੇ ਆਹੈ। ਅਤੇ ਚੰਦੋ ਰਾਣੀ ਨਾਨਕ ਜੀ ਦੀ ਸਸੁ ਦਾ ਨਾਉ ਆਹਾ। ਚੰਦੋ ਰਾਣੀ ਆਈ ਧੀ ਪਾਸਿ ਧੀ ਮਾਉ ਅਕੇ ਰੁੰਨੀ, ਚੰਦੋ ਨਾਨਕੀ ਨਾਲਿ ਲਗੀ ਲੜਨਿ। ਕਿਉ ਤੁਸੀਂ ਏਹੋ ਜੇਹੇ ਹੋ ਹਕੂਮਤਿ ਲਗੇ ਕਰਣ। ਜੋ ਪਰਾਈਆਂ ਧੀਆਂ ਲਗੇ ਗਾਲਣਿ। ਤੁਸਾਨੂ ਪਰਮੇਸਰ ਦਾ ਭਉ ਨਾਹੀ। ਤੂ ਭਿਰਾਵ ਨੂ ਸਮਝਾਂਵਦੀ ਨਾਹੀ ਨਾ ਤੂ ਭਰਾਵ ਦੀ ਖਬਰਿ ਲੈਨੀ ਹੈ, ਨਾ ਭਣਵਯਾ ਸਾਲੇ ਨੂ ਸਮਝਾਂਵਦਾ ਹੈ। ਤੁਸਾਡੇ ਜੀਅ ਕਿਆ ਹੈ। ਤੁਸੀਂ ਮੈਨੂ ਆਖੋ। ਤਾਂ ਨਾਨਕੀ ਆਖਿਆ ਸੁਣਿ ਮਾਸੀ! ਭਿਰਾਉ ਮੇਰਾ ਚੋਰੁ ਨਾਹੀ ਜਾਰ ਨਾਹੀ ਕੋਈ ਬੁਰਾ ਕਰਮੁ ਨਾਹੀ ਕਰਦਾ। ਇਹ ਦਾਨੁ ਪੁੰਨ ਗਿਆਨੁ ਭੁਖਿਆਂ ਨੋ ਕਹਦਾ ਹੈ ਆਪਣੀ ਕਮਾਈ ਵਿਚੋਂ ਭਾਵੈ ਸੋ ਕਰੈ। ਤੁਸੀਂ ਉਲਾਭੇ ਤਾਂ ਦੇਹੋ ਜਾਂ ਤੇਰੀ ਧੀ ਭੁਖੀ ਨੰਗੀ ਰਹਿਦੀ ਹੋਵੈ, ਅਤੇ ਚੰਗੇ ਭਲੇ ਖਾਂਦੇ ਪੀਂਦੇ ਅਗਲੇ ਨੂ ਖੁਆਰੁ ਕਰੋ ਤਾਂ ਤੁਸਾਡੀ ਖੁਸੀ। ਅਸਾਡਾ ਤਾਂ ਮੁਹੁ ਸੁਆਦੁ ਨਾਹੀ ਦੇਂਦਾ ਤੁਸਾਨੋ ਕੁਝ ਕਿਸੁ ਮੋਹੋ ਆਖੀਐ। ਗਹਣੇ ਦੀ ਜਾਹਗਾ ਗਹਣਾ। ਕਪੜੇ ਦੀ ਜਹਗਾ ਕਪੜਾ ਤੁਸਾਡੀ ਅਕਲ ਗਈ ਹੈ। ਮੈ ਐਸੁ ਮੁਹੋਂ ਭਾਬੀ ਬਿਨਾ ਕਦੇ ਨਾਉ ਸਦਿਆ ਨੀ। ਜੇ ਤੁਸੀਂ ਖਤ੍ਰੀਆਂ ਦੇ ਪੁਤ੍ਰ ਈਵੇ ਨਾਹਕੁ ਆਖੋ ਤਾਂ ਅਸਾਡਾ ਕਿਆ ਵਸੁ ਹੈ। ਚੰਦੋ ਰਾਣੀ ਚੁਪ ਕਰਿ ਰਹੀ। ਜਾਂ ਧੀ ਪਾਸਿ ਚੰਦੋ ਆਈ ਆਖਿਓਸੁ ਬੇਟੀ ਸੁਲਖਣੀ ਤੇਰੀ ਨਿਣਾਨਿ ਮੈਨੂੰ ਹਚੋ...

ਕਰਿ ਛਡਿਆ ਤੂ ਭੀ ਕੁਝ ਨਿਵ ਚਲਿਆ ਕਰਿ। ਸੁਲਖਣੀ ਆਖਿਆ ਅੰਮਾਂ ਮੈ ਕੁਝ ਭੁਖੀ ਨਾਹੀ। ਨੰਗੀ ਨਾਹੀ ਸਭੋ ਕੁਝ ਹੈ। ਬੇਟੀ ਸਭੋ ਕੁਝ ਹੈ ਤਾਂ ਤੂੰ ਖਤ੍ਰੀ ਪੁਤ ਨੋ ਕਿਉ ਬਦਨਾਵ ਕਰਦੀ ਹੈਂ ਐਮਾਂ ਮੈ ਕੀ ਕਰਾਂ ਮੈਨੂੰ ਨਾਹੀ ਲਾਵਦਾ। ਮੈਨੂ ਸਿਧੇ ਮੁਹਿ ਬੋਲਦਾ ਭੀ ਨਾਹੀ। ਫੇਰਿ ਚੰਦੋ ਰਾਣੀ ਨਾਨਕੀ ਪਾਸਿ ਆਈ ਆਖਣਿ ਲਗੀ ਨਾਨਕੀ ਮੈ ਤੁਸਾਡੇ ਪਰਿ ਕੁਰਬਾਨੁ ਜਾਈ। ਬੇਟੀ ਤੂ ਮਤਿ ਚੰਗੀ ਹੈ। ਮੈ ਸੁਲਖਣੀ ਨੂੰ ਬਹੁਤ ਝਿੜਕਿ ਝੰਬਿ ਦਿਤੀ ਹੈ। ਅਗੋ ਆਖਣਿ ਲਗੀ ਮੈ ਭੁਖੀ ਨੰਗੀ ਨਾਹੀ ਮੈਨੂ ਨਣਾਨ ਦਾ ਦੁਖੁ ਨਾਹੀਂ। ਮੇਰੇ ਨਾਲਿ ਸਿਧੇ ਮੁਹ ਬੋਲਦਾ ਨਾਹੀ। ਤਾ ਨਾਨਕੀ ਕਹਿਆ ਮਾਸੀ ਚੰਦੋ ਭਾਬੀ ਕੀ ਤਰ੍ਹਾਂ ਬਹੁਤ ਕਰੜੀ ਹੈਂ ਜੇ ਕਦੀ ਮੈ ਸਦਿ ਭੇਜਿਦੀ ਹਾਂ ਤਾਂ ਆਂਵਦੀ ਨਾਹੀ। ਜੇ ਕਦੀ ਆਵਦੀ ਹੈ ਤਾਂ ਲੋਹੀ ਲਾਖੀ ਲਾਲੀ ਅਖੀਆਂ ਆਂਵਦੀ ਹੈ। ਮੈ ਏਹ ਜੀ ਵਿਚਿ ਨਹੀਂ ਕਰਦੀ ਜੁ ਮੇਰੇ ਪਾਸਹੁ ਛੋਟੀ ਹੈ। ਮੈ ਆਖਣੀ ਹਾਂ, ਭੀ ਮੇਰੀ ਭਰਜਾਈ, ਮਾਸੀ ਹਥੀ ਮੈ ਜੀਉ ਜੀਉ ਕਰਦੀ ਹਾਂ। ਕਿਉ ਜੋ ਅਸਾਂ ਗੋਦੀ ਪਾਇ ਆਂਦੀ ਹੈ। ਭਲੇ ਖਤ੍ਰੀਆਂ ਦੀ ਧੀ ਹੈ। ਅਸਾਂ ਕਿਸਨੂੰ ਮਿੰਨਤਾਂ ਨਾਹੀਂ ਲਾਵਣੀ। ਅਸਾਨੂੰ ਗੰਢਿ ਨਾਹੀ ਆਇ ਲਗਾ। ਚੰਦੋ ਕਹਿਆ ਭਲਾ ਬੇਟੀ ਕਮੀ ਕਿਸੈ ਗਲ ਦੀ ਨਾਹੀ। ਪਰ ਆਪੋ ਹੀ ਜਾਣ ਤ੍ਰੀਮਤਆ ਦਾ ਵਰਤਾਬੁ ਹੈ, ਸੋ ਭੀ ਲੋੜੀਐ ਨਾ। ਨਾਨਕੀ ਕਹਿਆ ਪਰਮੇਸਰ ਭਲਾ ਕਰਸੀ। ਮਾਸੀ ਤੂ ਜਾਣਦੀ ਹੈ ਭਰਾਉ ਦੀ ਰਖਣੀ ਕਰਦੀ ਹੈ। ਮੈ ਭਿਰਾਉ ਨੂੰ ਪਰਮੇਸਰ ਹੀ ਜਾਣਦੀ ਹਾਂ। ਤੂ ਸਤਿ ਕਰਿ ਮੰਨੁ। ਮੈ ਨਾਨਕ ਪਾਸੋਂ ਏਹੀ ਡਰਦੀ ਹਾਂ ਜੁ ਆਖਣਾ ਨਾਹੀ। ਮਾਸੀ ਤੂ ਹੁਣਿ ਜਾਹਿ ਜੇ ਪਰਮੇਸਰ ਭਾਵੈ ਭਾਬੀ ਨੂੰ ਦਿਲਾਸਾ ਦਿਵਾਇੰਆਂਗੀ। ਚੰਦੋ ਆਪੁਣੇ ਘਰ ਗਈ।

## ਬੇਬੇ ਨਾਨਕੀ ਦਾ ਸਮਝਾਉਣਾ

ਇਕ ਦਿਨ ਨਾਨਕ ਜੀ ਜੈ ਰਾਮ ਨੂੰ ਮਿਲਣ ਆਇਆ ਸੀ। ਨਾਨਕੀ ਨੂੰ ਆਇ ਮਿਲਿਆ। ਨਾਨਕੀ ਆਖਿਆ ਭਾਈ ਅਜੁ ਪਰਮੇਸਰ ਅਸਾਂ ਉਪਰਿ ਮਿਹਰਵਾਨੁ ਹੋਇਆ ਹੈ। ਤੁਸਾ ਦਰਸਨੁ ਦਿਤਾ। ਨਾਨਕ ਜੀ ਆਖਿਆ ਬੇਬੇ ਜੀ ਮੈ ਤਾਂ ਤੁਸਾਡਾ ਗੁਲਾਮ ਹਾਂ ਤੂ ਇਤਨੀ ਗਲਿ ਕਿਉ ਆਖਦੀ ਹੈ। ਤਾਂ ਨਾਨਕੀ ਆਖਿਆ ਤੇ ਏਉ ਕਿਸੇ ਹੋਰਸ ਨੂੰ ਆਖਿਆ ਕਰੋ। ਤਾਂ ਨਾਨਕ ਜੀ ਆਖਿਆ ਬੇਬੇ ਜੀ ਤੂ ਮੈਥੀਂ ਵਡੀ ਹੈ। ਨਾਨਕੀ ਕਹਿਆ ਭਾਈ ਜੀ ਦਿਨਿ ਵਿਚਿ ਵਡੀ ਹਾਂ। ਪਰ ਕਰਮਾ ਵਿਚਿ ਵਡੀ ਨਾਹੀ। ਪਰਮੇਸਰ ਦੀ ਭਗਤਿ ਵਿਚਿ ਵਡੀ ਨਾਹੀਂ। ਤਾਂ ਨਾਨਕ ਜੀ ਕਹਿਆ ਬੇਬੇ ਤੂੰ ਸਚੀ ਹੈ। ਏਹੁ ਕਰਤਾਰੁ ਤੁਧੇ ਨੂੰ ਬੁਝਾਈ ਹੈ। ਤੇਰੇ ਉਤੇ ਪਰਮੇਸਰ ਮਿਹਰਵਾਨੁ ਹੈ ਨਾਨਕੀ ਕਹਿਆ ਭਾਈ ਜੀ ਪਰਮੇਸਰ ਮਿਹਰਵਾਨ ਤਾਂ ਜਾਣਾਗੀ ਤੂ ਮੇਰਾ ਹਿਕੁ ਆਖਿਆ ਮੰਨਹਿਗਾ। ਤਾਂ ਨਾਨਕੀ ਜੀ ਕਹਿਆ ਆਖੁ ਬੇਬੇ ਤੂੰ ਆਖਹਿਗੀ ਸੋ ਮੰਨਾਗਾ। ਤੂੰ ਮੇਰੀ ਵਡੀ ਭੈਣ ਹੈ। ਤੇਰਾ ਮੇਰਾ ਪਿਛਲੇ ਜਨਮ ਭੀ ਸਾਕੁ ਭੈਣ ਭਰਾਉ ਆਹਾ।... ਤੇਰਾ ਭਾਰੁ ਮੇਰੇ ਸਿਰ ਤੇ ਹੈ, ਆਖ। ਤਾਂ ਨਾਨਕੀ ਆਖਿਆ ਭਾਈ ਜੀ ਅਸੀਂ ਸਰਮਿੰਦੇ ਹੋਂਦੇ ਆਹੇ। ਤੂ ਭਾਬੀ ਨੂੰ ਦਿਲਾਸਾ ਨਾਹੀ ਦੇਂਦਾ, ਭਲਿਆਂ ਭਿਰਾਵਾਂ ਦੀਆਂ ਧੀਆਂ ਹੈਨਿ। ਅਸਾਂ ਗੋਦੀ ਪਾਇ ਆਂਦੀ ਹੈ। ਭਾਈ ਤੂ ਸਾਧੁ ਹੈ ਆਪਣੈ ਜੀ ਵਿਚਿ ਵਿਚਾਰਿ ਦੇਖੁ। ਤਾਂ ਨਾਨਕ ਜੀ ਆਖਿਆ ਕਿਉ ਬੇਬੇ ਕਿਸੇ ਗਲੋ ਵਿਰਵੀ ਰਹਦੀ ਹੈ। ਭਾਈ ਕਿਉ ਰਹੈ ਵਿਰਵੀ ਸਭੁ ਕੁਛ ਹਾਜਰੁ ਹੈ। ਪਰ ਤ੍ਰੀਮਤ ਨੋ ਏਹੋ ਗਲ ਲੋੜੀਦੀ ਹੈ। ਤਾਂ ਨਾਨਕ ਕਹਿਆ ਬੇਬੇ ਜੀ ਤੁਸਾਂ ਕਹਿਆ ਸਮਝਿਆ। ਬੇਬੇ ਜੀ ਤੂੰ ਇਸ ਗਲ ਦਾ ਮਨ ਤੇ ਤੋਖ ਕਰਿ ਤੂੰ ਆਖਿਨੀ ਹੈ ਸੋ

ਕਰਾਗਾਂ। ਹੁਣਿ ਤੂ ਏਹਿ ਗਲਿ ਛੋੜਿ ਦੇਹ ਤੂ ਕਾਈ ਹੋਰੁ ਗਲਿ ਕਰਿ। ਭਾਈ ਜੀ ਹੋਰ ਮੇਰੇ ਮਨ ਏਹ ਗਲਿ ਹੈ ਤੇਰੀ ਅਉਲਾਦ ਦੇਖਾਂ ਆਪਣੇ ਕੁਛੜਿ ਖਿਲਾਵਾਂ। ਨਾਨਕ ਆਖਿਆ ਭਲਾ ਬੇਬੇ ਜੀ ਜੁ ਕੁਛ ਤੂੰ ਮੰਗਨੀ ਹੈ ਸੋ ਹੋਈ ਹੈ। ਆਖਿ ਕਰਿ ਚਲਦਾ ਰਹਿਆ। ਆਖਿਆ ਮੰਨਿਉਸੁ ਲਗਾ ਘਰਿ ਵਾਸੁ ਕਰਣਿ।

## ਵਈਂ ਪਰਵੇਸ਼ ਤੇ ਮੋਦੀਖਾਨੇ ਦਾ ਤਿਆਗ

੧ੳ ਸਤਿਗੁਰ ਪ੍ਰਸਾਦਿ ਮਹਲਾ ੧। ਨਾਨਕ ਵੇਦੀ ਦਉਲਤ ਖਾਂ ਦਾ ਮੋਦੀ ਆਹਾ ਸੁਲਤਾਨਪੁਰਿ ਵਿਚਿ। ਮੋਦੀਖਾਨਾ ਕਮਾਵਦਾ ਸੀ। ਵਰਿਆਂ ਬਤੀਆਂ ਦਾ ਨਾਨਕ ਹੋਇਆ ਸੀ। ਨਾਨਕ ਦੇ ਘਰਿ ਇਕੁ ਪੁਤ੍ਰ ਹੋਇਆ ਸੀ। ਸਿਰੀ ਚੰਦੁ ਵਰਿਆਂ ਸਾਢਿਆਂ ਚਹੁ ਦਾ ਅਤੇ ਲਖਮੀ ਦਾਸ ਪੇਟ ਸੀ। ਇਕਿ ਦਿਨ ਇਕ ਗੁਵਿੰਦ ਲੋਕ ਆਇ ਦਿਖਾਈ ਦਿਤੀ। ਤੋਰਕੀ ਜਾਮੇ ਵਿਚਿ। ਤਾਂ ਨਾਨਕ ਵੇਦੀ ਬੋਲਿਆ, ਕਹਿਅਓਸੁ ਅਜੀ ਬੈਠੋ। ਤਾਂ ਓਹੁ ਗੋਵਿੰਦ ਲੋਕ ਬੋਲਿਆ ਏ ਬੰਦੇ ਖੁਦਾਇ ਦੇ ਤੈਨੂ ਕਿਆ ਵੇਦਨ ਹੈ। ਤਾਂ ਨਾਨਕ ਅਗੋਂ ਕਹਿਆ ਮੀਆਂ ਜੀ ਮੈਨੂ ਵੇਦਨਿ ਕਾਈ ਨਾਹੀ। ਫਿਰਿ ਗੋਵਿੰਦ ਲੋਕ ਕਹਿਆ ਜੋ ਤੇਰਾ ਰੰਗ ਜਰਦ ਕਿਉ ਹੈ। ਫਿਰਿ ਨਾਨਕ ਅਗੋ ਅਰਜ ਕੀਤੀ ਮੀਆਂ ਜੀ ਅਸੀਂ ਖਤ੍ਰੀ ਜਨਮੁ ਆਹੇ। ਨਾਤੇ ਬਾਝੂ ਖਾਂਦੇ ਨਾਹੀ ਚਾਰਿ ਪਹਰ ਬੈਠੇ ਗੁਜਰ ਜਾਂਦੇ ਹੈਨਿ ਤਾਂ ਦੁਇ ਘੜੀਆਂ ਦਿਨੁ ਰਹਦਾ ਹੈ ਤਾਂ ਨਾਇ ਕਰਿ ਟੁਕ ਮਹਿ ਪਾਈਦਾ ਹੈ। ਤਾਂ ਫੇਰਿ ਗੋਵਿੰਦ ਲੋਕ ਉਪਦੇਸ ਦਿਤਾ ਤੇਰੇ ਪਾਸਿ ਸਭ ਕਿਛੁ ਹਾਜਰੁ ਹੈ। ਤੂੰ ਵਡੇ ਵੇਲੇ ਉਠਦਿਆ ਹੀ ਵੇਈਂ ਵਿਚਿ ਟੁਬੀ ਮਾਰਿ ਕੈ ਆਇ। ਮੋਦੀਖਾਨੇ ਬੈਠਾ ਬੈਠਿ ਕਰਿ ਘਿਉ ਗੁੜੁ ਕਚੇ ਦਾਣੇ ਮੁਹਿ ਚਾਇ ਪਾਵੇਗਾ ਤੇਰਾ ਕਉਲ ਹਰਿਆ ਰਹੇਗਾ, ਕੁਮਲਾਵੇਗਾ ਨਾਹੀ। ਤਾਂ ਨਾਨਕ ਏਹੀ ਟੇਕ ਪਕੜੀ। ਜਾਂ ਮਹੀਨੇ ਛਿਅ ਗੁਜਰੇ ਤਾਂ ਨਾਨਕ ਟੁਭੀ ਮਾਰੀ ਵੇਂਈ ਵਿਚਿ ਗੁੰਮ ਹੋਇ ਗਇਆ। ਤਾਂ ਮੋਦੀਖਾਨੇ ਅਤੇ ਸਿਰਕਾਰ ਵਿਚਿ ਡੰਡਿ ਪਾਈ ਜੋ ਨਾਨਕ ਵੇਦੀ ਗੁੰਮ ਹੋਇਆ, ਕੋਈ ਆਖੈ ਜੋ ਸਿਰਕਾਰ ਦੇ ਪੈਸੇ ਖੋਇ ਗਇਆ। ਫਕੀਰਾ ਨੂੰ ਖਵਾਇਦਾ ਸੀ। ਏਹਾ ਡੰਡਿ ਹੋਇ ਰਹੀ। ਤਾਂ ਤੀਜੇ ਦਿਨ ਨਾਨਕ ਬਾਹਿਰ ਨਿਕਲਿਆ, ਸੋਰ ਪਾਇਆ ਨਾਨਕ ਮੋਦੀ ਨੂੰ ਭੂਤਨਾ ਲਗਾ ਖਫਤੀ ਹੋਇਆ। ਦਉਲਤ ਖਾਂ ਲੋਧੀ ਜੈ ਰਾਮ ਨੂੰ ਪਕੜਿ ਮੰਗਾਇਆ ਪੈਸਿਓ ਦਾ ਹਿਸਾਬੁ ਮੰਗਦਾ ਹੈ ਚਲਿ ਕੈ ਹਿਸਾਬੁ ਦੇ। ਨਾਨਕ ਉਠਿ ਨਾਲਿ ਹੋਇਆ ਜਾਇ ਹਿਸਾਬੁ ਦਿਤਾ ਸੁ। ਸਤਿ ਸੈ ਸਠਿ ਰੁਪਯੇ ਨਾਨਕ ਦੇ ਬਾਕੀ ਵਧੇ। ਖਬਰਿ ਦਉਲਤ ਖਾਂ ਨੂੰ ਹੋਈ ਤਦ ਦਉਲਤ ਖਾਂ ਕਹਿਆ, "ਰੇ ਨਾਨਕ! ਤੂੰ ਮੋਦੀਖਾਨੇ ਬੈਠੁ ਆਪਣਾ ਹਿਸਾਬੁ ਕੁਛੁ ਆਵੈ ਸੋ ਲੈ। ਅਗੈ ਮੋਦੀਖਾਨੇ ਕਾ ਕੰਮੁ ਚਲਾਇ। ਨਾਨਕ ਕਹਿਆ, ਖਾਂ ਜੀ ਏ ਪੈਸੇ ਮੇਰੇ ਨਾਹੀ ਏ ਪੈਸੇ ਖੁਦਾਇ ਦੇ ਹੈਨਿ, ਇਹ ਪੈਸੇ ਫਕੀਰਾਂ ਕਉ ਖਲਾਵੇ। ਨਾਨਕ ਫਾਰਕੁ ਹੋਇਆ। ਘਰਿ ਨਾ ਵੜਿਆ ਬਾਹਰ ਮੂਲਾ ਸਹੁਰਾ ਜਲਿ ਕੈ ਅੰਗਿਆਰ ਹੋਇਆ। ਫਿਰਿ ਤੀਸਰੇ ਮਹੀਨੇ ਨਾਨਕ ਦੇ ਘਰਿ ਲਖਮੀ ਦਾਸ ਉਪੰਨਾ। ਮੂਲਾ ਸਹੁਰਾ ਸਾਮੇ ਪੰਡਿਤ ਦਾ ਸੇਵਕ ਆਹਾ। ਮੂਲਾ ਸਾਮੇ ਪੰਡਿਤ ਪਾਸਿ ਜਾਇ ਰੁਨਾ, ਵੇਖੋ ਜੀ ਨਾਨਕ ਨਾ ਕਿਛੁ ਕਿਰਤਿ ਕਰਦਾ ਹੈ ਨਾ ਕਿਤੈ ਵਲਿ ਨਿਕਲਿਦਾ ਹੈ। ਮੈਂ ਬਹੁਤ ਦੁਖੀ ਹੋਇਆ ਹਾਂ, ਸਾਮੇ ਪੰਡਿਤ ਕਹਿਆ ਚਲੁ ਦਿਖਾ ਮੂਲਾ! ਨਾਨਕ ਕਿਥੈ ਹੈ? ਮੂਲੇ ਕਹਿਆ, ਜੀ ਉਹ ਗੋਰਾਂ ਵਿਚਿ ਬਹੁਤ ਬੈਠਦਾ ਹੈ। ਮੂਲਾ ਸਾਮਾ ਦੋਵੇ ਆਏ ਨਾਨਕ ਪਾਸਿ। ਨਾਨਕ ਗੋਰਾਂ ਵਿਚਿ ਬੈਠਾ ਆਹਾ। ਸਾਮਾ ਪੰਡਤ ਕਹਿਆ, ਨਾਨਕ ਏਹ ਕਿਆ ਸਾਂਗੁ ਬਣਾਇਆ ਹਈ। ਕਿਆ ਕਚੀਆਂ ਗਲਾਂ ਕਰਦਾ ਹੈਂ [illegible]

ਕਿਰਤਿ ਕਰਿ। ਤਾਂ ਗੁਰੂ ਬਸੰਤ ਦੀ ਰੁਤਿ ਆਹੀ। ਨਾਨਕ ਨੂੰ ਸਬਦ ਪਰਾਪਤੀ ਹੋਆ :—

ਰਾਜਾ ਬਾਲਕੁ ਨਗਰੀ ਕਾਚੀ ਦੁਸਟਾ ਨਾਲਿ ਪਿਆਰੋ॥

[ਬਸੰਤੁ ਹਿੰਡੋਲ ਮਹਲਾ ੧॥ ੩॥ (੧੧੭੧)]

ਤਾਂ ਫਿਰਿ ਮੂਲਾ ਚੋਣਾ ਜਾਇ ਨਬਾਬ ਪਾਸਿ ਫਿਰਿਯਾਦੀ ਹੋਇਆ। ਨਬਾਬ ਦਉਲਤ ਖਾਂ ਕਹਿਆ, ਅਰੇ ਯਾਰ ਖਾਂ! ਯਹ ਕਉਨ ਹੈ ਕਿਸ ਉਪਰਿ ਵਿਰਯਾਦੀ ਹੈ? ਯਾਰ ਖਾਂ ਮੂਲੇ ਨੂੰ ਪੁਛਿਆ ਤੂੰ ਕਉਨ ਹੋਤਾ ਹੈ ਫਿਰਯਾਦੀ ਕਿਸ ਉਪਰਿ ਹੈਂ? ਮੂਲੇ ਕਹਿਆ ਜੀ, ਮੈ ਨਾਨਕ ਮੋਦੀ ਕਾ ਸਹੁਰਾ ਹੋਤਾ ਹੈਂ ਅਰ ਨਾਨਕ ਪਰ ਫਿਰਿਯਾਦੀ ਹੋਂ।...ਮੂਲਾ ਨਬਾਬ ਪਾਸਿ ਕਹਿਆ ਨਬਾਬ ਸਲਾਮਤਿ ਨਾਨਕ ਤੋ ਖਫਤੀ ਨਹੀਂ ਹੂਆ ਉਸਕੋ ਤਾਈ ਕੋਈ ਅਉਲੀਆ ਮਿਲਿਆ ਹੈ, ਉਹ ਤੋ ਖਬਰਦਾਰ ਹੈ। ਨਬਾਬ ਕਹਿਆ ਜੈ ਰਾਮ ਕਉ ਬੁਲਾਉ। ਜੈ ਰਾਮ ਬੁਲਾਇਆ। ਜੈ ਰਾਮ ਆਇ ਸਲਾਮ ਕੀਤਾ। ਜੈ ਰਾਮ! ਕਿਆ ਕਰੀਏ ਏਹ ਮੈਂ ਤੋ ਨਾਨਕ ਕੇ ਪੈਸੇ ਰਾਖਣੇ ਨਹੀਂ ਨਾਨਕ ਕਹਿਆ ਜੋ ਫਕੀਰਾਂ ਕੋ ਖਿਲਾਵੋ। ਅਰੁ ਉਸ ਕਾ ਸੁਸਰਾ ਉਸ ਪਰ ਫਿਰਿਯਾਦੀ ਹੂਆ ਹਮੋ ਜਾਣਿਆ ਨਾਨਕ ਖਫਤੀ ਹੂਆ ਹੈ ਅਰੁ ਮੂਲਾ ਨੇ ਕਹਿਆ ਹੈ ਜੋ ਉਹ ਖਬਰਦਾਰ ਹੈ ਕਹੁ ਜੋ ਤੂ ਕਹੈ ਸੋ ਕਰੀਐ। ਜੈ ਰਾਮ ਨਾਨਕ ਪਾਸਹੁ ਡਰਦਾ ਆਹਾ। ਜੈ ਰਾਮ ਚੁਪਿ ਕਰਿ ਰਹਿਆ। ਨਬਾਬ ਫਿਰਿ ਕਹਿਆ ਅਰੇ ਜੈ ਰਾਮ ਤੂੰ ਜਬਾਬ ਕਿਉ ਨਾਹੀ ਦੇਤਾ। ਜੈ ਰਾਮ ਕਹਿਆ ਨਬਾਬ ਸਲਾਮਤਿ ਨਬਾਬੁ ਸਭੁ ਕਿਛੁ ਸਮਝਦੇ ਹੋ। ਮੈਂ ਕਿਆ ਜਬਾਬ ਦੇਉਂ, ਪਰ ਨਬਾਬ ਕਹਿਆ ਜੈ ਰਾਮ ਹਕ ਕਬੀਲੇ ਕਾ ਭੀ ਹੈ। ਜੈ ਰਾਮ ਕਹਿਆ ਨਬਾਬ ਸਲਾਮਤਿ ਨਾਨਕ ਭੀ ਹਾਜਰੁ ਹੈ। ਕਹੀਂ ਦੂਰਿ ਗਇਆ ਨਾਹੀ। ਨਬਾਬ ਕਹਿਆ, ਨਾਨਕ ਕੋ ਬੁਲਾਵੋ। ਨਾਨਕ ਨੂੰ ਆਦਮੀ ਬੋਲਾਵਣੇ ਗਇਆ ਨਾਨਕ ਆਵੇ ਨਾਹੀ ਆਦਮੀ ਫਿਰਿ ਆਏ। ਆਇ ਨਬਾਬ ਪਾਸਿ ਆਖਣ ਲਗੇ, ਕੈ-ਜੀ ਵਹ ਆਵਤਾ ਨਾਹੀ। ਨਬਾਬ ਦਉਲਤ ਖਾਂ ਗੁਸਾ ਖਾਧਾ ਕਹਿਆ ਜਾਇ ਪਕੜਿ ਲਿਆਉ। ਫਿਰਿ ਆਦਮੀਆਂ ਜਾਇ ਕਹਿਆ, ਏ ਨਾਨਕ ਨਬਾਬ ਬਹੁਤ ਗਿਲਾਵੰਦੁ ਹੋਇਆ ਹੈ।

## ਨਿਮਾਜ਼ ਲਈ ਜਾਣਾ

ਤਾਂ ਨਾਨਕ ਉਠਿ ਖੜਾ ਹੋਇਆ ਆਇ ਨਬਾਬ ਪਾਸਿ ਖੜਾ ਹੋਇਆ ਸਲਾਮ ਨਾ ਕੀਤੋਸੁ ਨਬਾਬ ਤਬ ਗੁਸਾ ਖਾਧਾ, ਨਬਾਬ ਕਹਿਆ, ਅਰੇ ਨਾਨਕ ਆਵਤਾ ਕਿਉ ਨ ਥਾ। ਨਾਨਕ ਕਹਿਆ; ਸੁਣਿ ਨਵਾਬ ਜਬ ਤੇਰਾ ਚਾਕਰ ਥਾ ਤਬ ਤੇਰੇ ਪਾਸਿ ਆਵਤਾ ਥਾ। ਅਬ ਤੇਰਾ ਚਾਕਰ ਨਾਹੀ ਅਬ ਖੁਦਾਇ ਕੇ ਚਾਕਰ ਹੂਏ। ਤਬ ਨਬਾਬ ਕਹਿਆ, ਜੀ ਤੁਮਿ ਐਸੇ ਹੋਏ ਹੋ ਤੋ ਹਮ ਸਾਥਿ ਚਲ ਕਰਿ ਨਿਮਾਜੁ ਕਰੋ ਜੁ ਜੁਮੇ ਕਾ ਰੋਜ ਹੈ। ਨਾਨਕ ਕਹਿਆ, ਭਲਾ ਚਲੋ ਜੀ। ਨਾਲੇ ਨਬਾਬ ਨਾਲੇ ਕਾਜੀ ਨਾਨਕ ਨਾਲੇ ਹੋਰੁ ਲੋਕ ਕਿਤਨੇ ਕੁ ਗਿਣੀਏ, ਜਾਇ ਜੁਮੇ ਮਸੀਤ ਵਿਚਿ ਖੜੇ ਹੋਏ। ਜਿਤਨੇ ਲੋਕ ਮਸੀਤਿ ਵਿਚਿ ਆਹੇ ਤਿਤਨੇ ਆਪਣੀ ਜਹਗਾ ਸਭ ਆਖਣ ਲਗੇ, ਜੋ ਨਾਨਕ ਏਸੁ ਪਲੇ ਆਜੁ ਆਇਆ ਅਤੇ ਜਿਤਨੇ ਮਹਾਜਨੁ ਕੋਈ ਹਿੰਦੂ ਧਰਮ ਆਹਾ ਸੁਲਤਾਨਪੁਰ ਵਿਚਿ ਸਭਨਾ ਡੰਡਿ ਪਾਇ ਗਈ। ਜੈ ਰਾਮ ਖਰਾ ਦਲਗੀਰ ਹੋਇਕੈ ਜਾਇ ਘਰਿ ਵੜਿਆ ਨਾਨਕੀ ਦੇਖੈ ਤਾਂ ਕਿਆ ਦੇਖੋ ਜੋ ਮੇਰਾ ਖਾਵੰਦ ਬਹੁਤ ਦਲਗੀਰ ਹੈ। ਨਾਨਕੀ ਉਠਿ ਖੜੀ ਹੋਈ ਆਖਿਓਸ ਜੀ ਅਜੁ ਕਿ ਆਵਸਤਾ ਹੈ ਤੁਸੀਂ ਜੋ ਐਸੇ ਦਲਗੀਰ ਆਏ ਹੋ। ਜੈ ਰਾਮ ਕਹਿਆ, ਸੁਣਿ ਪਰਮੇਸਰ ਕੀ ਲੋਕੋ ਤੇਰੇ ਭਿਰਾਉ ਨਾਨਕ ਕਿਆ ਕੀਤਾ ਹੈ ਸਭਸ

ਨਾਲਿ ਜੁਮੇ ਮਸੀਤ ਨਿਮਾਜ ਕਰਨਿ ਗਇਆ ਹੈ। ਅਤੇ ਸਾਰੇ ਸਹਰ ਵਿਚਿ ਹਿੰਦੂ ਮੁਸਲਮਾਨਾਂ ਵਿਚਿ ਡੰਡਿ ਪਈ ਹੈ। ਜੋ ਅਜ ਨਾਨਕ ਤੁਰਕ ਹੋਇਆ। ਮੈਂ ਕਿਉਂ ਨ ਦਲਗੀਰ ਹੋਵਾਂ। ਤਾਂ ਅਗੋ ਨਾਨਕੀ ਕਹਿਆ, ਤੁਸੀਂ ਉਠਿ ਕਰਿ ਰਸੋਈ ਜੇਵੋ ਤੁਸੀਂ ਨਾਨਕ ਦੀ ਵਲੋਂ ਧੋਖਾ ਕੋਈ ਨਾ ਕਰੋ ਅਚਿੰਤ ਰਹੋ ਨਾਨਕ ਜੋ ਹੈ ਸੋ ਡਾਢੇ ਦਾ ਹਿਮਾਇਤੀ ਹੈ। ਨਾਨਕ ਵਲਿ ਕੋਈ ਨਾਹੀ ਬੁਰੀ ਨਜਰਿ ਵੇਖਿ ਸਕਦਾ ਉਠ ਤੁਸਾਂ ਅੰਨਦ ਨਾਲਿ ਰਸੋਈ ਜੇਵੋ। ਇਤਨੀਆਂ ਗਲਾ ਕਰਦੇ ਆਹੇ ਜੋ ਸੋਰੁ ਪਇਆ ਅਤੇ ਨਿਧਾ ਬਾਮਣੁ ਜੈ ਰਾਮ ਜਸੂਸ ਲਾਇ ਛਡਿਆ ਸੀ। ਬਾਮਣੁ ਫਿਰਿ ਆਇਆ ਆਇ ਜੈ ਰਾਮ ਨੂੰ ਵਧਾਈ ਦਿਤੀ ਉਸ ਤੋਂ ਨਾਨਕੀ ਜੈ ਰਾਮ ਪੁਛਿਆ ਨਿਧੇ ਨੂੰ ਆਖਿ, ਮਿਸਰ ਕਿਉਂ ਕਰਿ ਹੋਇ ਨਿਬੜਿ। ਨਿਧੇ ਕਹਿਆ, ਜੀ ਮੈ ਤਾਂ ਅੰਦਰੁ ਨਾਹਾਂ ਪਰ ਮੈਂ ਤੁਰਕਾਂ ਦੇ ਮੁਹੋ ਸੁਣਿਆ ਜੋ ਨਬਾਬ ਨਮਾਜ ਕੀਤੀ ਨਾਨਕ ਖੜਾ ਰਹਿਆ। ਨਬਾਬ ਨਮਾਜ ਕਰਿ ਮੁਕਾ ਤਾਂ ਨਬਾਬ ਨਾਨਕ ਨੂੰ ਕਹਣੇ ਲਗਾ 'ਅਰੇ ਨਾਨਕ ਤੂੰ ਜੋ ਨਮਾਜ ਕਰਨੇ ਆਇਆ ਥਾ ਤੈਂ ਕਿਉਂ ਨ ਕੀਤੀ।' ਨਾਨਕ ਕਹਿਆ, ਮੈਂ ਕਿਸ ਸੋ ਨਿਮਾਜ ਕਰੋਂ। ਨਬਾਬ ਕਹਿਆ, ਤੂੰ ਹਮਸੋਂ ਕਰਤਾ। ਨਾਨਕ ਕਹਿਆ, ਤੂੰ ਤਾਂ ਕੰਧਾਰ ਘੋੜੇ ਖਰੀਦਨੇ ਗਇਆ ਥਾ। ਮੈ ਕਿਸੇ ਸੋ ਕਰਾਂ। ਤਾਂ ਦਉਲਤ ਖਾਂ ਕਹਿਆ, ਅਤੇ ਨਾਨਕ ਇਤਨਾ ਝੂਠੁ ਬੋਲਦਾ ਹੈ। ਮੈਂ ਤੋ ਈਹਾਂ ਖੜਾ ਹੋਂ। ਨਾਨਕ ਕਹਿਆ, ਸੁਣਿ ਖਾਨ ਤੇਰੀ ਦੇਹੀ ਈਹਾਂ ਖੜੀ ਥੀ ਅਰੁ ਨਿਮਾਜ ਕਰਨੇਂ ਵਾਲਾ ਜੋ ਥਾ ਸੋ ਘੋੜੇ ਖਰੀਦ ਕਰਨੇ ਕੰਧਾਰ ਗਇਆ ਥਾ। ਤਾਂ ਕਾਜੀ ਕਹਿਆ, ਦੇਖੋ ਨਬਾਬ ਸਲਾਮਤਿ ਹਿੰਦੂ ਕਿਤਨਾ ਝੂਠੁ ਬੋਲਤਾ ਹੈ। ਤਾਂ ਨਬਾਬ ਕਹਿਆ ਕਾਜੀ ਨਾਨਕੁ ਸਚੁ ਕਹਤਾ ਹੈ। ਮੈਂ ਸਿਜਦੇ ਕੇ ਵਖਤ ਮੇਰਾ ਦਿਲ ਘੋੜਿਆ ਕੋ ਕੰਧਾਰ ਮੈ ਗਇਆ ਥਾ, ਫਿਰ ਕਾਜੀ ਚੁਗਲੀ ਕੀਤੀ ਸੁਣਿ ਖਾਂ ਜੀ ਹਮ ਤੋ ਨਾ ਥੇ ਗਏ, ਹਮ ਸੇਤੀ ਨਿਮਾਜ ਕਰਤਾ। ਫਿਰਿ ਨਬਾਬ ਕਹਿਆ ਨਾਨਕ ਤੂੰ ਕਾਜੀ ਕੇ ਸਾਥਿ ਕਰਤਾ। ਫਿਰਿ ਨਾਨਕ ਕਹਿਆ, ਕਾਜੀ ਤੋਂ ਵਛੇਰੇ ਘਰ ਸਾਭਣੇ ਗਇਆ ਥਾ। ਮਤ ਵਛੇਰਾ ਖਾਤੁ (ਖਾਤੇ) ਵਿਚਿ ਪਉਂਦਾ ਹੋਵੇ। ਤਾਂ ਦੁਹਾਂ ਨੂ ਪਰਤੀਤਿ ਆਈ ਭਯਾ ਜੀ! ਇਉ ਮੈਂ ਸੁਣਿ ਕਰਿ ਆਇਆ ਹਾਂ, ਤਾਂ ਨਾਨਕੀ ਬੋਲੀ, ਮਿਸਰ ਨਾਨਕ ਕਿਥੇ ਛੋਡਿਓ। ਨਿਧੇ ਕਹਿਆ, ਜਿਜਮਾਨਿ ਮੈ ਉਥੇ ਹੀ ਛੋਡਿਆ ਆਹਾ ਜੈ ਰਾਮ ਨਿਧੇ ਨੂ ਲੜਨਿ ਲਗਾ, ਤੂੰ ਤਾਂ ਸਾਇਤ ਉਥੇ ਖੜਾ ਹੋਵੇਆ। ਨਿਧੇ ਕਹਿਆ, ਜੀ ਉਹੁ ਤਾਂ ਮਸੀਤ ਵਿਚਿ ਆਹਾ, ਅਤੇ ਜਿਤਨੇ ਲੋਕ ਆਹੇ ਆਪਣੇ ਘਰਾਂ ਨੂੰ ਫਿਰ ਗਏ। ਉਹ ਤਾਂ ਮੈਨੂ ਨਜਰਿ ਨਾ ਆਇਆ। ਤਾਂ ਨਾਨਕੀ ਕਹਿਆ, "ਜੀ ਤੁਸੀਂ ਗਿਣਤੀ ਕਾਈ ਨਾ ਕਰੋ ਨਾਨਕ ਹੁਣਿ ਆਵਦਾ ਹੈ। ਤਿਚਰਾਂ ਨੂੰ ਨਾਨਕ ਜੈ ਰਾਮ ਦੇ ਅੰਦਰ ਆਇਆ।

## ਭੈਣ ਜੀ ਦੇ ਘਰ ਜਾਣਾ

ਤੁਲਸਾਂ ਲਉਡੀ ਹੇਠੋਂ ਕੂਕੀ, ਬਹੂ ਜੀ ਤੁਸਾਡਾ ਭਾਈ ਜੀ ਆਇਆ ਹੈ। ਤਾਂ ਨਾਨਕੀ ਹਿਕ ਥੀ ਚਾਰਿ ਹੋਇ ਗਈ, ਕਿਵ ਜੀ ਮੈਂ ਤਾਂ ਆਖਦੀ ਸੀ ਜੋ ਨਾਨਕ ਡਾਢੇ ਦਾ ਹਿਮਾਇਤੀ ਹੈਗਾ। ਨਾਨਕ ਦੀ ਵਲਿ ਕੋਈ ਨਾਹੀ ਦੇਖਿ ਸਕਦਾ। ਜੈ ਰਾਮ ਬਹੁਤ ਖੁਸੀ ਹੋਇਆ। ਅਰ ਗਲਾਂ ਲਗਾ ਨਾਨਕ ਨੂੰ ਪੁਛਣ, ਭਾਈ ਨਾਨਕ ਜੀ ਕਹੋ ਕਿਉ ਕਰਿ ਮਜਕੂਰ ਹੋਇਆ। ਅਸਾਂ ਤਾਂ ਬਹੁਤ ਹਉਲੁ ਕੀਤਾ ਤੁਸੀਂ ਆਪਣੀ ਕਹੋ। ਨਾਨਕ ਕਹਿਆ, ਜੀਜਾ ਜੀ। ਜੋ ਕਿਛੁ ਹੋਈ ਸੋ ਹੋਇ ਵਰਤੀ। ਫਿਰਿ ਜੈ ਰਾਮ ਕਹਿਆ, ਭਾਈ ਜੀ। ਜੇ ਕੋਈ ਅਸਾਨੂ ਪੁਛੇ ਤਾਂ ਅਸੀਂ

ਕਿਆ ਕਹੀਏ। ਲੋਕਾਂ ਦੀ ਆਫਾਈ ਖਬਰ ਕਛੁ ਨਾਹੀ ਜੋ ਕੁਛੁ ਮੁਸਾਡੇ ਮੁਹ ਤੇ ਸੁਣੀਏ ਸੋ ਖਰੀ ਖਬਰ। ਨਾਨਕ ਕਹਿਆ: ਜੀਜਾ ਜੀ। ਦਉਲਤ ਖਾਂ ਨਿਵਾਜਿ ਲਗਾ ਕਰਨਿ ਅਤੇ ਕਾਜ਼ੀ ਲਗਾ ਕਰਨਿ ਅਸੀਂ ਖੜੇ ਰਹੇ। ਜਾਂ ਨਬਾਬ ਨਿਵਾਜ ਕਰਿ ਮੁਕਤਾ ਅਸਾਨੂ ਲਗਾ ਆਖਣਿ, ਅਰੇ ਨਾਨਕ! ਤੂੰ ਨਿਮਾਜ ਕਰਨੇ ਆਇਆ ਥਾ ਕੇ ਖੜਾ ਹੋਵਣੇ ਆਇਆ ਥਾ! ਤੈ ਤੋ ਨਿਵਾਂਜਿ ਕੀ ਈ ਨਾਹੀ? ਅਸਾਂ ਕਹਿਆ ਜੋ ਮਥਾ ਠੋਕੇ ਜਿਮੀ ਸੋ ਦਿਲ ਉਡੇ ਅਸਮਾਨ ਘੋੜੇ ਕੰਧਾਰ ਖਰੀਦ ਕਰਿ ਦਉਲਤ ਖਾਂ ਪਠਾਣ...। ਅਸਾਂ ਨਿਵਾਜਿ ਕਿਸ ਨਾਲਿ ਕਰਨੀ ਆਹੀ। ਤਾਂ ਕਾਰੀ ਕਹਿਆ ਦੇਖੋ ਖਾਨ ਜੀ ਹਿੰਦੂ ਕਿਤਨਾ ਝੂਠੁ ਬੋਲਤਾ ਹੈ। ਤਾਂ ਖਾਨ ਕਹਿਆ ਕਾਜ਼ੀ ਹਿੰਦੂ ਸਚਾ ਹੈ। ਜਿਸ ਵਖਤ ਹਮਿ ਸਿਜਦੇ ਮੇ ਗਏ ਥੇ ਉਸ ਵਖਤ ਦਿਲ ਘੋੜਿਓਂ ਕੋ ਕੰਧਾਰ ਗਇਆ ਥਾ। ਫਿਰਿ ਕਾਜ਼ੀ ਕਹਿਆ ਜੀ ਤੁਸੀਂ ਤੋ ਘੋੜੇਓ ਕੋ ਗਏ ਥੇ ਹਮ ਤੋ ਕਹੀ ਨ ਥੇ ਗਏ ਤਾਂ ਹਮਾਰੇ ਸਾਥਿ ਕਰਤਾ। ਤਾਂ ਫਿਰਿ ਅਸਾਂ ਕਾਜੀ ਨੂੰ ਆਖਿਆ ਕਾਜੀ ਤੁਮੇ ਮਸੀਤ ਗਇਆ ਅਟਕਣ ਖਟਿਆ ਖਾਤ, ਸਿਜਦਾ ਕੀਤੀ ਜਿਮੀ ਤੇ ਰੁਅਾਹ ਕੁਰੜ ਕੇ ਸਾਥ। ਫਿਰਿ ਨਬਾਬ ਕਹਿਆ ਨਾਨਕ ਯਹ ਕਿਆ ਕਹਿਆ। ਅਸਾਂ ਕਹਿਆ ਕੇ ਖਾਨ ਜੀ ਕਾਜੀ ਦੀ ਘੋੜੀ ਸੂਈ ਹੈ ਵਛੇਰਾ ਜਣਿਆ ਹੈ ਸੁ ਵੇੜ੍ਹੇ ਵਿਚਿ ਖੜਾ ਹੈ ਕਾਜੀ ਜਿਮੀ ਤੇ ਸਿਜਦਾਂ ਕੀਤਾ ਹੈ ਅਤੇ ਰੁਆਹ ਕਾਜੀ ਦਾ ਵਛੇਰੇ ਵਿਚਿ ਜਾ ਰਹਿਆ ਹੈ, ਮਤ ਟੋਏ ਵਿਚਿ ਪੈ ਮਰਦਾ ਹੋਵੈ। ਹਮ ਏਹੁ ਕਹਿਆ ਹੈ ਥਾ ਜੀ। ਤਾਂ ਦਉਲਤ ਖਾਂਨ ਹਸਿਆ ਕਹਨਿ ਲਗਾ ਕਿਉ ਕਾਜੀ ਨਾਨਕ ਕਿਆ ਕਹਤਾ ਹੈ। ਸਾਚ ਕਹੀਉ। ਤਾਂ ਕਾਜੀ ਕਹਣੇ ਲਗਾ ਖਾਂ ਜੀ ਐਸੀ ਹੀ ਬਾਤ ਹੈ। ਤਾਂ ਨਬਾਬ ਕਹਿਆ ਕਾਜ਼ੀ ਨਾਨਕ ਤੋ ਕਾਮਲ ਫਕੀਰ ਹੂਆ ਹੈ।

ਅਬ ਏਸ ਸੋ ਹਰਫੁ ਕੋਈ ਨਾਹੀ ਚਲਤਾ। ਫਿਰਿ ਨਬਾਬ ਕਹਿਆ, ਸੁਣਿ ਨਾਨਕ ਤੇਰੇ ਪੈਸੇ ਜੋ ਹੈਂ ਸੋ ਤੋ ਹੋ ਮੈ ਰਖਣੇ ਨਾਹੀ। ਤੇਰਾ ਸਸੁਰਾ ਫਰਿਆਦੀ ਹੂਆ ਥਾ ਜੋ ਹਕ ਕਬੀਲੇ ਕਾ ਹੈ ਅਰ ਤੈਂ ਕਹੀਆਂ ਜੋ ਫਕੀਰਾਂ ਕੇ ਦੇਹੁ ਅਬ ਕਹੁ ਪੈਸੇ ਕਿਸ ਕੋ ਦੇਹਿ। ਤਾਂ ਅਸਾ ਨਬਾਬ ਨੂੰ ਕਹਿਆ, ਕਿਆ ਮੈ ਤੋ ਤੁਮ ਕੋ ਕਹਿ ਚੁਕਾ ਹੋ। ਅਗੇ ਤੂੰ ਜਾਣ। ਨਬਾਬ ਕਹਿਆ, ਸੁਣਿ ਨਾਨਕ ਅਧੇ ਪੈਸੇ ਤੇਰੇ ਕਬੀਲੇ ਕਉ ਦੇਤੇ ਹੈਂ ਅਰੁ ਅਧੇ ਫਕੀਰੋਂ ਕੋ ਤੂੰ ਆਪਣੇ ਹਥਿ ਕਰਿ ਦੇ। ਤਾਂ ਅਸਾਂ ਕਹਿਆ, ਅਸੀਂ ਕਿਛੁ ਨਾਹੀ ਜਾਣਦੇ ਤੂੰ ਜਾਣੁ। ਏ ਗਲ ਅਸੀ ਕਰਿ ਆਏ ਆ ਜੀਜਾ ਜੀ! ਅਗੇ ਤੁਸਾਡੇ ਜੀ। ਭਾਵੇ ਭਲੀ ਲਗੇ ਭਾਵੈ ਬੁਰੀ ਲਗੇ। ਤਾਂ ਜੈ ਰਾਮ ਕਹਿਆ, ਜੀ ਤੁਸਾਂ ਥੋਂ ਹੋਈ ਸੋ ਪੂਰੀ ਹੋਈ। ਫਿਰਿ ਨਾਨਕੀ ਆਖਿਆ, ਅਜੇ ਨਹੀਂ ਪਤੀਜਦਾ। ਤਾਂ ਜੈ ਰਾਮ ਕਹਿਆ, ਬਹੂ ਜੀ ਤੂ ਨਾਨਕ ਦੀ ਭੈਣ ਹੈ ਤੈਨੂ ਏਦਾ ਕੁਝ ਅਸਰ ਹੈ ਅਤੇ ਅਸੀਂ ਭਰਮ ਵਿਚਿ ਆਹੇ। ਧੰਨ ਪਰਮੇਸਰ ਹੈ ਅਤੇ ਧੰਨ ਨਾਨਕ ਹੈ ਅਤੇ ਤੂੰ ਭੀ ਧੰਨ ਹੈ ਏਸ ਦੀ ਭੈਣ ਹੈ। ਅਤੇ ਥੋੜੇ ਜੇਹੇ ਅਸੀਂ ਭੀ ਧੰਨ ਆਹੇ ਜੋ ਤੇਰੇ ਨਾਲਿ ਸੰਗ ਹੈ। ਫਿਰਿ ਮੂਲਾ ਆਪਣੀ ਧੀ ਨੂੰ ਛਡੇ ਨਾਹੀ ਅਤੇ ਚੰਦੋਰਾਣੀ ਭੀ ਆਈ ਅਤੇ ਲਖਮੀ ਦਾਸ ਕੁਛੜ ਆਹਾ। ਅਤੇ ਸਿਰੀ ਚੰਦੁ ਪਉਣਿਆ ਪੰਜਾ ਵਰਿਆ ਦਾ ਆਹਾ। ਜਾਂ ਨਾਨਕ ਨਿਕਲ ਖੜਾ ਹੋਇਆ ਚੰਦੋ ਅਤੇ ਮੂਲਾ ਛਡੇ ਨਾਹੀ। ਅਤੇ ਨਾਨਕੀ ਦੇਵੇ ਨਾਹੀ ਅੰਤ ਸਲਾਹ ਹੋਈ ਭਲਾ ਸਿਰੀ ਚੰਦੁ ਮੇਰੇ ਪਾਸ ਰਹੈ। ਅਤੇ ਭਾਬੀ ਨੂੰ ਅਤੇ ਲਖਮੀ ਦਾਸ ਨੂੰ ਤੁਸੀ ਹੀ ਲੈ ਜਾਵਹੁ। ਚੰਦੋਰਾਣੀ ਜਿਉਂ ਗੁਰੂ ਬਾਬਾ ਨਾਨਕ ਨੂ ਡਿਠਾ ਤਿਉ ਚੰਦੋਰਾਣੀ ਕੜਕੀ ਐਸੀ ਕੜਕੀ ਜਿਉ ਬਿਜਲੀ ਕੜਕਦੀ ਹੈ। ਆਖਣਿ ਲਗੀ ਸੁਣਤੋ ਵੇ ਨਾਨਕ ਏਸੈ ਗਲ ਨੂੰ ਵਿਆਹ ਕਰਦਾ ਸੈਂ। ਆਖਣ ਲਗੀ ਜੋ ਟਬਰ

ਵਧਾਇ ਦੇ ਛਡਿ ਨੱਠਾ। ਤਾਂ ਨਾਨਕ ਬੋਲਿਆ ਮਾਰੂ ਰਾਗ ਵਿਚ ਸਬਦ ਬੋਲਿਆ :—

ਮਾਤਾ ਪਿਤਾ ਤਿਲਿ ਪਿੰਡ ਕਮਾਇਆ।
ਤਿਨ ਕਰਤੈ ਲੇਖੁ ਲਿਖਾਇਆ।

## ਮਰਦਾਨੇ ਨਾਲ ਮੇਲ ਅਤੇ ਰਬਾਬ ਦੀ ਭਾਲ

ਫੇਰਿ ਕਿਤਨਿਆਂ ਦਿਨਾਂ ਨੂ ਤਲਵੰਡੀਅਹੁ ਮਰਦਾਨੇ ਨੂੰ ਕਾਲੂ ਖਬਰ ਲੈਣ ਨੂੰ ਭੇਜਿਆ ਸੀ, ਜੋ ਜਾਹਿ ਨਾਨਕ ਦੀ ਖਬਰਿ ਲੈ ਆਉ ਮੈ ਉਡਦੀ ਜੇਹੀ ਸੁਣੀ ਹੈ ਜੋ ਨਾਨਕ ਫਕੀਰੁ ਹੋਇਆ ਹੈ। ਮਰਦਾਨਾ ਕਿਆ ਦੇਖੇ ਜੋ ਨਾਨਕ ਤਪਾ ਹੋਇ ਬੈਠਾ ਹੈ। ਮਰਦਾਨਾ ਆਇ ਨਾਨਕੀ ਪਾਸਹੁ ਖਬਰ ਲੀਤੀ ਲਗਾ ਪੁਛਣਿ, ਜੀ ਏਹੁ ਕਿਆ ਹੋਇਆ? ਮਹਤੇ ਕਾਲੂ ਮੈਨੂ ਖਬਰ ਨੂੰ ਭੇਜਿਆ ਆਹਾ। ਨਾਨਕੀ ਕਹਿਆ, ਭਾਈ ਮਰਦਾਨੇ ਖਬਰ ਜੋ ਦੇਖਨਾ ਹੈ ਅਤੇ ਹੋਰੁ ਖਬਰ ਲੈਨਾ ਹੈ ਤਾਂ ਨਾਨਕ ਪਾਸੋ ਲੈ ਜਾਈਂ ਜੋ ਕੋਈ ਜਬਾਬ ਦੇਵੀਗਾ ਸੋ ਲੈ ਜਾਵੇ। ਮਰਦਾਨਾ ਆਇ ਨਾਨਕ ਨੂ ਮਿਲਿਆ ਆਖਿਆ, ਨਾਨਕ ਜੀ ਯਹ ਕਿਆ ਕੀਤੋਸੁ। ਚੰਗੇ ਭਲਿਆ ਛਡਿ ਕੇ ਅੰਗੋਛਾ ਸਿਰਿ ਬੰਧਿਓ? ਨਾਨਕ ਕਹਿਆ, ਸੁਣਿ ਮਰਦਾਨਾ ਅਸਾਂ ਤੈਨੂ ਤਾਰ ਦਾ ਗੁਣ ਦਿਤਾ ਸੀ ਸੋ ਅਜ ਦੇ ਦਿਨ ਨੋ ਅਸੀਂ ਤੁਹਾਨੂ ਉਡੀਕਦੇ ਸੇ। ਮਰਦਾਨੇ ਆਖਿਆ, ਕਹੁ ਜੀ ਮੈਨੂ ਆਖ। ਨਾਨਕ ਕਹਿਆ, ਚਲ ਅਸਾਡੇ ਨਾਲਿ। ਮਰਦਾਨੇ ਆਖਿਆ, ਜੀ ਕਿਧਰੁ ਜੀ। ਨਾਨਕ ਕਹਿਆ ਜਿਧਰ ਕਰਤਾਰ ਲੈ ਜਾਇ। ਅਜੀ ਨਾਨਕ ਜੀ ਮੈਨੂ ਤਾ ਮਹਤੇ ਕਾਲੂ ਖਬਰ ਨੂ ਭੇਜਿਆ ਆਹਾ ਅਤੇ ਅਮਾ ਬੀਬੀ ਉਡੀਕਵਾਨ ਦੇਖਦੇ ਹੋਸਨਿ। ਤੁਸੀਂ ਆਖਦੇ ਹੋ ਅਸਾਡੇ ਨਾਲਿ ਚਲ ਮੈ ਕਿਆ ਕਰਾਂ। ਨਾਨਕ ਆਖਿਆ ਸੁਣਿ ਮਰਦਾਨਾ ਅਸਾਂ ਨਾਲ ਭੁਖ ਨੰਗੁ ਹਈ ਅਤੇ ਸੁਖ ਭੋਗ ਮੰਗੇ ਤਾ ਜਾਹਿ ਤਲਵੰਡੀ। ਮਰਦਾਨੇ ਆਖਿਆ, ਜੀ ਮੈਨੂ ਜਾਣੁ ਅਉਖਾ ਹੋਇਆ ਹੁਣਿ ਮੈ ਕਿਥੇ ਜਾਵਾ। ਹੁਣਿ ਮੈਨੂ ਤੁਹਿ ਜੇਹਾ ਸੈਸਾਰ ਉਤੈ ਕੋਈ ਨਾਹੀ ਨਦਰਿ ਆਵਦਾ। ਨਾਨਕ ਆਖਿਆ ਮਰਦਾਨਿਆ ਤਾਰ ਵਜਾਉ। ਮਰਦਾਨੇ ਆਖਿਆ ਜੀ ਤਾਰਿ ਕਦੀ ਨਾਹੀ ਵਜਾਈ। ਨਾਨਕ ਆਖਿਆ, ਸੁਣਿ ਮਰਦਾਨਾ ਅਸਾਂ ਤੈਨੂ ਤਾਰ ਦਾ ਗੁਣ ਦਿਤਾ ਸੀ। ਸੋ ਕਿਥੇ ਘਤਿਓ? ਮਰਦਾਨੇ ਕਹਿਆ, ਜੀ ਮੈ ਤਾਂ ਵੇਚਿ ਨਾਹੀ ਖਾਧਾ। ਜਿਥੈ ਰਖਿਆ ਹੈ ਤਿਥਉ ਪਇਆ ਹੋਗਾ। ਨਾਨਕ ਕਹਿਆ ਵਜਾਇ ਮਰਦਾਨਾ। ਮਰਦਾਨੇ ਪਾਸਿ ਰਬਾਬ ਨਾਹਾ। ਮਰਦਾਨੇ ਹੁਕਮੁ ਮੰਨਿਆ, ਮਰਦਾਨਾ ਸਹਰ ਵਿਚਿ ਆਇਆ। ਆਇ ਕਰਿ ਲਗਾ ਕੋਈ ਢਾਢੀ ਟੋਲਣ। ਦੇਖੇ ਤਾਂ ਹਿਕੁ ਡੂਮਿ ਦਾ ਹਿਕਸੁ ਪਠਾਣ ਅਗੇ ਬੈਠਾ ਗਾਵਦਾ ਹੈ ਅਤੇ ਮੰਝੋਲਾ ਰਬਾਬ ਹਥਿ ਵਜਾਂਵਦਾ ਹੈ। ਮਰਦਾਨੇ ਉਸ ਨੂੰ ਦੁਆਇ ਸਲਾਮ ਦਿਤੋਸੁ। ਤਿਚਰਾਂ ਨੂੰ ਪਠਾਣ ਉਠਿ ਖੜਾ ਹੋਇਆ, ਤਾਂ ਮਰਦਾਨੇ ਉਸ ਨੋ ਆਖਿਆ, ਚਲ ਭਾਈ ਮਿਰਾਸੀ। ਹਿਕੁ ਬੰਦਾ ਖੁਦਾਇ ਦਾ ਤੈਨੂੰ ਸਦਦਾ ਹੈ। ਓਹੁ ਮਿਰਾਸੀ ਉਠਿ ਖੜਾ ਹੋਇਆ। ਰਾਹਿ ਵਿਚਿ ਲਗਾ ਪੁਛਣਿ, ਆਖੁ ਭਾਈ ਤੂੰ ਕਉਣੁ ਹੋਂਦਾ ਹੈ। ਮਰਦਾਨੇ ਆਖਿਆ, ਭਾਈ ਹਉ ਮਿਰਾਸੀ ਹੋਨਾ ਹਾਂ। ਫਿਰਿ ਉਸ ਪੁਛਿਆ ਭਾਈ ਤੂੰ ਕਿਥੋਂ ਹੈਂ ਤੇਰੇ ਨਾਉ ਕਿਆ ਹੈ। ਮਰਦਾਨੇ ਆਖਿਆ, ਮੇਰਾ ਨਾਉ ਮਰਦਾਨਾ ਹੈ ਅਤੇ ਵਤਨ ਰਾਇ ਭੋਏ ਭਟੀ ਦੀ ਤਲਵੰਡੀ ਹੈ। ਮਰਦਾਨਾ ਲੈ ਕਰਿ ਉਸ ਨੂੰ ਨਾਨਕ ਪਾਸਿ ਆਇ ਬੈਠਾ। ਉਸ ਨੂੰ ਆਖਿਓਸੁ ਭਾਈ ਵਜਾਉ। ਗੁਰੂ ਨਾਨਕ ਦੀ ਸਮਾਧੀ ਲਗੀ ਹੋਈ ਆਹੀ। ਜਾਂ ਉਸ ਡੂਮੇਟੇ ਤਾਰ ਵਜਾਈ ਤਾਂ ਨਾਨਕ ਅਖੀਆਂ ਖੋਲੀਆਂ ਆਖਿਓਸੁ, ਵੇ

ਤੂੰ ਵਜਾਇ। ਮਰਦਾਨੇ ਹੁਕਮੁ ਮੰਨਿਆ। ਮਰਦਾਨਾ ਤਾਰ ਵਜਾਇ ਨਾ ਸਾ ਜਾਣਦਾ ਮਰਦਾਨਾ ਲਗਾ ਵਜਾਵਣ। ਮਰਦਾਨੇ ਇਜੇਹੀ ਤਾਰਿ ਵਜਾਈ ਜੋ ਜੰਗਲ ਦੇ ਮਿਰਗਿ ਬਿਸੁਧੁ ਹੋਇ ਕੇ ਢਹਿ ਪਏ। ਗੁਰੂ ਨਾਨਕ ਬਹੁਤ ਰੀਝਾਇਆ ਅਤੇ ਮਰਦਾਨਾ ਆਪਣੇ ਜੀ ਵਿਚਿ ਬਹੁਤ ਰਾਜੀ ਹੋਆ, ਜਾਣੇ ਜੋ ਮੈ ਤਾਂ ਵਜਾਇ ਨਾਹਾ ਜਾਣਦਾ ਅਤੇ ਉਹੁ ਢਾਢੀ ਹੈਰਾਨੁ ਹੋਇ ਗਇਆ ਮੈ ਵਡੇ ਵਡੇ ਡਿਠੇ ਆਹਾ ਪਰ ਇਹ ਗੁਣ ਕਿਸੇ ਵਿਚ ਨਹੀਂ ਡਿਠਾ। ਫਿਰਿ ਗੁਰੂ ਨਾਨਕ ਕਹਿਆ, ਕਿਉ ਮਰਦਾਨਾ। ਮਰਦਾਨੇ ਸਲਾਮ ਕੀਤਾ ਜੀ ਮੈ ਤੈਨੂ ਖੁਦਾਇ ਅਲੋਹ ਹੀ ਜਾਣਦਾ ਹਾਂ ਜੋ ਤੂੰ ਫੁਰਮਾਵੈ ਸੋਈ ਹਉ ਕਰਓ। ਤਾਂ ਗੁਰੂ ਨਾਨਕ ਆਖਿਆ, ਮਰਦਾਨਾ ਕੋਈ ਰਬਾਬ ਲੈ। ਤਾਂ ਮਰਦਾਨੇ ਆਖਿਆ, ਜੀ ਤੰਬੂਰਾ ਲਈਏ। ਤਾਂ ਗੁਰੂ ਨਾਨਕ ਆਖਿਆ, ਮਰਦਾਨਾ ਰਬਾਬ ਗੁਰਮੁਖੀ ਅਤੇ ਢਢਿ ਅਤੈ ਹੋਰੁ ਜੁ ਵਾਜਾ ਹੈ ਸੋ ਸਭੋ ਵਿਕਾਰ ਹੈ। ਸੋ ਮਰਦਾਨੇ ਫਿਰਿ ਆਖਿਆ ਜੀ ਰਬਾਬ ਮਿਲੈ। ਤਾਂ ਫਿਰਿ ਗੁਰੂ ਨਾਨਕ ਆਖਿਆ ਮਰਦਾਨਾ ਸੁਆਲ ਕਰਨਾ ਭਲਾ ਨਾਹੀ। ਪਰ ਜਰੂਰਤ ਕਰਾਂਵਦੀ ਹੈ ਜਾਇ ਕਰਿ ਬੇਬੇ ਜੀ ਪਾਸਿ ਆਖੁ ਜੋ ਬੇਬੇ ਜੀ ਨਾਨਕ ਕਹਿਆ ਤਉ ਉਤੇ ਸੁਆਲ ਕੀਤਾ ਹੈ ਜੇ ਮੰਨੇ ਤਾਂ ਆਖਾਂ ਅਤੇ ਨਾ ਮੰਨੇ ਤਾਂ ਨਾਹੀ ਆਖਿਦਾ। ਜੇ ਮੰਨਿਓ ਸੁ ਤਾ ਆਖੇ ਜੋ ਹਿਕੁ ਅਸਾਨੂ ਰਬਾਬ ਲੈ ਦੇ। ਮਰਦਾਨਾ ਉਠਿ ਖੜਾ ਹੋਇਆ। ਤਾਂ ਉਸ ਢਾਢੀ ਕਹਿਆ ਜੀ ਏਹੁ ਰਬਾਬ ਹਾਜਰ ਹੈ। ਫਿਰਿ ਗੁਰੂ ਨਾਨਕ ਕਹਿਆ ਭਾਈ ਢਾਢੀ ਅਸਾਨੂ ਪਹੁਚਿਆ ਤੈਂ ਦਿਤਾ। ਪਰੁ ਏਹੁ ਅਸਾਡੇ ਕੰਮ ਦਾ ਨਾਹੀ। ਮਰਦਾਨਾ ਜਾਇ ਨਾਨਕੀ ਪਾਸਿ ਖੜਾ ਹੋਇਆ। ਨਾਨਕੀ ਪੁਛਿਆ ਕਿਉਂ ਭਾਈ ਮਰਦਾਨਾ। ਮਰਦਾਨੇ ਆਖਿਆ ਜੀ ਰਜਾ ਦੀ ਮੈਨੂ ਨਾਨਕ ਜੀ ਤੁਸਾਡੇ ਪਾਸਿ ਭੇਜਿਆ ਹਾਂ। ਨਾਨਕੀ ਆਖਿਆ ਕਿਉ ਭੇਜਿਆ ਹੈਸੁ। ਤਾਂ ਮਰਦਾਨੇ ਆਖਿਆ ਜੀ ਹਿਕੁ ਸੁਆਲੁ ਕੀਤਾ ਹੈਸੁ। ਆਖਿਆ ਹੈਸੁ ਪਹਲੇ ਜੇ ਮੰਨੇ ਤਾਂ ਆਖੇ ਨਾਹੀਂ ਤਾਂ ਨਾ ਆਖੇ। ਨਾਨਕੀ ਆਖਿਆ ਆਖ ਭਾਈ ਮਰਦਾਨਾ ਆਖੁ ਨਿਸੰਗੁ। ਮਰਦਾਨੇ ਆਖਿਆ ਜਿ ਹਿਕੁ ਰਬਾਬੁ ਜਿਤਨੇ ਤੋ ਮਿਲੇ ਤਿਤਨੋ ਤੋ ਲੈ ਦੇਉ ਨਾਨਕੀ ਆਖਿਆ ਹਿਕੁ ਕਿਆ ਸਉ। ਆਖੁ ਪਰੁ ਮੈਨੂ ਮੁਹਿ ਦਿਖਾਇ ਜਾਇ। ਫਿਰਿ ਮਰਦਾਨੇ ਜਾਇ ਗੁਰੂ ਨਾਨਕ ਪਾਸਿ ਆਖਿਆ ਜੀ ਬੇਬੇ ਜੀ ਆਖਦੀ ਹੈ ਜੋ ਹਿਕੁ ਕਿਆ ਸਉ ਆਖੇ ਤਾਂ ਸਉ ਲੈ ਦੇਵਾਂ। ਪਰ ਮੈਨੂ ਆਪਣਾ ਮੂਹ ਦਿਖਾਇ ਜਾਵੇ। ਤਾਂ ਨਾਨਕ ਗੁਰੂ ਆਖਿਆ ਚਲ ਭਾਈ ਮਰਦਾਨਾ। ਅਸਾ ਬੇਬੇ ਨਾਨਕੀ ਦਾ ਆਖਿਆ ਫੇਰਿਆ ਜਾਂਦਾ ਨਾਹੀ। ਨਾਨਕੀ ਅਸਾਡੀ ਪਿਛਲੇ ਜਨਮ ਭੀ ਭੈਣ ਆਹੀ ਅਤੇ ਤਦਿ ਅਸਾਡੀ ਸੇਵਾ ਬਹੁਤੁ ਕੀਤੀ ਆਹੀਸੁ। ਚਲੁ ਭਾਈ ਫਿਰ ਗੁਰੂ ਨਾਨਕ ਅਤੇ ਮਰਦਾਨਾ ਢਾਢੀ ਦੋਵੇ ਬੇਬੇ ਨਾਨਕੀ ਪਾਸਿ ਆਏ ਅਗੇ ਨਾਨਕੀ ਪੀੜਾ ਵਿਛਾਇ ਦਿਤਾ। ਅਤੇ ਮਰਦਾਨੇ ਨੂੰ ਪੀੜੀ ਪਾਇ ਦਿਤੀ ਦੋਵੇ ਬੈਠੇ, ਬੈਠਿ ਕਰਿ ਨਾਨਕ ਆਖਿਆ ਬੇਬੇ ਜੀ ਕੁਛ ਆਖੀਏ। ਤਾਂ ਨਾਨਕ ਕਹਿਆ ਭਾਈ ਜੀ ਜੋ ਤੁਸੀਂ ਮੁਹੋ ਆਖੋ ਮੈਨੂੰ ਸੋ ਕਬੂਲ ਹੈ। ਪਰ ਹਿਕੁ ਅਸਾਡਾ ਆਖਿਆ ਤੁਸੀ ਮੰਨੋ। ਅਗੋਂ ਗੁਰੂ ਨਾਨਕ ਕਹਿਆ ਭਲਾ ਬੇਬੇ ਜੀ ਤੁਸੀ ਆਖੋ। ਨਾਨਕੀ ਆਖਿਆ ਭਾਈ ਜੋ ਤੁਸੀਂ ਫੁਰਮਾਇਸ ਕਰੋ ਸੋ ਨਿਸੰਗ ਕਰੋ ਅਤੇ ਤੁਸੀ ਮੇਰੇ ਪਾਸਿ ਹੀ ਰਹੋ। ਨਾਨਕ ਗੁਰੂ ਆਖਿਆ ਬੇਬੇ ਜੀ ਅਸੀਂ ਤੁਸਾਡੇ ਪਾਸਿ ਹੀ ਆਹੇ। ਜਿਤੁ ਵੇਲੇ ਤੁਸੀਂ ਯਾਦਿ ਕਰੋ ਤਿਤੇ ਵੇਲੇ ਹਾਜਰੁ ਆਹੇ। ਫਿਰਿ ਨਾਨਕੀ ਕਹਿਆ ਭਾਈ ਮਰਦਾਨਾ ਤੁਸੀਂ ਜਾਇ ਕਰਿ ਮੁਲੁ ਖੁਸੁ ਕਰੋ ਜੋ ਕੁਝ ਲਗੇ ਸੋ ਮੇਰੇ ਪਾਸੋ ਲੈ ਜਾਵੋ। ਮਰਦਾਨੇ ਗੁਰੂ ਨਾਨਕ ਨੂੰ ਪੁਛਿਆ ਜੀ

ਕੇਹਾ ਕੁ ਹੋਵੇ। ਗੁਰੂ ਨਾਨਕ ਕਹਿਆ ਪੁਛ ਬੇਬੇ ਪਾਸੋ ਜੇਹੇ ਮੁਲ ਦਾ ਆਖੈ ਤੇਹੋ ਜੇਹਾ ਲੈ। ਨਾਨਕੀ ਆਖਿਆ ਭਾਈ ਮਰਦਾਨਾ ਜੇਹਾ ਤੇਰੀ ਖੁਸੀ ਆਵੈ ਤੇਹੋ ਲੈ। ਮੁਲ ਦਾ ਸਰਫਾ ਨ ਕਰ। ਮਰਦਾਨੇ ਆਖਿਆ ਭਲਾ ਜੀ। ਮਰਦਾਨਾ ਉਠਿ ਖੜਾ ਹੋਇਆ ਨਾਨਕੀ, ਆਖਿਆ ਭਾਈ ਮਰਦਾਨਾ ਰਸੋਈ ਜੇਵਿ ਕਰਿ ਜਾਈਂ ਅਤੇ ਭਾਈ ਬਾਲੇ ਸੰਧੂ ਨੂ ਭੀ ਸਦਿ ਲਿਆਉ। ਮਰਦਾਨਾ ਗਇਆ ਬਾਲੇ ਨੂ ਸਦਣ, ਜਾਇ ਮਰਦਾਨੇ ਬਾਲੇ ਨੂ ਆਖਿਆ ਜਿਜਮਾਨ ਤੈਨੂੰ ਗੁਰੂ ਨਾਨਕ ਅਤੇ ਨਾਨਕੀ ਬੇਬੇ ਸਦਦੀ ਹੈ। ਬਾਲੇ ਕਹਿਆ ਕਿਉ ਮਰਦਾਨਾ ਕਿਉ। ਮਰਦਾਨੇ ਆਖਿਆ ਭਾਈ ਜੀ ਰਸੋਈ ਕੀਤੀ ਹੈਸੁ ਗੁਰੂ ਨਾਨਕ ਨੂੰ ਅਤੇ ਤੈਨੂ ਅਤੇ ਮੈਨੂੰ, ਤੈਨੂੰ ਇਸ ਵਾਸਤੇ ਸਦਿਆ ਹੈਸੁ। ਬਾਲੇ ਆਖਿਆ ਮਰਦਾਨਾ ਮੈਂ ਚਲਿਆ ਸੀ ਘਰਾਂ ਨੂੰ ਪਰ ਭਲਾ ਚਲ ਮਤੁ ਗੁਰੂ ਨਾਨਕ ਅਤੇ ਬੇਬੇ ਨਾਨਕੀ ਰੰਜ ਹੋਂਦੇ ਹੋਵਨਿ। ਮਰਦਾਨਾ ਬਾਲੇ ਸੰਧੂ ਨੂੰ ਲੈ ਆਇਆ ਅਤੈ ਗੁਰੂ ਨਾਨਕ ਕਹਿਆ ਆਉ ਭਾਈ ਬਾਲਾ, ਬਾਲਾ ਆਉਂਦੇ ਹੀ ਪੈਰਾਂ ਤੇ ਢਹਿ ਪਇਆ। ਗੁਰੂ ਨਾਨਕ ਕਹਿਆ ਭਾਈ ਬਾਲਾ ਕਰਤਾਰੁ ਚਿਤਿ ਆਵੈ। ਪਰਸਾਦੁ ਤ੍ਰਿਹਾਂ ਜੇਵਿਆ ਬਾਲੇ ਵਿਦਾ ਮੰਗੀ। ਅਜੀ ਗੁਰੂ ਜੀ ਅਸੀਂ ਘਰਾਂ ਨੂੰ ਜਾਂਦੇ। ਅਸਾਨੂੰ ਖੁਸੀ ਹੋਵੇ। ਗੁਰੂ ਨਾਨਕ ਆਖਿਆ ਕਿਉ ਭਾਈ ਬਾਲਾ ਅਸਾ ਤੇ ਕਿਉ ਰੰਜੁ ਹੋਏ ਹੋ। ਬਾਲੇ ਕਹਿਆ ਗੁਰੂ ਜੀ ਅਸਾਡਾ ਕਿਆ ਬਿਤੁ ਹੈ ਜੋ ਅਸੀਂ ਤੁਸਾਂ ਉਤੇ ਰੰਜ ਹੋਵੀਏ। ਅਸੀਂ ਤੁਸਾਂ ਪਾਸੋਂ ਕੁਝ ਸਗੋਂ ਮੰਗਿਆ ਲੋੜਦੇ ਆਹੇ। ਤਾਂ ਗੁਰੂ ਨਾਨਕ ਜੀ ਕਹਿਆ ਮੰਗੁ ਭਾਈ ਬਾਲਾ ਜੋ ਮੰਗੇ ਸੋ ਕਰਤਾਰ ਪਾਸੈ ਦੇਵਾਈਐ। ਬਾਲੇ ਆਖਿਆ ਜੀ ਇਹੋ ਮੰਗਦਾ ਜੋ ਕਰਤਾਰ ਚਿਤਿ ਆਵੇ ਤੇਰੀ ਚਾਲੀ ਦੇਖਿਕੇ ਜੀਉ ਭਰਮੇ ਨਾਹੀ। ਸੈਸਾਰ ਕੋਈ ਕੁਝ ਆਖਦਾ ਹੈ ਕੋਈ ਕੁਝ ਆਖਦਾ ਹੈ ਤਾਂ ਗੁਰੂ ਨਾਨਕ ਕਹਿਆ ਭਾਈ ਬਾਲਾ ਤੁਸਾਨੂ ਕਰਤਾਰ ਅਡੋਲ ਰਖੇਗਾ। ਸੈਸਾਰ ਰੁਪਇਆ ਝਖ ਮਾਰੇ। ਸੈਸਾਰ ਸੰਗਿ ਦੀ ਨਿਆਈ ਹੈ। ਬਾਲਾ ਵਿਦਾ ਲੈ ਕਰਿ ਘਰਾਂ ਨੂੰ ਹੋਇਆ। ਨਾਨਕੀ ਕਾਲੂ ਅਤੇ ਅਮਾ ਬੀਬੀ ਨੂੰ ਸਨੇਹੇ ਦਿਤੇ। ਬਾਲਾ ਲੈਇ ਗਇਆ। ਮਰਦਾਨੇ ਨੂੰ ਗੁਰੂ ਨਾਨਕ ਰਬਾਬ ਨੂੰ ਲੈਣਿ ਭੇਜਿਆ। ਨਾਨਕੀ ਆਖਿਆ ਭਾਈ ਮਰਦਾਨਾ ਜਿਤਨੇ ਮਿਲੀ ਅਛਾ ਖੁਸੀ ਕਰਿ ਲਿਆਵੇ। ਜੋ ਮੇਰਾ ਭਾਈ ਨਾਨਕ ਤੇ ਖੁਸੀ ਹੋਵੈ ਜੋ ਕਿਛੁ ਮਾਲ ਲਗੇ ਸੋ ਆਇ ਲਏ। ਮਰਦਾਨੇ ਉਠਿ ਤਾਜੀਮ ਕੀਤੀ ਅਤੇ ਗੁਰੂ ਨਾਨਕ ਬਹੁਤ ਖੁਸ਼ ਹੋਇਆ। ਮਰਦਾਨਾ ਲਗਾ ਟੋਲਣਿ ਮਿਰਾਸੀਆਂ ਦੇ ਘਰਿ। ਜਿਥੇ ਜਾਏ ਤਿਥਾਉ ਮਿਰਾਸੀ ਅਗੋਂ ਆਖਨਿ ਆਇਆ ਹੀ ਕੁਰਾਹੀ ਦਾ ਡੂਮ। ਮਰਦਾਨੇ ਨੂੰ ਕੋਈ ਆਦੁਰ ਦੇਵੇ ਨਾਹੀ। ਕਿਤਨੇ ਦਿਨ ਮਰਦਾਨਾ ਫਿਰ ਥਕਾ। ਫੇਰਿ ਮਰਦਾਨਾ ਗੁਰੂ ਨਾਨਕ ਪਾਸਿ ਆਇਆ। ਗੁਰੂ ਨਾਨਕ ਪੁਛਿਆ ਕਿਉ ਮਰਦਾਨਾ, ਮਰਦਾਨੇ ਆਖਿਆ ਜੀ ਤੈਨੂ ਸਭੁ ਕੁਝ ਮਾਲੂਮ ਹੈ। ਫ਼ਿਰਿ ਗੁਰੂ ਨਾਨਕ ਕਹਿਆ ਮਰਦਾਨਾ ਨਿਸੰਗ ਆਖ। ਮਰਦਾਨੇ ਆਖਿਆ ਜੀ ਨਿਸੰਗ ਆਖਣ ਦੀ ਗਲਿ ਨਾਹੀ। ਗੁਰੂ ਨਾਨਕ ਤਰੰਗ ਵਿਚਿ ਆਇਆ। ਅਵੋ ਮਰਦਾਨਾ ਨਿਸੰਗ ਆਖੁ। ਮਰਦਾਨਾ ਕੰਬਿਆ ਕੰਬ ਕਰਿ ਆਖਿਓਸੁ, ਜੀ ਸੰਸਾਰੁ ਆਖਦਾ ਹੈ : ਆਇਆ ਹੀ ਕੁਰਾਹੀ ਦਾ ਡੂਮ। ਅਹਿ ਗਲਾਂ ਹੋਂਦੀਆਂ ਹੈਨਿ ਅਤੇ ਡੂਮ ਕੋਈ ਰਬਾਬ ਆਦਰਿ ਦੇਂਦਾ ਨਾਹੀ। ਅਤੇ ਤੁਸਾਂ ਆਖਿਆ ਜੋ ਕੋਈ ਰਸਿਆ ਹੋਇਆ ਲਿਆਵੈ। ਤਾਂ ਗੁਰੂ ਨਾਨਕ ਆਖਿਆ ਮਰਦਾਨੇ ਸੈਸਾਰ ਉਈਵੈ ਝਖ ਮਾਰਦਾ ਆਇਆ ਹੈ। ਸੈਸਾਰੁ ਸਭੁ ਭਸੁ ਪਾਇਕੇ ਅਤੈ ਵਲਿ ਆਵੈਗਾ। ਤੂ ਕੋਈ ਰਬਾਬੁ ਟੋਲਿ ਲਿਆਉ। ਮਰਦਾਨੇ ਆਖਿਆ ਜੀ ਕੋਈ ਮਰਾਸੀ ਮੈਨੂ ਆਦਰ ਦੇਂਦਾ ਨਾਹੀਂ। ਤਾਂ ਗੁਰੂ ਨਾਨਕ ਕਹਿਆ ਮਰਦਾਨਾ......

## ਫਿਰੰਦੇ ਕੋਲੋਂ ਰਬਾਬ ਲਿਆਉਣੀ

...ਮਰਦਾਨੇ ਆਖਿਆ ਜੀ ਕੁਝ ਆਖੋ ਗੁਰੂ ਨਾਨਕ ਜੀ ਆਖਿਆ ਮਰਦਾਨਾ ਜੰਗਲ ਵਿਖੇ ਗਿਰਾਉ ਜਟ ਦਾ ਹੈਈ ਦੁਹਾਂ ਨਦੀਆਂ ਦੇ ਵਿਚਿ। ਗਿਰਾਉ ਦਾ ਨਾਉ ਆਸਕਪੁਰ ਹੈ। ਉਸ ਵਿਚਿ ਏਕ ਰਬਾਬੀ ਰਹਦਾ ਹਈ ਨਾਉ ਉਸ ਦਾ ਫ਼ਿਰੰਦਾ ਹਿੰਦੂ ਸਦਦੈ ਹੈਨਿ। ਅਤੇ ਨਾਲ਼ੇ ਫੇਰੂ ਭੀ ਸਦੀਂਦਾ ਹੈ। ਤੂ ਉਥੈ ਜਾਇਕੇ ਅਸਾਡਾ ਨਾਉ ਲਏ। ਮਰਦਾਨੇ ਆਖਿਆ ਭਲਾ ਜੀ। ਫੇਰਿ ਮਰਦਾਨੇ ਆਖਿਆ ਜੀ ਕੁਝ ਮੁਲ ਭੀ ਪਲੈ ਹੋਵੇ। ਤਾਂ ਗੁਰੂ ਨਾਨਕ ਕਹਿਆ ਜਾਇ। ਮਰਦਾਨੇ ਜੋ ਕੁਛ ਮੁਲ ਲੋੜੀਦਾ ਹਈ ਸੋ ਬੇਬੇ ਪਾਸੋ ਲੈਇ ਜਾਇ। ਮਰਦਾਨਾ ਨਾਨਕੀ ਪਾਸਿ ਆਇਆ। ਨਾਨਕੀ ਕਹਿਆ ਕਿਉ ਭਾਈ ਮਰਦਾਨਾ ਤਉ ਆਂਦਾ। ਮਰਦਾਨੇ ਆਖਿਆ ਬੇਬੇ ਜੀ ਜਿਤਨਾ ਸਹਰ ਸੀ ਮੈ ਟੋਲ ਥਕਾ ਮੈਨੂ ਹਥਿ ਨਾ ਆਇਆ ਹੁਣਿ ਦੂਰਿ ਭੇਜਦਾ ਹੈ। ਮੁਲ ਦੇ ਵਾਸਤੇ ਤਉ ਪਾਸਿ ਆਇਆ ਹਾਂ। ਨਾਨਕੀ ਕਹਿਆ ਭਲਾ ਭਾ ਜੀ ਕੋ ਕੁਛ ਆਖੋ ਸੋ ਦੇਵਾ। ਮਰਦਾਨੇ ਆਖਿਆ ਜੀ ਸਤ ਰੁਪਯੇ ਦੇਵੋ। ਨਾਨਕੀ ਸਤ ਰੁਪਯੇ ਅੰਦਰੋ ਕਢੇ ਮਰਦਾਨੇ ਦੇ ਹਥਿ ਦਿਤੇ। ਮਰਦਾਨਾ ਨਾਨਕ ਪਾਸਿ ਲੈ ਗਇਆ। ਗੁਰੂ ਨਾਨਕ ਕਹਿਆ ਜਾਇ ਮਰਦਾਨਾ ਝਬਿ ਜਾਇ, ਅਤੇ ਝਬਿ ਆਉ। ਮਰਦਾਨਾ ਤ੍ਰਿਹੁ ਦਿਨ ਵਿਚਿ ਗਇਆ। ਜਾਇ ਕਰਿ ਲਗਾ ਟੋਲਣਿ। ਇਥੇ ਫਿਰੰਦਾ ਅਤੇ ਫੇਰੂ ਰਬਾਬੀ ਕਿਥੇ ਰਹਦਾ ਹੈ। ਕੋਈ ਦਸੇ ਨਾਹੀ। ਦੁਇ ਦਿਨ ਮਰਦਾਨਾ ਢੂਢਦਾ ਰਹਿਆ। ਮਰਦਾਨਾ ਅਕਿ ਪਇਆ। ਮਰਦਾਨੇ, ਆਖਿਆ ਭਾਈ ਇਥੇ ਤੇ ਨਾਹੀ। ਮੈ ਕਿਥੋਂ ਢੂੰਢਾ। ਮਰਦਾਨਾ ਉਦਾਸ ਹੋਇਕੇ ਚਲਣ ਲਗਾ। ਤਾਂ ਤੀਜੇ ਦਿਨ ਫਿਰੰਦਾ ਰਬਾਬੀ ਮਰਦਾਨੇ ਨੂੰ ਆਇ ਮਿਲਿਆ। ਆਇ ਕਰਿ ਲਗਾ ਪੁਛਣ ਕਉਣ ਭਾਈ ਤੂੰ ਕਿਸਨੋ ਟੋਲਦਾ ਹੇ। ਮਰਦਾਨੇ ਆਖਿਆ ਜੀ ਇਥੇ ਹਿਕੁ ਰਬਾਬੀ ਹੈ ਅਤੇ ਨਾਲੇਂ ਫੇਰੂ ਆਖਦੇ ਹੈਨਿ ਫਿਰੰਦੇ ਆਖਿਆ ਤੇਰਾ ਨਾਉ ਕਿਆ ਹੈ ਤੂੰ ਹੁੰਦਾ ਕਉਣ ਹੈ ਤੂੰ ਭੇਜਿਆ ਕਿਸੁ ਹੈਂ। ਅਤੇ ਤੇਰਾ ਵਤਨ ਕਉਣ ਹੈ। ਤਾਂ ਮਰਦਾਨੇ ਕਹਿਆ ਮੇਰਾ ਵਤਨ ਰਾਇ ਭੋਈ ਦੀ ਤਲਵੰਡੀ ਹੈ ਨਾਉ ਮਰਦਾਨਾ ਹੈ ਭੇਜਿਆ ਨਾਨਕ ਵੇਦੀ ਫਕੀਰ ਹੁਕਮੁ ਰਬਾਬੁ ਲੈਣ ਵਾਸਤੇ। ਫਿਰੰਦੇ ਆਖਿਆ ਫਿਰੰਦਾ ਫੇਰੂ ਹੋਵੇਗਾ। ਅਤੇ ਤੁਹਾਨੂ ਨਾਨਕ ਵੇਦੀ ਮਹੀ ਥੇ ਘਲਿਆ ਹੈ। ਅਤੇ ਰਬਾਬੁ ਭੀ ਮੈਥੇ ਹੈ। ਅਤੇ ਨਾਨਕ ਵੇਦੀ ਮੇਰਾ ਚਿਰੋਕਣਾ ਅਸਨਾਉ ਹੈ। ਮਰਦਾਨੇ ਆਖਿਆ ਜੀ ਰਬਾਬੁ ਮੈਨੂ ਦੇਵੋ। ਫਿਰੰਦੇ ਆਖਿਆ ਸੁਣਿ ਮਰਦਾਨਾ ਲੈ ਰਬਾਬੁ। ਫਿਰੰਦਾ ਨ ਜਾਣੀਏ ਰਬਾਬੁ ਕਿਥੋਂ ਲੈ ਆਇਆ। ਜਾ ਮਰਦਾਨੇ ਦੇਖੇ ਤਾਂ ਕਿਆ ਦੇਖੇ ਰਬਾਬੁ ਕੁਦਰਤੀ ਹੈ ਮਰਦਾਨੇ ਆਖਿਆ ਜੀ ਮੁਲ ਕਹੁ। ਫਿਰੰਦੇ ਆਖਿਆ ਮਰਦਾਨੇ ਤੇਰੇ ਪਾਸਿ ਇਸ ਰਬਾਬ ਦਾ ਮੁਲ ਨਾਹੀ, ਅਤੇ ਇਸ ਦਾ ਮੁਲੁ ਅਸਾ ਲੈਣਾ ਭੀ ਨਾਹੀ। ਮਰਦਾਨੇ ਨੂੰ ਹੈਰਾਨਗੀ ਲਗੀ ਭਾਈ ਏਹੁ ਕਉਣੁ। ਮਰਦਾਨਾ ਰਹਿ ਨ ਸਕਿਆ, ਆਖਿਓਸੁ ਜੀ ਏਸ ਦਾ ਮੁਲ ਤੁਸਾਂ ਕਿਉ ਨਾਹੀ ਲੈਣਾ। ਫਿਰੰਦੇ ਆਖਿਆ ਮਰਦਾਨੇ ਏਹੁ ਰਬਾਬੁ ਅਸਾਨੂ ਕੁਦਰਤਿ ਨਾਲ ਹਥਿ ਆਇਆ ਹੈ। ਅਵਾਜ ਏਸ ਦੀ ਏਹੀ ਨਿਕਲੀ ਜੋ ਫਿਰੰਦਾ ਏਹੁ ਰਬਾਬ ਹੋਰਸੁ ਅਗੇ ਵਜਾਵਣਾ ਨਾਹੀ। ਹਿਕੁ ਨਾਨਕ ਵੇਦੀ ਖਤ੍ਰੀ ਹੋਸੀ ਏਹੁ ਰਬਾਬ ਉਸਦੇ ਅਗੇ ਵਜਾਵਣੀ ਤੂੰ ਉਸ ਅਗੇ ਵਜਾਵੇ। ਮਰਦਾਨੇ ਏਸ ਦਾ ਮੁਲ ਅਸਲ ਅਸਾਂ ਲੈਣਾ ਨਾਹੀ। ਪਰੁ ਭਾਈ ਚਲੁ ਦੇਖ ਉਹੁ ਨਾਨਕ ਹੈ ਕੇ ਕੋਈ ਹੋਰੁ ਹੈ। ਤਾਂ ਮਰਦਾਨੇ ਕਹਿਆ ਜੀ ਚਲੋ। ਪਰ ਜੇ ਹੁਕਮ ਹੋਵੇ ਤਾਂ ਮੈ ਹਿਕ ਵਾਰੀ ਵਜਾਇ ਦੇਖਾ। ਤਾਂ ਫਿਰੰਦੇ ਕਹਿਆ ਭਾਈ ਹੋਰਸੁ ਅਗੇ

ਨਾਹੀ। ਮਰਦਾਨੇ ਕਹਿਆ ਜੀ ਮੈਨੂ ਉਸੇ ਨਾਨਕ ਭੇਜਿਆ ਹੈ। ਤਾਂ ਫਿਰੰਦੇ ਕਹਿਆ ਭਾਈ ਤੂੰ ਜਾਣੁ। ਨਾਨਕ ਉਸੇ ਭੇਜਿਆ ਹੈ ਵਜਾਇ। ਮਰਦਾਨੇ ਰਬਾਬੁ ਹਥਿ ਲੈ ਕਰਿ ਥਾਟ ਬਣਾਇ ਕੇ ਜ਼ਾਂ ਤਾਰ ਵਜਾਈ ਤਾਂ ਅਵਾਜ ਵਿਚੋਂ ਨਿਰੰਕਾਰ ਨਿਰੰਕਾਰ ਹੀ ਆਵੇ। ਅਤੇ ਪਿਛੋਂ ਦੀ ਨਾਨਕ ਦੀ ਅਧੀਨਗੀ ਨਿਕਲੇ ਅਤੇ ਹੋਰ ਕਾਈ ਅਵਾਜ ਨਾ ਨਿਕਲੇ। ਤਾਂ ਮਰਦਾਨੇ ਹੈਰਾਨਿ ਹੋਇ ਕਰਿ ਆਖਿਓਸੁ ਫਿਰੰਦਾ ਭਾਈ ਝਬਿ ਚਲੁ। ਫਿਰੰਦਾ ਤੇ ਮਰਦਾਨਾ ਦੋਵੇਂ ਨਾਵੈ ਦਿਨ ਆਇ ਗੁਰੂ ਨਾਨਕ ਪਾਸਿ ਖਲੇ ਹੋਏ, ਰਬਾਬੁ ਆਗੈ ਰਖਿਆ ਅਤੇ ਦੁਹਾਂ ਮਥਾ ਟੇਕਿਆ। ਗੁਰੂ ਨਾਨਕ ਮਰਦਾਨਾ ਇਤਨਾ ਚਿਰੁ ਕਿਉ ਲਾਇਓ? ਮਰਦਾਨੇ ਆਖਿਆ ਜੀ ਤੇਰੀ ਤੂੰ ਜਾਣੁ ਅਸਾਨੂ ਕੁਝ ਮਲੂਮ ਨਾਹੀ ਰਹਿੰਦੀ। ਕੇ ਤੂੰ ਭਗਤ ਹੈ ਕੈ ਤੂੰ ਓਹੁ ਨਿਰੰਕਾਰ ਹੈ ਅਸੀ ਤਾਂ ਵਡੇ ਹੈਰਾਨ ਆਹੇ। ਜਿਥੈ ਤਉ ਅਸਾਨੂ ਭੇਜਿਆ ਤਿਥੇ ਤਉ ਮੈ ਜਾਇ ਢੂਢਿ ਰਹਿਆ ਦਸੇ ਕੋਈ ਨਾਹੀ। ਤੀਸਰੇ ਦਿਨ ਮੇਰੇ ਚਲਣ ਤੇ ਹੋਇਆ ਤਾਂ ਏਹੁ ਸਾਧੁ ਆਇ ਮਿਲਿਆ ਏਸ ਆਪੇ ਪੁਛਿਆ ਪੁਛਿਕੈ ਹਕੀਕਤ ਲੀਤੀਓਸੁ ਤਾਂ ਰਬਾਬੁ ਕਿਤੇ ਵਲੋਂ ਕਢਿਉਸੁ ਹੋਰ ਹਕੀਕਤ ਇਸੇ ਪਾਸੇ ਲਵੋ।.........

## ਬੇਬੇ ਨਾਨਕੀ ਦਾ ਵੀਰ ਲਈ ਪਿਆਰ

ਗੁਰੂ ਨਾਨਕ ਏਹੁ ਹੁਕਮ ਕੀਤਾ ਮਰਦਾਨੇ ਲੈ ਰਬਾਬੁ ਹਥਿ। ਮਰਦਾਨੇ ਰਬਾਬ ਹਥਿ ਲੀਤਾ, ਲਗਾ ਥਾਟ ਬਜਾਵਣ ਤਾਂ ਗੁਰੂ ਨਾਨਕ ਹੁਕਮੁ ਕੀਤਾ ਮਰਦਾਨਾ ਝਬ ਹੋਹੁ। ਮਰਦਾਨੇ ਕਹਿਆ ਜੀ ਥਾਟ ਦੇਵਾਂ ਨਾ। ਤਾਂ ਫਿਰਿ ਗੁਰੂ ਨਾਨਕ ਹੁਕਮੁ ਕੀਤਾ ਮਰਦਾਨਾ ਆਪੇ ਹੀ ਬਣ ਜਾਇਗਾ ਝਬੁ ਹੋਹੁ। ਮਰਦਾਨੇ ਹੁਕਮੁ ਮੰਨਿਆ ਆਪੇ ਹੀ ਥਾਟੁ ਬਨਿ ਗਇਆ। ਲਗਾ ਮਰਦਾਨਾ ਤਾਰ ਵਜਾਵਣ। ਤਾਰ ਵਿਚੋਂ ਏਹ ਅਵਾਜ ਨਿਕਲੇ ਤੂੰ ਹੀ ਨਿਰੰਕਾਰ ਤੂੰ ਹੀ ਨਿਰੰਕਾਰ ਨਾਨਕ ਬੰਦਾ ਤੇਰਾ। ਗੁਰੂ ਨਾਨਕ ਦੀ ਸਮਾਧੀ ਲਗ ਗਈ। ਮਰਦਾਨਾ ਦੇਖੇ ਏਹ ਤਾਂ ਬਿਦੇਹੀ ਹੋਇ ਗਇਆ। ਦੁਇ ਰਾਤੀ ਤੇ ਦੁਇ ਦਿਨ ਸਮਾਧਿ ਲਗੀ ਰਹੀ। ਮਰਦਾਨੇ ਰਬਾਬੁ ਵਜਾਇਥੋ ਛਡਿ ਦਿਤਾ। ਗੁਰੂ ਨਾਨਕ ਹੋਇ ਗਇਆ ਨਿਰੰਕਾਰ। ਮਰਦਾਨੇ ਨੂ ਲਗੀ ਭੁਖ ਮਰਦਾਨੇ ਦਾ ਜੀਉ ਭਟਕਿਆ ਅਤੇ ਛਡਿ ਭੀ ਸਕੇ ਨਾਹੀ। ਏਹੁ ਜੀ ਵਿਚਿ ਵਿਚਾਰ ਕਰੇ, ਕਦੀ ਜਾਗੈ ਤਾਂ ਮੈ ਵਿਦਾ ਲਵਾ। ਤੀਸਰਾ ਦਿਨ ਹੂਆ ਤਾਂ ਨਾਨਕ ਗੁਰੂ ਪਲਕਾ ਲਾਹੀਆਂ। ਪੁਛਣ ਲਗਾ ਕਿਉ ਮਰਦਾਨਾ ਕਿਆ ਖਬਰ ਹਈ? ਮਰਦਾਨੇ ਕਹਿਆ, ਜੀ ਤੇਰੀ ਭੁਖ ਅਰੁ ਦੁਖ ਕਰਤਾਰਿ ਦੂਰਿ ਕੀਤਾ ਹੈ। ਅਤੇ ਅਸਾਡੀ ਨਾਹੀ ਦੂਰਿ ਹੋਈ ਤੂੰ ਤਾ ਓਹੋ ਹੋਇਓ ਅਤੇ ਆਦਮੀ ਅਸੀ। ਤੇਰਾ ਤੇ ਅਸਾਡਾ ਸੰਗੁ ਕਿਆ ਰਲੇ। ਤਾਂ ਗੁਰੂ ਨਾਨਕ ਕਹਿਆ ਭਾਈ ਮਰਦਾਨਾ ਅਸਾ ਪਾਸਿ ਏਹੋ ਦੁਖ ਭੁਖ ਹਈ ਜੇ ਤਾਂ ਕਬੂਲ ਕਰੇਂ ਤਾਂ ਅਸਾਂ ਪਾਸਿ ਰਹੁ। ਅਤੇ ਨਾਂ ਕਬੂਲ ਕਰੇਂ ਤਾਂ ਜਾਹਿ। ਮਰਦਾਨੇ ਕਹਿਆ ਜੀ ਇਕੇ ਤਾਂ ਮੈਨੂ ਆਪਿ ਜੇਹਾ ਕਰਿ, ਹਿਕੇ ਤਾਂ ਮੇਰਾ ਇਲਾਜੁ ਕਰਿ, ਤਾਂ ਮੈ ਤੇਰੇ ਪਾਸਿ ਰਹੋ। ਗੁਰੂ ਨਾਨਕ ਕਹਿਆ ਸੁਣਿ ਮਰਦਾਨਾ ਅਹਿ ਦੋਵੇ ਗਲਾ ਕਰਤਾਰ ਪਾਸਿ ਹੈਨਿ ਅਤੇ ਅਸਾਡੇ ਪਾਸਿ ਸਹਜ ਹੈ, ਜੇਹੀ ਬਣੇ ਤੇਹੀ ਕਟਣੀ। ਅਗੋ ਤੇਰੀ ਖੁਸੀ ਜੇਹਾ ਜਾਣਦਾ ਹੈ ਤਾਂ ਰਹੁ ਨਾਹੀ ਜਾਹਿ। ਮਰਦਾਨੇ ਆਖਿਆ ਜੀ ਹਉ ਜਾਂਦਾ ਹਾਂ। ਗੁਰੂ ਨਾਨਕ ਕਹਿਆ ਏਹੁ ਰਬਾਬੁ ਬੇਬੇ ਜੀ ਨੂ ਸਉਪਿ ਜਾਹਿ।

ਮਰਦਾਨਾ ਰਬਾਬੁ ਲੈ ਕਰਿ ਬੇਬੇ ਨਾਨਕੀ ਪਾਸਿ ਆਇਆ। ਨਾਨਕੀ ਦੇ ਮਨ ਧੋਹੁ ਪਇਆ। ਨਾਨਕੀ ਲਗੀ ਮਰਦਾਨੇ ਨੂੰ ਪੁਛਣ। ਕਿਉ ਭਾਈ ਮਰਦਾਨੇ ਏਹੁ ਰਬਾਬੁ ਕਿਥਹੁ ਕੋ

ਹੋਆ। ਅਤੇ ਬਹੁਤੇ ਦਿਨੇ ਆਇਓ ਅਤੇ ਮੇਰਾ ਭਾਈ ਜੀ ਕਿਥੇ ਛਡਿਓ। ਮਰਦਾਨਾ ਆਖਣ ਲਗਾ ਬੇਬੇ ਜੀ ਓਹੁ ਤਾਂ ਸਾਧ ਫਕੀਰ, ਉਸ ਤਾਈ ਦੁਖ ਭੁਖ ਕਾਈ ਨਾਹੀਂ। ਅਤੇ ਅਸੀਂ ਬੰਦੇ ਅਸਾਂ ਤਾਈ ਦੁਖ ਭੁਖ ਲਗੀ ਹੋਈ। ਅਸੀਂ ਨਾਨਕ ਜੀ ਪਾਸਹੁ ਵਿਦਾ ਲੈ ਆਏ ਆਹੇ। ਗੁਰੂ ਨਾਨਕ ਅਸਾਨੂ ਵਿਦਾ ਦਿਤੀ ਹੈ ਅਤੇ ਕਹਿਆ ਹੈ ਰਬਾਬੁ ਬੇਬੇ ਜੀ ਨੂੰ ਸਉਪਿ ਆਉ। ਬੇਬੇ ਨਾਨਕੀ ਦਾ ਬੈਰਾਗੁ ਛੁਟਿ ਗਇਆ, ਕਿਥਾਉ ਥਮੀਐ ਨਹੀਂ। ਤੁਲਸਾ ਲਉਂਡੀ ਬਹੁਤੇਰਾ ਆਖੇ ਅਤੇ ਮੁਹ ਪੁੰਝੇ ਪਰ ਦੇਹ ਦਾ ਮੋਹ ਵਿਆਪ ਗਇਆ, ਦਿਨ ਬੀਤ ਗਇਆ ਸੰਧਿਆ ਪਈ ਗਈ ਤਾਂ ਭਯਾ ਜੈ ਰਾਮ ਆਇਆ। ਜੈ ਰਾਮ ਦੇਖ ਕੈ ਹੈਰਾਨੁ ਹੋਇ ਗਇਆ। ਲਗਾ ਪੁਛਣ ਕਿਉਂ ਨੀ ਤੁਲਾਸਾ ਅਜੁ ਬਹੂ ਜੀ ਇਤਨਾ ਰੁਦਨੁ ਕਿਉ ਕਰਦੀ ਹੈ ਕਿਆ ਹੈ। ਤੁਲਸਾ ਕਹਿਆ ਠਾਕੁਰ ਜੀ ਮਰਦਾਨਾ ਭਾਈ ਜੀ ਨੂੰ ਛਡਿ ਚਲਿਆ ਹੈ ਇਸ ਵਾਸਤੇ ਬੈਰਾਗੁ ਕਰਦੀ ਹੈ। ਜੈ ਰਾਮ ਕਹਿਆ ਕਿਉ ਬਹੂ ਜੀ ਅਸੀਂ ਤੁਹਾਡੇ ਹੁਕਮੁ ਥੀ ਬਾਹਰਿ ਨਾਹੀ। ਜਿਸ ਵਜਾ ਜਿਸ ਸੂਰਤ ਨਾਨਕ ਜੀ ਤੁਸਾਡੇ ਪਾਸਿ ਰਹੇ ਅਤੇ ਤੁਸਾਡਾ ਮਨੁ ਸੰਤੋਖ ਵਿਚਿ ਆਵੈ ਸੋਈ ਸੂਰਤਿ ਦਸੋ ਅਸੀਂ ਸੋਇ ਕਰੀਏ। ਨਾਨਕੀ ਬੋਲੀ ਮੈ ਸੰਤੋਖ ਵਿਚਿ ਆਹੀ ਭਲਾ ਮਰਦਾਨਾ ਨਾਲਿ ਹੈਗਾ। ਮਰਦਾਨਾ ਭਾਈ ਜੀ ਨੂੰ ਛਡਿ ਚਲਿਆ ਹੈ। ਜੈ ਰਾਮ ਬੋਲਿਆ ਬਹੂ ਜੀ ਏਹੁ ਕਿਆ ਹੋਇਆ ਜੋ ਤੁਸੀਂ ਭਟਕੇ। ਤੁਸੀ ਅਸਾਨੂ ਉਪਦੇਸਦੇ ਅਤੇ ਹੁਣਿ ਆਪੇ ਹੀ ਭਟਕਣ ਲਗੇ। ਗੁਰੂ ਨਾਨਕ ਮਰਦਾਨੇ ਤੋੜੀ ਨਾਹੀ ਰਹਿਆ। ਨਾਨਕ ਆਪਣੇ ਪੈਰਾਂ ਤੇ ਹੀ ਹੈ। ਤੁਸੀਂ ਗੁਰੂ ਜੀ ਤੇ ਖਤਰਾ ਕੋਈ ਨਾ ਕਰੋ। ਜਿਉ ਮਰਦਾਨਾ ਨਾਨਕ ਜੀ ਨਾਲਿ ਰਹਦਾ ਹੈ ਤਿਉ ਰਖੋ ਅਸੀਂ ਤਾਂ ਬਹੁਤ ਰਾਜੀ ਆਹੇ। ਨਾਨਕੀ ਬਹੂ ਬੋਲੀ ਜੀ ਤੁਸੀਂ ਮਰਦਾਨੇ ਨੂ ਕਹੋ। ਜੈ ਰਾਮ ਕਹਿਆ ਮਰਦਾਨਾ ਕਿਉ ਤੂੰ ਨਾਨਕ ਜੀ ਛਡਿ ਜਾਂਦਾ ਹੈਂ। ਤੇਰੇ ਨਾਲਿ ਉਸ ਦਾ ਬਹੁਤ ਪਿਆਰ ਹੈ। ਮਰਦਾਨੇ ਕਹਿਆ ਭਲਾ ਜੀ ਮੈ ਕਿਆ ਕਰਉ। ਉਸ ਤਾਈ ਸਮਾਧਿ ਲਗਦੀ ਹੈ ਤਾਂ ਖੁਲਦੀ ਨਾਹੀ। ਅਤੇ ਕਿਸੇ ਸਹਰ ਵਸਦੀ ਵਿਚਿ ਹੋਵੈ ਤਾਂ ਖਤਰਾ ਨਾ ਹੋਵੇ। ਉਜਾੜ ਵਿਚਿ ਖਤਰਾ ਰਹਦਾ ਹੈ। ਜੈ ਰਾਮ ਕਹਿਆ ਮਰਦਾ.. ਜੇ ਤੂੰ ਰੋਟੀ ਕਪੜੇ ਦੇ ਵਾਸਤੇ ਕਹਦਾ ਹੋਵੇ ਤਾਂ ਰੋਟੀ ਕਪੜਾ ਏਥੋਂ ਮਉਜੂਦ ਲੈ, ਅਤੇ ਭਲਾ ਕੋਈ ਦਿਨ ਨਾਨਕ ਜੀ ਨਾਲਿ ਗੁਜਰਾਨ ਕਰਿ। ਮਰਦਾਨੇ ਏਹਿ ਗਲਾਂ ਨਜਰਿ ਆਵਦੀ ਜੋ ਨਾਨਕ ਨਾਲਿ ਪਹੁਚਿ ਕਉਣ ਸਕਦਾ ਹੈ। ਜੋ ਕੁਝ ਆਪ ਪਾਸੋ ਹੋਇ ਆਵੈ ਤਿਚਰੁ ਕੁਛੁ ਕੀਚੈ। ਨਾਨਕੀ ਅਤੇ ਜੈ ਰਾਮ ਦੁਹਾਂ ਮਰਦਾਨੇ ਨੂੰ ਕਹਿਆ ਭਲਾ ਜੇ ਤਾਂ ਇਸ ਸਹਰ ਵਿਚਿ ਹੋ ਤਾਂ ਏਥੋਂ ਦੁਇ ਵਖਤ ਰਸੋਈ ਖਾਇ ਜਾਵੋ ਅਤੇ ਭਾਈ ਜੇ ਦੁਰਾਡੇ ਜਾਵੋ ਤਾਂ ਰੋਕ ਖਰਚੀ ਲੈ ਜਾਉ। ਇਹ ਗਲ ਮਰਦਾਨਾ ਖੁਸੀ ਹੋਇਆ। ਮਰਦਾਨੇ ਆਖਿਆ ਭਲਾ ਭਯਾ ਜੀ ਜੋ ਤੁਸੀਂ ਆਖੋ ਸੋ ਕਰਾਂਗੇ। ਅਤੇ ਨਾਲੇ ਨਾਨਕੀ ਖੁਸੀ ਹੋਈ, ਮਰਦਾਨੇ ਨੂੰ ਰਾਤੀ ਰਖਿਆ ਅਤੇ ਪ੍ਰਸਾਦੁ ਖਵਾਇਆ ਭਲਕੁ ਹੋਇਆ।

ਤਾਂ ਮਰਦਾਨੇ ਆਖਿਆ, ਭਯਾ ਜੀ ਹਉ ਜਾਂਦਾ ਹਾਂ। ਜੈ ਰਾਮ ਕਹਿਆ ਮਰਦਾਨਾ ਰਸੋਈ ਜੇਵਿ ਜਾਇ। ਅਤੇ ਕੁਝੁ ਖਰਚੁ ਲੈ ਜਾਇ। ਮਰਦਾਨੇ ਆਖਿਆ ਭਲਾ ਜੀ। ਮਰਦਾਨੇ ਨੂੰ ਰਸੋਈ ਜਿਵਾਈ ਅਤੇ ਜੈ ਰਾਮ ਆਪਣੇ ਗਲ ਦਾ ਜੋੜਾ ਬੁਗਚੇ ਵਿਚੋਂ ਕਢਿ ਕੈ ਮਰਦਾਨੇ ਦੇ ਗਲਿ ਪਾਇਆ ਅਤੇ ਆਖਿਓਸੁ ਬਹੂ ਜੀ ਮਰਦਾਨੇ ਨੂੰ ਕੁਝ ਖਰਚੀ ਦੇਹੋ। ਨਾਨਕੀ ਕਹਿਆ ਜੀ ਤੁਸੀ ਕਹੋ ਸੋ ਦੇਵਾਂ। ਜੈ ਰਾਮ ਕਹਿਆ ਬਹੁ ਜੀ ਤੁਸਾਡੇ ਜੀ ਆਵਦੀ ਹੈ ਸੁ ਦੇਵੋ। ਮੈਂ ਬਹੁਤ ਰਾਜੀ ਹਾਂ। ਨਾਨਕੀ ਵੀਹ ਰੁਪਯੇ ਮਰਦਾਨੇ ਦੇ ਹਥਿ ਦਿਤੇ। ਅਤੇ ਆਖਿਓਸੁ ਭਾਈ ਜੀ ਨੂੰ

ਆਖਿਨਾ ਜੋ ਮੈਨੂੰ ਦਰਸਨ ਦੇਵਣ। ਮਰਦਾਨਾ ਜੋੜਾ ਗਲਿ ਪਾਇ ਕਰਿ ਅਤੇ ਵੀਹ ਰੁਪਏ ਲੈ ਕਰਿ ਗੁਰੂ ਨਾਨਕ ਪਾਸਿ ਆਇਆ। ਆ ਕਰਿ ਮਥਾ ਟੇਕਿਓਸੁ। ਗੁਰੂ ਨਾਨਕ ਕਹਿਆ ਵੇ ਮਰਦਾਨਾ ਰਬਾਬੁ ਫੇਰਿ ਕਿਉਂ ਲਿਆਇਉ। ਮਰਦਾਨੇ ਕਹਿਆ ਜੀ ਬੇਬੇ ਨਾਨਕੀ ਬਹੁਤ ਬੈਰਾਗੁ ਕੀਤੇ, ਭਯਾ ਜੈ ਰਾਮ ਆਇਆ ਉਨ ਮੇਰਾ ਦਿਲਾਸਾ ਕੀਤਾ, ਮੈਨੂ ਆਖਣਿ ਲਗੇ ਜੋ ਤੂੰ ਨਾਨਕ ਗੁਰੂ ਪਾਸਹੁ ਜਾਇ ਨਾਹੀ, ਨਾਨਕ ਦੇ ਪਾਸਹੀ ਰਹੁ। ਮੈ ਕਹਿਆ ਭਲਾ ਜੀ। ਮੇਰੇ ਗਲਿ ਜੈ ਰਾਮ ਆਪਣਾ ਜੋੜਾ ਪਾਇਆ ਅਤੇ ਵੀਹ ਰੁਪਯੇ ਖਰਚੀ ਦਿਤੇ ਅਤੇ ਆਖਣ ਲਗੇ। ਜਿਚਹੁ ਸਹਰ ਵਿਚ ਹੋਵੇ ਦੋਵੇਂ ਵਖਤ ਪਰਸਾਦੁ ਜੇਵ ਜਾਵੋ ਅਤੇ ਦੂਰਿ ਜਾਵੋ ਤਾਂ ਖਰਚੀ ਆਪਣੇ ਪਾਸਿ ਰਖੋ। ਅਤੈ ਬੇਬੇ ਜੀ ਕਹਿਆ, ਮੈਨੂੰ ਆਪਣਾ ਦਰਸਨ ਦੇਓ। ਗੁਰੂ ਨਾਨਕ ਕਹਿਆ, ਅਵੋ ਮਰਦਾਨਾ ਏਹੁ ਕਿਆ ਕੀਤੇ। ਅੰਤ ਡੂਮ ਹੋਇ ਗਇਓ। ਅਗੇ ਹੀ ਓਨਾ ਨੂ ਸਿਰੀ ਚੰਦ ਪਾਲਣਾ ਪਇਆ ਹੈ, ਏਹੁ ਤੂੰ ਕਰਿ ਆਇਓ। ਮਰਦਾਨੇ ਕਹਿਆ, ਜੀ ਮੈ ਤਾਂ ਨਾਹੀ ਓਨਾ ਆਪੇ ਖੁਸੀ ਹੋਇ ਕਰਿ ਦਿਤੇ। ਗੁਰੂ ਨਾਨਕ ਕਹਿਆ, ਜ਼ਾਇ ਮਰਦਾਨੇ ਏਹ ਰੁਪਯੇ ਫੇਰਿ ਦੇ ਆਉ। ਅਤੇ ਜੋੜਾ ਤੈਨੂੰ ਮੁਬਾਰਕੁ। ਅਤੇ ਮਰਦਾਨਾ ਨਜਰਿ ਕਰਤਾਰਿ ਉਪਰਿ ਰਖੀਏ। ਬੰਦੇ ਦੀ ਆਸ ਵਿਚਿ ਅਉਗੁਣੁ ਵਡਾ ਹੋਂਦਾ ਹੈ। ਅਤੇ ਪਰਮੇਸਰ ਦੀ ਆਸ ਵਿਚਿ ਸੰਤੋਖੁ ਹੋਂਦਾ ਹੈ। ਜਾਹਿ ਫੇਰਿ ਦੇ ਆਉ।

## ਨਾਨਕੀ ਜੀ ਤੋਂ ਵਿਦਾ ਹੋਣਾ

ਮਰਦਾਨੇ ਆਖਿਆ ਜੀ ਤੂੰ ਚਲੁ ਫਿਰਿ ਦੇ। ਅਤੇ ਬੇਬੇ ਜੀ ਨੂੰ ਭੀ ਦਰਸਨ ਦੇਹ। ਇਤਨਾ ਤੇਰੇ ਦਰਸਨ ਨੂੰ ਤੜਫਦੀ ਹੈ ਤੂੰ ਇਤਨਾ ਚਿਤ ਕਠੋਰ ਨਾ ਕਰਿ। ਗੁਰੂ ਨਾਨਕ ਆਖਿਆ ਭਲਾ ਮਰਦਾਨਾ ਤੇਰਾ ਆਖਿਆ ਫੇਰਨਾ ਭੀ ਨਾਹੀ। ਅਸਾਂ ਤੇਰੇ ਨਾਲਿ ਕੰਮੁ ਹੈ। ਮਰਦਾਨਾ ਗੁਰੂ ਨਾਨਕ ਨੂੰ ਬੇਬੇ ਨਾਨਕੀ ਪਾਸਿ ਲੈ ਆਇਆ। ਤੁਲਸਾਂ ਜੋ ਗੁਰੂ ਨਾਨਕ ਨੂੰ ਆਂਵਦਾ ਡਿਠਾ ਦਉੜਿ ਉਪਰਿ ਚੜੀ, ਜਾਇ ਆਖਣਿ ਲਗੀ ਜੀ ਬਹੂ ਜੀ ਤੁਮਾਰਾ ਭਾਈ ਜੀ ਆਇਆ ਹੈ। ਬਹੂ ਜੀ ਆਖਿਆ ਤੁਲਸਾ ਤੂੰ ਝੂਠੀ ਹੈ। ਤੁਲਸਾਂ ਕਹਿਆ ਬਹੂ ਜੀ ਮੇਰੀ ਮਜਾਲ ਹੈ ਜੋ ਮੈ ਤੁਸਾਂ ਅਗੇ ਝੂਠੁ ਬੋਲਾਂ। ਤਿਚਰਾਂ ਨੂੰ ਆਇ ਉਪਰਿ ਚੜੇ ਦੋਵੇਂ। ਨਾਨਕੀ ਪੈਰਾਂ ਤੇ ਡਿਗਣ ਲਗੀ ਗੁਰੂ ਨਾਨਕ ਨਾਨਕੀ ਦਾ ਮਥਾ ਦੁਹਾਂ ਹਥਾਂ ਤੇ ਲੀਤਾ। ਆਖਣਿ ਲਗਾ ਬੇਬੇ ਜੀ ਮੈ ਏਸ ਵਾਸਤੇ ਤੇਰੇ ਪਾਸ ਨਾਹੀਂ ਆਵਦਾ ਜੋ ਤੂੰ ਪੈਰਾਂ ਨੂੰ ਉੜਦੀ ਹੈਂ। ਮੈਥੋਂ ਵਡੀ ਅਤੇ ਤੂੰ ਪਰਮੇਸਰ ਦੀ ਪਿਆਰੀ ਹੈ। ਤੇਰਾ ਮੇਰਾ ਤ੍ਰੇਤੇ ਦੁਆਪਰ ਸਨਬੰਧ ਹੈ। ਹੋਂਦਾ ਆਇਆ ਹੈ ਅਤੇ ਹੁਣਿ ਕਲਿਜੁਗ ਭੀ ਹੋਇਆ ਹੈ ਜੇਹੇ ਅਸੀਂ ਤੇਹੀ ਤੂੰ। ਅਸਾਨੂੰ ਵਡਾ ਅਉਗਣ ਹੋਂਦਾ ਹੈ। ਤੂੰ ਜੋ ਮੇਰੇ ਪੈਰਾਂ ਉਤੇ ਡਿਗਦੀ ਹੈ ਤੂ ਈਵੇਂ ਜਾਣ ਜੋ ਮੈ ਸਚੁ ਆਖਦਾ ਹਾਂ। ਨਾਨਕੀ ਆਖਿਆ ਭਲਾ ਭਾਈ ਜਿਉ ਤੁਸੀ ਰਾਜੀ ਹੋਵੋਗੇ ਮੈ ਤਿਵੇ ਕਰਾਂਗੀ। ਪਰ ਤੁਸੀਂ ਮੈਨੂ ਦਰਸਨ ਦਿਤਾ ਕਰੋ। ਫਿਰ ਗੁਰੂ ਨਾਨਕ ਕਹਿਆ, ਲਿਆਉ ਮਰਦਾਨਾ ਰੁਪਯੇ। ਬੇਬੇ ਜੀ ਨੂ ਦੇਹ। ਤਾਂ ਨਾਨਕੀ ਬੋਲੀ ਭਾਈ ਜੀ ਏਸ ਤਾਂ ਨਾਹੇ ਮੰਗੇ ਅਸਾਂ ਆਪੇ ਹੀ ਦਿਤੇ ਆਹੇ। ਗੁਰੂ ਨਾਨਕ ਕਹਿਆ, ਬੇਬੇ ਜੀ ਤੁਸੀਂ ਅਸਾਨੂੰ ਕਰਤਾਰ ਪਾਸ ਸਉਪਿ ਛੋਡਉ। ਤੂੰ ਪਰਮੇਸਰ ਕੀ ਭਗਤਨੀ ਅਰੁ ਵਡੀ ਹੈ। ਵਡਿਆਂ ਦਾ ਆਖਿਆ ਪਰਮੇਸਰ ਸੁਣਦਾ ਹੈ। ਤਾਂ ਫਿਰਿ ਨਾਨਕੀ ਕਹਿਆ ਅਜੀ ਤੁਸੀਂ ਜਾਣਦੇ ਹੋਵੋਂਗੇ ਜੋ ਭਿਰਾਉ ਦਾ ਕਰਦੀ ਹੈ ਤੁਸਾਨੂ ਪਰਮੇਸਰ ਹੀ ਜਾਣਦੀ ਹਾਂ। ਤਾਂ ਗੁਰੂ ਨਾਨਕ

ਕਹਿਆ ਬੇਬੇ ਜੀ ਮੁਹੁ ਆਖਣ ਦੀ ਨਾਹੀ ਏਹ ਰੁਪਯੇ ਤੁਸੀਂ ਲੇਹੁ। ਅਰੁ ਇਕ ਅਸਾਡਾ ਵਚਨੁ ਮੰਨਹੁ ਤਾਂ ਅਸੀਂ ਆਖੀਏ। ਨਾਨਕੀ ਆਖਿਆ, ਭਾਈ ਜੀ ਤੁਸੀਂ ਨਿਸੰਗ ਆਖਹੁ ਮੁਲਾਹਿਜਾ ਕੋਈ ਨਾ ਰਖਹੁ। ਤਾਂ ਫਿਰ ਗੁਰੂ ਨਾਨਕ ਆਖਿਆ, ਬੇਬੇ ਜੀ ਜੇ ਕਦੀ ਮਰਦਾਨਾ ਅਗੇ ਪਿਛੇ ਆਵੇ ਅਸੀਂ ਹੋਵੀਏ ਨਾ ਹੋਵੀਏ ਤਾਂ ਮਰਦਾਨੇ ਨੂੰ ਖਾਲੀ ਨਾਹੀ ਛਡਣਾ, ਤੂੰ ਭੀ ਵੇਦੀਆਂ ਦੀ ਅੰਸ ਹੈ। ਅਸਾਡਾ ਏਸ ਨਾਲਿ ਵਚਨੁ ਹੈ। ਅਤੇ ਸਿਰੀ ਚੰਦ ਸੋ ਤੈਨੇ ਅਗੈ ਹੀ ਆਪਣੀ ਗੋਦ ਪਾਇ ਲੀਤਾ ਅਤੇ ਅਸਾਨੂੰ ਤੂੰ ਖੁਸੀ ਕਰ, ਅਸੀਂ ਏਥੇ ਭਲੇ ਨਾਹੀ। ਰਮਦੇ ਝਬਦੇ ਭਲੇਂਅ ਸਾਂ। ਤਾਂ ਨਾਨਕੀ ਆਖਿਆ ਜੀ ਜੇ ਤੂੰ ਏਥੇ ਫਿਰਦਾ ਹੈ ਤਾਂ ਭੀ ਮੈਨੂੰ ਵਡਾ ਧੀਰਾਸ ਹੈ। ਅਤੇ ਤੂੰ ਭਾਵੈ ਕਦਾਂ ਦਰਸਨ ਦੇਂਦਾ ਤਾਂ ਭੀ ਮੈ ਨਾਹੀ ਓਦਰਦੀ। ਅਤੇ ਜੇ ਤੂੰ ਦੇਰਿ ਜਾਵੈਗਾ ਤਾਂ ਮੈ ਖਰੀ ਉਦਰ ਜਾਵਾਗੀ ਅਤੇ ਭਾਈ ਜੀ ਜੋ ਤੁਸਾਡੀ ਰਜਾਇ ਹੋਵੈਗੀ ਸੋ ਕਰੋਗੇ, ਮੇਰਾ ਵਸਿ ਕਿਆ ਹੈ। ਤਾਂ ਗੁਰੂ ਨਾਨਕ ਕਹਿਆ ਬੇਬੇ ਜੀ ਤੁਸੀਂ ਖ਼ਾਤਰ ਜਮਾ ਰਖੋ, ਜਿਤੁ ਵੇਲੇ ਤੁਸੀਂ ਯਾਦ ਕਰੋਗੇ। ਤਿਤੁ ਵੇਲੇ ਮੈਂ ਹਾਜਰ ਹੋਸਾਂ। ਨਾਨਕੀ ਕਹਿਆ ਭਲਾ ਭਾਈ ਜੀ ਤੁਸੀ ਅਸਾਡਾ ਮੋਹੁ ਤੋੜਿ ਚਲੇ। ਤਾਂ ਗੁਰੂ ਨਾਨਕ ਆਖਿਆ, ਬੇਬੇ ਜੀ ਮੋਹੁ ਤੋੜਿਆ ਹੀ ਲੋੜਦਾ ਹੈ। ਰਖਿਆ ਨਾਹੀ ਬਣਦਾ। ਰੁਪਏ ਦੇ ਕਰਿ ਦੋਵੇ ਵਿਦਾ ਹੋਇ ਗਏ।

## ਭਾਈ ਲਾਲੋ ਕੋਲ ਜਾਣਾ

ਜਾ ਬਾਹਿਰ ਨਿਕਲੇ ਤਾਂ ਗੁਰੂ ਨਾਨਕ ਮਰਦਾਨੇ ਨੂੰ ਪੁਛਿਆ, ਆਖਿ ਮਰਦਾਨਾ ਕਿਧਰਿ ਚਲਦਾ ਹੈ। ਮਰਦਾਨੇ ਆਖਿਆ, ਜੀ ਮੈ ਕਿਆ ਜਾਣਾ ਅਗਾ ਤੇਰਾ ਅਤੇ ਪਿਛਾ ਮੇਰਾ, ਜਿਧਰ ਜਾਣੇ ਤਿਧਰ ਚਲੁ। ਫੇਰਿ ਗੁਰੂ ਨਾਨਕ ਕਹਿਆ, ਚਲੁ ਮਰਦਾਨਾ ਹਿਕ ਸਾਧੁ ਲਾਲੋ ਤਿਖਾਣ ਏਮਨਾਬਾਦ ਦੇ ਪਰਗਨੇ। ਉਸ ਦਾ ਦਰਸਨੁ ਕਰਦੇ ਜਾਵੀਏ। ਮਰਦਾਨੇ ਆਖਿਆ ਚਲੁ ਜੀ ਭਲਾ ਜੀ। ਸੁਲਤਾਨਪੁਰੋਂ ਚਲੈ ਸਤਾਂ ਦਿਨਾ ਵਿਚਿ ਲਾਲੋ ਦੇ ਘਰਿ ਆਇ ਵੜੇ। ਲਾਲੋ ਅਗੈ ਬੈਠਾ ਕਿਲੇ ਘੜਦਾ ਆਹਾ। ਦੇਖੇ ਤਾਂ ਹਿਕੁ ਤਪਾ ਜੇਹਾ ਹੈ। ਅਤੇ ਗਲਿ ਜੰਞੂ ਹੈਸੁ ਅਤੇ ਹਿਕੁ ਡੂਮੇਟਾ ਨਾਲੇ ਹੈਸੁ। ਲਾਲੋ ਅਗੋਂ ਉਠਿ ਖੜਾ ਹੋਇਆ। ਗੁਰੂ ਨਾਨਕ ਕਹਿਆ ਬੈਠੁ ਭਾਈ ਲਾਲੋ ਬੈਠਿ ਕਰੁ ਕਿਰਤਿ ਕਰੁ। ਲਾਲੋ ਬੈਠਿ ਕਰਿ ਪੁਛਣ ਲਗਾ, ਜੀ ਮੈ ਮਹਰਮ ਨਾਹੀ। ਤੁਸੀ ਮੈਨੂੰ ਜਾਹਰ ਕਰੁ। ਤਾਂ ਗੁਰੂ ਨਾਨਕ ਆਖਿਆ ਭਾਈ ਲਾਲੋ ਅਸੀਂ ਪਰਦੇਸੀ ਆਂ। ਤਾਂ ਫਿਰਿ ਲਾਲੋ ਬੋਲਿਆ ਜੀ ਪਰਦੇਸੀ ਸਭੋ ਸੰਸਾਰ ਹੈ। ਪਰ ਤੁਸੀਂ ਮੁਲੰਮਾ ਛੋਡਿ ਦੇਹੁ ਤੁਸੀਂ ਭਲੇ ਲੋਕ ਨਜਰਿ ਆਵਦੇ ਹੋ ਜਿਉ ਦੀ ਤਿਓ ਆਖੁ ਤਾਂ ਗੁਰੂ ਨਾਨਕ ਕਹਿਆ ਭਾਈ ਲਾਲੋ ਤੂੰ ਜਾਣਦਾ ਹੈਗਾ। ਜੋ ਕੋਈ ਅਜਾਣੁ ਹੋਵੈ ਤਾਂ ਆਖੀਐ ਜਾਣਦੇ ਨੂੰ ਕਿਆ ਆਖਿਆ। ਤਾਂ ਫਿਰਿ ਲਾਲੋ ਬੋਲਿਆ ਜੀ ਕਰਤਾਰ ਦੀ ਕਰਤਾਰ ਹੀ ਜਾਣੇ। ਪਰ ਅਹੁ ਜੁ ਨਾਨਕ ਸਾਧੁ ਪਰਗਟੁ ਹੋਇਆ ਸੋ ਡਿਠਾ ਨਾਹੀ। ਪਰ ਮੈਨੂੰ ਤੂੰ ਓਹ ਨਜਰਿ ਆਵਦਾ ਹੈ। ਤਾਂ ਫਿਰਿ ਗੁਰੂ ਨਾਨਕ ਕਹਿਆ ਭਾਈ ਲਾਲੋ ਪੁਛਦਾ ਕਿਉਂ ਹੈ? ਲਾਲੋ ਕਹਿਆ ਜੀ ਅਸਾਡੀ ਕਚੀ ਮਤਿ ਹੈ। ਅਸੀਂ ਕੀ ਜਾਣਦੇ ਅਸਾਂ ਤਾਂ ਫੇਰਿ ਗੁਰੂ ਨਾਨਕ ਕਹਿਆ ਭਾਈ ਲਾਲੋ ਅਹਿ ਕਚੀ ਮਤ ਵਾਲੇ ਨਾਹੀ ਆਖੀਦੇ। ਤਾਂ ਫੇਰਿ ਲਾਲੋ ਪੁਛਿਆ ਜੀ ਤੁਸਾਡਾ ਨਾਉ ਕਿਆ ਹੈ। ਤਾਂ ਮਰਦਾਨਾ ਬੋਲਿਆ ਭਾਈ ਲਾਲੋ ਏਨਾ ਦਾ ਨਾਉ ਨਾਨਕ ਨਿਰੰਕਾਰੀ ਹੈ। ਲਾਲੋ ਆਖਿਆ ਭਾਈ ਤੇਰਾ ਨਾਉ ਕਿਆ ਹੈ। ਮਰਦਾਨੇ ਆਖਿਆ ਭਾਈ ਲਾਲੋ ਜੀ ਮੇਰਾ ਨਾਉ ਮਰਦਾਨਾ ਮਿਰਾਸੀ ਹੈ। ਤਾਂ ਫੇਰਿ ਲਾਲ ਆਖਿਆ ਜੀ ਤੂੰ

ਆਪਣਾ ਨਾਉ ਕਿਉਂ ਨਹੀਂ ਦਸਿਦਾ। ਤਾਂ ਨਾਨਕ ਕਹਿਆ ਭਾਈ ਲਾਲੋ ਮਰਦਾਨੇ ਦਸਿਆ ਨਾ। ਤਾਂ ਲਾਲੋ ਆਖਿਆ ਜੀ ਆਪਣਾ ਨਾਉ ਦਸਿਆ ਕੋਈ ਪਾਪ ਤਾਂ ਨਾਹੀ ਲਗਦਾ ਨਾ। ਤਾਂ ਗੁਰੂ ਨਾਨਕ ਹਸਿਆ ਹਸਿ ਕਰਿ ਆਖਿਓਸੁ ਭਾਈ ਲਾਲੋ ਮੇਰਾ ਨਾਉ ਨਾਨਕ ਨਿਰੰਕਾਰੀ ਹੈ। ਤਾਂ ਲਾਲੋ ਪੈਰਾਂ ਤੇ ਢਹਿ ਪਇਆ। ਤਾਂ ਗੁਰੂ ਨਾਨਕ ਕਹਿਆ ਭਾਈ ਲਾਲੋ ਜੀ ਤੁਸਾਡਾ ਅਸਾਡਾ ਏਹੋ ਵਚਨੁ ਆਹਾ। ਤਾਂ ਫਿਰਿ ਲਾਲੋ ਆਖਿਆ ਅਗੋ ਛੇੜਣੀ ਨਾਹੀ। ਅੰਦਰ ਦੀ ਅੰਦਰ ਰਖਣੀ। ਜਾਹਰਿ ਨਾਹੀ ਕਰਣੀ ਗੁਰੂ ਨਾਨਕ ਹਸਿਆ, ਲਾਲੋ ਕਹਿਆ ਜੀ ਕਿਉ ਹਸੇ ਤਾਂ ਗੁਰੂ ਨਾਨਕ ਕਹਿਆ ਭਾਈ ਲਾਲੋ ਕਿਵੇ ਛਪੀਏ ਭੀ ਰਹੀਏ, ਛਪੀ ਨਾਹੀ ਰਹਣਦੀ ਤਾਂ ਫਿਰਿ ਲਾਲੋ ਬੋਲਿਆ ਜੀ ਰਜਾਇ ਤੁਸਾਡੀ ਅਸੀਂ ਕੀ ਆਖੀਏ। ਏਹਿ ਗਲਾਂ ਕਰਿ ਕੇ ਲਾਲੋ ਰਸੋਈ ਦੇ ਆਹਰਿ ਹੋਇਆ।............ ਲਾਲੋ ਰਸੋਈ ਤਯਾਰ ਕਰਿ ਕੇ ਸਦਣਿ ਆਇਆ। ਚਲੋ ਗੁਰੂ ਜੀ ਪਰਸਾਦੁ ਤਯਾਰੁ ਹੈ। ਤਾਂ ਗੁਰੂ ਨਾਨਕ ਆਖਿਆ ਭਾਈ ਲੈ ਆਉ ਲਾਲੋ ਇਥੇ ਹੀ ਲਿਆਉ। ਲਾਲੋ ਆਖਿਆ ਜੀ ਤੁਸਾਡੇ ਗਲਿ ਜੰਞੂ ਹੈਗਾ। ਤਾਂ ਗੁਰੂ ਨਾਨਕ ਆਖਿਆ ਭਾਈ ਲਾਲੋ ਜਿਤਨੀ ਧਰਤੀ ਤਿਤਨਾ ਚਉਕਾ, ਲਿਆਉ ਇਥੇ ਹੀ। ਲਾਲੋ ਲੈ ਕਰਿ ਅਗੇ ਆਣਿ ਰਖਿਆ ਪਰਸਾਦੁ। ਜਾਂ ਮਰਾਦਾਨਾ ਦੇਖੇ ਤਾਂ ਲਹੇਡਰੇ ਦੀ ਰੋਟੀ ਅਤੇ ਸਾਗ ਦੀ ਪਿਨੀ ਸਰ੍ਹੁ ਦੀ। ਮਰਦਾਨੇ ਜੀ ਵਿਚਿ ਗਿਣਤੀ ਖਾਧੀ। ਤਾਂ ਗੁਰੂ ਨਾਨਕ ਅੰਤਰਿਜਾਮੀ ਆਹਾ, ਗੁਰੂ ਨਾਨਕ ਮਰਦਾਨੇ ਨੁ ਪੁਛਿਆ, ਕਿਉ ਮਰਦਾਨਾ। ਆਖਿਆ ਸੁਖ ਜੀ। ਗੁਰੂ ਨਾਨਕ ਕਹਿਆ ਮਰਦਾਨਾ ਖਾਵੇਗਾ ਤਾਂ ਜਾਣੇਗਾ। ਮਰਦਾਨੇ ਟੁਕੁ ਭੰਨ ਕਰਿ ਮੁਹਿ ਵਿਚਿ ਪਾਇਆ ਤਾਂ ਅੰਬ੍ਰਿਤ ਦਾ ਸੁਆਦੁ ਆਇਆ। ਗੁਰੂ ਨਾਨਕ ਆਖਿਆ ਮਰਦਾਨਾ ਦੇਹਿ ਖਬਰ ਪਰਸਾਦ ਦੀਆ। ਕੇਹਾ ਕੁ ਹੈ? ਮਰਦਾਨੇ ਆਖਿਆ ਜੀ ਕੇਹੜਾ ਸੁਆਦੁ ਲਵੇ ਲਾਵਾ। ਲਾਲੋ ਆਖਿਆ ਜੀ ਤੂੰ ਨਾਨਕ ਨਿਰੰਕਾਰੀ ਹੈ ਤੁਸਾਂ ਪਰਸਾਦ ਵਲਿ ਦੇਖਣਾ ਨਾਹੀ ਤੁਸਾਂ ਅਮਰਤ ਵਲਿ ਦੇਖਣਾ। ਤਾਂ ਗੁਰੂ ਨਾਨਕ ਆਖਿਆ ਭਾਈ ਲਾਲੋ ਕੋਈ ਅੰਮ੍ਰਿਤ ਜੁ ਕਹੀਦਾ ਹੈ ਸੋ ਇਸ ਪਰਸਾਦੁ ਵਿਚਿ ਤਉ ਪਾਇਆ ਹੈ। ਭਾਈ ਲਾਲੋ ਮਥਾ ਟੇਕਿਆ ਆਖਿਓਸੁ ਜੀ ਮੈਨੂ ਤੁਸਾਂ ਅਜੁ ਨਿਹਾਲੁ ਕੀਤਾ। ਅਤੇ ਮੇਰੀ ਜਨਮ ਮਰਨ ਕੀ ਮੈਲੁ ਲਾਹੀਆ। ਲਾਲੋ ਕਹਿਆ ਗੁਰੂ ਮੈ ਨਿਹਾਲੁ ਹੋਇਆ। ਮਰਦਾਨੇ ਨੂੰ ਗੁਰੂ ਨਾਨਕ ਕਹਿਆ ਆਖੁ ਮਰਦਾਨਾ ਹੁਣਿ ਕਿਧਰ ਚਲਦਾ ਹੈ। ਮਰਦਾਨੇ ਆਖਿਆ ਜੀ ਜਿਧਰ ਤੁਸਾਡੀ ਖੁਸੀ ਹੋਵੈ। ਫਿਰਿ ਗੁਰੂ ਨਾਨਕ ਕਹਿਆ ਮਰਦਾਨਾ ਤੂੰ ਆਖੈ ਸੋ ਕਰੀਏ। ਮਰਦਾਨੇ ਕਹਿਆ ਜੀ ਹਉ ਆਖਿ ਨਾਹੀ ਸਕਦਾ ਪਰੁ ਏਸ ਧਰਤੀ ਅਸਾਡਾ ਨਿੰਦੁ ਬਹੁਤ ਹੋਂਦਾ ਹੈ। ਤਾਂ ਫਿਰਿ ਗੁਰੂ ਨਾਨਕ ਕਹਿਆ ਦੇਖੁ ਮਰਦਾਨਾ ਤਿਨਿ ਦਿਨਿ ਅਸੀਂ ਲਾਲੋ ਦੇ ਘਰਿ ਰਹੇ ਆਹੇ ਆਤਮਾ ਸੁਪਰਸੰਨ ਰਹਿਆ ਹੈ। ਹੁਣਿ ਲਾਲੋ ਥੋ ਵਿਦਾ ਲੀਚੇ। ਅਤੇ ਏ ਦੁਖਣਾ ਦੁਖਾਵਣਾ ਪਉਦਾ ਹੈ। ਅਸੀਂ ਫਕੀਰ ਆਹੇ ਅਸਾਂ ਕਿਸੇ ਨਾਲਿ ਪਰੋਜਨੁ ਨਾਹੀ। ਅਸਾਡੀ ਜਿਥੇ ਸਾਧ ਮੂਰਤਿ ਹੋਵੇ ਤਿਥੋ ਅਸਾਡੀ ਰਹਤ ਲੋੜੀਦੀ ਹੈ ਮਰਦਾਨੇ ਕਹਿਆ ਜੀ ਮੇਰੇ ਮਨ ਦੀ ਬੁਝੀਆ। ਜਿਸ ਗਲੀ ਕੂਚੇ ਜਾਇ ਨਿਕਲੇ ਆਹੇ ਸੋਈ ਅਸਾਨੂ ਆਖਦੇ ਹੈਨਿ ਆਏ ਕੁਰਾਹੀ। ਤੇਰੀ ਤੂੰ ਜਾਣੁ ਪਰੁ ਅਸੀਂ ਤਾਂ ਦੁਖ ਜਾਂਦੇ ਆਹੇ। ਪਰਭਾਤਿ ਹੋਈ ਤਾਂ ਗੁਰੂ ਨਾਨਕ ਲਾਲੋ ਨੂੰ ਆਖਿਆ ਭਾਈ ਲਾਲੋ ਤੈਨੂ ਕਰਤਾਰ ਚਿਤਿ ਆਵੇ। ਅਸਾਨੂੰ ਤੂੰ ਖੁਸੀ ਕਰੁ ਅਸੀਂ ਹੁਣਿ ਰਉਦੇ ਝਮਦੇ ਖੇਲੀਏਗੇ। ਲਾਲੋ ਆਖਿਆ ਗੁਰੂ ਜੀ ਅਸਾਂ ਵਿਚਿ ਅਵਗਿਆ ਕਿਆ ਪਈ। ਗੁਰੂ ਨਾਨਕ ਕਹਿਆ ਭਾਈ ਲਾਲੋ ਤੁਸਾਂ ਵਿਚਿ ਅਵਗਿਆ ਕਾਈ ਜੁ ਹੋਵੇਗੀ ਤੂੰ ਜਾਣ।

# ਮਲਕ ਭਾਗੋ ਦਾ ਬ੍ਰਹਮ ਭੋਜਨ

ਜਾਂ ਬ੍ਰਹਮ ਭੋਜੁ ਹੋਇਆ ਤਾਂ ਨਾਨਕ ਨ ਗਇਆ। ਲਾਲੋ ਨੇ ਗੁਜਰਾਨ ਕੀਤੀ ਤਾਂ ਬਾਮਣ ਮਲਿਕ ਪਾਸਿ ਚੁਗਲੀ ਕੀਤੀ ਅਤੇ ਬਾਮਣ ਦੁਸਟੀ ਭੀ ਕਰਦਾ ਆਹਾ। ਬਾਮਣ ਮਲਕ ਨੂ ਕਹਿਆ ਜੀ ਨਾਨਕ ਤਪਾ ਤੁਸਾਡੇ ਬ੍ਰਹਮ ਭੋਜ ਵਿਚਿ ਨ ਆਇਆ। ਤਾਂ ਮਲਕ ਬਾਮਣ ਨੂ ਪੁਛਿਆ ਪਾਂਧਾ ਤਉ ਨਿਉਦਾ ਪਾਇਆ ਆਹਾ ਬਾਮਣ ਕਹਿਆ ਜੀ ਮੈ ਬਹੁਤ ਬਹੁਤ ਕੀਤੀ ਆਹੀ। ਮਲਕ ਬਾਮਣ ਨੂ ਕਹਿਆ ਜਾਹਿ ਤੂੰ ਉਸ ਤਾਈ ਸਦ ਲਿਆਉ। ਬਾਮਣੁ ਲਾਲੋ ਦੇ ਘਰਿ ਗਇਆ। ਬਾਮਣ ਲਾਲੋ ਨੂ ਪੁੱਛਿਆ ਲਾਲੋ ਏਥੇ ਨਾਨਕ ਤਪਾ ਹੈ। ਲਾਲੋ ਆਖਿਆ ਆਹੋ ਜੀ ਹੈ। ਬਾਮਣ ਆਖਿਆ ਲਾਲੋ ਬਾਹਿਰ ਭੇਜਿ ਦੇਹਿ। ਗੁਰੂ ਨਾਨਕ ਬਾਹਿਰ ਆਇਆ ਆਇ ਕਰਿ ਆਖਿਓਸੁ ਕਿਉ ਪਾਂਧਾ। ਬਾਮਣ ਆਖਿਆ ਤੁਹਾਨੂ ਮਲਕ ਸਦਦਾ ਹੈ। ਤੂੰ ਮਲਕ ਪਾਸਿ ਚਲੁ। ਗੁਰੂ ਨਾਨਕ ਕਹਿਆ ਪਾਂਧਾ ਮੇਰਾ ਮਲਕ ਨਾਲਿ ਕਿਆ ਕੰਮ ਹੈ। ਬਾਮਣ ਜਾਇ ਮਲਕ ਪਾਸਿ ਦੂਣੀ ਚੁਗਲੀ ਕੀਤੀ। ਦੇਖਹੁ ਮਲਕ ਜੀ ਹਿਕੁ ਤਾਂ ਖਤ੍ਰੀ ਦਾ ਪੁਤ੍ਰ ਹੈ ਅਤੇ ਸੂਦ੍ਰਾਂ ਦੇ ਘਰਿ ਜੂਠ ਕਰਦਾ ਹੈ। ਅਤੇ ਬ੍ਰਹਮ ਭੋਜ ਨੂੰ ਨਾਉ ਰਖਦਾ ਹੈ ਤੀਜੇ ਤੁਸਾਡੇ ਸਦੇ ਆਂਵਦਾ ਨਾਹੀ। ਮਲਕ ਗੁਸੇ ਹੋਇ ਕੇ ਬਾਮਣ ਨੂੰ ਆਖਿਆ ਜਾਇ ਪਕੜਿ ਲਿਆਉ। ਬਾਮਣ ਜਾਇ ਤਾਂਬੀਆ ਕੀਤਾ। ਚਲ ਨਾਨਕ ਮਲਕ ਗੁਸੇ ਹੋਇਆ ਹੈ! ਤੂੰ ਚਲੁ! ਤਪਾ। ਗੁਰੂ ਨਾਨਕ ਚਲਿਆ ਪਿਛੋਂ ਲਾਲੋ ਨ ਰਹਿ ਸਕਿਆ। ਲਾਲੋ ਭੀ ਪਿਛੇ ਗਇਆ। ਅਗੇ ਨਾਨਕ ਗੁਰੂ ਨੂੰ ਬਾਮਣ ਲੈ ਗਇਆ। ਪੰਜੇ ਬਾਮਣ ਜਾਇ ਮਾਲਕ ਨੂੰ ਆਖਿਆ ਮਲਕ ਜੀ ਨਾਨਕ ਤਪਾ ਆਇਆ ਹੈ। ਮਲਕ ਕਹਿਆ ਪੰਜਾ ਅੰਦਰ ਲੈ ਆਉ। ਪੰਜੇ ਬ੍ਰਹਮਣ ਗੁਰੂ ਨਾਨਕ ਨੂੰ ਅੰਦਹਿ ਸਦਿਆ ਗੁਰੂ ਨਾਨਕ ਅੰਦਰ ਗਇਆ। ਅੰਦਰ ਜਾਇ ਕਰਿ ਆਖਿਆ ਕਿਉ ਮਲਕ ਮੈਨੂ ਕਿਉ ਸਦਿਆ ਹੈ। ਮਲਕ ਕਹਿਆ ਕਿਉ ਤਪਾ ਤੂੰ ਬ੍ਰਹਮ ਭੋਜ ਵਿਚਿ ਕਿਉ ਨ ਆਇਓ? ਗੁਰੂ ਨਾਨਕ ਆਖਿਆ ਸੁਣਿ ਮਲਕ ਅਸੀਂ ਫਕੀਰ ਆਹੇ ਜਿਥੇ ਗੁਜਰੀ ਤਿਥਾਊ। ਮਲਕ ਗੁਸੇ ਹੋਏ ਕੇ ਆਖਿਆ, ਕਿਉਂ ਜੀ ਤਪਾ ਨਾਉ ਰਖਾਵਣਾ ਅਤੇ ਬ੍ਰਹਮ ਭੋਜ ਨੂ ਨਾਉ ਰਖਣਾ ਅਤੇ ਸੂਦ੍ਰ ਤ੍ਰਖਾਣ ਦੇ ਘਰਿ ਖਾਵਣਾ। ਗੁਰੂ ਨਾਨਕ ਕਹਿਆ ਸੁਣਿ ਮਲਕ ਕੁਝ ਹੁਣਿ ਖਵਾਇ। ਮਲਕ ਆਖਿਆ, ਅਵੋ ਪੰਜਾ! ਜਾਇ ਇਸ ਤਪੇ ਨੂ ਆਣਿ ਖਵਾਇ। ਜਾਂ ਗੁਰੂ ਨਾਨਕ ਪਿਛੇ ਫਿਰਿ ਦੇਖੇ ਤਾਂ ਲਾਲੋ ਖੜਾ ਹੈ। ਗੁਰੂ ਨਾਨਕ ਕਹਿਆ ਲਾਲੋ ਲਿਆਉ। ਲਾਲੋ ਚਉੜਿਆ ਘਰਿ ਆਇ ਕਰਿ ਖੰਨੀ ਰੋਟੀ ਕੋਧ੍ਰੇ ਦੀ ਲੈ ਗਇਆ। ਓਧਰੋ ਪੰਜਾ ਬਾਮਣ ਲੁਚੀਆ ਕਚਉੜੀਆਂ ਲਿਆਇਆ। ਗੁਰੂ ਨਾਨਕ ਸਜੇ ਹਥਿ ਕੋਧ੍ਰੇ ਦੀ ਰੋਟੀ ਲੀਤੀ ਲਾਲੋ ਦੀ। ਅਤੇ ਖਬੇ ਹਥਿ ਲੂਚੀ ਕਚਉੜੀ ਲੀਤੀ ਮਲਕ ਭਾਗੋ ਦੀ। ਦੋਵੇਂ ਹਥਿ ਝਪੀੜੇ ਕੋਧ੍ਰੇ ਦੀ ਰੋਟੀ ਕੋਲੋ ਦੁਧੁ ਸਿਮੇ ਅਤੇ ਲੂਚੀ ਕਚਉੜੀਆਂ ਵਿਚੋਂ ਲਹੂ ਸਿਮੇ। ਜਿਤਨੀ ਮਜਲਸ ਬੈਠੀ ਆਹੀ ਤਿਨੀ ਬਿਮਾਦ ਹੋਇ ਗਈ। ਗੁਰੂ ਨਾਨਕ ਕਹਿਆ ਮਲਕ ਆਦਮੀਆਂ ਦੇ ਲੋਹੂ ਦਾ ਬ੍ਰਹਮ ਭੋਜੁ ਕੀਤਾ ਹਈ। ਏਹ ਰੋਟੀ ਸੂਦ੍ਰ ਦੇ ਘਰ ਦੀ ਹੋਈ ਬ੍ਰਹਮ ਭੋਜੁ ਲਾਲੋ ਦੇ ਘਰਿ ਹੋਦਾ ਹਈ ਨਿਤਾ ਪ੍ਰਤਿ। ਮਲਕ ਦਾ ਵਸ ਚਲੇ ਕੁਝ ਨਾਹੀ ਮਨ ਵਿਚਿ ਬਹੁਤੇਰਾ ਗੁਸਾ ਖਾਵੇ।

## ਬੰਦੀ ਖਾਨੇ ਵਿਚ

ਅਤੇ ਪਠਾਣ ਅਗੇ ਮੁਸਾਹਿਬੁ ਆਹਾ। ਅਤੇ ਖਾਂ ਦਾ ਪੁਤ੍ਰ ਬਹੁਤ ਦੁਖੀ ਆਹਾ ਤਾਂ ਦਾਰੂ ਬਹੁਤ ਕਰਿ ਰਹੇ ਆਹੇ। ਅਤੇ ਖਾਂ ਮਲਕ ਭਾਗੋ ਨੋ ਕਹਿਆ, ਐਇ ਮਲਕ ਮੈ ਕਿਆ ਕਰੋ ਮੇਰਾ ਬੇਟਾ ਜੁਆਨੁ ਚੰਗਾ ਹੋਤਾ ਨਾਹੀ। ਮਲਕ ਭਾਗੋ ਅਤੇ ਖਾਂ ਨੂੰ ਕਹਿਆ, ਖਾਂ ਜੀ! ਕੋਈ ਕਾਮਲੁ ਫਕੀਰੁ ਪਕੜੋ ਤੁਮਾਰਾ ਬੇਟਾ ਚੰਗਾ ਹੋਵੇ। ਅਤੇ ਖਾਂ ਪਠਾਣ ਕਹਿਆ ਐਇ ਮਲਕ ਮੈ ਕਿਆ ਜਾਣਤਾ ਹੋਂ ਜੋ ਕਾਮਲ ਕਉਣ ਹੈ ਅਰਿ ਕਾਮਲ ਨਾਹੀ। ਮਲਕਿ ਫਿਰ ਕਹਿਆ ਖਾਂ ਜੀ ਤੁਮ ਫਕੀਰੋਂ ਕੋ ਸਭਨਾ ਕੋ ਪਕੜੋ ਕੋਈ ਨਿਕਲਿ ਰਹੇਗਾ। ਅਤੇ ਖਾਂ ਹੁਕਮੁ ਕੀਤਾ ਫਕੀਰੋ ਕਉ ਪਕੜੋ। ਫਕੀਰ ਲਗੇ ਪਕੜੀਵਣਿ ਵਿਚੇ ਫਿਰਦਾ ਗੁਰੂ ਨਾਨਕ ਭੀ ਪਕੜਿਆ। ਖਬਰ ਲਾਲੋ ਤ੍ਰਖਾਣ ਸਿਖ ਨੂੰ ਹੋਈ ਲਾਲੋ ਜਾਇ ਦੇਖੈ ਤਾਂ ਕਿਆ ਦੇਖੇ ਗੁਰੂ ਨਾਨਕ ਬਧਾ ਬੈਠਾ ਹੈ। ਲਾਲੋ ਦੇਖਿ ਕਰਿ ਬੈਰਾਗ ਵਿਚਿ ਆਇਆ। ਜਾਂ ਗੁਰੂ ਨਾਨਕ ਦੇਖੇ ਤਾਂ ਲਾਲੋ ਬੈਰਾਗੁ ਕਰਦਾ ਹੈ। ਤਾਂ ਗੁਰੂ ਨਾਨਕ ਕਹਿਆ ਕਿਉਂ ਭਾਈ ਲਾਲੋ, ਲਾਲੋ ਕਹਿਆ ਜੀ ਏਹੁ ਕਿਆ ਹੋਇਆ। ਤਬ ਗੁਰੂ ਨਾਨਕ ਤਿਲੰਗ ਰਾਗ ਵਿਚਿ ਸਬਦੁ ਕਹਿਆ :—

ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ॥

[ਤਿਲੰਗ ਮਹਲਾ ੧ ਘਰ ੩ ॥ ੫॥ (੭੨੨)]

ਤਾਂ ਲਾਲੋ ਆਖਿਆ ਜੀ ਮੁਗਲ ਏਡੀ ਜੁਲਮੀ ਕਰੇਗਾ। ਤਾਂ ਗੁਰੂ ਨਾਨਕ ਰਾਗ ਤਿਲੰਗ ਵਿਚਿ ਸਬਦੁ ਬੋਲਿਆ :—

ਖੁਰਾਸਾਨ ਖਸਮਾਨਾ ਕੀਆ ਹਿੰਦੁਸਤਾਨੁ ਡਰਾਇਆ॥

[ਆਸਾ ਮਹਲਾ ੧ ਘਰ ੬॥ ੩੯॥ (੬੬੦)]

## ਮਰਦਾਨੇ ਦਾ ਤਲਵੰਡੀ ਜਾਣਾ

ਅਗੇ ਬਾਲਾ ਸੰਧੂ ਤਲਵੰਡੀ ਗਇਆ ਸੀ ਪਿਛੇ ਗਇਆ ਮਰਦਾਨਾ। ਅਗੇ ਬਾਲੇ ਨੂੰ ਕਾਲੂ ਵੇਦੀ ਪੁਛਦਾ ਸੀ, ਵੇ ਬਾਲਾ! ਤੁਹਿ ਮੇਰਾ ਪੁਤ੍ਰ ਚੰਗਾ ਭਲਾ ਖਟਦਾ ਕਮਾਵਦਾ ਗਵਾਇਆ। ਬਾਲੇ ਆਖਿਆ ਮਹਤਾ ਕਾਲੂ ਤੂੰ ਤਾਂ ਧੀ ਜਵਾਈ ਨੂੰ ਜਾਇ ਪੁਛਿ ਮੈਨੂੰ ਕੁਝ ਨਾ ਆਖੁ ਅਸਾਂ ਹੱਥੋਂ ਆਪਣੀ ਕਮਾਈ ਨਾਨਕ ਦੇ ਪਿਛੇ ਗਵਾਈ ਹਈ। ਤਿਵੈ ਮਰਦਾਨਾ ਗਇਆ। ਮਰਦਾਨੇ ਕਾਲੂ ਨੂੰ ਕਲਿਆਣ ਦਿਤਾ। ਕਾਲੂ ਆਖਿਆ ਦੇਹਿ ਮਰਦਾਨਾ ਨਾਨਕ ਦੀਆਂ ਖਬਰਾਂ। ਮਰਦਾਨੇ ਆਖਿਆ ਮਹਤਾ ਜੀ ਤੁਸੀਂ ਗਣਤੀ ਕਾਈ ਨਾ ਕਰੋ। ਨਾਨਕ ਤੇਰੇ ਘਰਿ ਚੰਦੁ ਸੂਰਜੁ ਅਤੇ ਰਾਮ ਕ੍ਰਿਸ਼ਨ ਅਵਤਾਰੁ ਲੀਤਾ ਹਈ। ਮਹਤਾ ਜੀ! ਤੁਸੀਂ ਅਨੰਦ ਗਾਵੋ। ਕਾਲੂ ਆਖਿਆ, ਸੁਣ ਤੋ ਲੋ ਕੋ ਨਾਨਕ ਮੇਰਾ ਨਾਉ ਡੋਬਿਆ, ਏਹੁ ਬਿਆਕਲੁ ਡੂਮ ਆਖਦਾ ਹੈ ਤੇਰੇ ਘਰਿ ਚੰਦੁ ਅਰੁ ਸੂਰਜੁ ਹੋਇਆ ਹੈ। ਮਰਦਾਨੇ ਆਖਿਆ, ਜਜਮਾਨ ਤੈਨੂੰ ਏਹਾ ਖਬਰ ਹੈ। ਅਤੇ ਉਸ ਨੂੰ ਸਾਰੀ ਪੈਦਾਇਸ ਦੀ ਖਬਰ ਹੈ। ਖਬਰ ਰਾਇ ਬੁਲਾਰ ਨੂੰ ਹੋਈ ਜੋ ਮਰਦਾਨਾ ਨਾਨਕ ਪਾਸੋ ਆਇਆ ਹੈ। ਰਾਇ ਬੁਲਾਰ ਆਦਮੀ ਭੇਜਿ ਕਰਿ ਮਰਦਾਨੇ ਨੂੰ ਸਦਿਆ ਮਰਦਾਨੇ ਆਇ ਕਲਿਆਣਿ ਦਿਤਾ। ਰਾਇ ਆਖਿਆ ਆਖੁ ਮਰਦਾਨਾ ਨਾਨਕ ਜੀ ਦੀਆਂ ਖਬਰਾਂ। ਮਰਦਾਨੇ ਆਖਿਆ ਲਉ ਰਾਇ ਜੀ ਨਾਨਕ ਜੀ ਦੀਆਂ ਖਬਰਾਂ। ਨਾਨਕ ਪਾਤਿਸਾਹਾਂ ਦਾ ਪਾਤਿਸਾਹੁ ਨਾਨਕ ਪੀਰਾਂ ਦਾ ਪੀਰ, ਨਾਨਕ ਫਕੀਰਾਂ ਸਿਰਿ ਫਕੀਰੁ। ਰਾਇ ਜੀ! ਨਾਨਕ ਦੇ ਤੁਲਿ ਕੋਈ

ਨਾਹੀ। ਨਾਨਕ ਦੇ ਉਪਰਿ ਹਿਕੁ ਖੁਦਾਇ ਹੈ। ਨਾਨਕ ਨੂੰ ਖੁਦਾਇ ਵਡਾ ਮਰਤਬਾ ਦਿਤਾ ਹੈ। ਤੇਰਾ ਇਕ ਕਹਿਆ ਮਰਦਾਨਾ ਅਸੀਂ ਬਿਰਧਿ ਹੋਏ ਆਹੇ ਤੂੰ ਕਿਵੇਂ ਨਾਨਕ ਨੂੰ ਇਥੇ ਭੀ ਲਿਆਵੇ। ਉਸ ਦਾ ਦੀਦਾਰੁ ਕਰੀਏ। ਮਰਦਾਨੇ ਆਖਿਆ ਰਾਇ ਜੀ ਓਹੁ ਮੇਰੇ ਹਥਿ ਨਾਹੀ ਮੈ ਓਸਦੇ ਹਥ ਹਾਂ ਅਤੇ ਆਪਣੀ ਵਲੋਂ ਤਖਸੀਰ ਨ ਕਰਸਾਂ। ਰਾਇ ਆਖਿਆ ਮਰਦਾਨਾ ਏਹ ਚੰਗਿਆਈ ਅਸਾਂ ਨਾਲਿ ਕਰਸੀ। ਮਰਦਾਨੇ ਆਖਿਆ ਜੀ ਹਿਕੁ ਹੋਰੁ ਕੰਮੁ ਕਰੋ ਰਾਇ ਆਖਿਆ, ਆਖੁ ਜੀ ਮੇਰੇ ਨਾਲਿ ਬਾਲਾ ਸੰਧੂ ਮਿਲੇ। ਰਾਇ ਬਾਲੇ ਸੰਧੂ ਨੂੰ ਸਦਾਇਆ ਲਗਾ ਆਖਣ ਭਾਈ ਬਾਲਾ ਤੂ ਮਰਦਾਨੇ ਨਾਲਿ ਜਾਇ ਅਤੇ ਨਾਨਕ ਨੂੰ ਅਸਾ ਤੋੜੀ ਲੈ ਆਉ। ਅਤੇ ਜੇ ਨ ਆਵੇ ਤਾਂ ਮੇਰੀ ਬਹੁਤੁ ਆਜਜੀ ਕਰਣੀ, ਅਤੇ ਆਖਣਾ ਜੋ ਰਾਇ ਕਹੰਦਾ ਹੈ ਇਕੁ ਵਾਰੀ ਮੈਨੂੰ ਦੀਦਾਰੁ ਦੇਹਿ, ਖੁਦਾਇ ਦੇ ਵਾਸਤੇ। ਬਾਲੇ ਆਖਿਆ, ਭਲਾ ਰਾਇ ਜੀ ਤੁਸੀਂ ਹਿਕੁ ਵਾਰੀ ਭੇਜਦੇ ਹੋ, ਅਸਾਂ ਤੁਸਾਡੇ ਵਾਸਤੇ ਦਸ ਵਾਰੀ ਜਾਵੀਏਗੇ। ਰਾਇ ਕਹਿਆ ਭਾਈ ਬਾਲਾ ਖੁਦਾਇ ਤੇਰਾ ਭਲਾ ਕਰੇਗਾ।

## ਗੁਰੂ ਜੀ ਦਾ ਤਲਵੰਡੀ ਜਾਣਾ

ਬਾਲਾ ਅਤੇ ਮਰਦਾਨਾ ਏਮਨਾਵਾਦ ਲਾਲੋ ਦੇ ਘਰਿ ਆਏ। ਆਇ ਕਰਿ ਗੁਰੂ ਨਾਨਕ ਨੂੰ ਆਖਣ ਲਗੇ ਗੁਰੂ ਜੀ ਰਾਇ ਬੁਲਾਰ ਭਟੀ ਤੁਸਾਡੇ ਦਰਸਨ ਦੀ ਚਾਹ ਵਡੀ ਰਖਦਾ ਹੈ। ਤੁਸੀਂ ਰਾਇ ਤਾਈ ਦਰਸਨ ਦੇਹੋ। ਤਾਂ ਗੁਰੂ ਨਾਨਕ ਕਹਿਆ, ਭਾਈ ਬਾਲਾ ਅਗੇ ਕਾਲੂ ਹੈ ਦੁਖਣਾ ਪਉਸੀ। ਤਾਂ ਫਿਰਿ ਬਾਲੇ ਕਹਿਆ ਜੀ ਤੁਸਾ ਓਥੇ ਰਹਣਾ ਨਾਹੀ। ਅਤੇ ਰਾਇ ਕਹਿਆ ਹੈ ਮੇਰੀ ਦੇਹਿ ਵਡੀ ਹੋਈ ਹੈ, ਨਾਹੀ ਤਾਂ ਮੈ ਤੇਰੇ ਦਰਸਨ ਨੂੰ ਸਿਰਿ ਦੇ ਪਰਣੇ ਆਵਾਂ। ਤਾਂ ਗੁਰੂ ਨਾਨਕ ਆਖਿਆ, ਭਾਈ ਬਾਲਾ ਰਾਇ ਦਾ ਭਾਰੁ ਅਸਾਡੀ ਗਰਦਨ ਉਤੇ ਹੈ ਚਲੋ ਲਾਹਿ ਆਵੀਏ ਤਾਂ ਬਾਲਾ ਸੰਧੂ ਅਤੇ ਮਰਦਾਨਾ ਮਰਾਸੀ ਬਹੁਤੁ ਖੁਸੀ ਹੋਏ। ਗੁਰੂ ਆਖਿਆ ਭਾਈ ਲਾਲੋ ਅਸੀ ਤਲਵੰਡੀ ਜਾਂਦੇ ਆਹੇ। ਤਾਂ ਲਾਲੋ ਆਖਿਆ, ਜੀ ਤੁਸੀਂ ਤਾਂ ਮਹੀਨਾ ਪੂਰਾ ਹੋਵਣ ਦੇਓ। ਤਾਂ ਗੁਰੂ ਨਾਨਕ ਕਹਿਆ ਅਜੁ ਪੰਜੀ ਦਿਨ ਹੋਏ ਹੈਨਿ। ਫੇਰਿ ਪੰਜ ਦਿਨ ਆਇ ਰਹੀਏਗੇ। ਤਾਂ ਲਾਲੋ ਆਖਿਆ, ਏਹੁ ਬਾਲਾ ਕਿਥੋਂ ਆਇ ਪਇਆ। ਤਾਂ ਬਾਲੇ ਆਖਿਆ ਭਾਈ ਲਾਲੋ ਤੁਧੇ ਵਾਂਗੂ ਰਾਇ ਭੀ ਖਰਾ ਪਿਆਰਾ ਹੈ। ਤਾਂ ਲਾਲੋ ਆਖਿਆ ਭਾਈ ਬਾਲਾ ਡਾਢਿਆ ਨਾਲਿ ਜੋਰੁ ਕੁਝ ਨਾਹੀ ਚਲੇ ਤਾਂ ਉਥੋ ਵਿਦਾ ਲੀਤੀ।

ਗੁਰੂ ਨਾਨਕ ਅਤੇ ਬਾਲਾ ਅਤੇ ਮਰਦਾਨਾ ਤ੍ਰੈ ਚਲੇ ਦਸਵੇ ਦਿਨ ਆਇ ਤਲਵੰਡੀ ਵੜੇ। ਰਾਇ ਨੂੰ ਖਬਰਿ ਹੋਈ ਬਾਲਾ ਅਤੇ ਮਰਦਾਨਾ ਨਾਨਕ ਨੂੰ ਲੈ ਆਏ। ਕਾਲੂ ਅਤੇ ਲਾਲੂ ਅਤੇ ਅੰਮਾ ਬੀਬੀ ਤ੍ਰੈ ਇਕਠੇ ਹੋਇ ਬੈਠੇ। ਇਨਾ ਸੁਣਿਆ ਜੁ ਨਾਨਕੁ ਅਸਾਡਾ ਪੁਤ੍ਰ ਆਇਆ ਹੈ। ਪਰੁ ਕਿਥੇ ਹੈ ਚੰਦ੍ਰ ਭਾਨ ਸੰਧੂ ਦੇ ਖੂਹ ਤੇ ਹੈ ਚੰਦ੍ਰ ਭਾਨ ਬਾਲੇ ਦਾ ਪਿਉ ਸੀ। ਇਹ ਤ੍ਰੈ ਇਕਠੇ ਹੋਇਕੇ ਗਏ। ਜਾਇ ਦੇਖਨਿ ਤਾਂ ਕਿਆ ਦੇਖਨਿ। ਜੋ ਸਿਰ ਤੇ ਅੰਗੋਛਾ ਗਜਾ ਚਾਹੁ ਦਾ ਹੈ ਅਤੇ ਤੇੜਿ ਚਾਦਰ ਹੈ ਅਤੇ ਹਿਕ ਚਾਦਰ ਉਤੇ ਹੈ। ਹੋਰੁ ਹਿਕੁ ਅੰਗੋਛਾ ਹਥਿ ਹੈ ਗਜਿ ਡੂਢਿ ਦਾ ਅਤੇ ਹਿਕੁ ਅੰਗੋਛਾ ਤੇੜਿ ਭੀ ਹੈ। ਕਾਲੂ ਦੇਖਿ ਕਰਿ ਕਓੜੀਲ ਹੋਇ ਗਇਆ। ਤਾਂ ਲਾਲੂ ਸਿਆਣਾ ਸੀ ਪਰ ਕਾਲੂ ਥੋਂ ਛੋਟਾ ਸੀ। ਲਾਲੂ ਆਖਿਆ, ਭਾਈ ਕਾਲੂ ਅਸੀਂ ਸਿਉਰਾਮ ਵੇਦੀ ਦੇ ਪੁਤ੍ਰ ਦੋਵੇ ਆਹੇ। ਅਤੇ ਹਿਕ ਸੇ ਬਨਾਰਸੀ ਦੇ ਪੋਤੇ ਆਹੇ ਤੇਰੀ ਅਤੇ ਮੇਰੀ ਸਰਮ ਹਿਕਾਂ ਹੈ। ਤੂ ਇਸ

ਤਾਈ ਰਾਇ ਪਾਸਿ ਲੈ ਚਲੁ। ਕਾਲੂ ਚੁਪਿ ਕਰਿ ਰਹਿਆ। ਲਾਲੂ ਆਖਿਆ, ਪੁਤ੍ਰ ਨਾਨਕ ਤੇਰਾ ਚਾਚਾ ਹਾਂ ਅਤੇ ਤਉ ਵਿਚਿ ਅਤੇ ਮੈ ਵਿਚਿ ਫਰਕ ਵਰ੍ਹਿਆਂ ਦਾ ਥੋੜਾ ਈ ਹੈ। ਭਲਾ ਤੂ ਭਾਈ ਕਾਲੂ ਵਲੋਂ ਨਾ ਦੇਖੁ ਭਾਈ ਬੀਬੀ ਵਲੋ ਅਤੇ ਮੇਰੀ ਵਲੋ ਦੇਖੁ ਪਿਉ ਅਤੇ ਚਾਚੇ ਵਿਚਿ ਫਰਕੁ ਕੁਝ ਨਾਹੀ ਤੂੰ ਘਰਿ ਚਲੁ। ਤਾਂ ਗੁਰੂ ਨਾਨਕ ਆਖਿਆ, ਜੀ ਅਸਾਂ ਘਰੁ ਇਕੁ ਮਿਲਿਆ ਹੈ ਬਹੁਤੇ ਘਰਿ ਛਡੇ। ਤਾਂ ਅੰਮਾਂ ਬੀਬੀ ਪੈਰਾਂ ਤੇ ਢਹਿ ਪਈ। ਤਾਂ ਲਾਲੂ ਆਖਿਆ ਪੁਤ੍ਰ ਨਾਨਕ ਤੂੰ ਸਾਧੂ ਹੈਂ। ਅਤੇ ਸਾਧਾ ਨੂੰ ਤਾਂ ਦਇਆ ਲੋੜੀਦੀ ਹੈ। ਭਲਾ ਤੇਰੀ ਮਾਉ ਹੈ ਅਤੇ ਮੈ ਤੇਰਾ ਚਾਚਾ ਹਾਂ ਅਤੇ ਭਾਈ ਕਾਲੂ ਪਿਤਾ ਹੈ ਦੇਖੁ ਮੇਰਾ ਭਿਰਾਉ ਸਰੀਕੁ ਹੈ ਮੈ ਇਸ ਅਗੇ ਹੂਤਿ ਨਾਹੀ ਕਢਿ ਸਕਦਾ ਕਿਉਂ ਜੋ ਮੈਥੋ ਵਡਾ ਹੈ। ਅਤੇ ਤੇਰਾ ਪਿਤਾ ਹੈ। ਤਾਂ ਗੁਰੂ ਨਾਨਕ ਰਾਮਕਲੀ ਵਿਚਿ ਸਬਦੁ ਬੋਲਿਆ :—

ਖਿਮਾ ਹਮਾਰੀ ਮਾਤਾ ਕਹੀਐ ਸੰਤੋਖੁ ਹਮਾਰਾ ਪਿਤਾ॥
ਸਤੁ ਹਮਾਰਾ ਚਾਚਾ ਕਹੀਐ ਜਿਨ ਸੰਗਿ ਮਨੁ ਅਜਿਤਾ॥

ਤਾਂ ਫਿਰ ਕਾਲੂ ਕਹਿਆ, ਭਾਈ ਲਾਲੂ ਏਹੁ ਨਾਨਕ ਅਸਾਥੋ ਰਹਿਆ ਹੀ। ਪਰੁ ਇਸ ਤਾਈ ਹਿਕੁ ਵਾਰੀ ਰਾਇ ਪਾਸਿ ਲੈ ਚਲੀਏ। ਤੇਰਾ ਅਰਮਾਨੁ ਭੀ ਨਾ ਰਹੇ। ਭਲਾ ਪੁਤ੍ਰ ਨਾਨਕ ਰਾਇ ਪਾਸਿ ਤਾ ਚਲੁ। ਭਲਾ ਜੀ ਚਲੋ ਲੈ ਚਲੇ ਰਾਇ ਪਾਸਿ। ਅਗੇ ਰਾਇ ਮੰਜੀ ਉਤੇ ਬੈਠਾ ਆਹਾ ਪਰ ਦੇਹ ਵਡੀ ਆਹੀ। ਜਿਉ ਰਾਇ ਨਾਨਕ ਨੂੰ ਡਿਠਾ ਤਿਊ ਉਠਣ ਲਗਾ। ਨਾਨਕ ਜਾਂ ਦੌ ਮੰਜੀ ਉਤੇ ਥੰਮਿਆ ਅਤੇ ਰਾਇ ਦੇ ਪੈਰਾਂ ਉਤੇ ਹਥਿ ਰਖੇ ਤਾਂ ਰਾਇ ਕਹਿਆ, ਤਪਾ ਵਡਾ ਜੁਲਮੁ ਕੀਤੋ ਮੈ ਤੇਰੇ ਪੈਰ ਪੂਜਣ ਦੇ ਵਾਸਤੇ ਸਦਾਇਆ ਸਾ। ਤਉ ਮੈਨੂੰ ਮਾਰਿਆ। ਤਾਂ ਗੁਰੂ ਨਾਨਕ ਕਹਿਆ ਰਾਇ ਜੀ ਤੁਸੀਂ ਵਡੇ ਹੋ ਅਸੀਂ ਤੁਸਾਡੇ ਨਫਰ ਹਾਂ। ਫੇਰਿ ਰਾਇ ਕਹਿਆ ਤਪਾ ਮੈਨੂੰ ਤੂੰ ਬਖਸੁ ਅਤੇ ਕਰਤਾਰ ਥੋਂ ਭੀ ਬਖਸਾਇ। ਗੁਰੂ ਨਾਨਕ ਬੋਲਿਆ, ਰਾਇ ਜੀ ਤੁਸੀਂ ਧੁਰੋਂ ਦੇ ਬਖਸੇ ਹੋਏ ਹੋ। ਤਾਂ ਫੇਰਿ ਰਾਇ ਕਹਿਆ, ਤਪੇ ਮੇਰੇ ਉਤੇ ਕੁਝ ਆਪਣੀ ਵਲੋਂ ਭੀ ਤੂ ਮਿਹਰਵਾਨੀ ਕਰ। ਤਾਂ ਗੁਰੂ ਨਾਨਕ ਕਹਿਆ, ਰਾਇ ਜੀ ਜਿਥੇ ਅਸੀਂ ਤਿਥੇ ਤੁਸੀਂ। ਤਾਂ ਰਾਇ ਕਹਿਆ, ਤਪਾ ਮੇਰੀ ਪੂਰੀ ਤਾਂ ਪਵੈ ਜਾਂ ਤੂੰ ਪੈਰ ਆਪਣੇ ਮੇਰੇ ਸਿਰ ਤੇ ਰਖੇ। ਰਾਇ ਬਹੁਤੁ ਅਰਧੀਨ ਹੋਇਆ। ਤਾਂ ਗੁਰੂ ਨਾਨਕ ਮੰਜੀ ਉਤੇ ਬੈਠਾ। ਤਾਂ ਰਾਇ ਪੈਰਾਂ ਤੇ ਸਿਰੁ ਰਖਿਆ ਅਤੇ ਬਹੁਤ ਬਿਗਸਿਆ। ਫੇਰਿ ਰਾਇ ਕਹਿਆ, ਵੋ ਓਮੇਦਾ ਸੁਧੇ ਬਾਮਣ ਨੂੰ ਸਦ ਲਿਆਉ। ਓਮੇਦਾ ਸੁਧੇ ਬਾਮਣ ਨੂੰ ਸਦਿ ਲਿਆਇਆ। ਸੁਧੇ ਆਇ ਅਸੀਰਵਾਦ ਦਿਤਾ। ਆਖਿਓਸੁ ਰਾਇ ਜੀ ਸੁਖੀ ਰਹੋ। ਰਾਇ ਕਹਿਆ, ਸੁਧੇ ਆਪਣੇ ਘਰ ਦੇ ਭਾਂਡੇ ਲਿਆਉ। ਅਤੇ ਇਥੇ ਰਸੋਈ ਕਰੁ। ਅਤੇ ਤਪੇ ਨੂੰ ਮੇਰੇ ਹਜੂਰਿ ਜਿਵਾਇ, ਅਤੇ ਬੋਲੇ ਤਪਾ ਰਸੋਈ ਕਿਆ ਜੇਵਦੇ ਹੋ? ਗੁਰੂ ਨਾਨਕ ਕਹਿਆ ਰਾਇ ਜੀ ਜੋ ਕੁਝ ਕਰਤਾਰੁ ਭੇਜਿਦਾ ਹੈ ਸੋਈ ਜੇਵਦੇ ਆਹੇ। ਨਾ ਤਪਾ ਮੈ ਹੋਰਤੁ ਵਾਸਤੇ ਪੁਛਿਆ ਹੈ ਜੇ ਆਖੇ ਅਤੇ ਖਾਵੈ ਤਾਂ ਬਕਰਾ ਸਉਰਾਵੀਏ। ਤਾਂ ਗੁਰੂ ਨਾਨਕ ਕਹਿਆ, ਰਾਇ ਜੀ ਉਥੇ ਫੁਰਮਾਇਸ ਦੀ ਜਾਇ ਨਾਹੀ। ਜੋ ਕੁਝ ਆਪਣੀ ਖੁਸੀ ਭੇਜੇ ਸੋਈ ਅਸਾਨੂੰ ਅਛਾ ਹੈ। ਤਾਂ ਰਾਇ ਕਹਿਆ, ਵੋ ਓਮੇਦਾ ਬਕਰਾ ਝਬਿ ਸਉ ਤੁਰਤ ਹੋ। ਸੁਧਾ ਬਾਮਣ ਭਾਂਡੇ ਲੈ ਆਇਆ ਸੁਧੇ ਕਹਿਆ ਰਾਇ ਜੀ ਮੈਂ ਭਾਂਡੇ ਲੈ ਆਇਆ ਹਾਂ। ਰਾਇ ਕਹਿਆ, ਭਲਾ ਸੁਧਾ ਪਹਲੇ ਕੁਝ ਮਿਠਾ ਕਰ ਲੈ ਅਤੇ ਪਿਛੋ ਸਲੋਨਾ ਖਾਸਨਿ। ਤਾਂ ਗੁਰੂ ਨਾਨਕ ਰਾਗ ਮਾਰੂ ਵਿਚਿ ਸਬਦੁ ਬੋਲਿਆ :—

ਮਿਠਾ ਮਰਮੁ ਸਲੋਣਾ ਸੰਜਮੁ ਖਟਾ ਖਰਾ ਧਿਆਨ॥
ਐਸਾ ਭੋਜਨੁ ਜੋ ਨਰ ਅਚਵੇ ਸੋ ਮਾਣਸ ਪਰਧਾਨੁ॥

(ਇਹ ਗੁਰੂ ਗ੍ਰੰਥ ਸਾਹਿਬ ਵਿਚ ਨਹੀਂ ਹੈ)

ਤਾਂ ਫਿਰਿ ਰਾਇ ਕਾਲੂ ਨੂੰ ਪੁਛਿਆ ਕਿਉ ਕਾਲੂ ਕਿਉ। ਤਾਂ ਲਾਲੂ ਕਾਲੂ ਨੂੰ ਆਖਿਆ ਭਾਈ ਤੇਰਾ ਕੰਮ ਨਾਹੀ ਬੋਲਣ ਦਾ। ਤਾਂ ਅੰਮਾਂ ਬੀਬੀ ਘੁੰਡ ਕਢੀ ਰਾਇ ਦੇ ਪੈਰਾਂ ਤੇ ਢਹਿ ਪਈ। ਅਜੀ ਰਾਇ ਜੀ ਅਸਾਡੀ ਹੋਰਿ ਜਾਹਿਗਾ ਕਾਈ ਨਾਹੀ। ਰਾਇ ਜੀ ਜਿਉਂ ਜਾਣੇ ਨਾਨਕ ਨੂੰ ਆਪਣੇ ਪਾਸਿ ਹੀ ਰਖੋ। ਰਾਇ ਕਹਿਆ ਤਪਾ ਮਾਉ ਤੇਰੀ ਬਹੁਤ ਬਿਲਾਟ ਕਰਦੀ ਹੈ ਅਤੇ ਅਸੀਂ ਤੈਨੂੰ ਆਖਿ ਨਾਹੀ ਸਕਤੇ। ਤਾਂ ਗੁਰੂ ਨਾਨਕ ਕਹਿਆ ਰਾਇ ਜੀ ਤੁਸੀਂ ਨਿਸੰਗ ਆਖੋ ਜੋ ਕੁਝ ਆਖਣਾ ਹੋਵੇ। ਤਾਂ ਰਾਇ ਕਹਿਆ ਤਪਾ ਜੀ ਏਥੇ ਰਹੋ ਅਤੇ ਖੇਤੀ ਕਰੋ ਤੁਸਾਡੇ ਅਗੇ ਕਾਮੇ ਲਾਇ ਦੇਨੇ ਆਹੇ। ਅਤੇ ਨਾ ਹਾਲਾ ਨਾ ਪਤਾ। ਤਾਂ ਗੁਰੂ ਨਾਨਕ ਰਾਗ ਸੋਰਠਿ ਵਿਚਿ ਸਬਦੁ ਬੋਲਿਆ :—

ਮਨੁ ਹਾਲੀ ਕਿਰਸਾਣੀ ਕਰਣੀ ਸਰਮ ਪਾਣੀ ਤਨੁ ਖੇਤੁ॥
ਨਾਮੁ ਬੀਜੁ ਸੰਤੋਖੁ ਸੁਹਾਗਾ ਰਖੁ ਗਰੀਬੀ ਵੇਸੁ॥

[ਸੋਰਠ ਮਹਲਾ ੧ ਘਰ ੧ ॥ ੧॥ (੫੯੫)]

ਤਾਂ ਫੇਰਿ ਰਾਇ ਕਹਿਆ ਤਪਾ ਜੀ ਤੁਸੀਂ ਲੰਗਰ ਚਲਾਵੋ। ਤੈ੍ ਖੂਹ ਤੁਸਾਡੀ ਤਲਕਾ ਕਰਿ ਦੇਨੇ ਆਹੇ। ਨਾ ਹਾਲਾ ਨਾ ਪਤਾ ਤੁਸੀਂ ਫਕੀਰਾਂ ਨੋ ਬੈਠੇ ਖਵਾਵੋ। ਤਾਂ ਗੁਰੂ ਨਾਨਕ ਰਾਗ ਆਸਾਉਰੀ ਸਬਦੁ ਬੋਲਿਆ :—

ਲੰਗਰੁ ਏਕ ਖੁਦਾਇ ਕਾ ਦੂਸਰੁ ਲੰਗਰੁ ਨਾਹੀ।
ਦੂਸਰੋ ਲੰਗਰੁ ਤਾ ਚਲੈ ਥਿਰੁ ਜਗਤ ਰਹਾਈ।

(ਇਹ ਗੁਰੂ ਗ੍ਰੰਥ ਸਾਹਿਬ ਵਿਚ ਨਹੀਂ ਹੈ)

ਸੰਮਤ ੧੫੫੩ ਮਿਤੀ ਪੋਹ ਵਦੀ ੯ ਗੁਰੂ ਨਾਨਕ ਤਲਵੰਡੀਅਹੁ ਚਲਣ ਲਗਾ ਤਾਂ ਰਾਇ ਨੂੰ ਖਬੁਰ ਹੋਈ ਨਾਨਕ ਤਪਾ ਫੇਰਿ ਚਲਿਆ। ਕਾਲੂ ਜਾਇ ਰਾਇ ਪਾਸਿ ਰੁੰਨੇ। ਤਾਂ ਰਾਇ ਉਮੇਦੇ ਨੂੰ ਭੇਜਿ ਕਰਿ ਨਾਨਕ ਤਪੇ ਨੂੰ ਸਦਿ ਲੈ ਆਉ। ਉਮੇਦਾ ਰਾਇ ਦਾ ਨਫਰ ਸਦਿ ਲੈ ਆਇਆ। ਗੁਰੂ ਨਾਨਕ ਆਇ ਰਾਇ ਨੂੰ ਦੁਆਇ ਆਖੀ। ਰਾਇ ਕਹਿਆ ਤਪਾ ਜੀ ਮੈਨੂੰ ਗੁਸਤਾਕੀ ਮਾਫ ਕਰਨੀ। ਗੁਰੂ ਨਾਨਕ ਕਹਿਆ ਰਾਇ ਜੀ ਤੁਸੀਂ ਦਰਗਾਹੋਂ ਮਾਫ ਹੋ। ਰਾਇ ਕਹਿਆ ਤਪਾ ਜੀ ਤੁਸੀ ਕਰੁ ਕੁਝ ਨਾਹੀ ਤੁਸੀਂ ਏਥੇ ਹੀ ਰਹੋ। ਗੁਰੂ ਨਾਨਕ ਕਹਿਆ ਰਾਇ ਜੀ ਅਸਾਡੇ ਹਥਿ ਨਾਹੀ ਜੋ ਅਸੀਂ ਏਥੇ ਰਹੀਏ। ਜਿਥੇ ਰਖੇਗਾ ਤਿਥਾਂਉ ਰਹੀਏਂਗੇ। ਰਾਇ ਬਹੁਤ ਜਤਨ ਕੀਤੇ। ਗੁਰੂ ਨਾਨਕ ਹੋਇਆ ਉਦਾਸੁ। ਤਾਂ ਰਾਇ ਡਿਠਾ ਹੋ ਰਹਦਾ ਨਾਹੀ ਤਾਂ ਰਾਇ ਏਹੁ ਆਖਿਆ ਤਪਾ ਜੀ ਕਾਈ ਫੁਰਮਾਇਸ ਕਰੋ ਗੁਰੂ ਨਾਨਕ ਕਹਿਆ ਜੀ ਫੁਰਮਾਇਸ ਅਸਾਡੀ ਹਿਕੋ ਝਲਣ ਵਾਲਾ ਹੈ ਹੁਣਿ ਤੁਸੀਂ ਅਸਾਨੂੰ ਰਜਾਇ ਦੇਵੋ। ਤਾਂ ਰਾਇ ਬੋਲਿਆ ਰਜਾਇ ਤੁਸਾਡੀ ਲੋੜੀਂਦੀ ਹੈ। ਗੁਰੂ ਨਾਨਕ ਬਹੁਰਿ ਪਿਛਲੇ ਪਹਿਰਿ ਨਾਵਣ ਨੋ ਗਇਆ ਸੀ। ਦੇਖੇ ਤਾ ਖੂਹ ਚਲਦਾ ਕੋਈ ਨਾਹੀ। ਗੁਰੂ ਨਾਨਕ ਦੇ ਮੁਹੋ ਵਚਨੁ ਹੋਇਆ। ਜੋ ਐਥੇ ਟੋਭਾ ਭੀ ਕੋਈ ਨਾਹੀ। ਏਹ ਗਲਿ ਰਾਇ ਸੁਣੀ ਰਾਇ ਖਬਰਦਾਰੁ ਆਹਾ। ਰਾਇ ਆਖਿਆ ਤਪੇ ਦੇ ਮੁਹੋ ਟੋਭਾ ਨਿਕਲਿਆ ਹੈ। ਐਥੇ ਟੋਭਾ ਖਟੋ ਪਰ ਤਪੇ ਦੇ ਨਾਉਂ ਦਾ।

## ਢਾਕੇ ਬੰਗਾਲੇ ਜਾਣਾ

ਤਾਂ ਨਾਨਕ ਅਤੇ ਬਾਲਾ ਅਤੇ ਮਰਦਾਨਾ ਤ੍ਰੈ ਲਾਲੋ ਘਰਿ ਵਤਿ ਆਏ। ਲਾਲੋ ਬਹੁਤੁ ਖੁਸੀ ਹੋਇਆ। ਲਾਲੋ ਆਖਿਆ ਜੀ ਮੈਂ ਨਿਹਾਲੁ ਹੋਇਆ। ਤੁਸਾਂ ਮੈਨੂੰ ਦਰਸਨਿ ਦਿਤਾ। ਪੰਦ੍ਹ ਦਿਨ ਰਹ ਕੇ ਫੇਰ ਵਿਦਾ ਲੀਤੀ। ਫੇਰਿ ਗੁਰੂ ਨਾਨਕ ਲੰਮੀ ਉਦਾਸੀ ਲੀਤੀ ਧਰਤੀ ਬੰਗਾਲੇ ਢਾਕੇ ਗਏ ਉਥੇ ਹਿਕੁ ਦਿਨ ਦੂਇ ਦਿਨ ਤ੍ਰੈ ਦਿਨਿ ਕੁਝ ਨਾਹ ਪਹੁਚਿਆ। ਗੁਰੂ ਨਾਨਕ ਪਉਣ ਅਹਾਰੀ ਹੋਇ ਰਹਿਆ। ਅਤੇ ਮਰਦਾਨੇ ਆਖਿਆ ਜੀ ਮੈਂ ਤਾਂ ਭੁਖਿ ਮਰਦਾ ਹਾਂ। ਮੇਰਾ ਕੋਈ ਇਲਾਜ ਕਰਿ। ਗੁਰੂ ਨਾਨਕ ਦੇਖੇ ਤਾਂ ਏਹੁ ਮਰਦਾਨਾ ਹੈ। ਤਾਂ ਗੁਰੂ ਨਾਨਕ ਪੁਛਿਆ ਕਿਉਂ ਮਰਦਾਨਾ? ਮਰਦਾਨੇ ਆਖਿਆ ਜੀ ਹਉ ਭੁਖਾ ਹਾਂ, ਭੁਖ ਖਾਇ ਗਈ ਕਲੇਜੇ ਨੂੰ। ਤਾਂ ਗੁਰੂ ਨਾਨਕ ਆਖਿਆ ਮਰਦਾਨਾ ਇਨਾ ਬੂਟਿਆਂ ਨਾਲਿ ਖਖੜੀਆਂ ਹੈਨਿ, ਜਿਤਨੀਆਂ ਖਾਇ ਸੰਘੇ ਤਿਤਨੀਆਂ ਖਾਇ। ਮਰਦਾਨੇ ਆਖਿਆ ਜੀ ਤੂੰ ਮੈਨੂੰ ਜੋ ਅਕੁ ਖਵਾਇਨਾ ਹੈਂ ਸੋ ਤੂੰ ਮੈਨੂੰ ਮਸਕਰੀਆ ਕਰਦਾ ਹੈਂ। ਤਾਂ ਗੁਰੂ ਨਾਨਕ ਆਖਿਆ ਮਰਦਾਨਾ ਮੈਂ ਤੈਨੂੰ ਮਸਕਰੀਆਂ ਨਾਹੀ ਕਰਦਾ, ਤੂੰ ਜਿਤਨੀਆਂ ਕੁ ਖਾਹਿ ਸਕੈਂ ਤਿਤਨੀਆਂ ਖਾਇ ਅਤੇ ਹੋਰ ਪਲੇ ਨਾ ਬੰਨੇ। ਮਰਦਾਨਾ ਲਗਾ ਤੋੜਿ ਤੋੜਿ ਖਾਵਣ। ਜਿਉ ਜਿਉ ਖਾਵੈ ਤਿਉ ਤਿਉ ਅੰਮ੍ਰਿਤ ਦਾ ਸੁਆਦੁ ਜੋ ਲਗੇ ਸੋ ਤੋੜਿ ਕਰਿ ਗੰਢਿ ਬੰਨਿ ਲੀਤੀਆਸੁ। ਅਗਲੇ ਭਲਕ ਭੁਖ ਲਗੀਆਸੁ ਚੁਪਾਤਿਆ ਕਢਿ ਲਗਾ ਖਾਵਣਿ। ਜਿਉਂ ਖਾਧੀਆਂ ਹਿਕ ਘੜੀ ਨਾ ਗੁਜਰੀ ਜੋ ਲਗਾ ਹਥਿ ਪੈਰ ਮਾਰਨਿ। ਤਾਂ ਗੁਰੂ ਨਾਨਕ ਹਸਿਆ ਮਰਦਾਨੇ ਆਖਿਆ ਜੀ ਮੈਂ ਮਰਦਾ ਹਾਂ। ਤੂੰ ਹਸਨਾ ਹੈਂ। ਤਾਂ ਗੁਰੂ ਨਾਨਕ ਆਖਿਆ, ਮਰਦਾਨਾ ਮੈਂ ਤਾਂ ਤੈਨੂੰ ਆਖਿਆ ਸੀ ਪਲੇ ਨਾ ਲੈ ਤਉ ਕਿਉਂ ਲੀਆ। ਅਤੇ ਤਉ ਕਿਉਂ ਖਾਧੀਆਂ। ਮੈ ਤੈਨੂੰ ਮੰਨੇ ਕੀਤੀਆਂ ਆਹੀਆਂ। ਖਾਂਦਾ ਆਹੋ ਤਾਂ ਮੈਨੂੰ ਪੁਛਿ ਕਰਿ ਖਾਵੇਆਂ। ਉਥੇ ਹਿਕੁ ਬੂਟਾ ਅਕਿ ਦਾ ਆਹਾ ਗੁਰੂ ਨਾਨਕ ਆਪਣੇ ਹਥੋਂ ਤੋੜਿ ਕਰਿ ਖਖੜੀਆਂ ਮਰਦਾਨੇ ਨੂੰ ਖਵਾਇਆਂ ਮਰਦਾਨਾ ਖਾਵਣ ਨਾਲਿ ਉਠਿ ਬੈਠਾ।

## ਕਾਉਰੂ ਦੇਸ (ਕਾਮ ਰੂਪ) ਜਾਣਾ

ਅਗੇ ਐਨਿ ਕਾਉਰੂ ਦੇਸਿ ਨੂੰ ਜਾਇ ਪਏ। ਓਥੇ ਮਰਦਾਨੇ ਆਖਿਆ ਜੀ ਏਹੁ ਸਹਰੁ ਤਾਂ ਅਛਾ ਹੈ ਕੁਝ ਇਥੋਂ ਮੈਂ ਖਾਇ ਆਵਾਂ। ਤਾਂ ਗੁਰੂ ਨਾਨਕ ਆਖਿਆ ਮਰਦਾਨਾ ਇਤਿ ਸਹਰ ਨ ਵੜਿ। ਮਰਦਾਨੇ ਆਖਿਆ ਜੀ ਜਿਥੈ ਵਸਦੀ ਆਂਵਦੀ ਹੈ। ਓਥੇ ਆਖਦਾ ਹੈ ਜਾਹਿ ਨਾਹੀਂ। ਉਜਾੜਿ ਵਿਚਿ ਲੀਤਾ ਫਿਰਨਾ ਹੈਂ। ਗੁਰੂ ਨਾਨਕ ਆਖਿਆ ਜਾਹਿ ਭਾਈ। ਮਰਦਾਨਾ ਜਾਇ ਵਸਤੀ ਵਿਚਿ ਵੜਿਆ ਅਗੇ ਚਾਰਿ ਰੰਨਾ ਖੜੀਆਂ ਆਪਣੀ ਬੋਲੀ ਵਿਚਿ ਹਸਦੀਆਂ ਆਹੀਆਂ। ਮਰਦਾਨੇ ਜੋ ਡਿਠੋ ਨੇ ਲਗੀਆਂ ਵੰਡੀਆਂ ਪਾਵਣਿ। ਉਹ ਆਖੈ ਮੈਂ ਲੈਨੀਆਂ ਓਹੁ ਆਖੈ ਮੈਂ ਲੈਨੀਆਂ। ਹਿਕਸਿ ਧਾਗਾ ਗਲਿ ਵਿਚਿ ਪਾਇ ਗਈ। ਮਰਦਾਨੇ ਨੂੰ ਛਤ੍ਰਾ ਕਰਿ ਬਹਾਇਆ। ਹਿਕੁ ਪਹਰੁ ਗੁਜਰ ਗਇਆ ਮਰਦਾਨਾ ਨਾ ਆਇਆ। ਗੁਰੂ ਨਾਨਕ ਹਸਿਆ ਤਾਂ ਬਾਲੇ ਪੁਛਿਆ ਜੀ ਮਰਦਾਨਾ ਨਾ ਆਇਆ। ਤਾਂ ਗੁਰੂ ਨਾਨਕ ਆਖਿਆ ਚਲੁ ਭਾਈ ਬਾਲਾ ਲੈ ਆਈਏ। ਤਾਂ ਬਾਲੇ ਆਖਿਆ, ਜੀ ਮਰਦਾਨਾ ਕਿਥੇ ਹੈ। ਗੁਰੂ ਨਾਨਕ ਆਖਿਆ ਭਾਈ ਬਾਲਾ ਮਰਦਾਨਾ ਛਤ੍ਰਾ ਹੋਇਆ ਬੈਠਾ ਹੈ। ਬਾਲੇ ਆਖਿਆ ਜੀ ਕਿਉਂ ਨਾ ਹੋਵੈ ਤੁਸੀਂ ਮੰਨੇ ਕਰੋ ਅਤੇ ਓਹੁ ਰਹੇ ਨਾਹੀ। ਭਾਈ ਬਾਲਾ ਚਲੁ ਗੁਰੂ ਨਾਨਕ ਅਤੇ ਭਾਈ ਬਾਲਾ ਦੋਵੇ ਚਲੇ ਮਰਦਾਨੇ

ਨੂੰ ਲੈਣਿ ਅਗੇ ਦੇਖਨਿ ਤਾਂ ਮਰਦਾਨਾ ਛਤ੍ਰਾ ਹੋਇਆ ਬੈਠਾ ਹੈ। ਅਗੈ ਜੋ ਰੰਨਾ ਖੜੀਆਂ ਆਹੀਆਂ ਸੋ ਚਾਮਲ ਆਈਆਂ ਇਨਾਂ ਨੂੰ ਦੇਖਿ ਕੇ। ਹਿਕੁ ਬਾਲੇ ਦੇ ਗਲਿ ਘਤਿਆ। ਜਿਸ ਬਾਲੇ ਦੇ ਗਲਿ ਪਾਇਆ ਸੋ ਛਤ੍ਰੀ ਹੋਇ ਗਈ ਅਤੇ ਗੁਰੂ ਨਾਨਕ ਦੇ ਗਲਿ ਘਤਿਆ ਜੋ ਕੁਤੀ ਹੋਇ ਗਈ। ਅਤੇ ਗੁਰੂ ਨਾਨਕ ਆਖਿਆ, ਡਿਠੋ ਭਾਈ ਬਾਲਾ। ਬਾਲੇ ਆਖਿਆ ਡਿਠਾ ਗੁਰੂ ਜੀ। ਗੁਰੂ ਨਾਨਕ ਆਖਿਆ ਭਾਈ ਬਾਲਾ ਜਾਇ ਮਰਦਾਨੇ ਦੇ ਗਲੋ ਧਾਗਾ ਤੋੜਿ। ਬਾਲੇ ਜਾਂਦੇ ਮਰਦਾਨੇ ਦੇ ਗਲੋਂ ਧਾਗਾ ਤੋੜਿਆ। ਮਰਦਾਨਾ ਆਦਮੀ ਹੋਇਆ। ਗੁਰੂ ਪੁਛਿਆ ਕਿਉਂ ਮਰਦਾਨੇ ਕਿਉਂ। ਮਰਦਾਨਾ ਆਖਿਆ ਭਸੁ ਜੀ ਭਲੀਆ ਬਲਾਇ ਦੇ ਵਿਚਿ ਅਸਾਨੂੰ ਲੀਤੇ ਫਿਰਦਾ ਹੈਂ। ਗੁਰੂ ਨਾਨਕ ਆਖਿਆ ਮਰਦਾਨਾ ਤੂੰ ਆਪੇ ਆਇ ਫਸੇ ਨਾ। ਅਸਾਂ ਤੇ ਤੈਨੂ ਮਨੇ ਕੀਤਾ ਸੀ ਤੂੰ ਨਾ ਰਹੇ। ਉਨਾ ਦੁਹਾਂ ਰੰਨਾ ਦੇ ਖਸਮ ਆਏ ਦੇਖਨਿ ਤਾਂ ਛਤ੍ਰੀ ਤੇ ਕੁਤੀ ਹੋਈ ਹੈਨਿ। ਉਨਾ ਖਸਮਾ ਡਿਠਾ ਏਹੁ ਕੋਈ ਕਲਾਵਾਨ ਹੈਨਿ। ਉਹ ਦੋਹਾਂ ਦੇ ਪੈਰਾ ਤੇ ਢਹਿ ਪਏ। ਬਾਲੇ ਆਖਿਆ ਭਾਈ ਓਥੇ ਹੀ ਡਿਗੇ। ਓਹੁ ਦੋਵੇ ਸਿਖ ਹੋਏ ਓਨਾ ਦੇ ਪਿਛੇ ਸੰਗਤਿ ਹੋਈ।

## ਸੰਘਲਾਦੀਪ ਜਾਣਾ

ਅਗੇ ਸੰਘਲਾ ਦੀਪ ਦੇ ਸਹਰੁ ਰਾਜੇ ਸਿਉਨਾਭ ਦੀ ਨਗਰੀ ਡੇਢ ਮਹੀਨੇ ਵਿਚਿ ਗਏ। ਓਥੋਂ ਦਾ ਰਾਜਾ ਸਿਉਨਾਭੁ ਆਹਾ। ਕੇਹਾ ਆਹਾ ਜੇ ਕੋਈ ਪੁਤੁ ਮੰਗਦਾ ਤਾਂ ਪੁਤੁ ਦੇਂਦਾ। ਜੇ ਕੋਈ ਮੀਹੁ ਮੰਗਦਾ ਤਾਂ ਮੀਂਹੁ ਦੇਂਦਾ। ਅਤੇ ਕਲਾਵਾਨ ਆਹਾ। ਜਦਿ ਗੁਰੂ ਨਾਨਕ ਜੀ ਓਥੇ ਜਾਇ ਬੈਠੇ ਤਾਂ ਕਲਾ ਓਸਦੀ ਹਿਰਿ ਗਈ। ਜੋ ਕੋਈ ਕੁਛੁ ਮੰਗੇ ਸੋ ਕੁਝ ਹੋਵੇ ਨਾਂਹੀ। ਰਾਜੇ ਸਿਉਨਾਭ ਕਹ੍ਰਿਆ, ਆਪਣੇ ਵਜੀਰ ਨੂੰ ਅਰੇ ਪਰਸਰਾਮ ਯਹ ਕਿਆ ਹੂਆ, ਹਮਾਰੀ ਨਗਰੀ ਮੈ ਕਿਨੇ ਪਾਪੁ ਕੀਆ। ਪਰਸਰਾਮ ਵਜੀਰ ਕਹਿਆ ਰਾਜਾ ਜੀ ਪਾਪ ਕਿਸ ਹੀ ਨਾਂਹੀ ਕੀਆ ਰਾਜੇ ਕਹਿਆ ਯਹ ਕਿਆ ਹੂਆ। ਤਾਂ ਪਰਸਰਾਮ ਕਹਿਆ ਰਾਜਾ ਜੀ ਤੇਰੀ ਨਗਰੀ ਮੈ ਏਕੁ ਅਤੀਤ ਆਇਆ ਹੈ ਅਉ ਉਸ ਕੇ ਸਾਥਿ ਦੁਇ ਚੇਲੇ ਹੈਂ। ਯਹ ਕੁਛੁ ਹੂਆ ਹੈ। ਰਾਜੇ ਕਹਿਆ ਪਰਸਰਾਮੁ ਉਸ ਕੀ ਖਬਰ ਲੇਹੁ। ਪਰਸਰਾਮ ਹਛੇ ਭੋਜਨ ਬਨਾਇਕੇ ਲੇ ਚਲਿਆ। ਜਾਇ ਗੁਰੂ ਨਾਨਕ ਦੇ ਅਗੇ ਰਖੇ। ਗੁਰੂ ਨਾਨਕ ਆਖਿਆ, ਕਿਆ ਹੈ ਭਾਈ। ਪਰਮਰਾਮ ਵਜੀਰਿ ਕਹਿਆ, ਸਾਧ ਜੀ ਯਹ ਭੰਡਾਰਾ ਤੁਮ ਕਉ ਰਾਜੇ ਸਿਉਨਾਭ ਜੀ ਭੇਜਿਆ ਹੈ। ਤਾਂ ਗੁਰੂ ਨਾਨਕ ਰਾਗ ਮਾਰੂ ਵਿਚਿ ਸਬਦੁ ਬੋਲਿਆ।

ਰਸਿ ਕਸਿ ਸੁਆਦ ਅਨੇਕ ਹੈ ਬਿਖੁਫਲਿ ਮੀਠੇ ਚਾਖ
ਕ੍ਰਿਪਾ ਕਰੇ ਜਿਸ ਆਪਣੀ ਤਾਂਕੋ ਰਾਖੇ ਆਪੁ .......

(ਇਹ ਤੁਕਾਂ ਗੁਰੂ ਗ੍ਰੰਥ ਸਾਹਿਬ ਵਿਚ ਨਹੀਂ)

...ਤਾਂ ਫੇਰਿ ਰਾਜਾ ਸਿਉਨਾਭ ਗੁਰੂ ਨਾਨਕ ਦੇ ਪੈਰੀ ਤੇ ਢਹਿ ਪਿਆ ਆਖਣ ਲਗਾ ਜੀ ਮੈਨੂੰ ਕਿਰਤਾਰਥ ਕਰੋ। ਤਾਂ ਗੁਰੂ ਨਾਨਕ ਬਹੁਤ ਰਾਜੇ ਤੇ ਖੁਸੀ ਹੋਇਆ।

ਏਹ ਹਕੀਕਤ ਸੁਣਿ ਕਰ ਗੁਰੂ ਅੰਗਦ ਨੂੰ ਰੰਗ ਚੜਿ ਗਇਆ। ਗੁਰੂ ਅੰਗਦਿ ਸਤਾਈ ਪਹਰ ਇਕ ਰੰਗ ਹੀ ਰਹਿਆ। ਐਸੀ ਲਾਲੀ ਚੜ ਗਈ ਕੋਈ ਉਹ ਲਾਲੀ ਸਹੀ ਕਰਿ ਨ ਸੰਘੇ। ਜਾਂ ਗੁਰੂ ਅੰਗਦ ਪਿੰਡ ਵਿਚਿ ਆਇਆ ਤਾਂ ਫੇਰਿ ਆਖਿਓਸੁ ਆਖੁ ਭਾਈ ਬਾਲਾ। ਅਗੋਂ

ਬਾਲਾ ਲਗਾ ਲਿਖਵਾਉਣ। ਜਾਂ ਗੁਰੂ ਨਾਨਕ ਨੂੰ ਰਾਜਾ ਸਿਉਨਾਭ ਮੰਦਰਾਂ ਵਿਚਿ ਲੈ ਗਇਆ। ਤਾਂ ਲਗਾ ਪੁਛਣ ਅਜੀ ਤੁਮਾਰਾ ਨਾਉ ਕਿਆ ਹੈ ਤੁਮਿ ਜੋਗੀ ਪੁਰਖੁ ਹੋ। ਤਾਂ ਗੁਰੂ ਨਾਨਕ ਮਾਰੂ ਰਾਗ ਵਿਚਿ ਸਬਦੁ ਬੋਲਿਆ :—

ਜੋਗੀ ਜੁਗਤਿ ਨਾਮੁ ਨਿਰਮਾਇਲੁ ਤਾ ਕੈ ਮੈਲੁ ਨ ਰਾਤੀ॥
ਪ੍ਰੀਤਮ ਨਾਥ ਸਦਾ ਸਚ ਸੰਗੇ ਜਨਮ ਮਰਣ ਗਤਿ ਬੀਤੀ॥੧॥

[ਮਾਰੂ ਮਹਲਾ ੧ ਘਰ ੧॥ ੧੧॥ (੯੯੨)]

ਤਾਂ ਰਾਜਾ ਸਿਉਨਾਭ ਗੁਰੂ ਨਾਨਕ ਦਾ ਸਿਖੁ ਹੋਇਆ। ਲਗਾ ਨਿਰੰਕਾਰ ਜਪਣ ਅਤੇ ਰਯਤਿ ਨੂੰ ਜਪਾਵਣਿ। ਤਿਥੇ ਗੁਰੂ ਨਾਨਕ ਪ੍ਰਾਣ ਸੰਗਲੀ ਉਚਾਰੀ। ਹਿਕ ਸੌ ਤੇਰਾ ਅਧਿਆਇ ਬੋਲੇ। ਦੁਇ ਵਰੇ ਤੇ ਪੰਜ ਮਹੀਨੇ ਉਥੇ ਗੁਰੂ ਨਾਨਕ ਰਹਿਆ।

## ਕੌਡਾ ਰਾਖਸ਼ ਤਾਰਨਾ

ਤਾਂ ਫੇਰਿ ਹਿਕੁ ਵਿਲਾਇਤ ਅਸਰਾਪਾਨ ਹੈ ਰਾਜੇ ਦੀ ਆਹੀ। ਓਸ ਵਿਲਾਇਤ ਨੂੰ ਗੁਰੂ ਨਾਨਕ ਚਲਿਆ ਜਿਥੇ ਝੰਡੇ ਬਾਢੀ ਦੀ ਮੰਜੀ ਹੈ ਸਮੁੰਦ੍ਰ ਦੇ ਟਾਪੂ ਵਿਚਿ ਹੈ ਤਾਂ ਮਰਦਾਨਾ ਵਿਟਰ ਖੜਾ ਹੋਇਆ। ਗੁਰੂ ਨਾਨਕ ਦੀ ਰੀਝ ਤਾਰਿ ਤੇ। ਮਰਦਾਨਾ ਆਖੇ ਜੀ ਹਉ ਅਗੇ ਨਾਹੀ ਜਾਂਦਾ ਮੈਨੂੰ ਵਿਦਾ ਦੇਹਿ। ਗੁਰੂ ਆਖੇ ਮਰਦਾਨਾ ਅਗੇ ਰਾਹਿ ਵਿਚਿ ਬਲਾਈ ਹੈਨਿ। ਤੂੰ ਜਾਣਦਾ ਨੀਹੇ ਤੂੰ ਅਸਾ ਹੀ ਨਾਲਿ ਰਹੁ। ਮਰਦਾਨਾ ਰਹੇ ਨਾਹੀ। ਗੁਰੂ ਆਖਿਆ ਭਾਈ ਬਾਲਾ ਮਰਦਾਨਾ ਸਾਡੇ ਆਖੇ ਲਗਦਾ ਨਾਹੀ। ਮੈਂ ਮਰਦਾਨੇ ਨੂੰ ਆਖਿਆ ਮਰਦਾਨਾ ਗੁਰੂ ਨਾਨਕ ਨਿਰੰਕਾਰੀ ਹਈ ਤੂੰ ਸਮਾਲਿ। ਮਰਦਾਨੇ ਨੂੰ ਜੇ ਕੋਈ ਭੂਤੁ ਲਗਾ ਹੈ ਸੋ ਮੰਨੇ ਨਾਹੀ। ਆਖਿ ਰਹੇ। ਮਰਦਾਨੇ ਗੁਰੂ ਪਾਸਹੁ ਵਿਦਾ ਲੀਤੀ ਗਇਆ ਪਿਛੇ ਗੁਰੂ ਨਾਨਕ ਮੈਨੂੰ ਪੁਛਿਆ ਭਾਈ ਬਾਲਾ ਕਿਆ ਕਰੀਏ। ਮੈਂ ਗੁਰੂ ਜੀ ਨੂੰ ਆਖਿਆ ਜੋ ਤੁਸਾਡੇ ਜੀ ਆਵੈ। ਤਾਂ ਗੁਰੂ ਨਾਨਕ ਉਹ ਦਿਨ ਜੰਗਲ ਬਾਰ ਵਿਚਿ ਬੈਠਿ ਰਹਿਆ। ਅਗੇ ਚਲੇ ਹੀ ਨਾਹੀ। ਜਾ ਦੁਇ ਪਹਿਰ ਗੁਜਰੇ ਤਾਂ ਗੁਰੂ ਨਾਨਕ ਬੋਲਿਆ ਭਾਈ ਬਾਲਾ ਮਰਦਾਨੇ ਨੂੰ ਰਾਕਸ ਪਕੜਿਆ ਹੈ ਕੜਾਹੇ ਵਿਚਿ ਤਲਦਾ ਹੈ। ਤਾਂ ਮੈਂ ਗੁਰੂ ਨਾਨਕ ਜੀ ਪਾਸ ਆਖਿਆ ਚੀ ਤਲਣ ਦੇਹੁ ਖਾਵਣੇ ਦੇਹਿ ਆਖੇ ਲਗਾ ਹੀ ਨਾਹੀ। ਤਾਂ ਉਠਿ ਖੜਾ ਹੋਹਿਆ ਆਖਣ ਲਗਾ ਭਾਈ ਬਾਲਾ ਨਾਲਿ ਲਿਤੇ ਦੀ ਸਰਮ ਭਾਰੀ ਹੋਂਦੀ ਹੈ ਅਤੇ ਅਸਾਡੇ ਕੰਮ ਦਾ ਹੈ। ਤਾਂ ਫੇਰਿ ਗੁਰੂ ਨਾਨਕ ਨੂੰ ਪੁਛਿਆ ਜੀ ਕੇਡੀ ਕ ਦੂਰਿ ਹੈ। ਤਾਂ ਗੁਰੂ ਨਾਨਕ ਆਖਿਆ। ਕੋਹਾ ਨਵਾਂ ਉਪਰਿ ਹੈ। ਤਾਂ ਮੈਂ ਫੇਰਿ ਗੁਰੂ ਨਾਨਕ ਜੀ ਨੂੰ ਆਖਿਆ, ਜੀ ਅਸਾਂ ਜਾਂਦਿਆਂ ਨੂੰ ਤਾਂ ਖਾਇ ਲੈਸੀ। ਤਾਂ ਗੁਰੂ ਨਾਨਕ ਮੇਰਾ ਹਥੁ ਪਕੜਿਆ। ਇਕ ਪਲਕ ਬਹੁਤੁ ਹੋਦੀ ਹੈ ਜਾਪੇ ਨਾਹੀ ਜੋ ਇਥੇ ਆਹੇ ਕਿ ਉਥੇ ਆਹੇ। ਤਾਂ ਗੁਰੂ ਨਾਨਕ ਹਸਿਆ, ਹਸਿ ਕੇ ਪੁਛਿਣ ਲਗਾ ਕਿਉ ਮਰਦਾਨਾ। ਮਰਦਾਨਾ ਸਰਮਿੰਦਾ ਹੋਇਆ। ਤਾਂ ਗੁਰੂ ਨਾਨਕ ਆਖਿਆ ਭਾਈ ਬਾਲੇ ਏਹੁ ਕੜਾਹਾ ਹੈ ਜੋ ਤਪਦਾ ਹੈਈ ਸੋ ਮਰਦਾਨੇ ਦੇ ਤਲਣ ਦੇ ਵਾਸਤੇ। ਜੋ ਰਾਕਸ ਤਲ ਕਰਿ ਖਾਵੇ ਪਰ ਅਸੀਂ ਛਪਿ ਰਹੀਏ। ਤਾਂ ਮੈ ਗੁਰੂ ਨਾਨਕ ਜੀ ਆਖਿਆ ਜੇਹੇ ਆਏ ਤੇਹੇ ਨ ਆਏ। ਤਾਂ ਫੇਰਿ ਗੁਰੂ ਨਾਨਕ ਆਖਿਆ ਦੇਖੁ ਭਾਈ ਬਾਲਾ ਕਰਤਾਰ ਕਿਆ ਕਰਦਾ ਹੈ। ਜਿਉ ਖੜਾ ਆਹਾ ਤਿਉ ਰਾਕਸ ਮਰਦਾਨੇ ਨੂੰ ਪਕੜ ਕੜਾਹੇ ਵਿਚਿ ਘਤਿਆ ਗੁਸੇ ਨਾਲਿ। ਕੜਾਹਾ ਅਜੇਹਾ ਠੰਢਾ ਹੋਇ ਗਇਆ ਜੇਹਾ ਪੋਹ ਮਾਹ ਦਾ ਕਕਰ ਜੰਮਦਾ ਹੈ। ਰਾਕਸ ਹੈਰਾਨ

ਹੋਇ ਗਇਆ ਹੇਠੋਂ ਅਗਨ ਬੁਝਿ ਗਈ। ਤਾਂ ਗੁਰੂ ਸਵਾਧਾਨ ਦਿਖਾਈ ਦਿਤੀ ਰਾਕਸ ਬੋਲਿਆ ਸਚੁ ਆਖੁ ਤੂੰ ਕਉਣੁ ਹੈਂ ਤੇਰੇ ਆਏ ਜੋ ਮੇਰਾ ਕੜਾਹਾ ਤਪਿਆ ਆਹਾ ਸੀਤਲ ਹੋਇ ਗਇਆ। ਸਚੁ ਆਖੁ ਤੂ ਕਉਣੁ ਹੈਂ। ਤਾਂ ਗੁਰੂ ਨਾਨਕ ਹਸਿ ਕਰਿ ਆਖਿਆ ਕੌਡਾ ਰਾਖਸ ਖਾਇ ਇਸ ਤਾਈ ਕਿਉ ਨਾਹੀ ਖਾਂਦਾ ਕਿਉ ਰਖਾ ਹਈ। ਰਾਕਸ ਬੋਲਿਆ ਤੂੰ ਮੇਰਾ ਨਾਉ ਕਿਉ ਕਰਿ ਜਾਣਦਾ ਹੈ। ਤੂੰ ਕਿਧਰੋ ਪੈਦਾ ਹੋਇਆ ਹੈ ਤੂੰ ਸਚੁ ਆਖੁ। ਤਾਂ ਗੁਰੂ ਨਾਨਕ ਰਾਗ ਮਾਰੂਵਿਚ ਸਬਦੁ ਬੋਲਿਆ :—

ਚੂਕਾ ਭਾਰਾ ਕਰਮ ਕਾ ਹੋਏ ਨਿਹਕਰਮਾ॥
ਸਾਗਰ ਤੇ ਕੰਢੈ ਚੜੇ ਗੁਰਿ ਕੀਨੇ ਧਰਮਾ॥

[ਮਾਰੂ ਮਹਲਾ ੫ ॥ ੧੪॥ (੧੦੦੨)]

ਤਾਂ ਕੌਡਾ ਰਾਕਸੁ ਗੁਰੂ ਨਾਨਕ ਦੇ ਪੈਰਾਂ ਤੇ ਢਹਿ ਪਿਆ ਉਠੇ ਨਾਹੀ। ਆਖੇ ਜੀ ਮੈ ਵਡੇ ਪਾਪ ਕੀਤੇ ਹੈਨਿ ਮੈਨੂ ਬਖਸੀਐ ਜੀ ਜਿਉਂ ਤਿਉਂ ਮੈਨੂੰ ਬਖਸੀਏ। ਤਾਂ ਗੁਰੂ ਨਾਨਕ ਕਹਿਆ, ਤੇਰਾ ਰਮਦਾਸ ਮਰਦਾਨਾ ਰਬਾਬੀ ਹਈ ਇਸ ਤਾਂਈ ਮੰਨੇਗਾ ਤਾਂ ਤੇਰੀ ਗਤਿ ਹੋਵੇਗੀ। ਤਾਂ ਕੌਡਾ ਰਾਕਸ ਆਖਿਆ, ਜੀ ਏਹੁ ਭੀ ਮੇਰੇ ਸਿਰ ਤੇ ਅਤੇ ਹੋਰੁ ਕੋਈ ਆਖੋ ਸੋ ਭੀ ਮੇਰੇ ਸਿਰ ਤੇ ਪਰ ਮੈਨੂੰ ਸਟ ਨਾਹੀ। ਤਾਂ ਗੁਰੂ ਨਾਨਕ ਕਹਿ ਹਸਿਆ ਹਸਿ ਕਰਿ ਆਖਿਆ ਕਿ ਭਾਈ ਬਾਲਾ। ਤਾਂ ਮੈਂ ਗੁਰੂ ਜੀ ਨੂੰ ਆਖਿਆ ਜੀ ਤੇਰੀ ਤੂੰਹੋ ਜਾਣੁ। ਤਾਂ ਮੈਂ ਗੁਰੂ ਨਾਨਕ ਨੂੰ ਆਖਿਆ ਕੌਡੇ, ਜੀ ਮੈਨੂੰ ਕੁਝ ਹੁਕਮ ਕੀਚੈ। ਤਾਂ ਗੁਰੂ ਨਾਨਕ ਆਖਿਆ, ਕੌਡਿਆ ਕੁਝ ਮਰਦਾਨੇ ਦੇ ਖਾਵਣ ਨੂੰ ਲੇ ਆਉ ਮਰਦਾਨਾ ਭੁਖਾ ਹੈ। ਕੌਡਾ ਰਾਕਸ ਜੰਗਲ ਦਉੜਿਆ ਜਾਇ ਕਰਿ ਐਸਾ ਮੇਵਾ ਲਿਆਇਆ ਜਿ ਤ੍ਰੈ ਖੁਸੀ ਹੋਇ, ਆਇ ਗੁਰੂ ਨਾਨਕ ਦੇ ਅਗੇ ਰਖਿਓਸੁ। ਤਾਂ ਗੁਰੂ ਨਾਨਕ ਆਖਿਆ, ਆਖੁ ਮਰਦਾਨਾ। ਮਰਦਾਨੇ ਆਖਿਆ ਜੀ ਮੈ ਸਭੋ ਕੁਝ ਖਾਧਾ ਹੈ। ਤੂੰ ਮੈਨੂੰ ਖੁਸੀ ਕਰੁ। ਮੈ ਤੇਰਾ ਆਖਾ ਨਹੀਂ ਮੰਨਾ। ਗੁਰੂ ਨਾਨਕ ਆਖਿਆ ਮਰਦਾਨਾ ਅਸੀ ਤੇਰੇ ਤੇ ਰਾਜੀ ਖੁਸੀ ਆਹੇ ਤੂੰ ਅਸਾਂ ਤੇ ਖੁਸੀ ਰਹੁ ਖਾਉ ਮੇਵਾ। ਮਰਦਾਨੇ ਆਖਿਆ ਜੀ ਏਹਾ ਬੰਟਾ ਮੈਨੂੰ ਆਵਦਾ ਹੈ ਤੇਹੋ ਜੇਹਾ ਦੇਉ। ਗੁਰੂ ਨਾਨਕ ਬਾਲੇ ਨੂੰ ਆਖਿਆ ਬਾਲਾ ਤੂੰ ਤ੍ਰੈ ਬਖਰੇ ਬਰਾਬਰਿ ਕਰਿ ਆ ਤੇ ਵੰਡੁ। ਬਾਲੇ ਤ੍ਰੈ ਬਖਰੇ ਕੀਤੇ, ਹਿਕੁ ਮਰਦਾਨੇ ਨੂੰ ਦਿਤੋਸੁ ਅਤੇ ਹਿਕੁ ਆਪਿ ਲੀਤੋਸੁ ਅਤੇ ਹਿਕੁ ਗੁਰੂ ਦੇ ਅਗੇ ਰਖਿਓਸੁ। ਤਾਂ ਲਗੇ ਖਾਵਣ ਤਾਂ ਗੁਰੂ ਨਾਨਕ ਆਪਣਾ ਬਖਰਾ ਕੌਡੇ ਰਾਖਸ ਨੂੰ ਦਿਤਾ। ਕੌਡੇ ਅਗੋ ਕੁਝ ਨਾਹ ਨਿਬਰ ਨਾ ਕੀਤੀ। ਕੌਡੇ ਲੈਂਦੇ ਮੁਹਿ ਵਿਚਿ ਪਾਇ ਲੀਤਾ। ਕੌਡੇ ਮੁਹਿ ਪਾਇਆ ਕਪਾਟਿ ਖੁਲਿ ਗਏ ਕੌਡਾ ਹੋਰ ਸਰੂਪ ਹੋਇ ਗਇਆ। ਜਾਂ ਬਾਲਾ ਤੇ ਮਰਦਾਨਾ ਦੇਖੈ ਤਾਂ ਕਿਆ ਦੇਖਨਿ ਜੋ ਅਜ ਗੈਬੀ ਫੜੁਹ ਲੈ ਗਇਆ। ਤਾਂ ਬਾਲੇ ਪੁਛਿਆ ਜੀ ਏਹ ਕਿਆ ਹੋਇਆ। ਗੁਰੂ ਨਾਨਕ ਕਹਿਆ ਭਾਈ ਬਾਲਾ ਦੇਖ ਕਰਤਾਰ ਕੇ ਰੰਗ ਤਮਾਸੇ। ਫੇਰਿ ਬਾਲੇ ਪੁਛਿਆ ਜੀ ਅਸਾਨੂੰ ਤਾਂ ਵਡਾ ਹੈਰਾਨ ਲਗਾ ਹੈ। ਤਾਂ ਗੁਰੂ ਨਾਨਕ ਆਖਿਆ ਭਾਈ ਬਾਲਾ ਕਰਤਾਰ ਅਸਾਨੂੰ ਜੋ ਇਸ ਧਰਤੀ ਲਿਆਇਆ ਹੈ ਸੋ ਇਨਾ ਦੇ ਵਾਸਤੇ ਦੇਖੁ ਕਰਤਾਰ ਦੇ ਰੰਗ ਤਮਾਸੇ। ਦੇਖਦਾ ਜਾਇ। ਬਾਲੇ ਆਖਿਆ ਜੀ ਭਲਾ ਜੀ ਜੋ ਕਰਤਾਰੁ ਦਿਖਾਏ ਸੋ ਦੇਖਣਾ। ਤਾਂ ਗੁਰੂ ਨਾਨਕ ਸਤ ਦਿਨ ਕੌਡੇ ਰਾਕਸ ਪਾਸ ਰਹਿਆ। ਸਤਵੇ ਦਿਨ ਚਲਦਾ ਹੋਇਆ ਮੰਜੀ ਬਹਾਇ ਚਲਿਆ।

## ਸਾਲਸਰਾਏ ਨਿਸਤਾਰਾ

ਅਗੈ ਸੈਤਾਲੀਆ ਦਿਨਾ ਦਾ ਰਾਹੁ ਆਹਾ ਹਿਕ ਦਿਨ ਮਰਦਾਨੇ ਨੂੰ ਡਾਢੀ ਭੁਖ ਲਗੀ ਤਾਂ ਮਰਦਾਨੇ ਆਖਿਆ ਜੀ ਹਉ ਤੁਰਿ ਨਾਹੀ ਸੰਘਦਾ। ਤਾਂ ਗੁਰੂ ਕਹਿਆ ਚਲ ਮਰਦਾਨਾ ਅਗੇ ਵਡਾ ਸਹਰ ਆਵਦਾ ਹੈ। ਉਥੇ ਤੂੰ ਆਖੇਗਾ ਸੋ ਕਰੀਏਂਗੇ। ਮਰਦਾਨੇ ਆਖਿਆ ਜੀ ਪੱਲੇ ਤਾਂ ਕੁਝ ਨਾਹੀ। ਫੇਰਿ ਮਰਦਾਨੇ ਆਖਿਆ ਜੀ ਨਾ ਪੱਲੇ ਨਾ ਸਹਰੁ, ਮੁਰਦੇ ਨੂੰ ਲੈ ਜਾਸੋ। ਤਾਂ ਗੁਰੂ ਨਾਨਕ ਪੈਰਾਂ ਨਾਲਿ ਰੇਤੁ ਫਰੋਲੀ ਵਿਚੋ ਲਾਲੁ ਨਿਕਲਿਆ। ਆਖਿਓਸੁ ਲੈ ਮਰਦਾਨਾ ਚਾਇ ਲੈ। ਮਰਦਾਨਾ ਆਖਿਆ ਜੀ ਇਸ ਪਥਰ ਨੋ ਕਿਆ ਕਰਾਂ ਫੇਰਿ ਗੁਰੂ ਨਾਨਕ ਕਹਿਆ ਮਰਦਾਨਾ ਪਲਾ ਢੂਢਨਾ ਆਹੋ, ਲੈ ਪੱਲੇ ਬੰਨੁ। ਮਰਦਾਨੇ ਆਖਿਆ ਜੀ ਪੱਲੇ ਬੰਨਿਆ ਭੁਖ ਨਾਹੀ ਜਾਂਦੀ ਪੇਟ ਪਏ ਬਾਝੂ। ਗੁਰੂ ਨਾਨਕ ਕਹਿਆ ਮਰਦਾਨਾ ਉਹੁ ਦੇਖੁ ਸਹਰ ਨਦਰੀ ਆਂਵਦਾ ਹੈ। ਤਾਂ ਮਰਦਾਨੇ ਆਖਿਆ ਭਲਾ ਜੀ ਤ੍ਰਿਹੁ ਕੋਹਾਂ ਤੋਂ ਸਹਰੁ ਨਜਰੀ ਆਂਵਦਾ ਹੈ। ਜਾਂਦੇ ਜਾਂਦੇ ਮਰਦਾਨਾ ਛਿਤਾ ਹੋਇ ਗਇਆ। ਮਸੇ ਮਸੇ ਸਹਰੁ ਆਇਆ। ਜਾਂ ਸਹਰ ਆਇ ਵੜੇ ਤਾਂ ਮਰਦਾਨੇ ਆਖਿਆ ਜੀ ਗੁਰੂ ਆਖੁ। ਗੁਰੂ ਨਾਨਕ ਆਖਿਆ, ਮਰਦਾਨਾ ਏਸ ਸਹਰ ਦਾ ਨਾਉ ਜਾਣਦਾ ਹੈਂ। ਮਰਦਾਨੇ ਆਖਿਆ ਜੀ ਮੈ ਕਿਆ ਜਾਣਾ। ਤਾਂ ਗੁਰੂ ਨਾਨਕ ਅੰਤਰਿਜਾਮੀ ਆਹਾ ਆਖਿਆਸੁ, ਮਰਦਾਨਾ ਇਸ ਸਹਰ ਦਾ ਨਾਉ ਬਿਸੰਭਰਿਪੁਰਾ ਹਈ। ਮਰਦਾਨੇ ਆਖਿਆ ਜੀ ਨਾਉ ਭਾਵੈ ਕੁਝ ਹੋਵੈ ਮੈਨੂੰ ਭੁਖ ਖਾਇ ਗਈ ਹੈ। ਗੁਰੂ ਨਾਨਕ ਆਖਿਆ ਜਾਹਿ ਮਰਦਾਨਾ ਜਵਾਹਰੀ ਟੋਲੇ ਵਿਚਿ ਏਹੁ ਲਾਲ ਵੇਚਿ ਲਿਆਉ। ਮਰਦਾਨੇ ਆਖਿਆ ਜੀ ਏਸ ਦਾ ਮੁਲੁ ਕਿਆ ਹੈ। ਗੁਰੂ ਨਾਨਕ ਕਹਿਆ, ਮਰਦਾਨਾ ਜੋ ਕੋਈ ਮੁਲ ਆਖੀਗਾ ਸੋ ਮੈਨੂੰ ਆਇ ਆਖੇ। ਮਰਦਾਨੇ ਜਾਇ ਹਿਕੁ ਜਵਾਹਰੀ ਨੂੰ ਲਾਲੁ ਦਿਖਾਇਆ। ਓਸ ਜਵਾਹਰੀ ਕਹਿਆ ਇਸ ਕੇ ਤੀਨ ਪੈਸੇ ਮੁਲੁ ਹੈ। ਮਰਦਾਨੇ ਵੀਚਾਰੁ ਕੀਤਾ ਲਾਲ ਦਾ ਮੁਲੁ ਬਹੁਤ ਆਖਦੇ ਹੈਨਿ ਮੈ ਪੁਛਿ ਆਵਾਂ। ਆਇ ਮਰਦਾਨੇ ਆਖਿਆ ਜੀ ਲਾਲ ਦੇ ਤਿਨ ਪੈਸੇ ਮਿਲਦੈ ਹੈਨਿ। ਗੁਰੂ ਨਾਨਕ ਕਹਿਆ, ਮਰਦਾਨਾ ਵਡੇ ਜਵਾਹਰੀ ਪਾਸਿ ਜਾਹਿ। ਮਰਦਾਨੇ ਆਖਿਆ ਜੀ ਮੈਂ ਤਾਂ ਵਡਾ ਅਤੇ ਛੋਟਾ ਨਾਹੀ ਜਾਣਦਾ ਤੁਸੀ ਮੈਨੂੰ ਦਸੋ। ਗੁਰੂ ਨਾਨਕ ਕਹਿਆ, ਮਰਦਾਨਾ ਸਾਲਿਸਰਾਏ ਜਉਹਰੀ ਦਾ ਨਾਉ ਹੈਈ। ਏਹੁ ਵਤਿ ਜਾਇ ਕਰਿ ਪੁਛਣ ਲਗਾ, ਯਾਰੋ ਸਾਲਿਸਰਾਇ ਜਉਹਰੀ ਦਾ ਦੁਕਾਨੁ ਕੇਹੜਾ ਹੈ। ਤਾਂ ਲੋਕਾਂ ਦਸਿਆ ਭਾਈ ਉਹ ਘਰੇ ਹੋਂਦਾ ਹੈ। ਤਾਂ ਮਰਦਾਨਾ ਉਸ ਦਾ ਘਰੁ ਪੁਛਾਇ ਕਰਿ ਗਇਆ। ਜਾਇ ਅਵਾਜ ਕੀਤੋਸੁ ਅੰਦਰੋ ਗੁਲਾਮੁ ਭੇਜਿ ਦਿਤਾ ਕਉਣੁ ਭਾਈ। ਮਰਦਾਨੇ ਕਹਿਆ ਜੀ ਕੁਝ ਸਉਦਾ ਵੇਚਣਾ ਹੈ। ਗੁਲਾਮ ਜਾਇ ਕਹਿਆ ਜੀ ਕੋਈ ਬੰਦਾ ਸਾਹਬ ਕਾ ਹੈ ਕਹਤਾ ਹੈ ਕੁਝ ਸਉਦਾ ਵੇਚਣਾ ਹੈ। ਜਉਹਰੀ ਕਹਿਆ ਅੰਦਰ ਲਿਆਉ। ਮਰਦਾਨੇ ਨੂੰ ਅੰਦਰਿ ਲੈ ਗਏ ਪੁਛਣ ਲਗੇ ਕਹੁ ਭਾਈ ਕਿਆ ਸਉਦਾ ਕਰਨਿ ਆਇਆ ਹੈਂ। ਮਰਦਾਨਾ ਹਥਿ ਲਾਲੁ ਕਢਿ ਦਿਤਾ। ਜਉਹਰੀ ਹਥਿ ਲੈ ਕਰਿ ਦੇਖੇ ਤਾਂ ਕਿਆ ਦੇਖੇ ਜੋ ਇਸ ਲਾਲ ਉਪਰਿ ਲਿਖਿਆ ਹੈ, ਜੋ ਕੋਈ ਓਹੁ ਲਾਲੁ ਲਿਆਵੇ ਤਿਸ ਨੂੰ ਸਉ ਰੁਪਈਯਾ ਮਿਹਮਾਨੀ ਦੇਵਣੀ ਮੁਲੁ ਵਰਾਂਈ ਭਾਵੇ ਖਾਂਵਦੁ ਵੇਚੇ ਭਾਵੇ ਨਾ ਵੇਚੇ। ਜਵਾਹਰੀ ਸਉ ਰੁਪਯਾ ਗਿਣਿ ਮਰਦਾਨੇ ਨੂੰ ਹਥਿ ਦਿਤਾ ਅਤੇ ਲਾਲੁ ਆਪਣੇ ਪਾਸਿ ਰਖਿਅਉਸੁ। ਮਰਦਾਨੇ ਆਖਿਆ ਜੀ ਮੈਂ ਖਾਂਵਦੁ ਪਾਸੋ ਪੁਛਿ ਆਵਾਂ। ਜਾਹਿ ਪੁਛਿ ਆਉ। ਮਰਦਾਨੇ ਸਉ ਰੁਪਯਾ ਗੁਰੂ ਨਾਨਕ ਅਗੇ ਆਨਿ ਰਖਿਆ। ਗੁਰੂ ਨਾਨਕ ਆਖਿਆ ਮਰਦਾਨੇ ਏਹੁ ਕੇਹਾ ਲਿਆਇਆ ਹੈ ਮੁਲੁ। ਮਰਦਾਨੇ ਆਖਿਆ ਜੀ ਇਸ

ਦਿਤਾ ਮੈਂ ਲੈ ਆਇਆ ਹਾਂ। ਫੇਰਿ ਗੁਰੂ ਨਾਨਕ ਆਖਿਆ ਮਰਦਾਨਾ ਜਾਇ ਪੁਛੁ ਜੋ ਏਹੁ ਸਉ ਰੁਪਯਾ ਮੁਲੁ ਦਿਤਾ ਹੈ ਕਿ ਕੇਹਾ ਦਿਤਾ ਹੈ। ਮਰਦਾਨੇ ਆਖਿਆ ਭਲਾ ਜੀ ਮਰਦਾਨੇ ਫੇਰਿ ਜਉਹਰੀ ਨੂੰ ਜਾਇ ਪੁਛਿਆ, ਅਜੀ ਖਾਂਵਦੁ ਆਖਦਾ ਹੈ ਏਹੁ ਸਉ ਰੁਪਯਾ ਤੁਸਾਂ ਕੇਹਾ ਦਿਤਾ ਹੈ ਇਸਦਾ ਮੁਲੁ ਦਿਤਾ ਹੈ। ਉਸ ਜਉਹਰੀ ਕਹਿਆ ਭਾਈ ਇਸ ਲਾਲ ਤੇ ਲਿਖਿਆ ਹੈ ਜੋ ਕੋਈ ਏਹੁ ਲਾਲੁ ਲਿਆਵੇ ਭਾਵੇ ਵੇਚੇ ਭਾਵੇ ਨ ਵੇਚੇ ਉਸ ਤਾਈ ਸਉ ਰੁਪਯਾ ਮਿਹਮਾਨੀ ਦੇਵਣੀ। ਤੇਰਾ ਲਾਲੁ ਅਮਾਨਤ ਪਇਆ ਹੈ ਖਾਵਦੁ ਥੋਂ ਮੁਲੁ ਪੁਛਿਆਉ। ਮਰਦਾਨੇ ਗੁਰੂ ਨਾਨਕ ਨੂੰ ਆਇ ਆਖਿਆ ਜੀ ਜਉਹਰੀ ਇਉ ਆਖਦਾ ਹੈ। ਜੋ ਇਸ ਲਾਲੁ ਤੇ ਲਿਖਿਆ ਹੈ ਜੋ ਕੋਈ ਇਸ ਲਾਲ ਨੂੰ ਵੇਚਿਣ ਲਿਆਵੇ ਤਿਸ ਨੂੰ ਸਉ ਰੁਪਯਾ ਮਿਹਮਾਨੀ ਦੇਵਣੀ ਭਾਵੇ ਵੇਚੇ ਭਾਵੇ ਨਾ ਵੇਚੇ। ਤਾਂ ਗੁਰੂ ਨਾਨਕ ਆਖਿਆ ਕਿਉ ਮਰਦਾਨਾ ਵੇਚਨਾ ਹੈ। ਮਰਦਾਨੇ ਕਹਿਆ ਜੀ ਮੈਂ ਕਿਆ ਜਾਣਾ ਤੂੰ ਜਾਣੁ। ਫੇਰਿ ਗੁਰੂ ਨਾਨਕ ਆਖਿਆ ਮਰਦਾਨਾ ਤੁਹਿ ਨੂੰ ਮੈਂ ਕਿਸ ਵਾਸਤੇ ਪੁਛਦਾ ਹਾਂ। ਮਰਦਾਨੇ ਆਖਿਆ ਜੀ ਮੈਂ ਨਾਹੀ ਜਾਣਦਾ ਤੂੰ ਮੈਨੂੰ ਕਿਸ ਵਾਸਤੇ ਪੁਛਦਾ ਹੈਂ। ਤਾਂ ਗੁਰੂ ਨਾਨਕ ਆਖਿਆ ਮਰਦਾਨਾ ਮੈ ਤੈਨੂੰ ਇਸ ਵਾਸਤੇ ਪੁਛਦਾ ਹਾਂ। ਏਹੁ ਲਾਲ ਨਾਹੀ ਏਹੁ ਪਰਮੇਸਰ ਦਾ ਨਾਉ ਹੈ। ਓਹੁ ਜਹੁਰੀ ਤਿਨ ਪੈਸੇ ਦੇਂਦਾ ਆਹਾ। ਉਸ ਦੀ ਉਹ ਨਜਰਿ ਆਹੀ ਅਤੇ ਉਹ ਜਉਹਰੀ ਸਉ ਰੁਪਯਾ ਮਿਹਮਾਨੀ ਦੇਵਣ ਲਗਾ ਵਿਣੁ ਮੁਲੁ ਲੀਤੇ ਤੇ ਏਹ ਕਰਤਾਰ ਦਾ ਨਾਉ ਲਾਲ ਹੀ ਭਾਵੇ ਵੇਚਿ ਭਾਵੇ ਰਖਿ ਜੇ ਤੂੰ ਭੁਖ ਨੰਗੁ ਕਬੂਲ ਕਰੇ ਤਾਂ ਰਖੁ ਨਾਹੀ ਤਾਂ ਵੇਚ। ਤਾਂ ਮਰਦਾਨਾ ਸਮਝ ਗਇਆ। ਮਰਦਾਨੇ ਆਖਿਆ ਜੀ ਹਉ ਨਾਹੀ ਵੇਚਦਾ। ਤਾਂ ਫੇਰਿ ਗੁਰੂ ਨਾਨਕ ਆਖਿਆ ਮਰਦਾਨਾ ਨਾਹੀ ਵੇਚਦਾ ਤਾਂ ਸਉ ਰੁਪਯਾ ਉਸ ਦਾ ਫੇਰਿ ਦੇ ਆਉ ਅਤੇ ਲਾਲੁ ਆਪਣਾ ਲੈ ਆਉ। ਮਰਦਾਨੇ ਆਖਿਆ ਭਲਾ ਜੀਉ। ਮਰਦਾਨਾ ਉਸ ਜਉਹਰੀ ਪਾਸਿ ਗਇਆ। ਜਾਇ ਕਰਿ ਆਖਣ ਲਗਾ, ਸਾਹ ਜੀ ਤੁਸੀਂ ਸਉ ਰੁਪਯਾ ਆਪਣਾ ਲਉ ਅਰੁ ਲਾਲ ਫੇਰਿ ਦੇਉ ਖਾਂਵਦ ਨਾਹੀ ਵੇਚਦਾ। ਜਉਹਰੀ ਕਹਿਆ ਭਲਾ ਭਾਈ ਲੈ ਆਪਣਾ ਲਾਲ ਲੇਹ। ਲਾਲ ਮਰਦਾਨੇ ਦੇ ਹਥਿ ਦਿਤੋਸੁ ਮਰਦਾਨੇ ਆਪਣਾ ਲਾਲ ਲੀਤੇ ਅਤੇ ਮਰਦਾਨੇ ਸਉ ਰੁਪਯਾ ਜਉਹਰੀ ਦੇ ਅਗੇ ਰਖਿਆ। ਆਖਿਉਸੁ ਸਾਹ ਜੀ ਏਹੁ ਆਪਣਾ ਸਉ ਰੁਪਯਾ ਗਿਣਿ ਲਉ। ਜਉਹਰੀ ਮਰਦਾਨੇ ਨੂੰ ਆਖਿਆ ਰੇ ਭਾਈ ਇਸ ਲਾਲ ਪਰ ਲਿਖਿਆ ਹੈ ਜੋ ਕੋਈ ਏਹੁ ਲਾਲ ਲਿਆਵੇ ਤਿਸਕੋ ਸਉ ਰੁਪਯਾ ਮਿਹਮਾਨੀ ਦੇਣੀ। ਹਮੇ ਤੋ ਆਪਣਾ ਧਰਮ ਰਖਣਾ ਏਹ ਰੁਪਯੇ ਤੁਮਾਰੇ ਹੈਂ ਹਮਾਰੇ ਨਾਹੀ। ਭਾਵੇ ਲਾਲ ਵੇਚ ਭਾਵੇ ਨਾ ਵੇਚ। ਤਾਂ ਮਰਦਾਨਾ ਨਾਲੇ ਲਾਲ ਨਾਲੇ ਰੁਪਯੇ ਦੋਵੇਂ ਵਸਤੁ ਆਣਿ ਗੁਰੂ ਨਾਨਕ ਦੇ ਅਗੇ ਰਖੀਆਂ। ਗੁਰੂ ਨਾਨਕ ਆਖਿਆ ਮਰਦਾਨਾ ਏਹੁ ਰੁਪਯੇ ਕਿਉਂ ਲਿਆਇਓ। ਤਾਂ ਮਰਦਾਨੇ ਆਖਿਆ ਜੀ ਰੁਪਯੇ ਮੈਂ ਦੇ ਰਹਿਆ ਓਹੁ ਲਏ ਨਹੀਂ। ਉਹ ਆਖੇ ਅਤੇ ਭਾਈ ਹਮੋ ਆਪਣਾ ਧਰਮ ਰਖਣਾ ਹੈ ਲਾਲ ਪਰ ਲਿਖਿਆ ਹੈ ਜੋ ਕੋਈ ਇਹੁ ਲਾਲ ਦਿਖਾਵੈ ਤਿਸ ਕਉ ਸਉ ਰੁਪਯੇ ਮਿਹਮਾਨੀ ਦੇਵਣੀ ਅਬੇ ਏਹ ਰੁਪਯੇ ਤੁਮਾਹੇ ਹੈਂ ਹਮਾਰੇ ਨਾਹੀਂ। ਮੈਂ ਕਿਆ ਕਰਾਂ। ਤਾਂ ਫੇਰਿ ਗੁਰੂ ਨਾਨਕ ਕਹਿਆ ਮਰਦਾਨਾ ਤੂੰ ਏਵ ਜਾਇ ਕਰ ਆਖੁ ਸਾਹ ਜੀ ਜੇ ਵੇਚੈ ਤਾਂ ਮਿਹਮਾਨੀ ਲੈਵੀਏ ਅਤੇ ਜੇ ਵੇਚੀਏ ਨਾਹੀ ਤਾਂ ਮਿਹਮਾਨੀ ਕੇਹੀ ਲੇਵੀਂਏ। ਮਰਦਾਨੇ ਆਖਿਆ ਭਲਾ ਜੀ। ਮਰਦਾਨਾ ਉਸ

ਥੇ ਫੇਰਿ ਸਉ ਰੁਪਯਾ ਲੈ ਗਇਆ। ਜਾਇ ਕਰਿ ਆਖਿਓਸੁ ਸਾਹ ਜੀ ਅਸੀਂ ਰੁਪਯੇ ਕੇਹੇ ਲੇਈਏ। ਵੇਚੀਐ ਤਾਂ ਮਿਹਮਾਨੀ ਲੇਈਏ। ਜੇ ਨਾ ਵੇਚੀਏ ਤਾ ਕੇਹੀ ਲਈਐ। ਏਹ ਰੁਪਯੇ ਆਪਣੇ ਫੇਰਿ ਲਉ ਖਾਂਵਦੁ ਨਾਹੀ ਲੈਂਦਾ। ਜਉਹਰੀ ਲੈ ਨਾਹੀ। ਮਰਦਾਨੇ ਫੇਰਿ ਲੈ ਆਇਆ। ਗੁਰੂ ਨਾਨਕ ਰਖੇ ਨਾਹੀ ਅਤੇ ਜਉਹਰੀ ਲਏ ਨਾਹੀ ਤਾਂ ਸਤ ਫੇਰੇ ਮਰਦਾਨੇ ਪਾਏ। ਮਰਦਾਨਾ ਛਿਤਾ ਹੋਇਆ। ਛਿਤਾ ਹੋਇ ਕੇ ਰੁਪਯੇ ਜਉਹਰੀ ਦੇ ਅਗੇ ਸਟਿ ਆਇਆ। ਜਉਹਰੀ ਆਪਣੇ ਜੀ ਵਿਚਿ ਵਿਚਾਰ ਕੀਤਾ ਭਾਈ ਏਹ ਤਾਂ ਰੁਪਯੇ ਮੈਨੂੰ ਫੇਰਿ ਲੈਣੇ ਜੋਗੁ ਨਾਹੀ। ਅਤੇ ਏਹ ਵਸਤੁ ਅਜੇਹੀ ਹੈ ਜੋ ਇਸ ਸਨਕਾਦਕ ਬ੍ਰਹਮਾਦਕ ਮੋਹੇ ਹੈਨਿ ਅਤੇ ਲਾਲ ਭੀ ਅਚੰਭੇ ਦਾ ਡਿਠਾ। ਜਿਸ ਤੇ ਲਿਖਿਆ ਆਹੇ ਏਤਨੀ ਮੇਰੀ ਉਮਰ ਹੋਈ ਹੈ ਵਡੇ ਵਡੇ ਮੁਲ ਦੇ ਲਾਲ ਡਿਠੇ ਆਹੇ। ਏਹ ਮਿਹਮਾਨੀ ਕਿਸੀ ਤੇ ਲਿਖੀ ਨਾਹੀ ਏਹੁ ਕੋਈ ਕੁਦਰਤੀ ਲਾਲੁ ਡਿਠਾ। ਪਰੁ ਉਸ ਖਾਂਵਦੁ ਨੂੰ ਭੀ ਡਿਠਾ ਚਾਹੀਐ। ਏਹ ਵੀਚਾਰਿ ਕੈ ਉਸ ਆਪਣੇ ਅਧਰਕੇ ਗੁਲਾਂਮ ਨੂੰ ਕਹਿਆ ਅਧਰਕਾ ਤੂੰ ਦਉੜਿ। ਮਤਿ ਕਿਤੇ ਧਿਰਿ ਜਾਂਦੇ ਰਹਿਨ ਤਾਂ ਉਨਾ ਨੂ ਜਾਣ ਨਾ ਦੇਵੇ। ਅਤੇ ਮੈ ਭੀ ਆਵਨਾ ਹਾਂ ਤੂੰ ਚਲ। ਅਧਰਕਾ ਗੁਲਾਮ ਸਹਰੋ ਬਾਹਿਰ ਆਇਆ। ਆਇ ਕਰਿ ਦੇਖੈ ਤ੍ਰਹਿ ਬੈਠੇ ਹੈਨਿ ਅਧਰਕਾ ਦੂਰਿ ਬੈਠਿ ਰਹਿਆ। ਅਤੇ ਮਰਦਾਨਾ ਬੋਲਿ ਨਹੀਂ ਸਕਦਾ ਭੁਖ ਅਜੇਹੀ ਲਗੀ ਹੈ ਜੋ ਆਖਣ ਦੀ ਸੁਧ ਨਾਹੀ ਪਰ ਡਰਦਾ ਕੁਝ ਮੁਹਹੁ ਆਖਦਾ ਨਾਹੀ। ਅਤੇ ਗੁਰੂ ਨਾਨਕ ਅੰਦਰ ਹੀ ਹਸਦਾ ਹੈ। ਭਾਈ ਚੁਪ ਕਰਿ ਰਹਿਆ ਹੈ। ਇਕ ਘੜੀ ਗੁਜਰੀ ਤਾਂ ਸਾਲਸਰਾਇ ਜਉਹਰੀ ਭਲੀ ਸਾਜਸਿ ਨਾਲਿ ਆਇਆ। ਨਾਲੇ ਰੁਪਯੇ ਅਤੇ ਨਾਲੇ ਮੇਵਾ ਪਕਵਾਨ ਮਿਠਿਆਈ ਬਹੁਤ ਵਸਤੁ ਲੈ ਆਇਆ। ਨਫਰਾਂ ਦੇ ਸਿਰ ਤੇ ਆਇ ਕਰਿ ਰੁਪਯੇ ਵਸਤੁ ਆਨਿ ਅਗੇ ਰਖੀ ਰਖਿ ਕਰਿ, ਹਥਿ ਜੋੜਿ ਅਗੇ ਖੜਾ ਹੋਇਆ। ਤਾਂ ਗੁਰੂ ਨਾਨਕ ਆਖਿਆ ਜੀ ਕਿਉ ਭਾਈ ਜੀ ਕਿਉ ਤਾਂ ਸਾਲਸ ਰਾਇ ਆਖਿਆ ਏਹ ਸਉ ਰੁਪਯੇ ਤੁਮਾਰੇ ਹੈਨਿ ਏਹੁ ਆਪਣੇ ਲੇਹੁ। ਤਾਂ ਗੁਰੂ ਕਹਿਆ ਸਾਲਸਰਾਇ ਜੀ ਜੇ ਵੇਚੀਏ ਤਾਂ ਲਈਏ। ਅਤੇ ਜੇ ਨਾ ਵੇਚੀਏ ਤਾਂ ਕੇਹੇ ਲਈਏ। ਫੇਰਿ ਜਉਹਰੀ ਕਹਿਆ ਜੀ ਮੈਂ ਨਹੀ ਜਾਣਿਤਾ ਕਿ ਉਹ ਲਾਲ ਥਾ ਕਿ ਤੁਮ ਲਾਲੁ ਹੋ ਮੈਂ ਤੇ ਬਹੁਤ ਬਿਸਮਾਦ ਹੋਇ ਗਇਆ ਹੈਂ। ਤਾਂ ਤਾਂ ਗੁਰੂ ਨਾਨਕ ਰਾਗ ਮਾਰੂ ਵਿਚਿ ਸਬਦੁ ਬੋਲਿਆ :—

ਲਾਲੇ ਲਾਲ ਉਪਾਇਆ ਲਾਲੋ ਲਾਲੁ ਦਿਸੰਨਿ ਜਿਨਾ ਲਾਲੀ ਨੇਤ੍ਰ ਮਹਿ ਦੂਜਾ ਨ ਜਾਣੰਨਿ।...

ਸਾਲਸਰਾਇ ਕਹਿਆ ਜੀ ਤੁਮਾਰਾ ਨਾਂਉ ਕਿਆ ਹੈ ਅਰੁ ਤੁਮ ਹੋਤੇ ਕਉਣੁ ਹੋ। ਅਰੁ ਤੁਮਾਰੈ ਭੇਖੁ ਕਉਣੁ ਹੈਂ ਹਮ ਕਉ ਹੈਰਾਨਗੀ ਲਗਿ ਰਹੀ ਹੈ। ਬਡੇ ਬਡੇ ਅਤੀਤੀ ਖਟ ਦਰਸ਼ਨ ਦੇਖੇ ਹੈ ਅਰ ਅਉਰ ਭੀ ਦੇਖੇ ਹੈਂ ਪਰ ਤੁਮਾਰਾ ਭੇਖੁ ਕੋਈ ਪਾਇ ਜਾਤਾ ਨਾਹੀ। ਮੈ ਤੋ ਬਿਸਮਾਦੁ ਹੋਇ ਰਹਿਆ ਹੋ ਤੁਮ ਆਪਿ ਹੀ ਬਤਾਵੋ। ਤਾਂ ਗੁਰੂ ਨਾਨਕ ਕਹਿਆ ਸੁਣਿ ਸਾਲਸਰਾਇ ਨਾਉ ਹਮਾਰਾ ਨਾਨਕ ਨਿਰੰਕਾਰੀ ਹੈ। ਹੋਤੇ ਹੈ ਨਿਰੰਕਾਰ ਕੇ ਅਰ ਨਿਰੰਕਾਰ ਦੇ ਦੇਸ ਕੇ ਹੈ ਅਰੁ ਭੇਖੁ ਵੀ ਨਿਰੰਕਾਰੀ ਹੈ। ਤਾਂ ਸਾਲਸਰਾਇ ਕਹਿਆ ਜੀ ਤੁਮੀ ਨਿਰੰਕਾਰੁ ਦੇਖਿਆ ਹੈ। ਤਾਂ ਗੁਰੂ ਨਾਨਕ ਰਾਗ ਮਾਰੂ ਵਿਚਿ ਸਬਦੁ ਬੋਲਿਆ :—

ਬਿਮਲ ਮੰਝਾਰਿ ਬਸਸਿ ਨਿਰਮਲ ਜਲ ਪਦਮਨਿ ਜਾਵਲ ਰੇ॥
ਪਦਮਨਿ ਜਾਵਲ ਜਲ ਰਸ ਸੰਗਤਿ ਸੰਗਿ ਦੋਖ ਨਹੀ ਰੇ॥

[ਮਾਰੂ ਮਹਲਾ ੧ ਘਰੁ ੧ ॥ ੪॥ (੯੯੦)]

ਤਾਂ ਉਸ ਜਉਹਰੀ ਕਹਿਆ ਜੀ ਮੈਨੂੰ ਨਿਹਾਲ ਕਰੋ ਏਹ ਰੁਪਯੇ ਲਉ। ਤਾਂ ਗੁਰੂ ਨਾਨਕ

ਕਹਿਆ ਭਾਈ ਜਉਹਰੀ ਏਹ ਰੁਪਯੇ ਤੁਸਾਨੂੰ ਰਖਣੇ ਮਿਲੇ ਹੈਨਿ। ਤੁਸਾਡੇ ਹੀ ਕੰਮ ਦੇ ਹੈਨਿ। ਅਸਾਡੇ ਕੰਮ ਦੇ ਨਾਹੀਂ ਤੁਸਾਨੂ ਸੋਂਹਦੇ ਹੈਨਿ ਅਸੀਂ ਫਕੀਰ ਅਤੀਤ ਆਹੇ। ਤਾਂ ਜਉਹਰੀ ਕਹਿਆ ਜੀ ਏਹ ਮੇਵਾ ਅਤੇ ਪਕਵਾਨ ਅਤੇ ਕੁਝ ਹੋਰੁ ਭੋਜਨ ਨੂੰ ਕਰੋ ਏਤਾ ਅਚੋ। ਗੁਰੂ ਨਾਨਕ ਅੰਗੀਕਾਰ ਕਰੇ ਨਾਹੀ। ਮਰਦਾਨੇ ਬੋਲੇ ਨਾਹੀ ਅਤੇ ਅੰਦਰੋ ਆਖੇ ਕਿਵੇਂ ਲੈਨਿ ਤਾਂ ਭਲਾ ਹੋਵੇ ਮੈਂ ਖਰਾ ਭੁਖਾ ਹਾਂ। ਤਾਂ ਗੁਰੂ ਨਾਨਕ ਰਾਗ ਮਾਰੂ ਵਿਚ ਸਬਦੁ ਬੋਲਿਆ :-

ਪ੍ਰੀਤਿ ਪਕਵਾਨ ਸੋ ਭੋਜਨ ਕਹੀਏ ਲੁਚੀ ਲੋਚਾ ਪੂਰੀ॥
ਮਿਠਿਆਈ ਰਸ ਕਰਿ ਬੋਲੈ ਤਾ ਮਨੁ ਰਹੇ ਹਜੂਰੀ॥...

ਤਾਂ ਫੇਰਿ ਸਾਲਸਰਾਇ ਜਉਹਰੀ ਹਥਿ ਜੋੜਿ ਕਰਿ ਆਜਜੀ ਕੀਤੀ। ਜੀ ਮੇਰੀ ਗਤਿ ਕਰੋ ਆਪਣੇ ਸਾਈ ਦੇ ਵਾਸਤੇ ਅਸਾਨੂੰ ਇਸ ਬਲਾਇ ਵਿਚੋਂ ਕਢੋ। ਤਾਂ ਗੁਰੂ ਨਾਨਕ ਕਹਿਆ ਸੁਣਿ ਸਾਲਸਰਾਇ ਤੂੰ ਆਪਣੇ ਅਧਰਕਾ ਗੁਲਾਮ ਦੇ ਪੈਰਾਂ ਤੇ ਢਹਿ ਪਉ ਤਾਂ ਤੇਰੀ ਗਤਿ ਹੋਵੇ। ਤਾਂ ਸਾਲਸਰਾਇ ਕਹਿਆ ਗੁਰੂ ਜੀ ਅਧਰਕਾ ਤਾਂ ਸਾਧੁ ਹੈ ਜੇ ਤੁਸੀਂ ਆਖੋ ਤਾਂ ਸਭ ਦੀ ਪੈਰੀ ਪਵਾਂ। ਤਾਂ ਗੁਰੂ ਨਾਨਕ ਸਾਲਸਿ ਉਪਰਿ ਬਹੁਤੁ ਖੁਸ ਹੋਇਆ। ਆਖਿਉਸੁ ਸਾਲਸਿ ਰਾਇ ਕਰਤਾਰ ਅਗੇ ਮਥਾ ਟੇਕੁ। ਸਾਲਸਿ ਜਉਹਰੀ ਗੁਰੂ ਨਾਨਕ ਦੇ ਪੈਰਾਂ ਤੇ ਢਹਿ ਪਇਆ ਗੁਰੂ ਨਾਨਕ ਸਾਲਸਿ ਨੂੰ ਆਪਦੇ ਸਿਰੋ ਲਾਹਿ ਕਰਿ ਅੰਗੋਛਾ ਦਿਤਾ। ਆਖਿਉਸੁ ਭਾਈ ਸਾਲਸਿ ਰਾਏ ਸਿਰ ਤੇ ਬੰਨ। ਸਾਲਸਿ ਲੈ ਕਰਿ ਸਿਰ ਤੇ ਬਧਾ। ਬੰਧਣਿ ਨਾਲਿ ਸਾਲਸਿ ਦੇ ਕਪਾਟਿ ਖੁਲ ਗਏ। ਸਾਲਸਿ ਦਾ ਰੰਗੁ ਹੋਰੁ ਹੋਇ ਗਇਆ। ਸਾਲਸਿ ਨੂੰ ਸਬਦੁ ਪਰਾਪਤਿ ਹੋਇਆ—

ਸਤਿਗੁਰੂ ਨਾਨਕ ਪੂਰਾ। ਬਚਨਾ ਕਾ ਸੂਰਾ ਪੂਰਾ। ਰਹਾਉ।......

ਤਾਂ ਗੁਰੂ ਨਾਨਕ ਬਿਸੰਭਰਪੁਰ ਵਿਚਿ ਅਧਰਕਾ ਗਲਾਮ ਨੂੰ ਅਤੇ ਸਾਲਸਿ ਜਉਹਰੀ ਨੂੰ ਦੁਹਾ ਨੂੰ ਸਤਿਗੁਰੂ ਵਡੀ ਮਿਹਰਵਾਨਗੀ ਕੀਤੀ। ਉਹ ਨੂੰ ਮੰਜੀ ਬਹਾਇਆ ਆਖਿਓਸੁ ਸੁਣਿ ਸਾਲਸਿ ਰਾਇ ਜਿਚਰੁ ਤੂੰ ਜੀਵੈ ਤਿਚਰ ਤੇਰੀ ਮੰਜੀ ਅਤੇ ਜਾਂ ਤੇਰੀ ਦੇਹ ਛੁਟੇ ਤਾਂ ਅਧਰਕਾ ਬਹੈ। ਹੋਰ ਤੇਰੀ ਅਉਲਾਦ ਦਾ ਕੰਮੁ ਨਾਹੀ। ਪਹਲੇ ਹੀ ਮੰਜੀ ਇਸਦੀ ਆਹੀ ਪਰੁ ਅਸਾਂ ਤੇਰਾ ਭਾਰੁ ਰਖਿਆ। ਕਿਉ ਜੋ ਹਿਕੁ ਤੂੰ ਇਸ ਦਾ ਸੈਸਾਰ ਸੁਤਿ ਵਿਚਿ ਸਾਹਿਬੁ ਹੈਂ ਅਤੇ ਦਿਨ ਭੀ ਥੋੜੇ ਆਇ ਰਹੇ ਹੈਨਿ ਵਰੇ ਦੁਇ ਤੇ ਸਤਿ ਮਹੀਨੇ ਤੈਂ ਜੀਵਣਾ ਹੈ ਫੇਰਿ ਤੇਰੀ ਦੇਹ ਛੁਟੇਗੀ। ਇਸ ਵਾਸਤੇ ਪਹਲੇ ਮੰਜੀ ਤੈਨੂੰ ਬੈਠਾਇਆ ਹੈ ਅਤੇ ਅਧਰਕੇ ਦੇ ਚਿਤਿ ਭਾਈ ਨਾਹੀ ਪਰ ਹੁਕਮੁ ਨਿਰੰਕਾਰੀ ਦਾ ਦੀਵੇ ਹੈ। ਉਥੇ ਗੁਰੂ ਨਾਨਕ ਦੁਇ ਵਰੇ ਅਤੇ ਸਤਿ ਮਹੀਨੇ ਰਹਿਆ। ਮਰਦਾਨਾ ਆਖੇ ਜੀ ਤੂੰ ਇਥੇ ਰਹਣ ਆਇਆ ਹੈਂ ਕੇ ਉਦਾਸੀ ਹੋਇ ਨਿਕਲਿਆ ਹੈਂ। ਤਾਂ ਗੁਰੂ ਨਾਨਕ ਅਗੋ ਹਸੇ। ਅਤੇ ਜੀ ਮੈ ਬਾਲਾ ਜੋ ਆਹਾ ਸੋ ਮਨਿ ਵਿਚਿ ਗਿਣਤੀ ਖਾਵੈ ਦੇਖੋ ਵੋ ਏਹ ਡੂਮ ਕੀਆ ਨਾਹੀ ਛਡਦਾ ਪਰੁ ਮੁਹੋ ਕੁਝ ਆਖਾ ਨਾਹੀ ਚੁਪ ਕਰਿ ਰਹਾਂ। ਜਾਂ ਸਾਲਸਿ ਰਾਇ ਜਉਹਰੀ ਦੀ ਦੇਹ ਛੁਟੀ ਤਾਂ ਗੁਰੂ ਨਾਨਕ ਅਧਰਕੇ ਗੁਲਾਮ ਨੂੰ ਮੰਜੀ ਬੈਠਾਇ ਕਰਿ ਚਲਿਆ। ਬਿਸਹਰ ਦੇਸ ਨੂੰ ਸਮੰਦ੍ਰ ਦੇ ਟਾਪੂ ਵਿਚਿ ਓਹੁ ਦੇਸੁ ਆਹਾ। ਮਰਦਾਨੇ ਆਖਿਆ ਜੀ ਹੁਣਿ ਕਿਧਰ ਚਲਿਆ ਹੈਂ। ਤਾਂ ਗੁਰੂ ਨਾਨਕ ਕਹਿਆ ਸੁਣਿ ਮਰਦਾਨਾ ਜਿਧਰ ਕਰਤਾਰ ਲੈ ਜਾਂਦਾ ਹੈ ਤਿਧਰ ਚਲਿਆ ਚਲੁ। ਫੇਰਿ ਮਰਦਾਨੇ ਆਖਿਆ ਬਿਸੰਭਰਪੁਰੇ ਜੋ ਰਹਿਓ ਕਿਆ ਕੀਤੋ। ਤਾਂ ਗੁਰੂ ਨਾਨਕ ਕਹਿਆ ਸੁਣਿ ਮਰਦਾਨਾ ਜੋ ਕੁਝ ਅਸਾਨੂੰ ਹੁਕਮੁ ਕਰਤਾਰ ਦਾ ਆਹਾ ਸੋਈ ਅਸਾਂ ਕੀਤਾ। ਅਸਾਂ ਅਧਰਕੇ ਨੂੰ ਮੰਜੀ ਬਹਾਵਣਾ ਸੀ ਚਲੁ ਮਰਦਾਨਾ ਹੁਣ ਤਾਂ ਰਹਦੇ ਨਾਹੀ

## ਝੰਡੇ ਬਾਢੀ ਨਾਲ ਮੇਲ

ਓਥੋਂ ਅਗੇ ਚਲੇ ਪੰਦ੍ਹ ਦਿਨ ਅਤੇ ਪੰਦ੍ਹ ਰਾਤੀ ਈਵੇ ਪਵਣ ਅਹਾਰੀ ਤ੍ਰਏ ਚਲੇ ਗਏ। ਅਗੇ ਟਾਪੂ ਵਿਚਿ ਬਿਸਹਰ ਦੇਸ ਆਹਾ। ਤਿਸ ਦਾ ਰਾਜਾ ਸੁਧਰ ਸੈਨ ਆਹਾ। ਬਡਾ ਰਾਜ ਕਰਦਾ ਥਾ। ਉਸ ਸਹਰ ਗੁਰੂ ਨਾਨਕ ਜਾਇ ਉਤਰਿਆ। ਏਕ ਦਿਨ ਗੁਜਰਿਆ ਦੂਜਾ ਦਿਨੁ ਗੁਜਰਿਆ ਤਾਂ ਮਰਦਾਨੇ ਆਖਿਆ ਜੀ ਜੇ ਹੁਕਮੁ ਹੋਵੈ ਸਹਿਰ ਵਿਚਿ ਜਾਵਾਂ। ਤਾਂ ਗੁਰੂ ਨਾਨਕ ਆਖਿਆ ਕਿਉ ਜਾਂਦਾ ਹੈਂ। ਤਾਂ ਮਰਦਾਨੇ ਆਖਿਆ ਜੀ ਹਉ ਬਹੁਤ ਦਿਨਾ ਦਾ ਭੁਖਾ ਹਾਂ। ਸਹਰ ਵਿਚਿ ਕੁਝ ਮੁਹ ਪਵੇ ਤਾਂ ਖਾਇ ਆਵਾਂ। ਗੁਰੂ ਨਾਨਕ ਪੁਛਿਆ ਕਿਉ ਭਾਈ ਬਾਲਾ ਮਰਦਾਨਾ ਕਿਆ ਆਖਦਾ ਹੈ ਤਾਂ ਬਾਲਾ ਆਖਿਆ ਜਨਮ ਦਾ ਸੁਭਾ ਜਾਂਦਾ ਨਾਹੀ। ਅਤੇ ਤੁਸੀਂ ਨਿਰੰਕਾਰੀ ਦੀ ਜਾਤਿ ਹੋ। ਤਾਂ ਨਾਨਕ ਹਸਿਆ ਹਸ ਕਰਿ ਆਖਿਓਸੁ ਮਰਦਾਨਾ ਕਿਧਰ ਜਾਸੀ। ਮਰਦਾਨੇ ਆਖਿਆ ਜਿਥੇ ਹੁਕਮੁ ਹੋਵੈ। ਤਾਂ ਗੁਰੂ ਨਾਨਕ ਆਖਿਆ ਮਰਦਾਨਾ ਇਕ ਝੰਡਾ ਬਾਢੀ ਤ੍ਰਖਾਣ ਹਈ ਉਸੇ ਥੇ ਜਾਵੇ ਹੋਰ ਥੇ ਨਾ ਜਾਵੇ। ਮਰਦਾਨੇ ਆਖਿਆ ਜੀ ਉਸ ਨੂੰ ਤਾਂ ਮੈ ਨਾਹੀ ਜਾਣਦਾ ਤੁਸੀਂ ਕਾਈ ਨਿਸਾਣੀ ਦਸੋ। ਤਾਂ ਗੁਰੂ ਨਾਨਕ ਕਹਿਆ ਮਰਦਾਨਾ ਉਸ ਦੇ ਪਿਉ ਦਾ ਨਾਉਂ ਪਾਖਰ ਹਈ ਤੂੰ ਏਹ ਜਾਇ ਕਰਿ ਪੁਛੇਂ ਜੋ ਪਾਖਰ ਬਾਢੀ ਦਾ ਪੁਤ੍ਰ ਝੰਡਾ ਬਾਢੀ ਹੈ ਸੋ ਕਿਥੇ ਰਹੰਦਾ ਹੈ। ਮਰਦਾਨੇ ਕਹਿਆ ਭਲਾ ਜੀ ਮੈ ਜਾਂਦਾ ਹਾਂ। ਮਰਦਾਨਾ ਸਹਰਿ ਵਿਚਿ ਜਾਇ ਕਰਿ ਲਾਗਾ ਪੁਛਣ ਪਾਖਰ ਬਾਢੀ ਦਾ ਪੁਤ੍ਰ ਝੰਡਾ ਬਾਢੀ ਹੈ ਸੋ ਕਿਥੇ ਰਹੰਦਾ ਹੈ। ਪੁਛਦਾ ਪੁਛਦਾ ਕੋਹ ਤੇ ਗਇਆਸੁ ਤਾਂ ਹਿਕੁਸੁ ਆਖਿਆ ਤੂੰ ਕਉਣ ਹੈ ਕਿਥੋਂ ਆਇਆ ਹੈਂ? ਮਰਦਾਨੇ ਆਖਿਆ ਭੂੰ ਦਸਿ ਮੈਨੂੰ ਉਹ ਮੈਨੂੰ ਪੁਛਿ ਲਾਵੇਗਾ। ਤੂੰ ਮੈਨੂੰ ਉਸਦਾ ਘਰੁ ਦਸਿ। ਉਸ ਆਖਿਆ ਹਉ ਈਵ ਨਾਹੀ ਦਸਦਾ ਤੂੰ ਆਪਣਾ ਨਾਉ ਅਤੇ ਵਰਨ ਦਸੇਗਾ ਤਾਂ ਹਉ ਤੈਨੂੰ ਦਸਾਂਗਾ। ਤਾਂ ਮਰਦਾਨੇ ਕਹਿਆ ਭਾਈ ਇਸ ਨਗਰੀ ਰੀਤਿ ਏਹ ਹੈ? ਤਾਂ ਓਸ ਕਹਿਆ ਭਾਈ ਇਸ ਨਗਰੀ ਦੀ ਰੀਤਿ ਏਹਾ ਹੈ। ਤਾਂ ਮਰਦਾਨੇ ਕਹਿਆ ਭਾਈ ਮੇਰਾ ਨਾਉ ਮਰਦਾਨਾ ਹੈ ਅਤੇ ਵਰਨ ਮਿਰਾਸੀ ਹਾਂ। ਤਾਂ ਉਸਨੇ ਫੇਰਿ ਪੁਛਿਆ ਭਾਈ ਮਰਦਾਨਾ ਤੇਰਾ ਵਤਨ ਕਵਣੁ ਹੈ। ਮਰਦਾਨੇ ਕਹਿਆ, ਭਾਈ ਮੇਰਾ ਵਤਨੁ ਪੰਜਾਬ ਸਹਰੁ ਤੁਸਾ ਕਦੀ ਸੁਣਿਆ ਹੈ। ਉਸ ਪੰਜਾਬ ਦਾ ਪਰਗਨਾ ਰਾਇ ਭੋਏ ਦੀ ਤਲਵੰਡੀ ਹੈ ਓਹ ਮੇਰਾ ਵਤਨੁ ਹੈ। ਤਾਂ ਉਸ ਫੇਰਿ ਪੁਛਿਆ ਭਾਈ ਮਰਦਾਨਾ ਓਥੇ ਇਕ ਨਾਨਕ ਤਪਾ ਖਤ੍ਰੀ ਹੈ ਓਸ ਦਾ ਤੂੰ ਮਹਰਮ ਹੈ। ਤਾਂ ਮਰਦਾਨੇ ਆਖਿਆ ਭਾਈ ਤੂੰ ਆਪਣਾ ਨਾਉ ਦਸਿ। ਮੈਂ ਤਾਂ ਉਸੇ ਦਾ ਮਿਰਾਸੀ ਹਾਂ ਤੂੰ ਉਸਨੂੰ ਕਿਆ ਜਾਣਦਾ ਹੈ। ਤਾਂ ਉਹ ਹਸਿਆ ਹਸਿ ਕਰਿ ਆਖਿਓਸੁ ਮਰਦਾਨਾ ਉਹੁ ਅਸਾਡਾ ਪੁਰਾਤਨ ਯਾਰ ਹਈ। ਤਾਂ ਮਰਦਾਨੇ ਕਹਿਆ ਜੀ ਤੂੰ ਉਸਨੂੰ ਸਿਞਾਣਦਾ ਹੈਂ। ਤਾਂ ਉਸ ਆਖਿਆ ਨਜਿਰ ਆਵੇ ਤਾਂ ਸਿਞਣ ਲੀਚੇ। ਤਾਂ ਮਰਦਾਨੇ ਆਖਿਆ ਜੀ ਉਹ ਤਾਂ ਬਾਹਿਰ ਬੈਠਾ ਹਈ। ਤਾਂ ਉਸ ਆਖਿਆ ਚਲੁ ਦੇਖਾ ਭਾਈ ਮੈਨੂੰ ਦਿਖਾਇ। ਮਰਦਾਨੇ ਆਖਿਆ ਜੀ ਨਾਨਕ ਮੇਰੇ ਤੇ ਰੰਜ ਹੋਵੇਗਾ ਪਹਲੋ ਤੂੰ ਝੰਡੇ ਬਾਢੀ ਨੂੰ ਮੈਨੂੰ ਦਸਿ ਪਿਛੇ ਤੈਨੂੰ ਨਾਨਕ ਪਾਸਿ ਲੈ ਜਾਵਾਂਗਾ। ਤਾਂ ਉਸ ਆਖਿਆ ਚਲ ਭਾਈ ਮਰਦਾਨਾ ਉਹ, ਮਰਦਾਨੇ ਨੂੰ ਝੰਡੇ ਦੇ ਘਰਿ ਲੈ ਚਲਿਆ। ਤਾਂ ਮਰਦਾਨੇ ਉਸਨੂੰ ਪੁਛਿਆ ਜੀ ਆਪਣਾ ਨਾਉ ਦਸੁ। ਉਸ ਆਖਿਆ ਭਾਈ ਮੇਰਾ ਨਾਉ ਨਾਨਕ ਜਾਣਦਾ ਹੈ। ਮਰਦਾਨਾ ਆਖਿਆ ਜੀ ਤਾਂ ਨਾਨਕ ਜਾਣਦਾ ਹੈ ਪਰ ਮੈਂ ਤਾਂ ਨਾਹੀ ਜਾਣਦਾ। ਤਾਂ ਉਸ ਆਖਿਆ ਭਾਈ

ਮਰਦਾਨਾ ਮੇਰਾ ਨਾਉ ਇੰਦ੍ਰਸੈਣ ਹੈ। ਮਰਦਾਨੇ ਫੇਰਿ ਪੁਛਿਆ ਜੀ ਤੂੰ ਹੋਦਾ ਕਉਣੁ ਹੈ। ਤਾਂ ਫੇਰਿ ਇੰਦ੍ਰਸੈਣ ਕਹਿਆ ਭਾਈ ਮਰਦਾਨਾ ਮੈਂ ਇਥੋਂ ਦਾ ਜੋ ਰਾਜਾ ਹੈ ਤਿਸਦਾ ਮੈ ਭਾਣਜਾ ਹੈ। ਤਿਚਨਾ ਨੂੰ ਜਾਇ ਝੰਡੇ ਬਾਢੀ ਦੇ ਘਰਿ ਆਏ। ਝੰਡਾ ਬਾਢੀ ਬੈਠਾ ਅਗੋ ਮੰਜੀ ਵੁਣਦਾ ਆਹਾ। ਇੰਦ੍ਰਸੈਣ ਨੂੰ ਝੰਡੇ ਡਿਠਾ ਝੰਡੇ ਬਹੁਤ ਆਦਰੁ ਕੀਤਾ ਮੰਜਾ ਵਿਛਾ ਦਿਤੋਸੁ। ਇੰਦ੍ਰਸੈਣ ਮਰਦਾਨੇ ਨੂੰ ਆਖਿਆ ਭਾਈ ਮਰਦਾਨਾ ਬਹੁ। ਮਰਦਾਨੇ ਆਖਿਆ ਜੀ ਤੁਸੀ ਹੀ ਬਹੋ। ਇੰਦ੍ਰਸੈਣ ਮਰਦਾਨੇ ਦਾ ਹਥੁ ਪਕੜਿ ਕਰਿ ਲੈ ਬੈਠਾ ਮੰਜੇ ਤੇ। ਝੰਡੇ ਪੁਛਿਆ ਜੀ ਏਹੁ ਭਾਈ ਕਿਥੋਂ ਹੈ। ਇੰਦ੍ਰਸੈਣ ਆਖਿਆ ਏਹੁ ਤੇਰਾ ਘਰੁ ਪੁਛਿਦਾ ਫਿਰਦਾ ਆਹਾ। ਮੈਂ ਇਸ ਤਾਈ ਲੈ ਆਇਆ ਹਾਂ। ਝੰਡੇ ਪੁਛਿਆ ਭਾਈ ਤੂੰ ਕਉਣੁ ਹੈਂ, ਅਤੇ ਤੇਰਾ ਨਾਉ ਕਿਆ ਹੈ? ਤਾਂ ਮਰਦਾਨੇ ਆਖਿਆ ਜੀ ਮੇਰਾ ਨਾਉ ਮਰਦਾਨਾ ਹੈ। ਅਤੇ ਹੋਦਾ ਮਿਰਾਸੀ ਹਾਂ ਆਇਆ ਹਾਂ ਨਾਨਕ ਪਾਸਹੁ। ਤਾਂ ਝੰਡੇ ਪੁਛਿਆ ਭਾਈ ਮਰਦਾਨਾ ਅਸਾਨੂ ਜੋ ਤੂੰ ਪੁਛਨਾ ਆਹੋ ਤਉ ਅਸਾਂ ਨਾਲਿ ਕਿਆ ਕੰਮ ਆਹਾ। ਅਸਾਨੂ ਤੂੰ ਕਿਆ ਜਾਣਦਾ ਆਹੋ। ਤਾਂ ਮਰਦਾਨੇ ਕਹਿਆ ਭਾਈ ਅਸਾਂ ਏਹੋ ਤੁਸਾਂ ਨਾਲਿ ਕੰਮ ਆਹਾ। ਜੋ ਗੁਰੂ ਨਾਨਕ ਤੁਸਾਂ ਪਾਸਿ ਭੇਜਿਆ ਹਾਂ। ਤਾਂ ਝੰਡੇ ਆਖਿਆ ਭਾਈ ਮਰਦਾਨਾ ਅਸੀਂ ਤਾਂ ਨਾਨਕ ਨੂੰ ਨਾਹੀ ਜਾਣਦੇ ਨਾਨਕ ਕਉਣੁ ਹੋਂਦਾ ਹੈ। ਤਾਂ ਫੇਰਿ ਮਰਦਾਨੇ ਕਹਿਆ ਭਾਈ ਝੰਡਾ ਜੀ ਤੁਸੀਂ ਤਾਂ ਨਾਹੀ ਜਾਣਦੇ ਪਰੁ ਓਹੁ ਤੁਸਾਨੂੰ ਜਾਣਦਾ ਹੈ। ਤਾਂ ਉਸੁ ਅਸਾਨੂ ਤੁਸਾ ਪਾਸਿ ਭੇਜਿਆ ਹੈ ਤੁਸੀਂ ਓਥੋਂ ਤੋੜੀ ਚਲੋ। ਤਾਂ ਝੰਡੇ ਬਾਢੀ ਆਖਿਆ ਭਲਾ ਭਾਈ ਮਰਦਾਨਾ ਚਲਦੇ ਆਹੇ। ਮੰਜੀ ਅਸਾਨੂ ਵੁਣ ਲੈਣ ਦੇਹਿ ਚਲਦੇ ਆਹੇ। ਜਾਂ ਮੰਜੀ ਵੁਣ ਚੁਕੇ ਤਾਂ ਮਰਦਾਨੇ ਕਹਿਆ ਭਾਈ ਚਲੋ। ਝੰਡੇ ਆਪਣੇ ਜੀ ਵਿਚਿ ਵੀਚਾਰਿ ਕੀਤਾ ਭਾਈ ਕੁਝ ਲੈ ਭੀ ਜਾਈਐ। ਝੰਡੇ ਪੁਛਿਆ ਭਾਈ ਮਰਦਾਨਾ ਤੂੰ ਸਚੁ ਆਖ ਨਾਨਕ ਦਾ ਸਰੂਪ ਕਿਆ ਹੈ। ਜੇਹਾ ਤੂੰ ਦਸੇਂ ਤੇਹਾ ਇਲਾਜੁ ਕਰੀਏ। ਤਾਂ ਮਰਦਾਨੇ ਆਖਿਆ ਭਾਈ ਝੰਡਾ ਨਾਨਕ ਤਪਾ ਸਦੀਂਦਾ ਹੈ। ਤਾਂ ਝੰਡਾ ਸਮਝਿਆ ਜੋ ਅਤੀਤ ਫਕੀਰ ਹੈ ਕੁਝੁ ਅਛਾ ਭੋਜਨ ਬਣਾਇਕੇ ਲੈ ਜਾਈਐ। ਝੰਡੇ ਮਰਦਾਨੇ ਨੂੰ ਆਖਿਆ ਹੁਣੁ ਭਾਈ ਮਰਦਾਨਾ ਤਉ ਆਖਿਆ ਹੈ ਸੋ ਮੈ ਸਮਝਿਆ ਹੈ ਪਰ ਤੂੰ ਉਤਾਵਲਾ ਨ ਹੋਹੁ। ਉਹ ਸਾਧ ਫਕੀਰ ਹੈ। ਅਸੀਂ ਉਸ ਪਾਸਿ ਖਾਲੀ ਕਿਉਂ ਕਰਿ ਜਾਈਏ। ਤਾਂ ਮਰਦਾਨੇ ਆਪਣੇ ਮਨਿ ਵਿਚ ਵੀਚਾਰ ਕੀਤਾ ਉਹੁ ਤਾਂ ਪਉਣ ਆਹਾਰੀ ਹੈਨਿ। ਅਤੇ ਮੈਂ ਉਨਾਂ ਨਾਲਿ ਹਠੁ ਜਾਲਦਾ ਹਾਂ ਹੁਣਿ ਤਾਂ ਭੋਜਨ ਦੀ ਜਹਗਾ ਆਈ ਹੈ। ਭਲਾ ਭੋਜਨੁ ਤਾਂ ਖਾਈਏ। ਮੈਂ ਤਾਂ ਸਹਰ ਵਿਚਿ ਇਸੇ ਵਾਸਤੇ ਆਇਆ ਹਾਂ। ਤਾਂ ਮਰਦਾਨੇ ਝੰਡੇ ਨੂੰ ਆਖਿਆ ਭਾਈ ਝੰਡਾ ਤਉ ਕੁਝ ਸਮਝੀ ਹੈ ਸੋ ਭਲੀ ਸਮਝੀ ਪਰੁ ਝਬੁ ਹੋਇ। ਦੁਇ ਫ਼ਕੀਰ ਭੁਖੇ ਬੈਠੇ ਨੀ। ਤੂੰ ਕੁਝ ਕਰਨਾ ਹੈ ਸੋ ਝਬੁ ਕਰੁ। ਤਾਂ ਝੰਡੇ ਕਹਿਆ ਭਾਈ ਮਰਦਾਨਾ ਝਬ ਹੀ ਹੋਂਦਾ ਹੈ। ਤਾਂ ਝੰਡਾ ਰਾਜੇ ਦੇ ਬਾਗ ਵਿਚਿ ਗਇਆ ਅਤੇ ਘਰਿ ਆਖਿ ਗਇਆ ਏਹਿ ਜੁ ਕਟਲ ਬਢਲ ਦੇ ਫੂਲ ਮੈਂ ਆਂਦੇ ਸੇ ਸੋ ਤੁਸੀ ਸਾਲਣ ਕਰੋ ਅਤੇ ਰੋਟੀਆਂ ਪਕਾਵੋ ਅਤੇ ਫੁਲਾਂ ਦਾ ਸਾਗੁ ਛਮਕੋ। ਏਹੁ ਘਰਿ ਆਖਿ ਗਇਆ ਅਤੇ ਆਪ ਬਾਗੋ ਹਛਾ ਮੇਵਾ ਲੈ ਆਇਆ। ਅਗੇ ਘਰਿ ਪ੍ਰਸਾਦੁ ਤਯਾਰ ਹੋਇਆ ਸੀ ਅਤੇ ਬਾਗੋਂ ਮੇਵਾ ਲੈ ਆਇਆ ਸੀ। ਲੈ ਕਰਿ ਮਰਦਾਨੇ ਨੂੰ ਨਾਲਿ ਆਪਣੇ ਸਿਰ ਤੇ ਪਰਸਾਦੁ ਅਤੇ ਮੇਵਾ ਰਖਿਓਸੁ ਚਲੁ ਭਾਈ ਮਰਦਾਨਾ ਤੇਰਾ ਨਾਨਕ ਫਕੀਰ ਕਿਥੇ ਹੈ। ਮਰਦਾਨਾ ਲੀਤੇ ਲੀਤੇ ਕਿਥੇ ਆਵੈ ਜਿਥੇ ਬਾਬਾ ਨਾਨਕ ਅਤੇ ਬਾਲਾ ਬੈਠੇ ਆਹੇ ਉਦਿਆਨ ਵਿਚਿ। ਤਾਂ ਗੁਰੂ ਨਾਨਕ ਅਤੇ ਬਾਲੇ ਅਗੇ ਦੋਹਾਂ ਆਖਿਆ ਆਉ ਭਾਈ ਮਰਦਾਨਾ ਸਤਿ ਕਰਤਾਰੁ।...ਗੁਰੂ

ਨਾਨਕ ਹਸਿਆ ਹਸਿ ਕਰਿ ਆਖਿਓ ਆਵੋਂ ਭਾਈ ਝੰਡਾ ਸਤਿ ਕਰਤਾਰ। ਤਾ ਪਿਛੋਂ ਬਾਲੇ ਭੀ ਆਖਿਆ ਸਤਿਕਰਤਾਰ। ਝੰਡੇ ਏਹ ਕਿਆ ਲਿਆਇਆ ਹੈਂ। ਤਾਂ ਝੰਡੇ ਆਖਿਆ ਜੀ ਤੁਸਾਡੇ ਵਾਸਤੇ ਰਸੋਈ ਲਿਆਇਆ ਹਾਂ ਤਾਂ ਗੁਰੂ ਨਾਨਕ ਕਹਿਆ ਭਾਈ ਝੰਡਾ ਤੂ ਅਸਾਨੂੰ ਕੀ ਜਾਣਦਾ ਹੈਂ। ਤਾਂ ਝੰਡੇ ਕਹਿਆ ਮੈਂ ਨਾਹੀ ਜਾਣਦਾ ਤਾਂ ਤੁਸੀ ਤਾਂ ਮੈਨੂ ਜਾਣਦੇ ਆਹੇ। ਤਾਂ ਤੁਸਾਂ ਮੈਨੂੰ ਯਾਦ ਕੀਤਾ। ਤਾਂ ਗੁਰੂ ਨਾਨਕ ਫੇਰਿ ਪੁਛਿਆ ਭਾਈ ਝੰਡਾ ਏਹੁ ਪ੍ਰਸਾਦੁ ਕਿਥੋਂ ਆਇਆ ਹਈ। ਤਾਂ ਝੰਡਾ ਬੋਲਿਆ ਜੀ ਏਹੁ ਪਰਸਾਦੁ ਪਰਮੇਸਰ ਭੇਜਿਆ ਹਈ। ਤਾਂ ਫਿਰਿ ਗੁਰੂ ਪੁਛਿਆ ਭਾਈ ਝੰਡਾ ਸਚੁ ਆਖੁ ਤੂੰ ਪਰਮੇਸਰ ਨੂੰ ਜਾਣਦਾ ਹੈਂ? ਤਾਂ ਝੰਡੇ ਆਖਿਆ ਸੋ ਕਉਣੁ ਹੈ ਜੋ ਪਰਮੇਸਰ ਨਾਹੀ ਜਾਣਦਾ। ਮੈਂ ਤਾਂ ਆਦਮੀ ਆਹਾ ਪਰ ਜੀਅ ਜੰਤ ਸਭ ਪਰਮੇਸਰ ਨੂੰ ਜਾਣਦੇ ਹੈਨਿ। ਤਾਂ ਗੁਰੂ ਨਾਨਕ ਹਸਿਆ ਆਖੁ ਤੂੰ ਕਦੇ ਕੁ ਦਾ ਜਾਣਦਾ ਹੈਂ ਅਤੇ ਤੇਰੇ ਨਾਲਿ ਭੀ ਕੋਈ ਹੈ? ਤਾਂ ਝੰਡੇ ਬਾਢੀ ਆਖਿਆ ਜੀ ਏਹੁ ਰਸੋਈ ਅਚੋ। ਬਹੁਤ ਦਿਨਾ ਦੇ ਭੁਖੇ ਹੋ ਹੋਰੁ ਹਕੀਕਤ ਪਿਛੇ ਪੁਛਿ ਆਹੇ। ਤਾਂ ਮਰਦਾਨੇ ਆਖਿਆ ਜੀ ਏਹੁ ਸਿਖੁ ਸਚੁ ਆਖਿਦਾ ਹੈ। ਪਰਸਾਦੁ ਤਾ ਪਾਵਹੁ ਮੁਖ। ਹਕੀਕਤ ਤਾ ਨਸਿ ਨਾਹੀ ਗਈਆਉਂ ਤਾਂ ਗੁਰੂ ਨਾਨਕ ਹਸਿਆ ਹਸਿ ਕਰਿ ਆਖਿਆ ਸੁਣ ਭਾਈ ਬਾਲਾ, ਬਾਲੇ ਆਖਿਆ ਜੀ ਮਰਦਾਨਾ ਸਚਾ ਹੈ; ਮਰਦਾਨਾ ਬਹੁਤ ਭੁਖਾ ਹੈ। ਤਾਂ ਗੁਰੂ ਨਾਨਕ ਆਖਿਆ ਭਾਈ ਝੰਡਾ ਤੇਰੇ ਨਾਲਿ ਜੋੜੁ ਕਿਸਦਾ ਹੈ ਇਥੇ? ਝੰਡਾ ਬਾਢੀ ਸੁਧ੍ਰਸੈਣ ਰਾਜੇ ਦਾ ਭਾਣਜਾ ਆਹਾ ਇੰਦ੍ਰਸੈਣ ਅਤੇ ਝੰਡਾ ਬਾਢੀ ਗਿਆਨ ਧਿਆਨ ਪਰਚਦੇ ਆਹੇ। ਤਾਂ ਝੰਡੇ ਆਖਿਆ ਜੀ ਤੁਸੀ ਰਸੋਈ ਮੁਹਿ ਪਾਵੋ। ਸੋ ਗੁਰੂ ਨਾਨਕ ਮੁਹ ਚੋਲਦਾ ਤਿਥਉ ਜਿਥੇ ਸਾਧੁ ਹੋਂਦਾ। ਪਵਿਤ੍ਰ ਭੋਜਨ ਹੋਂਦਾ ਨਾਹੀ ਤਾਂ ਪਉਣ ਅਹਾਰੀ ਆਹਾ। ਤਾਂ ਗੁਰੂ ਨਾਨਕ ਕਹਿਆ ਭਾਈ ਝੰਡਾ ਪੰਜ ਬਖਰੇ ਕਰਿ। ਅਤੇ ਹਿਕੁ ਬਖਰਾ ਮਰਦਾਨੇ ਨੂੰ ਕਢ ਦੇਹੁ। ਝੰਡੇ ਆਖਿਆ ਜੀ ਤੁਸੀਂ ਤਾਂ ਤ੍ਰੈ ਹੋ ਪੰਜ ਬਖਰੇ ਕਿਉ ਕਰਦੇ ਹੋ। ਤਾਂ ਗੁਰੂ ਨਾਨਕ ਬੋਲਿਆ ਭਾਈ ਝੰਡਾ ਚਉਥਾ ਤੂੰ ਹੈ ਅਤੇ ਪੰਜਵਾਂ ਤੇਰੇ ਨਾਲਿ ਪਰਚਨ ਵਾਲਾ ਇੰਦ੍ਰਸੈਣ ਰਾਜਿੰਦ੍ਰ ਹੈ ਨਾ। ਉਸ ਤਾਂਈ ਲਿਆ ਉਸੀ ਤਾਂਈ ਅਸੀਂ ਰਸੋਈ ਅਚੀਵੀਏਗੇ। ਝੰਡੇ ਪੰਜਿ ਕੀਤੇ ਅਤੇ ਹਿਕੁ ਬੰਟਾ ਜੁਦਾ ਕਰਕੇ ਮਰਦਾਨੇ ਨੂੰ ਦੇਵਣ ਲਗਾ ਮਰਦਾਨੇ ਆਖਿਆ ਜੀ ਮੈਂ ਨਾਹੀ ਖਾਂਦਾ। ਤਾਂ ਗੁਰੂ ਨਾਨਕ ਕਹਿਆ ਜੋ ਮਰਦਾਨਾ ਤੂੰ ਕਿਉ ਨਾਹੀ ਖਾਂਦਾ। ਤਾਂ ਮਰਦਾਨੇ ਕਹਿਆ ਜੀ ਤੁਸੀਂ ਖਾਵੋਂਗੇ ਤਾਂ ਮੈਂ ਭੀ ਖਾਂਵਾਗਾ। ਤਾਂ ਗੁਰੂ ਨਾਨਕ ਕਹਿਆ ਮਰਦਾਨਾ ਤੂੰ ਖਾਇ ਭੁਖਾ ਹੈਂ। ਅਤੇ ਅਸਾਡੇ ਖਿਆਲਿ ਨਾ ਪਇਆ ਕਰਿ। ਅਤੇ ਭਾਈ ਝੰਡਾ ਇੰਦ੍ਰਸੈਣ ਨੂ ਲਿਆਵਸੀ ਤਾਂ ਅਸੀਂ ਅਚਵੀਏਗੇ। ਤਾਂ ਮਰਦਾਨਾ ਭੁਖਾ ਆਹਾ ਮਰਦਾਨੇ ਪਰਸਾਦੁ ਮੁਹਿ ਪਾਇਆ। ਤਾਂ ਝੰਡੇ ਆਖਿਆ ਤੁਸੀਂ ਮੁਹਿ ਪਾਵੋ। ਮੇਰੀ ਸਰਧਾ ਪੂਰੀ ਹੋਵੇ। ਤਾਂ ਫੇਰਿ ਗੁਰੂ ਨਾਨਕ ਕਹਿਆ ਭਾਈ ਝੰਡਾ ਤੂੰ ਆਖਦਾ ਹੈਂ ਜੋ ਮੁਹਿ ਪਾਇ ਨਾ ਤਾ ਮੇਰੀ ਸਰਧਾ ਪੂਰੀ ਹੋਵੈ...ਤਾਂ ਅਸੀਂ ਪਰਸਾਦੁ ਪਾਈਏ। ਤਾਂ ਝੰਡੇ ਦੇ ਮਨਿ ਵਿਚਿ ਗਿਆਨ ਉਪਜਿਆ ਭਾਈ ਏਹੁ ਤਾਂ ਪੂਰਨ ਸਾਧੁ ਹੈ। ਅਤੇ ਅਸੀਂ ਭੀ ਇਹੋ ਗਿਆਨ ਕਰਦੇ ਆਹੇ ਸੋਈ ਅਸਾਨੂ ਆਇ ਮਿਲਿਆ ਹੈ। ਤਾਂ ਝੰਡੇ ਕਹਿਆ ਜੀ ਜੋ ਤੁਸਾਡੀ ਖੁਸੀ ਹੈ ਸੋ ਪੂਰੀ ਹੋਸੀ ਤੁਸੀ ਪਰਸਾਦੁ ਅਚਵੋ। ਤਾਂ ਗੁਰੂ ਨਾਨਕ ਕਹਿਆ ਜੋ ਭਾਈ ਝੰਡਾ ਅਸੀਂ ਪੰਦ੍ਰਾਂ ਸੈ ਕੋਹਾਂ ਆਏ ਆਹੇ ਸੋ ਪਰਸਾਦ ਦੇ ਵਾਸਤੇ ਨਾਹੀ ਆਏ। ਅਸੀਂ ਤੁਸਾਡੇ ਮਿਲਣ ਦੇ ਵਾਸਤੇ ਆਏ ਆਹੇ। ਤਾਂ ਝੰਡਾ ਬਾਢੀ ਉਥੋਂ ਉਠਿ ਆਇਆ। ਸਹਰ ਵਿਚਿ ਆਇ ਕਰਿ ਇੰਦ੍ਰਸੈਨਿ ਨੂੰ ਢੂੰਢਣਿ ਲਗਾ ਢੂਢਦਿਆਂ ਰਾਤਿ ਪੈਇ

ਗਈ। ਇੰਦ੍ਰਸੈਣ ਨੂੰ ਰਾਜੇ ਦੇ ਬਾਗਿ ਵਿਚੋਂ ਲਧਾ। ਝੰਡੇ ਕਹਿਆ ਜੀ ਮੈਂ ਤੁਸਾਨੂੰ ਕਦ ਦਾ ਢੂੰਢਦਾ ਫਿਰਦਾ ਹਾਂ। ਇੰਦ੍ਰਸੈਣ ਜਨਮ ਦਾ ਉਤਮ ਆਹਾ ਇੰਦ੍ਰਸੈਣਿ ਕਹਿਆ ਕਿਉ ਭਾਈ ਝੰਡਾ ਕਿਸ ਵਾਸਤੇ। ਝੰਡੇ ਕਹਿਆ ਜੀ ਜਿਸ ਵਾਸਤੇ ਅਸੀਂ ਤੁਸੀਂ ਗਿਆਨ ਕਰਦੇ ਆਹੇ ਓਹੋ ਵਾਸਤਾ ਆਇ ਮਿਲਿਆ ਹੈ। ਤਾਂ ਇੰਦ੍ਰਸੈਣਿ ਕਹਿਆ ਕਹੁ ਭਾਈ ਝੰਡਾ ਕਿਥੋਂ? ਤਾਂ ਝੰਡੇ ਫਿਰਿ ਆਖਿਆ ਜੀ ਉਹ ਤੁਸਾਂ ਮਰਦਾਨਾ ਮਰਾਸੀ ਮੇਰੇ ਪਾਸ ਆਂਦਾ ਆਹਾ। ਓਸ ਦਾ ਗੁਰੂ ਨਾਨਕ ਤਪਾ ਜੁ ਹੈ ਸੋ ਏਹਾ ਗਲਾ ਕਰਦਾ ਹੈ। ਤਾਂ ਇੰਦ੍ਰ ਸੈਣਿ ਕਹਿਆ ਭਾਈ ਝੰਡਾ ਮੈ ਓਸ ਤਾਈ ਜਾਣਦਾ ਹਾਂ ਓਹੁ ਮੇਰਾ ਪੁਰਾਤਨ ਅਸਨਾਉ ਹੈ ਅਸੀਂ ਤੇ ਉਹ ਮਿਲੇ ਹੋਏ ਆਹੇ। ਤਾਂ ਝੰਡੇ ਨੂ ਹੈਰਾਨਗੀ ਲਗੀ ਝੰਡੇ ਆਖਿਆ ਜੀ ਉਹ ਆਖਦਾ ਹੈ ਜੋ ਪੰਦ੍ਰਾ ਸੈ ਕੋਹਾਂ ਆਇਆ ਹਾਂ ਤੁਹਾਡੇ ਵਾਸਤੇ। ਅਗੇ ਤਾਂ ਕਦੇ ਏਥੇ ਆਇਆ ਨਹੀ ਅਤੇ ਤੁਸਾਂ ਆਖਦੇ ਹੋ ਅਸਾਡਾ ਪੁਰਾਤਨ ਅਸਨਾਊ ਹੈ। ਇਤਨਾ ਝੂਠ ਤੁਸਾਂ ਕਿਉ ਬੋਲਿਆ ਤਾਂ ਇੰਦ੍ਰਸੈਣਿ ਆਖਿਆ ਭਾਈ ਝੰਡਾ ਤੈਨੂੰ ਆਪੇ ਖਬਰ ਹੋਸੀ ਜੋ ਮਿਲੀਏਗੇ। ਤਾਂ ਝੰਡੇ ਕਹਿਆ ਜੀ ਤੁਸੀ ਚਲੋ ਮੈ ਜੋ ਪ੍ਰਸਾਦੁ ਲੈ ਗਇਆ ਆਹਾ ਸੋ ਉਨਾ ਮੁਹਿ ਪਾਇਆ ਹੀ ਨਾਹੀ। ਤੁਸਾਡੇ ਵਾਸਤੇ ਤੁਸੀ ਚਲੋ ਤਾਂ ਭਲਾ ਕਰੋ। ਤਾਂ ਇੰਦ੍ਰਸੈਣਿ ਵੀਚਾਰੁ ਕੀਤਾ ਅਗੇ ਅਸਾਨੂੰ ਕੋਈ ਨਾਹੀ ਜਾਣਦਾ ਅਤੇ ਏਹੁ ਅਸਾਨੂੰ ਹੁਣ ਜਾਹਰ ਕਰਣਾ ਆਇਆ ਹੈ। ਇੰਦ੍ਰਸੈਣਿ ਝੰਡੇ ਨੂ ਆਖਿਆ ਭਾਈ ਝੰਡਾ ਤੂ ਹੁਣਿ ਜਾਹਿ ਅਸੀਂ ਭਲਕੇ ਮਿਲੀਏਗੇ। ਤਾਂ ਝੰਡੇ ਕਹਿਆ ਜੀ ਉਹ ਭੋਜਨ ਅਮਾਣਿ ਪਾਇਆ ਹੈ ਪਾਇਦੇ ਨਾਹੀ ਤੁਸੀਂ ਆਖਦੇ ਹੋ ਅਸੀਂ ਭਲਕੇ ਜਾਈਏਂਗੇ। ਏਹ ਬਣਦੀ ਨਾਹੀ। ਤਾਂ ਇੰਦ੍ਰਸੈਣਿ ਵੀਚਾਰੁ ਕਰਿ ਕੇ ਆਖਿਓਸੁ ਚਲੁ ਭਾਈ ਝੰਡਾ ਛਿਅ ਘੜੀਆਂ ਰਾਤਿ ਗੁਜਰ ਗਈ ਤਾਂ ਇੰਦ੍ਰਸੈਣਿ ਝੰਡੇ ਨੂੰ ਪੁਛਿਆ ਭਾਈ ਝੰਡਾ ਕੁਝੁ ਬੋਲੀ ਦਾ ਭੀ ਮਹਿਰੂਮ ਹੈਂ ਕਿ ਕਿਆ ਬੋਲਦਾ ਹੈ। ਤਾਂ ਝੰਡੇ ਆਖਿਆ ਜੀ ਬੋਲੀ ਭਲੀ ਬੋਲਦਾ ਹੈ। ਆਖਦਾ ਹੈ ਕਰਤਾਰ ਕਰਤਾਰ। ਤਾਂ ਇੰਦ੍ਰਸੈਣਿ ਅਤੇ ਝੰਡੇ ਬਾਢੀ ਹਿਕੁ ਪਹਰ ਰਾਤਿ ਗਈ ਤਾਂ ਦੁਹਾਂ ਆਇ ਗੁਰੂ ਨਾਨਕ ਨੂੰ ਕਰਤਾਰ ਕਰਤਾਰ ਆਖਿਆ। ਤਾਂ ਗੁਰੂ ਨਾਨਕ ਹਸਿ ਕਰਿ ਆਖਿਆ ਆਉ ਭਾਈਓ ਕਰਤਾਰ ਕਰਤਾਰ। ਆਉ ਪੁਰਾਤਨ ਯਾਰਾ। ਤਾਂ ਝੰਡੇ ਆਖਿਆ ਜੀ ਤੂੰ ਅਸਾਨੂੰ ਹੁਣਿ ਮਿਲਿਆ ਹੈਂ ਤੂੰ ਤੇ ਅਸੀਂ ਕਦੀ ਪੁਰਾਤਨ ਆਹੇ। ਤਾਂ ਗੁਰੂ ਨਾਨਕ ਆਖਿਆ ਪੁਛ ਇੰਦ੍ਰਸੈਣਿ ਨੂੰ। ਤਾਂ ਝੰਡੇ ਇੰਦ੍ਰਸੈਣਿ ਨੂੰ ਆਖਿਆ ਕਿਉ ਜੀ ਮੈਂ ਤਾਂ 'ਕੁਝ ਨਹੀਂ ਜਾਣਦਾ। ਤਾਂ ਮਰਦਾਨਾ ਬੋਲਿਆ ਜੀ ਤੂੰ ਅਜੁ ਦਿਹੋਂ ਮੈਨੂੰ ਆਖਦਾ ਸੇਂ ਜੋ ਨਾਨਕ ਮੇਰਾ ਪੁਰਾਤਨ ਅਸਨਾਉ ਹੈ ਹੁਣਿ ਕਿਉ ਮੁਕਰਦਾ ਹੈਂ। ਤਾਂ ਇੰਦ੍ਰਸੈਣਿ ਕਹਿਆ ਸੁਣਿ ਭਾਈ ਕਾਈ ਨਿਸਾਣੀ ਦੇਂਦੇ ਤਾਂ ਜਾਣੀਏ। ਤਾਂ ਗੁਰੂ ਨਾਨਕ ਕਹਿਆ...(ਅਗੇ ਪਿਛਲੇ ਜਨਮ ਦਾ ਹਾਲ ਹੈ)... ਤਾਂ ਇੰਦ੍ਰਸੈਣੁ ਬੋਲਿਆ ਸੁਣਿ ਭਾਈ ਨਾਨਕ ਮੈ ਭੀ ਜਾਣਦਾ ਹੈ ਤੇਰੀ ਭੀ ਪੂਰਨ ਬਾਤ ਹੋਈ ਹੈ ਅਤੇ ਮੇਰੀ ਭੀ ਪੂਰਨ ਬਾਤ ਹੋਈ ਹੈ। ਪਰ ਜੇ ਕਰਦੇ ਹੋ ਤਾਂ ਝੰਡੇ ਦਾ ਕੁਝ ਕਰੋ ਤਾਂ ਗੁਰੂ ਨਾਨਕ ਬੋਲਿਆ ਭਾਈ ਇੰਦ੍ਰਸੈਣਿ ਅਸੀਂ ਤੇਰੇ ਵਾਸਤੇ ਆਏ ਆਹੇ ਅਤੇ ਝੰਡੇ ਦੇ ਵਾਸਤੇ ਭੀ ਆਏ ਆਹੇ। ਪਰੁ ਤੇਰੇ ਨਾਲਿ ਅਸਾਡਾ ਵਚਨ ਆਹਾ। ਤਾਂ ਇੰਦ੍ਰਸੈਣਿ ਆਖਿਆ ਜੀ ਤੂੰ ਵਚਨ ਦਾ ਪੂਰਾ ਹੈਂ। ਪਰ ਵਚਨੁ ਤਾਂ ਪੂਰਾ ਹੋਇਆ ਅਤੇ ਜੋ ਤੁਸੀਂ ਚਾਹਦੇ ਹੋ ਸੋ ਅਸਾਡੇ ਖੁਸਿ ਨਾਹੀ ਆਵਦੀ ਅਸਾਂ ਆਪ ਹੀ ਨਾਲ ਕੰਮ ਹੈ ਘਸੀਟਿ ਅਸਾਨੂੰ ਸੁਖਾਵਦੀ ਨਾਹੀ ਜੋ ਕੁਝ ਕਰਦੇ ਹੋ ਝੰਡੇ ਨਾਲਿ ਕਰੋ ਅਸਾ ਹੀ ਨਾਲਿ ਹੋਇ।

ਤਾਂ ਗੁਰੂ ਨਾਨਕ ਆਖਿਆ ਜੀ ਰਜਾਇ ਤੁਸਾਡੀ ਅਸਾਂ ਵਚਨੁ ਪੂਰਨ ਕਰਨਾ ਆਹਾ। ਅਗੇ ਤੁਸਾਂ ਭਾਵੈ ਸੋਈ ਥਾਈ। ਤਾਂ ਇੰਦ੍ਰਸੈਨਿ ਆਖਿਆ ਭਾਈ ਝੰਡਾ ਜੋ ਕੁਝੁ ਨਾਨਕ ਜੀ ਆਖਦੇ ਹੈਨਿ ਸੋ ਮੰਨੋ। ਤਾਂ ਝੰਡਾ ਬੋਲਿਆ ਜੀ ਮੈ ਕਿਆ ਜਾਣਾ ਨਾਨਕ ਜੀ ਕਿ ਆਖਦਾ ਹੈਨਿ। ਤਾਂ ਗੁਰੂ ਨਾਨਕ ਰਾਗ ਰਾਮਕਲੀ ਵਿਚਿ ਸਬਦੁ ਬੋਲਿਆ :—

ਈਂਧਨ ਤੇ ਬੈਸੰਤਰ ਭਾਗੈ॥ ਮਾਟੀ ਕਉ ਜਲੁ ਦਹ ਦਿਸ ਤਿਆਗੈ॥

[ਰਾਮਕਲੀ ਮਹਲਾ ੫ ਘਰ ੨ ॥ ੫੪॥ (੯੦੦)]

ਤਾਂ ਝੰਡਾ ਬਾਢੀ ਪੈਰਾਂ ਤੇ ਢਹਿ ਪਇਆ ਉਠੇ ਨਹੀ। ਏਹੋ ਆਖੇ ਜੀ ਹਉ ਭੁਲਾ ਹਾਂ ਤੂ ਮੈਨੂੰ ਬਖਸਿ। ਮੈ ਤੈ ਨਾਲਿ ਇਤਨੀਆ ਬਾਤਾ ਕੀਤੀ ਹੈਨਿ। ਤਾਂ ਇੰਦ੍ਰਸੈਨਿ ਕਹਿਆ ਉਠਿ ਭਾਈ ਝੰਡਾ ਡਰੁ ਕੋਈ ਨਾਹੀ। ਨਾਨਕ ਜੀ ਤੇਰੇ ਹੀ ਵਾਸਤੇ ਆਇਆ ਹੈ। ਤਾਂ ਝੰਡਾ ਉਠਿ ਖੜਾ ਹੋਇਆ ਤਾਂ ਫੇਰਿ ਗੁਰੂ ਨਾਨਕ ਅਢਾਈ ਪਹਰ ਰਾਤ ਗਈ ਸੀ ਕਹਿਆ ਲਿਆਉ ਭਾਈ ਝੰਡਾ ਪਰਸਾਦੁ। ਤਾਂ ਝੰਡੇ ਪਰਸਾਦੁ ਅਗੇ ਰਖਿਆ ਲਗੇ ਜੇਵਣਿ। ਗੁਰੂ ਨਾਨਕ ਅਤੇ ਬਾਲਾ ਇੰਦ੍ਰਸੈਨਿ ਜਾਂ ਅਧਾ ਪਰਸਾਦੁ ਗੁਰੂ ਨਾਨਕ ਜੇਵਿਆ ਅਤੇ ਅਧਾ ਰਹਿਆ ਤਾਂ ਗੁਰੂ ਨਾਨਕ ਕਹਿਆ ਲੈ ਭਾਈ ਝੰਡਾ ਏਹੁ ਪ੍ਰਸਾਦੁ ਤੂੰ ਜੇਵਿ। ਤਾਂ ਇੰਦ੍ਰਸੈਨਿ ਆਖਿਆ ਲੈ ਭਾਈ ਝੰਡਾ ਉਠਾਇ ਲੈ। ਝੰਡੇ ਚਾਇ ਲੀਤਾ ਲੈ ਕਰਿ ਲਗਾ ਜੇਵਣਿ। ਜਿਉ ਅਧਾ ਪਰਸਾਦੁ ਜੇਵਿਆ ਆਹਾ ਤਿਉ ਝੰਡੇ ਦੇ ਕਪਾਟ ਖੁਲ ਗਏ। ਝੰਡਾ ਬਿਦੇਹ ਹੋਇ ਗਇਆ। ਝੰਡੇ ਨੂੰ ਸਭੋਂ ਵਿਸਰ ਗਇਆ ਜਾਂ ਇੰਦ੍ਰਸੈਨਿ ਦੇਖੈ ਤਾਂ ਝੰਡਾ ਬਿਦੇਹ ਹੋ ਗਇਆ ਤਾਂ ਇੰਦ੍ਰਸੈਨਿ ਗੁਰੂ ਨਾਨਕ ਨੂੰ ਆਖਿਆ ਜੀ ਏਹੁ ਕਿਆ ਕੀਤੋ। ਤਾਂ ਗੁਰੂ ਨਾਨਕ ਆਖਿਆ ਭਾਈ ਇੰਦ੍ਰਸੈਨਿ ਅਸਾਨੂ ਕਰਤਾਰ ਇਥੇ ਲਿਆਇਆ ਆਹਾ ਸੋ ਇਸੇ ਵਾਸਤੇ ਅਸੀਂ ਕੀਆ ਕਰੀਏ। ਤਾਂ ਇੰਦ੍ਰਸੈਨਿ ਕਹਿਆ ਜੋ ਤੈ ਕਰਣਾ ਕਿਆ ਆਹਾ ਅਤੇ ਕੀਤੋ ਕਿਆ। ਤਾਂ ਗੁਰੂ ਨਾਨਕ ਕਹਿਆ ਭਾਈ ਇੰਦ੍ਰਸੈਨਿ ਜੋ ਕਿਛੁ ਕਰੋ ਸੋ ਹੋਵੈ। ਤਾਂ ਇੰਦ੍ਰਸੈਨਿ ਆਖਿਆ ਤੁਸਾਂ ਤਾਂ ਇਸ ਤਾਈ ਮੰਜੀ ਬਹਾਵਣਾ ਆਹਾ ਏਸ ਵਕਤ ਮੰਜੀ ਕਿਥੇ ਬਹੇਗਾ। ਤਾਂ ਗੁਰੂ ਨਾਨਕ ਕਹਿਆ ਰਾਤਿ ਕਿਤਨੀ ਹੈ। ਤਾਂ ਬਾਲੇ ਆਖਿਆ ਜੀ ਰਾਤਿ ਪਹਰ ਹੈ ਤਾਂ ਫੇਰਿ ਗੁਰੂ ਨਾਨਕ ਆਖਿਆ ਭਾਈ ਬਾਲਾ ਜਲਿ ਲਿਆਉ ਇਸਨਾਨ ਕਰੀਏ। ਅਤੇ ਝੰਡੇ ਨੂ ਨਵਾਵੋਂ। ਗੁਰੂ ਨਾਨਕ ਨਾਤਾ ਅਤੇ ਝੰਡੇ ਨੂ ਨਵਾਇਆ ਤਾਂ ਝੰਡੇ ਦੀ ਖੁਮਾਰੀ ਉਤਰੀ। ਝੰਡਾ ਗੁਰੂ ਨਾਨਕ ਦੇ ਪੈਰਾਂ ਤੇ ਢਹਿ ਪਇਆਹਾ। ਤਾਂ ਫੇਰਿ ਗੁਰੂ ਨਾਨਕ ਪੁਛਿਆ ਕਿਉਂ ਭਾਈ ਝੰਡਾ ਕਿਉਂ ਝੰਡੇ ਆਖਿਆ ਜੀ ਮੈਨੂ ਸਭੁ ਕਿਛ ਮਲੂਮ ਹੈ। ਤਾਂ ਗੁਰੂ ਨਾਨਕ ਆਖਿਆ ਭਾਈ ਝੰਡਾ ਅਸਾਂ ਤੈਨੂੰ ਮੰਜੀ ਬਹਾਵਣਾ ਹੈ। ਤਾਂ ਝੰਡੇ ਆਖਿਆ ਜੀ ਜੋ ਤੇਰੀ ਰਜਾਇ। ਤਾਂ ਗੁਰੂ ਨਾਨਕ ਝੰਡੇ ਬਾਢੀ ਨੂੰ ਮੰਜੀ ਸਉਪੀ।

## ਰਾਜੇ ਸੁਧਰਸੈਨਿ ਕੋਲ ਜਾਣਾ

ਤਾਂ ਰਾਜੇ ਸੁਧ੍ਰਸੈਨ ਨੂੰ ਖਬਰ ਹੋਈ। ਹਿਕੁ ਜੋ ਮੇਰੇ ਨਗਰ ਵਿਚਿ ਤਪਾ ਆਇਆ ਹੈ। ਉਸ ਤਪੇ ਝੰਡੇ ਬਾਢੀ ਨੂ ਸਤਿਗੁਰੂ ਕੀਤਾ ਹੈ। ਸੁਧ੍ਰਸੈਨ ਰਾਜੇ ਕਹਿਆ ਉਸ ਤਪੇ ਕੋ ਮੇਰੇ ਪਾਸਿ ਲਿਆਵੋ। ਗੁਰੂ ਨਾਨਕ ਅਤੇ ਬਾਲਾ ਅਤੇ ਮਰਦਾਨਾ ਅਤੇ ਇੰਦ੍ਰਸੈਨਿ ਅਤੇ ਝੰਡਾ ਬਾਢੀ ਏਹ ਪੰਜੇ ਉਦਿਆਲ ਜੰਗਲ ਵਿਚ ਬੈਠੇ ਆਹੇ। ਜੋ ਰਾਜੇ ਦੇ ਆਦਮੀ ਆਏ, ਆਇ ਕਰਿ ਆਖਣਿ ਲਗੇ ਜੋ ਈਹਾ ਤਪਾ ਕਉਣ ਹੈ ਰਾਜੇ ਜੀ ਨੇ ਬੁਲਾਇਆ ਹੈ। ਤਾਂ ਇੰਦ੍ਰਸੈਨਿ ਕਹਿਆ ਤੁਮ

ਕਉਣੁ ਹੋ। ਓਨੋ ਆਦਮੀਓ ਨੇ ਕਹਿਆ ਹਮ ਰਾਜੇ ਨੇ ਭੇਜੇ ਹੈ.। ਇੰਦ੍ਸੈਨਿ ਕਹਿਆ ਕਿਉ? ਓਨੇ ਕਹਿਆ ਜੀ ਤਪੈ ਕੋ ਬੁਲਾਇਆ ਹੈ। ਤਾਂ ਇੰਦ੍ਸੈਨਿ ਉਠਿ ਖੜਾ ਹੋਇਆ ਚਲੋ ਮੈਂ ਰਾਜੇ ਕੀ ਨਿਸਾ ਕਰ ਆਵਤਾ ਹੋ। ਤਾਂ ਗੁਰੂ ਨਾਨਕ ਕਹਿਆ, ਬਹੁ ਇੰਦਰਸੈਨਿ। ਤਾਂ ਇੰਦ੍ਸੈਨਿ ਕਹਿਆ ਜੀ ਓਹ ਤੋ ਜਾਣਿਤ੍ਾ ਨਾਹੀ ਤੁਮਕੋ। ਅਰੁ ਤੁਮ ਤੋ ਕਿਸੇ ਕੇ ਬੁਰੇ ਮੈਂ ਨਾਹੀ। ਅਰੁ ਮੇਰਾ ਮਾਮੂ ਹੈ ਉਸ ਕਾ ਕੁਛੁ ਬਿਘਨੁ ਨ ਹੋਇ। ਮੈਂ ਉਸਕੀ ਨਿਸਾ ਕਰ ਆਵਤਾ ਹੋ। ਤੁਸ ਕਿਆ ਕਹਿਤੇ ਹੋ। ਇੰਦ੍ਸੈਨਿ ਰਾਜੇ ਸੁਧ੍ਸ਼ੈਨਿ ਨੂੰ ਜਾਇ ਸਲਾਮੁ ਕੀਤਾ। ਸੁਧ੍ਸੈਨਿ ਰਾਜੇ ਕਹਿਆ ਆਉ ਪੁਤ੍ਰ ਕੁਛ ਕਹੇਗਾ। ਇੰਦ੍ਸੈਨਿ ਕਹਿਆ ਰਾਜਾ ਜੀ ਮੈ ਕਹਣੇ ਹੀ ਆਇਆ ਹੋ। ਰਾਜੇ ਕਹਿਆ ਕਹੁ ਪੁਤ ਕੁਛੁ ਕਹੈ। ਤਾਂ ਇੰਦ੍ਸੈਨਿ ਕਹਿਆ ਰਾਜਾ ਜੀ ਏਹ ਆਦਮੀ ਤੁਮੋ ਭੇਜੇ ਥੇ ਤਪੇ ਕਉ ਬਲਾਵਣੇ। ਰਾਜੇ ਕਹਿਆ ਹਾਂ ਪੂਤ ਮੈਨੇ ਹੀ ਭੇਜੇ ਥੇ। ਇੰਦ੍ਸੈਨਿ ਕਹਿਆ ਕਿਸ ਵਾਸਤੇ। ਰਾਜੇ ਕਹਿਆ ਪੂਤ ਮੈਂ ਸੁਣਿਆ ਥਾ ਜੋ ਝੰਡੇ ਬਾਢੀ ਕੋ ਪੂਰਨ ਕਿਆ ਹੈ ਮੈ ਇਸ ਵਾਸਤੇ ਬੁਲਾਇਆ ਥਾ। ਜੋ ਮੈ ਉਸ ਕੋ ਦੇਖੋ। ਤਾਂ ਇੰਦ੍ਸੈਨਿ ਕਹਿਆ ਰਾਜਾ ਜੀ ਦੇਖਣੇ ਦੇਖਣੇ ਮੈ ਵਡਾ ਤਫਾਵਤ ਹੈ। ਏਕ ਦੇਖਣੇ ਮੈ ਭਲਾ ਹੋਤਾ ਹੈ ਅਰੁ ਏਕ ਦੇਖਣੇ ਮੈ ਬੁਰਾ ਹੋਤਾ ਹੈ। ਤਾਂ ਰਾਜੇ ਕਹਿਆ ਪੁਤ੍ਰ ਜਿਤ ਦੇਖਣੇ ਭਲਾ ਹੋਵੈ ਸੋਈ ਮੁਝ ਕੋ ਕਹੁ ਮੈਂ ਉਸੀ ਤਰਾਂ ਦੇਖੋਂ। ਤਾਂ ਇੰਦ੍ਸੈਨਿ ਕਹਿਆ ਰਾਜਾ ਜੀ ਤੂੰ ਪੂਰਨ ਸਾਧ ਹੈ। ਅਰੁ ਉਸ ਮੈ ਅਰੁ ਕਰਤਾਰ ਮੈ ਭੇਦ ਕੁਝ ਨਾਹੀ। ਅਰੁ ਓਹੁ ਤੋ ਬੇਤਮਾ ਹੈ ਤੂੰ ਕਿਸ ਪਰੋਜਨ ਪਰ ਦੇਖਤਾ ਹੈ। ਤਾਂ ਰਾਜੇ ਕਹਿਆ ਪੂਤ ਮੈ ਸਾਧ ਮੂਰਤਿ ਕਰਿ ਦੇਖਤਾ ਹੋਂ। ਤਾਂ ਫੇਰਿ ਇੰਦ੍ਸੈਨਿ ਕਹਿਆ ਰਾਜਾ ਜੀ ਸਾਧ ਮੂਰਤਿ ਦੇਖਣੇ ਦਾ ਯਹ ਤਰਾਨਾ ਹੀ ਜੋ ਜਾਬਤੇ ਸੇਤੀ ਘਰ ਬਲਾਈਏ। ਸਾਧ ਮੂਰਤਿ ਦੇਖਣੇ ਆਪੁ ਨਿਵਾਰਿ ਕਰ ਦੇਖੀਤੇ ਹੈ। ਤਾਂ ਰਾਜੇ ਕਹਿਆ ਪੂਤ ਤੂੰ ਭਲਾ ਕਹਤਾ ਹੈ ਜੋ ਤੂੰ ਕਹੇ ਸੋਈ ਮੈਂ ਕਰੋ। ਤਾਂ ਇੰਦ੍ਸੈਨਿ ਕਹਿਆ ਰਾਜਾ ਜੀ ਭਲਾ ਭੋਜਨ ਲੇਹੋ ਅਰੁ ਭਲਾ ਮੇਵਾ ਲੇਹੋ ਅਰੁ ਅਧੀਨਗੀ ਸੇਤੀ ਜਾਇ ਮਥਾ ਚਰਨੋ ਪਰ ਰਾਖੋ ਸਾਧ ਮੂਰਤਿ ਦੇਖਣੇ ਕੀ ਯਹ ਰਉਸੇ ਹੈ। ਰਾਜਾ ਸੁਧਰਸੈਨਿ ਕਰਮਾ ਦਾ ਬਲੀ ਆਹਾ ਰਾਜੇ ਓਹੁ ਮੰਨਿ ਲੀਤੀ। ਭਲੇ ਜੋ ਭੋਜਨ ਭਲਾ ਮੇਵਾ ਭਲੇ ਬਸਤਰ ਨਾਲਿ ਇੰਦ੍ਸੈਨਿ ਲੀਤਾ। ਆਇ ਗੁਰੂ ਨਾਨਕ ਅਗੇ ਮਥਾ ਟੇਕਿਆ। ਜੋ ਕੁਛੁ ਲਿਆਇਆ ਸੀ ਸੋ ਅਗੇ ਰਖਿਆਸੁ। ਇੰਦ੍ਸੈਨਿ ਬੋਲਿਆ ਜੀ ਰਾਜਾ ਕਰਮਵੰਤੁ ਹੈ ਏਸ ਉਪਰ ਕਿਰਪਾ ਕੀਜੇ। ਤਾਂ ਗੁਰੂ ਨਾਨਕ ਕੰਡ ਥਾਪੀ ਦਿਤੀ। ਅਤੇ ਰਾਗ ਬਿਲਾਵਲਿ ਵਿਚਿ ਸਬਦੁ ਬੋਲਿਆ :—

ਮਿਟੇ ਅੰਧ ਭਾਗ ਗਏ ਬਿਕਾਰਾ॥ ਐਸਾ ਸਾਹਿਬੁ ਮੀਤੁ ਹਮਾਰਾ॥...

(ਇਹ ਤੁਕਾਂ ਗੁਰੂ ਗ੍ਰੰਥ ਸਾਹਿਬ ਵਿਚ ਨਹੀਂ)

ਰਾਜੇ ਸੁਧਰ ਸੈਨਿ ਨੂੰ ਸਓ ਟਾਪੂ ਰਾਜ ਕੀਤਾ, ਇਕ ਛਤਰ ਰਾਜ ਦਿਤਾ। ਅਠਾਰਾਂ ਰਾਜੇ ਆਹੇ ਰਾਜ ਕਰਦੇ। ਗੁਰੂ ਨਾਨਕ ਅਤੇ ਇੰਦ੍ ਸੈਨਿ ਦੇ ਪਰਸੰਗਿ ਤਿਨਿ ਦੀਪ ਦਾ ਰਾਜੁ ਲਗਾ ਕਰਨ ਅਤੇ ਨਾਲੇ ਮਹਾ ਪੁਰਖੁ ਹੋਇਆ। ਗੁਰੂ ਨਾਨਕ ਕਹਿਆ ਸੁਣਿ ਰਾਜਾ ਸੁਧਰਸੈਨਿ ਦੇਖੋ ਝੰਡੇ ਦੀ ਰਿਸਕ ਕਰਦਾ ਹੋਵੇ ਤੂੰ ਜਾਣੇ। ਰਾਜੇ ਸੁਧਰ ਸੈਨਿ ਕਹਿਆ ਅਤੇ ਨਾਲੇ ਹਥਿ ਜੋੜਿ ਖੜਾ ਹੋਇਆ ਜੀ ਹੁਕਮੁ ਕਰੋ ਤਾਂ ਮੈਂ ਰਾਜੁ ਭੀ ਏਸੇ ਨੂੰ ਦੇਨਾਂ ਹਾਂ ਅਤੈ ਮੈਂ ਤੁਸਾਡੇ ਨਾਲਿ ਫਿਰਨਾ ਹਾਂ। ਤਾਂ ਗੁਰੂ ਨਾਨਕ ਕਹਿਆ ਅਸਾਂ ਝੰਡਾ ਜੋ ਮੰਜੀ ਇਥੇ ਬਹਾਇਆ ਹੈ ਸੋ ਮੰਜੀ ਅਸਾਡੀ ਹੈ ਅਤੇ ਤੈਨੂੰ ਇਕ ਛਤਰ ਰਾਜ ਜੋ ਦਿਤਾ ਹੈ ਸੋ ਰਾਜ ਅਸਾਡਾ ਹੈ। ਤੈਨੂ ਰਾਜ ਅਤੇ ਮੰਜੀ ਦੋਵੇ ਦਿਤੇ ਹੈਨਿ ਤੈ ਵਡਾ ਅਸਾਨੂ ਕਰ ਦੇਖਣਾ। ਤਾਂ ਝੰਡੇ ਅਤੇ ਸੁਧਰਸੈਨ

ਮਥੇ ਟੇਕੇ। ਤਾਂ ਗੁਰੂ ਨਾਨਕ ਆਖਿਆ ਹੁਣਿ ਅਸੀਂ ਖੇਡੀਏਗੇ। ਤੁਸਾਡੇ ਹੀ ਵਾਸਤੇ ਕਰਤਾਰ ਏਸ ਧਰਤੀ ਲਿਆਇਆ ਆਹਾ, ਸੋ ਤਾ ਪੂਰੀ ਹੋਈ। ਤਾਂ ਰਾਜੇ ਸੁਧਰਸੈਣਿ ਦਾ ਬੈਰਾਗ ਛੁਟਾ ਬਹੁਤ। ਤਾਂ ਗੁਰੂ ਨਾਨਕ ਕਹਿਆ ਕਿਉ ਰਾਜਾ ਕਿਉ? ਰਾਜੇ ਕਹਿਆ ਜੀ ਤੁਸੀਂ ਗਉਨ ਕਰੋਗੇ ਅਸਾਡੇ ਪ੍ਰਾਨ ਹਿਰਤੁ ਹੋਵਨਿਗੇ। ਤਾਂ ਗੁਰੂ ਨਾਨਕ ਕਹਿਆ ਜੀ ਅਸੀਂ ਤੁਸਾਡੇ ਪਾਸਿ ਹੀ ਆਹੇ ਤੁਸੀਂ ਅਸੀਂ ਹਿਕ ਹੀ ਹੋਇ ਜਾਵੀਏਗੇ। ਤੁਸੀਂ ਗਿਣਤੀ ਨਾਹੀ ਕਰਣੀ। ਅਨੰਦ ਨਾਲਿ ਰਹਣਾ। ਰਾਜੇ ਕਹਿਆ ਜੀ ਤੁਸੀਂ ਕੋਈ ਦਿਨੁ ਠਹਰੋ ਅਸਾਡਾ ਠਉਰ ਰਹੇ। ਤਾਂ ਇੰਦ੍ਰਸੈਣਿ ਆਖਿਆ ਜੀ ਭਲਾ ਰਾਜੇ ਦਾ ਭੀ ਕਹਿਆ ਮੰਨੀਏ। ਹਿਕੁ ਮਹੀਨਾ ਰਹੋ। ਗੁਰੂ ਨਾਨਕ ਕਹਿਆ ਭਲਾ ਰਾਜਾ ਤੇਰਾ ਆਖਿਆ ਭੀ ਫੇਰਨਾ ਨਾਹੀ, ਇਕ ਮਹੀਨਾ ਗੁਰੂ ਨਾਨਕ ਝੰਡੇ ਅਤੇ ਇੰਦ੍ਰਸੈਣਿ ਅਤੇ ਸੁਧਰਸੈਣਿ ਪਾਸਿ ਰਹੇ।

## ਰਾਜਾ ਮਧਰਬੈਨ ਨਿਸਤਾਰਾ

ਫਿਰਿ ਸਿਲਿਮਿਲਾਦੀਪ ਨੂ ਚਲੇ। ਸਮੁੰਦੇ ਸਮੁੰਦ ਪਾਣੀ ਦੇ ਉਤੇ ਉਤੇ ਜਿਉ ਧਰਤੀ ਤੇ ਜਾਈਦਾ ਹੈ ਤਿਵੇ ਪਾਣੀ ਉਤੇ ਚਲੇ ਗਏ। ਛਿ ਮਹੀਨੇ ਸਹਜ ਨਾਲ ਜਿਥੇ ਗੁਰੂ ਨਾਨਕ ਦੀ ਖੁਸੀ ਆਵਦੀ ਤਿਥੇ ਹੀ ਬਹਿ ਜਾਵੇ। ਅਗੇ ਸਿਲਿਮਿਲਾ ਦੀਪ ਵਿਚਿ ਧੁੰਮ ਪਈ ਆਹੀ ਜੋ ਹਿਕੁ ਤਪਾ ਆਇਆ ਹੈ ਰਾਜੇ ਸੁਧਰਸੈਣਿ ਪਾਸਿ ਸੁਧਰਸੈਣਿ ਨੂੰ ਤਿਨਿ ਦੀਪ ਦਾ ਰਾਜ ਦਾ ਵਚਨ ਕੀਤਾ ਹੈ ਅਤੇ ਝੰਡਾ ਬਾਢੀ ਹਿਕੁ ਉਥੇ ਰਹਿੰਦਾ ਹੈ ਤਿਸਨੂੰ ਪੂਰਨ ਪੁਰਖੁ ਕੀਤਾ ਹੈਸੁ। ਤ੍ਰੈਏ ਸਹਰ ਦੇ ਉਦਿਆਨ ਬੈਠੇ। ਤਾਂ ਸਤ ਦਿਨ ਗੁਜਰੇ ਤਾਂ ਮਰਦਾਨੇ ਆਖਿਆ ਜੀ ਹੁਕਮੁ ਹੋਵੇ ਤਾਂ ਸਹਰੁ ਦੇਖਿ ਆਵਾਂ। ਤਾਂ ਗੁਰੂ ਨਾਨਕ ਹਸਿ ਕਰਿ ਬੋਲਿਆ ਕਿਉ ਮਰਦਾਨਾ ਭੁਖ ਲਗੀ ਹੋਈ। ਮਰਦਾਨੇ ਆਖਿਆ ਜੀ ਤੁਸਾਨੂ ਤਾਂ ਕਰਤਾਰ ਏਹੋ ਜੇਹਾ ਕੀਤਾ ਹੈ ਮੈਂ ਤਾਂ ਤੁਸਾ ਨਾਲਿ ਹਠੁ ਕਰਦਾ ਫਿਰਦਾ ਹਾਂ। ਹੁਣਿ ਤਾਂ ਸਹਰੁ ਆਇਆ ਹੈ ਇਥੋਂ ਤਾਂ ਕੁਝੁ ਮੁਹ ਪਾਵੇ। ਤਾਂ ਗੁਰੂ ਨਾਨਕ ਕਹਿਆ ਮਰਦਾਨਾ ਕੁਝ ਸੰਤੋਖ ਪਕੜ। ਤਾਂ ਮਰਦਾਨੇ ਆਖਿਆ ਭਲਾ ਜੀ ਚੁਪ ਕਰਿ ਕੈ ਮਰਦਾਨਾ ਬਹਿ ਗਇਆ। ਬੈਠਿ ਕਰਿ ਮਰਦਾਨੇ ਆਖਿਆ ਜੀ ਇਸ ਸਹਰ ਦਾ ਨਾਉ ਕਿਆ ਹੈ। ਤਾਂ ਗੁਰੂ ਨਾਨਕ ਕਹਿਆ ਮਰਦਾਨਾ ਇਸ ਸਹਰ ਦਾ ਨਾਉ ਬ੍ਰਹਮਪੁਰ ਹੈ। ਅਤੇ ਇਥੋਂ ਦਾ ਰਾਜਾ ਬ੍ਰਹਮਣ ਹੈ। ਅਤੇ ਨਾਉ ਮਧਰਬੈਨ ਹੈ। ਏਹੋ ਗਲਾਂ ਹੋਂਦੀਆਂ ਸੀ ਜੋ ਰਾਜਾ ਮਧਰਬੈਨ ਸਿਕਾਰ ਖੇਲਣ ਆਇ ਨਿਕਲਿਆ ਸੀ ਖੇਡਦਾ ਸਿਕਾਰ ਇਧਰੇ ਆਇਆ। ਦੇਖੇ ਤਾਂ ਤ੍ਰੈ ਮਨੁਖ ਉਜਾੜ ਵਿਚਿ ਬੈਠੇ ਹੈਨਿ। ਰਾਜਾ ਦੇਖਿ ਕੇ ਖੜਾ ਹੋਇਆ ਲਗਾ ਪੁਛਣ ਤੁਮ ਕਉਣੁ ਹੋ? ਮਰਦਾਨਾ ਬੋਲਿਆ ਆਦਮੀ ਹੋਤੇ ਹੈ ਅਉਰ ਕਉਣ ਹੋਤੇ ਹੈ। ਰਾਜੇ ਕਹਿਆ ਤੁਮਿ ਸਹਰ ਸੋ ਬਾਹਰਿ ਕਿਉ ਬੈਠੇ ਹੋ? ਮਰਦਾਨੇ ਕਹਿਆ ਸਹਰ ਮੈ ਜਾਇਕੈ ਕਿਸਕੈ ਦੁਆਰੇ ਜਾਇ ਬੈਠੇ। ਤਬ ਰਾਜੇ ਪੁਛਿਆ ਤੁਮਿ ਕਉਣ ਹੋਤੇ ਹੋ ਮਰਦਾਨੇ ਆਖਿਆ ਤੈਨੂੰ ਕਿਆ ਨਦਰਿ ਆਵਦਾ ਹੈ। ਰਾਜੇ ਕਹਿਆ ਅਰੇ ਤੂੰ ਕਿਸ ਰਉਸ ਬੋਲਤਾ ਹੈ। ਤਾਂ ਬਾਲੇ ਡਿਠਾ ਗੁਰੂ ਨਾਨਕ ਤਾਂ ਬੋਲਦਾ ਨਾਹੀ ਅਤੇ ਮਰਦਾਨਾ ਭੁਖ ਨਾਲਿ ਛਿਤਾ ਹੋਇਆ ਹੈ। ਤਾਂ ਬਾਲੇ ਆਖਿਆ ਰਾਇ ਜੀ ਅਸੀਂ ਪਰਦੇਸੀ ਆਹੇ। ਤਾਂ ਰਾਜੇ ਫੇਰਿ ਪੁਛਿਆ ਅਰੇ ਭਾਈ ਤੁਸੀਂ ਕਿਸ ਨਗਰ ਸੇ ਆਏ ਹੋ। ਤੁਮਾਰੀ ਬੋਲੀ ਸਮਝੀ ਨਾਹੀ ਜਾਤੀ। ਤਾਂ ਬਾਲੇ ਕਹਿਆ ਜੀ ਹਮ ਪੰਜਾਬ ਕੀ ਧਰਤੀ ਸੋ ਆਏ ਹੈਂ। ਕਦੀ ਪੰਜਾਬ ਸੁਣਾ ਹੋਗਾ? ਤਾਂ ਰਾਜੇ ਸਮਝਿਆ ਜੇ ਨਾਹੀ ਤਾਂ ਓਹੇ ਹੈਨਿ। ਰਾਜੇ ਪੁਛਿਆ ਅਰੇ ਭਾਈ

ਤੁਮ ਬਿਸਹਰ ਦੇਸੁ ਰਾਜੇ ਸੁਧਰਸੈਣ ਕਾ ਹੈ ਤੁਸਾਂ ਉਹ ਭੀ ਦੇਖਿਆ ਹੈ। ਬਾਲੇ ਆਖਿਆ ਜੀ ਰਾਇ ਜੀ ਉਹਾ ਹੀ ਸੇ ਆਏ ਹੈਂ। ਬਾਲੇ ਰਾਜੇ ਨੂੰ ਪੁਛਿਆ ਜੀ ਤੁਮਾਰਾ ਨਾਉ ਕਿਆ ਹੈ। ਤੁਮ ਕਉਣ ਹੋਤੇ ਹੈ। ਰਾਜੇ ਕਹਿਆ ਹਮ ਆਪਦਾ ਨਾਉ ਬਤਾਵੇਗੇ। ਪਰ ਤੂੰ ਆਪਣਾ ਨਾਉ ਬਤਾਇ ਅਰ ਇਸ ਮਹੰਤ ਕਾ ਨਾਉ ਬਤਾਇ ਮਹੰਤ ਤਾਂ ਬੋਲਿਤਾ ਨਾਹੀ। ਤਾਂ ਬਾਲੇ ਕਹਿਆ ਮਹੰਤ ਕਾ ਨਾਉ ਨਾਨਕ ਨਿਰੰਕਾਰੀ ਅਰ ਮੇਰਾ ਨਾਉ ਬਾਲਾ ਅਰੁ ਇਸ ਕਾ ਨਾਉ ਮਰਦਾਨਾ ਹੈ। ਰਾਜੇ ਕਹਿਆ ਤੋ ਭਾਈ ਬਾਲਾ ਰਾਜੇ ਸੁਧਰਸੈਣਿ ਅਰ ਝੰਡੇ ਬਾਢੀ ਕੋ ਏਹੀ ਮਹੰਤ ਪਰਤਾਪ ਦੇ ਆਇਆ ਹੈ ਸਚੁ ਕਹੀਓ। ਬਾਲੇ ਕਹਿਆ ਹਾਂ ਜੀ ਪਰੁ ਤੁਮ ਆਪਣਾ ਨਾਉ ਅਰ ਸਹਰ ਕਾ ਨਾਉ ਬਤਾਉ ਤਾਂ ਰਾਜੇ ਕਹਿਆ ਹਮਾਰਾ ਨਾਉ ਮਧਰਬੈਨਿ ਅਰ ਰਾਜੇ ਹੋਤੇ ਹੈ ਅਰ ਬਰਨ ਬ੍ਰਹਮਣ ਕਾ ਹੈ ਅਰ ਸਹਰ ਕਾ ਨਾਉ ਬ੍ਰਹਮਪੁਰ ਹੈ। ਤਾਂ ਬਾਲੇ ਕਹਿਆ ਭਲਾ ਜੀ ਸੁਣਿਆ ਜੀ ਰਾਜਾ ਜੀ ਉਹ ਦੀਪ ਕਉਣੁ ਕਹੀਏ। ਤਾਂ ਰਾਜੇ ਮਧਰ ਬੈਨਿ ਕਹਿਆ ਸੁਣਿ ਅਤੀਤਿ ਏਹੁ ਸਿਲਮਿਲਾ ਦੀਪ ਕਹੀਦਾ ਹੈ। ਤਾਂ ਬਾਲੇ ਫਿਰਿ ਪੁਛਿਆ ਰਾਜਾ ਜੀ ਈਹਾਂ ਕੇਤੇ ਰਾਜੁ ਕਰਤੇ ਹੈਂ। ਤਾਂ ਰਾਜਾ ਬੋਲਿਆ ਸੁਣਿ ਭਾਈ ਅਤੀਤਿ ਈਹਾ ਤੀਨਿ ਦੀਪ ਮੈਂ ਅਠਾਰਾਂ ਰਾਜੇ ਰਾਜੁ ਕਰਤੇ ਹੈਂ। ਤਾਂ ਫੇਰਿ ਬਾਲੇ ਨੇ ਪੁਛਿਆ ਰਾਜਾ ਉਨ ਰਾਜਿਓ ਕਾ ਕਿਆ ਕਿਆ ਨਾਉ ਹੈ। ਤਾਂ ਰਾਜੇ ਮਧਰ ਬੈਨਿ ਕਹਿਆ ਸੁਣਿ ਅਤੀਤ ਕਉਲ ਨੈਨਿ ੧, ਮਧਰਬੈਨਿ ੨, ਸੁਧਰਬੈਨਿ ੩, ਸੁਖਚੈਨਿ ੪, ਅਸਰਾਪਨਾਹ ੫, ਸਗਰਸੈਨਿ ੬, ਬੀਰਮੈਨਿ ੭, ਲਾਲਨੈਨਿ ੮, ਰਾਇਐਨ ੯, ਸੁਖਸਾਗਰ ੧੦, ਨਾਗਾਪਰਸਰਾਮ ੧੧, ਰਾਜਅਟਕਾਂਘਟਕਾ ੧੨, ਸੁਧਿਸਭਾਲਕਾ ੧੩, ਬੁਧਿ ਬਿਬੇਕ ਬਾਲਕਾ ੧੪, ਰਾਜਾ ਨੇਨਿ ਜੋਤਿ ੧੫, ਰਾਜਾ ਬਲਿਸੰਘਾਰ ੧੬, ਰਾਜਾ ਤੁਰ ਤਰੰਗ ੧੭, ਰਾਜਾ ਮਗਨ ਰਾਇ ੧੮,। ਤਾਂ ਰਾਜੇ ਮਧਰ ਬੈਨਿ ਨੂੰ ਫੇਰਿ ਪੁਛਿਆ ਬਾਲੇ, ਰਾਜਾ ਜੀ ਏਨਾ ਅਠਾਰਾਂ ਉਪਰਿ ਸਰਕਾਰੁ ਕਉਣੁ ਹੈ। ਤਾਂ ਰਾਜੇ ਕਹਿਆ ਸੁਣਿ ਭਾਈ ਅਤੀਤਿ ਸਭ ਦੇ ਉਪਰਿ ਕਉਲਨੈਨਿ ਹੈ ਸਿਰਕਾਰੁ ਉਸ ਦੇ ਸਭੇ ਸਲਾਮੀ ਹੈਨਿ। ਤਾਂ ਬਾਲੇ ਕਹਿਆ ਰਾਜਾ ਏਹਿ ਗਲ ਝੂਠਿ ਕਿਉ ਬੋਲੀਆ ਸਭੇ ਗਲਾਂ ਸਚੁ ਬੋਲਿ ਕਰਿ ਏਹ ਗਲਿ ਝੂਠਿ ਬੋਲੀਆ। ਤਾਂ ਰਾਜੇ ਮਧਰ ਬੈਨਿ ਕਹਿਆ ਸੁਣਿ ਅਤੀਤਿ ਤੈ ਕਿਆ ਸਮਝਿ ਕਰਿ ਏਹ ਬਾਤ ਕਹੀ। ਤਾਂ ਬਾਲੇ ਕਹਿਆ ਰਾਜਾ ਸਭਨਾ ਉਪਰਿ ਸੁਧਰਸੈਨਿ ਹੈ। ਤਾਂ ਰਾਜੇ ਕਹਿਆ ਅਤੀਤਿ ਤੂੰ ਕਿਆ ਜਾਣਤਾ ਹੈ। ਤਾਂ ਬਾਲੇ ਕਹਿਆ ਰਾਜਾ ਈਉ ਮੈਂ ਜਾਣਤਾ ਹੋ। ਜੋ ਮੇਰੇ ਗੁਰੂ ਨਾਨਕ ਜੀ ਨੇ ਸੁਧਰਸੈਨ ਨੂੰ ਸਭਨਾ ਦੇ ਉਪਰਿ ਰਖਿਆ ਹੈ। ਤਾਂ ਰਾਜੇ ਮਧਰਬੈਨਿ ਕਹਿਆ ਤੇਰਾ ਮਹੰਤ ਕਹਿਤਾ ਹੈ ਕਿ ਤੂੰ ਕਹਤਾ ਹੈ। ਤਾਂ ਬਾਲੇ ਕਹਿਆ ਰਾਜਾ ਮੇਰਾ ਗੁਰੂ ਕਹਤਾ ਹੈ। ਰਾਜੇ ਕਹਿਆ ਤੇਰਾ ਗੁਰੂ ਤੋ ਬੋਲਤਾ ਹੀ ਨਾਹੀ। ਤਾਂ ਬਾਲੇ ਕਹਿਆ ਮੇਰਾ ਗੁਰੂ ਤਦਿ ਬੋਲੇਗਾ ਜਦਿ ਕੋਈ ਬੁਲਾਵਣੇ ਵਾਲਾ ਆਵੇਗਾ। ਰਾਜੇ ਕਹਿਆ ਅਤੀਤ ਹਮ ਬੁਲਾਵੇ। ਤਾਂ ਬਾਲੇ ਕਹਿਆ ਬੁਲਾਇ ਸਕਦਾ ਹੈਂ ਤਾਂ ਬੁਲਾਇ। ਤਾਂ ਰਾਜਾ ਘੋੜੇ ਤੋਂ ਉਤਰਿਆ। ਉਤਰਿ ਕਰਿ ਨਜੀਕ ਆਇ ਕਰਿ ਬਾਲੇ ਨੂੰ ਪੁਛਿਓਸੁ। ਅਰੇ ਭਾਈ ਇਸ ਕੀ ਅਵਾਜਿ ਕਿਆ ਹੈ। ਤਾਂ ਬਾਲੇ ਕਹਿਆ ਕਰਤਾਰ ਕਰਤਾਰ ਹੈ। ਤਾਂ ਰਾਜੇ ਨੇੜੇ, ਆਇ ਕਰਿ ਆਖਿਆ, ਮਹੰਤ ਜੀ ਕਰਤਾਰ ਕਰਤਾਰ। ਤਾਂ ਗੁਰੂ ਨਾਨਕ ਜੀ ਸਮਾਧ ਖੁਲੀ ਗੁਰੂ ਨਾਨਕ ਕਹਿਆ ਆਉ ਰਾਜਾ ਮਧਰਬੈਨਿ। ਰਾਜੇ ਕਹਿਆ ਜੀ ਈਹਾਂ ਉਜਾੜਿ ਮੈ ਬੈਠਨਾ ਕਿਆ ਫਾਇਦਾ ਹੈ। ਤਾਂ ਫੇਰਿ ਗੁਰੂ ਨਾਨਕ ਕਹਿਆ ਰਾਜਾ ਹਮ ਫਕੀਰ ਅਤੀਤਿ ਹੈ ਹਮ ਕਉ ਉਜਾੜਿ ਹੀ ਵਸਤੀ ਹੈ ਤਾਂ ਫੇਰਿ ਰਾਜੇ ਕਹਿਆ ਜੀ ਸਹਰ ਮੈ ਕੋਈ ਭੰਡਾਰੇ ਕੀ ਖਬਰ

ਲੇਵੈ। ਤਾਂ ਗੁਰੂ ਨਾਨਕ ਰਾਗ ਬਿਲਾਵਲੁ ਵਿਚਿ ਸਬਦੁ ਬੋਲਿਆ :—

ਏਕ ਭੰਡਾਰੁ ਨਾਮ ਕਾ ਜਿਨਿ ਸਭੁ ਕਛੁ ਦੀਆ
ਭੁਖ ਨੰਗ ਸਭ ਛੀਨ ਕੇ ਅਪਨਾ ਕਰਿ ਲੀਆ।

[ਇਹ ਤੁਕਾਂ ਗੁਰੂ ਗ੍ਰੰਥ ਸਾਹਿਬ ਵਿਚ ਨਹੀਂ ਹਨ]

ਤਾਂ ਰਾਜਾ ਮਧਰ ਬੈਨਿ ਪੈਰਾਂ ਤੇ ਢਹਿ ਪਇਆ। ਆਖੇ ਜੀ ਕਿਛੁ ਮੈਨੂੰ ਆਗਿਆ ਕਰੀਏ ਸੋ ਮੈਂ ਸੇਵਾ ਕਰਾਂ ਤਾਂ ਗੁਰੂ ਨਾਨਕ ਕਹਿਆ ਮਧਰਬੈਨ ਏਹੋ ਅਸੀਂ ਤੁਸਾਨੋਂ ਕਹਦੇ ਆਏ ਜੋ ਅਸਾਂ ਸੁਧਰਸੈਨਿ ਨੂ ਏਕ ਛਤ੍ਰ ਰਾਜ ਦਾ ਦਿਤਾ ਹੈ ਜੋ ਕੋਈ ਮੰਨੇਗਾ ਉਸ ਕਾ ਭਲਾ ਹੋਵੇਗਾ ਅਤੇ ਜੇ ਕੋਈ ਨ ਮੰਨੇਗਾ ਉਹ ਜਾਣੇ ਅਸੀਂ ਆਪਣੀ ਵਲੋਂ ਆਖਣਾ। ਤਾਂ ਰਾਜੇ ਮਧਰ ਬੈਨਿ ਕਹਿਆ ਜੀ ਉਹ ਅਸਾਡਾ ਪਾਤਿਸਾਹੁ ਅਤੇ ਹਮਾਰਾ ਰਾਜਾ ਅਸੀਂ ਉਸਦੀ ਰਯਤਿ। ਤਾਂ ਗੁਰੂ ਨਾਨਕ ਕਹਿਆ ਕਰਤਾਰ ਚਿਤਿ ਆਵੈ। ਭਾਈ ਮਧਰਬੈਨਿ ਇਹੁ ਰਾਜਾ ਭਾਗ ਇਥੇ ਹੀ ਰਹਿ ਜਾਂਦਾ ਹੈ। ਅਤੇ ਨਾਲਿ ਨਾਹੀ ਚਲਦਾ। ਰਾਜੇ ਮਧਰ ਬੈਨਿ ਕਹਿਆ ਅਸਾ ਤੁਸਾਡੇ ਵਚਨ ਨਾਲਿ ਕੰਮ ਹੈ ਰਾਜ ਕਿਆ ਵਸਤੂ ਹੈ। ਗੁਰੂ ਨਾਨਕ ਬਹੁਤ ਹਦਿ ਤੇ ਬਹਾਰ ਖੁਸੀ ਹੋਇਆ। ਤਾਂ ਗੁਰੂ ਨਾਨਕ ਕਹਿਆ ਰਾਜਾ ਮਧਰਬੈਨਿ ਅਸੀਂ ਹੁਣਿ ਰਮਦੇ ਆਹੇ। ਤਾਂ ਰਾਜੇ ਮਧਰਬੈਨਿ ਬੇਨਤੀ ਕੀਤੀ ਜੀ ਅਸਾਨੂ ਜਿਸ ਤਰਾ ਹੁਕਮੁ ਹੋਵੇ ਤਿਸੇ ਤਰਾਂ ਸੁਧਰਸੈਣ ਨੂੰ ਮਿਲੀਏ। ਤਾਂ ਫੇਰਿ ਗੁਰੂ ਨਾਨਕ ਕਹਿਆ ਮਧਰਬੈਨਿ ਜਿਸ ਤਰਾਂ ਅਸਾਂ ਅਗੇ ਬੇਨਤੀ ਕਰਦੇ ਹੋ ਤਿਸੇ ਤਰਾਂ ਸੁਧਰ ਸੈਣ ਅਗੇ ਖੜਾ ਹੋਵਣਾ। ਤਾਂ ਮਧਰਬੈਨ ਆਖਿਆ ਜੀ ਅਸੀਂ ਤੁਸਾਥੋਂ ਭੀ ਬਹੁਤ ਕਰਕੇ ਜਾਣੀਏਗੇ। ਤਾਂ ਗੁਰੂ ਨਾਨਕ ਜੀ ਕਹਯਾ ਐਸੇ ਹੀ ਲੋੜੀਏ। ਗੁਰੂ ਨਾਨਕ ਜੀ ਨੌ ਮਹੀਨੇ ਮਧਰਬੈਨ ਪਾਸ ਰਹੇ ਅਗੇ ਵਿਦਾ ਲੀਤੀ।

## ਰਾਜਾ ਦੇਵਲੂਤ ਨੂੰ ਮਿਲਣਾ

ਜਾਂਦੇ ਜਾਂਦੇ ਕਿਥਾਊ ਧਰਤੀ ਕਿਥਾਉ ਸਮੁੰਦ੍ਰ ਵਿਖੇ ਚਲੇ ਗਏ। ਹਿਕੁ ਸਹਰੁ ਪਹਾੜ ਦੇ ਉਪਰਿ ਆਇਆ। ਮਰਦਾਨੇ ਆਖਿਆ ਜੀ ਏਸ ਪਹਾੜ ਉਪਰਿ ਤਾਂ ਕੋਈ ਸਹਰ ਨਦਰਿ ਆਵਦਾ ਨਾਹੀ ਕੋਈ ਮਰਦ ਉਸ ਸਹਰ ਵਿਚਿ ਵਸਦਾ ਹੈ। ਤਾਂ ਮਰਦਾਨੇ ਆਖਿਆ ਜੀ ਤੁਧ ਨੂੰ ਦਯ ਦਾ ਤਰਸ ਨਾਹੀ। ਸੈਂਤੀ ਦਿਨ ਅਤੇ ਸੈਂਤੀ ਰਾਤੀ ਈਵੇ ਚਲੇ ਆਏ ਆਹੇ। ਹੁਣਿ ਸਹਰ ਆਇਆ ਹੈ ਤਾਂ ਮੇਹਣੇ ਦੇਂਦੇ ਹੋ। ਤਾਂ ਗੁਰੂ ਨਾਨਕ ਕਹਿਆ ਸੁਣ ਭਾਈ ਬਾਲਾ। ਅਗੋ ਬਾਲੇ ਆਖਿਆ ਜੀ ਮਰਦਾਨੇ ਸਚਾ ਹੈ। ਇਕ ਤਾਂ ਭੁਖਾ ਹੈ ਅਤੇ ਜਨਮ ਦਾ ਸੁਭਾਉ ਨਾਹੀ ਜਾਂਦਾ। ਤਾਂ ਮਰਦਾਨੇ ਆਖਿਆ ਸੁਣਿ ਜ਼ਿਜਮਾਨਿ ਤੈਨੂੰ ਤਾਂ ਗੁਰੂ ਸੰਵਾਰਿਆ ਪਰ ਮੈਨੂੰ ਨਾ ਸਵਾਰਿਆ ਸੰਘਿ ਉਸੁ। ਫੇਰਿ ਗੁਰੂ ਨਾਨਕ ਬੋਲਿਆ ਏਹੁ ਉਹ ਜੇਹਾ ਹੀ ਜਿਥੇ ਕੜਾਹੇ ਵਿਚਿ ਤਲੀਂਦਾ ਆਹੋ। ਮਰਦਾਨੇ ਆਖਿਆ ਜੀ ਪਇਆ ਭਠਿ। ਗੁਰੂ ਨਾਨਕ ਆਖਿਆ ਮਰਦਾਨਾ ਚਲੋ ਤੈਨੂੰ ਇਸ ਸਹਰ ਦਾ ਭੀ ਤਮਾਸਾ ਦਿਖਾਈਏ। ਮਰਦਾਨੇ ਆਖਿਆ ਜੀ ਹਉ ਨਾਹੀ ਦੇਖਦਾ ਗੁਰੂ ਨਾਨਕ ਆਖਿਆ ਮਰਦਾਨਾ ਜਰੂਰ ਦੇਖਣਾ ਹੈ। ਮਰਦਾਨੇ ਆਖਿਆ ਜੀ ਤੂੰ ਜਾਣੁ। ਕੋਹਾਂ ਦੁਹੁ ਉਪਰਿ ਆਹਾ ਓਥੋਂ ਚਲੇ ਜਾਇ ਕਰਿ ਪਹਾੜੀ ਦੇ ਹੇਠਿ ਜਾਇ ਬੈਠੇ ਤਾਂ ਮਰਦਾਨੇ ਗੁਰੂ ਨੂ ਪੁਛਿਆ ਜੀ ਇਸ ਸਹਰ ਦਾ ਨਾਉ ਕਿਆ ਹੈ। ਤਾਂ ਗੁਰੂ ਨਾਨਕ ਕਹਿਆ ਮਰਦਾਨਾ ਏਸ ਸਹਰ ਦਾ ਨਾਉ ਦੇਉਗੰਧਾਰ ਹੈ। ਅਤੇ ਇਥੋਂ ਦਾ ਰਾਜਾ ਦੇਉਲੂਤ ਹੈ। ਏਹੁ ਦੇਵਾਂ ਦਾ ਵਡਾ ਰਾਜ

ਕਰਦਾ ਹੈ। ਸਤਾਰਾ ਲਖ ਦੇਉ ਇਸ ਦੇ ਸਲਾਮੀ ਹੈਨਿ। ਤਾਂ ਮਰਦਾਨੇ ਆਖਿਆ ਏਸ ਸਹਰ ਵਿਚਿ ਵੜਨਾ ਭਲਾ ਭੀ ਨਾਹੀ। ਤਾਂ ਗੁਰੂ ਨਾਨਕ ਆਖਿਆ ਮਰਦਾਨਾ ਅਸਾਂ ਏਸਿ ਸਹਰ ਵਿਚਿ ਜਾਵਣਾ ਹੈ। ਤਾਂ ਮਰਦਾਨੇ ਆਖਿਆ ਭਲਾ ਜੀ। ਦੇਵਲੂਤ ਰਾਜਾ ਦੇਵਾਂ ਦਾ ਸਿਕਾਰ ਖੇਡਣ ਆਇਆ ਸੀ। ਦੇਖੇ ਤਾਂ ਤ੍ਰੈ ਮਨੁਖ ਬੈਠੇ ਹੈਂ। ਤਾਂ ਦੇਵਲੂਤ ਕਹਿਆ ਹਿਕਸ ਦੇਵ ਨੂੰ ਏ ਜੋ ਤ੍ਰੈ ਮਨੁਖ ਬੈਠੇ ਹੈਨਿ ਸੋ ਅਸਾਡੀ ਖੁਰਾਕ ਹੈਨਿ। ਤੂੰ ਇਨਾਂ ਨੂੰ ਪਕੜਿ ਲਿਆਉ। ਏਹ ਸਿਕਾਰ ਅਸਾਨੂੰ ਬਹੁਤ ਮੁਦਤ ਪਿਛੇ ਹਥਿ ਆਏ ਹੈਨਿ। ਤ੍ਰੈ ਦੇਵ ਉਤਰੇ। ਮਰਦਾਨੇ ਦਾ ਰੰਗ ਜਰਦ ਹੋਇ ਗਇਆ। ਮਰਦਾਨੇ ਆਖਿਆ, ਜੀ ਹੁਣਿ ਤਾਂ ਆਏ ਦੇਉ। ਤਾਂ ਗੁਰੂ ਨਾਨਕ ਕਹਿਆ, ਮਰਦਾਨਾ ਕਰਤਾਰ ਦੇ ਰੰਗ ਤਮਾਸੇ ਦੇਖ ਬੈਠਾ। ਤਾਂ ਮਰਦਾਨਾ ਚੁਪ ਕਰਿ ਰਹਿਆ। ਤ੍ਰੈ ਦੇਉ ਨੇੜੇ ਆਏ ਤਾਂ ਅੰਧੇ ਹੋਇ ਗਏ। ਹੋਰ ਸਭ ਕਿਛੁ ਨਜਰ ਆਵੈ। ਪਰ ਅਸੀਂ ਨਜਰਿ ਨਾ ਆਵੀਏ। ਤਾਂ ਉਹ ਦੇਵ ਫਿਰਿ ਗਏ। ਉਨਾਂ ਰਾਜੇ ਥੇ ਜਾਇ ਕਹਿਆ, ਜੀ ਓਇ ਤਾਂ ਅਸਾਨੂੰ ਨਜਰਿ ਨਾਹੀਂ ਆਂਵਦੇ। ਤਾਂ ਦੇਉਲੂਤ ਰਾਜੇ ਕਹਿਆ, ਅਰੇ ਅਉਰ ਜਾਹੁ। ਤ੍ਰੈ ਏਵ ਹੋਰੁ ਗਏ ਉਹ ਭੀ ਅੰਧੇ ਹੋਇ ਗਏ। ਹੋਰੁ ਆਏ ਉਹ ਭੀ ਅੰਧੇ ਹੋਏ ਗਏ, ਸਤੇ ਵਾਰੀ ਦੇਵ ਆਏ ਸਭੇ ਅੰਧੇ ਹੋਇ ਜਾਵਨਿ। ਤਾਂ ਰਾਜੇ ਦੇਵਲੂਤ ਕਹਿਆ, ਅਤੇ ਦੇਵਦੂਤ ਵਜੀਰ ਯਹ ਕਿਆ ਹੋਤਾ ਹੈ ਜੋ ਜਾਤਾ ਹੈ ਸੋਈ ਅੰਧਾ ਹੋ ਜਾਤਾ ਹੈ। ਦੇਉਦੂਤ ਕਹਿਆ ਰਾਜਾ ਜੀ ਮੈਂ ਅਰਜ ਕਰਤਾ ਹੈਂ। ਜਰੇ ਤੁਮ ਸੁਣੇ। ਰਾਜੇ ਕਹਿਆ ਕਹੁ ਦੇਵਦੂਤ। ਦੇਵਦੂਤ ਕਹਿਆ, ਰਾਜਾ ਏਹ ਕੋਈ ਕਲਾਵਾਨ ਪੁਰਖ ਹੈ। ਏਕ ਮੇਰੇ ਜੀ ਮਹਿ ਮਸਲਤ ਆਈ ਹੈ ਜੋ ਤੁਮਾਰੇ ਜੀ ਲਗੈ ਤੋ ਮੈਂ ਕਹੋਂ। ਰਾਜੇ ਕਹਿਆ ਕਹੁ ਵਜੀਰ ਜੋ ਤੂੰ ਕਹੇਗਾ ਸੋ ਭਲੀ ਹੀ ਕਹੇਗਾ। ਵਜੀਰ ਕਹਿਆ, ਮੈਂ ਇਸਕੀ ਸੇਵਾ ਥੇ ਨਿਮਿਤ ਜਾਤਾ ਹੋਂ। ਜੇ ਮੈਂ ਅੰਧਾ ਨ ਹੂਆ ਤਉ ਤੁਮ ਇਨਕੀ ਸੇਵਾ ਹੀ ਕਰੀਹੋ। ਅਰੁ ਬੁਰਾ ਨ ਮਾਂਗੋ। ਅਰੁ ਜੇ ਮੈਂ ਭੀ ਅੰਧਾ ਹੂਆ ਤਉ ਜੋ ਕਛੁ ਤੁਮਾਰੇ ਜੀ ਆਵੇ ਸੋ ਕਰੋ। ਤਬ ਰਾਜੇ ਦੇਵਲੂਤ ਕਹਿਆ, ਭਲਾ ਵਜੀਰ ਭਲਾ ਕਹਿਆ। ਤਬ ਦੇਵਦੂਤ ਵਜੀਰ ਆਤਮਾ ਸੁਧਿ ਕਰਿ ਗੁਰੂ ਨਾਨਕ ਪਾਸਿ ਆਇਆ। ਆਇ ਕਰਿ ਮਥਾ ਟੇਕਿਆਉਸੁ। ਵਜੀਰ ਆਪਨੇ ਮਨ ਵਿਚਿ ਵੀਚਾਰੁ ਕੀਤਾ ਭਾਈ ਮੈਂ ਤਾਂ ਅੰਧਾ ਨਾ ਹੋਇਆ। ਏਹ ਕੋਈ ਕਲਾਵਾਨ ਮਨੁਖ ਹੈਨਿ। ਵਜੀਰ ਪੁਛਿਆ ਜੀ ਤੁਮ ਕਿਸ ਨਗਰ ਸੇ ਆਏ। ਗੁਰੂ ਨਾਨਕ ਕਹਿਆ ਹਮ ਅਮਰ ਨਗਰ ਸੇ ਆਏ। ਵਜੀਰ ਕਹਿਆ, ਜੀ ਅਮਰ ਨਗਰ ਕਿਸ ਤਰਫ ਹੈ। ਤਾਂ ਗੁਰੂ ਨਾਨਕ ਕਹਿਆ, ਸੁਣਿ ਵਜੀਰ ਅਮਰ ਨਗਰ ਤਰਫਾਂ ਦਾ ਨਿਆਰਾ ਹੈ। ਵਜੀਰ ਪੁਛਿਆ, ਜੀ ਤੁਮਾਰਾ ਨਾਉਂ ਕਿਆ ਹੈ, ਤਾਂ ਗੁਰੂ ਨਾਨਕ, ਕਹਿਆ ਹਮਾਰਾ ਨਾਉਂ ਨਾਨਕ ਨਿਰੰਕਾਰੀ ਹੈ। ਫੇਰਿ ਵਜੀਰ ਪੁਛਿਆ, ਤੁਮ ਹੋਤੇ ਕਉਣ ਹੋ। ਤਾਂ ਗੁਰੂ ਨਾਨਕ ਕਹਿਆ, ਹਮ ਚੋਤੇ ਨਿਰੰਕਾਰੀ ਹੈਂ। ਤਾਂ ਵਜੀਰ ਕਹਿਆ, ਜੀ ਤੁਮ ਚਲੋ ਸਹਰ ਮੈਂ ਤਾਂ ਗੁਰੂ ਨਾਨਕ ਕਹਿਆ, ਹਮ ਅਤੀਤ ਫਕੀਰ ਹੈਂ ਜਹਾਂ ਬੈਠੇ ਤਹਾਂ ਹੀ। ਤਾਂ ਵਜ਼ੀਰ ਜਾਇ ਰਾਜੇ ਦੇਉਲੂਤ ਨੂੰ ਖਬਰ ਕੀਤੀ। ਰਾਜਾ ਭੀ ਤੇਰੇ ਸਹਰ ਮੈਂ ਵਡਾ ਕਲਾਵਾਨ ਪੁਰਖ ਆਇਆ ਹੈ। ਤਾਂ ਰਾਜੇ ਕਹਿਆ ਵਜੀਰ ਤੂੰ ਚਲੋ ਜੋ ਕਾਈ ਤੇਰੇ ਮਨ ਮੈਂ ਆਵੇ ਸੋਈ ਧਰਿ ਕਰਿ ਚਲੁ। ਜੋ ਤੇਰੀ ਪੂਰੀ ਹੋਵੇ ਤੋ ਤੂੰ ਜਾਣੁ ਜੋ ਕਲਾਵਾਨ ਹੈ। ਅਰੁ ਜੇ ਨਾ ਪੂਰੀ ਹੋਵੈ ਤਾਂ ਤੂੰ ਜਾਣੁ ਜੋ ਕਲਾਵਾਨ ਨਾਹੀਂ। ਤਬ ਰਾਜੇ ਕਹਿਆ, ਭਲਾ ਵਜੀਰ ਰਾਜੇ ਅਪਨੇ ਮਨ ਮੈਂ ਐਸੀ ਧਾਰੀ ਜੋ ਮੇਰੀ ਤੋ ਖੁਰਾਕ ਹੈ ਮੈਂ ਤਾਂ ਇਨਾਂ ਕਉ ਖਾਵੋਂਗਾ। ਅਰੁ ਜੇ ਮੈ ਭੀ ਅੰਧਾ ਹੂਆ ਤੋ ਮੈਂ ਇਨਾਂ ਕੀ ਸੇਵਾ ਕਰੋਗਾ। ਏਹਾ ਧਾਰ ਕਰਿ ਚਲਿਆ ਨਾਲੇ ਵਜੀਰ ਨਾਲੇ ਲਸਕਰ ਦੇਉ

ਦਾ। ਜਿਤਨੇ ਰਾਜੇ ਸਣੇ ਆਹੇ ਬਿਨਾ ਵਜ਼ੀਰ ਸਭ ਅੰਧੇ ਹੋਇ ਗਏ। ਹਿਕੁ ਵਜੀਰ ਸੁਜਾਖਾ ਰਹਿਆ। ਵਜੀਰ ਰਾਜੇ ਕੋ ਪੁਛਿਆ, ਕਿਉਂ ਰਾਜਾ ਜੀ ਕੀ ਖਬਰ ਆਤਮੇ ਕੀ ਕਹੋ। ਰਾਜੇ ਕਹਿਆ, ਸੁਣਿ ਵਜੀਰ ਤੂੰ ਜੋ ਕਹਤਾ ਥਾ ਸੋ ਸਚੁ ਕਹਤਾ ਥਾ। ਤਾਂ ਫੇਰਿ ਵਜੀਰ ਕਹਿਆ, ਰਾਜਾ ਜੀ ਅਬ ਤੁਮਾਰੇ ਮਨ ਮੈਂ ਕਿਆ ਆਂਵਦੀ ਹੈ। ਰਾਜੇ ਕਹਿਆ ਵਜੀਰ ਅਬ ਮੁਝ ਕਉ ਨਜਰਿ ਆਵੈ ਤੋ ਮੈਂ ਚਰਨ ਪਕੜੋਂ। ਤਾਂ ਵਜੀਰ ਕਹਿਆ ਤੂੰ ਸਤ ਕਹਤਾ ਹੈਂ। ਤਾਂ ਰਾਜੇ ਕਹਿਆ ਵਜੀਰ ਮੈਂ ਸਤ ਕਹਤਾ ਹੋਂ ਮੈਂ ਜੋ ਕੁਛ ਦੇਖਨਾ ਥਾ ਸੋ ਮੈਂ ਦੇਖਿਆ। ਤਾਂ ਵਜੀਰ ਕਹਿਆ ਏ ਨਾਨਕ ਨਿਰੰਕਾਰੀ ਤੂੰ ਪੂਰਨ ਕਲਾਵਾਂਨ ਹੈਂ, ਤੁਮ ਅਬ ਰਾਜੇ ਕੋ ਦਰਸਨ ਦੇਹੋ। ਅਬ ਰਾਜੇ ਕਉ ਪਰਤੀਤਿ ਆਈ ਹੈ। ਤਾਂ ਨਾਨਕ ਬੋਲਿਆ, ਕਿਉਂ ਰਾਜਾ ਦੇਉਲੂਤ ਅਖੀ ਖੋਲ੍ਹ ਦੇਖੁ। ਰਾਜੇ ਦੀ ਅਖੀਆਂ ਖੁਲੀਆਂ। ਰਾਜਾ ਦੇਉਲੂਤ ਚਲਨੇ ਲਗਾ। ਤਾਂ ਗੁਰੂ ਨਾਨਕ ਬੋਲਿਆ, ਰਾਜਾ ਕਰਤਾਰ ਤੈਨੂੰ ਚਿਤਿ ਆਵੇ ਅਤੇ ਤੂੰ ਆਪਣਾ ਭਖੁ ਛਡਿ। ਤਾਂ ਰਾਜਾ ਬੋਲਿਆ, ਜੀ ਅਬ ਮੇਰੇ ਪਾਸਿ ਤੇ ਛੂਟਿ ਤੁਮ ਮੇਰੇ ਹੀ ਵਾਸਤੇ ਇਸ ਨਗਰ ਮੈਂ ਆਏ ਥੇ। ਤਾਂ ਗੁਰੂ ਨਾਨਕ ਬੋਲਿਆ, ਰਾਜਾ ਤੇਰੇ ਨਾਲ ਅਸਾਡਾ ਵਚਨੁ ਆਹਾ। ਅਸੀਂ ਤੇਰੇ ਵਾਸਤੇ ਆਏ ਆਹੇ। ਤਾਂ ਰਾਜੇ ਕਹਿਆ, ਜੀ ਚਲੋ ਉਪਰਿ ਮੰਦਰੋਂ ਮੇਂ ਅਰੁ ਰਸੋਈ ਭੋਜਨੁ ਕਰੋ। ਤਾਂ ਗੁਰੂ ਨਾਨਕ ਹਸਿ ਕਰਿ ਆਖਿਆ, ਰਾਜਾ ਤੇਰਾ ਖਾਜਾ ਅਸਾਡੇ ਕੰਮ ਨਾਹੀਂ, ਤਾਂ ਫਿਰਿ ਰਾਜੇ ਕਹਿਆ, ਜੀ ਤੁਮ ਆਪਣਾ ਹੀ ਖਾਜੁ ਖਾਈਓ। ਗੁਰੂ ਨਾਨਕ ਉਠਿ ਕਰਿ ਰਾਜੇ ਨਾਲਿ ਚਲਿਆ। ਜਾਇ ਸਹਰ ਵਿਚਿ ਆਏ। ਰਾਜਾ ਦੇਉਲੂਤ ਲੈ ਮਹਲਾਂ ਅੰਦਰ ਵੜਿਆ। ਰਾਜੇ ਦੇਵਾਵਾਂ ਨੂੰ ਹੁਕਮੁ ਕੀਤਾ, ਅਛੇ ਮੇਵੇ ਚੁਣਿ ਲੈ ਆਵੋ ਬਹੁਤੇ। ਦੇਵ ਸਤਿ ਮੇਵੇ ਦੇ ਵਾਸਤੇ ਵਿਦਾ ਕੀਤੇ ਅਤੇ ਸਤਿ ਦੇਵ ਹੋਰ ਸੀਧੇ ਨੂੰ ਵਿਦਾ ਕੀਤੇ। ਚਉਦਹ ਦੇਉ ਸਭ ਸਮਿਗਰੀ ਲੈ ਆਏ। ਆਇ ਕਰਿ ਰਾਜੇ ਦੇ ਅਗੇ ਰਖੇ। ਰਾਜੇ ਕਹਿਆ, ਸਾਧ ਜੀ ਏਹ ਮੇਵਾ ਖਾਵੋ। ਗੁਰੂ ਨਾਨਕ ਕਹਿਆ, ਸੁਣਿ ਰਾਜਾ ਅਸੀਂ ਏਹ ਮੇਵਾ ਤਾਂ ਖਾਸੀ ਜੋ ਤਾਂ ਤੂੰ ਆਪਾ ਖਾਜੁ ਛਡੇਂਗਾ। ਰਾਜੇ ਕਹਿਆ, ਜੀ ਜੇ ਤੂੰ ਛਡਾਏਗਾ ਤਾਂ ਛਡੀਏਂਗੇ। ਗੁਰੂ ਨਾਨਕ ਕਹਿਆ, ਰਾਜੇ ਸੁਧਰਸੈਨਿ ਨੂੰ ਜਾਣਦਾ ਹੈਂ। ਰਾਜੇ ਦੇਉਲੂਤ ਕਹਿਆ, ਜੀ ਮੈਂ ਜਾਣਦਾ ਹਾਂ, ਉਹ ਤਾਂ ਮੇਰੀ ਖੁਰਾਕ ਹੈ। ਗੁਰੂ ਨਾਨਕ ਕਹਿਆ, ਸੁਣਿ ਰਾਜਾ ਦੇਉਲੂਤ ਜੇ ਤੂੰ ਉਸਨੂੰ ਅਸਾਂ ਜੇਹਾ ਕਰਿ ਦੇਖੇਂ ਤਾਂ ਅਸੀਂ ਤੇਰਾ ਪਰਸਾਦੁ ਜੇਵੀਏਂ। ਤਾਂ ਰਾਜੇ ਕਹਿਆ, ਜੀ ਤੁਮ ਸਤਿ ਕਰਿ ਜਾਣੋ ਤੁਮਾਰਾ ਵਚਨੁ ਪੂਰਨ ਹੋਇ ਰਹੇਗਾ, ਹਮ ਤੁਮ ਤੇ ਭੀ ਅਧਿਕ ਕਰਿ ਜਾਣੇਗੇ। ਤਾਂ ਗੁਰੂ ਨਾਨਕ ਮੇਵਾ ਅਚਿਵਿਆ। ਅਤੇ ਬਾਲੇ ਨੂੰ ਹੁਕਮ ਹੋਇਆ ਜੋ ਬਾਲਾ ਤੂੰ ਪਰਸਾਦੁ ਤਯਾਰ ਕਰੁ। ਮਰਦਾਨਾ ਭੁਖਾ ਹੈ। ਰਾਤਿ ਢੂਢ ਪਹਰ ਗਈ ਆਹੀ। ਜਾਂ ਪਰਸਾਦੁ ਤਯਾਰ ਹੋਇਆ। ਤਾਂ ਰਾਜੇ ਅਤੇ ਵਜੀਰ ਦੁਹਾਂ ਆਪਿ ਵਿਚਿ ਮਤਾ ਕੀਤਾ, ਜੋੜਿ ਹਥਿ ਖੜੇ ਹੋਏ। ਆਖਣ ਲਗੇ ਜੀ ਪਰਸਾਦੁ ਤਯਾਰੁ ਹੈ। ਤੁਸੀਂ ਪਰਸਾਦੁ ਆਇ ਕਰਿ ਅਚਵੋ। ਤਾਂ ਗੁਰੂ ਆਖਿਓ ਮਰਦਾਨਾ, ਮਰਦਾਨੇ ਆਖਿਆਂ ਜੀ ਚਲੋ। ਜਾਇ ਪਰਸਾਦੁ ਜੇਵਣ ਲਗੇ। ਮਰਦਾਨੇ ਭੀ ਜੇਵਿਆ ਅਤੇ ਬਾਲੇ ਭੀ ਜੇਵਿਆ। ਅਤੇ ਗੁਰੂ ਨਾਨਕ ਜੇਵਦੇ ਦੀ ਸਮਾਧਿ ਲਗਿ ਗਈ, ਸਵਾ ਪਹਰ ਲਗੀ ਰਹੀ। ਜਾ ਸਮਾਧਿ ਖੁਲੀ ਤਾਂ ਦੁਹਾਂ ਨੂੰ ਅਗਮ ਦੀ ਸੋਝੀ ਹੋਈ। ਦੋਵੇਂ ਮਸਤ ਹੋਇ ਗਏ। ਗੁਰੂ ਨਾਨਕ ਕਹਿਆ, ਭਾਈ ਬਾਲਾ ਤੂੰ ਦੇਖੁ ਕਰਤਾਰ ਦੇ ਤਮਾਸੇ। ਜਾਂ ਚਾਰਿ ਘੜੀਆਂ ਗੁਜਰੀਆਂ ਤਾਂ ਦੁਹਾਂ ਦੀ ਖੁਮਾਰੀ ਉਤਰੀ। ਪਰੁ ਪੂਰਨ ਮਹਾਂਪੁਰਖ ਹੋਏ। ਲਗੇ ਗੁਰੂ ਨੂੰ ਆਖਣ ਜੋ ਜੀਅ ਅਸੀਂ ਖਾਕ ਕੰਨੋ ਭੀ ਕੁਝ ਨਾਹੀਂ। ਖਾਕੁ ਕੰਮ ਆਂਵਦੀ ਹੈ ਪਰ ਅਸੀਂ ਕੰਮ

ਨਾਹੀਂ ਆਂਵਦੇ। ਤਾਂ ਗੁਰੂ ਨਾਨਕ ਕਹਿਆ, ਰਾਜੇ ਦੇਵਲੂਤ ਤੈਨੂੰ ਅਸਾਂ ਏਥੋਂ ਦਾ ਮਸੰਦ ਕੀਤਾ। ਅਤੇ ਤੇਰਾ ਵਜੀਰ ਤੇਰਾ ਟਹਲੀਆ ਕੀਤਾ। ਤੂੰ ਨਿਰੰਕਾਰੁ ਹੀ ਜਪੁ ਅਤੇ ਕਿਸੇ ਜੀਅ ਦਾ ਬੁਰਾ ਨਾ ਮੰਗੁ। ਕਿਸੇ ਜੀਅ ਦਾ ਘਾਤੁ ਨ ਕਰੁ। ਤੂੰ ਸਿਧਾ ਖਾਜੁ ਹੀ ਖਾਹ। ਤਾਂ ਉਨਾਂ ਦੁਹਾਂ ਆਖਿਆ ਜੀ ਅਸਾਂ ਨੂੰ ਕਖ ਤੋੜਨ ਦੀ ਸਕਤਿ ਨਾਹੀ ਰਹੀ। ਤਾਂ ਗੁਰੂ ਓਥੇ ਦੇਵਾਂ ਦੀ ਸੰਗਤਿ ਕੀਤੀ ਦੇਵਾ ਨਿਰੰਕਾਰ ਹੀ ਜਪਦਾ ਹੈ। ਨਉ ਮਹੀਨੇ ਓਥੇ ਰਹੇ।

## ਵਣ ਮਾਣੂ ਰਾਜਾ ਤੀਖਨ ਤੈਨ ਨਾਲ ਮੇਲ

ਓਥੋਂ ਅਗੈ ਪਰਸਰ ਨਾਮਾ ਸਹਰ ਹੈ। ਉਸ ਸਹਰ ਜਾਂਦੇ ਤ੍ਰੈ ਮਹੀਨੇ ਲਗੇ। ਓਥੋਂ ਦਾ ਰਾਜਾ ਤੀਖਨਤੈਨ ਵਣਮਾਣੂਆਂ ਦਾ ਰਾਜਾ ਆਹਾ ਅਤੇ ਆਪਿ ਭੀ ਬਨਿਮਾਣੂ ਆਹਾ। ਜਾਂ ਓਸ ਸਹਰ ਵਿਚਿ ਗਏ ਤਾਂ ਵਣਮਾਣੂਆਂ ਦੀ ਨਜਰ ਪਏ। ਵਣਮਾਣੂ ਏਨਾਂ ਥੋਂ ਡਰੇ। ਅਤੇ ਮਰਦਾਨਾ ਉਨਾਂ ਥੋਂ ਡਰਿਆ। ਤਾਂ ਗੁਰੂ ਨਾਨਕ ਕਹਿਆ, ਕਿਉਂ ਭਾਈ ਬਾਲਾ। ਬਾਲੇ ਕਹਿਆ, ਸੁਖੁ ਜੀ। ਫੇਰਿ ਗੁਰੂ ਮਰਦਾਨੇ ਨੂੰ ਪੁਛਿਆ, ਕਿਉਂ ਮਰਦਾਨਾ। ਮਰਦਾਨੇ ਆਖਿਆ ਜੇ ਏਹ ਕਿਆ ਬਲਾਇ ਹੈ। ਗੁਰੂ ਨਾਨਕ ਕਹਿਆ, ਮਰਦਾਨਾ ਏਹ ਵਣਮਾਣੂ ਹੈਨਿ। ਮਰਦਾਨੇ ਆਖਿਆ, ਜੀ ਵਣਮਾਣੂ ਏਹੈ ਹੈਨਿ। ਗੁਰੂ ਆਖਿਆ, ਮਰਦਾਨਾ ਵਨਿਮਾਣੂ ਏਹੈ ਹੈਨਿ। ਬਹੁਤੇ ਨਸਿ ਗਏ ਅਤੇ ਜਿਉਂ ਕਰਿ ਜੰਗਲ ਦੇ ਪਸੂ ਮਾਰਦੇ ਹੈ। ਬਾਲੇ ਗੁਰੂ ਨੂੰ ਪੁਛਿਆ, ਜੋ ਏਹ ਬੋਲਦੇ ਨਾਹੀਂ, ਚੀਕਾਂ ਮਾਰਦਾ ਹੈ। ਗੁਰੂ ਨਾਨਕ ਆਖਿਆ, ਭਾਈ ਬਾਲਾ ਇਨਾਂ ਦੀ ਬੋਲੀ ਏਹੋ ਹੈ। ਉਇ ਜੋ ਚੀਕਾਂ ਮਾਰਿ ਨਠਾ ਨਾ ਸੋਈ ਜੰਗਲ ਦਾ ਮੇਵਾ ਲਿਆਇਆ। ਦੂਰ ਅਗੇ ਰਖ ਕਰਿ ਆਪਿ ਬਹੁਤ ਪਿਛੇ ਹਟਿ ਖੜੋਤਾ। ਤਾਂ ਗੁਰੂ ਕਹਿਆ, ਬਾਲਾ ਚਾਇ ਲੈ। ਬਾਲੇ ਆਖਿਆ ਜੀ ਤੁਸੀਂ ਤਾਂ ਜੇਹਾ ਕੇਹਾ ਪ੍ਰਸਾਦੁ ਮੁਹਿ ਨਾਹੀਂ ਪਾਂਵਦੇ, ਤਾਂ ਗੁਰੂ ਨਾਨਕ ਆਖਿਆ, ਭਾਈ ਬਾਲੇ ਏਹੁ ਪ੍ਰਸਾਦੁ ਪਵਿਤ੍ਰ ਹੈ। ਏਹ ਵਨਿਮਾਣੂ ਕੰਦ ਮੂਲ ਦਾ ਆਹਾਰ ਕਰਦੇ ਹੈ। ਅਤੇ ਜੀਆ ਕੋਲੋਂ ਤਾਂ ਬਹੁਤ ਡਰਦਾ ਹੈਨਿ ਉਥੇ ਜੰਗਲ ਵਿਚਿ ਹਿਕ ਮਹੀਨਾ ਰਹੇ। ਸਾਖੀ ਹੋਰ ਚਲੀ।

## ਰਾਜਾ ਕਉਲਨੈਨ ਦਾ ਭਰਮ ਦੂਰ ਕਰਨਾ

ਅਗੇ ਚਲੇ, ਜਾਂਦੇ ਜਾਂਦੇ ਜਿਥੇ ਨਾਨਕ ਕੀ ਸਮਾਧਿ ਲਗਿ ਜਾਏ, ਤਿਥੇ ਬੈਠੇ ਹੀ ਰਹਿ ਜਾਵਨਿ ਚਾਰਿ ਦਿਨ ਪੰਜ ਦਿਨ ਕਦੀ ਸਤ ਦਿਨ ਕਦੀ ਦੁਇ ਦਿਨ ਈ। ਸਤ ਮਹੀਨੇ ਅਤੇ ਤੇਰਾਂ ਦਿਨਾਂ ਵਿਚਿ ਟਾਪੂ ਅਤੇ ਸਮੁੰਦ੍ਰ ਦੇ ਵਿਚਿ ਚਲੇ ਜਾਈਏ। ਅਗੇ ਹਿਕ ਸਹਰ ਕੁਦਰਤੀ ਆਇਆ ਕੋਹਾਂ ਚਹੁ ਤੋਂ ਨਦਰਿ ਆਵਿਣ ਲਗਾ। ਤਾਂ ਮਰਦਾਨੇ ਆਖਿਆ, ਜੀ ਕੋਈ ਸਹਰ ਭੀ ਆਵਸੀ ਕਿ ਅਸੀਂ ਉਜਾੜ ਹੀ ਵਿਚਿ ਚਲੇ ਜਾਈਏ। ਤਾਂ ਗੁਰੂ ਆਖਿਆ, ਮਰਦਾਨਾ ਕਹੁ ਭੁਖ ਲਗੀ ਹੋਈ। ਤਾਂ ਮਰਦਾਨੇ ਆਖਿਆ, ਜੀ ਭੁਖ ਲਗੀ ਹੈ ਤਾਂ ਇਥੇ ਕਿਆ ਕਿਸੇ ਅਗੇ ਆਣਿ ਧਰਿਆ ਹੈ ਜੋ ਖਾਈਏ। ਤਾਂ ਗੁਰੂ ਆਖਿਆ, ਜੋ ਮਰਦਾਨਾ ਉਦਰ ਨਾਹੀਂ। ਉਹ ਦੇਖੁ ਸਹਰ ਨਦਰਿ ਆਂਵਦਾ ਹੈ। ਜੋ ਤੇਰੀ ਖੁਸੀ ਹੋਵੈਗੀ ਸੋਈ ਖਾਏ, ਤਾਂ ਮਰਦਾਨੇ ਆਖਿਆ ਜੀ ਕਿਸੇ ਦਿਨ ਈਵੇ ਜਿੰਦੁ ਨਿਕਲ ਜਾਸੀ। ਤਾਂ ਗੁਰੂ ਨਾਨਕ ਆਖਿਆ, ਮਰਦਾਨਾ ਜਿੰਦੁ ਭੀ ਨਿਕਲਨੀ ਹੈ ਨਾ। ਅਤੇ ਜੇ ਭੁਖ ਨਾਲਿ ਨਿਕਲੇਗੀ ਤਾਂ ਅਸੀਂ ਫੇਰਿ ਪਾਹਿ ਲਈਏਂਗੇ, ਤੂੰ ਡਰੁ ਨਾਹੀਂ। ਮਰਦਾਨੇ ਆਖਿਆ, ਜੀ ਤੂੰ ਸਚਾ ਹੈਂ, ਤੈਨੂੰ ਤਮਾਇ ਕਿਸੇ ਗਲਿ ਦੀ ਨਾਹੀਂ। ਅਸੀਂ ਕਿ ਜਾਪੈ ਤੇਰੇ ਨਾਲਿ ਕਿਉ ਜੀਵਦੇ ਫਿਰਦੇ ਆਹੇ। ਤਾ ਗੁਰੂ ਕਹਿਆ, ਮਰਦਾਨਾ ਤੂੰ ਈਵੇ

ਜਾਣੁ ਜੋ ਜੀਵਦੇ ਫਿਰਦੇ ਆਹੇ ਸੋ ਅਸਾਨੂ ਕਰਤਾਰੁ ਜਿਵਾਂਇਦਾ ਹੈ। ਚਲੁ ਅਗੇ ਦਿਖਾ ਕਰਤਾਰ ਕਿਆ ਕਰਦਾ ਹੈ। ਤਾਂ ਮਰਦਾਨੇ ਆਖਿਆ ਭਲਾ ਜੀ। ਆਸਤੇ ਆਸਤੇ ਮਰਦਾਨੇ ਨੂੰ ਵਿਲਾਂਵਦੇ ਚਹੁ ਕੋਹਾਂ ਲੈ ਗਏ। ਸਹਰ ਦੇ ਗੋਇਰੇ ਜਾਇ ਬੈਠੇ। ਗੁਰੂ ਨਾਨਕ ਵਚਨ ਕੀਤਾ, ਮਰਦਾਨਾ ਆਇਆ ਹੀ ਸਹਰ ਜਾਇ ਕੁਛ ਖਾਇ ਆਉ। ਮਰਦਾਨੇ ਆਖਿਆ ਜੀ ਮੇਰੇ ਪਲੇ ਤਾਂ ਕੁਝ ਨਾਹੀਂ ਮੈਂ ਕਿਥੋਂ ਖਾਵਾ। ਤਾਂ ਗੁਰੂ ਵਚਨੁ ਕੀਤਾ, ਮਰਦਾਨਾ ਅਸਾਂ ਤੈਨੂੰ ਸਾਰਾ ਸਹਰੁ ਸਉਂਪਿਆ ਹੈ ਭਾਵੇਂ ਕਿਥੋਂ ਖਾਹਿ। ਮਰਦਾਨੇ ਆਖਿਆ ਜੀ ਜੇ ਕੋਈ ਚੋਰੁ ਕਰਿ ਪਕੜੇ ਤਾਂ ਕਿਆ ਕਰਾਂ। ਫਿਰਿ ਗੁਰੂ ਨਾਨਕ ਵਚਨੁ ਕੀਤਾ, ਮਰਦਾਨਾ ਜੇ ਕੋਈ ਤੈਨੂੰ ਪਕੜੇਗਾ ਤਾਂ ਤੂੰ ਅਸਾਡਾ ਨਾਉਂ ਲਏ, ਤੈਨੂੰ ਪਕੜਿ ਕਰਿ ਛਡਿ ਦੇਵੇਗਾ। ਭਾਵੇਂ ਕਿਥੇ ਹਥੁ ਘਤੇਂ। ਮਰਦਾਨੇ ਜੀ ਵਿਚਿ ਜਾਤਾ ਜੋ ਇਸ ਕੇ ਕਿਤੇ ਪੁਰਾਤਨ ਯਾਰ ਹੈਨਿ। ਮਰਦਾਨਾ ਜਾਇ ਸਹਰ ਵਿਚਿ ਵੜਿਆ। ਦੇਖੇ ਕਿਆ ਜੋ ਸਭੋ ਸੁਵਰਨ ਧਰਤੀ ਹੈ ਜਿਧਰ ਕਿਧਰ ਸੁਵਰਨ ਨਦਰਿ ਆਂਵਦਾ ਹੈ। ਮਰਦਾਨਾ ਕੁਦਰਤਿ ਦੇਖਿ ਕੇ ਹੈਰਾਨੁ ਹੋਇ ਰਹਿਆ। ਮਰਦਾਨੇ ਦੀ ਭੁਖ ਦੂਰ ਹੋਇ ਗਈ। ਤਾਂ ਮਰਦਾਨੇ ਹਿਕਸ ਨੂੰ ਪੁਛਿਆ, ਜੀ ਇਸ ਸਹਰ ਦਾ ਨਾਉਂ ਕਿਆ ਹੈ? ਉਸ ਅਗੋਂ ਆਖਿਆ ਰੇ ਭਾਈ ਤੂੰ ਕਹਾਂ ਸਿਉ ਆਇਆ ਹੈਂ। ਮਰਦਾਨੇ ਆਖਿਆ, ਜੀ ਹਮ ਦੂਰਿ ਸੇਂ ਆਏ ਹੈਂ। ਪਰ ਜੀ ਇਸ ਨਗਰੀ ਦਾ ਨਾਉਂ ਮੈਨੂੰ ਦਸਿ। ਤਾਂ ਉਸ ਕਹਿਆ ਤੂੰ ਆਪਣਾ ਨਾਉਂ ਬਤਾਇ। ਤਾਂ ਮਰਦਾਨੇ ਕਹਿਆ, ਜੀ ਮੇਰਾ ਨਾਉਂ ਮਰਦਾਨਾ ਹੈ। ਤੂੰ ਮੈਨੂੰ ਨਗਰੀ ਦਾ ਨਾਉਂ ਦਸਿ। ਤਾਂ ਉਸ ਕਹਿਆ, ਅਰੇ ਮਰਦਾਨਾ ਉਸ ਨਗਰੀ ਕਾ ਨਾਉਂ ਸੁਵਾਨਪੁਰ ਹੈ। ਮਰਦਾਨੇ ਕਹਿਆ, ਰੇ ਭਾਈ ਈਹਾਂ ਕਾ ਰਾਜਾ ਕਉਣੁ ਹੈ, ਨਾਉਂ ਰਾਜੇ ਕਾ ਕਿਆ ਹੈ। ਤਾਂ ਉਸ ਕਹਿਆ ਰੇ ਮਰਦਾਨਾ ਈਹ. ਕਾ ਰਾਜਾ ਕਉਲਨੈਨਿ ਹੈ ਸੁਰਸਿੰਧ ਕਾ ਬੇਟਾ ਜਿਸ ਕੇ ਸਲਾਮੀ ਸਭੀ ਰਾਜੇ ਹੈਂ। ਤਾਂ ਮਰਦਾਨੇ ਕਹਿਆ, ਭਾਈ ਈਹਾ ਕਾ ਚਲਨ ਕਿਆ ਹੈ। ਈਹਾਂ ਤੇ ਸੋਨੇ ਕੀ ਧਰਤੀ ਹੈ ਅਰੁ ਤੇਰਾ ਨਾਉਂ ਕਿਆ ਹੈ। ਉਸ ਕਹਿਆ ਮੇਰਾ ਨਾਂਉ ਧਰਮ ਸਿੰਘ ਹੈ। ਅਰੁ ਕੋਈ ਆਵੇ ਜੋ ਚਾਹੀਏ ਸੋ ਕੋਈ ਲੇ ਖਾਵੇ, ਈਹਾਂ ਧਰਮ ਕੀ ਚਾਲੀ ਹੈ। ਮਰਦਾਨਾ ਬਹੁਤ ਖੁਸੀ ਹੋਇਆ। ਆਖਿਆ ਸੁਣਿ ਧਰਮ ਸਿੰਘ ਮੈਨੂੰ ਭੁਖ ਲਗੀ ਹੈ, ਧਰਮ ਸਿੰਘ ਕਹਿਆ, ਭਾਈ ਮਰਦਾਨਾ ਈਹਾਂ ਕਿਸੀ ਕੋ ਮਨੇ ਨਾਹੀਂ ਜਿਸ ਦੁਕਾਨ ਪਰ ਜਾਵੇ ਤਿਸੀ ਉਪਰਿ ਸੋ ਉਠਾਇ ਲੇ ਜੋ ਕੁਛ ਚਾਹੀਏ। ਮਰਦਾਨੇ ਕਹਿਆ, ਜੀ ਮੇਰੇ ਪਾਸਿ ਤੇ ਯਹ ਕਾਮ ਹੋਤਾ ਨਾਹੀਂ ਕੋਈ ਆਪਣੇ ਹਥਿ ਦੇਵੈ ਤਉ ਮੈਂ ਲੇਵੋਂ। ਫੇਰਿ ਉਸੁ ਪੁਛਿਆ, ਤੇਰੇ ਕੋਈ ਅਉਰੁ ਭੀ ਹੈ। ਮਰਦਾਨੇ ਕਹਿਆ, ਦੁਇ ਅਉਰ ਭੀ ਹੈਂ। ਤਾਂ ਉਸ ਕਹਿਆ, ਉਨ ਕਉ ਭੀ ਲਿਆਉ। ਮਰਦਾਨੇ ਕਹਿਆ, ਜੀ ਉਹਿ ਇਉਂ ਨਾਹੀਂ ਆਵਤੇ, ਓਇ ਵਡੇ ਸੰਤੋਖੀ ਹੈਂ। ਉਸ ਕਹਿਆ, ਚਲੁ ਭਾਈ ਤੂੰ ਤੋ ਖਾਹਿ। ਮਰਦਾਨੇ ਨੂੰ ਹਿਕਸ ਦੁਕਾਨ ਪਰ ਖੜਾ ਕੀਤੋਸੁ। ਕਹੁ ਭਾਈ ਕਿਆ ਲੇਤਾ ਹੈ। ਮਰਦਾਨੇ ਕਹਿਆ ਜੀ ਕੋਈ ਕੁਝੁ ਦੇਵੈ ਸੋਈ ਹਮ ਲੇਤੇ ਹੈਂ। ਧਰਮ ਸਿੰਘ ਕਹਿਆ, ਭਾਈ ਤੂੰ ਆਪਣਾ ਅਹਾਰੁ ਲੈ। ਮਰਦਾਨੇ ਕਹਿਆ ਜੀ, ਜੀ ਮੇਰਾ ਆਹਾਰੁ ਅਢਾਈ ਸੇਰ ਹੈ। ਧਰਮ ਸਿੰਘ ਕਹਿਆ, ਭਾਈ ਰੇ ਅਢਾਈ ਸੇਰਿ ਤੋਲਿ ਦੇਹਿ ਮਿਠਿਆਈ ਲੁਚੀਆਂ। ਜਾਂ ਉਸ ਵਟੇ ਪਿਛੇ ਪਾਏ ਤਾਂ ਮਰਦਾਨੇ ਡਿਠੇ ਸੁਇਨੇ ਦੇ ਵਟੇ ਹੈਨਿ ਸੁਇਨੇ ਦੀ ਡੰਡੀ ਸੁਇਨੇ ਦੇ ਛਾਬੇ ਹੈਨਿ। ਨ ਕੋਈ ਮੁਲ ਲੈਂਦਾ ਹੈ। ਮਰਦਾਨੇ ਆਪਣਾ ਅਹਾਰੁ ਲੈ ਕਰਿ ਖਾਧਾ। ਖਾਇ ਕਰਿ ਆਖਿਓਸੁ ਧਰਮ ਸਿੰਘ ਜੀ ਤੁਸੀਂ ਨਿਸਾ ਕਰੋ। ਸੁਇਨੇ ਦੀ ਧਰਤੀ ਸਭ ਸੁਇਨਾ ਹੀ ਸੁਇਨਾ, ਨਾ ਕੋਈ ਮੁਲ ਲੈਂਦਾ ਹੈ। ਦਿਖਾਇਉ ਕੰਮ ਕਿਉ ਕਰਿ ਚਲਦਾ ਹੈ। ਤਾਂ ਧਰਮ ਸਿੰਘ ਕਹਿਆ, ਮਰਦਾਨਾ ਇਥੇ ਜਤਨ ਕੋਈ ਨਾਹੀਂ। ਇਥੇ ਜਤਨ ਹਿਕੋ ਹਈ ਪੀਹਣ

ਪਕਾਵਣ ਦਾ, ਅੰਨ ਕੁਦਰਤਿ ਨਾਲਿ ਜੰਮਦਾ ਹਈ। ਰਾਜੇ ਦਾ ਹੁਕਮ ਏਹੋ ਹੈ ਜੋ ਚਾਹੀਏ ਸੋ ਬਾਹਰੋਂ ਲੇ ਆਵੋ। ਅਰੁ ਤਯਾਰ ਕਰਿ ਰਖੋ, ਆਪ ਭੀ ਖਾਵੋ ਜੋ ਆਵੇ ਸੋ ਆਪਣਾ ਆਹਰ ਲੇ ਜਾਵੇ। ਅਰੁ ਜੇਤੇ ਕਾਰਖਾਨੇ ਹੈਂ ਅਰੁ ਕਾਰੀਗਰ ਹੈਂ ਸੋਈ ਕੰਮ ਕਰਾਇ ਲੇ ਜਵੇ ਉਹ ਆਪੇ ਹੀ ਕਰ ਦੇਤੇ ਹੈਨਿ। ਨਾ ਕੋਈ ਮੁਲ ਨਾ ਮਜੂਰੀ। ਕੁਛ ਨਾਹੀਂ ਮਾਂਗਤੇ ਰਾਜੇ ਕਾ ਹੁਕਮੁ ਧਰਮ ਨਗਰ ਹੈ। ਮਰਦਾਨਾ ਇਉਂ ਕੰਮ ਚਲਤਾ ਹੈ। ਮਰਦਾਨਾ ਏਹ ਗਲਿ ਸੁਣਿ ਕੇ ਬਹੁਤ ਖੁਸ਼ੀ ਹੋਇਆ ਤਾਂ ਮਰਦਾਨੇ ਜੀ ਵਿਚਿ ਆਖਿਆ ਜੇ ਇਸੇ ਸਹਰ ਰਹੀਏ। ਫੇਰਿ ਮਰਦਾਨਾ ਆਪਣਾ ਤੋਖੁ ਕਰਿ ਕੈ ਗੁਰੂ ਨਾਨਕ ਪਾਸਿ ਆਇਆ, ਗੁਰੂ ਨਾਨਕ ਆਖਿਆ ਮਰਦਾਨਾ ਦੇਹ ਸਹਰ ਦੀਆਂ ਗਲਾਂ। ਮਰਦਾਨੇ ਆਖਿਆ, ਲਉ ਗੁਰੂ ਜੀ ਸਹਰ ਦੀਆਂ ਗਲਾਂ। ਸਹਰ ਵਿਚ ਧਰਤੀ ਸੁਇਨੇ ਦੀ, ਜੋ ਸਮਗਰੀ ਹੈ ਸਭ ਸੋਨੇ ਦੀ ਹੈ ਅਤੇ ਭਲੇ ਭੋਜਨ ਤਯਾਰ ਕੀਤੇ ਹੋਏ ਹੈਨਿ। ਨਾ ਕੋਈ ਮੁਲ ਲੈਂਦਾ ਹੈ ਨਾ ਕੋਈ ਮਜੂਰੀ ਲੈਂਦਾ ਹੈ ਕੋਈ ਕੁਝ ਲੈ ਅਤੇ ਕੁਦਰਤਿ ਨਾਲਿ ਦਾਣਾ ਪੈਦਾ ਹੋਂਦਾ ਹੈ। ਜਤਨ ਕੋਈ ਨਾਹੀਂ, ਨਾ ਕੋਈ ਖੂਹ ਹੈ ਅਤੇ ਪਾਣੀ ਮੀਹਾਂ ਦਾ ਘਰਾਂ ਅਤੇ ਟੋਭਿਆਂ ਵਿਚਿ ਬਹੁਤੁ ਹੈ ਅਜੀ ਇਜੇਹੀਆਂ ਇਹ ਸਹਰ ਦੀਆਂ ਗਲਾਂ ਹੈਨਿ। ਤਾਂ ਗੁਰੂ ਨਾਨਕ ਆਖਿਆ ਮਰਦਾਨਾ ਕੁਛੁ ਖਾਧੋ ਭੀ। ਜੀ ਮੈਨੂੰ ਹਿਕੁ ਸਾਧੂ ਜੇਹਾ ਮਿਲਿ ਗਇਆ। ਮੈਂ ਉਸ ਨੂੰ ਗਲਾ ਪੁਛੀਆਂ। ਓਸ ਮੈਨੂੰ ਸਭੇ ਦਸੀਆਂ ਅਤੇ ਓਸੇ ਮੈਨੂੰ ਅਢਾਈ ਸੇਰਿ ਮਿਠਿਆਈ ਅਤੇ ਲੁਚੀਆਂ ਖਵਾਈਆਂ, ਏਕਸੁ ਦੁਕਾਨਦਾਰ ਨੂੰ ਆਖਿਓਸੁ ਇਸ ਨੂੰ ਅਹਾਰੁ ਅਢਾਈ ਸੇਰ ਤੋਲਿ ਦੇਹ। ਸਭੇ ਤਕੜੀ ਵਟੇ ਸੁਇਨੇ ਦੇ ਅਤੇ ਜੀ ਉਸ ਹੋਰੁ ਗਲ ਭੀ ਆਖੀ ਆਹੀ। ਜੋ ਕੋਈ ਤੇਰੇ ਨਾਲਿ ਭੀ ਹੈ। ਮੈਂ ਆਖਿਆ ਜੀ ਦੁਇ ਅਤੀਤਿ ਹੈਨਿ ਉਦਿਆਨ ਵਿਚਿ ਬੈਠੇ ਹੈਨਿ। ਉਸ ਆਖਿਆ ਉਨ ਕਉ ਭੀ ਲੇ ਜਾਇ, ਫੇਰਿ ਮੈਂ ਆਖਿਆ ਜੀ ਉਹ ਇਉਂ ਨਾਹੀਂ ਲੇਤੇ ਓਹ ਵਡੇ ਸੰਤੋਖੀ ਹੈਂ, ਅਹਿ ਭੀ ਗਲਿ ਹੋਈ ਹੈ। ਤਾਂ ਗੁਰੂ ਨਾਨਕ ਕਹਿਆ, ਮਰਦਾਨਾ ਤੈਨੂੰ ਕਰਤਾਰ ਚਿਤਿ ਆਵੇ ਤਉ ਭਲੀ ਗਲਿ ਆਖ, ਮੈਂ ਬਹੁਤ ਰਾਜੀ ਤੇਰੇ ਉਤੇ ਹੋਇਆਂ ਹਾਂ। ਅਤੇ ਜੇ ਲੈ ਆਵੈ ਤਾਂ ਮੈ ਰੰਜੁ ਹੋਵਾਂ ਆ। ਤਾਂ ਫੇਰਿ ਮਰਦਾਨੇ ਆਖਿਆ, ਜੀ ਇਥੇ ਤਾਂ ਅਜਬ ਤਮਾਸਾ ਡਿਠਾ। ਇਥੇ ਕੰਮ ਕਿਉਂ ਕਰਿ ਚਲਦਾ ਹੈ। ਤਾਂ ਗੁਰੂ ਨਾਨਕ ਕਹਿਆ, ਮਰਦਾਨਾ ਇਥੈ ਧਰਮ ਕਲਾ ਹੈ। ਇਥੇ ਪਾਪੁ ਕੋਈ ਨਾਹੀਂ ਕਰਦਾ, ਸਚੁ ਅਤੇ ਸੰਤੋਖ ਹੀ ਵਰਤਦਾ ਹੈ ਅਤੇ ਇਥੇ ਤੁਰਕ ਦੀ ਜਾਤਿ ਹੀ ਨਾਹੀਂ। ਦੇਖੇਂ ਮਤੁ ਮੂਹੋਂ ਆਖ ਬਹੰਦਾ ਹੋਵੇਂ ਜੋ ਮੈਂ ਮਿਰਾਸੀ ਤੁਰਕ ਹਾਂ। ਇਥੇ ਤੁਰਕ ਨੂੰ ਜਾਣਦੇ ਨਾਹੀਂ। ਨਾ ਇਥੇ ਮੂਰਤਿ ਜਾਣਦੇ ਹੈਨਿ। ਏਹ ਸੁਧਰਮਣ ਨਗਰੀ ਇਜੇਹੀ ਹਈ। ਤਾਂ ਮਰਦਾਨੇ ਗੁਰੂ ਨਾਨਕ ਨੂੰ ਆਖਿਆ, ਜੀ ਇਸੇ ਨਗਰੀ ਰਹੀਏ। ਤਾਂ ਗੁਰੂ ਨਾਨਕ ਆਖਿਆ, ਮਰਦਾਨਾ ਆਪਣੇ ਹਥਿ ਨਾਹੀਂ। ਹਥਿ ਕਰਤਾਰ ਦੇ ਹੈ।

ਫਿਰਿ ਮਰਦਾਨੇ ਗੁਰੂ ਨੂੰ ਪੁਛਿਆ, ਜੀ ਇਸ ਰਾਜੇ ਦੀ ਹਦਿ ਕਿਥੋਂ ਤੋੜੀ ਹੈ। ਗੁਰੂ ਨਾਨਕ ਕਹਿਆ, ਜਿਥੋ ਅਸੀਂ ਚਲੇ ਆਹੇ ਤਿਥੀ ਮਿਟੀ ਅਤੇ ਪਾਣੀ ਤੇ ਚਲੇ ਆਹੇ। ਅਤੇ ਮਰਦਾਨਾ ਅੰਨ ਜੰਮਣੇ ਦੇ ਵਾਸਤੇ ਕਰਤਾਰ ਜੀਆਂ ਨੂੰ ਰਿਜਕੁ ਪਹੁਚਾਇਆ ਲੋੜੇਂ। ਸੁਇਨਾ ਕਿਸੇ ਖਾਵਣਾ ਨਾਹੀਂ ਨਾ। ਅਤੇ ਉਹ ਉਚਾ ਪਹਾੜ ਜੋ ਦੇਖਦਾ ਹੈਂ ਉਸਦੇ ਪਰੇ ਸਭ ਸੁਇਨੇ ਦੀ ਧਰਤੀ ਹਈ। ਅਤੇ ਪਹਾੜਿ ਸੁਇਨੇ ਦੇ ਹੈਨਿ। ਤਾਂ ਫੇਰਿ ਮਰਦਾਨੇ ਗੁਰੂ ਨੂੰ ਪੁਛਿਆ ਜੀ ਇਸ ਰਾਜੇ ਦੀ ਹਦਿ ਕਿਥੋਂ ਤੋੜੀ ਹੈ। ਤਾਂ ਫੇਰਿ ਗੁਰੂ ਨਾਨਕ ਕਹਿਆ, ਮਰਦਾਨਾ ਇਸ ਦੀ ਹਦਿ ਨਉ ਹਜਾਰ ਸਤਿ ਸੈ ਜੋਜਨ ਹੈਇ। ਏਡਾ ਰਾਜਾ ਕਲਿਜੁਗ ਵਿਚਿ ਕੋਈ ਨਾਹੀਂ, ਏਹੁ ਕਲੀਕਾਲ ਵਿਚ ਵਡਾ ਰਾਜਾ ਹੈ। ਇਸਦੇ ਤੁਲਿ ਕੋਈ ਨਾਹੀਂ। ਤਾਂ ਮਰਦਾਨੇ ਆਖਿਆ ਜੀ ਸੁਧਰਸੈਣਿ

ਨਾਲੋਂ ਭੀ ਵਡਾ ਹੈ। ਤਾਂ ਫੇਰਿ ਗੁਰੂ ਨਾਨਕ ਕਹਿਆ, ਮਰਦਾਨਾ ਸੁਧਰਸੈਣ ਨੋ ਅਸਾਂ ਕਰਤਾਰ ਥੋ ਵਡਾ ਕਰਾਇਆ ਨਾਹੀਂ ਤ ਓਹੁ ਇਸ ਦਾ ਸਲਾਮੀ ਆਹਾ। ਤਾਂ ਫੇਰਿ ਮਰਦਾਨੇ ਆਖਿਆ ਜੀ ਹਉਂ ਆਖ ਨਾਹੀਂ ਸਕਦਾ। ਪਰ ਤੁਸੀਂ ਤਾਂ ਪਉਣ ਅਹਾਰੀ ਹੋ ਪਰੁ ਹੁਣਿ ਤਾਂ ਸਹਰ ਵਿਚਿ ਆਏ ਹੋ। ਹੁਣਿ ਤਾਂ ਕੁਝੁ ਅਹਾਰੁ ਆਖੋ ਤਾਂ ਮੈਂ ਲੈ ਆਵਾਂ। ਤੁਸੀਂ ਤਾਂ ਸਹਰਿ ਵਿਚਿ ਜਾਂਦੇ ਨਾਹੀਂ। ਫੇਰਿ ਗੁਰੂ ਨਾਨਕ ਕਹਿਆ, ਮਰਦਾਨਾ ਦੇਖੁ ਕਰਤਾਰ ਦੇ ਰੰਗ ਤਮਾਸੇ ਚੁਪ ਕਰਿ ਜਾਇ। ਮਰਦਾਨਾ ਚੁਪਿ ਕਰਿ ਬਹ ਗਇਆ। ਸਤਿ ਦਿਨ ਗੁਜਰ ਗਏ ਅਤੇ ਮਰਦਾਨਾ ਜਾਇ ਖਾਇ ਆਵੈ। ਜਾਂ ਅਠਿਵਾਂ ਦਿਨੁ ਹੋਇਆ ਤਾਂ ਮਰਦਾਨਾ ਅਹਰ ਨੂੰ ਗਇਆ ਆਹਾ ਜੋ ਉਸੇ ਧਰਮ ਸਿੰਘ ਦੀ ਨਜਰਿ ਆਇਆ ਤਾਂ ਓਸ ਮਰਦਾਨੇ ਨੂੰ ਕਹਿਆ, ਅਰੇ ਭਾਈ ਤੂੰ ਜੋ ਕਹਤਾ ਥਾ ਜੋ ਦੋ ਅਤੀਤਿ ਹੋਰ ਹੈਂ ਓਹ ਤੋ ਹਮੋ ਦੇਖੇ ਹੀ ਨਾਹੀਂ। ਵਹ ਕਹਾਂ ਹੈਂ ਅਕੇ ਤਾਂ ਤੂਹੀ ਝੂਠੁ ਬੋਲਤਾ ਥਾ। ਮਰਦਾਨੇ ਕਹਿਆ ਜੀ ਮੈਂ ਨਾਹੀਂ ਝੂਠੁ ਬੋਲਤਾ ਉਹ ਦੋਨੋ ਅਤੀਤਿ ਉਦਿਆਨ ਹੀ ਬੈਠੇ ਹੈਂ। ਅਰੁ ਬਹੁਤ ਸੰਤੋਖੀ ਹੈ ਕਿਸੀ ਕੇਂ ਦੁਆਰੇ ਪਰਿ ਨਹੀਂ ਜਾਤੇ। ਤਾਂ ਧਰਮ ਸਿੰਘ ਕਹਿਆ ਜੀ ਉਨ ਕੀ ਖੁਸੀ ਆਵੇ ਤੌਂ ਖਾਵੇ ਨਹੀਂ ਤੌਂ ਨਾ ਖਾਵੇਂ। ਤਾਂ ਉਸ ਫੇਰਿ ਕਹਿਆ, ਯਹ ਕਿਆ। ਮਰਦਾਨੇ ਕਹਿਆ, ਜੀ ਵਹੁ ਪਉਣ ਅਹਾਰੀ ਹੈਂ ਜੋ ਕਹੀ ਪਵਿਤ੍ਰ ਦੇਖਤੇ ਹੈਂ ਤੋ ਅਚਵਤੇ ਹੈ। ਨਾਹੀਂ ਤਾਂ ਨਾਹੀਂ ਅਚਵਤੇ। ਤਾਂ ਧਰਮ ਸਿੰਘ ਕਹਿਆ, ਹੈ ਈਹਾਂ ਕੁਪਾਵਨ ਕਿਆ ਦੇਖਿਆ। ਮਰਦਾਨੇ ਕਹਿਆ ਜੀ ਮੈਂ ਤੋ ਕੁਪਾਵਨੁ ਕੁਛੁ ਨਾਹੀ ਦੇਖਿਆ। ਫੇਰਿ ਉਸ ਕਹਿਆ ਤੈ ਏਹੁ ਬਾਤ ਕਿਉਂ ਕਹੀ। ਮਰਦਾਨੇ ਕਹਿਆ ਜੀ ਤੁਮ ਲੈ ਚਲੋ ਤਾਂ ਧਰਮ ਸਿੰਘ ਪੰਜ ਸੇਰਿ ਵਸਤੁ ਆਪਿ ਲੀਤੇ ਅਤੇ ਅਢਾਈ ਸੇਰ ਮਰਦਾਨੇ ਨੂੰ ਖਵਾਈ। ਲੈ ਵਸਤੂ ਧਰਮ ਸਿੰਘ ਅਤੇ ਮਰਦਾਨਾ ਕਿਥੇ ਆਏ ਜਿਥੇ ਗੁਰੂ ਨਾਨਕ ਅਤੇ ਬਾਲਾ ਬੈਠੇ ਆਹੇ। ਧਰਮ ਸਿੰਘ ਮਰਦਾਨੇ ਨੂੰ ਪੁਛਿਆ, ਅਰੇ ਭਾਈ ਏਨਾਂ ਕਾ ਆਵਾਜ ਕਿਆ ਹੈ। ਮਰਦਾਨੇ ਆਖਿਆ, ਜੀ ਕਰਤਾਰ ਕਰਤਾਰ ਹੈ। ਇਨ ਕੀ ਆਵਾਜ ਇਹੀ ਹੈ। ਤਾਂ ਧਰਮ ਸਿੰਘ ਪ੍ਰਸਾਦਿ ਅਗੇ ਰਖਿ ਕਰ ਮੁਹੋਂ ਵਚਨੁ ਕੀਤੋਸੁ, ਸਾਧ ਜੀ ਕਰਤਾਰ ਕਰਤਾਰ। ਗੁਰੂ ਨਾਨਕ ਅਖੀਆ ਖੋਲੀਆਂ ਅਤੇ ਬਾਲੇ ਭੀ ਅਖੀਆ ਖੋਲੀਆਂ, ਦੁਹਾਂ ਵਚਨੁ ਕੀਤੇ, ਆਉ ਭਾਈ ਸਤਿਕਰਤਾਰ ਬੈਠੋ ਜੀ। ਤਾਂ ਧਰਮ ਸਿੰਘ ਬੈਠ ਕੇ ਅਗੇ ਪ੍ਰਸਾਦੁ ਰਖਿਆ ਤਾ ਗੁਰੂ ਕਹਿਆ, ਏਹੁ ਕਿਆ ਹੈ ਭਾਈ। ਤਾਂ ਧਰਮ ਸਿੰਘ ਕਹਿਆ, ਜੀ ਤੁਮਾਰੇ ਵਾਸਤੇ ਗੋਵਿੰਦ ਪਰਸਾਦੁ ਲਿਆਏ ਹੈਂ। ਤਾਂ ਗੁਰੂ ਨਾਨਕ ਕਹਿਆ, ਭਾਈ ਤੇਰਾ ਨਾਉਂ ਕਿਆ ਹੈ ਅਤੇ ਤੇਰੀ ਜਾਤਿ ਵਰਨੁ ਕਿਆ ਹੈ। ਤਾਂ ਉਸ ਕਹਿਆ, ਜੀ ਨਾਉਂ ਤੋ ਧਰਮ ਸਿੰਘ ਹੈ ਅਤੇ ਈਹਾਂ ਜਾਤਿ ਵਰਨ ਸਭਨੋਂ ਕਾ ਏਕ ਹੀ ਹੈ। ਈਹਾਂ ਘਾਟੇ ਬਾਧੇ ਕੋਈ ਨਹੀਂ। ਈਹਾਂ ਸਭੋ ਪਾਸਿ ਏਕੁ ਗੋਬਿੰਦ ਹੀ ਬਾਧੇ ਹੈਂ। ਫੇਰਿ ਗੁਰੂ ਨਾਨਕ ਕਹਿਆ, ਭਾਈ ਧਰਮ ਸਿੰਘ ਈਹਾਂ ਕਾ ਰਾਜਾ ਕਉਨ ਹੈ। ਤਾਂ ਧਰਮ ਸਿੰਘ ਕਹਿਆ ਜੀ ਈਹਾਂ ਕਾ ਰਾਜਾ ਕਵਲਨੈਨਿ ਹੈ। ਫੇਰਿ ਗੁਰੂ ਨਾਨਕ ਪੁਛਿਆ ਭਾਈ ਰਾਜਾ ਜੋ ਰਾਜ ਕਰਦਾ ਹੈ ਸੋ ਤਾਂ ਬਾਧੇ ਹੈ। ਤਾਂ ਫੇਰਿ ਧਰਮ ਸਿੰਘ ਕਹਿਆ, ਜੀ ਉਸਕੇ ਸਿਰਿ ਪਰ ਛਤ੍ਰ ਕਰਤਾਰ ਨੇ ਦੀਆ ਹੈ ਪਰੁ ਉਹ ਕਿਸੀ ਪਾਸੋਂ ਸਲਾਮ ਨਾਹੀਂ ਕਰਵਾਤਾ। ਆਪੇ ਹੀ ਜੀਅ ਸੋ ਸਲਾਮੀ ਸਭ ਰਯਤਿ ਰਹਤੀ ਹੈ। ਅਰੁ ਸਤਾਰਾਂ ਰਾਜੇ ਇਸ ਕੀ ਆਨਿ ਮਾਨਤੇ ਹੈਂ। ਪਰੁ ਏਹੁ ਆਪੁ ਕਿਸੇ ਪਰ ਨਾਹੀ ਜਾਬਤਾ ਕਰਤਾ। ਏਹੁ ਏਹੀ ਸਮਝਿਤਾ ਹੈ ਜੋ ਗੋਵਿੰਦ ਕੇ ਸਭੀ ਬੰਦੇ ਹੈਂ ਜੈਸੇ ਸਭੀ ਹੈ ਤੈਸਾ ਏਕੁ ਮੈਂ ਭੀ ਬੰਦਾ ਹੋਂ। ਤਾਂ ਗੁਰੂ

ਨਾਨਕ ਜੀ ਵਿਚਿ ਧਾਰੀ ਜੋ ਉਸਦੇ ਦੁਆਰੇ ਭੀ ਨਾਹੀਂ ਜਾਵਣਾ ਅਤੇ ਉਸਦਾ ਦਰਸਨੁ ਭੀ ਜਰੂਰਿ ਕਰਨਾ ਜਿਸਿ ਰਾਜਿ ਵਿਚਿ ਅਭਿਮਾਨੁ ਜੀਤਿਆ ਹੈ, ਅਤੇ ਅਸਾਂ ਤਾਂ ਸੁਧਰਸੈਨ ਨੂੰ ਇਸ ਦੇ ਉਪਰਿ ਕੀਤਾ ਹੈ। ਦੇਖਾਂ ਕਰਤਾਰੁ ਕਿਆ ਕਰੇ। ਏਹੁ ਵੀਚਾਰੁ ਗੁਰੂ ਨਾਨਕ ਦੇ ਜੀ ਸੀ। ਤਿਚੁਰ ਨੂੰ ਧਰਮ ਸਿੰਘ ਕਹਿਆ, ਜੀ ਪਰਸਾਦੁ ਅਚਵੀਏ। ਤਾਂ ਗੁਰੂ ਨਾਨਕ ਕਹਿਆ, ਭਾਈ ਧਰਮ ਸਿੰਘ ਅਸੀਂ ਪਰਸਾਦੁ ਨਾਹੀਂ ਅਚਿਵਦੇ। ਤਾਂ ਧਰਮ ਸਿੰਘ ਕਹਿਆ ਜੀ ਸਾਧ ਜੀ ਤੁਸੀਂ ਜੋ ਨਾਹੀਂ ਅਚਵਦੇ ਸੋ ਕਿਉਂ ਨਾਹੀਂ ਅਚਿਵਿਦੇ। ਇਸ ਵਿਚ ਦੋਖੁ ਤੁਸਾਂ ਕਿਆ ਰਖਿਆ ਹੈ। ਫੇਰਿ ਗੁਰੂ ਨਾਨਕ ਕਹਿਆ, ਭਾਈ ਦੋਖੁ ਪ੍ਰਸਾਦਿ ਵਿਚਿ ਕੋਈ ਨਾਹੀਂ। ਪਰ ਰਾਜੇ ਵਿਚਿ ਦੋਖੁ ਹੈ। ਤਾਂ ਧਰਮ ਸਿੰਘ ਕਹਿਆ, ਜੀ ਤੁਮੋਂ ਰਾਜੇ ਕੋ ਦੋਖੁ ਕਿਉਂ ਲਗਾਇਆ, ਰਾਜਾ ਤੋ ਧਰਮ ਆਤਮਾ ਹੈ। ਅਰੁ ਜੇ ਕੋਈ ਤੁਮ ਕੋ ਰਾਜੇ ਕਾ ਦੋਖ ਨਜਰਿ ਆਇਆ ਹੈ ਤਾਂ ਤੁਮ ਹਮ ਕੋ ਕਹੋ। ਤਾਂ ਗੁਰੂ ਨਾਨਕ ਕਹਿਆ, ਭਾਈ ਜਿਸਿ ਮੈਂ ਦੋਖੁ ਹੋਤਾ ਹੈ ਸੋਈ ਜਾਣਤਾ ਹੈ। ਅਰੁ ਅਉਰੁ ਕਿਆ ਜਾਣਤਾ ਹੈ। ਅਉਰ ਸੈਸਾਰੁ ਪਉਣ ਭਛੀ ਹੈ। ਤਾਂ ਧਰਮ ਸਿੰਘ ਕਹਿਆ ਜੀ, ਏਹੁ ਨਿਰਵਾਰ ਕਿਉਂ ਕਰਿ ਹੋਵੇਗਾ। ਫੇਰਿ ਗੁਰੂ ਨਾਨਕ ਕਹਿਆ, ਭਾਈ ਹੋਇ ਰਹੇਗਾ। ਤਾਂ ਧਰਮ ਸਿੰਘ ਕਹਿਆ, ਜੀ ਏਹੁ ਪ੍ਰਸਾਦੁ ਇਉਂ ਹੀ ਪਇਆ ਰਹੇ। ਤਾਂ ਫੇਰਿ ਗੁਰੂ ਨਾਨਕ ਕਹਿਆ ਤੁਮ ਰਾਜੇ ਕੋ ਖਬਰ ਕਰੋਗੇ ਤਬ ਰਾਜਾ ਹਮ ਸੇ ਸਮਝੇਗਾ। ਤਬ ਹਮ ਪ੍ਰਸਾਦ ਅਚਵੇਂਗੇ। ਤਾਂ ਧਰਮ ਸਿੰਘ ਵੀਚਾਰੁ ਕੀਤਾ ਭਾਈ ਏਹ ਅਸਚਰਜ ਹੋਇਆ ਜੋ ਰਾਜੇ ਨੂੰ ਏਨਾ ਕਿਆ ਦੋਖੁ ਲਗਾਇਆ ਹੈ। ਧਰਮ ਸਿੰਘ ਨੂੰ ਹੈਰਾਨਗੀ ਲਗੀ। ਤਾਂ ਧਰਮ ਸਿੰਘ ਰਾਜੇ ਕਉਲਨੈਨਿ ਨੂੰ ਜਾਇ ਕਹਿਆ, ਰਾਜਾ ਜੀ ਤੇਰੇ ਨਗਰ ਮੈਂ ਤੀਨਿ ਅਤੀਤਿ ਆਏ ਉਤਰੇ ਹੈਂ। ਏਕ ਤੋ ਆਇ ਸਹਰ ਮੈਂ ਆਹਾਰੁ ਕਰਿ ਜਾਤਾ ਹੈ ਅਰ ਦੋ ਆਵਤੇ ਨਾਹੀਂ। ਤਿਨਕੇ ਤਾਈਂ ਮੈਂ ਉਹ ਅਹਾਰੁ ਲੈ ਗਇਆ ਥਾ ਉਸ ਤੋਂ ਅਚਵੇ ਨਾਹੀਂ। ਮੈਂ ਤੋ ਉਨ ਕੋ ਕਹਿਆ ਰੇ ਸਾਧ ਜੀ ਯਹ ਤੋ ਧਰਮ ਨਗਰੀ ਹੈ ਤੁਮ ਅਹਾਰੁ ਅਚਵਤੇ ਕਿਉਂ ਨਾ ੀਂ। ਤੁਮ ਅਹਾਰੁ ਕਉ ਕਿਆ ਦੋਖੁ ਲਗਾਇਆ ਹੈ। ਓਹੁ ਜੋ ਓਨਾਂ ਕਾ ਮਹੰਤੁ ਹੈ ਸੋ ਉਨ ਕਹਿਆ ਪਰਸਾਦ ਕੋ ਕੋਈ ਦੋਖੁ ਨਾਹੀਂ ਦੋਖੁ ਰਾਜੇ ਮੈ ਹੈ। ਰਾਜੇ ਕਹਿਆ ਧਰਮ ਸਿੰਘ ਤੁਮ ਉਸ ਪਾਸ ਸੇ ਪੂਛਤੇ ਜੋ ਰਾਜੇ ਮੈਂ ਕਿਆ ਦੋਖੁ ਹੈ। ਤਬ ਫੇਰਿ ਧਰਮ ਸਿੰਘ ਕਹਿਆ, ਜੀ ਮੈਂ ਏਹ ਬਾਤ ਕਹੀ ਥੀ ਪਰ ਉਸ ਨੇ ਕਹਿਆ ਭਾਈ ਜਿਸ ਕੋ ਦੋਖੋ ਹੋਤਾ ਹੈ ਸੋਈ ਜਾਣਤਾ ਹੈ ਅਰੁ ਮੰਨਤਾ ਹੈ। ਤਬ ਰਾਜੇ ਕਹਿਆ, ਧਰਮ ਸਿੰਘ ਤੁਮ ਹਮਾਰਾ ਦੋਖ ਬੀਚਾਰਿ ਦੇਖੋ ਉਨੋ ਨੇ ਹਮ ਕੋ ਕਿਆ ਦੋਖੁ ਲਗਾਇਆ ਹੈ। ਧਰਮ ਸਿੰਘ ਕਹਿਆ ਜੀ ਤੁਮ ਚਲ ਕਰਿ ਪੂਛੋ। ਤਬ ਰਾਜੇ ਕਉਲਨੈਨਿ ਕਹਿਆ ਧਰਮ ਸਿੰਘ ਓਹਿ ਕਹਾ ਬੈਠੇ ਹੈਂ। ਰਾਜੇ ਕਹਿਆ ਅਰੇ ਘੋੜਾ ਲਿਆਓ। ਰਾਜੇ ਘੋੜਾ ਮੰਗਵਾਇਆ ਅਰੁ ਜੀ ਵਿਚਿ ਬੀਚਾਰ ਕੀਤੋਸੁ ਜੋ ਮੇਰੇ ਸਹਰ ਵਿਚਿ ਭੰਡਾਰੇ ਦੀ ਤਾਂ ਅਟਿਕਿ ਕਿਸੀ ਨੋਂ ਨਾਹੀਂ ਅਤੇ ਮੈਂ ਕਿਛੁ ਲੈ ਜਾਤਾ ਹਾਂ ਅਤੇ ਉਹੁ ਕਬੂਲ ਨਾ ਕਰਨਿ ਤਾਂ ਇਹ ਭੀ ਕੁਛ ਨ ਭਲਾ ਹੁਣ ਤਾਂ ਈਵੇਂ ਹੀ ਚਲੁ। ਸਾਇਤ ਨਾ ਗੁਜਰੀ ਜੋ ਘੋੜਾ ਆਇ ਖੜਾ ਹੋਇਆ। ਰਾਜੇ ਕਿਹਾ ਧਰਮ ਸਿੰਘ ਚਲੋ ਤੋ ਓਹ ਅਤੀਤ ਕਹਾਂ ਹੈ। ਧਰਮ ਸਿੰਘ ਕਉਲਨੈਨਿ ਨੂੰ ਲੈ ਆਇਆ ਜਿਥੇ ਗੁਰੂ ਨਾਨਕ ਅਤੇ ਬਾਲਾ ਮਸਤ ਮਗਨ ਸਮਾਧ ਲਗੀ ਬੈਠੇ ਹੈਂ। ਤਾਂ ਰਾਜਾ ਘੋੜੇ ਤੋਂ ਉਤਰਿ ਖੜਾ ਹੋਇਆ। ਮਰਦਾਨਾ ਤਾਰ ਵਜਾਇਦਾ ਸੀ। ਪਰ ਤਾਰ ਵਿਚਿ ਮਰਦਾਨਾ ਭੀ ਮਸਤ ਹੈ। ਮਰਦਾਨਾ ਭੀ ਨਾਹੀਂ ਜਾਣਦਾ ਜੋ ਕੋਈ ਆਇਆ ਹੈ ਕਿ ਕੋਈ ਨਾਹੀਂ ਆਇਆ।

ਤਾਂ ਰਾਜੇ ਕਉਲਨੈਨ ਧਰਮ ਸਿੰਘ ਨੂੰ ਪੁਛਿਆ, ਦੇਖੁ ਧਰਮ ਸਿੰਘ ਇਨ ਕੀ ਰਉਸ ਕਿਆ ਹੈ। ਧਰਮ ਸਿੰਘ ਕਹਿਆ, ਜੀ ਏ ਪੂਰਨ ਸਾਧ ਹੈਂ। ਰਾਜੇ ਕਹਿਆ, ਹਮ ਕਿਉਂ ਕਰਿ ਜਾਣਹਿ। ਧਰਮ ਸਿੰਘ ਕਹਿਆ, ਜੀ ਤੁਮ ਇਨ ਕੋ ਬੁਲਾਵਹੁ। ਰਾਜੇ ਕਹਿਆ ਹਮ ਕਿਉਂ ਕਰਿ ਬੁਲਾਵੈਂ। ਧਰਮ ਸਿੰਘ ਕਹਿਆ, ਜੀ ਇਨ ਕੋ ਕਹੁ ਸਾਧ ਜੀ ਕਰਤਾਰ ਕਰਤਾਰ। ਰਾਜੇ ਕਹਿਆ ਯਉਂ ਕਹੀਯੇ। ਧਰਮ ਸਿੰਘ ਕਹਿਆ, ਜੀ ਯਉਂ ਕਹੀਯੇ। ਰਾਜੇ ਨੇੜੇ ਹੋਇ ਕਰਿ ਆਖਿਆ, ਸਾਧ ਜੀ ਕਰਤਾਰ ਕਰਤਾਰ। ਗੁਰੂ ਨਾਨਕ ਦੀ ਸਮਾਧ ਖੁਲੀ, ਗੁਰੂ ਨਾਨਕ ਕਹਿਆ ਸਤਿਕਰਤਾਰ ਜੀ। ਪਿਛੋਂ ਬਾਲੇ ਕਹਿਆ ਸਤਿਕਰਤਾਰ ਭਾਈ ਜੀ ਆਵੋ ਬੈਠੋ। ਤਾਂ ਰਾਜੇ ਗੁਰੂ ਨਾਨਕ ਪਾਸੋਂ ਪੁਛਿਆ ਮਹੰਤੁ ਜੀ ਤੁਮੋ ਜੋ ਭੰਡਾਰਾ ਨਾ ਅਚਵਿਆ ਅਰੁ ਹਮ ਕੋ ਦੋਖੁ ਲਗਾਇਆ ਸੋ ਤੋ ਤੁਮ ਅਸਾਨੂੰ ਬਤਾਵੋ। ਗੁਰੂ ਨਾਨਕ ਕਹਿਆ, ਦੋਖ ਤੁਮ ਕੋ ਏਹੀ ਲਗਾ ਹੈ ਜੋ ਤੁਮ ਕਹਤੇ ਹੋ ਸੋ ਸਭੀ ਗੋਵਿੰਦ ਕੇ ਕੀਏ ਹੈਂ ਐਸੇ ਏਹ ਹਮ ਭੀ ਕੀਏ ਹੈਂ। ਜੋ ਤੁਮ ਯਹ, ਜਾਣਤੇ ਹੋ ਤੋ ਅਚਰੋਂ ਪਾਸ ਤੇ ਆਨਿ ਕਿਉਂ ਮਨਾਵਤੇ ਹੋ। ਤਾਂ ਰਾਜੇ ਕਹਿਆ, ਜੀ ਹਮ ਕਿਸੀ ਪਾਸ ਤੇ ਨਾਹੀਂ ਮਨਾਉਤੇ। ਓਹ ਆਪੇ ਹੀ ਮਾਨਤੇ ਹੈਂ ਹਮ ਤੋ ਕਿਸੀ ਕੋ ਕੁਛੁ ਫਰਮਾਇਸਿ ਨਾਹੀਂ ਕਰਤੇ, ਕਿਸੀ ਪਰ ਜਾਬਤਾ ਨਾਹੀਂ ਕਰਤੇ। ਗੁਰੂ ਨਾਨਕ ਬਚਨੁ ਕੀਤਾ ਸੁਣਿ ਰਾਜਾ ਕਉਲਨੈਨਿ ਅਸਾਂ ਸੁਧਰਸੈਣਿ ਨੂੰ ਤੁਸਾਂ ਸਭਨਾਂ ਉਪਰਿ ਸਿਰਦਾਰੁ ਕੀਤਾ ਹੈ। ਅਤੇ ਹੋਰ ਜਿਤਨੇ ਰਾਜੇ ਹੈਨਿ ਸਭ ਉਸਦੇ ਸਲਾਮੀ ਕੀਤੇ ਹੈਨਿ ਤੁਸਾਡੇ ਜੀ ਕਿਆ ਆਂਵਦੀ ਹੈ।

ਰਾਜੇ ਕਉਲਨੈਨਿ ਕਹਿਆ, ਜੀ ਈਹਾ ਧਰਮ ਸੁਖ ਹੈ, ਹਮ ਤੁਮਾਰਾ ਕਹਿਆ ਅਰ ਕੀਆ ਸਿਰਿ ਪਰ ਮਾਨਿਆ ਪਰ ਹਮਾਰਾ ਦੋਖੁ ਦੂਰਿ ਕਰੋ। ਤਾਂ ਗੁਰੂ ਨਾਨਕ ਵਚਨ ਕੀਤਾ ਰਾਜਾ ਤੁਮਾਰਾ ਦੋਖੁ ਦੂਰ ਕਰਨੇ ਦੇ ਵਾਸਤੇ ਸਤਿ ਹਜਾਰ ਜੋਜਨ ਆਏ ਆਹੇ। ਤੂੰ ਅਸਾਨੂੰ ਨੀਹੇਂ ਜਾਣਤਾ ਪਰੁ ਅਸੀਂ ਤੁਸਾਨੂੰ ਜਾਣਦੇ ਆਹੇ। ਪਰ ਰਾਜੇ ਸੁਧਰਸੈਣਿ ਦਾ ਸਲਾਮੀ ਰਹੇਂਗਾ ਤਾਂ ਭਲਾ ਹੋਵੀਗਾ। ਇਹ ਸਾਰੀ ਧਰਮ ਸਮਗਰੀ ਥਾਂ ਪਵੇਗੀ। ਨਾਹੀਂ ਤਾਂ ਤੇਰੀ ਖੁਸੀ ਜੀ ਆਵੇ ਸੋ ਕਰੀਂ। ਰਾਜੇ ਕਉਲਨੈਨਿ ਕਹਿਆ, ਜੀ ਜੋ ਕਹਿਆ ਸੋ ਮੈ ਉਸ ਕਾ ਹੁਕਮੁ ਨਾ ਫੇਰੇਂਗਾ ਪਰੁ ਮੇਰੇ ਆਤਮੇ ਕਾ ਭਰਮ ਦੂਰਿ ਕਰੋ। ਤੁਮ ਜੋ ਕਹਿਆ ਤੂੰ ਹਮ ਕੋ ਨਾਹੀਂ ਜਾਣਤਾ ਅਰੁ ਹਮ ਤੁਮ ਕੋ ਜਾਣਤੇ ਹੈਂ। ਅਜੀ ਉਹ ਕਦ ਕੀ ਅਸਨਾਈ ਹੈ ਅਰੁ ਕਦ ਕੀ ਪ੍ਰੀਤ ਹੈ? ਤਾਂ ਗੁਰੂ ਨਾਨਕ ਕਹਿਆ, ਸੁਣਿ ਰਾਜਾ ਕਉਲਨੈਨਿ ਜਬ ਰਾਜ ਜਨਕ ... (ਅਗੇ ਪਿਛਲੇ ਜਨਮ ਦਾ ਹਾਲ ਹੈ)

ਤਾਂ ਫੇਰਿ ਰਾਜੇ ਕਉਲਨੈਨਿ ਗੁਰੂ ਨਾਨਕ ਦੇ ਪੈਰਾਂ ਤੇ ਹਥ ਰਖਕੇ ਆਪਣੇ ਮਥੇ ਤੇ ਰਖੇ ਮੂਹੋਂ ਬਚਨ ਕੀਤਾ, ਜੀ ਤੁਮ ਭਲੇ ਬਚਨ ਕੇ ਸੂਰੇ ਹੋ। ਪਰ ਅਬ ਚਲੋ ਸਹਰ ਮੰਦ੍ਰੋਂ ਮੈਂ ਗੁਜਰਾਨਿ ਕਰੋ। ਫੇਰਿ ਗੁਰੂ ਨਾਨਕ ਕਹਿਆ, ਸੁਣਿ ਰਾਜਾ ਹਮ ਅਤੀਤਿ ਫਕੀਰ ਹੈਂ ਤੁਮ ਰਾਜੇ ਹੋ। ਤੁਮ ਮੰਦਰੋਂ ਮੈਂ ਸੋਹੋ ਹਮ ਉਦਿਆਨ ਸੋਹਤੇ ਹੈਂ। ਤਾਂ ਰਾਜੇ ਕਹਿਆ ਤਪਾ ਜੀ ਏਹੁ ਰਾਜੁ ਤੁਮਾਰਾ ਹੈ, ਬੈਠਿ ਕਰਿ ਰਾਜ ਕਰੋ ਅਰੁ ਹਮ ਤੁਮਾਰੇ ਆਗੇ ਟਹਲ ਕਰਤੇ ਹੈਂ। ਜੋ ਤੁਮ ਕਹੋ ਸੋ ਹਮ ਤੁਮ ਅਗੇ ਕਾਰਿ ਕਰੇਂ। ਤਾਂ ਫੇਰਿ ਗੁਰੂ ਨਾਨਕ ਕਹਿਆ, ਸੁਣਿ ਰਾਜਾ ਤੂੰ ਰਾਜ ਕਰਤਾ ਹੈਂ ਜੋ ਹਮ ਹੀ ਰਾਜ ਕਰਤੇ ਹੈਂ। ਤੁਮ ਅਰ ਹਮਿ ਦੋਨੋ ਗੁਰਭਾਈ ਥੇ ਭੇਦੁ ਕੁਛ ਨਾਹੀਂ। ਪਰ ਏਕੁ ਹਮਾਰਾ ਬਚਨੁ ਮਾਨੋ। ਰਾਜੇ ਕਹਿਆ, ਜੀ ਏਕ ਬਚਨੁ ਕਿਆ ਜੋ ਤੁਮਿ ਕਹੋ ਸੋਈ ਕਰੇਂ। ਤੁਮ ਹਮਾਰੇ ਵਡੇ ਗੁਰਭਾਈ ਹੋ। ਰਾਜੇ ਜਨਕ ਕੀ ਬਰਾਬਰਿ। ਗੁਰੂ ਨਾਨਕ ਕਹਿਆ ਤੁਮ ਰਾਜੇ ਸੁਧਰਸੈਣਿ ਕੇ ਸਲਾਮੀ ਰਹੋ।

ਤਾਂ ਰਾਜੇ ਕਉਲਨੈਨਿ ਕਹਿਆ, ਜੀ ਏਕ ਸੁਧਰਸੈਣਿ ਕਿਆ ਜੋ ਕਹੋ ਤੋ ਸੁਧਰਸੈਣਿ ਕੇ ਸਗੋਂ ਕੇ ਸਲਾਮੀ ਹੋਵੇ। ਯਹ ਕਿਆ ਬਾਤਿ ਹੈ। ਤਾਂ ਬਾਲੇ ਕਹਿਆ, ਗੁਰੂ ਜੀ ਜੋ ਤੁਸੀਂ ਆਖਦੇ ਹੋ ਸੋ ਤਾਂ ਰਾਜਾ ਮੰਨਦਾ ਹੈ ਫੇਰਿ ਅਗੇ ਬਾਤਿ ਕਿਆ। ਜੋ ਰਾਜਾ ਕਹੰਦਾ ਹੈ ਸੋ ਤੁਸੀਂ ਮੰਨੋ। ਤਾਂ ਫੇਰਿ ਗੁਰੂ ਨਾਨਕ ਆਖਿਆ ਕਹੋ ਰਾਜਾ ਤੂੰ ਕਿਆ ਆਖਦਾ ਹੈਂ। ਤਾਂ ਰਾਜੇ ਕਹਿਆ ਜੀ ਮੰਦ੍ਰ ਪਵਿਤ੍ਰ ਕਰੋ। ਗੁਰੂ ਨਾਨਕ ਕਹਿਆ, ਭਲਾ ਰਾਜਾ ਚਲੋ। ਰਾਜਾ ਅਤੇ ਗੁਰੂ ਨਾਨਕ ਅਤੇ ਬਾਲੇ ਨੂੰ ਤੇ ਮਰਦਾਨੇ ਨੂੰ ਲੈ ਕਰਿ ਮੰਦਰ ਆਇਆ। ਗੁਰੂ ਨਾਨਕ ਦੇਖੇ ਤਾਂ ਰਾਜੇ ਜਨਕ ਦੇ ਪਾਸੋਂ ਭੀ ਸਰਸ ਸਮਗ੍ਰੀ ਹੈ। ਅਤੇ ਰਾਜ ਭੀ ਸਤ ਕਾ ਕਰਤਾ ਹੈ। ਪੰਜ ਮਹੀਨੇ ਰਾਜੇ ਕਉਲਨੈਨਿ ਪਾਸਿ ਗੁਰੂ ਨਾਨਕ ਗੁਜਰਾਨਿ ਕੀਤੀ। ਫੇਰਿ ਵਿਦਾ ਹੋਏ। ਰਾਜੇ ਕਹਿਆ, ਜੀ ਏਹੁ ਰਾਜ ਕਿਸੀ ਕੋ ਆਪਣੇ ਹਥਿ ਦੇਹੁ। ਅਰ ਮੈਂ ਤੁਮਾਰੇ ਸਾਥਿ ਚਲਤਾ। ਤਾਂ ਗੁਰੂ ਨਾਨਕ ਕਹਿਆ, ਸੁਣਿ ਰਾਜਾ ਗੁਰੂ ਜਨਕ ਦਾ ਦੀਆ ਹੈ ਤੁਮ ਕੋ। ਅਉਰ ਹਮ ਕਿਸ ਕੋ ਦੇਵੇਂ। ਰਾਜੁ ਤੁਮੀ ਕੋ ਹੁਕਮੁ ਹੈ। ਤਾਂ ਰਾਜੇ ਕਉਲਨੈਨਿ ਖੜੇ ਹੋਇ ਤੇ ਤਜੀਮ ਕੀਤੀ। ਗੁਰੂ ਨਾਨਕ ਬਾਹਿਰ ਨਿਕਲ ਖੜਾ ਹੋਇਆ। ਫੇਰਿ ਸੁਮੇਰਿ ਪਰਬਤਿ ਨੂੰ ਚਲੇ।

## ਮੱਕੇ ਜਾਣਾ

ਤਾਂ ਮਰਦਾਨਾ ਆਖਿਆ ਜੀ ਏਹੁ ਜੋ ਮਕਾ ਆਖਦੇ ਹੈਨਿ ਸੋ ਕਿਧਰਿ ਹੈ। ਤਾਂ ਗੁਰੂ ਨਾਨਕ ਆਖਿਆ ਮਰਦਾਨਾ ਡਿਠਾ ਲੋੜਦਾ ਹੈਂ। ਤਾਂ ਮਰਦਾਨੇ ਆਖਿਆ ਜੀ ਤਰੀਫ ਬਹੁਤ ਤੁਰਕ ਕਰਦੇ ਹੈਨਿ ਭੋਰਾ ਉਹ ਭੀ ਦੇਖਿ ਜਾਈਏ। ਗੁਰੂ ਨਾਨਕ ਕਹਿਆ, ਸੁਣਿ ਮਰਦਾਨਾ ਉਹ ਤਾਂ ਕਿਧਰੇ ਪਾਸੇ ਪਿਛੇ ਰਹਿਆ ਤੂੰ ਅਗੇ ਹੀ ਆਖੇਂ ਹਾਂ। ਤਾਂ ਮਰਦਾਨੇ ਆਖਿਆ ਜੀ ਕੀ ਬਹਾਨੇ ਕਰਤਾ ਹੈਂ ਤੈਨੂੰ ਕੁਛ ਨਾਹੀਂ ਦੂਰਿ ਤੇਰੀ ਹਿਕ ਪਲਕ ਹੈ। ਤਾਂ ਗੁਰੂ ਨਾਨਕ ਕਹਿਆ, ਸੁਣਿ ਮਰਦਾਨਾ ਏਥੋਂ ਅਢਾਈ ਹਜ਼ਾਰ ਕੋਹ ਹਈ। ਅਤੇ ਓਥੇ ਹਿੰਦੂਆਂ ਨੂੰ ਜਾਣ ਨਾਹੀਂ ਦੇਂਦੇ। ਤਾਂ ਮਰਦਾਨੇ ਕਹਿਆ, ਜੀ ਅਢਾਈ ਹਜ਼ਾਰ ਕੋਹਾਂ ਤੇਰੀਆਂ ਢਾਈ ਪਲਕਾਂ ਹੈਨਿ। ਅਤੇ ਤੂੰ ਜੋ ਕਹਿੰਦਾ ਹੈ, ਹਿੰਦੂਆਂ ਨੂੰ ਜਾਣ ਨਾਹੀਂ ਦੇਂਦੇ ਤੈਨੂੰ ਕਉਣੁ ਮੰਨੇ ਕਰ ਸਕਦਾ ਹੈ। ਤਾਂ ਗੁਰੂ ਨਾਨਕ ਕਹਿਆ, ਭਲਾ ਮਰਦਾਨਾ ਅਸਾਂ ਤੇਰਾ ਆਖਿਆ ਫੇਰਿਨਾ ਨਾਹੀਂ। ਚਲੁ ਭਾਈ ਗੁਰੂ ਚਿਤਾਵਨੀ ਨਾਲ ਅਢਾਈ ਹਜ਼ਾਰ ਕੋਹਾਂ ਪਲਕ ਵਿਚਿ ਜਾਇ ਖੜੇ ਹੋਏ। ਤਾਂ ਗੁਰੂ ਨਾਨਕ ਕਹਿਆ ਦੇਖ ਮਰਦਾਨਾ ਮਕਾ ਏਹੁ ਹਈ। ਮਰਦਾਨੇ ਆਖਿਆ ਜੀ ਏਹ ਤਾਂ ਚਾਰਿ ਦੇਵਾਲੀ ਹੈ। ਏਥੇ ਹੋਰੁ ਕੁਝ ਨਾਹੀਂ। ਫੇਰਿ ਗੁਰੂ ਨਾਨਕ ਕਹਿਆ ਮਰਦਾਨਾ ਅੰਦਰ ਜਾਇ ਕਰਿ ਵੇਖੁ। ਮਰਦਾਨਾ ਅੰਦਰ ਜਾਵਣੁ ਲਗਾ ਤਾਂ ਮਰਦਾਨੇ ਨੂੰ ਮੁਜਾਵਰ ਜਾਵਣ ਦੇਵਣ ਨਾਹੀਂ। ਮਰਦਾਨੇ ਆਖਿਆ, ਅਵੋ ਯਾਰੋ ਮੈਂ ਤਾਂ ਮੁਸਲਮਾਨੁ ਹਾਂ ਮੈਂ ਤਾਂ ਹਿੰਦੂ ਨਾਹੀਂ। ਫੇਰਿ ਮੁਜਾਵਾਰਾਂ ਕਹਿਆ ਬਾਬਾ ਈਹਾਂ ਬਿਨਾ ਮੁਜਾਵਰੋਂ ਅਵਰੁ ਕਿਸੀ ਕੋ ਹੁਕਮੁ ਨਾਹੀਂ। ਅਰੁ ਮੁਜਾਵਰ ਭੀ ਜੋ ਜਾਤੇ ਹੈਂ ਸੋ ਆਂਖੀ ਬਾਧਿ ਕਰਿ ਅੰਦਰ ਜਾਤੇ ਹੈਂ। ਤਾਂ ਮਰਦਾਨਾ ਫਿਰਿ ਆਇਆ। ਗੁਰੂ ਨਾਨਕ ਪੁਛਿਆ ਮਰਦਾਨਾ ਦੇਖਿ ਆਇਉਂ। ਤਾਂ ਮਰਦਾਨੇ ਆਖਿਆ, ਜੀ ਕਿਥੋਂ ਦੇਖਿ ਆਇਆ। ਫੇਰਿ ਗੁਰੂ ਨਾਨਕ ਕਹਿਆ ਮਰਦਾਨਾ ਕਿਉਂ। ਮਰਦਾਨੇ ਆਖਿਆ, ਜੀ ਅੰਦਰ ਜਾਵਣ ਦੇਂਦੇ ਨਾਹੀਂ ਆਖਦੇ ਹੈਨਿ ਜੋ ਅੰਦਰ ਜਾਵਣ ਦਾ ਹੁਕਮੁ ਬਿਨਾ ਮੁਜਵਰਾਂ ਕਿਸੇ ਨੂੰ ਨਾਹੀਂ। ਮੁਜਵਰ ਭੀ ਅਖੀ ਬੰਨਿ ਕੇ ਜਾਂਦੇ ਹੈਨਿ। ਗੁਰੂ ਨਾਨਕ ਹਸਿਆ, ਮਰਦਾਨਾ ਏਹੁ ਤੁਹਾਡਾ ਮਕਾ। ਮਰਦਾਨੇ ਆਖਿਆ ਜੀ

ਮੈਨੂੰ ਵਡਾ ਅਰਮਾਨ ਰਹਿ ਜਾਏਗਾ। ਅਤੇ ਤੇਰਾ ਨਾਲਿ ਆਇਆ ਈਵੇਂ ਖਾਲੀ ਫਿਰਿ ਜਾਸਾਂ ਅਤੇ ਦੇਖਿਆ ਨਾ ਜਾਂਸਾਂ ਤਾਂ ਫੇਰਿ ਕਦ ਦੇਖਣਾ ਹੈ। ਤਾਂ ਗੁਰੂ ਨਾਨਕ ਕਹਿਆ, ਮਰਦਾਨਾ ਜ਼ਰੂਰ ਦੇਖਣਾ ਹਈ। ਤਾਂ ਮਰਦਾਨੇ ਆਖਿਆ ਜੀ ਜਰੂਰ ਦਿਖਾਈਏ। ਤਾਂ ਗੁਰੂ ਨਾਨਕ ਬਚਨੁ ਕੀਤਾ ਜੋ ਜਾਇ ਮਰਦਾਨਾ ਨਿਸੰਗ ਚਲਿਆ ਜਾਇ ਅੰਦਰ ਅਟਕੋ ਨਾਹੀਂ। ਮਰਦਾਨੇ ਹੁਕਮੁ ਮੰਨਿਆ। ਮਰਦਾਨਾ ਅੰਦਰਿ ਹੀ ਚਲਿਆ ਗਇਆ। ਅਗੋਂ ਮੁਜਾਵਰ ਸਭੈ ਅੰਧੇ ਹੋਇ ਗਏ। ਜਾ ਮਰਦਾਨਾ ਅੰਦਰ ਜਾਇ ਕਰ ਦੇਖੇ ਤਾਂ ਹਿਕੁ ਵਡਾ ਬਹੁਤੁ ਪਥਰ ਦੀ ਮੂਰਤਿ ਘੜੀ ਹੋਈ ਧਰੀ ਹੈ। ਮਰਦਾਨਾ ਦੇਖੇ ਤਾਂ ਹੋਰੁ ਕੁਝ ਨਾਹੀਂ। ਮਰਦਾਨਾ ਦੇਖ ਕਰਿ ਬਾਹਰਿ ਨਿਕਲਿ ਆਇਆ ਗੁਰੂ ਨਾਨਕ ਪਾਸਿ। ਗੁਰੂ ਪੁਛਿਆ, ਕਹੁ ਮਰਦਾਨਾ ਕਿਆ ਡਿਠੋ। ਮਰਦਾਨੇ ਆਖਿਆ ਜੀ ਮੈਂ ਤਾਂ ਦੇਖਿ ਕਰਿ ਹੈਰਾਨੁ ਹੋਇ ਰਹਿਆ, ਦੇਖਾ ਕਿਆ ਹਿਕੁ ਮੂਰਤਿ ਵਡੀ ਪਥਰ ਦੀ ਖੜੀ ਹੈ। ਹੋਰੁ ਮੈਂ ਕੁਛ ਨਾ ਡਿਠਾ। ਗੁਰੂ ਨਾਨਕ ਕਹਿਆ, ਮਰਦਾਨਾ ਉਹ ਮੂਰਤਿ ਮਹਾਦੇਵ ਦੀ ਹਈ। ਏਹੁ ਪਾਜੁ ਰਖਦੈ ਹੈਨ ਜੋ ਅੰਦਰਿ ਜਾਵਣਾ ਕਿਸੇ ਨੂੰ ਨਾਹੀਂ ਦੇਂਦੇ ਆਪ ਭੀ ਅਖੀਆਂ ਬੰਨਿ ਕੇ ਜਾਂਦੇ ਹੈਨਿ। ਮਰਦਾਨੇ ਆਖਿਆ, ਜੀ ਏ ਤਾਂ ਆਖਦੇ ਹੈਨਿ ਜੋ ਬੁਤ ਪਰਸਤੀ ਬੁਰੀ ਹੈ ਏਹਿ ਦੂਰਿ ਕਿਉਂ ਨਾਹੀਂ ਕਰਦੇ। ਗੁਰੂ ਨਾਨਕ ਕਹਿਆ, ਮਰਦਾਨਾ ਏਹੁ ਤੈਨੂੰ ਹੀ ਦੇਖਣਾ ਮਿਲਿਆ ਹੈ ਇਨਾਂ ਨੂੰ ਦੇਖਣ ਦਾ ਹੁਕਮ ਨਾਹੀਂ। ਜੇ ਅਖੀਂ ਖੁਲੀਆਂ ਜਾਵਨਿ ਤਾਂ ਅੰਧੇ ਹੋਇ ਜਾਂਦੇ ਹੈਨਿ। ਤਾਂ ਮਰਦਾਨੇ ਕਹਿਆ ਜੀ ਕਿਸ ਵਾਸਤੇ। ਗੁਰੂ ਨਾਨਕ ਆਖਿਆ, ਮਰਦਾਨਾ ਇਥੋਂ ਦਾ ਜੋ ਪਾਤਸ਼ਾਹ ਆਹਾ ਖੁਨਕਾਰ ਹੁਸੈਨ, ਓਸ ਆਖਿਆ ਆਹਾ ਜੋ ਇਹੁ ਮੂਰਤਿ ਈਹਾਂ ਸੇ ਦੂਰਿ ਕਰੋ। ਤਾਂ ਉਸਦੇ ਹੁਕਮ ਨਾਲ ਅਗੋਂ ਦੂਰ ਕਰਨਿ ਤਾਂ ਸਾਰੀ ਪਾਤਿਸਾਹੀ ਖੁਨਕਾਰ ਦੀ ਵਿਚਿ ਅਤੇ ਜਿਤਨੇ ਮੁਜਾਵਰਾਂ ਦੇ ਘਰਿ ਆਹੇ ਤਿਤਨਿਆਂ ਨੂੰ ਅਗਿ ਲਗੀ। ਲਗਾ ਮੁਲਖੁ ਸੜਨਿ ਤਾਂ ਪਾਤਿਸਾਹ ਉਥੋਂ ਨਿਕਲਿ ਨਠਾ ਆਇ ਇਸੇ ਬੁਤ ਦੀ ਪੈਰੀ ਪਇਆ। ਤਾਂ ਬੁਤਿ ਵਿਚੋਂ ਅਵਾਜਿ ਨਿਕਲੀ ਜੋ ਕੋਈ ਖੁਲੀਆਂ ਅਖੀਂ ਅੰਦਰਿ ਆਵੈਗਾ ਸੋ ਤਾਂ ਅੰਧਾ ਹੋਵੇਗਾ। ਇਸ ਵਾਸਤੇ ਰਖਿਆ ਹੈਨ। ਮਰਦਾਨੇ ਆਖਿਆ, ਜੀ ਵਤਿ ਹਿੰਦੂਆਂ ਨੂੰ ਕਾਫਰਿ ਕਿਉਂ ਆਖਦੇ ਹੈਨਿ। ਗੁਰੂ ਕਹਿਆ, ਮਰਦਾਨੇ ਏਹਿ ਆਪੇ ਕਾਫਰ ਹੈਨਿ ਮੁਸਲਮਾਨਿ ਨਾਹੀਂ ਏਹੀ ਨਕਲੀ ਹੈਨਿ। ਮਰਦਾਨੇ ਆਖਿਆ ਜੀ ਮੈਂ ਤਾਂ ਅੰਧਾ ਨਾ ਹੋਇਆ। ਗੁਰੂ ਨਾਨਕ ਕਹਿਆ ਮਰਦਾਨਾ ਏਹਿ ਜੋ ਤ੍ਰੈ ਗੁਣ ਹਿੰਦੂ ਆਖਦੇ ਹੈਨਿ ਸੋ ਬ੍ਰਹਮਾ ਬਿਸਨੁ ਮਹੇਸੁ ਇਹ ਪੈਦਾਇਸ ਸਭ ਏਨਾ ਹੀ ਥੋਂ ਹੋਈ ਹੈ। ਸੁਜਾਖਾ ਸੋਈ ਰਹੈ ਜੁ ਇਸ ਨੂੰ ਪੂਜਣ ਜਾਵੇ। ਅਤੇ ਹਿਕੇ ਤਾਂ ਕੋਈ ਨਿਰੰਕਾਰੀ ਹੋਵੇ। ਏਹੁ ਤ੍ਰਿਹੁ ਵਿਚਹੁ ਸਬਲ ਪੁਰਖ ਹੈ। ਅਤੇ ਭੋਲਾ ਮਹੇਸੁ ਹੈ। ਇਸ ਦੇ ਦਗਾ ਵਲੁ ਵਿੰਗ ਨਾਹੀਂ ਅਤੇ ਬਚਨ ਦਾ ਸੂਰਾ ਪੂਰਾ ਹੈ। ਏਸ ਵਾਸਤੇ ਏਹਿ ਮੂਰਤਿ ਇਥੇ ਰਹੀ ਹਈ। ਆਖੁ ਮਰਦਾਨਾ ਹੁਣਿ ਕਿਧਰਿ ਚਲਦਾ ਹੈਂ। ਮਰਦਾਨੇ ਆਖਿਆ ਜੀ, ਤੂੰ ਜਾਣੁ। ਗੁਰੂ ਆਖਿਆ, ਮਰਦਾਨਾ ਮਤਿ ਕੁਝ ਵਤਿ ਯਾਦ ਆਇ ਪਉਂਦਾ ਹੋਵੀ ਤਾਂ ਹੁਣੇ ਹੀ ਆਖੁ। ਮਰਦਾਨੇ ਆਖਿਆ, ਜੀ ਇਨਾਂ ਦਾ ਪੋਲ ਤਾਂ ਡਿਠਾ। ਪਰੁ ਜੀ ਏਹ ਪਾਣੀ ਜੋ ਲੇ ਜਾਂਦੇ ਹੈਂ ਸੋ ਕਿਥੋਂ ਲੈ ਜਾਂਦੇ ਹੈਂ। ਗੁਰੂ ਨਾਨਕ ਕਹਿਆ, ਮਰਦਾਨਾ ਏਹ ਜੋ ਮੁਜਾਵਰ ਹੈ ਸੋ ਨਉਂ ਸੈ ਘਰੁ ਹੈ। ਕਿਸੇ ਨੂੰ ਛੇ ਮਹੀਨੇ ਕਿਸੇ ਨੂੰ ਨਾਵੇ ਮਹੀਨੇ ਕਿਸੇ ਨੂੰ ਵਧੇਰੇ ਘਟੇਰੇ ਬਰਸਾਤ ਆਂਵਦੀ ਹੈ ਤਾਂ ਇਹ ਕਿਆ ਕਰਦੇ ਹੈਨਿ। ਦੁਇ ਆਦਮੀ ਬਾਹਰ ਖੜੇ ਭਾਂਡੇ ਭਰਿ ਭਰਿ ਰਖਦੇ ਹੈਨਿ ਅਤੇ ਅੰਦਰਿ ਜੋ ਜਾਂਦੇ ਹੈਨਿ ਸੋ ਅਖੀ

ਬੰਨਿ ਕਰਿ ਜਾਂਦੇ ਹੈਨਿ। ਤਾਂ ਉਹ ਪਹਲੇ ਚਾਰਿ ਦਿਵਾਲੀ ਧੋਂਵਦੇ ਹੈਨਿ। ਪਿਛੈ ਮੂਰਤਿ ਨੂੰ ਨਵਾਵਦੇ ਹੈਨਿ। ਉਹ ਪਾਣੀ ਬਾਹਿਰ ਵਾਰ ਵਹਦਾ ਹੈ। ਏਹ ਜੋ ਬਾਹਰ ਤਲਾਵ ਡਿਠੋ ਸੋ ਭਰਦਾ ਜਾਂਦਾ ਹੈ ਅਤੇ ਏਹ ਜੋ ਹਾਜੀ ਆਂਵਦੇ ਹੈਨਿ ਉਸੇ ਨਿਵਾਜ ਦੀ ਸਾਇਤ ਆਂਵਦੇ ਹੈਨਿ। ਸੋ ਨਿਵਾਜ ਕੀਤੀ ਸੋ ਭਾਂਡੇ ਭਰੇ ਉਸ ਪਾਣੀ ਨਾਲਿ ਲੈ ਚਲੇ ਏਹ ਪਾਣੀ ਲੈ ਜਾਂਦੇ ਨੀ। ਮਰਦਾਨੇ ਆਖਿਆ ਜੀ ਉਹੁ ਜੁ ਮਦੀਨਾ ਆਖਦੇ ਹੈਨਿ ਸੋ ਕੇਹੜੀ ਜਾਹਗਾ ਹੈ। ਤਾਂ ਗੁਰੂ ਨਾਨਕ ਕਹਿਆ, ਮਰਦਾਨਾ ਇਥੋਂ ਬਾਰਾ ਮਜਲਾ ਹੈ। ਮਰਦਾਨੇ ਆਖਿਆ, ਜੀ ਨੇੜੇ ਹੀ ਹੈ। ਗੁਰੂ ਨਾਨਕ ਕਹਿਆ, ਮਰਦਾਨਾ ਬਾਂਰਹ ਮਜਲਾ ਨੇੜੇ ਹੋਂਦੀਆਂ ਹੈਨਿ। ਮਰਦਾਨੇ ਆਖਿਆ, ਜੀ ਤੁਸੀਂ ਅਸਾਨੂੰ ਅਢਾਈ ਹਜਾਰ ਕੋਹਾਂ ਇਕ ਪਲ ਵਿਚ ਲੈ ਆਏ ਆਹੇ ਤਾਂ ਇਹ ਬਾਰਾਂ ਮੰਜਲਾਂ ਕਿਆ ਹੈਨਿ।

## ਮਦੀਨੇ ਜਾਣਾ

ਤਾਂ ਗੁਰੂ ਨਾਨਕ ਕਹਿਆ, ਚਲੁ ਭਾਈ ਮਰਦਾਨਾ ਤੈਨੂੰ ਭੀ ਰੰਜ ਨਾਹੀਂ ਕਰਨਾ। ਓਥੋਂ ਬਾਰਹ ਦਿਨਾਂ ਵਿਚਿ ਮਦੀਨੇ ਸਹਰ ਗਏ ਜਿਥੇ ਮੁਹੰਮਦ ਦੀ ਗੋਰ ਹੈ। ਓਥੇ ਮਰਦਾਨੇ ਨੂੰ ਗੁਰੂ ਆਖਿਆ ਜਾਹਿ ਮਰਦਾਨਾ ਦੇਖ ਆਉ। ਮਰਦਾਨੇ ਆਖਿਆ ਜੀ ਜੇ ਕੋਈ ਮੰਨੇ ਕਰੇ। ਗੁਰੂ ਨਾਨਕ ਆਖਿਆ ਏਥੇ ਅਖੀਂ ਨਾਹੀਂ ਬੰਨਿਦੇ। ਅਤੇ ਤੂੰ ਤਾਂ ਤੁਰਕ ਹੈਨਾ। ਮਰਦਾਨੇ ਆਖਿਆ, ਪਏ ਝੇਰ ਤੁਰਕ ਇਜੇਹੇ। ਗੁਰੂ ਨਾਨਕ ਆਖਿਆ, ਮਰਦਾਨਾ ਦੇਖਣ ਕਿਉਂ ਆਇਓਂ। ਮਰਦਾਨੇ ਆਖਿਆ, ਜੀ ਮੈਂ ਦੇਖਣ ਆਇਆ ਹੋਂ ਮੈਂ ਤਾਂ ਕੋਈ ਪੂਜਣ ਨਹੀਂ ਆਇਆ। ਮੈਂ ਏਸ ਵਾਸਤੇ ਆਖਿਆ ਜੁ ਏਡੀ ਤਰੀਫ਼ ਕਰਦੇ ਹੈਨਿ ਦਿਖਾ ਉਥੇ ਕਿਆ ਹੈ। ਗੁਰੂ ਆਖਿਆ ਭਲਾ ਜਾਇ ਦੇਖਿ ਤਾਂ ਆਉ। ਮਰਦਾਨਾ ਅੰਦਰਿ ਗਇਆ ਅਤੇ ਗੁਰੂ ਨਾਨਕ ਅਤੇ ਬਾਲਾ ਦੋਵੇਂ ਬਾਹਰਿ ਉਸ ਗੋਰ ਵਲਿ ਪੈਰ ਕਰ ਕੇ ਸੁਤੇ। ਤਾਂ ਇਕ ਮੁਲਾਂ ਆਇਆ, ਦੇਖੈ ਕਿਆ ਜੋ ਗੋਰ ਵਲਿ ਪੈਰ ਕਰਿ ਸੁਤੇ ਹੈਨਿ। ਉਸ ਮੁਲਾ ਕਹਿਆ ਵੋ ਤੁਮ ਕਉਣ ਹੋਤੇ ਹੋ ਰਸੂਲ ਕੀ ਕਬਰ ਤਰਫ਼ ਪੈਰ ਕੀਏ ਹੈਨਿ। ਤਾਂ ਗੁਰੂ ਕਹਿਆ ਭਾਈ ਹਮ ਥਕੇ ਹਾਰੇ ਹੈਂ ਜਿਧਰ ਤੇਰੀ ਖੁਸੀ ਹੋਵੈ ਤਿਧਰ ਅਸਾਡੇ ਪੈਰ ਘਸੀਟ ਕਰ। ਤਾਂ ਮੁਲਾਂ ਦੁਹਾਂ ਦੇ ਪੈਰ ਲਗਾ ਘਸੀਟਨਿ, ਜਿਉਂ ਜਿਉਂ ਪੈਰ ਘਸੀਟੇ ਤਿਉਂ ਤਿਉਂ ਨਾਲੇ ਗੋਰ ਘਸੀਟੀਦੀ ਫਿਰੇ। ਮੁਲਾਂ ਛਿਦਾ ਹੋਇ ਕਰਿ ਕਹਿਆ, ਅਰੇ ਈਹਾਂ ਸੇ ਤੁਮ ਦੂਰਿ ਹੋਵੋ। ਯਹ ਮੁਕਾਮ ਮਹੰਮਦ ਰਸੂਲ ਕਾ ਹੈ। ਤਾਂ ਗੁਰੂ ਨਾਨਕ ਨੂੰ ਰਾਗ ਤਿਲੰਗ ਵਿਚ ਸਬਦੁ ਪਰਾਪਤਿ ਹੋਇਆ :—

ਮੁਕਾਮੁ ਕਰਿ ਘਰ ਬੈਸਣਾ ਨਿਤ ਚਲਣੈ ਕੀ ਧੋਖ॥
ਮੁਕਾਮੁ ਤਾ ਪਰੁ ਜਾਣੀਐ ਜਾ ਰਹੈ ਨਿਹਚਲੁ ਲੋਕ॥

[ਸਾਰਾ ਸ਼ਬਦ, ਸਿਰੀ ਰਾਗ ਮਹਲਾ ੧ ਘਰ ੨ ॥ ੧੭॥ (੬੪)]

ਤਾਂ ਮੁਲਾਂ ਕਹੈ, ਕਾਫਰ ਕਿਆ ਕੁਫਰ ਬੋਲਤਾ ਹੈ, ਅਲਾਹ ਨੂੰ ਨੀਹੇ ਜਾਣਾ। ਅਲਾਹ ਦੇ ਰਸੂਲ ਨੀਹੇ ਜਾਣਾ ਹੈਂ, ਨਾ ਨਿਮਾਜ ਜਾਣਦਾ ਹੈਂ, ਨਾ ਰੋਜਾ ਜਾਣਦਾ ਹੈ ਤੁਸੀਂ ਕਿਥੋਂ ਆਏ ਹੋ ਤੁਸਾਨੂੰ ਕੋਈ ਅਰਬ ਹੁਣੇ ਮਾਰਿ ਘਤਦਾ ਹੈ ਤੂੰ ਇਥਹੁ ਜਾਹਿ। ਤਾਂ ਗੁਰੂ ਨਾਨਕ ਨੂੰ ਸਬਦੁ ਪਰਾਪਤਿ ਹੋਇਆ ਰਾਗੁ ਮਾਰੂ ਸੋਲਹਾ।

ਅਲਹ ਅਗਮ ਖੁਦਾਈ ਬੰਦੇ॥
ਛੋਡਿ ਖਿਆਲ ਦੁਨੀਆ ਕੇ ਧੰਧੇ॥
[(ਮਾਰੂ ਮਹਲਾ ੫ ਸੋਲਹੇ ॥ ੧੨ ॥ (ਪੰਨਾ ੧੦੮੩)]

ਜਾ ਮੁਹੰਮਦ ਦੀ ਗੋਰ ਮਰਦਾਨਾ ਦੇਖਿ ਆਇਆ ਤਾਂ ਗੁਰੂ ਨਾਨਕ ਪੁਛਿਆ, ਆਖੁ ਮਰਦਾਨਾ ਕਿਆ ਡਿਠੋ। ਮਰਦਾਨੇ ਆਖਿਆ, ਜੀ ਕਿਆ ਡਿਠਾ ਮਿਟੀ ਦੀ ਗੋਰ ਡਿਠੀ ਏਡੀ ਤਰੀਫ ਤੁਰਕ ਕਰਦੇ ਹੈਨਿ। ਅਤੇ ਏਥੇ ਏਹੁ ਹਾਲੁ ਹੈ ਕਿਆ ਜਾਪੇ ਅਗੇ ਕਿਆ ਹਾਸਲ ਹੋਸਨੇ। ਮੈਨੂੰ ਤਾਂ ਏਥੇ ਕੁਝ ਹਾਲ ਮਲੂਮ ਨ ਹੋਇਆ। ਤਾਂ ਗੁਰੂ ਨਾਨਕ ਕਹਿਆ, ਮਰਦਾਨਾ ਅਜੇ ਮਹੰਮਦ ਵਤਿ ਜਨਮ ਆਵਣਾ ਹੈ। ਤ੍ਰਿਹਗੁਣਾ ਦੇ ਵਿਚੋਂ ਆਹਾ ਤ੍ਰਿਹ ਗੁਣਾ ਵਿਚਹੁ ਨਿਕਲਿਆ ਨਾਹਾ। ਉਸ ਫੇਰਿ ਹਿੰਦੂ ਦੇ ਜਨਮਿ ਆਵਣਾ ਹੈ। ਪੰਦ੍ਰਾ ਸੈ ਵਰਿਆਂ ਉਸ ਦੀ ਭਿਸਤਿ ਵਿਚਿ ਆਰਬਲਾ ਹੈ। ਜਾਂ ਪੰਦ੍ਰਾ ਸੈ ਵਰਿਆਂ ਪੂਰਾ ਹੋਸੀ ਤਾਂ ਉਹ ਫੇਰਿ ਹਿੰਦੂ ਦੇ ਘਰਿ ਜਨਮ ਲੈਸੀ। ਪਰ ਸੂਦ ਦੇ ਘਰ। ਉਸ ਤਾਈਂ ਪੂਰਨ ਸਤਿਗੁਰੂ ਪਰਲੋਕੀ ਮਿਲੇਗਾ। ਤਾਂ ਅੱਗੇ ਉਸ ਦਾ ਜਨਮ ਮਰਨ ਰਹਤਾ ਹੋਵੇਗਾ ਉਸ ਵਿਚ ਜੀਰਾਦੇ ਬਹੁਤ ਆਹੀ। ਪਰ ਪੂਰਾ ਉਸਤਾਈ ਕੋਈ ਨਾਹਾ ਮਿਲਿਆ। ਉਸ ਦਾ ਜਨਮ ਰਹਦਾ ਹੈ ਹਿਕੁ। ਤਾਂ ਫੇਰਿ ਮਰਦਾਨੇ ਪੁਛਿਆ, ਗੁਰੂ ਜੀ ਏਹ ਜੋ ਆਖਦੇ ਹੈਨਿ ਜੋ ਖੁਦਾਇ ਨਾਲ ਪੜਦੇ ਵਿਚਿ ਗਲਾਂ ਕੀਤੀਆਂ ਹੈਨਿ ਸੋ ਏਹੁ ਸਚੁ ਕੇ ਝੂਠੁ। ਤਾਂ ਗੁਰੂ ਨਾਨਕ ਕਹਿਆ, ਸੁਣਿ ਮਰਦਾਨਾ ਏਹੁ ਕਲਿਜੁਗ ਹੈਇ ਇਸ ਪਹਰੇ ਵਿਚਿ ਝੂਠੁ ਬਹੁਤ ਹੈ ਸਚੁ ਥੋੜਾ ਹੈ। ਖੁਦਾਇ ਜੋ ਹੈ ਸੋ ਬੋਲਨਿ ਥੀ ਪਾਕੁ ਹੈ। ਅਤੇ ਹੋਰੁ ਕੁਰਾਨ ਜੋ ਕਹਦੇ ਹੈ ਸੁ ਜਬਰਾਈਲ ਦੀ ਅਤੇ ਮਹੰਮਦ ਦੀ ਗੋਸਟਿ ਹੈ। ਉਸਦਾ ਮਹਰਮੁ ਇਸ ਦੇਹੀ ਵਿਚ ਕੋਈ ਨਾਹੀਂ। ਅਤੇ ਜਾ ਇਸ ਦੇਹੀ ਵਿਚੋਂ ਨਿਕਲੇ ਅਤੇ ਪੂਰਨ ਹੋਵੇ ਤਾਂ ਉਸਦਾ ਦਰਸਨੁ ਪਾਵੇ। ਫੇਰਿ ਮਰਦਾਨੇ ਆਖਿਆ, ਜੀ ਏਹ ਜੋ ਹਿੰਦੂ ਆਖਦੇ ਹੈਨਿ ਦਰਸ਼ਨ ਕੀਤਾ ਅਤੇ ਤੁਰਕੁ ਆਖਦੇ ਹੈਨਿ ਦੀਦਾਰੁ ਪਾਇਆ ਏਹੁ ਸਚੁ ਆਖਦੇ ਹੈਨਿ ਕੇ ਕੂੜ ਆਖਦੇ ਹੈਨਿ। ਤਾਂ ਗੁਰੂ ਨਾਨਕ ਬੋਲਿਆ, ਮਰਦਾਨਾ ਏਹੁ ਕੂੜ ਆਖਦੇ ਹੈਨਿ। ਦਰਸਨ ਜੋ ਕਰਦੇ ਹੈਨਿ ਅਤੇ ਓਹ ਜੋ ਦੀਦਾਰ ਕਰਦੇ ਹੈਨਿ ਸੋ ਦੋਵੇ ਕੀਤੇ ਹੋਇਆ ਦਾ ਕਰਦੇ ਹੈਨਿ। ਅਤੇ ਉਸ ਆਪੁ ਆਪਣਾ ਕਿਸੇ ਨੂੰ ਨਾਹੀਂ, ਦਿਖਾਇਆ। ਈਵੇ ਹਿੰਦੂ ਅਤੇ ਮੁਸਲਮਾਨ ਦੋਵੇਂ ਦਾਵੇ ਵਿਚ ਦਝਦੇ ਹੈਨਿ। ਤਾਂ ਫੇਰਿ ਮਰਦਾਨੇ ਪੁਛਿਆ ਜੀ ਬਾਜੇ ਗਿਆਨੀ ਹਿੰਦੂ ਅਤੇ ਤੁਰਕ ਆਖਦੇ ਹੈਨਿ ਜੋ ਏਹੋ ਬੋਲਦਾ ਹੈ ਸੋ ਏਹੁ ਖੁਦਾਇ ਹੈ ਅਤੇ ਪਰਮੇਸਰੁ ਹੈ। ਅਤੇ ਤੁਸਾਂ ਭੀ ਸਬਦੁ ਵਿਚਿ ਬੋਲਿਆ ਹੈ। ਜੋ ਸਰਬਬਿਆਪੀ ਹੈ ਤਾਂ ਏਹਿ ਦਰਸਨੁ ਅਤੇ ਦੀਦਾਰ ਕਿਸ ਦਾ ਪਾਵਣਾ ਹੈਸੁ। ਅਜੀ ਏਹ ਮੇਰਾ ਵਿਸ਼ਵਾਸ ਹੈ।

ਤਾਂ ਗੁਰੂ ਨਾਨਕ ਬੋਲਿਆ ਮਰਦਾਨਾ ਜੋ ਸਰਬ ਵਿਚਿ ਓਹੋ ਰਵਿਆ ਹੋਵੇ ਤਾਂ ਬੰਦੇ ਆਜਜ਼ ਕਿਉਂ ਹੋਵਣ। ਕਿਉਂ ਕਿਸੇ ਦੀ ਮੁਥਾਜੀ ਕੋਈ ਕਰੇ। ਅਤੇ ਅਸਾਂ ਜੋ ਸਬਦ ਵਿਚਿ ਸਰਬ ਬਿਆਪੀਆਂ ਆਖਿਆ ਹੈ ਜੋ ਜਾਣਨਾ ਹੈ ਕਿਸ ਵਾਸਤੇ ਆਖਿਆ ਹੈ। ਤਾਂ ਮਰਦਾਨੇ ਅਰਦਾਸ ਕੀਤੀ ਖੜੇ ਹੋਇ ਕਰਿ ਜੀ ਗੁਰੂ ਜੀ ਉਹ ਵਸਤ ਮੈਨੂੰ ਸੁਣਾਈਏ ਜੀ। ਤਾਂ ਗੁਰੂ ਨਾਨਕ ਕਹਿਆ। ਮਰਦਾਨਾ ਅਸਾਂ ਏਸ ਵਾਸਤੇ ਆਖਿਆ ਹੈ ਜੋ ਸਭਨਾਂ ਦੇ ਸਿਰਿ ਤੇ ਉਸ ਦਾ ਹੁਕਮੁ ਵਰਤਦਾ ਹੈ ਕੋਈ ਜੀਅ ਜੰਤ੍ਰ ਪਸੂ ਪੰਖੀ ਆਦਮੀ ਅਰੁ ਬਿਖੁ ਜੋ ਪੈਦਾਇਸ ਸਭ ਉਸਦੇ ਹੁਕਮਿ ਵਿਚਿ ਚਲਦੀ ਹੈ। ਆਪੇ ਕੋਈ ਰਾਈ ਸਮਾਨ ਕੁਛ ਨਹੀਂ ਕਰ ਸਕਦਾ। ਤਾਂ ਫੇਰਿ

ਮਰਦਾਨੇ ਆਖਿਆ ਗੁਰੂ ਜੀ ਏਹੁ ਸੈਸਾਰ ਵਡਾ ਝੂਠਾ ਹੈ। ਤਾਂ ਗੁਰੂ ਨਾਨਕ ਕਹਿਆ, ਮਰਦਾਨਾ ਸੈਸਾਰ ਕਿਆ ਕਰੇ ਜੋ ਕਰਤਾਰ ਆਪੇ ਭੁਲਾਇ ਛਡਿਆ ਹੈ। ਜਿਸ ਉਪਰ ਮਿਹਰ ਦੀ ਨਜ਼ਰ ਹੋਂਦੀ ਹੈ ਤਿਸ ਤਾਈਂ ਪੂਰਨ ਗੁਰੂ ਪਰਲੋਕੀ ਮਿਲਾਇਦਾ ਹੈ। ਨਾਹੀਂ ਤਾਂ ਸੈਸਾਰਿ ਉਪਰ ਕਹਰ ਦੀ ਨਜਰਿ ਹੈ। ਜਿਉਂ ਕਬੀਰ ਭਗਤ ਪੂਰਨ ਦਾ ਬਚਨ ਹੈ ਜੋ:-ਕਚੇ ਗੁਰ ਕੀ ਦੀਖਿਆ ਐਸੀ ਜੈਸੇ ਭਰਤਾ ਕਾ ਬੀਜ। ਵਰ ਪਰਾਪਤਿ ਕੰਨਿਆ ਕਿਆ ਕਰੇ ਜਉ ਭਰਤਾ ਪਾਇਆ ਹੀਜੁ। ਮਰਦਾਨਾ ਏਸਿ ਸੈਸਾਰ ਨੂੰ ਕਰਤੇ ਅੰਧਾ ਕਰਿ ਛਡਿਆ ਹੈ। ਕੁਝ ਗੋਦੜੀਏ ਕੀਤੇ ਸੇਲੀਏ ਪਾਏ ਕੇ ਤੂੰਬੜੀਏ ਹਥਿ ਲੀਤੇ ਕੋਈ ਨਾ ਪੂਰਨ ਹੋਇਆ। ਤਿਸ ਨੂੰ ਕਰਤਾਰ ਆਪੇ ਪੂਰਨ ਪੁਰਖੁ ਮਿਲਾਏ ਸੋਈ ਪੂਰਨ ਪੁਰਖੁ ਹੋਂਦਾ ਹੈ। ਅਤੇ ਜਿਸ ਤਾਈ ਪੂਰਨ ਪੁਰਖ ਮਿਲੇ ਤਿਸ ਪਾਸੋਂ ਰਸਿ ਕਸਿ ਸਭੇ ਛੁਟਿ ਜਾਂਦੇ ਹੈਨਿ। ਉਸ ਤਾਂਈਂ ਸੀਤਿ ਨਾ ਤਪਤ ਨਾ ਖੁਧਿਆ ਬਿਆਪਤਾ ਹੈ। ਉਸ ਤਾਈਂ ਧਰਤੀ ਪਾਣੀ ਅਸਮਾਨ ਰਾਹੁ ਦੇਂਦਾ ਹੈ। ਅਤੇ ਆਖਦੇ ਸਾਧ ਬਹੁਤੇਰੇ ਹਨਿ। ਆਪਣੇ ਮੁਹਦੇ ਆਖੇ ਕੁਝ ਨਾਹੀਂ ਹੋਂਦਾ। ਉਹ ਲਛਣ ਗੁਝੇ ਰਹਦੇ ਨਾਹੀਂ।

## ਸੁਲਤਾਨਪੁਰ ਆਉਣਾ

ਫੇਰਿ ਉਥੇ ਗੁਰੂ ਨਾਨਕ ਕਹਿਆ, ਬਾਲਾ ਭਾਈ ਅਸਾਨੂੰ ਬੇਬੇ ਜੀ ਯਾਦਿ ਕੀਤਾ ਹੈ। ਬਾਲੇ ਆਖਿਆ ਜੀ ਕੀਤਾ ਹੋਸੀ। ਫੇਰਿ ਗੁਰੂ ਨਾਨਕ ਆਖਿਆ, ਭਾਈ ਬਾਲਾ ਜਾਇਆ ਚਾਹੀਏ। ਬਾਲੇ ਆਖਿਆ ਜੀ ਅਸੀਂ ਉਥੋਂ ਕਿਤਨੇ ਕੋਹ ਆਹੇ। ਤਾਂ ਗੁਰੂ ਨਾਨਕ ਕਹਿਆ, ਭਾਈ ਬਾਲਾ ਏਥੋਂ ਸਤਾਈ ਸੈ ਕੋਹ ਹੈ। ਤਾਂ ਫੇਰਿ ਬਾਲੇ ਆਖਿਆ ਜੀ ਪਹੁੰਚੀਏਗਾ ਕਦਿ। ਫੇਰਿ ਗੁਰੂ ਨਾਨਕ ਕਹਿਆ, ਭਾਈ ਬਾਲਾ ਕਰਤਾਰ ਝਬਿ ਲੈ ਜਾਵੇਗਾ। ਦੂਇ ਪਹਰਾ ਵੇਲੇ ਗਲਾਂ ਕੀਤੀਆਂ ਆਹੀ ਅਤੇ ਸੰਧਿਆ ਵੇਲੇ ਕੂਚ ਕੀਤਾ। ਇਕ ਘੜੀ ਰਾਤਿ ਗਈ ਆਇ ਸੁਲਤਾਪੁਰ ਵੜੇ ਜੈ ਰਾਮ ਦੇ ਘਰਿ, ਅਚਾਣਕ। ਤੁਲਸਾਂ ਦੇਖੇ ਤਾਂ ਬਹੂ ਜੀ ਦਾ ਭਾਈ ਆਇਆ ਹੈ। ਤੁਲਸਾ ਕੂਕੀ, ਬਹੂ ਜੀ ਵਧਾਈ ਏ ਤੁਮਾਰਾ ਭਾਈ ਜੀ ਆਇਆ ਹੈ। ਨਾਨਕੀ ਦੇਖੇ ਤਾਂ ਸਚੀ ਮੁਚੀ ਆਇਆ ਹੈ। ਨਾਨਕੀ ਪੈਰਾਂ ਤੇ ਢਹਿਦੀ ਸੀ ਜੋ ਗੁਰੂ ਨਾਨਕ ਅਗੋਂ ਪਕੜਿ ਲੀਤੀ। ਆਖਿਓਸੁ, ਬੇਬੇ ਜੀ ਤੁਸਾਂ ਮੈਨੂੰ ਯਾਦ ਜੋ ਕੀਤਾ ਅਸਾਂ ਆਖਿਆ ਬੇਬੇ ਜੀ ਦਾ ਦਰਸਨੁ ਕਰੀਏ। ਤਾਂ ਨਾਨਕੀ ਬੋਲੀ, ਭਾਈ ਜੀ ਤੁਸੀਂ ਕਿਥਾਉਂ ਨੇੜੇ ਆਹੇ। ਅਸਾਂ ਦੁਪਹਰ ਵੇਲੇ ਯਾਦ ਕੀਤਾ ਆਹਾ। ਤੁਸੀਂ ਨੇੜੇ ਹੋਸੋ। ਤਾਂ ਮਰਦਾਨੇ ਆਖਿਆ, ਰਜਾਦੀ, ਜੀ ਗੁਰੂ ਨਾਨਕ ਏਕ ਘੜੀ ਵਿਚਿ ਸਤਾਈ ਸੈ ਕੋਹਾਂ ਤੇਰੇ ਵਾਸਤੇ ਆਇਆ ਹੈ ਅਤੇ ਅਸਾਨੂੰ ਭੀ ਲਿਆਇਆ ਹੈ। ਤਾਂ ਗੁਰੂ ਨਾਨਕ ਆਖਿਆ ਚੁਪ ਮਰਦਾਨਾ ਚੁਪ ਕਰ। ਤਾਂ ਗੁਰੂ ਨੇ ਨਾਨਕੀ ਨੂੰ ਆਖਿਆ, ਬੇਬੇ ਜੀ ਤੁਸਾਂ ਅਸਾਨੂੰ ਯਾਦਿ ਕੀਤਾ ਆਹਾ ਤਾਂ ਅਸਾਂ ਤੁਰਤ ਆਏ ਆਹੇ। ਪਰ ਅਸੀਂ ਰਾਹ ਉਪਰ ਆਹੇ ਤੁਸਾਂ ਕੁਛੁ ਆਖਣਾ ਹੈ ਸੋ ਆਖੋ। ਤਾਂ ਨਾਨਕੀ ਆਖਿਆ, ਜੀ ਤੁਸਾਡੇ ਦਰਸਨਿ ਦੀ ਚਾਹ ਆਹੀ ਅਸਾਂ ਤੁਸਾਂ ਨੂੰ ਏਤ ਵਾਸਤੇ ਯਾਦ ਕੀਤਾ ਆਹਾ। ਬਹੁਤ ਵਰੇ ਗੁਜਰੇ ਅਤੇ ਭਾਈ ਜੀ ਅਸਾਨੂੰ ਵਿਸਾਰਿਆਂ। ਤਾਂ ਗੁਰੂ ਨਾਨਕ ਕਹਿਆ, ਭਲਾ ਬੇਬੇ ਜੀ ਤੇਰੀ ਚਿਤਵਨੀ ਪੂਰੀ ਹੋਈ ਹੈ। ਤੂੰ ਅਸਾਨੂੰ ਹੁਣਿ ਖੁਸੀ ਕਰੁ। ਤਾਂ ਤੁਸਾਂ ਆਖਿਆ, ਠਾਕੁਰ ਜੀ ਤੁਮ ਤੋ ਅਬੀ ਆਏ ਅਰੁ ਅਬੀ ਜਾਤੇ ਹੋ ਭਾਈਯਾ ਜੀਕੋ ਆਵਣੇ ਦੇਉ। ਤਾਂ ਗੁਰੂ ਆਖਿਆ, ਤੁਲਸਾਂ ਅਸਾਂ ਜਰੂਰ ਜਾਵਣ ਹੈ। ਤਾਂ ਗੁਰੂ ਨਾਨਕ ਕਹਿਆ ਜੋ ਬੇਬੇ ਜੀ ਤੁਸੀਂ ਮੇਰੀ ਵਲੋਂ ਜੀਜੇ ਜੀ ਦੀ

ਬੇਨਤੀ ਕਰਣੀ। ਤਾਂ ਨਾਨਕੀ ਦੀਆਂ ਹੰਝੂ ਨਿਕਲਿ ਪਈਆਂ ਤਾਂ ਨਾਨਕੀ ਸਿਰੀ ਚੰਦ ਨੂੰ ਅਗੇ ਆਨਿ ਖੜਾ ਕੀਤਾ। ਤਾਂ ਗੁਰੂ ਨਾਨਕ ਕਹਿਆ, ਬੇਬੇ ਜੀ ਤੁਸਾਂ ਏਹ ਗਲ ਨਾਹੀਂ ਕਰਣੀ ਕਿਉ ਜੋ ਮੈਂ ਤੁਸਾਡੇ ਵਾਸਤੇ ਕਿਥੋਂ ਆਇਆ ਆਹਾ। ਤਾਂ ਨਾਨਕੀ ਆਖਿਆ ਜੀ ਤੁਸੀਂ ਹਿਕ ਮਹੀਨਾ ਰਹੋ ਏਥੇ ਮੇਰੇ ਪਾਸਿ। ਗੁਰੂ ਨਾਨਕ ਆਖਿਆ, ਬੇਬੇ ਜੀ ਅਸੀਂ ਤੁਸਾਂ ਪਾਸਿ ਬਹੁਤ ਚਿਰ ਰਹੀਏਂਗੇ ਪਰ ਹੁਣਿ ਅਸੀਂ ਰਾਹ ਉਤੇ ਆਹੇ। ਤੁਸਾਡਾ ਭਲਾ ਏਸੇ ਗਲ ਵਿਚਿ ਹੈ। ਤੁਸੀਂ ਅਸਾਨੂੰ ਖੁਸੀ ਦੇਵੋਂ। ਤਾਂ ਨਾਨਕੀ ਡਰੀ, ਆਖਿਉਸ ਜੀ ਜੋ ਤੁਸਾਡੀ ਰਜਾਇ, ਨਾਨਕੀ ਆਖਿਆ ਜੀ ਪਰਸਾਦੁ ਤਾ ਜੇਵਿ ਜਾਵੋ। ਤਾਂ ਗੁਰੂ ਨਾਨਕ ਆਖਿਆ, ਬੇਬੇ ਜੀ ਮਰਦਾਨੇ ਤੈਨੂੰ ਕੁਝੁ ਤਈਆਰ ਹੈ ਸੋ ਦੇਵੋ। ਅੰਦਰੋ ਨਾਨਕੀ ਪਕਵਾਨ ਪਤਾਸੇ ਅਤੇ ਕੜਿਆ ਦੁਧੁ ਅਗੇ ਆਨਿ ਰਖਿਆ। ਗੁਰੂ ਨਾਨਕ ਆਖਿਆ ਖਾਇ ਮਰਦਾਨਾ। ਮਰਦਾਨੇ ਆਖਿਆ, ਜੀ ਤੁਸੀਂ ਖਾਵੋ, ਤਾਂ ਮੈਂ ਵੀ ਖਾਵਾਂ। ਤਾਂ ਗੁਰੂ ਨਾਨਕ ਕਹਿਆ ਭਾਈ ਬਾਲਾ ਲੈ ਵੰਡ। ਬਾਲੇ ਵੰਡੇ ਤ੍ਰਿਹਾਂ ਖਾਧੇ। ਤਾਂ ਗੁਰੂ ਨਾਨਕ ਆਖਿਆ ਲੈ ਬੇਬੇ ਜੀ ਅਸਾਡਾ ਕਰਤਾਰ ਕਰਤਾਰ। ਤਾਂ ਗੁਰੂ ਨਾਨਕ ਨੂੰ ਨਾਨਕੀ ਆਖਿਆ, ਜੀ ਭਾਈ ਜੀ ਫੇਰਿ ਕਦ ਦਰਸਨ ਦੇਸੋ। ਤਾਂ ਗੁਰੂ ਨਾਨਕ ਆਖਿਆ, ਬੇਬੇ ਜੀ ਅਸੀਂ ਤੁਸਾਡੇ ਪਾਸਿ ਆਹੇ। ਜਦਕਿ ਤੁਸੀਂ ਯਾਦਿ ਕਰੋਗੇ ਤਦੀ ਅਸੀਂ ਤੁਸਾਡੇ ਪਾਸ ਹਾਜਰ ਆਹੇ। ਤਾਂ ਨਾਨਕੀ ਆਖਿਆ, ਜੀ ਜੋ ਤੁਸਾਡੀ ਰਜਾਇ ਤਾਂ ਫੇਰਿ ਬਾਲੇ ਆਖਿਆ ਹਿਕ ਬੇਨਤੀ ਸੁਣੋ ਤਾਂ ਮੈਂ ਆਖਾਂ। ਗੁਰੂ ਨਾਨਕ ਆਖਿਆ ਆਖ ਭਾਈ ਬਾਲਾ। ਤੇਰਾ ਆਖਿਆ ਅਸਾਂ ਕਦੀ ਨਹੀਂ ਫੇਰਿਆ। ਬਾਲੇ ਆਖਿਆ ਜੀ ਤੁਸੀਂ ਅਜ ਦੀ ਰਾਤਿ ਬੇਬੇ ਜੀ ਪਾਸਿ ਰਹੋ ਬੇਬੇ ਜੀ ਭੀ ਰਾਜੀ ਰਹੇ। ਬੇਬੇ ਜੀ ਮੁਹੋਂ ਤਾਂ ਕੁਝ ਆਖਿ ਨਾਹੀਂ ਸਕਦੀ ਪਰੁ ਤੁਸੀਂ ਬੇਬੇ ਜੀ ਨੂੰ ਰੰਜੁ ਨਾ ਕਰੋ। ਤਾਂ ਗੁਰੂ ਨਾਨਕ ਰਾਤਿ ਬੇਬੇ ਜੀ ਪਾਸਿ ਗੁਜਰਾਨ ਕੀਤੀ। ਜਿਥੇ ਪਹਰ ਰਾਤਿ ਰਹੀ ਤਿਥੇ ਗੁਰੂ ਨਾਨਕ ਇਸਨਾਨੁ ਕੀਤਾ। ਨਾਲੇ ਮਰਦਾਨੇ ਭੀ ਕੀਤਾ, ਇਸਨਾਨ ਕਰਦਿਆਂ ਬੇਬੇ ਨੂੰ ਆਖਿਓਸ ਕਰਤਾਰ ਕਰਤਾਰ। ਉਥੋਂ ਜੋ ਉਡਾਰੀ ਲੀਤੀ ਉਸ ਸੋ ਬਵੰਜਾ ਸੈ ਕੋਹ। ਪਰਭਾਤ ਆਇ ਉਤਰੇ। ਤਾਂ ਗੁਰੂ ਨਾਨਕ ਬੋਲਿਆ, ਭਾਈ ਮਰਦਾਨਾ ਅਸੀਂ ਕਿਥੇ ਆਹੋ ਅਤੇ ਕਿਥੇ ਆਏ ਆਹੇ। ਤਾਂ ਬਾਲਾ ਬੋਲਿਆ ਜੀ ਤੇਰੀ ਤੂਹੈਂ ਜਾਣੂ ਅਸਾਨੂ ਸੋਝੀ ਤੇਰੀ ਕਾਈ ਨਾਹੀਂ। ਕਿਆ ਜਾਪੇ ਤੂੰ ਪਰਮੇਸੁਰ ਹੈਂ ਕੇ ਤੂੰ ਸਾਧ ਹੈ ਅਸੀਂ ਤਾਂ ਕੁਝ ਨਹੀਂ ਜਾਣਦੇ। ਤਾ ਫੇਰਿ ਗੁਰੂ ਨਾਨਕ ਮਰਦਾਨੇ ਨੂੰ ਪੁਛਿਆ ਕਿਉਂ ਮਰਦਾਨਾ ਅਸੀਂ ਕਿਥੇ ਆਏ ਆਹੇ, ਤਾਂ ਮਰਦਾਨੇ ਆਖਿਆ ਜੀ ਜਿਥੋਂ ਤੁਸਾਂ ਅਢਾਈ ਹਜਾਰ ਕੋਹਾਂ ਦੀ ਉਡਾਰੀ ਲੀਤੀ ਆਹੀ ਅਤੇ ਮਕੇ ਜਾਇ ਨਿਕਲੇ ਆਹੇ ਅਸੀਂ ਉਥੇ ਹੀ ਆਏ ਆਹੇ। ਤਾਂ ਗੁਰੂ ਨਾਨਕ ਆਖਿਆ ਮਰਦਾਨਾ ਤੈਨੂੰ ਭਲਾ ਚਿਤਿ ਰਹਿਆ ਹੈ। ਮਰਦਾਨਾ ਆਖਿਆ ਜੀ ਤੁਸਾਡੀ ਕਿਰਪਾ ਨਾਲਿ।

## ਹਿਮਾਚਲ ਜਾਣਾ

ਤਾਂ ਫੇਰਿ ਗੁਰੂ ਨਾਨਕ ਕਹਿਆ ਮਰਦਾਨਾ ਆਖੁ ਹੁਣਿ ਕਿਧਰ ਚਲਦਾ ਹੈਂ। ਮਰਦਾਨੇ ਆਖਿਆ, ਜੀ ਜਿਧਰਿ ਤੇਰੀ ਰਜਾਇ। ਗੁਰੂ ਆਖਿਆ, ਮਰਦਾਨਾ ਆਖੋਂ ਤਾਂ ਸੁਮੇਰ ਉਪਰਿ ਚਲੀਏ, ਓਥੇ ਸਿਧ ਮੰਡਲੀ ਹੈ। ਉਨ੍ਹਾਂ ਦਾ ਦਰਸਨ ਕਰਦੇ ਚਲੀਏ। ਬਾਲੇ ਆਖਿਆ ਭਲੀ ਗਲ ਹੋਵੇ। ਤਾਂ ਗੁਰੂ ਨਾਨਕ ਅਗੇ ਚਲਿਆ। ਜਾਂ ਅਗੇ ਜਾਏ ਤਾਂ ਸਭ ਧਰਤੀ ਅਤੇ ਪਹਾੜ ਸੁਇਨੇ ਦੀ ਸਮਗਰੀ ਹੈ। ਤਾਂ ਮਰਦਾਨੇ ਪੁਛਿਆ ਜੀ ਏਥੇ ਤਾਂ ਮੈਂ ਅਜਬ ਰੰਗ ਡਿਠਾ। ਤਾਂ ਗੁਰੂ ਨਾਨਕ

ਕਹਿਆ, ਕੈਹਾ ਮਰਦਾਨਾ। ਮਰਦਾਨੇ ਆਖਿਆ, ਜੀ ਏਹੁ ਡਿਠਾ ਜੋ ਕੁਦਰਿਤ ਦੀ ਰਸ ਪਈ ਵਹਦੀ ਹੈ। ਦੂਜਾ ਸਭ ਸੁਇਨੇ ਦੀ ਧਰਤੀ ਪਹਾੜੁ ਹੈਨਿ ਅਤੇ ਇਥੇ ਆਦਮੀ ਦੀ ਜਾਤਿ ਨਾਹੀਂ। ਅਤੇ ਜੀ ਏਸ ਜਾਹਗਾ ਦਾ ਨਾਉਂ ਕਿਆ ਹੈ। ਤਾਂ ਗੁਰੂ ਨਾਨਕ ਕਹਿਆ, ਮਰਦਾਨਾ ਸੁਣਿ ਮਾਰੂਫਤ ਦੇਸ ਜਾਹਗਾ ਦਾ ਨਾਉਂ ਹੈ ਅਹੈ ਅਤੇ ਅੰਮ੍ਰਿਤ ਰਸ ਜੋ ਵਹਦੀ ਹੈ, ਏਥੇ ਕੋਈ ਬੀਜਣ ਵਾਲਾ ਨਹੀਂ ਆਪੇ ਕੁਦਰਿਤ ਨਾਲਿ ਪੈਦੇ ਹੋਂਦੇ ਹੈਨਿ ਅਤੇ ਆਪੇ ਫੁਟਿ ਜਾਂਦੇਂ ਹੈਨਿ ਏਹੁ ਰਸੁ ਕੁਦਰਤੀ ਹੈ ਅਤੇ ਕੁਦਰਤਿ ਨਾਲ ਵਹਦੀ ਹੈ ਅਤੇ ਇਥੇ ਆਦਮੀਆਂ ਦਾ ਕੰਮ ਨਾਹੀਂ, ਆਦਮੀ ਇਥੇ ਪਹੁੰਚਿ ਸਕਦੇ ਨਾਹੀਂ। ਤਾਂ ਫੇਰਿ ਮਰਦਾਨੇ ਬੇਨਤੀ ਕੀਤੀ, ਅਜੀ ਗੁਰੂ ਜੀ ਇਜੇਹਾ ਕੁਦਰਿਤ ਦਾ ਅੰਮ੍ਰਿਤ ਈਵੇ ਅਜਾਈਂ ਜਾਂਦਾ ਹੈ। ਕਿਸੇ ਦੇ ਮੁਹਿ ਨਾਹੀਂ ਪਉਂਦਾ। ਤਾਂ ਗੁਰੂ ਨਾਨਕ ਕਹਿਆ, ਮਰਦਾਨਾ ਏਹੀ ਇਜੇਹੀ ਵਸਤ ਕਰਤਾਰ ਪੈਦਾ ਕੀਤੀ ਜੋ ਅਜਾਇ ਨਾਹੀਂ ਜਾਂਦੀ। ਫੇਰਿ ਮਰਦਾਨੇ ਆਖਿਆ, ਜੀ ਏਥੇ ਤਾਂ ਇਸ ਦਾ ਅਚਵਣੁ ਵਾਲਾ ਕੋਈ ਨਾਹੀਂ ਅਤੇ ਸੁਇਨਾ ਈਵੇ ਲਤਾਂ ਨਾਲਿ ਲਤਾੜੀਦਾ ਹੈ। ਤਾਂ ਗੁਰੂ ਨਾਨਕ ਕਹਿਆ, ਸੁਣਿ ਮਰਦਾਨਾ ਏਹੁ ਜੋ ਅੰਮ੍ਰਿਤ ਰਸ ਕਰਤਾਰ ਪੈਦਾ ਕੀਤਾ ਹੈ ਸੋ ਆਪਣਿਆਂ, ਪਿਆਰਿਆਂ ਦੇ ਵਾਸਤੇ ਉਸਦੇ ਜੋ ਪ੍ਰੀਤਮ ਭਗਤ ਹੈਨ, ਜਿਨਾਂ ਸੈਸਾਰ ਦੇ ਰਸ ਕਸ ਛਡੇ ਹੈਨਿ ਤਿਨਾਂ ਨੂੰ ਏਹੁ ਰਸ ਕੁਦਰਿਤ ਨਾਲ ਉਨ੍ਹਾਂ ਦੀ ਰਸਨਾ ਤੇ ਜਾਇ ਪਉਂਦਾ ਹੈ ਅਤੇ ਸੁਇਨਾ ਜੋ ਦੇਖਨਾ ਹੈ ਜੋ ਉਸਦੇ ਨਿਜ ਭਗਤ ਹੈਨਿ ਸੋ ਉਨ੍ਹਾਂ ਦੀ ਏਹੁ ਆਂਵਦਾ ਹੈ ਅਤੇ ਸੈਸਾਰ ਵਿਚਿ ਜੋ ਸੁਵਰਨ ਹੈ ਸੋ ਕਚਾ ਹੈ। ਸੈਸਾਰ ਉਸੇ ਨਾਲਿ ਮੂਰਛ ਹੋਇ ਗਇਆ ਹੈ। ਅਤੇ ਭਗਤਾਂ ਦੀ ਦਿਸਟਿ ਏਥੇ ਖੁਲੀ ਹੈ ਉਨ੍ਹਾਂ ਦੀ ਤਿਸਨਾ ਮਿਟਿ ਗਈ ਹੈ। ਭਗਤਾਂ ਨੂੰ ਨਾ ਇਹੋ ਖੁਸਿ ਆਂਵਦਾ ਹੈ। ਨਾ ਉਹ ਖੁਸ ਆਂਵਦਾ ਹੈ। ਏਹੁ ਅੰਮ੍ਰਿਤਰਸੁ ਖੁਸਿ ਆਂਵਦਾ ਹੈ ਹੋਰੁ ਕੁਝੁ ਨਾਹੀਂ ਖੁਸਿ ਆਂਵਦਾ। ਭਗਤਾਂ ਦੀ ਭੁਖ ਹੇਕ ਅੰਮ੍ਰਿਤ ਨਾਮ ਦੀ ਰਹੀ ਹੈ ਹੋਰੁ ਉਨ੍ਹਾਂ ਨੂੰ ਯਾਦ ਕੁਝੁ ਨਾਹੀਂ ਰਹਿਆ। ਮਰਦਾਨਾ ਸੈਸਾਰ ਅਤੇ ਭਗਤਾਂ ਵਿਚਿ ਏਹੋ ਫਰਕੁ ਹੈ। ਤਾਂ ਮਰਦਾਨਾ ਪਚਾਇ ਸੰਘੇਗਾ। ਤਾਂ ਮਰਦਾਨੇ ਆਖਿਆ, ਗੁਰੂ ਜੀ ਇਤਨੇ ਵਰੇ ਤੇਰੇ ਨਾਲਿ ਫਿਰਦਿਆਂ ਹੋਏ, ਕਦੀ ਤਾਂ ਤੂੰ ਦਸਿਆ ਕਰੁ। ਤਾਂ ਗੁਰੂ ਨਾਨਕ ਆਖਿਆ, ਮਰਦਾਨਾ ਏਹੁ ਅੰਮ੍ਰਿਤ ਮਹਾਂ ਅਜਰੁ ਹੈ ਜਿਸ ਤਰ੍ਹਾਂ ਦੀ ਆਪਿ ਕਰਤਾ ਜਰਾਏ ਸੋਈ ਜਰੇ। ਨਾਹੀਂ ਤਾਂ ਪੀਰ ਹੋਇ ਬਹਦੇ ਹੈਨਿ ਜਰ ਨਾਹੀਂ ਸਕਦੇ। ਲਗਦੇ ਹੈਂ ਆਪੁ ਗਿਨਾਵਣਿ ਸਾਂਗ ਬਣਾਇ ਬਹਦੇ ਹੈਨਿ। ਤਾਂ ਮਰਦਾਨਾ ਆਖਿਆ ਜੀ ਜਿਨਾਂ ਨੂੰ ਪਚਦਾ ਹੈ ਸੇ ਕੇਹੋ ਹੋਂਦੇ ਹੈਨਿ। ਤਾਂ ਫੇਰਿ ਗੁਰੂ ਨਾਨਕ ਕਹਿਆ, ਮਰਦਾਨਾ ਜਿਨਾਂ ਨੂੰ ਪਚਦਾ ਹੈ ਸੋ ਗੁਮ ਹੋਇ ਜਾਂਦਾ ਹੈ ਉਹ ਨਿਰਬਲ ਹੋਇ ਜਾਂਦੇ ਹਨ। ਉਨਾਂ ਨੂੰ ਮੇਰ ਤੇਰ ਵਿਸਰ ਜਾਂਦੀ ਹੈ ਅਤੇ ਈਉਂ ਨਾਹੀਂ ਜਾਣਦੇ ਹੈਨਿ। ਤਾਂ ਮਰਦਾਨੇ ਆਖਿਆ, ਜੀ ਜੇ ਮੈਨੂੰ ਪਚਾਉ ਤਾਂ, ਮੈਂ ਪੀਵਾਂ। ਤਾਂ ਗੁਰੂ ਨਾਨਕ ਆਖਿਆ, ਮਰਦਾਨਾ ਏਥੇਂ ਜੋ ਆਇ ਪਹੁਚਿਆ ਹੈਂ ਸੋ ਪੀਵਣ ਦੇ ਵਾਸਤੇ ਪੀਉਂ। ਜੋ ਕੁਛ ਪੀਉ ਸਕਦਾ ਹੈ ਸੋਈ ਪੀਉ। ਮਰਦਾਨੇ ਉਹ ਰਸ ਪੀਤਾ, ਮਰਦਾਨਾ ਹੋਇਆ ਮਸਤੁ, ਮਰਦਾਨੇ ਦੀ ਭੁਖ ਦੁਖ ਸਭਾ ਉਠਿ ਗਈ। ਤਾਂ ਬਾਲੇ ਨੂੰ ਗੁਰੂ ਨਾਨਕ ਪੁਛਿਆ, ਭਾਈ ਬਾਲਾ ਏਹ ਕਿਆ ਹੋਇਆ। ਬਾਲੇ ਆਖਿਆ ਜੀ ਤੇਰੀ ਤੂੰਹੇ ਜਾਣੁ ਅਸੀਂ ਕੁਝ ਨਾਹੀਂ ਜਾਣਦੇ। ਤਾਂ ਫੇਰਿ ਗੁਰੂ ਨਾਨਕ ਮਰਦਾਨੇ ਨੂੰ ਸਵਾਲ ਕੀਤਾ। ਤਾਂ ਫੇਰਿ ਮਰਦਾਨੇ ਕਹਿਆ, ਗੁਰੂ ਜੀ ਏਹ ਕਿਆ ਕੀਤੋ। ਗੁਰੂ ਨਾਨਕ ਕਹਿਆ ਮਰਦਾਨਾ ਤੂੰ ਚਿਤੁ ਥਾਇ ਰਖੁ, ਅਸਾਂ ਤੈਨੂੰ ਨਾਲੇ ਨਿਬਾਹਣਾ ਹੈ। ਮਰਦਾਨੇ ਆਖਿਆ ਭਲਾ ਜੀ ਜੋ ਕੁਝੁ ਤੁਸਾਡੀ ਰਜਾਇ।

ਤਾਂ ਹਿੰਮਾਚਲ ਨੂੰ ਉਡਾਰੀ ਲੀਤੀ। ਜਾਇ ਹਿਮੰਚਲ ਉਪਰਿ ਖੜੇ ਹੋਏ। ਤਾਂ ਮਰਦਾਨੇ ਪੁਛਿਆ, ਗੁਰੂ ਜੀ ਇਹ ਕੇਹੜੀ ਜਹਗਾ ਹੈ। ਤਾਂ ਫੇਰਿ ਗੁਰੂ ਜੀ ਬੋਲਿਆ ਮਰਦਾਨਾ ਏਹੁ ਹਿੰਮਾਚਲੁ ਹੈ। ਮਰਦਾਨੇ ਆਖਿਆ, ਜੀ ਏਹੁ ਤਾਂ ਬਗਾ ਜੇਹਾ ਹੈ। ਤਾਂ ਫੇਰਿ ਗੁਰੂ ਨਾਨਕ ਆਖਿਆ, ਮਰਦਾਨਾ ਏਹੁ ਬਗੀ ਬਰਫੁ ਹੈ। ਤੇਥੇ ਆਦਮੀ ਪੈਰ ਰਖਦਾ ਹੈ ਗਲ ਜਾਂਦਾ ਹੈ। ਏਥੇ ਆਦਮੀ ਦਾ ਕਾਮੁ ਨਾਹੀਂ। ਤਾਂ ਫੇਰਿ ਮਰਦਾਨੇ ਆਖਿਆ ਜੀ ਅਸੀਂ ਕਿਉਂ ਕਰਿ ਆਏ। ਤਾਂ ਫੇਰਿ ਗੁਰੂ ਨਾਨਕ ਬੋਲਿਆ, ਮਰਦਾਨਾ ਅਸਾਂ ਨੂੰ ਕਰਤਾਰ ਲਿਆਇਆ। ਫੇਰਿ ਮਰਦਾਨੇ ਆਖਿਆ ਜੀ ਇਥੋਂ ਕਾਈ ਪਰੇ ਭੀ ਜਹਗਾ ਹੈ। ਤਾਂ ਫੇਰਿ ਨਾਨਕ ਬਚਨੁ ਕੀਤਾ, ਮਰਦਾਨਾ ਅਗੇਰੇ ਹੇਮਿ ਹੈ। ਤਾਂ ਫੇਰਿ ਮਰਦਾਨੇ ਆਖਿਆ ਜੀ ਉਥੇ ਭੀ ਚਲੋਗੇ। ਤਾਂ ਫੇਰਿ ਗੁਰੂ ਨਾਨਕ ਬਚਨੁ ਬੋਲਿਆ, ਚਲੀਏਂਗੇ ਮਰਦਾਨੇ। ਉਥੋਂ ਸਿਰਧਾਰ ਪਰਬਤ ਨੂੰ ਚਲੇ। ਤਾਂ ਗੁਰੂ ਨਾਨਕ ਪੁਛਿਆ, ਭਾਈ ਬਾਲਾ ਸਿਰਿਧਾਰ ਪਰਬਤ ਦਾ ਨਾਉਂ ਹੈ। ਤਾਂ ਬਾਲੇ ਆਖਿਆ, ਗੁਰੂ ਜੀ ਪਰਬਤ ਦਾ ਨਾਉਂ ਇਸ ਵਾਸਤੇ ਹੈ ਦੇਹੁ ਸਿਰਿ ਤਲਵਾਇਆ ਹੈ। ਇਥੇ ਰਾਹ ਖਹੜਾ ਕੋਈ ਨਾਹੀਂ। ਇਥੇ ਕੋਈ ਨਾਹੀ। ਇਥੇ ਸੋਹੀ ਪਹੁੰਚੇ ਜੋ ਪਉਨ ਅਸਵਾਰ ਹੋਵੇ। ਜੋ ਕਬੀਰ ਭਗਤ ਆਹਾ, ਕੇ ਰਵਿਦਸ ਨਾਮੇ ਆਹਾ, ਇਕੇ ਸਿਧਾ ਦੀ ਜਾਹਗਾ ਹੈ। ਤਾਂ ਫੇਰਿ ਮਰਦਾਨੇ ਆਖਿਆ, ਜੀ ਏਹ ਜੋ ਆਖਦੇ ਹੈਨਿ ਜੋ ਪਾਂਡੋ ਹਿੰਮਾਚਲ ਗਲੇ ਇਥੇ ਆਏ ਤਾਂ ਗਲੇ। ਤਾਂ ਫੇਰਿ ਗੁਰੂ ਨਾਨਕ ਕਹਿਆ, ਮਰਦਾਨਾ ਉਹਿ ਤਾਂ ਪਿਛੇ ਬਰਫ ਵਿਚਿ ਗਲਿ ਗਏ। ਹਿਕ ਯੁਦਿਸਟਲ (ਯੁਦਿਸਟਰ) ਸਾਬਤ ਆਇਆ ਸੋਈ ਸੁਰਗ ਲੋਕ ਗਇਆ। ਇਥੇ ਪਹੁਚਿਆ ਨਾਹੀਂ। ਤਾਂ ਫੇਰਿ ਮਰਦਾਨੇ ਕਹਿਆ ਗੁਰੂ ਜੀ ਅਗੇ ਭੀ ਚਲਦੇ ਹੋ ਨਾ।

## ਗੋਰਖ ਨਾਲ ਮੇਲ

ਤਾਂ ਗੁਰੂ ਨਾਨਕ ਕਹਿਆ, ਚਲੁ ਮਰਦਾਨਾ ਅਗੇ ਚਲਦੇ ਆਹੇ। ਜਿਉ ਗੋਰਖ ਆਇ ਮਿਲਿਆ। ਆਇ ਕਹਿ ਬਚਨੁ ਕੀਤੋਸੁ :–

ਕਵਨ ਰੂਪ ਕਵਨੁ ਜਾਤਿ ਤੁਮਾਰੀ।

ਰਹੋ ਕਹਾ ਕਿਹਿ ਲੇਹੁ ਉਡਾਰੀ।......

ਤਾਂ ਫਿਰਿ ਗੁਰੂ ਨਾਨਕ ਬਚਨੁ ਬੋਲਿਆ। ਸਬਦੁ :–

ਅੰਗੁ ਰੂਪ ਹਮਾਰਾ ਅਚਰਜੁ ਕਹੀਐ ਹਮਾਰੀ ਜਾਤਿ ਅਜਾਤੀ।

ਠਉਰ ਹਮਾਰੀ ਓਹੀ ਕਹੀਐ ਜਰਾ ਦਿਨਿ ਅਰ ਨਾਹੀਂ ਰਾਤੀ।.......ਗੋਰਖ ਚਲਦਾ ਰਹਿਆ।

## ਗੁਰੂ ਤੇ ਸਿਖ ਦਾ ਸਨਬੰਧ

ਫੇਰਿ ਮਰਦਾਨੇ ਪੁਛਿਆ, ਤਪਾ ਜੀ ਇਥੇ ਤਾਂ ਸੂਰਜ ਨਜਰਿ ਨਾਹੀਂ ਆਵਦਾਂ। ਅਸੀਂ ਕਿਥੇ ਆਇ ਪਏ ਆਹੇ। ਤਾਂ ਗੁਰੂ ਨਾਨਕ ਬਚਨੁ ਕੀਤਾ। ਮਰਦਾਨਾ ਅਸੀਂ ਸੂਰਜ ਥੋਉਂ ਤੇ ਆਏ ਆਹੇ। ਫਿਰਿ ਮਰਦਾਨੇ ਪੁਛਿਆ, ਜੀ ਅਸੀਂ ਸੂਰਜ ਪਾਸੋਂ ਕਿਤਨਾ ਕੁ ਉਪਰਿ ਆਏ ਆਹੇ। ਤਾਂ ਫੇਰਿ ਗੁਰੂ ਨਾਨਕ ਕਹਿਆ, ਮਰਦਾਨਾ ਅਸੀਂ ਸੂਰਜ ਥੋਂ ਦੁਹਿ ਹਜਾਰ ਜੋਜਨ ਉਪਰ

ਆਏ ਆਹੇ। ਤਾਂ ਫੇਰਿ ਮਰਦਾਨੇ ਆਖਿਆ, ਜੀ ਜਿਸ ਧਰਤੀ ਤੇ ਅਸੀਂ ਵਸਦੇ ਆਹੇ ਉਸ ਤੋਂ ਸੂਰਜ ਕਿਤਨਾ ਉਚਾ ਹੈ। ਤਾ ਫੇਰਿ ਗੁਰੂ ਨਾਨਕ ਕਹਿਆ, ਸੁਣਿ ਮਰਦਾਨਾ ਉਸ ਤੋਂ ਪੰਝੀ ਹਜਾਰ ਜੋਜਨ ਉਚਾ ਹੈ। ਫੇਰਿ ਮਰਦਾਨੇ ਪੁਛਿਆ ਜੀ ਅਸੀਂ ਕਿਤਨੇ ਹਜਾਰ ਜੋਜਨ ਆਏ ਆਹੇ। ਤਾਂ ਫੇਰਿ ਗੁਰੂ ਨਾਨਕ ਜੀ ਬੋਲਿਆ ਮਰਦਾਨਾ ਤੇ ਸਤਾਈ ਹਜਾਰ ਜੋਜਨ ਆਏ ਹਾਂ। ਤਾਂ ਫੇਰਿ ਮਰਦਾਨੇ ਆਖਿਆ ਜੀ ਹਉ ਡਰਦਾ ਹਾਂ, ਪੁਛੇ ਬਾਝੁ ਰਹਿਆ ਜਾਂਦਾ ਨਾਹੀਂ। ਤਾਂ ਫੇਰਿ ਗੁਰੂ ਨਾਨਕ ਕਹਿਆ, ਆਖੁ ਮਰਦਾਨਾ ਨਿਸੰਗ ਆਖੁ, ਮੁਲਾਹਜਾ ਨਾ ਕਰੋ ਮੁਲਾਹਜਾ ਕਰੇਗਾ ਤਾਂ ਅਉਗੁਣ ਹੋਵੀਗਾ। ਮਹਾਪੁਰਖ ਦਾ ਅਤੇ ਸੇਵਕ ਦਾ ਕਰਤਾਰ ਏਹੋ ਸੰਜੋਗ ਬਣਾਇਆ ਹੈ, ਪੁਛਣ ਦਾ ਅਤੇ ਦਸਣ ਦਾ। ਜਿ ਸਿਖ ਹੋਵੇ ਅਤੇ ਆਪਣੇ ਗੁਰੂ ਪਾਸੋਂ ਜੋ ਜੀ ਵਿਚਿ ਹੋਵੇ ਸੋ ਪੁਛੇ ਨਹੀਂ ਤਾਂ ਉਹ ਸਿਖ ਨਾਹੀਂ। ਅਤੇ ਜੇ ਸਿਖੁ ਪੁਛੇ ਅਤੇ ਗੁਰੂ ਦਸੇ ਨਾਹੀਂ ਅਤੇ ਗੁਸੇ ਹੋਵੇ ਤਾਂ ਉਹ ਗੁਰੂ ਨਾਹੀਂ ਉਹ ਠਗੁ ਹੈ ਉਸ ਗੁਰੂ ਨੂੰ ਛਡਣਾ ਜੋਗੁ ਹੈ। ਜਿਸ ਤਾਈਂ ਆਪਣੇ ਪਿੰਡ ਦੀ ਖਬਰ ਨਾਹੀ ਸੋ ਸਿਖ ਨੂੰ ਕਦੇ ਤਾਰੇਗਾ। ਗੁਰੂ ਸਮਝਿ ਕਰਿ ਕਰਨਾ ਆਇਆ ਹੈ। ਮਾਨੁਖ ਜਨਮੁ ਦੁਰਲੰਭ ਹੈ ਅਤੇ ਗੁਰੂ ਸੋਧਿ ਕਰ ਕਰਨਾ ਅਤੇ ਗੁਰੂ ਨੂੰ ਭੀ ਵਰਨਿਆ ਹੈ ਜੋ ਸਿੱਖੁ ਭੀ ਸੋਧਿ ਕਰਨਾ ਇਸ ਵਾਸਤੇ ਜੋ ਆਪੁ ਮਲੀਨ ਅਹਾਰ ਕਰੇਗਾ ਸੋਈ ਗੁਰੂ ਅਗੇ ਆਨਿ ਰਖੇਗਾ। ਓਹ ਅਹਾਰ ਜੇ ਗੁਰੂ ਲੈ ਰਖੇਗਾ। ਤਾਂ ਉਸੇ ਅਹਾਰੁ ਕਰੇਗਾ ਸੋਈ ਗੁਰੂ ਅਗੇ ਆਨਿ ਰਖੇਗਾ। ਓਹ ਅਹਾਰ ਜੇ ਗੁਰੂ ਲੈ ਰਖੇਗਾ। ਤਾਂ ਉਸੇ ਅਹਾਰੁ ਵਿਚਿ ਗੁਰੂ ਭੀ ਵਰਤੇਗਾ ਇਸ ਵਾਸਤੇ ਸਿਖ ਸੋਧਿ ਕਰਣਾ। ਆਖੁ ਮਰਦਾਨੇ ਨਿਸੰਗ ਆਖੁ, ਪੁਛਣਾ ਹਈ ਸੋ ਪੁਛਿ ਲੈ ਮਤ ਕੋਈ ਅਰਮਾਨੁ ਰਹਿ ਜਾਈ, ਮਤੁ ਅਸਾਨੂੰ ਦੋਸੁ ਦੇਵੇਂ। ਤਾਂ ਬਾਬਾ ਹਸਿਆ, ਤਾਂ ਮਰਦਾਨੇ ਆਖਿਆ ਜੀ ਹਉਂ ਨਾਹੀਂ ਪੁਛਦਾ। ਤਾਂ ਗੁਰੂ ਨਾਨਕ ਆਖਿਆ ਕਿਉਂ ਮਰਦਾਨਾ ਕਿਉਂ ਨਾਹੀਂ ਪੁਛਦਾ। ਤੈਨੂੰ ਕਿਸੇ ਮਨੇ ਕੀਤਾ। ਤਾਂ ਮਰਦਾਨੇ ਆਖਿਆ ਜੀ ਭਾਈ ਬਾਲਾ ਬੁਰਾ ਮੰਨਦਾ ਹੈ। ਗੁਰੂ ਨਾਨਕ ਕਹਿਆ ਕਿਉਂ ਭਾਈ ਬਾਲਾ ਤੁਧੁ ਬੁਰਾ ਕਿਉ ਮੰਨਿਆ। ਬਾਲੇ ਕਹਿਆ ਜੀ ਮੈਂ ਤਾਂ ਕੁਝ ਇਸ ਤਾਈ ਆਖਿਆ ਨਾਹੀਂ। ਅਤੇ ਮੈ ਜੋ ਹਸਿਆ ਸੋਇ ਇਸ ਵਾਸਤੇ ਹਸਿਆ ਜੋ ਅਜਮਾਏ ਦਾ ਕਿਆ ਅਜਮਾਵਣਾ ਹੈ। ਤਾਂ ਗੁਰੂ ਨਾਨਕ ਬਚਨ ਕੀਤਾ, ਭਾਈ ਏ ਜੋ ਮਰਦਾਨਾ ਸਾਥੋਂ ਪੁਛਦਾ ਹੈ ਅਤੇ ਅਸੀਂ ਦਸਦੇ ਆਹੇ ਏਹਿ ਪਿਛੇ ਸਾਖੀਆ ਹੋਵਨਗੀਆਂ। ਜੋ ਜੋ ਪਿਛੇ ਗੁਰਮੁਖਿ ਹੋਵਨਿਗੇ ਸੋ ਵੀਚਾਰਨਗੇ ਅਤੇ ਪਿਛੇ ਸੈਸਾਰੁ ਝੂਠਾ ਬਹੁਤ ਹੋਵੇਗਾ। ਕੂੜੀਆਂ ਕਰਾਮਾਤਾਂ ਬਹੁਤੁ ਲਾਵਨਿਗੇ, ਨਾਲੇ ਵੇਦਾਂ ਵਾਲੇ ਨਾਲੇ ਕਤੇਬਾ ਵਾਲੇ। ਜੋ ਕੋਈ ਗੁਰਮੁਖਿ ਹੋਵਨਿਗੇ ਏਹ ਸਾਖੀਆਂ ਸੁਣਿ ਸੁਣਿ ਸਮਝਨਗੇ। ਅਤੇ ਹੋਰ ਉਨ੍ਹਾਂ ਦੇ ਰਿਦੇ ਤੇ ਕਾਈ ਨਾ ਲਗੇਗੀ।

ਅਤੇ ਭਾਈ ਬਾਲਾ ਅਸੀਂ ਤੁਸੀਂ ਅਤੇ ਮਰਦਾਨਾ ਪੁਰਾਤਨ ਯਾਰ ਆਹੇ। ਤਾਂ ਬਾਲੇ ਉਠਿ ਕਰਿ ਹਥਿ ਜੋੜੇ ਅਤੇ ਮੁਹੋਂ ਆਖਿਓਸੁ, ਜੀ ਮੇਰੀ ਅਰਦਾਸਿ ਹੈ ਜੇ ਧਿਆਨ ਲਾਹਿ ਕਰਿ ਸੁਣੋਂ। ਤਾਂ ਗੁਰੂ ਨਾਨਕ ਆਖਿਆ ਭਾਈ ਬਾਲਾ ਅਜੁ ਮੈ ਨਿਹਾਲੁ ਹੋਇਆ। ਅਜ ਅਸਾ ਤੇ ਕਰਤਾਰ ਬਹੁਤ ਮਿਹਰਵਾਨ ਹੋਇਆ ਜੋ ਤੈਂ ਖੁਲ ਕਰਿ ਵਚਨੁ ਕੀਤਾ ਭਾਈ ਬਾਲਾ ਜੋ ਕੁਝ ਆਖਣਾ ਹਈ ਸੋ ਢਿਲ ਨਾ ਕਰ ਝਬ ਹੈ। ਤਾਂ ਬਾਲੇ ਆਖਿਆ ਜੀ ਮਰਦਾਨਾ ਤੁਰਕੁ ਕਿਉਂ ਹੋਇਆ। ਤੁਸੀਂ ਆਖਦੇ ਹੋ ਪੁਰਾਤਨ ਯਾਰੁ ਹੈ। ਤਾਂ ਗੁਰੂ ਨਾਨਕ ਬਚਨ ਕੀਤਾ, ਭਾਈ ਬਾਲਾ ਏਹੁ ਮਰਦਾਨਾ ਤਦ ਭੀ ਮਿਰਾਜੀ ਆਹਾ। ਜਾਂ ਰਾਜੇ ਜਨਕ ਅਗੇ ਭਗਤ ਅੰਗ ਸਰੋਧੁ ਕਰਦਾ ਆਹਾ। .......... (ਪਿਛਲੇ ਜਨਮ ਦਾ ਹਾਲ ਹੈ)

ਤਾਂ ਫੇਰਿ ਮਰਦਾਨੇ ਨੇ ਕਿਹਾ ਜੀ ਕਿਵੇਂ ਧਰੂ ਦਾ ਭੀ ਦਰਸਨ ਹੋਵੇ। ਤਾਂ ਗੁਰੂ ਨਾਨਕ ਬਚਨ ਕੀਤਾ। ਕਿਉਂ ਭਾਈ ਬਾਲਾ ਮਰਦਾਨਾ ਕਿਆ ਆਖਦਾ ਹੈ। ਬਾਲੇ ਆਖਿਆ ਜੀ ਜੋ ਆਖਦਾ ਹੈ ਸੋ ਮੰਨੀਏ।

## ਮਛਿੰਦਰ ਨਾਲ ਮੇਲ

ਸਿਰਧਾਰ ਪਰਬਤ ਤੋਂ ਚਲੇ ਅਗੇ ਉਨਾਰ ਪਰਬਤ ਤੇ ਗਏ। ਤਾਂ ਫੇਰਿ ਮਰਦਾਨੇ ਪੁਛਿਆ, ਜੀ ਇਸ ਪਰਬਤ ਦਾ ਨਾਉਂ ਕਿਆ ਹੈ? ਇਤਨਾ ਵੀਚਾਰੁ ਕਰਦੇ ਆਹੇ। ਤਾਂ ਗੋਰਖ ਸਿਧ ਮੰਡਲੀ ਵਿਚਿ ਵਚਨੁ ਕੀਤਾ। ਅਗੇ ਸਿਧੋ ਨਾਥੋ ਜਤੀਉ ਈਹਾ ਮੈਲੀਨ ਦੇਹਿ ਕੀ ਜਾਹਗਾ ਨਾਹੀਂ। ਅਰੁ ਏਕ ਨਾਨਕ ਤਪਾ ਮਾਤਲੋਕ ਤੇ ਮਲਮੂਤ ਕੀ ਦੇਹਿ ਲਿਆਇਆ ਹੈ। ਕੋਈ ਸਿਧ ਨਾਥੁ ਜਤੀ ਜਾਉ ਉਸ ਕੋ ਜੀਤੋ। ਤਉ ਈਹਾ ਆਵਣੇ ਨਾ ਪਾਏ। ਮਛਿੰਦ੍ਰਨਾਥ ਕਹਿਆ, ਮੈਂ ਜਾਤਾ ਹੋਂ ਕਉਣ ਮਾਈ ਮੂਡਾ ਹੈ ਮਛਿੰਦ੍ਰ ਨਾਥਿ ਗੁਰੂ ਨਾਨਕ ਨੂੰ ਆਇ ਬਚਨ ਕੀਤੋਸੁ, ਆਖਿਉਸੁ, ਅਰੇ ਬਾਲਾ ਇਹਾ ਤੂੰ ਆਇਆ ਹੈ ਕੁਛ ਸਕਤ ਰਾਖਤਾ ਹੈਂ। ਗੁਰੂ ਨਾਨਕ ਕਹਿਆ, ਆ ਮੰਗੁ ਮਛਿਦ੍ਰ ਨਾਥਿ ਜੋ ਮੰਗੇ ਸੋ ਤੈਨੂੰ ਕਰਤਾਰ ਪਾਸੋਂ ਦੇਵਾਈਏ। ਮਛਿੰਦ੍ਰ ਨਾਥਿ ਤਮਕ ਖਾਇ ਕਰਿ ਬਚਨੁ ਕਹਿਆ :–(ਕਵਿਤਾ ਵਿਚ ਪ੍ਰਸ਼ਨ ਉਤਰ ਹਨ)

ਤਾਂ ਮਛਿੰਦ੍ਰ ਨਾਥਿ ਜਾਇ ਗੋਰਖ ਪਾਸਿ ਕਹਿਆ ਸੁਣੋ, ਨਾਥ ਜੀਉ, ਵੋ ਅਉਰੁ ਰੂਪ ਹੈ ਉਸਕੀ ਮਲ ਮੂਤ ਕੀ ਤੋ ਦੇਹੀ ਨਾਹੀ। ਤਉ ਭਰਥਰੀ ਨਾਥ ਕਹਿਆ, ਗੁਰੂ ਜੀ ਮੈਂ ਜਾਤਾ ਹੋਂ। ਭਰਥਰੀ ਆਇ ਕੇ ਆਖਿਉਸੁ ਅਦੇਸ ਹੋ ਬਾਲੇ ਆਦੇਸ। ਗੁਰੂ ਨਾਨਕ ਕਹਿਆ ਅਦੇਸੁ ਹੋ ਭਰਥਰੀ ਨਾਥ ਏਕੰਕਾਰ ਕੋ ਆਦੇਸ। ਫੇਰਿ ਭਰਥਰੀ ਕਹਿਆ ਅਤੇ ਬਾਲੇ ਕਹਾ ਸੋ ਆਇਆ ਕਉਣ ਹੋਤੇ ਹੋ ਕਉਣ ਨਾਂਉ ਹੈ। ਹੋਤੇ ਹੈਂ ਨਿਰੰਕਾਰ ਕੇ ਆਏ ਹੈਂ ਬੇਗਮ ਪੁਰ ਤੇ ਨਾਉਂ ਹੈ ਨਾਨਕ ਨਿਰੰਕਾਰੀ। (ਕਵਿਤਾ ਵਿਚ ਵਾਤਾਵਰਲਾਪ)

ਤਾ ਭਰਥਰੀ ਨਾਥ ਵੀ ਹਉਲਾ ਹੋਇ ਗਇਆ। ਜਾ ਇਤਨੀ ਗੁਰੂ ਅੰਗਦ ਹਕੀਕਤ ਸੁਣੀ ਤਾਂ ਗੁਰੂ ਅੰਗਦ ਬਾਲੇ ਨੂੰ ਪੁਛਿਆ, ਭਾਈ ਬਾਲਾ ਦੇਹ ਤੇਰੇ ਹਜੂਰ ਹੋਈ ਹੈ। ਤਾਂ ਬਾਲੇ ਸੰਧੂ ਆਖਿਆ ਗੁਰੂ ਮੇਰੇ ਹਜੂਰ ਹੋਈ ਹੈ, ਤਾਂ ਗੁਰੂ ਅੰਗਦ ਮਗਨ ਹੋਇ ਗਇਆ। ਸਤਿ ਦਿਨ ਅਤੇ ਸਤਿ ਰਾਤੀ ਬਿਦੇਹ ਰਹਿਆ ਕੋਈ ਬੁਲਾਇ ਸੰਘੇ ਨਾਹੀ ਨਾ ਕੁਝ ਖਾਵਣ ਨ ਕੁਝ ਪੀਵਣ ਨਾ ਨਾਵ੍ਹਣੁ ਨਾ ਧੋਵਣ, ਏਹਾ ਧੁਮ ਪਇ ਗਈ ਜਿ ਗੁਰੂ ਅੰਗਦ ਸਮਾਇ ਗਇਆ। ਜਾ ਅਠਵਾ ਦਿਨ ਹੋਇਆ ਤਾਂ ਸਵਾ ਪਹਿਰ ਦਿਨ ਚੜਿਆ ਸੀ ਤਾਂ ਗੁਰੂ ਅੰਗਦ ਦੇਹਿ ਵਿਚਿ ਆਇਆ। ਤਾਂ ਗੁਰੂ ਅੰਗਦ ਬੋਲਿਆ, ਭਾਈ ਬਾਲੇ ਨੂੰ ਸਦੋ। ਬਾਲੇ ਸੰਧੂ ਆਇ ਮਥਾ ਟੇਕਿਆ। ਤਾਂ ਗੁਰੂ ਅੰਗਦ ਕਹਿਆ, ਭਾਈ ਬਾਲਾ ਏਹ ਸਭੋ ਅੰਬ੍ਰਿਤ ਤੇਰੇ ਹਿਸੇ ਆਹਾ।

## ਸਿਧਾਂ ਨਾਲ ਗੋਸ਼ਟ

ਆਖੁ ਭਾਈ ਬਾਲਾ ਆਖੁ, ਅਗੇ ਕਿਆ ਹੋਇਆ। ਫੇਰਿ ਬਾਲਾ ਸੰਧੂ ਬੋਲੇ ਨਾਹੀ। ਸਤ ਪਹਰ ਬਿਦੇਹ ਰਹਿਆ। ਜਾਂ ਬਾਲਾ ਦੇਹਿ ਵਿਚਿ ਆਇਆ ਤਾਂ ਬਾਲਾ ਲਗਾ ਲਿਖਾਵਣ। ਤਾਂ ਫੇਰਿ ਗੁਰੂ ਨਾਨਕ ਸਿਲਕਾ ਪਰਬਤ ਤੇ ਜਾਇ ਚੜੇ। ਤਾਂ ਚੰਦਮ੍ਰਾ ਦਿਸਿਆਵਣੋ ਰਹਿ ਗਇਆ। ਤਾਂ ਫੇਰਿ ਮਰਦਾਨੇ ਪੁਛਿਆ ਜੀ ਹੁਣ ਤਾਂ ਚੰਦ੍ਰਮਾ ਨਜਰ ਨਾਹੀ ਆਵਦਾ। ਤਾਂ ਗੁਰੂ ਨਾਨਕ

ਕਹਿਆ ਮਰਦਾਨਾ ਹੇਠਿ ਦੇਖ। ਮਰਦਾਨਾ ਹੇਠਿ ਲਗਾ ਦੇਖਣ ਦੇਖੇ ਤਾਂ ਚੰਦ੍ਰਮਾ ਹੇਠਿ ਨਜਰਿ ਆਂਵਦਾ ਹੈ। ਤਾਂ ਫੇਰਿ ਮਰਦਾਨੇ ਪੁਛਿਆ ਗੁਰੂ ਜੀ ਅਸੀਂ ਚੰਦ੍ਰਮੇ ਕੋਲੋਂ ਉਪਰਿ ਆਏ। ਤਾਂ ਫੇਰਿ ਗੁਰੂ ਨਾਨਕ ਬੋਲਿਆ ਮਰਦਾਨਾ ਅਗੇ ਵਡੀਆ ਜਾਹਗਾ ਹੈਨਿ। ਫੇਰਿ ਮਰਦਾਨੇ ਆਖਿਆ, ਜੀ ਕੇਹੀਆ ਜੇਹੀਆ ਹੈਨਿ। ਤਾਂ ਫੇਰਿ ਗੁਰੂ ਨਾਨਕ ਆਖਿਆ ਮਰਦਾਨਾ ਅਗੇ ਸੁਮੇਰ ਤੇ ਸਿਧ ਮੰਡਲੀ, ਹੋਰ ਉਥੇ ਦਤਾ ਤ੍ਰੂਉ ਅਉਰ ਧਰੂ ਤਾਰਾ ਹੈ। ਅਤੇ ਕੁਬੇਰ ਰਖੀਸੁਰ ਹੈ। ਜਿਸ ਦੇ ਹਵਾਲੇ ਸਾਰੀ ਮਾਇਆ ਹੈ। ਅਤੇ ਉਸ ਅਗੇ ਮਹਾ ਦੇਉ ਭੰਡਾਰੀ ਹੈ ਅਤੇ ਉਹ ਆਪ ਪਿੰਗੁਲਾ ਹੈ ਅਤੇ ਉਸ ਉਪਰਿ ਕਉਲਾਸ ਹੈ। ਜਿਥੇ ਧਰੂ ਭਗਤ ਕਾ ਮੰਡਲ ਹੈ। ਤਿਸ ਤੇ ਉਪਰਿ ਨਿਰੰਕਾਰ ਕਰਤਾਰ ਬੈਠਾ ਹੈ, ਜੋਤਿਸਰੂਪੀ। ਤਾਂ ਮਰਦਾਨੇ ਫੇਰਿ ਪੁਛਿਆ ਜੀ ਇਥੋ ਸੁਮੇਰ ਕਿਤਨਾ ਦੂਰ ਹੈ। ਤਾਂ ਫੇਰ ਗੁਰੂ ਨਾਨਕ ਬੋਲਿਆ। ਮਰਦਾਨਾ ਇਥੋਂ ਤਿਹਤਰ ਹਜਾਰ ਜੋਜਨ ਹੈ।

ਇਤਨੀ ਗੋਸਟ ਹੋਂਦੀ ਆਹੀ। ਜੋ ਭੰਗਰ ਨਾਥ ਜੋਗੀ ਪਹੁਚਿ ਕਰ ਆਇਆ। ਆਉਂਦੇ ਹੀ ਲਗਾ ਆਖਣ ਅਰੇ ਮਾਈ ਮੁੰਡੇ ਅਗੇ ਕਹਾਂ ਆਵਤਾ ਹੈ ਤੇਰੀ ਤੋ ਗਮ ਨਾਹੀਂ। ਤਾਂ ਗੁਰੂ ਸਬਦ ਅੰਗ ਸਲੋਕ ਕਹਿਆ :-

ਮਾਈ ਹਮਾਰੀ ਮਨਸਾ ਹੋਤੀ ਤਿਸ ਕਾ ਮੂੰਡ ਮੁਡਾਇਆ।
ਦੁਰਮਤਿ ਹਮਾਰੀ ਦਾਦੀ ਕਹੀਏ ਤਿਸ ਕਾ ਕੰਨ ਛਿਦਾਇਆ।
ਮਾਨੁ ਹਮਾਰਾ ਦਾਦਾ ਕਹੀਐ ਸੋ ਤੋ ਸਬਦ ਜਲਾਇਆ॥

ਤਾਂ ਭੰਗਰ ਨਾਥ ਭੀ ਹਉਲਾ ਹੋਇ ਗਇਆ ਤਾਂ ਫੇਰਿ ਗੁਰੂ ਨਾਨਕ ਕਹਿਆ, ਕਿਉ ਭਾਈ ਬਾਲਾ ਕਿਉਂ ਰਜਾਇ ਹੈ। ਤਾਂ ਬਾਲੇ ਆਖਿਆ, ਜੀ ਜੋ ਤੁਸਾਡੀ ਰਜਾਇ। ਫੇਰ ਗੁਰੂ ਨਾਨਕ ਮਰਦਾਨੇ ਨੂੰ ਪੁਛਿਆ, ਕਿਉਂ ਮਰਦਾਨਾ ਕਿਉਂ ਕਰਿ ਰਜਾਇ ਹੈ। ਤਾਂ ਮਰਦਾਨੇ ਆਖਿਆ ਜੀ ਵਤ ਕਦ ਇਧਰ ਆਂਵਦੇ। ਆਹ ਦੇਖਿ ਜਾਈਏ। ਤਾਂ ਗੁਰੂ ਨਾਨਕ ਕਹਿਆ ਭਲਾ ਮਰਦਾਨਾ ਤੇਰਾ ਆਖਿਆ ਮੰਨਣਾ।

ਉਥੋਂ ਕੂਨਾ ਪਰਬਤ ਨੂੰ ਚਲੇ .....ਕਨੀਫਾ ਸਿਧਾ ਆਇਆ। ਤਾਂ ਗੁਰੂ ਨਾਨਕ ਨੂੰ ਮਰਦਾਨੇ ਪੁਛਿਆ, ਗੁਰੂ ਜੀ ਤੁਸੀਂ ਕਿਉਂ ਹਸੇ। ਤਾਂ ਫੇਰਿ ਗੁਰੂ ਨਾਨਕ ਬੋਲਿਆ ਮਰਦਾਨਾ ਏਹੁ ਜੋਗੀ ਜੋ ਆਇਆ ਦੇਖਨਾ ਹੈ, ਸੋ ਗੋਰਖ ਦਾ ਚੇਲਾ ਹੈ। ਗੋਰਖ ਅਸਾਂ ਉਪਰ ਚੜਤਾਂ ਕਰਿ ਕਰਿ ਭੇਜਦਾ ਹੈ। ਮਰਦਾਨੇ ਆਖਿਆ ਜੀ ਜੇ ਮੈਨੂੰ ਆਖੋ ਤਾਂ ਏਸਿ ਜੋਗੀ ਨੂੰ ਚਡਿਉ ਗਟਿਉ ਕਰ ਮਾਰਾ। ਤਾਂ ਗੁਰੂ ਨਾਨਕ ਕਹਿਆ ਮਰਦਾਨੇ ਇਥੇ ਚਡਿਆ, ਗਟਿਆ ਦੀ ਲੜਾਈ ਨਹੀਂ। ਏਥੇ ਜੋ ਹੈ ਸੋ ਸਬਦ ਦੀ ਲੜਾਈ ਹੈ। ਤਾਂ ਮਰਦਾਨੇ ਕਹਿਆ, ਜੀ ਭਲਾ ਹੋਵੇ ਜੀ ਤਾਂ ਕਨੀਫੇ ਕਹਿਆ ਸੁਣ ਤੋ ਰੇ ਬਾਲੇ ਤੂੰ ਈਹਾਂ ਕਿਉਂ ਕਰਿ ਆਇਆ ਹੈਂ। ਤਾਂ ਗੁਰੂ ਨਾਨਕ ਕਹਿਆ, ਹਮ ਆਏ ਹੈਂ ਨਿਰੰਕਾਰ ਦੇ ਦਰਸਨ ਤਾਂਈ। ਤਾਂ ਕਨੀਫੇ ਕਹਿਆ ਰੇ ਬਾਲਾ ਅਗੇ ਭੀ ਨਿਰੰਕਾਰ ਕਾ ਦਰਸਨ ਕੀਆਂ ਹੈ। ਕੇ ਅਬੀ ਆਇਆ ਹੈਂ। ਤਾਂ ਗੁਰੂ ਨਾਨਕ ਕਹਿਆ, ਸੁਣਿ ਕਨੀਫਾ ਜੋਗੀਆ ਹਮੇ ਅਗੇ ਭੀ ਦਰਸ਼ਨ ਕੀਆ ਹੈ ਤੋ ਅਬ ਭੀ ਆਏ ਹੈਂ। ਜੋ ਅਗੇ ਨਾ ਕੀਆ ਹੋਤਾ ਤੋ ਅਬ ਕਹਾ ਸੋ ਆਵਤੇ। ...(ਕਵਿਤਾ ਵਿਚ ਗਲ ਬਾਤ)....

ਤਾਂ ਕਨੀਫਾ ਸਿਧ ਭੀ ਫਿਰਿ ਗਇਆ। ਤਾਂ ਮਰਦਾਨੇ ਆਖਿਆ ਜੀ ਹੁਣਿ ਅਗੇ ਚਲੇ। ਤਾਂ ਗੁਰੂ ਨਾਨਕ ਆਖਿਆ, ਕਿਉਂ ਮਰਦਾਨਾ ਉਤਾਵਲਾ ਹੋਇਆ ਹੈ ਅਜੇ ਤਾਂ ਸਿਧਾਂ ਦਾ ਤਮਾਸਾ ਦੇਖ। ਤਾਂ ਮਰਦਾਨੇ ਆਖਿਆ ਭਲਾ ਜੀ।

ਤਾਂ ਫੇਰਿ ਹਨੀਫਾ ਸਿਧ ਆਇਆ ਆਇ ਕਰਿ ਆਖਿਆਉਸ ਅਦੇਸ ਹੋ ਬਾਲਾ ਆਦੇਸ। ਤਾਂ ਗੁਰੂ ਨਾਨਕ ਬੋਲਿਆ ਆਦੇਸ। ਨਿਰੰਕਾਰ ਪੁਰਖ ਕੋ ਆਦੇਸ ਆਉ ਹਨੀਫਾ ਸਿਧੁ। ਤਾਂ ਹਨੀਫਾ ਚਮਕਿਆ ਕਹਿਉਸੁ ਰੇ ਬਾਲਾ ਤੂੰ ਮੁਝੇ ਕਿਆ ਜਾਣਤਾ ਹੈ। ਤਾਂ ਗੁਰੁ ਨਾਨਕ ਕਹਿਆ ਹਨੀਫਾ ਤੂੰ ਰਾਜੇ ਕੰਕਕਰਨਿ ਕਾ ਬੇਟਾ ਥਾ ਤੁਮਾਰਾ ਨਗਰ ਸੀਲਾ ਪੁਰ ਥਾ ।.... (ਪਿਛਲੇ ਜਨਮ ਦਾ ਹਾਲ ਦਸਿਆ ਹੈ।)....

ਤਾਂ ਹਨੀਫਾ ਗੁਰੂ ਨਾਨਕ ਦੇ ਚਰਣਾ ਤੇ ਹਥੁ ਰਖਿ ਕੇ ਜਾਂਦਾ ਰਹਿਆ।

ਤਾਂ ਫੇਰਿ ਗੋਪੀ ਚੰਦ ਨੂੰ ਆਖਿਆ ਗੋਰਖ, ਰੇ ਪੂਤਾ ਤੂੰ ਜਾਇ ਕਰਿ ਉਪਦੇਸਿ ਲਿਆਉ।

ਗੋਪੀ ਚੰਦ ਕਹਿਆ, ਪਿਤਾ ਜੀ ਭਲਾ। ਗੋਪੀ ਚੰਦ ਆਇ ਨਾਨਕ ਨੂੰ ਅਦੇਸ ਕਹਿਆ, ਆਦੇਸ ਤਪਾ ਆਦੇਸ। ਤਾਂ ਗੁਰੂ ਨਾਨਕ ਕਹਿਆ, ਆਦੇਸ ਏਕੰਕਾਰ ਕੋ ਆਦੇਸ। ....(ਕਵਿਤਾ ਵਿਚ ਪ੍ਰਸ਼ਨ ਉਤਰ)....

ਤਾਂ ਗੋਪੀ ਚੰਦ ਕਹਿਆ, ਚਲੋ ਨਾਨਕ ਤਪਾ ਸਿਧ ਮੰਡਲੀ ਦਰਸਨ ਲੇਹੋ ਦੇਹੋ। ਤਾਂ ਗੁਰੂ ਨਾਨਕ ਕਹਿਆ, ਚਲੋ ਗੋਪੀ ਚੰਦ ਹਮ ਸਹਿਜ ਸਿਉ ਆਵੇਂਗੇ। ਗੋਪੀ ਚੰਦ ਸੁਪ੍ਰਸੰਨ ਹੋਇ ਗਇਆ। ਗੋਰਖ ਗੋਪੀ ਚੰਦ ਨੂੰ ਪੁਛਿਆ, ਕਹੁ ਰੇ ਬਾਲੇ ਕਿਆ ਦੇਖਿਆ। ਗੋਪੀ ਚੰਦ ਕਹਿਆ ਸੁਣੋ ਪਿਤਾ ਜੀ ਉਹ ਤੋ ਤਤ ਸਰੂਪੀ ਹੈ। ਆਪੇ ਹੀ ਆਵਤਾ ਹੈ। ਤਬ ਭਰਥਰੀ ਆਪਣੇ ਚਿਤਿ ਕਰੋਧਮਾਨ ਹੋਇ ਕਰਿ ਕਹਿਉਸੁ, ਗੁਰੂ ਜੀ ਫੇਰਿ ਮੈਂ ਜਾਤਾ ਹੋਂ। ਤਬ ਗੋਰਖ ਕਹਿਆ, ਜਾਹ ਭਰਥਰੀ ਜਾਉ ਉਪਦੇਸ ਲਿਆਉ।...

ਫੇਰ ਭਰਥਰੀ ਕਹਿਆ, ਚਲੁ ਰੇ ਨਾਨਕ, ਈਹਾ ਤਕ ਆਇ ਪਹੁਚਾਹਿ ਕਿਉ ਖਾਲੀ ਫਿਰ ਜਾਤਾ ਹੈ। ਭਰਥਰੀ ਵਾਚ:-

ਲੇਹੁ ਪਿਆਲਾ ਨਾਨਕ ਪੀਉ। ਅੰਮ੍ਰਿਤ ਰਸਨਾ ਮਨੁ ਹੋਵੀ ਖੀਉ।

ਤਾਂ ਗੁਰੂ ਨਾਨਕ ਸਬਦ ਬੋਲਿਆ:-

ਗੁੜੁ ਕਰਿ ਗਿਆਨੁ ਧਿਆਨੁ ਕਰਿ ਧਾਵੈ ਕਰਿ ਕਰਣੀ ਕਸੁ ਪਾਈਐ॥<br>ਭਾਠੀ ਭਾਉ ਪ੍ਰੇਮ ਦਾ ਪੋਚਾ ਇਤੁ ਰਸਿ ਅਮਿਉ ਚੁਆਈਐ॥

ਭਰਥਰੀ ਭੀ ਦੂਸਰੀ ਵਾਰੀ ਹਉਲਾ ਹੋਇ ਗਇਆ। ਫੇਰਿ ਭੂਤਵਾ ਸਿਧੁ ਆਇਆ॥.... ਤਾਂ ਭੂਤਵਾ ਸਿਧ ਭੀ ਫਿਰਿ ਗਇਆ। ਤਾਂ ਫੇਰਿ ਲਹੂ ਰੂਪ ਸਿਧੁ ਆਇਆ। ਤਾਂ ਲਹੂ ਰੂਪੇ ਸਿਧ ਗੁਰੂ ਨਾਨਕ ਨੂੰ ਆਇ ਆਦੇਸ ਕਹਿਆ, ਅਦੇਸ ਹੋ ਨਾਨਕ ਬਾਲ਼ਾ ਆਦੇਸੁ।..... (ਕਵਿਤਾ ਵਿਚ ਪ੍ਰਸ਼ਨ ਉਤਰ).....

ਲਹੂਰੂਪਾ ਸਿਧ ਭੀ ਬੋਲਿ ਗਇਆ। ਤਾਂ ਗੋਰਖ ਲਹੂਰੂਪੇ ਨੂੰ ਪੁਛਿਆ, ਕਿਉਂ ਬਾਲੇ ਦੇਹ ਬਾਤਾਂ। ਤਾਂ ਲਹੂਰੂਪੇ ਕਹਿਆ, ਨਾਥ ਜੀ ਉਹ ਤੋ ਅਟਕਤਾ ਕਹੀ ਨਾਹੀ...ਤਾਂ ਗੋਰਖ ਨਾਥ ਕਹਿਆ ਪੂਤਾ ਗੋਪੀ ਚੰਦ ਮੈਂ ਜਾਣਤਾ ਹੋਂ ਪਰੁ ਏਹ ਸਿਧੋ ਕਾ ਮਾਨੁ ਉਤਰਨੇ ਦੋ। ਤਾਂ ਚਰਪਟ ਨਾਥ ਜੋਗੀ ਆਇਆ। ਚਰਪਟ ਨਾਥ (ਕਵਿਤਾ ਵਿਚ ਗੁਰੂ ਨਾਨਕ ਨਾਲ ਪ੍ਰਸ਼ਨ ਉਤਰ)...

ਤਾਂ ਚਰਪਟ ਨਾਥ ਭੀ ਫਿਰਿ ਗਇਆ। ਜਾਇ ਗੋਰਖ ਨੂੰ ਕਹਿਆ, ਉਸ ਕਹਿਆ ਸੁਣਿ ਨਾਥ ਜੀ ਨਾਨਕ ਪੂਰਾ ਜੋਗੀ ਸਰੂਪ ਹੈ। ਤਾਂ ਗੋਰਖ ਕਹਿਆ, ਹਾਂ ਚਰਪਟ ਨਾਥ ਮੈਂ ਜਾਣਤਾ ਹੋਂ। ਤਾਂ ਗੋਰਖ ਕਹਿਆ, ਕਿਉ ਝੰਗਰ ਨਾਥ। ਤਾਂ ਝੰਗਰ ਨਾਥ ਕਹਿਆ ਮੈਂ ਜਾਤਾ ਹੋ ਨਾਥ ਜੀ ਦੇਖੋ ਕੈਸਾ ਕੁ ਮਾਈ ਮੂੰਡਾ ਹੈ। (ਕਵਿਤਾ ਵਿਚ ਗੁਰੂ ਨਾਨਕ ਨਾਲ ਪ੍ਰਸ਼ਨ ਉਤਰ).....

ਤਾਂ ਭੰਗਰ ਨਾਥ ਬਹੁਤ ਸਰਮਿੰਦਾ ਹੋਇ ਗਇਆ।

## ਹੰਦਾਲ ਬਾਰੇ ਭਵਿਖ ਬਚਨ

ਤਾਂ ਮਰਦਾਨੇ ਆਖਿਆ, ਜੀ ਤੂੰ ਤਾਂ ਕੋਈ ਉਹ ਨਿਰੰਕਾਰ ਹੈਂ। ਤੇਰੇ ਆਗੇ ਕੋਈ ਨਾਹੀਂ ਠਹਰਦਾ ਸਭੇ ਭਸਮ ਹੋਇ ਜਾਂਦੇ ਹੈਨਿ। ਤਾਂ ਗੁਰੂ ਨਾਨਕ ਬੋਲਿਆ, ਮਰਦਾਨਾ ਅਸਾਨੂੰ ਕਰਤਾਰ ਏਡੋ ਗੁਰੂ ਮਿਲਾਇਆ ਹੈ। ਅਤੇ ਬਿਨਿ ਨਿਰੰਕਾਰ ਥੀ ਹੋਰੁ ਅਸਾਡੀ ਦ੍ਰਿਸਟਿ ਤਲੇ ਕੋਈ ਨਾਹੀਂ ਆਂਵਦਾ। ਅਤੇ ਮਰਦਾਨਾ ਕਬੀਰ ਭਗਤੁ ਜੋ ਆਹਾ ਉਸ ਦਾ ਕਦਮ ਅਸਾਥੋ ਭੀ ਅਗੇ ਆਹਾ। ਅਗੇ ਕਬੀਰ ਜੇਹਾ ਭਗਤੁ ਕੋਈ ਨਾਹੀਂ ਹੋਇਆ। ਤਾਂ ਫੇਰਿ ਮਰਦਾਨੇ ਆਖਿਆ, ਜੀ ਤੁਸਾਥੋਂ ਭੀ ਕਬੀਰ ਵਧਿ ਹੋਇਆ। ਤਾਂ ਗੁਰੂ ਨਾਨਕ ਆਖਿਆ, ਮਰਦਾਨਾ ਕਈ ਜੁਗ ਬੀਤਦੇ ਰਹੇ ਅਤੇ ਕਈ ਸਾਧ ਭਗਤ ਹੋ ਹੋ ਬੀਤੇ ਵਡੇ ਵਡੇ। ਪਰੁ ਨਿਰੰਕਾਰ ਦਾ ਦੇਹਿ ਵਿਚ ਦਰਸਨ ਕਿਸੇ ਨੂੰ ਨਾਹੀਂ ਹੋਇਆ। ਹਿਕਸੇ ਕਬੀਰ ਭਗਤ ਨੂੰ ਦੇਹਿ ਵਿਚ ਦਰਸਨ ਹੋਇਆ ਹੈ। ਇਸ ਵਾਸਤੇ ਵਡਾ ਭਗਤ ਹੈ। ਕਬੀਰ ਦੀ ਭਗਤ ਨਾਲਿ ਕਿਸੇ ਦੀ ਭਗਤਿ ਨਾਹੀਂ ਲਗਦੀ। ਅਰੇ ਮਰਦਾਨੇ ਕਬੀਰ ਤੇ ਨਿਰੰਕਾਰ ਵਿਚ ਭੇਦੁ ਕੁਝ ਨਾ ਆਹਾ। ਤਾਂ ਫੇਰਿ ਮਰਦਾਨੇ ਪੁਛਿਆ, ਜੀ ਕਿਸੇ ਹੋਰਸ ਭੀ ਦਰਸਨ ਕੀਤਾ ਕੇ ਨਾਹੀਂ ਕੀਤਾ। ਤਾਂ ਗੁਰੂ ਨਾਨਕ ਕਹਿਆ, ਮਰਦਾਨਾ ਹੋਰਸੁ ਕਿਸੇ ਨਾਹੀ ਕੀਤਾ ਅਸਾਨੂੰ ਕਰਤਾਰੁ ਲਿਆਇਆ ਹੈ। ਤਾਂ ਫੇਰਿ ਮਰਦਾਨੇ ਪੁਛਿਆ, ਜੀ ਤੁਸਾਥੋ ਭੀ ਵਤਿ (ਵਧ) ਹੋਇਆ। ਤਾਂ ਫੇਰਿ ਗੁਰੂ ਨਾਨਕ ਕਹਿਆ, ਮਰਦਾਨਾ ਅਸਾਂ ਵਿਚਿ ਕਾਈ ਕਸਰ ਰਹਿ ਗਈ ਹੋਸੀ ਪਰ ਉਸ ਵਿਚਿ ਕਾਈ ਮੀਨ ਮੇਖ ਰਹੀ ਨਾਹੀਂ। ਤਾਂ ਫੇਰਿ ਮਰਦਾਨੇ ਆਖਿਆ, ਜੀ ਉਸ ਜੇਹਾ ਕੋਈ ਹੋਰੁ ਭੀ ਹੋਸੀ। ਗੁਰੂ ਨਾਨਕ ਕਹਿਆ ਮਰਦਾਨਾ, ਹਿਕ ਜਿਟੇਟਾ ਹੋਸੀ ਅਸਾਥੋਂ ਪਿਛੇ ਪਰੁ ਉਹ ਅਸਾਡੀ ਆਣਿ ਰਖ਼ਸੀ ਸਉ ਵਰਾ ਅਸੀ ਦੇਹ ਛਡੀਏਗੇ ਤਾਂ ਪਿਛੈ ਹੋਵੇਗਾ। ਫਿਰਿ ਮਰਦਾਨੇ ਆਖਿਆ, ਜੀ ਜੋ ਤੁਸਾਥੋ ਹੋਵੇਗਾ ਤਾ ਤੁਸਾਡੀ ਆਣਿ ਕਿਉਂ ਰਖੇਗਾ। ਤਾਂ ਫੇਰਿ ਗੁਰੂ ਨਾਨਕ ਕਹਿਆ, ਮਰਦਾਨਾਂ ਇਸ ਵਾਸਤੇ ਮੰਨੇਗਾ ਜੋ ਗੁਰੂ ਅਸਾਨੂੰ ਮਿਲਿਆ ਸੋ ਉਸ ਨੂੰ ਭੀ ਉਹੋ ਮਿਲੇਗਾ। ਤਾਂ ਫੇਰਿ ਮਰਦਾਨੇ ਪੁਛਿਆ, ਜੀ ਕੇਹੜੇ ਥਾਇ ਕੇਹੜੇ ਮੁਲਖ ਹੋਵੇਗਾ। ਤਾਂ ਗੁਰੂ ਨਾਨਕ ਕਹਿਆ, ਮਰਦਾਨਾ, ਵਟਾਲੇ ਦੇ ਪਰਗਨੇ ਵਿਚਿ ਹੋਵੇਗਾ। ਤਾਂ ਫੇਰਿ ਮਰਦਾਨੇ ਆਖਿਆ, ਜੀ ਤੁਸਾਂ ਜੇਹਾ ਹੋਸੀ। ਤਾਂ ਗੁਰੂ ਨਾਨਕ ਆਖਿਆ, ਮਰਦਾਨਾ ਅਸਾਥੋਂ ਭੀ ਵਧਿ ਹੋਸੀ ਪਰੁ ਵਡਾ ਗੁਰਮੁਖਿ ਹੋਸੀ ਗੁਰੂ ਭਾਂਈ ਕਰਿ ਕੇ ਆਣਿ ਮੰਨੀ ਸੀ। ਇਕੇ ਕਬੀਰ ਭਗਤ ਨੂੰ ਇਕੇ ਅਸਾਂ ਨੂੰ ਇਕੇ ਉਸ ਨੂੰ ਹੋਸੀ। ਫਿਰ ਮਰਦਾਨੇ ਆਖਿਆ, ਜੀ ਹੁਣਿ ਅਗੇ ਚਲੋ। ਤਾਂ ਗੁਰੂ ਨਾਨਕ ਕਹਿਆ, ਭਲਾ ਮਰਦਾਨਾ ਚਲਦੇ ਆਹੇ। ਤਾ ਮੀਨਾ ਪਹਾੜ ਨੂੰ ਚਲੇ। ਜਾਇ ਮੀਨਾ ਪਰਬਤ ਉਪਰਿ ਖੜੇ ਹੋਏ....।

## ਸਿਧ ਮੰਡਲੀ ਨਾਲ ਚਰਚਾ

ਤਾਂ ਮਰਦਾਨੇ ਆਖਿਆ, ਜੀ ਅਗੇ ਸੁਮੇਰੁ ਕਿਤਨਾ ਰਹਿਆ। ਗੁਰੂ ਨਾਨਕ ਆਖਿਆ, ਦਸ ਹਜਾਰ ਜੋਜਨ ਰਹਿਆ....ਤਾਂ ਮਰਦਾਨੇ ਆਖਿਆ, ਜੀ ਇਹ ਭੀ ਨਿਸਾ ਹੋਈ ਪਰੁ ਹੁਣਿ ਚਲੋ ਸੁਮੇਰ ਉਤੇ। ਤਾਂ ਫੇਰਿ ਗੁਰੂ ਨਾਨਕ ਕਹਿਆ, ਮਰਦਾਨੇ ਅਜੇ ਸਿਧ ਮੰਡਲੀ ਨੂੰ ਵਿਚਿ ਵੀਚਾਰਿ ਹੋਂਦੇ ਹੈਨਿ, ਦੇਖੁ ਕਾਈ ਸਾਇਤ, ਮਰਦਾਨੇ ਆਖਿਆ, ਭਲਾ ਜੀ। ਤਾਂ ਸਿਧ ਮੰਡਲੀ ਨੂੰ ਗੋਰਖ ਪੁਛਿਆ, ਕਿਉ ਰੇ ਸਿਧੋ। ਤਾਂ ਸੰਘਰ ਨਾਥ ਕਹਿਆ, ਕਿਉ ਨਾਥ ਜੀ ਆਗਿਆ ਕਰੋ

ਤੋ ਮੈਂ ਜਾਤਾ ਹੋਂ। ਤਾਂ ਗੋਰਖ ਕਹਿਆ, ਸੰਘਰ ਨਾਥ ਬੋਲਣੇ ਕੀ ਸਕਤ ਹੈ। ਤਾਂ ਸੰਘਰ ਨਾਥ ਕਹਿਆ, ਗੁਰੂ ਜੀ ਕਿਆ ਨਾਨਕ ਤਪਾ ਹੈ। ਗੋਰਖ ਕਹਿਆਂ, ਜਾਉ ਨਾਥ ਜੀ। ਤਾਂ ਸੰਘਰ ਨਾਥ ਆਇਆ ਪਰੁ ਵਡੇ ਤਾਉ ਨਾਲਿ। ਆਉਂਦੇ ਹੀ ਆਖਿਉਸੁ ਅਰੇ ਮਾਈ ਮੂੰਡੇ ਆਦੇਸੁ। ਨਾਨਕ ਬੋਲਿਆ ਨਾਹੀਂ ਪਰ ਹੋਂਠਾ ਵਿਚ ਮੁਸਕਿਆ। ਤਾਂ ਫੇਰਿ ਸੰਘਰ ਨਾਥ ਕਹਿਆ, ਅਰੇ ਮਾਈ ਮੂੰਡੇ ਬੋਲਤਾ ਕਿਉਂ ਨਾਹੀ। ਤਾਂ ਗੁਰੂ ਨਾਨਕ ਬੋਲਿਆ:-

ਮਾਈ ਮੂੰਡਾ ਗੋਰਖ ਕਹੀਏ ਜਿਨਿ ਤੁਮ ਕੋ ਅਕਲਿ ਨ ਦੀਨੀ।

(ਸੰਘਰ ਨਾਥ ਤੇ ਗੁਰੂ ਨਾਨਕ ਦਾ ਕਵਿਤਾ ਵਿਚ ਵਾਰਤਾਲਾਪ)

ਸੰਘਰ ਨਾਥ ਭੀ ਸਰਮਿੰਦਾ ਹੋਇ ਗਇਆ। ਤਾਂ ਮਰਦਾਨੇ ਆਖਿਆ, ਜੀ ਮੈਂ ਇਥੇ ਵਡਾ ਤਮਾਸਾ ਡਿਠਾ। ਫੇਰਿ ਗੁਰੂ ਨਾਨਕ ਕਹਿਆ, ਆਖੁ ਮਰਦਾਨਾ, ਕਹੇ ਤਮਾਸਾ ਡਿਠੋ। ਫੇਰਿ ਮਰਦਾਨੇ ਆਖਿਆ, ਜੀ ਏ ਜੋ ਪਹਾੜੁ ਹੈ ਏਹੁ ਕੇਹੀਆਂ ਲਹਿਰਾਂ ਦੇਂਦਾ ਹੈ। ਨਾ ਜਾਪਦਾ ਹੈ ਸੁਇਨਾ ਨਾ ਜਾਪਦਾ ਹੈ ਰੂਪਾ ਨਾ ਜਾਪਦਾ ਹੈ ਮੋਤੀ ਹੈਨਿ। ਨਾ ਜਾਪਦੇ ਹੈਨਿ ਲਾਲ ਜਵਾਹਰ ਹੈਨਿ ਨਾ ਜਾਪਦਾ ਹੈ ਹੀਰਾ ਪੰਨਾ ਹੈ। ਅਜੀ ਏਸ ਪਹਾੜ ਦਾ ਕੁਝ ਮਲੂਮ ਨਾਹੀ ਹੋਂਦਾ। ਤਾਂ ਗੁਰੂ ਨਾਨਕ ਆਖਿਆ, ਸੁਣਿ ਮਰਦਾਨਾ ਏਹੁ ਮੀਨਾ ਇਸੇ ਵਾਸਤੇ ਆਖੀਦਾ ਹੈ। ਜੋ ਇਸ ਤੇ ਕੁਦਰਤਿ ਦੀ ਮੀਨਾਕਾਰੀ ਹੈ।

ਤਾਂ ਮਰਦਾਨੇ ਆਖਿਆ ਹੁਣਿ ਚਲੋ ਸੁਮੇਰ ਉਪਰਿ। ਤਾਂ ਗੁਰੂ ਨਾਨਕ ਆਖਿਆ, ਮਰਦਾਨਾ ਉਤਾਵਲਾ ਨਾ ਹੋ। ਮਰਦਾਨੇ ਆਖਿਆ, ਭਲਾ ਜੀ। ਫਿਰਿ ਮੰਗਲ ਨਾਥ ਜੋਗੀ ਨੂੰ ਗੋਰਖ ਕਹਿਆ, ਕਿਉ ਨਾਥ ਜੀ। ਮੰਗਲ ਨਾਥ ਕਹਿਆ, ਗੁਰੂ ਜੀ ਦੇਖਣੇ ਭੇਜਤੇ ਹੋ, ਕੇ ਝਗੜਾ ਕਰਨੇ ਭੇਜਤੇ ਹੋ, ਕੇ ਉਪਦੇਸ ਦੇਣੇ ਕੋ ਭੇਜਤੇ ਹੋ। ਤਾਂ ਗੋਰਖ ਨਾਥ ਕਹਿਆ, ਨਾਥ ਜੀ ਜੋ ਤੁਮਾਰੇ ਜੀ ਆਵੇ ਸੋ ਕਰੋ। ਤਾਂ ਫਿਰਿ ਮੰਗਲ ਨਾਥ ਕਹਿਆ, ਗੁਰੂ ਜੀ ਤੁਮ ਤੋ ਪੂਰੇ ਜੋਗੀ ਸਰੂਪ ਹੈ। ਅਰੁ ਉਹ ਭੀ ਪੂਰਾ ਜੋਗੀ ਸਰੂਪ ਹੈ ਤਿਸਕਾ ਦੇਖਣਾ ਅਰੋ ਖੋਜਣਾ ਕਿਆ। ਇਕ ਬਾਰ ਖੋਜਿਆ ਦੋ ਬਾਰ ਖੋਜਿਆ ਕਹੋ ਤੋ ਬੁਲਾਇ ਲਿਆਉ। ਤਾਂ ਗੋਰਖ ਨਾਥ ਕਹਿਆ, ਸੁਣੋ ਮੰਗਲ ਨਾਥ ਐਸੀ ਤਰਾਂ ਲਿਆਉ ਜੋ ਸੇਵਕ ਹੋਇ ਆਵੇ। ਤਾਂ ਫੇਰਿ ਮੰਗਲ ਨਾਥ ਕਹਿਆ, ਗੁਰੂ ਜੀ ਸੇਵਕ ਤਿਸ ਕੋ ਕੀਜੀਤਾ ਹੈ ਆਪਸ ਤੇ ਨੀਚਾ ਹੋਤਾ ਹੈ ਤੇ ਅਰ ਆਪ ਜੈਸਾ ਹੋਵੇ ਯਾ ਆਪਸ ਤੇ ਊਚਾ ਹੋਵੇ ਤੋ ਉਹ ਕਿਉ ਕਰਿ ਸੇਵਕ ਹੋਤਾ ਹੈ। ਅਰੁ ਜੇ ਉਸ ਕੇ ਆਗੇ ਨਿਉ ਚਲੀਏ। ਅਰੁ ਉਸ ਕੇ ਅੰਤਰਿ ਗਿਆਨੁ ਉਪਜਿਆ ਹੋਵੇ ਤੇ ਵਹ ਭੀ ਆਗੇ ਸੋ ਨਿਵਿ ਖੜਾ ਹੋਵੇ। ਅਰੇ ਜੋ ਆਪ ਸੇ ਉਚਾ ਹੋਵੇ ਤੇ ਉਸ ਕੀ ਖੁਸੀ ਆਵੇ ਤੇ ਨਿਵੈ ਨਹੀਂ ਤੋ ਨਾ ਨਿਵੇਂ। ਅਰੁ ਜੇ ਕਹੋ ਤੋ ਜਾਤਾ ਹੋ। ਤਾਂ ਗੋਰਖ ਕਹਿਆ ਮੰਗਲ ਨਾਥ ਤੈ ਕੁਝ ਅਰੁ ਗੋਪੀ ਚੰਦ ਸਮਝਿਆ ਹੈ। ਅਰੁ ਘੁਘੂ ਨਾਥ ਤੋ ਬੋਲਤਾ ਨਾਹੀ। ਅਰੁ ਚਰਪਟ ਨਾਥ ਸਭੋ ਕਾ ਏਕ ਜੈਸਾ ਹੈ। ਅਰੁ ਅਉਰੁ ਨਾਥ ਸਿਧ ਖੇਸੁ ਫੇਸੁ ਹੈ। ਤੁਮਾਰੀ ਖੁਸੀ ਹੈ ਤਾਂ ਜਾਉ ਨਾਹੀਂ ਤਾਂ ਨਾ ਜਾਉ। ਮੰਗਲ ਨਾਥ ਕਹਿਆ ਗੁਰੂ ਜੀ ਮੈ ਜਾਤਾ ਹੈ। ਗੋਰਖ ਕਹਿਆ, ਜਾਉ ਤਾਂ ਮੰਗਲ ਨਾਥ ਗੁਰੂ ਨਾਨਕ ਪਾਸਿ ਆਇਆ। ਪਰਸਿਉ ਦੇ ਮੁਕਾਂਮ ਆਇਆ। ਆਇ ਕਰਿ ਆਖਿਉਸੁ, ਆਦੇਸ ਹੋ ਨਾਨਕ ਤਪਾ ਜੋਗੀ, ਸਰ ਭਲਾ ਕੀਆ ਦਰਸਨ ਦੀਆ ਕੇਤਾਰਥੁ ਕੀਆ। ਗੁਰੂ ਨਾਨਕ ਅੰਤਰਿਜਾਮੀ ਆਹਾ ਉਸ ਦਾ ਭਾਉ ਦੇਖ ਕੇ ਗੁਰੂ ਨਾਨਕ ਉਸ ਦੇ ਹਥ ਪਕੜਿ ਲੀਤੇ। ਅਤੇ ਆਪਣੇ ਹਥ ਮੰਗਲ ਨਾਥ ਦੇ ਪੈਰਾਂ ਤੇ

ਰਖੇ। ਅਤੇ ਮੂਹੇ ਭੀ ਬਚਨੁ ਬੋਲੇ ਆਦੇਸ ਏਕੰਕਾਰ ਕੇ ਆਦੇਸ। ਆਉ ਮੰਗਲ ਨਾਥ ਪੂਰਨ ਜੋਗੀਸਰੁ। ਤਾਂ ਮੰਗਲ ਨਾਥ ਕਹਿਆ, ਤਪਾ ਜੀ ਈਹਾਂ ਕਉਨ ਮਨੋਰਥ ਆਏ। ਤਾਂ ਗੁਰੂ ਨਾਨਕ ਕਹਿਆ, ਸੁਣੋ ਮੰਗਲ ਨਾਥ ਜੀ ਹਮ ਤੁਮਾਰੇ ਦਰਸਨ ਪਰਸਨ ਆਏ ਹੈਂ। ਤਾਂ ਮੰਗਲ ਨਾਥ ਕਹਿਆ, ਧੰਨ ਹਮਾਰੇ ਭਾਗ। ਤਪਾ ਜੀ ਤੁਮੋ ਹਮ ਕੋ ਦਰਸਨ ਦੀਆ ਹੈ। ਚਲੋ ਸਿਧ ਮੰਡਲੀ ਦਰਸਨ ਲੇਹੋ ਦੇਹੋ। ਗੁਰੂ ਨਾਨਕ ਕਹਿਆ, ਭਲਾ ਤੁਮਾਰੀ ਖੁਸੀ। ਅਰੁ ਜੋ ਕਹੋ ਤੋ ਈਹਾ ਹੀ ਭਗਤਿ ਲਿਆਵੇਂ। ਤਾਂ ਗੁਰੂ ਕਹਿਆ, ਸੁਣਿ ਮੰਗਲ ਨਾਥ ਜੀ:-

ਹਮ ਕਉ ਭਗਤਿ ਤੁਮਾਰਾ ਭਾਉ। ਸੁਪ੍ਰਸਿੰਨ ਕੀਆ ਆਤਮ ਰਾਉ।....

ਤਬ ਮੰਗਲ ਨਾਥ ਕਹਿਆ, ਪਰੁ ਆਪਿ ਭੀ ਖੁਸੀ ਗਇਆ। ਅਤੇ ਗੁਰੂ ਨਾਨਕ ਨੂੰ ਭੀ ਖੁਸੀ ਕਰਿ ਗਇਆ। ਤਾਂ ਮਰਦਾਨੇ ਆਖਿਆ ਗੁਰੂ ਜੀ ਏਹੁ ਤਾਂ ਕੋਈ ਅਜਬ ਜੋਗੀ ਆਹਾ। ਤਾਂ ਗੁਰੂ ਨਾਨਕ ਕਹਿਆ, ਮਰਦਾਨਾ ਭੇਖਾ ਵਿਚਿ ਸਭੋ ਇਕੋ ਜੇਹੇ ਨਾਹੀ ਹੋਂਦੇ। ਕੋਈ ਪੂਰਨ ਕੋਟ ਮੰਧੇ ਕੋਈ ਹਿਕੁ ਅਧੁ ਹੋਂਦਾ ਹੈ। ਭੇਖੀ ਬਹੁਤ ਹੋਂਦੇ ਹੈਨਿ। ਜੇ ਸਭੇ ਪੂਰਨ ਕਿਰਪਾ ਹੋਂਦੇ ਹੋਵਨ ਤਾਂ ਸਭ ਸਿਸਟਿ ਉਧਰਿ ਜਾਵੇ। ਪਰੁ ਕੋਈ ਹਿਕੁ ਅਧੁ ਹੋਂਦਾ ਹੈ। ਜਿਸ ਤੇ ਪੂਰਨ ਕਿਰਪਾ ਹੋਂਦੀ ਹੈ। ਅਤੇ ਜਿਸ ਦੀ ਵਾਰੀ ਆਂਵਦੀ ਹੈ। ਤਾਂ ਮਰਦਾਨੇ ਆਖਿਆ, ਜੀ ਹੁਣ ਤਾਂ ਚਲਦੇ ਹੋ ਨਾ ਤਾਂ ਗੁਰੂ ਨਾਨਕ ਕਹਿਆ, ਮਰਦਾਨਾ ਹਿਕੁ ਜੋ ਸੰਭੂਨਾਥ ਹੈ ਉਸ ਭੀ ਆਪ ਨੂੰ ਬਹੁਤ ਛਿਕਦਾ ਹੈ। ਉਹ ਭੀ ਮਿਲਿ ਜਾਵੇ ਤਾਂ ਚਲਦੇ ਆਹੇ। ਤਾਂ ਮਰਦਾਨੇ ਆਖਿਆ, ਜੀ ਉਸ ਮੰਗਲ ਨਾਥ ਪਾਸੋ ਵਧਿ ਹੈ। ਤਾਂ ਗੁਰੂ ਨਾਨਕ ਕਹਿਆ, ਮਰਦਾਨਾ ਮੰਗਲ ਨਾਥੁ ਸਿਧਾ ਵਿਚਿ ਨਾਹੀ ਭੇਖੁ ਸਿਧਾ ਦਾ ਹੈ ਪਰੁ ਹੈ ਸਤਿਗੁਰ। ਤਾਂ ਫੇਰਿ ਮਰਦਾਨੇ ਆਖਿਆ ਜੀ ਜੇ ਸਤਗੁਰੂ ਹੈ ਤਾਂ ਗੋਰਖ ਦਾ ਸਿਖੁ ਕਿਉ ਹੋਇਆ। ਅਤੇ ਜੋਗੀਆ ਦਾ ਭੇਖੁ ਕਿਉ ਲੀਤਾਸੁ। ਤਾਂ ਗੁਰੂ ਨਾਨਕ ਕਹਿਆ, ਮਰਦਾਨਾ ਉਸ ਤਾਈ ਹੀ ਮਿਲਿਆ ਆਹਾ। ਪਰੁ ਜਿਸ ਨੂੰ ਆਪੁ ਕਰਤਾਰ ਆਪਣੀ ਵਲਿ ਛਿਕਿ ਲੈ ਤਾਂ ਕਿਸੇ ਦਾ ਕੰਮ ਹੈ ਜੋ ਮੰਨੇ ਕਰਿ ਸਕੇ। ਉਹੁ ਤਾਂ ਭਾਣੇ ਦਾ ਸਾਹਿਬ (ਹੈ) ਨਾ। ਤਾਂ ਫੇਰਿ ਮਰਦਾਨੇ ਆਖਿਆ, ਜੀ ਏਹ ਨਜਰ ਕਰਤਾਰ ਤੁਸਾਂ ਨੂੰ ਬਖਸੀ ਹੈ।

## ਸੰਭੂ ਨਾਥ ਜੋਗੀ ਨਾਲ ਮੇਲ

ਤਿਚਰ ਨੂੰ ਸੰਭੂ ਨਾਥ ਜੋਗੀ ਆਇਆ। ਪਰੁ ਕਿਸ ਤਰ੍ਹਾਂ ਆਇਆ, ਇਕਿ ਮੁੰਦੇ ਇਕ ਫਰੂਆ ਏਕ ਬੈਰਾਗਨਿ ਲੀਤੀ ਆਇਆ। ਆਵਦੇ ਕਹਿਉਸ, ਆਦੇਸ ਹੋ ਨਾਨਕ ਬਾਲੇ ਆਦੇਸੁ। ਤਾਂ ਗੁਰੂ ਨਾਨਕ ਕਹਿਆ, ਆਦੇਸ ਏਕੰਕਾਰ ਕੋ ਆਦੇਸ। ਆਉ ਸੰਭੂ ਨਾਥ ਜੋਗੀ ਆਉ।.... (ਗੁਰੂ ਨਾਨਕ ਸਾਹਿਬ ਨਾਲ ਕਵਿਤਾ ਵਿਚ ਵਾਰਤਾਲਾਪ).....

ਸੰਭੂ ਨਾਥ ਭੀ ਫਾਵਾ ਖਪਿ ਗਇਆ। ਅਗੇ ਗੋਰਖ ਨਾਥ ਪੁਛਿਆ, ਕਿਉ ਸੰਭੂ ਨਾਥ ਜੀ ਦੇਹ ਜਬਾਬੁ। ਕਿਆ ਕਿਆ ਬਚਨੁ ਕੀਆ ਕਿਆ ਕਿਆ ਬਚਨ ਸੁਣਿਆ। ਤਾਂ ਸੰਭੂ ਨਾਥ ਬੋਲਿਆ, ਨਾਥ ਜੀ ਉਹ ਤਾਂ ਆਉਰੀਆ ਬਉਰੀਆਂ ਬਾਤਾ ਕਰਤਾ ਹੈ। ਤਾਂ ਮੰਗਲ ਨਾਥ ਕਹਿਆ, ਨਾਥ ਜੀ ਆਪਣੇ ਬਿਰਦ ਕੀ ਹਾਣ ਕੀਈ ਨਾਹੀ ਜਾਤੀ। ਪਰੁ ਜੋ ਸਚ ਕੋ ਝੂਠੁ ਕਹੀਐ ਤਾ ਪਤਿ ਗਿਰੀ ਹੋਈਤਾ ਹੈ। ਜੈਸਾ ਹੈ ਤੈਸਾ ਤੁਮ ਆਪੀਂ ਦੇਖੋਗੇ। ਤਾਂ ਸੰਭੂ ਨਾਥ ਕਹਿਆ, ਨਾਥ ਜੀ ਮੰਗਲ ਨਾਥ ਕੁਛੁ ਉਸੁ ਕਾ ਅੰਗੁ ਰਾਖਤੇ ਹੈਂ। ਤਾਂ ਮੰਗਲ ਨਾਥ ਕਹਿਆ, ਸੁਣੋ ਜੋਗੀਸਿਰੋ ਤੇਰੇ ਕਹੇ ਉਹੁ ਕੁਛ ਕਮੀ ਨਾ ਹੋਵੇਗਾ। ਏਹ ਬਾਤਾਂ ਜੋਗ ਕੀਆਂ ਨਾਹੀ। ਜੋ ਭਲੇ ਕੋ ਬੁਰਾ ਕਹੀਏ ਪੁਛ ਦੇਖ ਗੁਰੂ ਗੋਰਖ ਨਾਥ ਕੋ। ਸੰਭੂ ਨਾਥ ਕਹਿਆ, ਮੰਗਲ ਨਾਥ ਜੀ ਤੂੰ

ਭੀ ਉਸ ਕੇ ਚੇਲੇ ਜਾਇ ਹੋਵੇ। ਤਾਂ ਮੰਗਲ ਨਾਥ ਕਹਿਆ, ਸੁਣਿ ਸੰਭੂ ਨਾਥ ਏਕ ਬਿਰੀਆ ਕੇ ਦਸ ਬਿਰੀਆ। ਐਸੀ ਬਾਤ ਕੋ ਦੇਖੁ ਕੋਈ ਨਾਹੀ ਸਾਧ ਕੇ ਆਗੇ ਸਾਧ ਹੀ ਨਿਵੇਗਾ ਅਰੁ ਚੋਰ ਕੇ ਆਗੇ ਚੋਰ ਨਿਵੇਗਾ। ਹੰਕਾਰੀ ਸਾਧ ਕੇ ਆਗੇ ਨਿਵਤੇ ਨਾਹੀ। ਸੰਭੂ ਨਾਥ ਜੀ ਇਨੋ ਬਾਤੋਂ ਜੋਗ ਪੂਰਨ ਨਾਹੀ ਹੋਤਾ। ਪੂਛੋ ਗੋਰਖ ਨਾਥ ਕੋ। ਤਾਂ ਸੰਭੂ ਨਾਥ ਸਰ-ਮਿੰਦਾ ਹੋਇ ਕਰਿ ਗੋਰਖ ਨਾਥ ਨੂੰ ਪੁਛਣ ਲਗਾ। ਕਿਉ ਗੁਰੂ ਜੀ ਮੰਗਲ ਨਾਥ ਕਿਆ ਕਹੰਦਾ ਹੈ। ਤਾਂ ਗੋਰਖ ਨਾਥ ਬੋਲੇ ਨਾਹੀਂ। ਤਾਂ ਗੋਪੀ ਚੰਦ ਬੋਲਿਆ, ਅਰੇ ਭਾਈਉ ਸਿਧੋ ਜਤੀਉ ਨਾਥੋ ਤੁਮੋ ਆਪਣੇ ਘਰੇ ਮੈਂ ਝਗੜਾ ਕਿਉ ਮੇਲਿਆ ਹੈ। ਉਹ ਹੈ ਜੈਸਾ ਹੈ ਤੈਸਾ ਹੈ। ਕੁਛ ਉਸ ਸੋ ਸਰੀਕਤ ਤੋ ਨਾਹੀ ਪੜੀ। ਕਿਆ ਹਮੀ ਤੁਮੀ ਸਾਧ ਸਿਧ ਹੈਂ ਅਉਰ ਭੀ ਸਭ ਨਿਰੰਵਨ ਕੇ ਕੀਏ ਹੁਏ ਹੈਂ ਨਾ। ਅਰੁ ਅਤੀਤ ਫਕੀਰ ਕੋ ਇਉਂ ਬਰਨੀ ਹੈ ਜੋ ਆਪਸ ਤੇ ਸਭ ਕੋ ਭਲਾ ਕਰਿ ਜਾਣੇ। ਅਰੁ ਆਪਸ ਕੋ ਸਭ ਤੇ ਨੀਚਾ ਕਰਿ ਜਾਣੇ ਅਰੁ ਯਉ ਨਾ ਕਰੀਏ ਜੋ ਮਹੀ ਗਿਆਨੀ ਧਿਆਨੀ ਹੋਂ ਅਉਰ ਕੋਈ ਨਾਹੀ। ਤਾਂ ਸੰਭੂ ਨਾਥ ਜਲਿ ਗਇਆ ਅਤੇ ਗੋਰਖ ਨਾਥ ਮੋਨਿ ਹੋਇ ਗਇਆ। ਮੰਗਲ ਨਾਥ ਕਹਿਆ, ਸੁਣੋ ਗੋਪੀ ਚੰਦ ਜੀ ਤੁਮ ਮਤੁ ਕੁਝ ਕਹੋ। ਤਾਂ ਫੇਰਿ ਗੋਪੀ ਚੰਦ ਮੰਗਲ ਨਾਥ ਨੂੰ ਕਹਿਆ, ਸੁਣੋ ਗੁਰੂ ਜੀ ਜੋ ਕੁਛ ਤੁਮ ਬਚਨ ਕਰਤੇ ਹੋ ਸੋ ਪੂਰਨ ਕਰਤੇ ਹੋਂ ਪਰੁ ਫਕੀਰ ਅਤੀਤ ਕੋ ਨਿਤ ਕਰਨਾ ਨਾਹੀ ਆਇਆ। ਅਰੁ ਜੇ ਚਰਚਾ ਕਰੀਏ ਤੋ ਸਹਜ ਕੇ ਘਰਿ ਮੈ ਕਰੀਏ। ਭਲਿਓ ਸਾਧ ਪੁਰਖੋ ਕੇ ਬਚਨ ਹੈਂ। ਜੇ ਗਿਆਨੀ ਧਿਆਨੀ ਗੁਰੂ ਹੈ। ਫਕੀਰੋਂ ਕਾ ਬਿਰਦੁ ਸਭੀ ਏਕੋ ਹੈ। ਭਿਨ ਭੇਦੁ ਕੁਝ ਨਾਹੀ। ਤਾਂ ਮੰਗਲ ਨਾਥ ਕਹਿਆ ਹਾਂ ਭਾਈ ਤੂੰ ਪੂਰਾ ਬਚਨੁ ਕਹਤਾ ਹੈ। ਗੁਰੂ ਉਪਦੇਸ ਐਸਾ ਹੀ ਚਾਹੀਤਾ ਹੈ। ਪਰੁ ਜਿਸ ਕੋ ਨਿਰੰਜਨ ਕਿਰਪਾ ਹੋਵੇ।....

## ਗੋਰਖ ਨਾਲ ਸੰਬਾਦ

ਫੇਰਿ ਮਰਦਾਨੇ ਕਹਿਆ, ਜੀ ਹੁਣ ਤਾਂ ਸੁਮੇਰ ਉਪਰਿ ਚਲੋ। ਤਾਂ ਗੁਰੂ ਕਹਿਆ, ਮਰਦਾਨਾ ਚਲਿਦੇ ਹਾਂ। ਤਾਂ ਮੀਨਾ ਪਰਬਤ ਤੋਂ ਉਡਾਰੀ ਲੀਤੀ ਜਾਇ ਸੁਮੇਰ ਉਪਰ ਚੜਿ ਖੜੇ ਹੋਏ। ਅਗੇ ਸਿਧ ਮੰਡਲੀ ਨਉ ਨਾਥ ਚਉਰਾਸੀ ਸਿਧ ਛਿਅ ਜਤੀ ਬੈਠੇ ਬਾਤਾਂ ਕਰਦੇ ਹੈਨਿ ਗਿਆਨ ਧਿਆਨ ਦੀਆਂ। ਗੁਰੂ ਨਾਨਕ ਅਤੇ ਬਾਲੇ ਅਤੇ ਮਰਦਾਨੇ ਤ੍ਰਿਹਾਂ ਜਾਇ ਦਿਖਾਈ ਦਿਤੀ। ਜਾਇ ਗੁਰੂ ਨਾਨਕ ਕਹਿਆ, ਆਦੇਸ ਹੋ ਨਾਥੋ ਸਿਧੋ ਜਤੀਉ। ਤਾਂ ਗੋਰਖ ਨਾਥ ਬੋਲਿਆ ਆਦਿ ਪੁਰਖ ਕੋਆਦੇਸੁ ਆਉ ਹੋ ਨਾਨਕ ਬਾਲੇ। ਗੋਰਖ ਬਚਨੁ ਕੀਤਾ ਅਰੇ ਸਿਧੋ ਇਸ ਬਾਲੇ ਕੋ ਅੰਮ੍ਰਿਤ ਕਾ ਪਿਆਲਾ ਦੇਹੋ। ਝੰਗਰ ਨਾਥ ਪਿਆਲਾ ਭਰਿ ਕਰਿ ਮਦ ਨਾਲਿ ਲੀਏ ਆਇਆ। ਆਨਿ ਗੁਰੂ ਨਾਨਕ ਦੇ ਅਗੇ ਰਖਿਉਸੁ। ਪੀਉ ਨਾਨਕ ਬਾਲੇ ਪੀਉ। ਤਾਂ ਗੁਰੂ ਨਾਨਕ ਪੁਛਿਆ ਏਹੁ ਕੇਹਾ ਪਾਣੀ ਹੈ। ਤਾ ਝੰਗਰ ਨਾਥ ਕਹਿਆ, ਏਹੁ ਅੰਬ੍ਰਿਤ ਹੈ ਏਸ ਕੋ ਪੀਏ ਲਿਉ ਲਾਗਤੀ ਹੈ। ਗੁਰੂ ਨਾਨਕ ਕਹਿਆ, ਏਹੁ ਕਿਉ ਕਰਿ ਹੋਤਾ ਹੈ। ਤਾਂ ਸਿਧ ਝੰਗਰ ਨਾਥ ਬੋਲਿਆ, ਅਰੇ ਬਾਲੇ:-

ਭਾਠੀ ਸਾਜੇ ਲਾਹੁਣ ਮੰਡੋ ਕਸਕੋ ਬੀਚ ਸਮਾਉ।
ਨਿਰਮਲ ਧਾਰਨ ਲੀਹੋ ਚਲਤੀ ਤਬ ਯਹ ਅੰਬ੍ਰਿਤ ਪਾਉ ...

ਤਾਂ ਗੁਰੂ ਨਾਨਕ ਉਤਰ ਦਿਤਾ :-

ਗਿਆਨ ਧਿਆਨ ਕੀ ਲਾਹੁਣ ਮਾਂਡੀ ਕਰਣੀ ਕੀ ਕਸੁ ਪਾਈ।
ਭਉ ਭਠੀ ਮੈ ਪ੍ਰੇਮ ਸਮਾਣਾ ਬ੍ਰਹਮ ਕੀ ਅਗਨਿ ਜਲਾਈ ....।

(ਇਹ ਤੁਕਾਂ ਗੁਰੂ ਗ੍ਰੰਥ ਵਿਚ ਨਹੀਂ)

ਤਾਂ ਦੁਹਾਂ ਆਪਿ ਵਿਚਿ ਚਰਣ ਬੰਦਨਾ ਕੀਤੀ ਖਰੇ ਰਾਜੀ ਰਹੇ।

ਤਾਂ ਫੇਰਿ ਚੰਬਾ ਨਾਥ ਬੋਲੇ ਨਾਹੀ ਮਗਨੁ ਹੋਇ ਰਹਿਆ। ਤਾਂ ਗੁਰੂ ਆਖਿਆ, ਭਾਈ ਬਾਲੇ ਤੇ ਮਰਦਾਨੇ ਏਹ ਚੰਬਾ ਨਾਥ ਬੋਲਦਾ ਨਾਹੀ। ਤਾਂ ਮਰਦਾਨਾ ਉਤਾਵਲਾ ਹੋਇ ਕਰਿ ਬੋਲਿ ਉਠਿਆ ਅਜੀ ਬੁਲਾਈਏ। ਤਾਂ ਗੁਰੂ ਨਾਨਕ ਬਚਨੁ ਕੀਤਾ ਬੋਲਿ ਹੋ ਚੰਬਾ ਨਾਥ ਬੋਲਤੇ ਕਿਉ ਨਾਹੀ।....(ਕਵਿਤਾ ਵਿਚ ਗਲ ਬਾਤ)....

ਚੰਬੇ ਅਤੇ ਨਾਨਕ ਆਪਸ ਵਿਚ ਬਹੁਤ ਚਰਨ ਬੰਦਨਾ ਕੀਤੀ ਬਹੁਤ ਪ੍ਰਸੰਨ ਰਹੇ। ਘੁਘੂ ਨਾਥ ਅਤੇ ਚੰਬਾ ਨਾਥ ਅਤੇ ਮੰਗਲ ਨਾਥ ਅਤੇ ਗੋਪੀ ਚੰਦ ਏਤਨੇ ਬਹੁਤ ਖੁਸੀ ਹੋਏ ਲਗੇ ਆਖਣਜੀ, ਹਮ ਨਿਹਾਲ ਹੂਏ ਅਜ ਹਮ ਕੋ ਅਲੇਖ ਪੁਰਖ ਕਾ ਦਰਸਨੁ ਹੂਆ। ਤਾਂ ਗੁਰੂ ਨਾਨਕ ਬੋਲਿਆ, ਨਾਥ ਜੀ ਅਸੀਂ ਤੁਸਾਡੇ ਦਰਸ਼ਣ ਨੂੰ ਬਹੁਤ ਤਰਸਦੇ ਆਹੇ। ਭਲਾ ਆਈ, ਜੋ ਅਸਾਂ ਕਰਤਾਰ ਨਿਰੰਕਾਰ ਦਾ ਦਰਸਨ ਹੋਇਆ। ਜਾ ਇਤਨੇ ਨਾਥ ਖੁਸੀ ਹੋਏ। ਤਾਂ ਸੁਰਤਿ ਸਿਧੁ ਨਿਰਤ ਸਿਧ ਅਤੇ ਕਨਕ ਸਿਧੁ ਕਿਤਨੇ ਕੁ ਸਿਧੁ ਤਮਕਿ ਗੁਸੇ ਹੋਏ ਤਾਂ ਮੰਗਲ ਨਾਥ ਕਹਿਆ, ਸੁਣੋ ਭਾਈ ਗੋਪੀ ਚੰਦ ਬਾਲੇ ਇਹ ਸਿਧ ਕਿਆ ਕੈਸਾ ਹੰਕਾਰ ਕਰਤੇ ਹੈਂ। ਤਾਂ ਗੋਪੀ ਚੰਦੁ ਕਹਿਆ, ਗੁਰੂ ਨਾਨਕ ਜੀ ਤੁਮ ਦੇਖੋ ਤਮਾਸਾ ਨਾਨਕ ਤਪਾ ਤੇ ਕੁਛ ਕਮੀ ਨਹੀਂ ਇਨ ਪਾਸਿ ਤੇ। ਏਹ ਤੋ ਤੁਮਾਰੇ ਅਗੇ ਨਿਵਾ ਹੈ ਕਿਉਂ ਕੇ ਜੋਗ ਤੁਮ ਮੋਨਿ ਹੋਇ ਜਾਵੋ ਬੋਲੇ ਨਾਹੀ। ਤੁਮ ਆਪੇ ਤਮਾਸਾ ਦੇਖੋਗੇ। ਕੈਸੇ ਸਰਮਿੰਦੇ ਹੋਵੇਗੇ। ਤਾਂ ਉਨਾਂ ਸਿਧਾਂ ਕਰਾਮਾਤਾਂ ਲਾਈਆਂ ਕਿਆ ਕੀਤਾ ਮਿਰਗੰਨੀ ਉਡਾਇਲੋ। ਸਿੰਙੀ ਵਜਾਇਲੋ। ਫਰੂਆਦ ਉੜਾਇਲੋ। ਮੁੰਦ੍ਰਾ ਅਕਾਸ ਲੋ। ਜਿਤਨੇ ਸਿਧ ਤਮਕ ਰੂਪੀ ਹੋਏ ਆਹੇ ਸਭਨਾ ਆਪਣੇ ਸਾਜਿ ਉਡਾਏ। ਤਾਂ ਗੁਰੂ ਨਾਨਕ ਚੁਪ ਕਰਿ ਮਚਲਾ ਹੋਇ ਬੈਠਾ। ਤਾਂ ਸਿਧ ਲਗੇ ਕਲਾ ਮਾਰਨ ਜਾਂ ਗੁਰੂ ਨਾਨਕ ਬੋਲੇ ਨਾਹੀਂ ਤਾਂ ਝੰਗਰ ਸੰਘਰ ਨਾਥਿ ਕਹਿਆ, ਅਰੇ ਨਾਨਕ ਅਬ ਤੁਝ ਕੋ ਕਿਆ ਹੂਆ?... (ਗੁਰੂ ਨਾਨਕ ਅਤੇ ਗੋਰਖ ਦੀ ਕਵਿਤਾ ਵਿਚ ਗਲ ਬਾਤ)...

...ਤਾਂ ਗੋਰਖ ਨਾਥ ਕਹਿਆ, ਹਾਂ ਮੰਗਲ ਨਾਥ ਜੀ ਹਮ ਉਸ ਕੇ ਪੋਤੇ ਉਪਦੇਸ਼ ਦੀਆ। ਤਾਂ ਗੁਰੂ ਗੋਰਖ ਨਾਥ ਕਹਿਆ....ਹਾਂ ਮੰਗਲ ਨਾਥ ਜੀ ਹਮ ਉਸ ਕੋ ਦੇਖਤੇ ਥੇ ਦਿਖਾਂ ਜਿ ਪੂਰਨ ਪਿੰਡ ਹੈ। ਤਾਂ ਮੰਗਲ ਨਾਥ ਕਹਿਆ, ਗੁਰੂ ਗੋਰਖ ਨਾਥ ਜੀ ਜੈਸਾ ਦੇਖੀਏ ਤੈਸਾ ਬਖਾਨੀਏ, ਫਕੀਰ ਕਾ ਬਿਰਦੁ ਐਸਾ ਹੈ। ਤਾਂ ਗੋਰਖ ਕਹਿਆ ਹਾਂ ਮੰਗਲ ਨਾਥ ਜੀ ਤੁਮ ਸਤਿ ਬਚਨ ਕਹਤੇ ਹੈ।...

...ਇਤਨੀ ਰਦ ਬਦਲਿ ਹੋਈ ਆਹੀ। ਜੋ ਪ੍ਰਾਨ ਨਾਥ ਉਠਿ ਕਰਿ ਆਸਣ ਤੇ ਆਇ ਬੋਲਿਆ...। (ਗੁਰੂ ਨਾਨਕ ਤੇ ਪ੍ਰਾਨ ਨਾਥ ਦੀ ਕਵਿਤਾ ਵਿਚ ਗੱਲ ਬਾਤ)....

ਤਦ ਫੇਰਿ ਪ੍ਰਾਣ ਨਾਥ ਗੁਰੂ ਦੇ ਚਰਣਾ ਨੂੰ ਦਉੜਿਆ। ਗੁਰੂ ਨਾਨਕ ਪ੍ਰਾਣ ਨਾਥ ਦੇ ਚਰਣਾ ਨੂੰ ਦਉੜਿਆ। ਦੁਹਾ ਆਪਿ ਵਿਚ ਮਥੇ ਟੇਕੇ ਬਹੁਤ ਸੁਪ੍ਰਸੰਨ ਹੋਏ। ਪ੍ਰਾਨ ਨਾਥ ਬਚਨੁ ਬੋਲਿਆ, ਤਪਾ ਨਾਨਕ ਜੀ ਅਬ ਹਮ ਕਉ ਨਿਰੰਜਨ ਪੁਰਖ ਸਵਾਧਾਨ ਦਰਸ਼ਨ ਹੂਆ। ਤਪਾ ਜੀ ਇਸ ਬਚਨ ਮੈ ਭਿਨ ਭੇਦੁ ਕਿਛੁ ਨਾਹੀ। ਤਾਂ ਗੁਰੂ ਨਾਨਕ ਬਚਨ ਬੋਲਿਆ, ਪ੍ਰਾਨ ਨਾਥ ਜੀ ਤੁਮ ਅਰੁ ਨਿਰੰਜਨ ਮੈਂ ਭੇਦ ਨਾਹੀ। ਤੁਮ ਅਰੁ ਨਿਰੰਜਨ ਮੈ ਭੇਦੁ ਜਾਨਤਾ ਹੈ ਜੋਗੀਸਿਰੁ ਨਾਹੀ। ਅਰੁ ਹਮ ਤੋ ਇਹੁ ਜਾਣਤੇ ਹੈਂ ਜੋ ਤੁਮ ਨਿਰੰਜਨ ਕੀ ਮੂਰਤਿ ਹੋ ਸਤਿ ਪ੍ਰਤੀਤ ਕਰਿ ਜਾਣਤੇ ਹੈਂ।

ਤਾਂ ਪ੍ਰਾਨ ਨਾਥ ਕਹਿਆ, ਹਾਂ ਨਾਨਕ ਤਪਾ ਤਮ ਉਪਰਿ ਨਿਰੰਜਨ ਕੀ ਐਸੀ ਹੀ ਕਿਰਪਾ ਹੈ। ਤਾਂ ਮੰਗਲ ਨਾਥ ਕਹਿਆ, ਕਿਉ ਪ੍ਰਾਨ ਨਾਥ ਜੀ ਨਾਨਕ ਤਪਾ ਦੇਖਿਆ। ਪ੍ਰਾਨ ਨਾਥ ਬੋਲਿਆ, ਹਾਂ ਮੰਗਲ ਨਾਥ ਜੀ ਜੈਸਾ ਤੁਮ ਕਹਿਤੇ ਥੇ ਤੈਸਾ ਹੀ ਦੇਖਿਆ। ਹਮ ਤੋਇ ਉਹੀ ਜਾਣਤੇ ਹੈਂ ਜੋ ਨਿਰੰਜਨ ਦਰਸਨ ਪਾਇਆ। ਅਗੇ ਤਮਾਰੀ ਤੁਮਿ ਜਾਨੋ। ਤਾਂ ਮੰਗਲ ਨਾਥ ਕਹਿਆ, ਨਾਥਿ ਜੀ ਜੋ ਨਿਰੰਜਨ ਸਾਧ ਕੀਏ ਹੈਂ ਤਿਨੋ ਅਰੁ ਨਿਰੰਜਨ ਮੈ ਭੇਦ ਕੁਛੁ ਨਾਹੀ। ਹਾਂ ਗੁਰੂ ਮੰਗਲ ਨਾਥ ਜੀ ਤੁਮ ਪੂਰਨ ਬਚਨ ਕਹਤੇ ਹੋ। ਪ੍ਰਾਨ ਨਾਥ ਆਪਣੇ ਆਸਣਿ ਜਾਇ ਬੈਠਾ। ਤਾਂ ਫੇਰਿ ਮਰਦਾਨੇ ਆਖਿਆ, ਜੀ ਗੁਰੂ ਜੀ ਇਹ ਜੋ ਪ੍ਰਾਣ ਨਾਥ ਆਹਾ ਏਹ ਤਾਂ ਉਚੇ ਬਚਨ ਬੋਲਿਦਾ ਆਹਾ। ਤਾਂ ਫੇਰਿ ਗੁਰੂ ਨਾਨਕ ਬਚਨ ਬੋਲਿਆ, ਸੁਣਿ ਮਰਦਾਨਾ ਜਿਨਾ ਉਪਰਿ ਕਰਤਾਰ ਦੀ ਮਿਹਰ ਹੋਂਦੀ ਹੈ ਸੋ ਏਈ ਬਚਨ ਬੋਲਿਦੇ ਹੋਂਦੇ ਹੈਨਿ। ਕਚੁ ਪਿਚੁ ਬੋਲਦੇ ਨਾਹੀ ਹੋਂਦੇ। ਏਹੁ ਅਸਲੀ ਨਾਥ ਆਹਾ। ਤਾਂ ਫੇਰਿ ਮਰਦਾਨੇ ਆਖਿਆ, ਜੀ ਹੁਣਿ ਤਾਂ ਨਾਥਾਂ ਦਾ ਨਾਉ ਦਸੀਏ ਦਿਖਾ ਅਸਲੀ ਨਾਥ ਕੇਹੜੇ ਹੈਂ। ਤਾਂ ਗੁਰੂ ਨਾਨਕ ਕਹਿਆ, ਸੁਣਿ ਮਰਦਾਨਾ ਨਾਥ ਦੇ ਨਾਉ ਪਹਲੇ ਗੋਰਖ ਨਾਥ ਹੈ। ਦੂਜੇ ਮਛਿੰਦ੍ਰ ਨਾਥ ਹੈ। ਤੀਜੇ ਚਰਪਟ ਨਾਥ ਹੈ। ਚਉਥੇ ਮੰਗਲ ਨਾਥ ਹੈ।੪। ਪੰਜਵੇਂ ਘੁਘੂ ਨਾਥ ਹੈ।੫। ਛਿਵੇਂ ਗੋਪੀ ਨਾਥ ਹੈ।੬। ਸਤਵੇਂ ਪ੍ਰਾਨ ਨਾਥ ਹੈ੭। ਅਠਵੇਂ ਸੂਰਤਿ ਨਾਥ ਹੈ।੮। ਨਾਵੇ ਚੰਬਾ ਨਾਥ ਹੈ।੯।

ਮਰਦਾਨਾ ਏਹ ਨਉ ਨਾਥ ਹੈਨਿ। ਹੋਰੁ ਆਖਣਿ ਨੋ ਬਹੁਤੇਰੇ ਹੈਨਿ ਫੇਰਿ ਮਰਦਾਨੇ ਪੁਛਿਆ ਜੀ ਛਿਅ ਜਤੀ ਕੇਹੜੇ ਕੇਹੜੇ ਹੈਨਿ। ਗੁਰੂ ਨਾਨਕ ਆਖਿਆ ਜਤੀ। ਗੋਰਖ ਜਤੀ।੧। ਦੱਤ ਜਤੀ।੨। ਹਨਿਵੰਤ ਜਤੀ।੩। ਭੀਖਮ ਜਤੀ।੪। ਭੈਰਓ ਜਤੀ।੫। ਲਛਮਨ ਜਤੀ।੬। ਏ ਛਿਅ ਜਤੀ ਹੈਨਿ ਹੋਰੁ ਆਖਨ ਨੂੰ ਬਹੁਤੇਰੇ ਹੈਨਿ। ਹੋਰ ਚਉਰਾਸੀ ਸਿਧ ਜੋ ਆਖਦੇ ਹੈਨਿ ਸੋ ਕੇਹੜੇ ਕੇਹੜੇ ਹੈਨਿ। ਤਾਂ ਗੁਰੂ ਨਾਨਕ ਕਹਿਆ ਭਲਾ ਮਰਦਾਨਾ ਓ ਭੀ ਦਸਹੀਏਗੇ ਪਹਿਲੇ ਭਗਰ।੧। ਦੂਜੇ ਸਗਰ ।੨। ਤੀਜੇ ਸੰਘਰ।੩। ਚਉਥੇ ਝੰਗਰ।੪। ਪੰਜਵੇਂ ਉਗਮ।੫। ਛਿਵੇ ਧੂਗਮ।੬। ਸਤਵੇਂ ਕਨੀਫਾ।੭। ਅਠਿਵੇਂ ਹਨੀਫਾ।੮। ਨਾਵੇ ਲਹਰੂਪਾ।੯। ਦਸਵੇਂ ਸੰਗਰ ।੧੦। ਯਾਰਵੇਂ ਸੰਘਰ।੧੧। ਬਾਰਵੇਂ ਹਾਜੀ ਰਤਨ।੧੨। ਤੇਰਵੇ ਪੂਰਨਨਾਸਕਾ।੧੩। ਚਉਦਵੇਂ ਬਿਬਲਕਾ।੧੪। ਪਦ੍ਰਵੇਂ ਜਾਲਕਾ।੧੫। ਸੋਲਵੇਂ ਖਿੰਥੜਾ।੧੬। ਸਤਾਰਵੇਂ ਸੁਰਤ ਸਿਧੁ।੧੭। ਅਠਾਰਵੇਂ ਨਿਰਤਬੁਧਿ।੧੮। ਉਨੀਹਵੇਂ ਕੇਵਲ ਕਰਨ।੧੯। ਬੀਹਵੇਂ ਸਮਰਤ।੨੦। ਇਕੀਹਵੇਂ ਗਉਨਗੁਲਾ।੨੧। ਬਾਈਹਵੇ ਅਸਰਨਿਧਿ।੨੨। ਤੇਈਹਵੇ ਚਤਰਬੈਨ।੨੩। ਚਉਵੀਹਵੇ ਰਾਇ ਐਨਿ।੨੪। ਪਚੀਹਵੇ ਕੋਲਕਰਿਨ।੨੫। ਛਬੀਹਵੇ ਅਉਘੜ।੨੬। ਸਤਾਈਵੇ ਪਰਬਤ।੨੭। ਅਠਾਈਵੇਂ ਈਸਰ।੨੮। ਉਨਤੀਹਵੇ ਭਰਥਰੀ ।੨੯। ਤੀਹਵੇ ਭੂਤਵੇਂ।੩੦। ਇਕਤੀਹਵੇ ਕੰਨਕਾ।੩੧। ਬਤੀਹਵੇ ਸੰਭੂ।੩੨। ਤੇਤੀਹਵੇ ਅਛਦੇਨਾ।੩੩। ਚਉਤਸੀਵ ਪਲਕਨਿਧਿ।੩੪। ਪੈਂਤੀਸਵੇ ਪਿਪਲਕਾ।੩੫। ਛਤੀਸਵੇ ਸੋਰਾਮਾ।੩੬। ਸੈਂਤੀਹਵੇ ਗਿਰਬੋਧ।੩੭। ਅਠਤੀਹਵੇ ਸਾਲਸਾ।੩੮। ਉਣਤਾਲੀਵੇ ਕੈਸਕਰਿਨ।੩੯। ਚਾਲੀਹਵੇ ਗੈਲਸਾ।੪੦। ਇਕਤਾਲੀਹਵੇ ਮੈਗਨਧਾਰ ਹੈ।੪੧। ਬੈਤਾਲੀਹਵੇ ਮੁਕਤੀ-ਸਾਰ।੪੨। ਤਿਤਾਹਲਵੇ ਚਲਨਨਾ ਚਿਤੋ।੪੩। ਚਉਤਾਲੀਵੇ ਹਵੇਸੁਰਐਨ।੪੪। ਪੈਤਾਲੀਹਵੇ ਸੰਧਿਸੈਨਿ।੪੫। ਛਿਤਾਲੀਵੇ ਗਿਰਵਗ।੪੬। ਸੈਤਾਲੀਹਵੇ ਜੋਤਿ ਲਗਨਾ।੪੭। ਅਠਤਾਲੀਹਵੇਂ ਜੋਤਿਮਗਨ।੪੮। ਉਣਵੰਜਵੇਂ ਬਿਮਲ

ਜੋਤਿ। ੪੯। ਪੰਜਾਹਵੇ ਸੀਤਲ ਜਲ। ੫੦। ਇਕਵੰਜਵੇ ਅਘਰਘਨਾ। ੫੧। ਬਵੰਜਵੇ ਤਲਸਜੋਗ। ੫੨। ਤ੍ਰਿੰਵਜਵੇ ਪ੍ਰਿਤਪਾਨਾ। ੫੩। ਚਉਰੰਜਵੇ ਅਕਾਲ ਨਿਸਿ। ੫੪। ਪਚਵੰਜਵੇ ਭੋਲ ਸਰ। ੫੫। ਛਿਵੰਜਹਵੇਂ ਰਾਮ ਕੁਆਰ। ੫੬। ਸਤਵੰਜਵੇ ਕਿਸਨ ਕੁਆਰ। ੫੭। ਅਠਵੰਜਵੇ ਬਿਸਨੁਪਾਤਾ। ੫੮। ਉਣਹਠਵੇ ਸੰਕਰਜੋਗ। ੫੯। ਸਠਵੇਂ ਬਰਮ ਜੋਗਮ। ੬੦। ਇਕਾਹ ਠਵੇਂ ਮੀਰ ਉਸੈਨੀ। ੬੧। ਬਾਹਠਵੇਂ ਮੀਰ ਜਿਬੀਲੀ ਕੰਧਾਰੀ। ੬੨। ਤੁਰੇਠਵੇ ਕਲਿੰਦ੍ਰ ਨੈਨੀ। ੬੩। ਚਉਠਵੇ ਨਲਿੰਦ੍ਰ ਨੈਨੀ। ੬੪। ਪੈਹਠਵੇਂ ਸੁਰਸਤੀ। ੬੫। ਛਿਆਹਠਵੇਂ ਗੋਰਧਾਨ ਸੈਨਾ। ੬੬। ਸਤਾਹਠਵੇਂ ਵੇਗ੍ਰਫਾਬਾਸੀ। ੬੭। ਅਠਾਹਠਵੇਂ ਅਲਨਾਮੀ। ੬੮। ਉਨਹਤਰਵੇਂ ਕਲਾ ਕਸੰਗੀ ੬੯। ਸਤਰਵੇ ਬੇਕਰੰਗੀ। ੭੦। ਇਕਤਰਵੇ ਕੰਵਲ ਚਰਮੀ। ੭੧। ਬਹਤਰਵੇਂ ਕਰਮਨਾਸੀ। ੭੨। ਤਿਹਤਰਵੇ ਕੁਲਿਬਿਲਾਸੀ। ੭੩। ਚਉਹਤਰਵੇ ਮੂਲ ਮੰਤ੍ਰੀ। ੭੪। ਪਜਤ੍ਰਿਵੇਂ ਜੋਗ ਜਤੀ। ੭੫। ਛਿਹਤਰਵੇ ਜੋਗ ਗਹਰੇ। ੭੬। ਸਤਤ੍ਰਿਵੇ ਦੀਪਰੰਗੀ । ੭੭। ਅਠਤਰਵੇਂ ਅਪਰੂਪੀ। ੭੮। ਉਣਾਸੀਵੇ ਏ ਕਲੰਸਧੁਪੀ। ੭੯। ਅਸੀਵੇ ਏੇਂ ਬਿਹਠਹਿਰੇ। ੮੦। ਇਕਾਸੀਵੇਂ ਖਲਾਸਮੁਗਲਭੋਗੀ। ੮੧। ਬਿਆਸੀਵੇ ਏਕਿਦਾਰ ਜੋਗੀ। ੮੨। ਤ੍ਰਿਹਾਸੀਵੇ ਸੰਭਾਲਕਾਕਰੀਐ। ੮੩। ਚਉਰਾਸੀਏ ਜੋਗੀ ਬਚਤ੍ਰਹੀਸੈ। ੮੪। ਗੁਰੂ ਨਾਨਕ ਕਹਿਆ ਸੁਣਿ ਮਰਦਾਨਾ ਚਉਰਾਸੀ ਸਿਧਾ ਕੇ ਨਾਉਂ। ਏਹ ਚਉਰਾਸੀ ਸਿਧ ਹੈਨਿ। ਅਤੇ ਉਹ ਨਉਂ ਨਾਥ ਹੈਨਿ। ਅਤੇ ਉਹ ਛਿ ਜਤੀ ਹੈਨਿ।....

.......ਤਾਂ ਮਰਦਾਨੇ ਆਖਿਆ, ਸਤਿ ਜੀ ਸਤਿ ਹੁਣਿ ਮੇਰੀ ਬਹੁਤੁ ਨਿਸਾ ਹੋਈ। ਤਾਂ ਫੇਰਿ ਮਰਦਾਨੇ ਆਖਿਆ, ਜੀ ਹੁਣਿ ਅਗੇ ਭੀ ਚਲਦੇ ਹੋ ਨਾ। ਤਾਂ ਗੁਰੂ ਨਾਨਕ ਆਖਿਆ, ਮਰਦਾਨਾ ਚਲਦੇ ਆਹੇ.... ਤਾਂ ਗੋਪੀ ਚੰਦੁ ਮੰਗਲ ਨਾਥ ਨੂੰ ਕਹਿਆ, ਭਾਈ ਗੋਪੀ ਨਾਥ ਜੀ ਜੋ ਕਿਉ ਹੀ ਰਹਤਾ ਹੈ ਤੋ ਰਖੋ। ਐਸਾ ਸਾਧ ਜੋਗੀਸਰੁ ਸਾਥ ਰਹਣੇ ਕੀ ਲਾਇਕ ਹੈ। ਤਾਂ ਗੋਪੀ ਚੰਦ ਕਹਿਆ, ਗੁਰੂ ਨਾਥ ਜੀ ਤੁਮਿ ਕਹੋ। ਤਾਂ ਮੰਗਲ ਨਾਥ ਤੇ ਘੁਘੂ ਅਤੇ ਗੋਪੀ ਨਾਥ ਅਤੇ ਪ੍ਰਾਨ ਨਾਥ ਇਤਨਿਆ ਮਿਲਿ ਕਰਿ ਕਹਿਆ, ਹੇ ਨਾਨਕ ਤਪਾ ਤੁਮਿ ਕਿਉ ਰਮਤੇ ਹੋ ਈਹਾਂ ਹੀ ਰਹੋ ਸਿਧ ਮੰਡਲੀ ਮੈ ਕਰੋ ਗੁਜਰਾਨਿ ਤੁਮਾਰੇ ਜੰਜਾਲ ਤੇ ਕੋਈ ਰਹਿਆ ਨਾਹੀ। ਤਾਂ ਗੁਰੂ ਨਾਨਕ ਕਹਿਆ :-

ਏਕੁ ਜੰਜਾਲ ਹਮਾਰਾ ਸਾਧ ਮੂਰਤਿ ਕੋ ਪਰਸਨਾ।
ਲਖ ਚਉਰਾਸੀ ਹਮਤੇ ਛੂਟੀ ਏਕ ਸਤ ਗੁਰੂ ਕੇ ਦਰਸਨਾ।.....

## ਇਕ ਸਾਧ ਨਾਲ ਗੋਸਟ

.....ਤਾਂ ਉਥੇ ਉਡਾਰੀ ਲੀਤੀ ਤਾਂ ਸੀਲਾ ਪਰਬਤ ਤੇ ਆਏ। ਤਾਂ ਮਰਦਾਨੇ ਪੁਛਿਆ, ਜੀ ਅਸੀ ਕਿਤਨੇ ਜੋਜਨ ਫਿਰਿ ਆਏ। ਤਾਂ ਗੁਰੂ ਆਖਿਆ, ਮਰਦਾਨਾ ਅਸੀਂ ਯਾਰਾਂ ਲਖ ਜੋਜਨ ਆਏ। ਸਭੇ ਤੇਰਾਂ ਲਖ ਜੋਜਨ ਫਿਰੇ ਆਹੇ। ਤਾਂ ਮਰਦਾਨੇ ਫੇਰਿ ਪੁਛਿਆ ਜੀ ਈਨਾ ਪਰਬਤ ਧਰੂ ਕੋਲੋਂ ਉਚਾ ਕਿਤਨਾ ਹੈ, ਗੁਰੂ ਨਾਨਕ ਕਹਿਆ, ਮਰਦਾਨਾ ਪੰਜੀ ਹਜਾਰ ਜੋਜਨ ਉਚਾ। ਫਿਰਿ ਬਾਲੇ ਪੁਛਿਆ, ਜੀ ਅਖੰਡ ਪਰਬਤ ਧਰੂ ਭਗਤ ਪਾਸੋਂ ਕਿਤਨਾ ਉਰੇ ਹੈ। ਤਾਂ ਗੁਰੂ ਨਾਨਕ ਕਹਿਆ, ਭਾਈ ਬਾਲਾ ਪੰਜ ਹਜਾਰ ਜੋਜਨ ਉਚਾ ਹੈ। ਫੇਰਿ ਬਾਲੇ ਪੁਛਿਆ, ਜਿਥੇ ਨਿਰੰਕਾਰ ਜੋਤੀ ਸਰੂਪ ਬੈਠਾ ਆਹਾ ਉਹ ਪਰਬਤ ਕਿਤਨਾ ਆਹਾ। ਤਾਂ ਗੁਰੂ ਨਾਨਕ ਕਹਿਆ, ਭਾਈ ਬਾਲਾ ਅਖੰਡ ਪਰਬਤ ਪਾਸੋਂ ਪੰਝੀ ਹਜਾਰ ਜੋਜਨ ਹੈ। ਤਾਂ ਫੇਰਿ ਬਾਲੇ ਪੁਛਿਆ, ਜੀ ਉਸ

ਪਰਬਤ ਦਾ ਨਾਉ ਕਿਆ ਹੈ। ਤਾਂ ਗੁਰੂ ਨਾਨਕ ਕਹਿਆ, ਭਾਈ ਬਾਲਾ ਉਸ ਪਰਬਤ ਦਾ ਨਾਉ ਨਿਰਬਕਾਰ ਪਰਬਤੁ ਹੈ। ਤਾਂ ਫੇਰਿ ਮਰਦਾਨੇ ਪੁਛਿਆ, ਜੀ ਕੋਈ ਇਥੇ ਭੀ ਸਾਧੁ ਹੈ। ਤਾਂ ਗੁਰੂ ਨਾਨਕ ਕਹਿਆ, ਮਰਦਾਨਾ ਇਥੇ ਨਾਹੀ ਪਰੁ ਅਗਲੇ ਪਰਬਤ ਉਪਰਿ ਹੈ। ਤਾਂ ਮਰਦਾਨੇ ਆਖਿਆ, ਜੀ ਚਲੋ ਤਾਂ, ਤਾਂ ਗੁਰੂ ਕਹਿਆ, ਮਰਦਾਨਾ ਕੁਝ ਭੁਖ ਲਗੀ ਹਈ ਹੈ। ਕੁਛੁ ਖਾਂਦਾ ਹੈਂ। ਤਾਂ ਮਰਦਾਨੇ ਆਖਿਆ, ਜੀ ਇਥੇ ਤਾਂ ਪੰਖੀ ਨਾਹੀ ਨਜਰਿ ਆਂਵਦੇ ਆਦਮੀਆਂ ਦੀ ਕਿਆ ਖਾਣੀ ਹੈ। ਖਾਵਣੁ ਨੂੰ ਕਿਸ ਆਨਿ ਅਗੇ ਰਖਿਆ ਹੈ। ਤਾਂ ਗੁਰੂ ਨਾਨਕ ਕਹਿਆ, ਮਰਦਾਨਾ ਉੱਜ ਉਚੀ ਪਹਾੜੀ ਦੇਖੁ ਉਸ ਉਪਰਿ ਜਾਇ ਕਰਿ ਫਲ ਜਿਤਨੇ ਖੁਸੀ ਆਵਨੀ ਤਿਤਨੇ ਖਾਇ ਅਤੇ ਤੋੜਿ ਭੀ ਲਿਆਉ। ਮਰਦਾਨਾ ਜਾਇ ਕਰਿ ਦੇਖੋ ਤਾਂ ਕਿਆ ਦੇਖੇ ਜੁ ਕੁਦਰਤਿ ਦੇ ਬਿਰਛ ਫਲੇ ਖੜੇ ਹੈਨਿ ਮਰਦਾਨੇ ਹਥਿ ਨਾਲ ਤੋੜਿ ਕਰਿ ਮੁਹਿ ਪਾਏ। ਜਾ ਸੁਆਦ ਲਗਾ ਸੁ ਤਾਂ ਛਡਿ ਸਕੇ ਨਾਹੀ। ਬਹੁਤ ਖਾਧੇ ਸੁ ਅਤੇ ਬਹੁਤ ਤੋੜਿ ਆਂਦੇਸੁ। ਆਨਿ ਗੁਰੂ ਨਾਨਕ ਦੇ ਅਗੇ ਰਖਿਆਸਿ। ਗੁਰੂ ਨਾਨਕ ਕਹਿਆ ਭਾਈ ਬਾਲਾ। ਬਾਲੇ ਆਖਿਆ, ਜੀ ਤੁਸੀਂ ਖਾਉ। ਥੋੜੇ ਜੇਹੇ ਅਸਾਨੂੰ ਦੇਹੁ। ਤਾਂ ਗੁਰੂ ਨਾਨਕ ਕਹਿਆ, ਮਰਦਾਨਾ। ਮਰਦਾਨੇ ਕਹਿਆ, ਜੀ ਮੇਰਾ ਪੇਟ ਭਰਿਆ ਪਰ ਹਿਕ ਦੁਇ ਦੇ ਦੇਵੋਂ। ਤਾਂ ਬਾਲੇ ਆਖਿਆ, ਜੀ ਉਥੇ ਗਇਆ ਮਰਦਾਨਾ ਭੁਖਾ ਕਿਉਂ ਆਉਂਦਾ ਹੈ। ਤਾਂ ਮਰਦਾਨੇ ਆਖਿਆ, ਜੀ ਤੁਸਾਂ ਮੈਨੂੰ ਆਪੇ ਖਾਵਣ ਨੂੰ ਭੇਜਿਆ ਆਹਾ। ਗੁਰੂ ਨਾਨਕ ਕਹਿਆ, ਮਰਦਾਨਾ ਅਸਾਂ ਤੈਨੂੰ ਕਿਆ ਆਖਿਆ ਹਾ। ਅਸਾਂ ਤਾਂ ਤੈਨੂੰ ਕੁਝ ਆਖਿਆ ਨਾਹੀਂ। ਤਾਂ ਫੇਰਿ ਮਰਦਾਨੇ ਪੁਛਿਆ, ਜੀ ਏਹ ਅੰਮ੍ਰਿਤ ਫਲ ਈਵੇ ਜਾਂਦੇ ਹੈਨਿ ਕੋਈ ਖਾਵਣ ਵਾਲਾ ਕਉਣ ਹੈ। ਇਥੇ ਤਾਂ ਗੁਰੂ ਨਾਨਕ ਕਹਿਆ, ਮਰਦਾਨਾ ਜੇ ਖਾਵਣ ਵਾਲੇ ਨਾ ਹੋਵਨਿ ਨਿਤ ਪੈਦਾ ਕਿਉ ਹੋਵਨਿ। ਤਾਂ ਮਰਦਾਨੇ ਆਖਿਆ, ਜੀ ਇਥੇ ਤਾਂ ਅਸਾਨੂੰ ਨਜਰ ਕੋਈ ਨਾਹੀ ਆਂਵਦਾ। ਅਤੇ ਤੁਸਾਨੂੰ ਕੋਈ ਨਜਰ ਆਂਵਦਾ ਹੈ ਤਾਂ ਤੁਸੀਂ ਦਸੋ। ਤਾਂ ਗੁਰੂ ਨਾਨਕ ਕਹਿਆ, ਮਰਦਾਨੇ ਏਹੁ ਕੁਦਰਤ ਦਾ ਅਹਾਰ ਹੈ। ਏਹੁ ਗੁਪਤੁ ਮਹਾ ਪੁਰਖ ਹੈਨਿ ਤਿਨਾਂ ਦੇ ਵਾਸਤੇ ਕੀਤੇ ਹੈਨਿ। ਤਾਂ ਮਰਦਾਨੇ, ਆਖਿਆ ਜੀ ਅਸੀਂ ਤਾਂ ਗੁਪਤੁ ਨਾਹੀਂ। ਤਾਂ ਗੁਰੂ ਨਾਨਕ ਆਖਿਆ, ਮਰਦਾਨਾ ਪੂਰਨ ਪੁਰਖਾ ਅਤੇ ਗੁਪਤੁ ਵਿਚਿ ਭੇਦੁ ਕੋਈ ਨਾਹੀਂ। ਤਾਂ ਫੇਰਿ ਮਰਦਾਨੇ ਆਖਿਆ, ਜੀ ਹੁਣਿ ਇਥੇ ਹੀ ਰਹੋ। ਤਾਂ ਗੁਰੂ ਨਾਨਕ ਕਹਿਆ, ਕਿਉਂ ਮਰਦਾਨਾ ਸੁਆਦੁ ਅਛਾ ਲਗਾ ਹੀ। ਤਾਂ ਮਰਦਾਨੇ, ਆਖਿਆ, ਜੀ ਉਥੇ ਕਿਆ ਕਰਨਾ ਹਈ ਹੈ। ਤੇ ਇਥੇ ਕਿਆ ਨਾਹੀਂ ਕਰਣਾ। ਤਾਂ ਗੁਰੂ ਨਾਨਕ ਕਹਿਆ, ਮਰਦਾਨਾ ਜੋ ਉਥੇ ਕਰਨਾ ਹੈ। ਤਾਂ ਫੇਰਿ ਮਰਦਾਨੇ ਆਖਿਆ, ਜੀ ਭਲਾ ਚਲੋ। ਤਾਂ ਗੁਰੂ ਆਖਿਆ, ਚਲੁ ਭਾਈ।

ਉਥੋਂ ਉਡਾਰੀ ਲੀਤੀ ਉਹਾਰ ਪਰਬਤ ਤੇ ਆਏ। ਮਰਦਾਨੇ ਪੁਛਿਆ, ਅਸੀਂ ਹੁਣਿ ਕਿਥੇ ਆਏ। ਗੁਰੂ ਨਾਨਕ ਕਹਿਆ, ਅਸੀਂ ਉਹਾਰ ਪਰਬਤ ਤੇ ਆਏ। ਤਾਂ ਫੇਰਿ ਮਰਦਾਨੇ ਪੁਛਿਆ, ਜੀ ਕਿਤਨੇ ਜੋਜਨ ਆਏ। ਤਾਂ ਗੁਰੂ ਕਹਿਆ, ਮਰਦਾਨਾ ਨਉ ਲਖ ਜੋਜਨ ਆਏ। ਸਭੈ ਬਾਈ ਲ਼ਖ ਜੋਜਨ ਆਏ। ਤਾਂ ਮਰਦਾਨੇ ਆਖਿਆ, ਜੀ ਤੁਸੀਂ ਜੋ ਇਥੈ ਸਾਧੁ ਆਖਦੇ ਆਹੇ ਸੁ ਕਿਥੇ ਹੈ। ਤਾਂ ਗੁਰੂ ਨਾਨਕ ਕਹਿਆ, ਮਰਦਾਨਾ ਇਥੇ ਹੀ ਹੈ। ਤਾਂ ਮਰਦਾਨੇ ਆਖਿਆ, ਜੀ ਚਲੋ ਦੇਖੈਂ। ਤਾਂ ਗੁਰੂ ਨਾਨਕ ਆਖਿਆ, ਮਰਦਾਨਾ ਉਤਾਵਲਾ ਨਾ ਹੋਆ ਕਰ। ਜਾਂ ਕੁਟੀ ਵਿਚੋਂ ਸਾਧੁ ਨਿਕਲਿਆ। ਗੁਰੂ ਨਾਨਕ ਨੂੰ ਪੁਛਿਆ, ਉਸ ਅਰੈ ਸਾਧ ਤੁਸੀਂ ਕਉਨ ਹੋ ਜੋ ਈਹਾਂ ਆਇ ਪਹੁਚੇ ਹੋ। ਤਾਂ ਗੁਰੂ ਨਾਨਕ ਕਹਿਆ, ਹਮ ਕਰਤਾਰ ਕੇ ਬੰਦੇ ਹੈਂ। ਤਾਂ ਉਸ ਸਾਧ ਪੁਛਿਆ ਤੇਰਾ

ਨਾਉ ਕਿਆ ਹੈ। ਤਾਂ ਗੁਰੂ ਨਾਨਕ ਕਹਿਆ, ਭਾਈ ਮੇਰਾ ਨਾਉ ਨਾਨਕ ਨਿਰੰਕਾਰੀ ਹੈ। ਤਾਂ ਉਹ ਸਾਧੂ ਬੋਲਿਆ, ਅਰੇ ਭਾਈ ਤੇਰਾ ਨਾਉ ਤੋ ਹਮੋ ਨਾਨਕ ਤਪਾ ਸੁਣਿਆ ਥਾ। ਤਾਂ ਗੁਰੂ ਨਾਨਕ ਕਹਿਆ, ਤੂੰ ਕਿਆ ਜਾਣਤਾ ਹੈਂ। ਤਾਂ ਉਸ ਕਹਿਆ, ਮੁਝ ਕੋ ਗੁਰੂ ਬਤਾਇਆ ਥਾ। ਤਾਂ ਗੁਰੂ ਨਾਨਕ ਕਹਿਆ, ਭਾਈ ਤੇਰਾ ਨਾਉ ਕਿਆ ਹੈ? ਅਤੇ ਤੇਰੇ ਗੁਰੂ ਕਾਂ ਕਿਆ ਨਾਉ ਹੈ? ਤਾਂ ਉਸ ਸਾਧੂ ਕਹਿਆ, ਭਾਈ ਨਾਨਕ ਤਪਾ, ਗੁਰੂ ਕਾ ਨਾਉਂ ਸੀਲਸੈਨ ਅਰੁ ਮੇਰਾ ਨਾਉ ਕਲਿਆਨ ਹੈ। ਤਾਂ ਗੁਰੂ ਨਾਨਕ ਕਹਿਆ, ਹਮ ਕੋ ਅਪਨੇ ਗੁਰੂ ਕਾ ਦਰਸਨੁ ਦਿਖਾਉ। ਜਾਇ ਗੁਰੂ ਨਾਨਕ ਕਰਤਾਰ ਕਰਤਾਰ ਕਹਿਆ। ਤਾਂ ਅਗੋਂ ਸੀਲਸੈਨਿ ਕਹਿਆ, ਆਉ ਭਾਈ ਸਤਿਕਰਤਾਰ ਆਉ ਬੈਠੋ ਭਾਈ। ਤਾਂ ਤੈ੍ ਬੈਠਿ ਗਏ।

ਫੇਰਿ ਬਾਲੇ ਪੁਛਿਆ, ਜੀ ਅਸੀਂ ਤੁਸੀਂ ਸੀਲਾ ਪਰਬਤ ਤੋ ਜੋ ਫਿਰਿ ਉਪਰਿ ਚੜੇ ਇਖਨ ਪਰਬਤ ਤੇ। ਸੀਲਾ ਪਰਬਤ ਥੋਂ ਕਿਤਨਾ ਊਚਾ ਹੈ। ਤਾਂ ਗੁਰੂ ਨਾਨਕ ਕਹਿਆ, ਭਾਈ ਬਾਲਾ ਲਖ ਜੋਜਨ ਊਚਾ ਹੈ। ਤਾਂ ਫੇਰਿ ਲਖ ਜੋਜਨ ਆਏ। ਤਾਂ ਮਰਦਾਨੇ ਪੁਛਿਆ, ਜੀ ਇਸ ਪਰਬਤ ਕਾ ਨਾਉ ਕਿਆ ਹੈ। ਤਾਂ ਗੁਰੂ ਨਾਨਕ ਕਹਿਆ, ਮਰਦਾਨਾ ਇਸ ਪਰਬਤ ਦਾ ਨਾਉ ਘਿਰਾਨਿ ਪਰਬਤ ਹੈ। ਤਾਂ ਫੇਰਿ ਮਰਦਾਨੇ ਪੁਛਿਆ, ਜੀ ਕੋਈ ਸਾਧ ਭੀ ਇਥੇ ਹੈ। ਤਾਂ ਗੁਰੂ ਨਾਨਕ ਕਹਿਆ, ਮਰਦਾਨਾ ਇਥੇ ਹਿਕੁ ਰਖੀਸਰੁ ਹੈ। ਤਾਂ ਮਰਦਾਨੇ ਆਖਿਆ, ਜੀ ਉਸ ਰਖੀਨੂੰ ਦੇਖੋਗੇ। ਤਾ ਗੁਰੂ ਨਾਨਕ ਕਹਿਆ, ਮਰਦਾਨਾ ਉਹ ਆਪੇ ਅਸਾਨੂੰ ਦੇਖੇਗਾ। ਤਾਂ ਮਰਦਾਨੇ ਆਖਿਆ, ਭਲਾ ਜੀ। ਉਸ ਪਹਾੜ ਤੇ ਬੜਾ ਤਲਾਉ ਕੁਦਰਤਿ ਦੇ ਜਲ ਨਾਲ ਭਰਿਆ ਖੜਾ ਆਹਾ। ਗੁਰੂ ਨਾਨਕ ਇਸਨਾਨ ਲਗਾ ਕਰਨਿ। ਤਾਂ ਉਹ ਰਬੀ ਸਰੂਪ ਆਇਆ ਆਹਾ। ਤਾਂ ਉਸ ਆਵਦੇ ਹੀ ਬਚਨੁ ਕੀਤਾ ਨਾਨਕ ਤਪਾ ਕਲਜੁਗ ਮੈਂ ਤੂਹੀ ਹੂਆ ਹੈਂ। ਜਨਕ ਬਿਦੇਹੀ ਕਾ ਸੇਵਕੁ। ਤਾਂ ਗੁਰੂ ਨਾਨਕ ਕਹਿਆ, ਹਾਂ ਰਖੀਸਰ ਮੈਂ ਹੀ ਹੋਂ। ਅਰੁ ਰਖੀਸਰ ਤੇਰਾ ਨਾਉ ਕਿਆ ਹੈ? ਅਰੇ ਤਪਾ ਮੇਰਾ ਨਾਉ ਸੁਖਚੈਨ ਰਖੀਸਰੁ ਹੈ। ਤਾਂ ਗੁਰੂ ਨਾਨਕ ਕਹਿਆ, ਅਰੇ ਭਾਈ ਤੂੰ ਉਹੀ ਸੁਖਚੈਨ ਹੈ ਜਨਕ ਬਿਦੇਹੀ ਕਾ ਸਿਹਿਜਾਹਰੁ ਜੋਧਾ। ਤਾਂ ਰਖੀਸਰ ਕਹਿਆ, ਹਾਂ ਭਾਈ ਮੈਂ ਉਹੀ ਹੋ। ਤਾਂ ਗੁਰੂ ਨਾਨਕ ਉਸ ਦੇ ਪੈਰਾਂ ਤੇ ਢਹਿ ਪਇਆ। ਅਗੋਂ ਉਸ ਗਲਿ ਵਿਚ ਲੀਤਾ। ਤਾਂ ਰਖੀਸਰ ਕਹਿਆ ਚਲੋ ਭਾਈ ਕੁਟੀ ਮੈ। ਤਾਂ ਗੁਰੂ ਨਾਨਕ ਰਜਾਇ ਮੰਗੀ। ਖੁਸੀ ਕਰਿ ਉਡਾਰੀ ਲੀਤੀ।

## ਮਰਦਾਨੇ ਦੀ ਮੌਤ

ਉਥੋਂ ਜੋ ਆਏ ਉਲਾਕ ਪਰਬਤ ਤੇ ਆਏ। ਤਾਂ ਮਰਦਾਨੇ ਪੁਛਿਆ, ਜੀ ਹੁਣਿ ਅਸੀਂ ਕਿਥੇ ਆਏ। ਅਤੇ ਕਿਤਨੇ ਜੋਜਨ ਆਏ। ਤਾਂ ਗੁਰੂ ਨਾਨਕ ਪੁਛਿਆ, ਅਸੀਂ ਉਲਾਕ ਪਰਬਤ ਤੇ ਆਏ। ਫੇਰਿ ਮਰਦਾਨੇ ਪੁਛਿਆ, ਜੀ ਕਿਤਨੇ ਜੋਜਨ ਆਏ। ਅਤੇ ਜੀ ਏਹੁ ਕਿਹੜੇ ਬੰਦਰ ਦਾ ਰਾਹੁ ਹੈ। ਤਾਂ ਗੁਰੂ ਨਾਨਕ ਕਹਿਆ, ਮਰਦਾਨਾ ਅਸੀਂ ਯਾਰਾਂ ਲਖ ਜੋਜਨ ਆਏ। ਅਤੇ ਸਭ ਚਾਲੀ ਲਖ ਜੋਜਨ ਆਏ। ਅਤੇ ਮਰਦਾਨਾ ਪਹਲੇ ਜਾਇ ਖੜੇ ਹੋਸੀਏ ਤੇ ਘੁਰਟ ਬੰਦਰ। ਦੂਜਾ ਆਵਸੀ ਲਾਹੜੀ ਬੰਦਰ। ਤੀਜਾ ਵਿਚਿ ਆਵਸੀ ਮਛਲੀ ਬੰਦਰ। ਫੇਰਿ ਮਰਦਾਨੇ ਪੁਛਿਆ, ਜੀ ਅਤੇ ਕਿਸ ਰਾਜੇ ਦੇ ਖੰਡ ਜਾਇ ਵੜੀਏਗਾ? ਤਾਂ ਗੁਰੂ ਨਾਨਕ ਕਹਿਆ, ਜੋ ਮਰਦਾਨਾ

ਪੁਲਸਤ ਖੰਡ ਲੰਕਾ ਸਹਰ ਰਾਜੇ ਪੁਲਿਸਤਾ ਦਾ ਹੈ ਉਥੋਂ ਦਾ ਰਾਜਾ ਭਭੀਛਨ ਹੈ। ਤਾਂ ਮਰਦਾਨੇ ਪੁਛਿਆ, ਜੀ ਅਗੇ ਘਰਿ ਕਿਤਨੀ ਦੂਰਿ ਰਹੇ। ਤਾਂ ਗੁਰੂ ਨਾਨਕ ਕਹਿਆ, ਮਰਦਾਨਾ ਘਰੁ ਚਿਤਿ ਆਇਆ ਹਈ। ਤੈਨੂੰ ਘਰਿ ਜਾਇ ਵਾੜੀਏ। ਤਾਂ ਮਰਦਾਨੇ ਆਖਿਆ, ਜੀ ਤੁਸਾਂ ਭੀ ਘਰਿ ਚਲਣਾ ਹੈ ਕੇ ਨਾਹੀ ਚਲਣਾ। ਤਾਂ ਗੁਰੂ ਨਾਨਕ ਕਹਿਆ, ਮਰਦਾਨਾ ਅਸਾਨੂੰ ਕਰਤਾ ਲੈ ਜਾਸੀ ਤਾਂ ਅਸੀਂ ਭੀ ਜਾਸੀਏ। ਅਤੇ ਤੂੰ ਉਤਾਵਲਾ ਹੈ ਤਾਂ ਤੈਨੂੰ ਪਹੁਚਾਇ ਛਡੀਏ। ਤਾਂ ਮਰਦਾਨੇ ਆਖਿਆ, ਜੀ ਹੁਣਿ ਧਕਾ ਦੇਂਦੇ ਹੋ। ਤਾਂ ਗੁਰੂ ਨਾਨਕ ਆਖਿਆ, ਕਿਉਂ ਮਰਦਾਨੇ ਅਸਾਂ ਤੈਨੂੰ ਧਕਾ ਦਿਤਾ ਹੈ ਕੇ ਤੈਂ ਆਪੇ ਘਰਿ ਚਿਤਿ ਕੀਤਾ। ਤਾਂ ਮਰਦਾਨੇ ਆਖਿਆ, ਜੀ ਮੈਂ ਸਹਜਿ ਸੁਭਾ ਇਹ ਗਲ ਪੁਛੀ ਤੁਸਾਂ ਮੈਨੂੰ ਏਹ ਕਿਉ ਆਖੀ। ਤਾਂ ਗੁਰੂ ਨਾਨਕ ਕਹਿਆ, ਚਲੁ ਭਾਈ ਬਾਲਾ ਹੁਣਿ ਅਸਾਥੋਂ ਮਰਦਾਨਾ ਅਗੇ ਹੀ ਵਿਦਾ ਹੋਂਦਾ ਹੈ। ਤਾਂ ਮਰਦਾਨੇ ਆਖਿਆ, ਜੀ ਇਜੇਹੀ ਨਾਹੀ ਕਰਣੀ, ਨਾਲੇ ਨਿਬਾਹਣਾ। ਤਾਂ ਗੁਰੂ ਨਾਨਕ ਕਹਿਆ, ਆਖ ਮਰਦਾਨਾ ਅਸੀਂ ਕਰਤਾਰ ਦੇ ਬਹੁਤ ਰਾਜੀ ਆਹੇ। ਅਸਾਂ ਉਪਰਿ ਕਰਤਾਰ ਬਹੁਤ ਮਿਹਨਵਾਨ ਹੈ। ਜੋ ਤੈਨੂੰ ਅਸਾਂ ਪਾਸੋਂ ਉਥੇ ਨਾਹੀ ਮੰਗਿਆ। ਕਿਉਂ ਜੋ ਤੂੰ ਆਖੇ ਜੀ ਮੈਂ ਭੁਖਦੇ ਟੋਟੇ ਮੁਇਆ। ਤਾਂ ਮਰਦਾਨੇ ਆਖਿਆ, ਜੀ ਮੇਰੀ ਦੇਹਿ ਕਿਥੇ ਛੁਟੇਗੀ। ਤਾਂ ਗੁਰੂ ਨਾਨਕ ਕਹਿਆ ਮਰਦਾਨਾ ਤੇਰੀ ਦੇਹ ਭਲੀ ਜਹਗਾ ਛੁਟੇਗੀ। ਭਖਰ ਤੇ ਕੰਧਾਰ ਦੇ ਵਿਚਿ ਤਾਂ ਫੇਰਿ ਮਰਦਾਨੇ ਕਹਿਆ, ਜੀ ਕਦੋਂ ਛੁਟੇਗੀ। ਤਾਂ ਗੁਰੂ ਨਾਨਕ ਕਹਿਆ, ਮਰਦਾਨਾ ਪੰਜਾਂ ਦਿਹਾਂ ਨੂੰ ਤ੍ਰੈ ਘੜੀਆਂ ਦਿਨ ਰਹਦੇ। ਤਾਂ ਫੇਰ ਮਰਦਾਨੇ ਪੁਛਿਆ, ਜੀ ਤੁਸੀਂ ਹਾਜਰ ਹੋਸੋ ਨਾ। ਤਾਂ ਗੁਰੂ ਨਾਨਕ ਕਹਿਆ, ਮਰਦਾਨਾ ਅਸੀਂ ਤੇਰਾ ਕੰਮ ਕਰਕੇ ਜਾਸੀਏ। ਤਾਂ ਫੇਰਿ ਮਰਦਾਨੇ ਪੁਛਿਆ, ਜੀ ਸਾੜੋਗੇ ਕੇ ਦਬੋਗੇ। ਤਾਂ ਗੁਰੂ ਨਾਨਕ ਕਹਿਆ, ਮਰਦਾਨਾ ਜੋ ਤੂੰ ਆਖੇ ਸੋ ਕਰੀਏ। ਤਾਂ ਮਰਦਾਨੇ ਆਖਿਆ, ਜੀ ਮੇਰਾ ਆਖਿਆ ਕਰਸੋ। ਗੁਰੂ ਨਾਨਕ ਕਹਿਆ, ਮਰਦਾਨੇ ਤੇਰਾ ਹੀ ਆਖਿਆ ਕਰੀਏ ਆਖ ਤੂੰ। ਤਾਂ ਮਰਦਾਨੇ ਆਖਿਆ, ਜੀ ਮੈਨੂੰ ਸਾੜੋਗੇ ਤਾਂ ਮੈਂ ਤੁਸਾਂ ਤੇ ਬਹੁਤ ਰਾਜੀ ਰਹਾਂਗਾ ਅਤੇ ਨਾ ਸਾੜੋਗੇ ਤੇ ਦਬੋਗੇ ਤਾਂ ਮੈਂ ਬਹੁਤ ਰੰਜ ਹੋਵਾਂਗਾ। ਦਰਗਾਹ ਕਰਤਾਰ ਦੀ ਦਾਵਨਿਗੀਰ ਹੋਵਾਂਗਾ। ਮੈਂ ਆਪਣੀ ਅਖੀ ਡਿਠਾ ਹੈ। ਰਾਤ ਕਰਤਾਰ ਮੈਨੂੰ ਆਪ ਦਿਖਾਇਆ ਹੈ ਜੋ ਇਥੇ ਸਾੜੀਦਾ ਹੈ ਸੁ ਪਾਕ ਹੋਇ ਜਾਂਦਾ ਹੈ। ਅਤੇ ਜੋ ਦਬੀਦਾ ਹੈ ਸੋ ਅਗੇ ਸਾੜੀਦਾ ਹੈ। ਤੁਸਾਂ ਗੁਰੂ ਜੀ ਮੈਨੂੰ ਅਵਸਿ ਸਾੜਨਾ। ਤਾਂ ਗੁਰੂ ਨਾਨਕ ਕਹਿਆ, ਮਰਦਾਨਾ ਏਹੁ ਭਾਰ ਅਸਾਡੀ ਗਰਦਨ ਹੋਇਆ। ਅਸਾਂ ਤੈਨੂੰ ਅਵਸਿ ਸਾੜਨਾ ਦਬਨਾ ਨਾਹੀ। ਤੂੰ ਚਿਤੁ ਥਾਇ ਰਖੁ ਕਰਤਾਰ ਭਾਵੈ ਤਾਂ ਤੈਨੂੰ ਸਾੜਦੀਂਗੇ। ਤਾਂ ਮਰਦਾਨੇ ਗੁਰੂ ਨਾਨਕ ਅਗੇ ਮਥਾ ਟੇਕਿਆ। ਤਾਂ ਗੁਰੂ ਕਹਿਆ, ਚਲੋ ਭਾਈ। ਤਾਂ ਚਉਥੇ ਦਿਨ ਦਰਬੇਲਾ ਸਹਰ ਦਾ ਨਾਉ ਹੈ ਉਥੇ ਆਇ ਉਤਰੇ। ਤਾਂ ਮਰਦਾਨੇ ਪੁਛਿਆ, ਜੀ ਏਥੇ ਹੀ ਛਡਣੀ ਹੈ। ਤਾਂ ਗੁਰੂ ਕਹਿਆ, ਮਰਦਾਨੇ ਏਥੇ ਤੇਰੀ ਅਵਲਾਦ ਰਹੇਗੀ। ਅਤੇ ਤੈਨੂੰ ਖੁਰਮੇ ਸਹਰ ਲੈ ਜਾਂਦੇ ਆਹੇ। ਚਲੁ ਕਰਿ ਖੁਰਮਾ ਖਾਹਿ ਤੇਰਾ ਉਥੇ ਅਹਾਰੁ ਬਾਕੀ ਰਹਦਾ ਹੈ। ਪੰਜਵੇਂ ਦਿਨ ਜਾਇ ਮਰਦਾਨੇ ਖੁਰਮੇ ਦੇ ਫਲ ਖਾਧੇ। ਜਾ ਘੜੀਆਂ ਤ੍ਰੈ ਦਿਨ ਰਹਿਆ ਤਾਂ ਮਰਦਾਨੇ ਨੂੰ ਗੁਰੂ ਨਾਨਕ ਪੁਛਿਆ, ਕਿਉ ਮਰਦਾਨਾ ਦੇਹਿ ਖਬਰਾਂ। ਤਾਂ ਮਰਦਾਨੇ ਆਖਿਆ ਜੀ ਤਈਆਰੀ ਹੈ। ਤਾਂ ਗੁਰੂ ਨਾਨਕ ਕਹਿਆ, ਮਰਦਾਨਾ ਕਿਉਂ ਕਰਿ ਜਾਤੋ। ਤਾਂ ਮਰਦਾਨੇ ਆਖਿਆ, ਜੀ ਮੈਂ ਇਉ ਕਰਿ ਜਾਤਾ ਜੋ ਮੇਰੇ ਨਾਭ ਵਿਚੋਂ ਪਾਉਣ ਦੀ ਗੰਢਿ ਖੁਲੀ ਹੈ। ਅਤੇ ਨੱਵੇ ਸਾਸ ਰਹਦ ਹੈਨਿ ਭਾਵੇਂ ਤੁਸੀਂ ਗਿਣਦੇ ਜਾਉ। ਤਾਂ ਗੁਰੂ ਨਾਨਕ ਕਹਿਆ, ਭਾਈ ਬਾਲਾ ਤੂੰ ਗਿਣਿਦਾ

ਜਾਹਿ। ਤਾਂ ਬਾਲਾ ਗਿਣਣ ਲਗਾ ਪੂਰੇ ਨੱਵੇ ਸਾਸ ਦੇਹੀ ਵਿਚੋਂ ਹੋਏ ਤਾਂ ਬਾਲੇ ਦੇਹੀ ਨੂੰ ਹਥੁ ਲਾਇਆ। ਦੇਖੇ ਤਾਂ ਹਈਓ ਨਾਹੀ। ਤਾਂ ਨਾਨਕ ਕਹਿਆ, ਕਿਉ ਭਾਈ ਬਾਲਾ। ਤਾਂ ਬਾਲੇ ਕਹਿਆ, ਜੀ ਹੁਣਿ ਪੂਰਨ ਹੋਇਆ। ਤਾਂ ਗੁਰੂ ਨਾਨਕ ਮਥਾ ਕਰਤਾਰ ਅਗੇ ਟੇਕਿਆ। ਆਖਣ ਲਗਾ ਭਾਈ ਬਾਲਾ ਦੇਖੁ ਕਰਤੇ ਨਿਰੰਕਾਰ ਦੀਆਂ ਵਡਿਆਈਆਂ। ਕੇਹੀ ਮਰਦਾਨੇ ਪਰਿ ਕਿਰਪਾ ਕੀਤੀਸੁ। ਤਾਂ ਬਾਲੇ ਆਖਿਆ, ਜੀ ਉਹੁ ਕਰਤਾਰ ਅਤੇ ਤੂੰ ਗੁਰੂ ਕਿਉ ਨਾ ਹੋਵੈ। ਤਾਂ ਗੁਰੂ ਨਾਨਕ ਕਹਿਆ, ਭਾਈ ਬਾਲਾ ਇਸ ਦੇਹ ਨੂੰ ਹੁਣਿ ਸਾੜੀਏ। ਤਾਂ ਬਾਲੇ ਕਹਿਆ, ਜੀ ਹੁਣਿ ਕਰੀਏ ਆਹਰ ਤਾਂ ਉਸ ਖੁਰਮੇ ਦੀਆਂ ਲਕੜੀਆਂ ਲੀਤੀਆਂ ਅਤੇ ਹਿਕੁ ਚਾਦਰ ਗੁਰੂ ਨਾਨਕ ਆਪਣੀ ਦਿਤੀ ਹਿਕਿ ਬਾਲੇ ਦੀ ਲੀਤੀ ਅਤੇ ਹਿਕਿ ਮਰਦਾਨੇ ਦੀ ਆਹੀ। ਤ੍ਰਿਹਾਂ ਚਾਦਰਾਂ ਦਾ ਖਫਣੁ ਕੀਤਾ ਮਰਦਾਨਾ ਉਥੇ ਸਾੜਿਆ।

## ਸੇਤਬੰਦਰਾਮੇਸਵਰਮ ਜਾਣਾ

ਜਾਂ ਉਥੋਂ ਚਲੇ ਤਾਂ ਬਾਲੇ ਆਖਿਆ, ਜੋ ਸੇਤਬੰਦਰਾਮੇਸਰੁ ਆਖੀਦਾ ਹੈ। ਜਿਥੇ ਰਾਮ ਚੰਦ ਪੁਲ ਬੱਧੀ ਆਹੀ ਉਹ ਨਾ ਡਿਠਾ। ਤਾਂ ਗੁਰੂ ਨਾਨਕ ਕਹਿਆ, ਭਾਈ ਬਾਲਾ ਉਹ ਤਾਂ ਦੂਰਿ ਰਹੀ। ਤਾਂ ਬਾਲਾ ਚੁਪ ਕਰਿ ਰਹਿਆ, ਤਾਂ ਫੇਰਿ ਗੁਰੂ ਨਾਨਕ ਆਖਿਆ, ਕਿਉਂ ਭਾਈ ਬਾਲਾ ਦੇਖਣ ਤੇ ਮਨੁ ਹਈ। ਤਾਂ ਬਾਲੇ ਆਖਿਆ, ਜੀ ਤੁਸਾਡੀ ਰਜਾਇ। ਤਾਂ ਗੁਰੂ ਨਾਨਕ ਆਖਿਆ, ਚਲੁ ਭਾਈ ਬਾਲਾ ਉਹ ਭੀ ਦੇਖੁ ਚਲੀਏ। ਉਥੋਂ ਉਡਾਰੀ ਲੀਤੀ ਆਦਿ ਸੇਤੁਬੰਦਰਾਮੇਸਰ ਨਿਕਲੇ। ਤਾਂ ਏਵੇਂ ਖੜੇ ਹੋਏ ਆਹੇ–

ਜੋ ਗੋਰਖ ਗੁਰੂ ਭਰਥਰੀ ਚੇਲਾ, ਮਛਿੰਦ੍ਰ ਨਾਥ ਰਹੇ ਅਲਬੇਲਾ।
ਗੋਬਿੰਦੁ ਜੁਗਤਿ ਸਿਉ ਖੇਲਾ, ਲਹਰੂਪਾ ਆਇ ਇਕੇਲਾ।.....

ਤਾਂ ਭਰਥਰੀ ਵਾਚ:–

ਕਉਨ ਜੋਤਿ ਸਰਬ ਸਿਰਿ ਮੋਰ, ਦੂਜਾ ਕਾਂ ਕੋ ਕਹਤੇ ਅਉਰੁ।.....

ਗੁਰੂ ਨਾਨਕ ਵਾਚ:–

ਨਿਰੰਜਨ ਜੋਤਿ ਸਰਬ ਸਿਰਿਮੋਰ, ਏਕੋ ਆਪ ਦੂਜਾ ਨਹੀ ਹੋਰ।
ਤਾਂਕਾ ਅੰਤੁ ਨਾ ਪਾਰਾ ਵਾਰ, ਅਗਮ ਅਗਾਧਿ ਬਿਅੰਤੁ ਅਪਾਰ।.....

ਭਰਥਰੀ ਵਾਚ:–

ਕਿਵ ਕਰਿ ਦੁਨੀਆ ਦੁਤਰੁ ਤਰਿਆ, ਕਿਵ ਕਰਿ ਬਾਲੇ ਜੀਵਤ ਮਰਿਆ।

ਗੁਰੂ ਨਾਨਕ ਵਾਚ:–

ਗੁਰਮੁਖਿ ਖੋਜਤ ਰਾਹੁ ਬਤਾਇਆ, ਸਹਜਿ ਮਿਲੇ ਜਗ ਜੀਵਨੁ ਪਾਇਆ।.....

ਗੋਰਖ ਵਾਚ:–

ਜਤੀ ਸਤੀ ਸਤਵੰਤਾ ਸਾੜਾ, ਪੰਚੇ ਇੰਦ੍ਰੀ ਮਾਰਿ ਨਿਵਾੜਾ।
ਨਾਮੁ ਦਾਨੁ ਗੁਰਮੁਖਿ ਇਸਨਾਨੀ, ਬ੍ਰਹਮ ਕਾ ਬੇਤਾ ਬ੍ਰਹਮ ਗਿਆਨੀ।.....

ਗੁਰੂ ਨਾਨਕ ਵਾਚ:–

ਚੰਚਲ ਚਾਇ ਨ ਖੇਲੈ ਖੇਲੇ, ਕਾਮਨਿ ਦਾਮਨਿ ਤਿਆਗੇ ਗੁਰ ਮੇਲੇ।.....
ਚੰਚਲ ਨਾਰਿ ਨਾ ਜਾਇ ਅਖਾੜੇ, ਗਗਨੰਤਰ ਧਣਖ ਸਹਿਜ ਮਹਿ ਚ

ਗੋਰਖ ਵਾਚ:-

ਕਵਨੁ ਰੂਪ ਭਵਨ ਬਿਸਥਾਰੁ ਕਵਨ ਅਰੰਭ ਨਵਨ ਅਕਾਰੁ।.....

ਗੁਰੂ ਨਾਨਕ ਵਾਚ:-

ਸਚੁ ਰੂਪ ਪਵਨ ਬਿਥਾਰ। ਅਗਨਿ ਅਰੰਭੁ ਸਬਦੁ ਅਕਾਰੁ।......

## ਅਚਲ ਵਟਾਲੇ ਜਾਣਾ

ਤਾਂ ਫੇਰਿ ਗੋਰਖ ਕਹਿਆ, ਅਰੇ ਨਾਨਕ ਬਾਲਾ ਚਲਤੇ ਹੈਂ ਸਿਧਾ ਕਾ ਮੇਲਾ ਹੈ। ਤਾਂ ਗੁਰੂ ਨਾਨਕ ਕਹਿਆ, ਹਾਂ ਗੋਰਖ ਨਾਥ ਕਹਾ ਹੈ ਮੇਲਾ। ਤਾਂ ਗੋਰਖ ਕਹਿਆ, ਅਚਲ ਵਟਾਲੇ, ਅਚਲ ਸਿਧਾ ਕਾ ਮੇਲਾ ਹੈ। ਤਾਂ ਗੁਰੂ ਨਾਨਕ ਕਹਿਆ, ਸਿਧੋ ਕਹਾਂ ਹੈ ਅਤੇ ਇਥੋਂ ਕਿਤਨੇ ਕੋਹ ਹੈ। ਤਾਂ ਗੁਰੂ ਨਾਨਕ ਕਹਿਆ, ਜਹਹੁ ਤੁਮ ਤੋ ਸਿਧ ਹੋ ਉਡਿ ਜਾਤੇ ਹੋ ਹਮ ਮਨੁਖ ਹੈਂ। ਤਾਂ ਭਰਥਰੀ ਬੋਲਿਆ, ਅਰੇ ਨਾਨਕ ਬਾਲੇ ਤੂੰ ਕਉਸ ਕਉ ਉਡਾਵਤਾ ਥਾ ਅਬ ਕਿਆ ਤੁਝ ਕਉ ਹੂਆ। ਤਾਂ ਗੁਰੂ ਨਾਨਕ ਕਹਿਆ, ਹਾਂ ਭਰਥਰੀ ਜਿਸ ਕਉਸ ਉਡਾਈ ਥੀ ਸੋ ਹਮ ਕੋ ਭੀ ਉਡਾਵੇਗਾ। ਤਾਂ ਭਰਥਰੀ ਕਹਿਆ, ਰੇ ਨਾਨਕ ਕਉਸ ਤੈਂ ਹੀ ਨੇ ਉਡਾਈ ਥੀ ਕੇ ਕਿਸੀ ਅਉਰ ਨੇ। ਤਾਂ ਗੁਰੂ ਨਾਨਕ ਕਹਿਆ:-

ਸਚਿ ਸਬਦਿ ਨੈ ਕੰਉਸ ਉਡਾਈ। ਆਗਿਆ ਏਕੰਕਾਰੀ ਆਈ।

ਬਿਨੁ ਆਗਿਆ ਸਿਉ ਕਾਉਨ ਉਡਾਵੇ। ਐਸਾ ਕੋਈ ਦਿਸਟਿ ਨਾ ਆਵੇ।....

ਤਾਂ ਸਿਧਾਂ ਉਡਾਰੀ ਕੀਤੀ ਤਾ ਗੁਰੂ ਨਾਨਕ ਕਹਿਆ, ਕਿਉ ਭਾਈ ਬਾਲਾ ਸਿਧ ਤਾਂ ਗਏ। ਤਾਂ ਬਾਲੇ ਆਖਿਆ, ਜੀ ਜੋ ਤੁਸਾਡੀ ਰਜਾਇ। ਤਾਂ ਗੁਰੂ ਨਾਨਕ ਕਹਿਆ, ਚਲੁ ਭਾਈ ਬਾਲਾ ਅਸੀਂ ਭੀ ਜਾਈਏਗਾ। ਜੇ ਅਸਾਂ ਨੂੰ ਭੀ ਕਰਤਾਰ ਲੈ ਜਾਏ। ਤਾਂ ਬਾਲੇ ਆਖਿਆ, ਭਲਾ ਜੀ। ਤਾਂ ਗੁਰੂ ਨਾਨਕ ਉਡਾਰੀ ਲੀਤੀ। ਜਾਂਦੋ ਅਚਲ ਵਟਾਲੇ ਹਿਕ ਪਿਪਲ ਦੇ ਹੇਠਿ ਥੜਾ ਆਹਾ। ਉਸ ਉਪਰਿ ਬੈਠਿ ਗਏ। ਜਾਂ ਸਿਧ ਆਏ ਤਾਂ ਕਿਆ ਦੇਖਨਿ ਜੋ ਨਾਨਕ ਤਪਾ ਅਗੇ ਹੀ ਬੈਠਾ ਹੈ। ਤਾਂ ਗੋਰਖ ਨਾਥ। ਤਾਂ ਭਰਥਰੀ ਕਹਿਆ, ਅਰੇ ਨਾਨਕ ਤਪਾ ਤੂੰ ਕੁਛ ਇਸਟੀ ਭੀ ਹੈਂ। ਤਾਂ ਗੁਰੂ ਨਾਨਕ ਕਹਿਆ:-

ਉਸਤਾਦ ਹਮਾਰਾ ਸਤਿਗੁਰ ਪੂਰਾ। ਆਦਿ ਅੰਤਿ ਬਚਨ ਕਾ ਸੂਰਾ।......

## ਤਲਵੰਡੀ ਆਉਣਾ ਤੇ ਸਹਜਾਦੇ ਨੂੰ ਮਿਲਣਾ

ਜਾਂ ਉਥੋਂ ਮੇਲਾ ਉਜੜਿਆ ਤਾਂ ਗੁਰੂ ਨਾਨਕ ਨੂੰ ਵਟਾਲੇ ਕਿਆ ਲੋਕਾਂ ਸਿਵਾਣ ਲਿਤਾ। ਲੋਕ ਆਇ ਕਰਿ ਕਈ ਪੈਰੀਂ ਪਏ ਅਤੇ ਬਹੁਤੇ ਦੁਸਟੀ ਲਗੇ ਕਰਨਿ। ਤਾਂ ਗੁਰੂ ਨਾਨਕ ਆਖਿਆ, ਕਿਉਂ ਭਾਈ ਬਾਲਾ ਇਥੋਂ ਲੋਕ ਦੁਖਦਾ ਹੈ ਅਤੇ ਭਾਈ ਬਾਲਾ ਅਤੇ ਅਸਾਂ ਮਰਦਾਨੇ ਦੇ ਪੁਤ੍ਰ ਨੂੰ ਉਥੇ ਲੈ ਜਾਣਾ ਹੈ। ਅਤੇ ਦੁਇ ਸਾਧ ਕੰਧਾਰਿ ਵਿਚਿ ਹੈਨਿ ਉਨ੍ਹਾਂ ਨਾਲ ਅਸਾਡਾ ਵਚਨ ਹੈ। ਉਨਾਂ ਨੂੰ ਮਿਲਣਾ ਹੈ। ਤਾਂ ਬਾਲੇ ਆਖਿਆ, ਜੀ ਸਹਜਾਦਾ ਮਰਦਾਨੇ ਦਾ ਪੁਤ੍ਰ ਤਲਵੰਡੀ ਹੈ। ਤਾਂ ਗੁਰੂ ਨਾਨਕ ਕਹਿਆ, ਭਾਈ ਬਾਲਾ ਉਸ ਤਾਈ ਓਥੇ ਲੈ ਜਾਵਣਾ ਹੈ ਜਰੂਰ। ਤਾਂ ਬਾਲੇ ਆਖਿਆ ਜੀ ਚਲੋ।

ਤਾਂ ਗੁਰੂ ਨਾਨਕ ਉਡਾਰੀ ਲਿਤੀ ਆਇ ਚੰਦ੍ਰਭਾਨ ਸੰਧੂ ਦੇ ਖੂਹ ਤੇ ਉਤਰੇ ਬਾਲੇ ਦੇ ਪਿਉ ਦਾ ਖੂਹ ਥਾ। ਤਾਂ ਗੁਰੂ ਨਾਨਕ ਕਹਿਆ, ਭਾਈ ਬਾਲਾ ਰਾਇ ਬੁਲਾਰ ਤਾਂ ਚਲਿ ਗਇਆ।

ਅਤੇ ਕਾਲੂ ਭੀ ਅਤੇ ਅਮਾ ਬੀਬੀ ਭੀ ਚਲਿ ਗਈ। ਚਾਚਾ ਲਾਲੂ ਰਹੰਦਾ ਹੈ ਉਹ ਚੰਬੜ ਪਵਸੀ। ਅਤੇ ਅਸਾਂ ਜਰੂਰ ਜਾਵਨਾ ਹੈ। ਤੂੰ ਮਰਦਾਨੇ ਦੇ ਪੁਤ੍ਰ ਨੂੰ ਸਦਿ ਲਿਆਉ ਚੁਪਾਤਿਆਂ ਜਾਣੇ ਕੋਈ ਨਾਹੀ। ਤਾਂ ਬਾਲੇ ਆਖਿਆ, ਜੀ ਸਹਜਾਦੇ ਨੂੰ। ਤਾਂ ਗੁਰੂ ਨਾਨਕ ਆਖਿਆ ਆਹੋ। ਤਾਂ ਬਾਲੇ ਕਹਿਆ, ਭਲਾ ਜੀ। ਤਾਂ ਬਾਲੇ ਜਾਇ ਸਹਜਾਦੇ ਨੂੰ ਸਦਿਆ ਚਾਰਿ ਘੜੀ ਰਾਤਿ ਗਈ ਆਹੀ। ਤਾਂ ਸਹਜਾਦਾ ਅੰਦਰੋਂ ਨਿਕਲ ਆਇਆ। ਜਾਂ ਦੇਖੇ ਤਾਂ ਬਾਲਾ ਸੰਧੂ ਹੈ ਜੋ ਨਾਨਕ ਤਪੇ ਨਾਲਿ ਗਇਆ ਆਹਾ। ਅਤੇ ਮੇਰਾ ਪਿਉ ਭੀ ਇਨਾਂ ਦੇ ਨਾਲੇ ਆਹਾ। ਸਿਵਾਣਿ ਕਰਿ ਸਹਜਾਦਾ ਪੈਰਾਂ ਤੇ ਢਹਿ ਪਇਆ। ਤਾਂ ਬਾਲੇ ਵਚਨੁ ਕੀਤਾ ਸਹਜਾਦਾ ਕਰਤਾਰ ਭਲਾ ਕਰੇ। ਅਤੇ ਆਪਣੇ ਨਾਉਂ ਦੀ ਦਾਤਿ ਦੇਵੈ।

ਸੁਣਿ ਭਾਈ ਸਹਜਾਦਾ ਤੈਨੂੰ ਨਾਨਕ ਤਪਾ ਸਦਦਾ ਹਈ। ਤਾਂ ਸਹਜਾਦੇ ਆਖਿਆ, ਜੀ ਮੇਰਾ ਬਾਬਾ ਕਿਥੇ ਹੈ। ਤਾਂ ਬਾਲੇ ਆਖਿਆ ਭਾਈ ਸਹਜਾਦਾ ਨਾਨਕ ਪਾਸਿ ਹੈ। ਤੂੰ ਤੁਰਤੁ ਚਲੁ। ਤਾਂ ਸਹਜਾਦਾ ਕਰਮ ਕਾ ਬਲੀ ਆਹਾ ਉਠਿ ਨਾਲਿ ਹੋਇਆ। ਆਦਿ ਗੁਰੂ ਨਾਨਕ ਦੇ ਪੈਰਾਂ ਤੇ ਢਹਿ ਪਇਆ। ਗੁਰੂ ਨਾਨਕ ਕਹਿਆ, ਸੁਣਿ ਭਾਈ ਸਹਜਾਦਾ ਤੇਰਾ ਪਿਤਾ ਕਾਲਿ ਵਸਿ ਹੋਆ। ਅਸਾਨੂੰ ਜੋਗੁ ਆਹਾ ਤੈਨੂੰ ਸਿਰਪਾਉ ਦੇਵਣ। ਆਖੁ ਤੈਨੂੰ ਕੇਹੜਾ ਸਿਰਪਾਉ ਦੇਵੀਏ। ਆਖੇ ਤਾਂ ਕਪੜਿਆ ਦਾ ਸਿਰਪਾਉ ਦੇਵੀਏ। ਕੇ ਦਰਗਾਹ ਦਾ ਸਿਰਪਾਉਂ ਦੇਵੀਏ। ਜੋ ਤੂੰ ਆਖੇ ਸੋ ਦੇਵੀਏ। ਤਾਂ ਸਹਜਾਦੇ ਆਖਿਆ, ਜੀ ਜੋ ਬਾਬੇ ਮਰਦਾਨੇ ਨੂੰ ਦਿਤਾ ਹਈ ਸੋ ਮੈਨੂੰ ਦੇਹ। ਤਾਂ ਗੁਰੂ ਨਾਨਕ ਆਖਿਆ, ਸੁਣਿ ਸਹਜਾਦਾ ਤੇਰੇ ਪਿਉਂ ਅਸਾਥੋਂ ਸਾੜਨਾ ਮੰਗ ਲੀਤਾ। ਅਸਾਂ ਉਸ ਤਾਈ ਸਾੜਿਆ ਜੋ ਤੂੰ ਉਥੇ ਚਲਿ ਕਰਿ ਰਹੇਂ ਤੂੰ ਭੀ ਉਸੇ ਜੇਹਾ ਹੋਵੇਂ। ਅਗੇ ਤੇਰੀ ਖੁਸੀ ਜੋ ਤੂੰ ਆਖੇਂ ਸੋਈ ਕਰੀਏ।

ਤਾਂ ਸਹਜਾਦੇ ਆਖਿਆ, ਜੀ ਜੇ ਮੈਨੂੰ ਬਾਬੇ ਦੇ ਥਾਨਿ ਲੈ ਚਲੋ ਤਾਂ ਰਬੁ ਮੈਂ ਤੇ ਭੀ ਮਿਹਰਵਾਨੁ ਹੋਵੈ। ਤਾਂ ਗੁਰੂ ਆਖਿਆ, ਚਲੁ ਭਾਈ ਬਾਲਾ ਸਹਜਾਦੇ ਨੂੰ ਲੈ ਚਲੀਏ ਉਥੇ ਹੀ। ਤਾਂ ਆਖਿਆ, ਭਲਾ ਜੀ ਚਲੋ।

## ਸਾਖੀ ਸਜਨ ਠਗ ਦੀ

ਤਾਂ ਤ੍ਰੈ ਚਲ ਜਾ ਮੁਲਤਾਨ ਦੀ ਧਰਤੀ ਗਏ ਨੇੜੇ ਤੁਲੰਬੇ ਦੇ ਨਉ ਕੋਹ ਪਰੇ ਉਥੇ ਹਿਕੁ ਸਜਣ ਬੈਠਾ ਆਹਾ। ਕੇਹੀ ਰਹਿਤ ਰਹਿੰਦਾ ਆਹਾ ਜੇਹੀ ਤਰਹਾ ਪਵਿਤ੍ਰ ਬੈਸਨੋ ਹੋਂਦੇ ਹੈਨਿ। ਤਾਂ ਗੁਰੂ ਨਾਨਕ ਆਖਿਆ, ਸਹਜਾਦਾ ਇਸ ਗਿਰਾਉ ਵਿਚਿ ਜਾਹ ਪਰ ਡਰੇ ਨਾਹੀ। ਤਾਂ ਸਹਜਾਦੇ ਆਖਿਆ, ਜੀ ਮੈਨੂੰ ਕੇਹਾ ਡਰ ਹੈ। ਜਾਂ ਤੁਸੀ ਮੇਰੇ ਨਾਲਿ ਹੋ। ਤਾਂ ਸਹਜਾਦੇ ਦੇ ਗਲ ਉਚੇ (ਸੁਚੇ) ਕਪੜੇ ਆਹੇ। ਜਾਇ ਸਹਜਾਦੇ ਰਾਮ ਸਤਿ ਕੀਤੀ ਅਗੋਂ ਸਜਣ ਬੋਲਿਆ, ਆਉ ਭਾਈ ਸਤਿਰਾਮ। ਤਾਂ ਫੇਰਿ ਸਜਣ ਪੁਛਿਆ, ਭਾਈ ਕਿਥੋਂ ਆਇਓ। ਤਾਂ ਸਹਜਾਦੇ ਆਖਿਆ, ਜੀ ਮੈ ਪਰਦੇਸੀ ਹਾਂ। ਤਾਂ ਸਜਣ ਆਖਿਆ, ਭਾਈ ਤੂੰ ਕਉਣ ਹੋਂਦਾ ਹੈ ਸਚੁ ਆਖੁ। ਤਾਂ ਸਜਣ ਆਖਿਆ, ਭਾਈ ਕਿਸੇ ਵਡੇ ਆਦਮੀ ਦਾ ਮਿਰਾਸੀ ਹੈ। ਤਾਂ ਸਹਜਾਦੇ ਆਖਿਆ, ਜਿਜਮਾਨ ਮੈਂ ਵਡੇ ਆਦਮੀ ਦਾ ਮਿਰਾਸੀ ਹਾਂ। ਤਾਂ ਫੇਰਿ ਸਜਣ ਪੁਛਿਆ, ਭਾਈ ਉਸ ਦਾ ਨਾਉਂ ਕਿਆ ਹੈ। ਤਾਂ ਸਹਜਾਦੇ ਆਖਿਆ, ਜੀ ਉਸਦਾ ਨਾਉਂ ਨਾਨਕ ਹੈ। ਤਾਂ ਸਜਣ ਆਖਿਆ, ਭਾਈ ਉਹ ਕਉਣ ਹੋਂਦਾ ਹੈ। ਤਾਂ ਸਹਜਾਦੇ ਆਖਿਆ, ਜੀ ਉਹ ਖਤ੍ਰੀ ਹੋਂਦਾ ਹੈ, ਵਡਾ ਆਦਮੀ ਹੈ। ਤਾਂ

ਸਜਣ ਫੇਰਿ ਆਖਿਆ, ਭਾਈ ਉਹ ਅਸਾਂ ਜੇਹਾ ਹੈ। ਤਾਂ ਸਹਜਾਦੇ ਆਖਿਆ, ਜਿਜਮਾਨ ਤੁਸਾਥੋਂ ਭੀ ਵਡਾ ਆਦਮੀ ਹੈ। ਤਾਂ ਸਜਣ ਅਪਣਿਆਂ ਟਹਲੂਆਂ ਨੂੰ ਆਖਿਆ, ਭਾਈ ਉਹ ਏਹੁ ਵਡੇ ਆਦਮੀ ਦਾ ਮਿਰਾਸੀ ਹੈ। ਇਸ ਦੀ ਭਲੀ ਤਰਹ ਖਿਜਮਤਿ ਕਰਣੀ। ਭਲੀ ਤਰਹ ਖਾਵਾਣਾ। ਜਾਹਿ ਇਨਾਂ ਨਾਲਿ। ਸਹਜਾਦੇ ਨੂੰ ਖਾਵਾਨ ਲਈ ਗਏ। ਸਹਜਾਦੇ ਦੇ ਕਪੜੇ ਲਾਹਿ ਲੀਤੇ ਅਤੇ ਲਗੇ ਆਖਣ ਦਸਿ ਭਾਈ ਹੋਰ ਤੇਰੇ ਪਾਸਿ ਕਿਆ ਹੈ। ਤਾਂ ਸਹਜਾਦੇ ਆਪਣੇ ਮਨਿ ਵਿਚਿ ਯਾਦਿ ਭਲੇ ਤਪਾ ਜੀ ਮੈਨੂੰ ਭਲੀ ਜਾਹਗਾ ਭੇਜਿਆ ਹਈ। ਕਪੜੇ ਲਾਹਿ ਲੀਤੇ ਅਤੇ ਬੇਨਿ ਬਹਾਇਆ ਹੈ। ਤਾਂ ਗੁਰੂ ਨਾਨਕ ਕਹਿਆ, ਚਲੁ ਭਾਈ ਬਾਲਾ ਅਸਾਨੂੰ ਸਹਜਾਦੇ ਯਾਦਿ ਕੀਤਾ ਹੈ। ਤਾਂ ਗੁਰੂ ਨਾਨਕ ਤੇ ਬਾਲਾ ਦੋਵੇਂ ਆਇ ਖੜੇ ਹੋਏ। ਦੇਖਨ ਤਾਂ ਕਿਆ ਦੇਖਣ ਜੋ ਸਜਣ ਐਸੀ ਤਰ੍ਹਾਂ ਬੈਠਾ ਹੈ। ਜਿਸ ਤਰਾਂ ਵਡੇ ਪਰਮ ਬੈਸਨੋ ਹੋਇ ਹੈਨਿ। ਤਾਂ ਜਦੋਂ ਗੁਰੂ ਨਾਨਕ ਆਖਿਆ, ਭਾਈ ਸਜਣ ਕਰਤਾਰ ਕਰਤਾਰ। ਅਗੋਂ ਸਜਣੁ ਬੋਲਿਆ, ਆਉ ਭਾਈ ਸਤਿਰਾਮੁ। ਤਾਂ ਗੁਰੂ ਨਾਨਕ ਆਖਿਆ, ਇਥੇ ਅਸਾਡਾ ਹਿਕੁ ਮਿਰਾਸੀ ਆਇਆ ਆਹਾ। ਤਾਂ ਸਜਣ ਆਖਿਆ, ਇਥੇ ਤਾਂ ਕੋਈ ਨਾਹੀਂ ਆਇਆ। ਤਾਂ ਗੁਰੂ ਨਾਨਕ ਆਖਿਆ, ਕਿ ਭਾਈ ਸਜਣਾ ਮੁਕਰਤਾ ਹੈਂ ਇਥੇ ਹੀ ਆਇਆ ਹੈ। ਅਗੋਂ ਸਜਣ ਆਖਿਆ, ਜੀ ਤੁਸੀਂ ਅਤੀਤ ਫਕੀਰ ਹੋ ਮੈਨੂੰ ਕਿਆ ਜਰੂਰਤ ਪਈ ਹੈ ਜੋ ਮੈਂ ਮੁਕਰਾਂ। ਤਾਂ ਗੁਰੂ ਨਾਨਕ ਆਖਿਆ, ਜਾਇ ਭਾਈ ਬਾਲਾ ਇਸਿ ਵੈਸਨੋ ਦਾ ਮੁਹ ਕਾਲਾ ਕਰੁ ਅੰਦਰੋਂ ਸਹਜਾਦੇ ਨੂੰ ਕਢਿ ਲਿਆਉ। ਤਾਂ ਬਾਲਾ ਜਾਇ ਅੰਦਰਿ ਵੜਿਆ। ਦੇਖੇ ਤਾਂ ਸਹਜਾਦਾ ਬਧਾ ਬੈਠਾ ਹੈ। ਬਾਲੇ ਆਖਿਆ, ਉਠਿ ਸਹਜਾਦਾ ਗੁਰੂ ਨਾਨਕ ਸਦਦਾ ਹਈ। ਸਹਜਾਦੇ ਆਖਿਆ, ਜਿਜਮਾਨ ਤੁਸਾਂ ਮੈਨੂੰ ਕਿਥੇ ਭੇਜਿਆ ਮੇਰੇ ਕਪੜੇ ਲਾਹਿ ਲੀਤੇ। ਅਤੇ ਮੈਨੂੰ ਬੰਨਿ ਘਤਿਉ ਨੇ ਮੈ ਕਿਆ ਕਰਾਂ। ਤਾਂ ਬਾਲੇ ਆਖਿਆ, ਸਹਜਾਦਾ ਹੁਣਿ ਤੇਰੇ ਕਪੜੇ ਭੀ ਲੈਂਦੇ ਆਹੇ। ਜਿਨਾਂ ਬਧਾ ਆਹਾ ਸੇ ਸਿਰਮਿੰਦੇ ਹੋਏ। ਅਤੇ ਕਪੜੇ ਦੇਵਨਿ ਨਾਹੀਂ ਆਖਨਿ ਇਹੋ ਜਿਹਾ ਆਇਆ ਆਹਾ। ਤਾਂ ਬਾਲੇ ਆਖਿਆ, ਚਲੁ ਸਹਜਾਦਾ ਕਪੜੇ ਉਥੇ ਹੀ ਆਇ ਰਹਨਿਗੇ। ਤੂੰ ਓਦਰੁ ਨਾਹੀ। ਸਹਜਾਦੇ ਨੂੰ ਲੈ ਕਰਿ ਬਾਲਾ ਗੁਰੂ ਨਾਨਕ ਪਾਸਿ ਆਇਆ। ਤਾਂ ਗੁਰੂ ਨਾਨਕ ਕਹਿਆ' ਅਵੋ ਸਹਜਾਦਾ ਕਪੜੇ ਕਿਥੇ ਨੀ। ਤਾਂ ਸਹਜਾਦੇ ਕਹਿਆ, ਜੀ ਇਹ ਭਲਾ ਭਗਤੁ ਬੈਸਨ ਹੈ ਇਹੁ ਤਾਂ ਠਗੁ ਹੈ ਜੀ। ਰੋਟੀ ਖਾਵਾਣ ਦੇ ਬਹਾਨੇ ਅੰਦਰਿ ਵਾੜਿ ਕਰਿ ਕਪੜੇ ਲਾਹਿ ਲੀਤੇ ਨੇ। ਅਤੇ ਬੰਨਿ ਘਤਿਉਨੇ ਏਹੋ ਕੰਮ ਕਰਦਾ ਹਈ ਏਹ ਭਗਤ। ਤਾਂ ਗੁਰੂ ਨਾਨਕ ਕਹਿਆ, ਕਿਉ ਭਾਈ ਸਜਣਾ ਇਹ ਕਿਆ ਕੰਮ ਤੂੰ ਕਰਦਾ ਹੈਂ। ਤਾਂ ਅਗੋਂ ਸਜਣ ਸਰਮਿੰਦਾ ਹੋਇਆ ਬੋਲਿ ਸੰਘੇ ਨਾਹੀਂ ਤਾਂ ਗੁਰੂ ਨਾਨਕ ਨੂੰ ਸਬਦੁ ਪਰਾਪਤਿ ਹੋਇਆ:-

ਉਜਲ ਕੈਹਾ ਚਿਲਕਣਾ ਘੋਟਿਮ ਕਾਲੜੀ ਮਸੁ॥

(ਸੂਹੀ ਮਹਲਾ ੧ ਘਰ ੬ ॥ ੧॥ (੭੨੯)

ਤਾਂ ਸਜਣ ਠਗਿ ਗੁਰੂ ਨਾਨਕ ਦੇ ਪੈਰਾਂ ਤੇ ਢਹਿ ਪਇਆ। ਤਾਂ ਗੁਰੂ ਨਾਨਕ ਕਹਿਆ, ਭਾਈ ਸਜਣਾ ਜੇ ਏਹ ਕੰਮ ਛਡੇ ਤਾਂ ਕਰਤਾਰ ਮਿਹਰਵਾਨ ਹੋਵੀ ਅਤੇ ਕਰਤਾਰ ਕਰਤਾਰ ਜਪੇਂ ਤਾਂ ਕੁਛੁ ਜੀਅ ਦਾ ਭਲਾ ਹੋਵੀ। ਤਾਂ ਸਜਣ ਆਖਿਆ, ਜੀ ਮੈਨੂੰ ਹੁਣਿ ਰਖਿ ਲੈਹੁ ਮੈਂ ਅਵਗੁਣ ਬਹੁਤ ਕੀਤੇ ਹੈਨਿ ਤੁਸੀਂ ਮੇਰੇ ਕਰਮੇ ਇਧਰ ਆਏ ਹੋ। ਤਾਂ ਗੁਰੂ ਨਾਨਕ ਕਹਿਆ, ਸੁਣਿ ਭਾਈ ਸਜਣ ਏਹੁ ਸਹਜਾਦੇ ਤੇਰਾ ਰਮਦਾਸ ਹੈ ਅਤੇ ਮਿਰਾਸੀ ਹੀ ਜੇ ਇਸ ਤਾਈ ਮੰਨੇਗਾ ਤਾਂ ਕਰਤਾਰ ਮਿਹਰਵਾਨ ਹੋਵੀਗਾ ਅਤੇ ਅਤੇ ਅਗੋ ਹੋਰੁ ਕਰੇਗਾ ਨਾਹੀ। ਤਾਂ ਸਜਣ ਆਖਿਆ, ਜੀ ਪਿਛਲੇ

ਬਖਸੀਅਨਿ ਅਗੇ ਨ ਕਰਾਂਗਾ। ਤਾਂ ਗੁਰੂ ਨਾਨਕ ਆਖਿਆ: ਭਾਈ ਸਜਣ ਅਸੀਂ ਤੇਰੇ ਵਾਸਤੇ ਆਏ ਆਹੇ। ਤਾਂ ਗੁਰੂ ਨਾਨਕ ਸਜਣ ਨੂੰ ਨਿਵਾਜਿ ਕਰਿ ਅਗੇ ਚਲਿਆ।

## ਖੁਰਮ ਸਹਰ ਜਾਣਾ

ਅਗੇ ਜਾਇ ਸਹਜਾਦੇ ਨੂੰ ਖੁਰਮ ਸਹਰ ਜਾਇ ਖੜਾ ਕੀਤਾ। ਆਖਿਉਸੁ। ਸਹਜਾਦਾ ਇਹੁ ਤੇਰੇ ਪਿਉ ਮਰਦਾਨੇ ਦੀ ਸਮਾਧਿ ਹਈ। ਤਾਂ ਸਹਜਾਦੇ ਉਥੇ ਮਥਾ ਟੇਕਿਆ। ਤਾਂ ਗੁਰੂ ਨਾਨਕ ਕਹਿਆ, ਸਹਜਾਦਾ ਅਸਾਡਾ ਕਹਿਆ ਮੰਨਸੀ। ਤਾਂ ਸਹਜਾਦੇ ਕਹਿਆ, ਜੋ ਤੁਸੀਂ ਆਖੋ ਸੋ ਮੰਨਾ। ਤਾਂ ਗੁਰੂ ਨਾਨਕ ਆਖਿਆ, ਸਹਜਾਦਾ ਤੂੰ ਇਥੇ ਹੀ ਰਹੁ। ਮਰਦਾਨਾ ਅਸਾਡਾ ਯਾਰ ਆਹਾ। ਤਾਂ ਸਹਜਾਦੇ ਆਖਿਆ, ਜੀ ਟਬਰਾਂ ਦਾ ਕਿਆ ਕਰੀਏ, ਟਬਰ ਤਾਂ ਉਥੇ ਹੀ ਰਹੇ। ਤਾਂ ਗੁਰੂ ਨਾਨਕ ਕਹਿਆ, ਸਹਜਾਦਾ ਇਥੇ ਮਰਦਾਨੇ ਅਤੇ ਤੇਰੀ ਮੰਞੀ ਹੋਵੇਗੀ। ਅਸੀਂ ਏਸ ਵਾਸਤੇ ਆਖਦੇ ਆਹੇ ਤੂੰ ਟਬਰ ਆਪਣੇ ਲਉ। ਤਾਂ ਸਹਜਾਦੇ ਆਖਿਆ, ਜੀ ਤੁਸੀਂ ਕਿਧਰ ਨੂੰ ਹੋਵੇਗੇ। ਤੇ ਮੈਂ ਕਿਸ ਅਧਾਰ ਰਹਾਂਗਾ। ਤਾਂ ਗੁਰੂ ਨਾਨਕ ਕਹਿਆ, ਸਹਜਾਦਾ ਜਿਤੁ ਵੇਲੇ ਤੂੰ ਯਾਦਿ ਕਰੇਗਾ। ਅਸੀਂ ਤਿਤੇ ਵੇਲੇ ਤੇਰੇ ਪਾਸਿ ਖੜੇ ਆਹੇ। ਤੂੰ ਪਰਤੀਤਿ ਕਰਿ ਜਾਣ। ਤਾਂ ਸਹਜਾਦੇ ਆਖਿਆ, ਜੀ ਮੈਨੂੰ ਪਰਤੀਤਿ ਹੈ।

## ਕੰਧਾਰ ਜਾਣਾ ਅਤੇ ਵਲੀ ਕੰਧਾਰੀ ਨਾਲ ਗਲ ਬਾਤ

ਤਾਂ ਗੁਰੂ ਨਾਨਕ ਉਥੋਂ ਉਡਾਰੀ ਲੀਤੀ ਤਾਂ ਜਾਇ ਕੰਧਾਰ ਵਿਚਿ ਖੜੇ ਹੋਏ। ਉਥੇ ਹਿਕੁ ਮੁਗਲ ਫਕੀਰੁ ਆਹਾ। ਉਸ ਦਾ ਨਾਉਂ ਯਾਰ ਅਲੀ ਆਹਾ। ਉਸ ਨਾਲਿ ਭੇਟ ਹੋਈ। ਤਾਂ ਉਸ ਪੁਛਿਆ। ਸੁਆਲੁ ਕੀਤੋਸੁ ਸੁਮਾ ਨਾਮ ਚਿ ਦਾਗੇ? ਤਾਂ ਗੁਰੂ ਨਾਨਕ ਬੋਲਿਆ ਮਾਂ ਨਾਨਕ ਨਿਰੰਕਾਰੀ। ਤਾਂ ਫੇਰਿ ਮੁਗਲੁ ਬੋਲਿਆ, ਮਾ ਨਸਿ ਨੇ ਫਿਮੀਦਮ। ਤਾਂ ਗੁਰੂ ਨਾਨਕ ਬੋਲਿਆ, ਮਾ ਬੰਦ ਖੁਦਾਇਸ। ਤਾਂ ਮੁਗਲੁ ਪੁਛਿਆ ਸ਼ੁਮਾਂ ਪੀਰੁ ਗੁਫ਼ਤਾ। ਤਾਂ ਗੁਰੂ ਨਾਨਕ ਬੋਲਿਆ, ਮਾ ਪੀਰੁ ਜ਼ਿੰਦਾ ਪੀਰ। ਤਾਂ ਫੇਰਿ ਮੁਗ਼ਲੁ ਬੋਲਿਆ, ਸ਼ੁਮਾ ਪੀਜ ਜ਼ਿੰਦ ਪੀਰ। ਤਾਂ ਗੁਰੂ ਨਾਨਕ ਕਹਿਆ, ਅਰੇ ਅਰੇ ਫੇਰਿ ਮੁਗਲ ਕਹਿਆ, ਮਾ ਇਤਕਾਦ ਨੇਸਤਿ। ਗੁਰੂ ਨਾਨਕ ਕਹਿਆ, ਚਿ ਗੁਫਤਿ। ਤਾਂ ਮੁਗਲੁ ਕਹਿਆ, ਪੈਦਾ ਸੁਦਿ ਮੁਰੀਦ। ਤਾਂ ਗੁਰੂ ਨਾਨਕ ਕਹਿਆ, ਯਕ ਖੁਦਾਇ ਪੀਰੁ ਸੁਦਿ ਕੁਲਿ ਆਲਮ ਮੁਰੀਦਿ। ਫਕੀਰ ਖਬਰਦਾਰੁ ਨਿਗਾਹਿ। ਦਿਗਰ ਨਾ ਦਾਰੀ। ਤਾ ਮੁਗਲੁ ਪੈਰਾਂ ਤੇ ਡਿਗਿ ਪਇਆ। ਤਾਂ ਗੁਰੂ ਨਾਨਕ ਕਹਿਆ, ਖੁਦਾਇ ਦਾਰੀ ਨੈਸਿਤ ਖੁਦਾਇ ਦਾਰੀ। ਤਾਂ ਮੁਗਲ ਕਹਿਆ, ਸੁਮਾਂ ਪੀਰ ਮਾਂ ਮੁਰੀਦਿ। ਤਾਂ ਗੁਰੂ ਨਾਨਕ ਕਹਿਆ, ਸੁਮਾ ਨਾਮ ਚਿ ਦਾਰੀ। ਤਾਂ ਮੁਗਲ ਕਹਿਆ, ਮਾ ਨਾਮ ਯਾਰ ਅਲੀ ਤਾਂ ਗੁਰੂ ਨਾਨਕ ਕਹਿਆ, ਗੁਫਤ ਨਾਨਕ ਸੁਮਾਂ ਨਾਮ ਬਾਬਾ ਵਲੀ ਕੰਧਾਰੀ।

ਤਾਂ ਗੁਰੂ ਨਾਨਕ ਕੰਧਾਰ ਵਿਚੋਂ ਨਿਕਲਿਆ ਹਿਕਸ ਦੇਸ ਨੂੰ ਚਲਿਆ। ਉਸ ਮੁਗਲ ਦਾ ਯਾਰ ਸੇਖ ਸਰਫੁ ਪਠਾਣੁ ਆਹਾ। ਬਿਦਰ ਸਹਰ ਦਾ ਦਖਣ ਦੀ ਧਰਤੀ ਦਾ ਆਹਾ। ਉਹ ਮੁਗਲ ਨਾਲਿ ਪਰਚਨਿ ਆਵਦਾ ਆਹਾ। ਉਹ ਮੁਗਲ ਪਾਸਿ ਆਇਆ ਆਹਾ। ਜਾ ਪਠਾਣੁ ਦੇਖੇ ਜੋ ਅਗੇ ਕੁਝ ਹੋਰੁ ਆਹਾ। ਅਤੇ ਹੁਣਿ ਕੁਝ ਹੋਰੁ ਹੈ। ਤਾਂ ਪਠਾਣੁ ਪੁਛਿਆ, ਮੁਗਲ ਨੂੰ ਐਇ ਮੀਰ ਤੁਮਾਰਾ ਵਖਤੁ ਕਿਆ ਹੈ। ਤਾਂ ਮੁਗਲ ਕਹਿਆ, ਤੁਝ ਕੋ ਕਿਆ ਨਜਰਿ ਆਵਤਾ ਹੈ। ਪਠਾਣ ਕਹਿਆ, ਮੀਰਿ ਮੁਝਿ ਕੋ ਤੂੰ ਆਜੁ ਅਉਰ ਨਜਰਿ ਆਵਤਾ ਹੈ। ਤਾਂ ਮੁਗਲ ਕਹਿਆ, ਖੁਦਾਇ

ਦਾਰੀ ਤੁ ਚਿ ਗਮ ਦਾਰੀ। ਤਾਂ ਪਠਾਣਿ ਕਹਿਆ, ਬੁਗੋ। ਮੁਗਲ ਕਹਿਆ, ਹਮਚੂੰ ਹਵਾਲ ਮਸਤ। ਪਠਾਣਿ ਕਹਿਆ, ਕੁਜਾਮ। ਤਾਂ ਮੁਗਲ ਕਹਿਆ, ਯਕਾ ਫਕੀਰ ਹਮ ਚੂੰ ਪੀਰ ਸੁਦ ਪਠਾਣਿ ਕਹਿਆ, ਊ ਰਾ ਦੀਦਾਰ ਮਤਲਬ ਪੁਰਸੀਦਿ। ਫੇਰਿ ਮੁਗਲ ਕਹਿਆ, ਮਾ ਬੰਦ ਸ਼ੁਦੇ ਉਰਾ ਖ਼ਲਾਸਿ। ਬੇ ਮਤਲਬ ਦਰੋਗ ਨਮੈ ਆਇਦਿ। ਤਾਂ ਪਠਾਣਿ ਕਹਿਆ, ਸੁਮਾਂ ਮਾ ਬਿਰਾਦਰ ਸੁਮਾ ਰਜਾਇ ਸੁਦੀ। ਮੁਗਲ ਕਹਿਆ, ਮਤਲਬ ਦੀਦਾਰ ਊ ਰਜਾਏ। ਤਾਂ ਪਠਾਣਿ ਕਹਿਆ, ਖੁਦਾਇ ਸਤਾਰੀ ਅਗਰ ਮਿਹਰਿ ਕਰਾਰੀ: ਤਾਂ ਮੁਗਲ ਕਹਿਆ, ਗੁਫਦਤ ਸ਼ੁਮਾ ਬਿਰਾਦਰੇ ਯਾਰ ਵਫਾਦਾਰ। ਤਾਂ ਮੁਗਲ ਕਹਿਆ ਆਰੇ ਆਰੇ ਈਂ ਲੁਫਿਤਿ ਖੁਦਾਈ। ਤਾਂ ਪਠਾਣਿ ਕਹਿਆ, ਮਾ ਆਰੇ ਆਰੇ। ਤਾਂ ਪਠਾਣਿ ਅਗੇ ਆਵਦਾ ਆਹਾ। ਦੁਇ ਦਿਨ ਪਰਚਿ ਕਰਿ ਚਲਦਾ ਰਹਦਾ ਆਹਾ। ਹੁਣਿ ਧਰਨਾ ਮਾਰਿ ਬੈਠਾ ਜਾਏ ਹੀ ਨਾਹੀ। ਅਤੇ ਗੁਰੂ ਨਾਨਕ ਦੇਹਿ ਜਾਇ ਨਿਕਲਿਆ....।

ਗੁਰੂ ਨਾਨਕ ਚਉਥੇ ਦਿਨ ਫੇਰਿ ਵਲੀ ਕੰਧਾਰੀ ਪਾਸਿ ਆਇਆ ਤਾਂ ਅਗੇ ਵਲੀ ਪਾਸਿ ਸਰਫ ਪਠਾਣ ਦਖਣੀ ਬੈਠਾ ਹੈ। ਤਾਂ ਗੁਰੂ ਨਾਨਕ ਜਾਹਿ ਕਹਿਆ, ਸਲਾਮਾਲੇਕਮ ਵਲੀ ਕੰਧਾਰੀ। ਵਲੀ ਕੰਧਾਰੀ ਕਹਿਆ, ਆਵਾਅਲੇਕਮ ਸਲਾਮ ਆਈਏ ਪੀਰ ਜੀ ਸਰਫਰਾਜੀ ਹੂਈ। ਲੁਤਫੁ ਹੂਆ ਕਰਮ ਬਖਸ਼ੀਸ਼ ਕੀਈ। ਤਾਂ ਗੁਰੂ ਨਾਨਕ ਕਹਿਆ, ਲੁਤਫੁ ਖੁਦਾਈ ਬੰਦਾ ਗੁਮਰਾਹੀ ਕਰਮ ਬਖਸੀਸ ਇਲਾਹੀ। ਤਾਂ ਸਰਫੁ ਪਠਾਣ ਬੋਲਿਆ, ਪਰਸੀਦ ਸਰਫੁ ਗੁਫਤਿ ਨਾਨਕ ਦੁਰੁਸਿਤ। ਮਾਇਨਾ ਬਾਲੇ। ਕੁਲ ਚਿ ਹਵਾਲ।

ਤਾਂ ਗੁਰੂ ਨਾਨਕ ਕਹਿਆ :-

ਕੁਲਾ ਕੁਲਿ ਏ ਖੁਦਾਇ। ਸਭ ਤਰਹੈ ਬੇਪਰਵਾਹ ॥
ਸਿਸਤਿ ਧਰੇ ਏਕਿ ਨਿਸਾਨਾ। ਤਬ ਸਭ ਤੇ ਹੋਏ ਰਹੇ ਬੇਗਾਨਾ ॥
ਗੁਫਤਿ ਨਾਨਕ ਦੁਰਸਤਿ ਮਾਇਨਾ। ਸਮਝੇ ਤਬ ਜਬ ਖੁਲੇ ਆਇਨਾ ॥

ਸਰਫੁ ਕਹਿਆ ਖਫਨੀ ਚਿ ਕਾਰ ਕਰਦੀ। ਤਾਂ ਗੁਰੂ ਨਾਨਕ ਕਹਿਆ :-

ਖਫਨੀ ਖੈਰੁ ਖੁਦਾਇ ਕਾ ਦੇਖੁ। ਮਰਦਾ ਹੋਇ ਤਜੋ ਸਭ ਭੇਖ ॥
ਜੁਮਲੁ ਜਹਾਨੂੰ ਅਲਾ ਨੇ ਕੀਆ। ਖਾਲਕੁ ਏਕੁ ਅਵਰੁ ਨਾਹੀ ਦੂਆ ॥
ਗੁਫਤ ਨਾਨਕ ਸੁਨਿ ਸਰਫ ਇਆਨੇ। ਦੁਰਸਤਿ ਮਾਇਨਾ ਜੋ ਹਕ ਪਛਾਨੇ ॥

ਤਾਂ ਫੇਰਿ ਸਰਫ ਪੁਰਸੀਦੰ। ਸੇਲੀ ਰਾ ਚੁ ਕਰਦੰਦ। ਗੁਰੂ ਨਾਨਕ ਕਹਿਆ :-

ਸੇਲੀ ਸਾਲਸੁ ਰਹੈ ਜਹਾਨ। ਚਾਰਿ ਕਤੇਬਾਂ ਛੁਟੇ ਕੁਰਾਨ।
ਸਰਾ ਸਰੀਯਤਿ ਮਾਨੇ ਨਾਹੀ। ਤਰੀਕਤਿ ਮਾਰਫਤਿ ਦਾਵੇ ਮਾਹੀ ॥
ਬਾਹਰਿ ਸਿਆਹੀ ਅੰਤਰ ਲਾਲ। ਗੁਫਤਿ ਨਾਨਕ ਪਹੁਚੋ ਦਰ ਹਾਲ ॥

ਤਾਂ ਫੇਰਿ ਸਰਫ ਪੁਰਸੀਦੰ ਕਮਰ ਮੁਤਕਾ ਚਿਹ ਹਾਸਲ। ਤਾਂ ਗੁਰੂ ਨਾਨਕ ਕਹਿਆ :-

ਮੁਤਕਾ ਮਿਹਰ ਏਲਾਹ ਕੀ ਸਾਹਦਿ ਪੀਰ ਬਤਾਇ।
ਦੂਜੇ ਸੇਤੀ ਫਰਕਿ ਰਹੁ ਤਬ ਪਾਵੇ ਰਾਹਿ ਨੇਵਾਇ।
ਐਸੀ ਰਹਨੀ ਜੋ ਰਹੇ ਤੋ ਹੋਵੈ ਦੁਰਸਤਿ ਈਮਾਨ।
ਜੋਰ ਜੁਲਮ ਨਾ ਕਿਸੀ ਕਰ ਪਕੜਿ ਹਲੀਮੀ ਖਾਨ।
ਗੁਫਤ ਨਾਨਕ ਸਰਫ਼ ਸੁਨਿ ਆਜਜ਼ੀ ਮੁਕਾਮ।

ਤਾਂ ਫਿਰ ਸਰਫ ਪੁਰਸੀਦੰ। ਗੋਦੜੀ ਚਿ ਹਰਫ ਕਰਦੰਮ। ਤਾਂ ਗੁਰੂ ਨਾਨਕ ਕਹਿਆ :-

ਗੋਦੜੀ ਗਿਆਨ ਸਮਝਿ ਏਕੁ ਖੁਦਾਇ।
ਸੂਈ ਸਬੂਰੀ ਸਚੁ ਤਾਗਾ ਪਾਇ।
ਸਾਧ ਪੀਰ ਮਿਸੀਜੀਏ ਫਾਟਿ ਨ ਕਬਹੂ ਜਾਇ।
ਸਭ ਤੇ ਨੀਚ ਕਹਾਈਐ ਕੁਲਿ ਅੰਗ ਸਮਾਇ।
ਗੁਫਤਿ ਨਾਨਕ ਸਰਫ ਸੁਨਿ ਚਲਿ ਹੁਕਮ ਰਜਾਇ।....

ਤਾਂ ਸੇਖ ਸਰਫ ਪਠਾਣੁ ਬਿਦਰ ਸਹਰ ਦਾ ਆਹਾ। ਬਾਬੇ ਵਲੀ ਕੰਧਾਰੀ ਪਾਸਿ ਆਇਆ ਆਹਾ ਪਰਚਣਿ ਕੰਧਾਰ ਵਿਚਿ ਉਥੇ ਗੋਸਿਟਿ ਹੋਈ। ਤਾਂ ਫੇਰਿ ਸੇਖ ਸਰਫੁ ਗੁਰੂ ਨਾਨਕ ਦੇ ਪੈਰਾਂ ਉਤੇ ਢਹਿ ਪਿਆ। ਅਤੇ ਆਖਿਉਸੁ ਸ਼ਮਾ ਪੀਰ ਮਾ ਮੁਰੀਦਿ। ਤਾਂ ਗੁਰੂ ਨਾਨਕ ਕਹਿਆ, ਜਾਹਿ ਆਪਨੇ ਬਿਦਰ ਸਹਰ। ਤਾਂ ਫੇਰਿ ਸਰਫ ਕਹਿਆ, ਪੀਰ ਨਾਨਕ ਫੇਰਿ ਦੀਦਾਰ ਹਮ ਕੋ ਕਦ ਹੋਵੇਗਾ। ਤਾਂ ਗੁਰੂ ਨਾਨਕ ਕਹਿਆ, ਦੀਦਾਰ ਦਿਲ ਮੈਂ ਰਾਖੀਉ। ਜੋ ਭੂਲ ਨਾ ਜਾਇ। ਤੈ ਫੇਰਿ ਸੇਖ ਸਰਫ ਕਹਿਆ, ਪੀਰ ਜੀ ਦੀਦਾਰ ਤੋ ਦਿਲ ਮੇ ਹੋਵੇਗਾ। ਪਰ ਫੇਰਿ ਇਸ ਵਜੇ ਭੀ ਪਾਈਏ। ਤਾਂ ਗੁਰੂ ਨਾਨਕ ਕਹਿਆ, ਸੇਖ ਫੇਰਿ ਇਸ ਵਜਾ ਨਾਹੀਂ ਹੋਵਣੇ ਕਾ। ਤਉ ਏਕ ਬਾਤ ਅਉਰ ਹੈ ਜੋ ਬਹੁਤ ਤਲਬ ਰਾਖਤੇ ਹੋ ਤੋ ਸਹਜਾਦਾ ਮਿਰਾਸੀ ਹੈ ਉਸ ਕਾ ਦੀਦਾਰ ਕਰੋਗੇ। ਤਉ ਗੋਇਆ ਹਮਾਰਾ ਦੀਦਾਰ ਪਾਇਆ ਯਹ ਬਾਤਿ ਦਰੁਸਤ ਕਰਿ ਮਾਨੀਓਂ। ਤਾਂ ਸੇਖ ਸਰਫ ਕਹਿਆ, ਜੀ ਕਹਾ ਹੈ। ਤਾਂ ਗੁਰੂ ਨਾਨਕ ਕਹਿਆ, ਜੋ ਖੁਰਮ ਸਹਰ ਹੈ ਉਹਾਂ ਸਹਜਾਦਾ ਮਰਦਾਨੇ ਕਾ ਬੇਟਾ ਹੈ ਵਹਾਂ ਹੀ ਜਾਇ ਕਰਿ ਉਸ ਕਾ ਦੀਦਾਰ ਕਰੀਓ ਅਰ ਯਹ ਵਲੀ ਕੰਧਾਰੀ ਹੈ। ਇਸ ਦਾ ਦੀਦਾਰ ਕਰਓ। ਤਾਂ ਸੇਖ ਸਰਫ ਕਹਿਆ, ਭਲਾ ਜੀ ਬਡੀ ਇਨਾਇਤ ਹੁਈ। ਤੇ ਫੇਰਿ ਵਲੀ ਕੰਧਾਰੀ ਕਹਿਆ ਹਮ ਕੋ ਕੁਛ ਕਉਲੁ ਕਰਾਰ ਕਰੋ। ਤਾਂ ਗੁਰੂ ਨਾਨਕ ਕਹਿਆ, ਤੁਮ ਸੋ ਯਹ ਕਉਲ ਹੈ ਜੋ ਤੂੰ ਦਾਵਾ ਦੂਰਿ ਕਰਿ। ਸੁੰਨੀ ਅਰ ਰਾਫ਼ਜ਼ੀ ਕਾ। ਜੇਤੇ ਫਿਰਕੇ ਹੈਂ ਸਭ ਖੁਦਾਇ ਕੇ ਕੀਏ ਹੈਂ। ਯਉ ਜਾਣੇ ਫਕੀਰੀ ਕੀ ਰੌਸ ਹੈ। ਤਾਂ ਵਲੀ ਕੰਧਾਰੀ ਕਹਿਆ, ਪੀਰ ਜੀ ਜਬ ਕਾ ਤੁਮਾਰਾ ਦੀਦਾਰ ਪਾਇਆ ਹੈ ਤਬ ਕਾ ਯਹ ਦਾਵਾ ਹਮ ਸਿਉ ਉਠ ਗਇਆ। ਤਾਂ ਗੁਰੂ ਕਹਿਆ ਖੁਦਾਏ ਸਰਫਰਾਜ ਹੂਆ ਭਲਾ ਹੂਆ। ਤੇ ਫੇਰਿ ਵਲੀ ਕੰਧਾਰੀ ਕਹਿਆ, ਪੀਰ ਜੀ ਹਮ ਕੋ ਤੁਮ ਸਾਥ ਲੈ ਚਲੋ ਤਾਂ ਫੇਰਿ ਗੁਰੂ ਨਾਨਕ ਕਹਿਆ, ਵਲੀ ਤੇਰੇ ਤਾਈਂ ਹਮੋਂ ਈਹਾਂ ਹੀ ਰਖਣਾ ਹੈ। ਤਾਂ ਵਲੀ ਕਹਿਆ ਰਜਾਇ ਸ਼ੁਮਾ। ਤਾਂ ਗੁਰੂ ਨਾਨਕ ਉਥੋਂ ਉਡਾਰੀ ਲੀਤੀ।

## ਕਾਬਲ ਸਹਰ ਜਾਣਾ

ਤਾਂ ਕਾਬਲ ਸਹਰ ਵਿਚਿ ਆਇ ਵੜੇ ਤਾਂ ਬਾਲੇ ਪੁਛਿਆ ਜੀ ਤੁਸਾਂ ਵਲੀ ਕੰਧਾਰੀ ਉਪਰਿ ਵਡੀ ਮਿਹਰਵਾਨਗੀ ਕੀਤੀ। ਤਾਂ ਗੁਰੂ ਨਾਨਕ ਕਹਿਆ, ਭਾਈ ਬਾਲਾ ਏਹੁ ਅਸਾਡਾ ਪਿਆਰਾ ਯਾਰ ਆਹੀ ਇਹ ਅਸਾਡੀ ਤ੍ਰੇਤੇਂ ਜੁਗ ਵਿਚਿ ਬਹੁਤ ਸੇਵਾ ਕੀਤੀ ਆਹੀ।.... (ਪਿਛਲੇ ਜਨਮ ਦਾ ਹਾਲ).....

ਤਾਂ ਫੇਰਿ ਬਾਲੇ ਪੁਛਿਆ ਜੀ ਕੋਈ ਇਸ ਕਾਬਲ ਸਹਰ ਵਿਚਿ ਭੀ ਮਹਾਂ ਪੁਰਖ ਹੈ। ਤਾਂ ਗੁਰੂ ਨਾਨਕ ਕਹਿਆ, ਸੁਣਿ ਭਾਈ ਬਾਲਾ ਇਕ ਇਥੇ ਭੀ ਹੈ। ਪਰ ਪਠਾਣਾਂ ਵਿਚਿ ਬਾਸੂ ਖੇਲ

ਦੀ ਦੇਹਿ ਵਿਚਿ ਹੈ ਪਰੁ ਅਜੇ ਮੁਸਕਿਆ ਨਾਹੀਂ। ਤਾਂ ਫੇਰਿ ਬਾਲੇ ਆਖਿਆ ਜੀ ਉਸ ਨੂੰ ਭੀ ਮਿਲੋਗੇ। ਤਾਂ ਗੁਰੂ ਨਾਨਕ ਕਹਿਆ, ਭਾਈ ਬਾਲਾ ਉਸ ਨੂੰ ਜ਼ਰੂਰੀ ਮਿਲਣਾ ਹੈ। ਤਾਂ ਬਾਲੇ ਕਹਿਆ, ਜੀ ਚਲੀਏ। ਤਾਂ ਗੁਰੂ ਨਾਨਕ ਅਤੇ ਬਾਲਾ ਦੋਵੇਂ ਜਾਇ ਬਾਬੂ ਖੋਲ ਦੀ ਦੇਹਿ ਘਰ ਵਿਚਿ ਵੜੇ। ਹਿਕੁ ਹਟੁ ਖਾਲੀ ਪਇਆ ਆਹਾ ਉਸ ਤੇ ਜਾਇ ਬੈਠੇ। ਤਾਂ ਹਿਕੁ ਪਠਾਣੁ ਆਇਆ ਆਇ ਕਰਿ ਲਗਾ ਆਖਣ ਅਰੇ ਗੁਚੇ ਤੁਮ ਕਉਣ ਹੋ। ਤਾਂ ਗੁਰੂ ਨਾਨਕ ਕਹਿਆ ਹਮ ਬੰਦੇ ਖੁਦਾਇ ਦੇ ਹੈਂ। ਤਾਂ ਫਿਰਿ ਪਠਾਣ ਕਹਿਆ, ਅਰੇ ਗੁਚੇ ਬੰਦੇ ਤੋ ਸਭੀ ਖੁਦਾਇ ਕੇ ਹੈਂ ਤੁਮੋ ਕਿਸ ਸੋ ਕਾਮ ਹੈ। ਤਾਂ ਗੁਰੂ ਨਾਨਕ ਕਹਿਆ, ਖਾਨ ਹਮ ਫਕੀਰ ਹੈਂ ਅਰੁ ਹਮਾਰਾ ਏਕੁ ਇਹਾਂ ਅਸਨਾਉ ਹੈ। ਤਾਂ ਫੇਰਿ ਪਠਾਣ ਕਹਿਆ, ਉਹ ਕਉਣ ਹੈ ਅਰੁ ਉਸ ਕਾ ਨਾਉਂ ਕਿਆ ਹੈ। ਤਾਂ ਗੁਰੂ ਨਾਨਕ ਕਹਿਆ, ਉਹ ਖਤ੍ਰੀ ਹੈ ਅਰੁ ਉਸ ਕਾ ਨਾਉਂ ਮਾਨਾ ਹੈ। ਤਾਂ ਫੇਰਿ ਪਠਾਣ ਪੁਛਿਆ, ਅਰੇ ਗੁਚੇ ਉਸ ਕੇ ਬਾਪ ਦਾ ਨਾਉਂ ਕਿਆ ਹੈ। ਤਾਂ ਗੁਰੂ ਨਾਨਕ ਕਹਿਆ, ਗੁਚੇ ਉਸ ਕੇ ਬਾਪ ਕਾ ਨਾਉਂ ਖ਼ਾਨ ਚੰਦ ਹੈ। ਤਾਂ ਫੇਰਿ ਪਠਾਣ ਕਹਿਆ, ਹੋਗਾ, ਤਾਂ ਫੇਰਿ ਪਠਾਣ ਕਹਿਆ, ਚਲੋ ਮੈ ਤੁਮ ਕੋ ਲੇ ਚਲਤਾ ਹੋਂ। ਤਾਂ ਗੁਰੂ ਨਾਨਕ ਕਹਿਆ, ਨਾ ਖ਼ਾਨ ਹਮ ਜਾਤੇ ਨਾਹੀਂ, ਉਹ ਆਪ ਹੀ ਆਵੇਗਾ। ਤਾਂ ਪਠਾਣ ਜਾਇ ਉਸ ਤਾਈਂ ਖਬਰ ਕੀਤੀ। ਅਰੇ ਮਾਨੇ ਤੇਰੇ ਦੋਇ ਫਕੀਰ ਅਸਨਾਉ ਹੈਂ ਬੈਠੇ ਹੈਂ ਬਾਜ਼ਾਰ ਮੈਂ। ਕਹਤੇ ਹੈਂ ਖ਼ਾਨ ਚੰਦ ਖਤ੍ਰੀ ਕਾ ਬੇਟਾ ਮਾਨ ਚੰਦ ਹਮਾਰਾ ਅਸਨਾਉ ਹੈ। ਮੈਂ ਕਹੀਆ ਚਲੋ ਮੈਂ ਤੁਮ ਕੋ ਉਸ ਪਾਸ ਲੇ ਚਲਤਾ ਹੋਂ। ਉਨੋਂ ਕਹਿਆ ਹਮ ਜਾਤੇ ਨਾਹੀਂ ਉਹ ਆਪੇ ਹੀ ਆਵੇਗਾ। ਤਾਂ ਮਾਨ ਚੰਦ ਕਹਿਆ ਗੁਚੇ ਮੇਰਾ ਫਕੀਰ ਤੋ ਕੋਈ ਅਸਨਾਵ ਨਾਹੀਂ। ਤਾਂ ਫੇਰਿ ਪਠਾਣ ਕਹਿਆ, ਮਾਨ ਚੰਦ ਤੇਰਾ ਹੀ ਨਾਉਂ ਲੇਤੇ ਹੈਂ। ਨਾਹੀਂ ਤਾਂ ਹਮ ਆਪਣੇ ਘਰਿ ਸੋ ਟੁਕੜਾ ਲੇ ਜਾਤੇ। ਤਾਂ ਮਾਨ ਚੰਦ ਵੀਚਾਰ ਕੀਤਾ ਜਾਇਐ ਤਾਂ ਸਹੀ ਮਾਨ ਚੰਦ ਸ਼ੇਰ ਦੁਇ ਮੇਵਾ ਜਾ ਲੀਤਾ, ਲੈ ਕਰਿ ਗਇਆ। ਜਾਇ ਦੇਖੇ ਤਾਂ ਫਕੀਰ ਬੈਠੇ ਹੈਨਿ ਪਰ ਇਨਾਂ ਦਾ ਭੇਖੁ ਸਹੀ ਸਹੀ ਕੁਛ ਨਾਹੀਂ ਹੋਂਦਾ। ਜਾਇ ਮਾਨ ਚੰਦ ਕਹਿਆ, ਫਕੀਰ ਜੀ ਪੈਰੀਂ ਪੈ ਅਤੇ ਮੇਵਾ ਅਗੇ ਰਖਿਉਸੁ। ਤਾਂ ਗੁਰੂ ਨਾਨਕ ਬੋਲਿਆ, ਆਉ ਭਾਈ ਮਾਨ ਚੰਦ ਸਤਿ ਕਰਤਾਰ ਜੀ ਬੈਠੋ। ਤਾਂ ਮਾਨ ਚੰਦ ਕਹਿਆ, ਜੀ ਫਕੀਰ ਸਭਨਾਂ ਦੇ ਅਸ਼ਨਾਵ ਹੈਂ ਅਤੇ ਅਤੀਤ ਫਕੀਰ ਦਾ ਸਭ ਕੋਈ ਸੇਵਕ ਹੈ। ਅਤੀਤ ਫਕੀਰ ਸਾਹਬ ਹੈਨਿ। ਪਰੁ ਜੀ ਤੁਮ ਮੇਰੇ ਕਦ ਕੇ ਅਸਨਾਉ ਹੋ ਮੈਂ ਤੁਮ ਕੋ ਯਹ ਪੂਛਤਾ ਹੋਂ। ਤਾਂ ਗੁਰੂ ਨਾਨਕ ਕਹਿਆ ਭਾਈ ਮਾਨ ਚੰਦ, ਤੁਝ ਕੋ ਆਪੇ ਹੀ ਖਬਰ ਹੋਵੇਗੀ। ਤਾਂ ਮਾਨ ਚੰਦ ਕਹਿਆ ਤੁਮਾਰਾ ਨਾਉਂ ਕਿਆ ਹੈ ਅਰੁ ਇਸ ਕਾ ਨਾਉਂ ਕਿਆ ਹੈ। ਤਾਂ ਗੁਰੂ ਨਾਨਕ ਕਹਿਆ, ਭਾਈ ਮਾਨ ਚੰਦ ਇਸ ਕਾ ਨਾਉਂ ਭਾਈ ਬਾਲਾ ਹੈ ਅਤੇ ਮੇਰਾ ਨਾਉਂ ਨਾਨਕ ਨਿਰੰਕਾਰੀ ਹੈ। ਤਾਂ ਫੇਰਿ ਮਾਨ ਚੰਦ ਕਹਿਆ, ਜੀ ਤੁਮਾਰਾ ਦੇਸ ਵਤਨ ਕਉਨ ਹੈ। ਤਾਂ ਗੁਰੂ ਨਾਨਕ ਕਹਿਆ, ਭਾਈ ਮਾਨ ਚੰਦ ਤੂੰ ਦੇਸ ਵਤਨ ਸਭਾਲੇਂਗਾ ਤੈਨੂੰ ਖਬਰ ਹੈ ਦੇਸ ਵਤਨ ਦੀ। ਤਾਂ ਮਾਨ ਚੰਦ ਕਹਿਆ, ਦੇਖੇ ਨਾਹੀਂ। ਸੁਣੇ ਤਾਂ ਹੋਸਨਿ। ਤਾਂ ਗੁਰੂ ਨਾਨਕ ਬਚਨ ਬੋਲਿਆ:-

ਦੇਸ਼ ਹਮਾਰਾ ਬੇਗਮਪੁਰ ਹੈ ਤਿਸ ਵਤਨ ਸੋ ਆਏ॥
ਰਾਜਾ ਤਿਸ ਕਾ ਏਕੰਕਾਰ ਤਿਸ ਨੇ ਈਹਾ ਪਠਾਏ॥

(ਇਹ ਗੁਰੂ ਗ੍ਰੰਥ ਸਾਹਿਬ ਵਿਚ ਨਹੀਂ)

ਤਾਂ ਮਾਨ ਚੰਦ ਕਹਿਆ ਜੀ ਤੁਮ ਤੋ ਆਉਰ ਬਾਤੇਂ ਕਰਤੇ ਹੋਏ ਤੋ ਸੈਸਾਰ ਮੈਂ ਬਾਤੇ ਨਾਹੀਂ। ਤਾਂ ਗੁਰੂ ਨਾਨਕ ਕਹਿਆ, ਭਾਈ ਮਾਨ ਚੰਦ ਬਾਤੇ ਏਹੀ ਅਸਲੀ ਅਉਰ, ਬਾਤੇਂ ਨਕਲੀ ਹੈਂ ਤਾਂ ਗੁਰੂ ਨਾਨਕ ਨੂੰ ਸਬਦੁ ਪਰਾਪਤਿ ਹੋਆ :-

ਜਿਨਿ ਕੀਆ ਤਿਨਿ ਦੇਖਿਆ ਕਿਆ ਕਹੀਐ ਰੇ ਭਾਈ॥
ਆਪੇ ਜਾਣੈ ਕਰੇ ਆਪਿ ਜਿਨਿ ਵਾੜੀ ਹੈ ਲਾਈ॥

(ਤਿਲੰਗ ਮਹਲਾ ੧ ਘਰੁ ੨ ਪੰਨਾ ੭੨੪)

ਤਾਂ ਫਿਰਿ ਮਾਨ ਚੰਦ ਖਤ੍ਰੀ ਕਹਿਆ, ਇਸ ਜੀ ਕਾ ਭਲਾ ਕਿਉ ਕਰਿ ਹੋਵੈ। ਤਾਂ ਗੁਰੂ ਨਾਨਕ ਕਹਿਆ, ਭਾਈ ਮਾਨ ਚੰਦ ਇਸ ਜੀ ਦਾ ਭਲਾ ਤਦ ਹੋਵੇ ਜਾ ਇਸ ਤਾਈਂ ਬਿਨਾ ਪਰਮੇਸਰ ਹੋਰੁ ਚਿਤਿ ਨਾ ਰਹੈ। ਸਾਸ ਸਾਸ ਕਰਤਾਰ ਕਰਤਾਰ ਯਾਦ ਰਹੇ। ਤਾਂ ਫੇਰਿ ਮਾਨ ਚੰਦ ਕਹਿਆ, ਜੀ ਸੋਈ ਬਿਧਿ ਬਤਾਈਐ ਜੀ ਜਿਸ ਬਿਧਿ ਕਰਤਾ ਚਿਤਿ ਰਹੇ। ਤਾਂ ਗੁਰੂ ਨਾਨਕ ਕਹਿਆ, ਭਾਈ ਮਾਨ ਚੰਦ, ਭੁਖ ਦਾ ਸੰਸਾ ਨ ਕਰ, ਨੰਗ ਦਾ ਸੰਸਾ ਨ ਕਰ, ਹਿਕੋ ਕਰਤਾਰ ਦਾ ਸੰਸਾ ਕਰ। ਹੇ ਮੈਨੂੰ ਵਿਸਰਿ ਗਇਆ ਤਾਂ ਕਰਤਾਰ ਚਿਤਿ ਆਵੀ। ਤਾਂ ਮਾਨ ਚੰਦ ਗੁਰੂ ਨਾਨਕ ਦੇ ਪੈਰਾਂ ਤੇ ਢਹਿ ਪਇਆ। ਗੁਰੂ ਨਾਨਕ ਹਥਿ ਦਾ ਡੰਡਾ ਦਿਤੋਸੁ ਆਖਿਉਸੁ ਲੈ ਭਾਈ ਖਬਰਦਾਰ ਏਹੁ ਅਸਾਡਾ ਡੰਡਾ ਖਬਰਦਾਰ। ਤਾਂ ਮਾਨ ਚੰਦ ਲੈ ਕਰਿ ਸਿਰ ਤੇ ਰਖਿਆ। ਸਿਰ ਤੇ ਰਖਣੇ ਨਾਲਿ ਮਾਨ ਚੰਦ ਦੇ ਕਪਾਟ ਖੁਲ ਗਏ ਮਸਤ ਹੋਇ ਗਇਆ। ਤਾਂ ਗੁਰੂ ਨਾਨਕ ਕਹਿਆ, ਲੈ ਭਾਈ ਮਾਲ ਚੰਦ ਅਸਾਡਾ ਕਰਤਾਰ ਕਰਤਾਰ ਹਈ। ਤਾਂ ਮਾਨ ਚੰਦ ਕਹਿਆ, ਜੀ ਸਤਿ ਕਰਤਾਰ। ਮਹਾਪੁਰਖ ਹੋਇਆ।

## ਬਾਲ ਨਾਥ ਦੇ ਟਿਲੇ ਜਾਣਾ

ਤਾਂ ਉਥੋਂ ਚਲੇ ਆਇ ਬਾਲ ਨਾਥ ਦੇ ਟਿਲੇ ਬੈਠੇ। ਉਥੇ ਬਾਲ ਗੁਦਾਈ ਜੋਗੀਸਰ ਆਹਾ ਕੋਹੁ ਆਧਿ ਉਪਰਿ ਜਾਇ ਬੈਠਾ। ਬਾਲਿ ਗੁਦਾਈ ਦੀ ਚਾਲੀ ਪਕੀ ਆਹੀ। ਭੰਡਾਰਾ ਖਾਵਣ ਦਾ ਅਤੇ ਕਪੜਿਆ ਦਾ ਅਤੇ ਘੋੜਿਆ ਦਾ ਚਲਿਆ ਜਾਂਦਾ ਆਹਾ। ਦੁਹੋ ਕੋਹਾ ਤੋੜੀ ਅਗੇ ਰਾਹਿ ਵਿਚਿ ਜੋਗੀ ਆਨੁ ਭੇਜਿਦੇ ਆਹਾ ਥਕਿਆ ਹਾਰਿਆ ਦੇ ਵਾਸਤੇ ਪਰਸੁਆਰਥੀ ਆਹਾ। ਜਾਂ ਜੋਗੀ ਗੁਰੂ ਨਾਨਕ ਪਾਸਿ ਆਇ, ਜੋਗੀ ਲਗੇ ਆਖਣਿ ਚਲੋ ਅਤੀਤੋ ਚਲਿ ਕਰਿ ਆਸਣੁ ਪਰ ਬੈਠੋ। ਤਾਂ ਗੁਰੂ ਨਾਨਕ ਕਹਿਆ, ਜਾਉ ਜੋਗੀਸਰੋ ਹਮ ਨਾਹੀਂ ਆਵਤੇ। ਤਾਂ ਜੋਗੀਆਂ ਜਾਇ ਕਹਿਆ ਬਾਲਿ ਗੁਦਾਈ ਨੂੰ, ਜੀ ਦੋਇ ਅਤੀਤ ਬੈਠੇ ਹੈਂ ਆਵਤੇ ਨਾਹੀਂ। ਤਾਂ ਬਾਲਿ ਗੁਦਾਈ ਕਹਿਆ, ਜੋਗੀਸਰੋ ਜਾਇ ਕਰਿ ਕਹੋ ਜੀ ਉਪਰਿ ਸੋ ਮੇਹੁ ਆਇ ਆਹੋ ਦੁਖ ਪਾਵੋਗੇ। ਜਾਇ ਜੋਗੀਆਂ ਕਹਿਆ, ਨਾਥਿ ਕਹਤਾ ਹੈ ਜੋ ਈਹਾ ਦੁਖ ਪਾਵੋਗੇ ਮੇਹੁ ਆਇਆ ਹੈ। ਚਲ ਕਰ ਬਸਤਰ ਲੇਹ, ਭੰਡਾਰਾ ਲੇਹੁ, ਖਾਟੇ ਲੇਹੁ, ਜਹਗਾ ਲੇਹੋ ਚਲੋ। ਤਾਂ ਗੁਰੂ ਨਾਨਕ ਕਹਿਆ, ਜਾਉ ਜੋਗੀ ਹਮ ਈਹਾਂ ਗੁਜਰਾਨਿ ਕਰੇਂਗੇ। ਤਾਂ ਜੋਗੀ ਫਿਰਿ ਆਇ ਆਖਿਉਸੁ ਜੀ ਨਾਥਿ ਜੀ ਉਹ ਨਾਹੀਂ ਆਵਤੇ। ਤਾਂ ਬਾਲਿ ਗੁਦਾਇ ਕਹਿਆ, ਚਲੋ ਭਾਈ ਹਮੀ ਜਾਤੇ ਹੈਂ ਦੇਖੋ ਉਹਿ ਕਿਉਂ ਨਾਹੀਂ ਆਵਤੇ। ਤਾਂ ਆਪਿ ਬਾਲਿ ਗੁਦਾਈ ਆਇਆ ਆਇ ਕਰਿ ਲਗਾ ਆਖਣਿ, ਚਲੋ ਅਤੀਤੋ ਆਸਣ ਮੰਦਰੋਂ ਮੈਂ। ਤਾਂ ਗੁਰੂ ਨਾਨਕ ਕਹਿਆ, ਨਾਥਿ ਜੀ ਹਮ ਫਕੀਰ ਅਤੀਤ ਹੈ ਕਹਾਂ ਕਹਾਂ ਆਸਨ ਅਰੁ ਮੰਦਰ ਢੂਢਤੇ ਫਿਰੇਂਗੇ। ਫਕੀਰ ਅਤੀਤ ਕੋ ਜਹਾਂ ਗੁਜਰਾਨਿ ਅਸੁਈ

ਤਹਾਂ ਹੀ ਗੁਜਰੀ। ਤਾਂ ਬਾਲਿ ਗੁਦਾਈ ਕਹਿਆ, ਸੁਣੋ ਅਤੀਤੋ ਜੋ ਨ ਹੋਵੇ ਤੋ ਜਹਾਂ ਗੁਜ਼ਰੀ ਤਹਾਂ ਹੀ ਗੁਜਾਰੀ। ਅਰੁ ਜੇ ਅਲੇਖ ਪੁਰਖ ਆਪਣੀ ਦਇਆ ਕਰਿ ਕੇ ਆਨਿ ਮਿਲਾਵੈ ਤੋ ਨਿਤਾ ਕਰਨਾ ਭੀ ਤੋ ਭਲਾ ਨਾਹੀਂ। ਤਾਂ ਗੁਰੂ ਨਾਨਕ ਕਹਿਆ, ਚਲੁ ਭਾਈ ਬਾਲਾ। ਤਾਂ ਬਾਲੇ ਕਹਿਆ, ਚਲੋ ਜੀ ਜੋ ਤੁਸਾਡੀ ਰਜਾਇ। ਤਾਂ ਗੁਰੂ ਨਾਨਕ ਨੂੰ ਅਤੇ ਬਾਲੇ ਨੂੰ ਬਾਲਿ ਗੁਦਾਈ ਆਸਨ ਮੰਦਰਾਂ ਵਿਚਿ ਲੈ ਗਇਆ। ਜਾਇ ਕਰਿ ਮੰਦਰ ਦੇਖਾਏ। ਲਗੇ ਆਖਿਣ, ਦੇਖੋ ਜੀ ਮੰਦਰ ਕੈਸੇ ਹੈਂ। ਤਾਂ ਗੁਰੂ ਨਾਨਕ ਕਹਿਆ, ਹਾਂ ਜੀ ਕਿਆ ਦੇਖਣਾ ਹੈ ਰਾਜਿ ਲੀਲਾ ਕਾ। ਤਾਂ ਫੇਰਿ ਬਾਲਿ ਗੁਦਾਈ ਜਾਇ ਬਸਤ੍ਰਾਂ ਕਾ ਭੰਡਾਰ ਦਿਖਾਇਆ। ਤਾਂ ਫਿਰਿ ਗੁਰੂ ਨਾਨਕ ਕਹਿਆ, ਜੀ ਕਿਆ ਦੇਖਣਾ ਹੈ ਰਾਜ ਲੀਲਾ ਕਾ। ਤਾਂ ਫੇਰਿ ਬਾਲਿ ਗੁਦਾਈ ਜਾਇ ਭੋਜਨ ਦਾ ਭੰਡਾਰੁ ਦਿਖਾਇਆ। ਤਾਂ ਫੇਰਿ ਗੁਰੂ ਨਾਨਕ ਕਹਿਆ, ਜੀ ਕਿਆ ਦੇਖਣਾ ਹੈ ਰਾਜਿ ਲੀਲਾ ਕਾ। ਤਾਂ ਫੇਰਿ ਬਾਲਿ ਗੁਦਾਈ ਘੋੜਿਆਂ ਦਾ ਭੰਡਾਰ ਦਿਖਾਇਆ। ਤਾਂ ਫੇਰਿ ਗੁਰੂ ਨਾਨਕ ਹਾਂ ਜੀ ਕਹਿਆ ਕਿਆ ਦੇਖਣਾ ਹੈ ਰਾਜਿ ਲੀਲਾ ਕਾ। ਤਾਂ ਫੇਰਿ ਬਾਲਿ ਗੁਦਾਈ ਕਹਿਆ, ਅਤੀਤੇ ਤੁਮਾਰਾ ਨਾਉਂ ਕਿਆ ਹੈ। ਤਾਂ ਗੁਰੂ ਨਾਨਕ ਕਹਿਆ, ਸੁਣਿ ਜੋਗੀਸਰ ਇਸ ਕਾ ਨਾਉ ਭਾਈ ਬਾਲਾ ਹੈ। ਫੇਰਿ ਬਾਲ ਗੁਦਾਈ ਕਹਿਆ, ਤੇਰਾ ਨਾਉਂ ਕਿਆ ਹੈ। ਤਾਂ ਫੇਰਿ ਗੁਰੂ ਨਾਨਕ ਕਹਿਆ, ਸੁਣਿ ਜੋਗੀਸਰ ਮੇਰਾ ਨਾਉਂ ਨਾਨਕ ਨਿਰੰਕਾਰੀ ਹੈ। ਤਾਂ ਫੇਰਿ ਬਾਲਿ ਗੁਦਾਈ ਪੁਛਿਆ ਸੁਣਿ ਅਤੀਤ ਉਹ ਜੁ ਕੋਈ ਨਾਨਕ ਤਪਾ ਮੁਸਕਿਆ ਹੈ ਤੂੰ ਉਹੋ ਹੀ ਹੈਂ। ਕੇ ਹੋਰੁ ਹੈ, ਸਚ ਕਹੀਉ। ਤਾਂ ਬਾਲਾ ਬੋਲਿਆ, ਆਹੇ ਜੋਗੀਸਰ ਉਹੀ ਹੈ। ਤਾਂ ਬਾਲਿ ਗੁਦਾਈ ਬੋਲਿਆ, ਸੁਣਿ ਨਾਨਕ ਤਪਾ ਸਚੁ ਕਹੀਉ। ਦੇਖੋ ਉਪਰ ਸੋ ਬਰਸਤਾ ਥਾਂ ਮੀਹੁ ਅਰੁ ਮੰਦਰੋਂ ਮੈ ਨਾ ਹੋਤੇ ਤੋ ਦੁਖ ਪਾਵਤੇ ਕੇ ਸੁਖ ਪਾਵਤੇ ਸਚੁ ਕਹੀਉ। ਗੁਰੂ ਨਾਨਕ ਕਹਿਆ, ਸੁਣਿ ਜੋਗੀਸਰ ਗੁਜਰਿ ਜਾਤੀ। ਤਾਂ ਫੇਰਿ ਬਾਲਿ ਗੁਦਾਈ ਕਹਿਆ, ਸਚੁ ਕਹੁ ਜਿਉ ਕੀਤਿਉ ਕਹੁ। ਸੁਖੀ ਗੁਜਰਤੀ ਕੇ ਦੁਖੀ ਗੁਜਰਤੀ। ਤਾਂ ਗੁਰੂ ਨਾਨਕ ਕਹਿਆ, ਦੁਖੀ ਹੀ ਗੁਜਰਤੀ? ਤਾਂ ਬਾਲਿ ਗੁਦਾਈ ਕਹਿਆ, ਸੁਣਿ ਨਾਨਕ ਯਹ ਜਹਰ ਕੇ ਸਾਗ ਕੀ ਪਿੰਨੀਆਂ ਅਰੁ ਭਖੜੇ ਕੇ ਆਟੇ ਕੀ ਰੋਟੀ ਏਹੁ ਹਮਾਰਾ ਅਹਾਰੁ ਹੈ। ਅਰ ਹਮ ਕੇ ਦੇਖ ਤਬ ਲਗੇ ਜੇ ਹਮ ਭਲੇ ਬਸਤਰ ਆਪਿ ਪਹਰਤੇ ਹੋਵੇਂ ਜੇ ਭੋਜਨ ਆਪ ਖਾਤੇ ਹੋਵੇਂ। ਅਰੁ ਜੇ ਘੋੜਿਉਂ ਉਪਰਿ ਆਪੁ ਅਸਵਾਰ ਹੋਤੇ ਹੋਵੇ ਹਮਰਾ ਕੁਛ ਨਹੀਂ ਸਭ ਕੁਛ ਅਲਖ ਪੁਰਖ ਕਾ ਹੈ। ਸਤੀ ਲਿਆਵੈ ਸੰਤੋਖੀ ਖਾਵੈ। ਹਮ ਕੋ ਕੁਛ ਲੇਪੁ ਲਗਤਾ ਨਾਹੀਂ। ਕਈ ਜੀਅ ਸੁਖ ਪਾਵਤੇ ਹੈਂ। ਇਸ ਬਾਤ ਕਾ ਜਬਾਬ ਦੇਹ। ਤਾਂ ਗੁਰੂ ਨਾਨਕ ਕਹਿਆ, ਤੂੰ ਅਸਲ ਜੋਗੀਸਰ ਹੈਂ। ਤੈਂ ਭਲੀ ਸਮਝੀ ਹੈ। ਯਹ ਬਾਤਿ ਹਮ ਕੋ ਤੇਰੇ ਪਾਸਿ ਤੇ ਆਈ। ਤਾਂ ਗੁਰੂ ਨਾਨਕ ਅਤੇ ਬਾਲਾ ਆਪਿ ਵਿਚਿ ਲਗੇ ਵੀਚਾਰੁ ਕਰਨਿ। ਗੁਰੂ ਨਾਨਕ ਕਹਿਆ, ਕਿਉਂ ਭਾਈ ਬਾਲਾ ਮੇਰੇ ਮਨ ਤਾਂ ਭਲੀ ਲਗੀ ਹੈ। ਤੂੰ ਆਪਣੀ ਆਖੁ ਦਿਖਾ ਤੇਰੇ ਮਨਿ ਕੇਹੀ ਲਗੀ ਹੈ। ਤਾਂ ਬਾਲੇ ਆਖਿਆ ਗੁਰੂ ਜੀ ਜਾਂ ਖਰੀ ਆਹੀ ਤਾਂ ਤੇਰੇ ਮਨਿ ਖਰੀ ਲਗੀ। ਤਾਂ ਗੁਰੂ ਨਾਨਕ ਬਾਲਿ ਗੁਦਾਈ ਪਾਸੋਂ ਵਿਦਾ ਹੋਇਆ।

## ਪਖੋਕੀ ਆਉਣਾ

.......ਤਾਂ ਮੂਲੇ ਚੋਣੇ ਨੂੰ ਖਬਰਿ ਹੋਈ ਤਾਂ ਮੂਲੇ ਚੋਣੇ ਆਖਿਆ ਵਤਿ ਆਇਆ ਮੋਗੀ ਹਿਕ ਦੁਝਣ ਨੂੰ। ਤਾਂ ਜਿਤੇ ਰੰਧਾਵੇ ਆਖਿਆ ਮੂਲੇ ਨੂੰ ਜਾਹਿ ਮੂਲਾ ਜਾਇ ਕੁਝ ਖਾਵਣ ਨੂੰ ਲੈ

ਜਾਵਸੁ। ਅਤੇ ਜਾਇ ਦੇਖਾ ਕਪੜੇ ਦੀ ਖਬਰ ਲੈਸੁ। ਤਾਂ ਮੂਲੇ ਥਾਲੀ ਬਣਾਇ ਕਰਿ ਪਰਸਾਦ ਦੀ ਲੈ ਗਇਆ। ਪਰੁ ਕਉੜੀਲੁ ਹੋਇ ਕਰਿ ਆਖਿਉਸੁ ਲੈ ਖਾਇ। ਤਾਂ ਗੁਰੂ ਨਾਨਕ ਕਹਿਆ, ਹਉਂ ਨਾਹੀਂ ਖਾਂਦਾ। ਮੂਲੇ ਆਖਿਆ, ਜੇ ਖਾਂਦਾ ਨਹੀ ਤਾਂ ਆਇਆ ਕਿਉਂ ਹੈ। ਤਾਂ ਗੁਰੂ ਨਾਨਕ ਸਿਰੀ ਰਾਗ ਵਿਚਿ ਪਉੜੀ ਆਖੀ :-

ਸਭਿ ਰਸਿ ਮਿਠੇ ਮੰਨਿਐ ਸੁਣੀਐ ਸਾਲੋਣੇ॥

(ਸਿਰੀ ਰਾਗ ੧ ਪੰਨਾ ੧੬ )

ਤਾਂ ਉਥੇ ਹੀ ਭੈਣੀ ਵੂਠੀ । ਉਥੇ ਧਰਮਸਾਲਾ ਹੋਈ। ਲੋਕ ਆਣਿ ਮਿਲਣ ਲਗੇ। ਜਾਂ ਹਿਕ ਮਹੀਨਾ ਹੋਇਆ ਤਾਂ ਗੁਰੂ ਨਾਨਕ ਕਹਿਆ, ਭਾਈ ਬਾਲਾ ਅਸੀਂ ਕਿਤਨੇ ਵਰੇ ਆਏ। ਤਾਂ ਬਾਲੇ ਕਹਿਆ, ਜੀ ਮੈਂ ਕਿਆ ਜਾਣਾ। ਤੁਸਾਡੀ ਆਤਮਾ ਹੀ ਜਾਣੇ। ਤਾਂ ਫੇਰਿ ਗੁਰੂ ਨਾਨਕ ਕਹਿਆ, 'ਭਾਈ ਬਾਲਾ ਅਸੀਂ' ਸੋਲਵੇ ਵਰੇ ਫੇਰਿ ਆਏ। ਤਾਂ ਬਾਲੇ ਆਖਿਆ ਸਤਿ ਜੀ।

## ਕਰੂਕਸ਼ੇਤਰ ਜਾਣਾ

ਫੇਰਿ ਜਾ ਦੁਇ ਮਹੀਨੇ ਗੁਜਰੇ ਤਾਂ ਗੁਰੂ ਨਾਨਕ ਆਖਿਆ, ਭਾਈ ਬਾਲਾ ਚਲੋ ਤਾਂ ਹੋਰ ਛੋਟੀ ਜੇਹੀ ਉਦਾਸੀ ਕਰਿ ਆਵੀਏ। ਤਾਂ ਬਾਲੇ ਕਹਿਆ, ਜੀ ਕਿਧਰ ਦੀ। ਤਾਂ ਗੁਰੂ ਨਾਨਕ ਕਹਿਆ, ਭਾਈ ਬਾਲਾ ਕੁਲਖੇਤ੍ਰ ਦੀ, ਸੂਰਜ ਗ੍ਰਹਿਣ ਹੈ। ਤਾਂ ਬਾਲੇ ਆਖਿਆ, ਜੀ ਅਗਾ ਤੁਸਾਡਾ ਅਤੇ ਪਿਛਾ ਮੇਰਾ, ਚਲੋ ਜੀ। ਤਾਂ ਕੁਲਖੇਤ੍ਰ ਦੀ ਉਦਾਸੀ ਗਏ। ਜਾਇ ਕੁਲਖੇਤ੍ਰ ਉਤਰੇ। ਅਗੇ ਕੁਲਖੇਤ੍ਰ ਉਪਰਿ ਖਟ ਦਰਸਨ ਇਕਠੇ ਹੋਏ ਹੈਨਿ। ਤੈਂ ਸੰਸਾਰੀ ਦੀ ਕੁਝ ਗਿਣਤੀ ਨਾਹੀਂ। ਤਾਂ ਗੁਰੂ ਨਾਨਕ ਕਹਿਆ ਭਾਈ ਬਾਲਾ ਅਸਾਂ ਤਾਂ ਸੂਰਜ ਗ੍ਰਹਣੀ ਪੂਜਣਾ ਨਾਹੀਂ ਪਰ ਹਿਕ ਕੰਮ ਕਰਿ। ਬਾਲੇ ਆਖਿਆ ਜੀ ਆਖੋ। ਤਾਂ ਗੁਰੂ ਨਾਨਕ ਆਖਿਆ, ਭਾਈ ਬਾਲਾ ਹਿਕ ਸੇਰ ਸਾਲਣਾ ਬਕਰੀ ਦਾ ਲੈ ਆਉ ਅਤੇ ਹਿਕ ਤਾਵੜੀ ਸਮੇਤ ਚਪਣੀ। ਤਾਂ ਬਾਲੇ ਆਖਿਆ ਭਲਾ ਜੀ। ਤਾਂ ਬਾਲਾ . ਲਣਾ ਅਤੇ ਤਾਵੜੀ ਸਮੇਤ ਚਪਣੀ ਲੈ ਆਇਆ। ਆਣਿ ਅਗੇ ਰਖੇ। ਤਾਂ ਗੁਰੂ ਨਾਨਕ ਕਹਿਆ, ਭਾਈ ਬਾਲਾ ਇਸ ਤਲਾਉ ਦੇ ਉਪਰਿ ਚੁਲਾ ਬਣਾਇ ਕਰਿ ਤਾਉੜੀ ਚਾੜਿ ਦੇ। ਬਾਲੇ ਆਖਿਆ, ਭਲਾ ਜੀ। ਬਾਲੇ ਚੁਲਾ ਬਣਾਇਆ, ਤਾਉੜੀ ਚਾੜਿ ਦਿਤੀ। ਅਗੇ ਲੋਕ ਹੋਮ ਜਗ ਕਰਦੇ ਆਹੇ ਇਨਾਂ ਤਵੜੀ ਵਿਚਿ ਮਾਸੁ ਚਾੜਿਆ। ਸੰਨਿਆਸੀਆਂ ਜੋ ਡਿਠਾ ਧੂੰਆ ਤੇ ਤਾਵੜੀ, ਸੰਨਿਆਸੀ ਲੈ ਲੈ ਸੋਟੇ ਅਤੇ ਹਥਿਆਰ ਦਉੜੇ ਆਇ। ਲਗੇ ਆਖਣਿ ਅਰੇ ਤੁਮ ਕਉਣ ਹੋਤੇ ਹੋ। ਅਜੁ ਕੇ ਦਿਨ ਤੁਰਕ ਤ੍ਰਾਸ ਤੇ ਹਿੰਦੂ ਧਰਮ ਹੋ। ਸਾਚੁ ਕਹੁ ਤੈ ਇਸ ਹਾਂਡੀ ਮੈਂ ਕਿਆ ਰੀਧਾ ਹੈ। ਤਾਂ ਗੁਰੂ ਨਾਨਕ ਕਹਿਆ, ਜੀ ਮੁਝ ਕੇ ਭੁਖ ਲਗੀ ਥੀ ਇਸ ਵਾਸਤੇ ਮੈਂ ਹਾਂਡੀ ਚਾੜੀ ਹੈ। ਤਾਂ ਸੰਨਿਆਸੀਆਂ ਕਹਿਆ, ਅਰੇ ਇਸ ਹਾਂਡੀ ਮੈ ਕਿਆ ਹੈ। ਤਾਂ ਗੁਰੂ ਨਾਨਕ ਕਹਿਆ, ਜੀ ਇਸ ਹਾਂਡੀ ਮੈਂ ਮਾਸੁ ਹੈ ਬਕਰੀ ਕਾ। ਤਾਂ ਸੰਨਿਆਸੀਆ ਕਹਿਆ, ਅਰੋ ਉਸ ਤਰਫ਼ ਗ੍ਰਹਣ ਲਗਾ ਹੈ ਅਉਰ ਇਸ ਤਰਫ ਤੂੰ ਮਾਸ ਖਾਤਾ ਹੈਂ, ਤੂੰ ਕਿਆ ਸਮਝੇ ਹੈਂ ਤਾਂ ਗੁਰੂ ਨਾਨਕ ਕਹਿਆ, ਜਿ:-

ਅੰਧਾ ਸੋਇ ਜਿ ਅੰਧੁ ਕਮਾਵੈ ਤਿਸੁ ਰਿਦੈ ਸਿ ਲੋਚਨ ਨਾਹੀ॥
ਮਾਤ ਪਿਤਾ ਕੀ ਰਕਤ ਨਿਪੰਨੇ ਮਛੀ ਮਾਸੁ ਨ ਖਾਂਹੀ॥

(ਸਲੋਕ ਮਹਲਾ ੧ ਮਲਾਰ ਕੀ ਵਾਰ ਪੰਨਾ ੧੨੮੯)

ਫੇਰਿ ਹਿਕੁ ਖਤ੍ਰੀ ਮੁਸਦੀ ਆਹਾ। ਉਹੁ ਜਲਿ ਗਇਆ। ਉਸ ਸਿਕੰਦਰ ਖਾਂ ਦੇ ਬੇਟੇ ਬਿਰਾਹਮ ਖਾਂ ਲੋਦੀ ਪਾਤਿਸਾਹ ਦਿਲੀ ਦਾ ਆਹਾ ਤਿਸੁ ਪਾਸਿ ਚੁਗਲੀ ਕੀਤੀ। ਕਹਿਉਸੁ, ਪਾਤਿਸਾਹ ਸਲਾਮਤਿ ਏਕ ਜੋ ਹਿੰਦੂ ਫਕੀਰ ਹੈ, ਨਾਨਕ ਖਤ੍ਰੀ ਹੈ ਉਹ ਨਾ ਬੇਦ ਮਾਨਤਾ ਹੈ ਨਾ ਕਤੇਬ ਮਾਨਤਾ ਹੈ। ਹਜਰਤ ਉਸ ਕੋ ਪੂਛੇਂ। ਤਾਂ ਬਿਰਾਹਮ ਖਾਂ ਕਹਿਆ, ਫਕੀਰੋਂ ਕੋ ਪਕੜੋ। ਲਗੇ ਫਕੀਰ ਪਕੜੀਵਣ ਤਾਂ ਵਿਚੋ ਗੁਰੂ ਨਾਨਕ ਭੀ ਆਇਆ। ਤਾਂ ਬਿਰਾਹਮ ਖਾਂ ਕਹਿਆ, ਇਨ ਕੇ ਅਗੇ ਚਕੀਆਂ ਦਿਉ। ਅਰੁ ਸਵਾ ਸਵਾ ਮਣ ਗੇਹੂੰ ਦਿਉ ਜੋ ਆਟਾ ਪੀਸੇਂ। ਅਗੇ ਫ਼ਕੀਰਾਂ ਦੇ ਚਕੀਆਂ ਅਤੇ ਕਣਕ ਮਿਲੀ। ਤਾਂ ਗੁਰੂ ਨਾਨਕ ਦੀ ਚਕੀ ਆਪਿ ਮੁਹਾਰੀ ਪਈ ਫਿਰੇ ਅਤੇ ਢੇਰ ਆਟਾ ਨਿਕਲੇ ਫੇਰੁ ਆਟਾ ਨਿਕਲਿ ਪਇਆ। ਤਾਂ ਧੁਮ ਪਈ ਜੋ ਨਾਨਕ ਤਪਾ ਇਹੋ ਹੈ। ਜੋ ਦਉਲਤ ਖਾਂ ਲੋਧੀ ਦਾ ਮੋਦੀ ਆਹਾ ਅਤੇ ਫਕੀਰੁ ਹੋਇਆ ਹੈ। ਦਉਲਤਿ ਖਾਂ ਦਾ ਨਾਉਂ ਸੁਣਿ ਕੇ ਬਿਹਰਮ ਖਾਂ ਗੁਸਾ ਖਾਧਾ ਸੁ। ਆਖਣ ਲਗਾ ਜੋ ਮਜਬੂਤ ਰਖਣ ਗੁਰੂ ਨਾਨਕ ਨੂੰ ਬਧਾ। ਤਾਂ ਆਪ ਮੁਹਾਰੀ ਚਕੀ ਫਿਰੇ ਤਾਂ ਬਿਹਰਮ ਖਾਂ ਪਾਤਿਸਾਹ ਥੇ ਖਬਰ ਗਈ ਜੋ ਨਾਨਕ ਫਕੀਰ ਹਿੰਦੂ ਹੈ ਸੋ ਕਾਮਲੁ ਫਕੀਰ ਹੈ। ਚਕੀ ਆਪ ਸੋ ਪਈ ਫਿਰਤੀ ਹੈ। ਤਾਂ ਬ੍ਰਹਮ ਖਾਂ ਕਹਿਆ, ਉਸ ਕੋ ਖਲਾਸ ਕਰੋ। ਲੋਕਾਂ ਆਇ ਜੰਜੀਰ ਲਾਹੇ। ਤਾਂ ਗੁਰੂ ਨਾਨਕ ਕਹਿਆ, ਹਮਿ ਈਹਾਂ ਹੀ ਬੈਠੇ ਹੈਂ। ਤਾਂ ਗੁਰੂ ਨਾਨਕ ਨੂੰ ਸਬਦੁ ਪਰਾਪਤਿ ਹੋਇਆ :-

ਕਹਾ ਸੁ ਖੇਲ ਤਬੇਲਾ ਘੋੜੇ ਕਹਾ ਭੇਰੀ ਸਹਨਾਈ॥
ਕਹਾ ਸੁ ਤੇਗਬੰਦ ਗਾਡੇਰੜਿ ਕਹਾ ਸੁ ਲਾਲ ਕਵਾਈ॥

(ਆਸਾ ਮਹਲਾ ੧ ਅਸਟਪਦੀਆ॥ ੧੨॥ ਪੰਨਾ ੪੧੭)

ਤਾਂ ਗੁਰੂ ਨਾਨਕ ਆਖਿਆ ਸੁਣੁ ਬਾਲਾ। ਜੋ ਕੰਮ ਕਰਤਾਰ ਕਰਨੇ ਹੈਨਿ ਸੇਈ ਕੰਮ ਕਰੇਗਾ। ਤਾਂ ਬਾਲੇ ਆਖਿਆ ਜੀ ਹੁਣਿ ਤੁਸੀਂ ਇਥੋਂ ਉਠੋ। ਅਕਟ (ਅਟਕ) ਤਾਂ ਕਾਈ ਨਾਹੀਂ। ਤਾਂ ਗੁਰੂ ਨਾਨਕ ਕਹਿਆ, ਸੁਣਿ ਭਾਈ ਬਾਲਾ ਅਸਾਨੂੰ ਕਰਤਾਰ ਦਾ ਹੁਕਮ ਈਵੈ ਹੈ। ਜੋ ਇਨਾਂ ਦੀ ਦਫਾ ਉਠਾਇ ਦੇਵੀਏ ਤਾਂ ਅਸੀਂ ਉਥੋਂ ਉਠੀਏ। ਤਾਂ ਫੇਰਿ ਬਾਲੇ ਪੁਛਿਆ ਜੀ ਇਨਾਂ ਦੀ ਦਫਾ ਕਦਿ ਉਠੇਗੀ। ਤਾਂ ਗੁਰੂ ਨਾਨਕ ਆਖਿਆ, ਭਾਈ ਬਾਲਾ ਇਨਾਂ ਦੀ ਦਫਾ ਉਠਣ ਵਿਚਿ ਸਤਿ ਮਹੀਨੇ ਅਤੇ ਸਤਿ ਦਿਨ ਰਹਦੇ ਹੈਨਿ। ਤਾਂ ਫੇਰਿ ਬਾਲੇ ਪੁਛਿਆ, ਜੀ ਕਿਉਂ ਕਰਿ ਹੋਵੇਗੀ। ਤਾਂ ਗੁਰੂ ਨਾਨਕ ਸਿਰੀ ਰਾਗ ਵਿਚਿ ਸਬਦੁ ਬੋਲਿਆ :-

ਜਿਨਿ ਸਿਰਿ ਸੋਹਨਿ ਪਟੀਆ ਮਾਂਗੀ ਪਾਇ ਸੰਧੂਰੁ॥
ਸੇ ਸਿਰਿ ਕਾਤੀ ਮੁਨੀਅਨਿ ਗਲਿ ਵਿਚਿ ਆਵੈ ਧੂੜਿ॥

(ਆਸਾ ਮਹਲਾ ੧ ਪੰਨਾ ੪੧੭)

ਜਾਂ ਪੰਜਿ ਮਹੀਨੇ ਗੁਜਰੇ ਦਉਲਤ ਖਾਂ ਲੋਦੀ ਪਠਾਣ ਬਾਬਰ ਚਉਗਤੇ ਨੂੰ ਚੜਾਈ ਕਰ ਲੈ ਆਇਆ। ਕਾਰਨ ਸਾਹਿਬ ਦਾ ਹੋਇਆ ਲੋੜੀਏ। ਦੇਉਲਤ ਖਾਂ ਨੂੰ ਮਾਰਿਆ ਸੁਲਤਾਨਪੁਰ ਵਿਚਿ ਤਾਂ ਅਗੇ ਚਲਿਆ। ਤਾਂ ਸਤ ਮਹੀਨੇ ਗੁਜਰੇ ਤਾਂ ਪਾਣੀਪਥ ਬਿਰਾਹਮ ਖਾਂ ਲੋਦੀ ਦਾ ਅਤੇ ਬਾਬਰ ਚਉਗਤੇ ਦਾ ਮੁਕਾਬਲਾ ਹੋਇਆ। ਬ੍ਰਿਹਾਮ ਖਾਂ ਪਠਾਣੁ ਛਿਆ ਦਿਨਾਂ ਵਿਚਿ ਮਾਰਿਆ। ਸਤਵੇਂ ਦਿਨ ਬਾਬਰ ਦੀ ਦੋਹੀ ਫਿਰੀ।

## ਬਾਬਰ ਨਾਲ ਮੇਲ

ਬਾਬਰ ਦਿਲੀ ਦਾ ਪਾਤਿਸਾਹ ਹੋਯਾ। ਬੰਦੀ ਹੋਇਆਂ ਵਿਚੇ ਗੁਰੂ ਨਾਨਕ ਭੀ ਆਇਆ

ਤਾਂ ਬਾਲੇ ਆਖਿਆ ਜੀ ਏਹੁ ਕਿਆ ਹੋਇਆ। ਤਾਂ ਗੁਰੂ ਨਾਨਕ ਕਹਿਆ, ਦੇਖੁ ਭਾਈ ਬਾਲਾ ਕਰਤਾਰ ਦੇ ਰੰਗ ਤਮਾਸੇ ਜੋ ਕਰਤਾਰੁ ਦਿਖਾਈ ਸੋ ਦੇਖੁ। ਤਾਂ ਬਾਲੇ ਆਖਿਆ ਭਲਾ ਜੀ। ਜਾਂ ਤੀਸਰਾ ਦਿਨ ਗੁਜ਼ਰਿਆ ਅਤੇ ਚਉਥਾ ਦਿਨ ਹੋਇਆ। ਤਾਂ ਬਾਲੇ ਆਖਿਆ ਜੀ ਈਹਾਂ ਤਾਂ ਉਲਟੀ ਹੋਇ ਗਲਿ ਪਈ। ਤਾਂ ਗੁਰੂ ਨਾਨਕ ਕਹਿਆ, ਭਾਈ ਬਾਲਾ ਚੁਪ ਕਰਿ ਜਾਇ। ਦੇਖੁ ਕਰਤਾਰੁ ਕਿਆ ਕਰਦਾ ਹੈ। ਜਾਂ ਸਤਵਾਂ ਦਿਨ ਹੋਇਆ ਤਾਂ ਬਾਬਰ ਦੇ ਅਗੇ ਖਾਣੇ ਦੀ ਲਗਰੀ ਆਇ ਉਤਰੀ ਆਹੀ। ਜਾਂ ਉਪਰੋਂ ਕਪੜਾ ਲਾਹਿਆ ਤਾਂ ਵਿਚੋਂ ਖਾਕੀ ਕੀੜੇ ਹੋਇ ਗਏ। ਤਾਂ ਬਾਬਰ ਕਹਿਆ, ਅਰੇ ਬਬਰਚੀ ਕੋ ਅਰੁ ਬੁਕਉਲ ਕੋ ਅਰੁ ਦਰੋਗੇ ਕੋ ਲਿਆਉ। ਇਨ ਤ੍ਰਿਹਾਂ ਨੂੰ ਬਨਿ ਅਗੇ ਖੜਾ ਕੀਤਾ। ਤਾਂ ਬਾਬਰ ਕਹਿਆ, ਐ ਕੁਸਤ ਜ਼ਨੋ, ਯਹ ਕਿਆ ਹੈ। ਤਾਂ ਤ੍ਰਿਹਾਂ ਕਹਿਆ, ਪਾਤਸਾਹ ਸਲਾਮਤਿ ਜੋ ਹਮ ਮੈਂ ਕੁਛ ਤਖੀਸਰ ਹੋਵੈ ਤੋ ਬੰਦ ਕਰੀਐ। ਤਾਂ ਬਾਬਰ ਕਹਿਆ, ਅਰੇ ਚਉਲੋਂ ਕੀ ਜਹਗਾ ਕੀੜੇ ਹੈਂ। ਅਰੁ ਤਿਕਿਉਂ ਕੀ ਜਹਗਾ ਮੈਡਕ ਹੈਂ, ਯਹ ਕਿਆ। ਇਕੁ ਨਿਗਾਵਾਨੁ ਜੋ ਆਹਾ ਸੋ ਜਾਣਦਾ ਆਹਾ। ਉਸਿ ਨਿਗਾਵਾਨਿ ਕਹਿਆ, ਹਜਰਤਿ ਸਲਾਮਤਿ ਇਨ ਮੈ ਤਕਸੀਰ ਕੁਛ ਨਾਹੀ। ਤਾਂ ਬਾਬਰ ਪੁਛਿਆ, ਤੂੰ ਕਉਣੁ ਹੈਂ। ਤਾਂ ਉਸ ਨਿਗਾਵਾਨ ਕਹਿਆ, ਹਜਰਤਿ ਕਿਬਲਾ ਮੈਂ ਹਜਰਥਿ ਕਾ ਚਾਕਰ ਹੋਂ ਤਾਂ ਬਾਬਰ ਪੁਛਿਆ, ਤੂੰ ਕਿਸ ਖਿਜਮਤਿ ਪਰ ਹੈਂ। ਤਾਂ ਉਸ ਨਿਗਵਾਨਿ ਕਹਿਆ, ਮੈਂ ਬੰਦੀਵਾਣੋਂ ਪਰ ਹੋਂ। ਤਾਂ ਬਾਬਰ ਕਹਿਆ, ਤੁਝਿ ਕਉ ਕਿਆ ਪਹੁਚਿਤਾ ਥਾ ਜੋ ਤੂੰ ਅਰਜ ਕਰਤਾ ਹੈਂ। ਤਾਂ ਮੀਰ ਬਿਲਾਵਲਿ ਨਿਗਾਵਾਨ ਕਹਿਆ, ਹਜਰਥਿ ਕਿਬਲਾ ਮੁਝ ਕੋ ਯਹ ਪਹੁਚਤਾ ਜੋ ਏਕ ਫਕੀਰ ਨਾਨਕ ਹਿੰਦੂ ਹੈ ਕੈਦਿ ਕੇ ਬੀਚਿ। ਉਹ ਸਾਹਬ ਅਜਮਤ ਹੈ ਹਜਰਥ ਕੋ ਮਲੂਮ ਹੋਵੈ। ਯਹ ਅਜਮਤ ਖੁਦਾਇ ਉਸ ਕੇ ਵਾਸਤੇ ਕੀਈ ਹੈ। ਅਗੇ ਜੋ ਰਜਾਇ। ਤਾਂ ਬਾਬਰ ਕਹਿਆ, ਉਹ ਕਿਉ ਕੈਦਿ ਕੀਆ ਹੈ। ਤਾਂ ਮੀਰ ਹੁਸੈਨ ਕੁਤਵਾਲ ਕਹਿਆ, ਹਜਰਥ ਵਹ ਬੰਦ ਕੇ ਬੀਚਿ ਆਇਆ ਹੈ। ਤਾਂ ਬਾਬਰ ਕਹਿਆ, ਅਰੇ ਮੀਰ ਹੁਸੈਨੀ ਉਸ ਕੋ ਲਿਆਉ। ਤਾਂ ਮੀਰ ਹੁਸੈਨੀ ਕਹਿਆ, ਪਾਤਿਸਾਹ ਸਲਾਮਤਿ ਕਿਸ ਵਜਾ ਲਿਆਉ। ਤਾਂ ਬਾਬਰ ਕਹਿਆ, ਉਸ ਫਕੀਰ ਕੋ ਖਲਾਸ ਕਰ ਕੇ ਖੂਬ ਵਾ ਇਜਤ ਸੇ ਲੇ ਆਉ। ਤਾਂ ਮੀਰ ਹੁਸੈਨੀ ਕੁਤਵਾਲ ਬੰਦਤ੍ਰਿਖਾਨੇ ਵਿਚਿ ਆਪੁ ਗਇਆ। ਜਾਇ ਕਰ ਕਹਿਆ, ਰੇ ਇਨ ਕੀਆਂ ਬੇੜੀਆਂ ਉਤਾਰੋ। ਅਤੇ ਆਪੁ ਹਥਿ ਜੋੜਿ ਕਰਿ ਤਜੀਮ ਕਰਿ ਕੈ ਅਗੇ ਖੜਾ ਹੋਇਆ। ਤਾਂ ਗੁਰੂ ਨਾਨਕ ਕਹਿਆ, ਅਰੇ ਕਿਉ ਮੀਰਿ ਹੁਸੈਨੀ। ਤਾਂ ਮੀਰੁ ਹੁਸੈਨੀ ਕਹਿਆ, ਫਕੀਰ ਸਾਹਿਬ ਬਾਬਰ ਪਾਤਿਸਾਹ ਤੁਮ ਕੋ ਬੁਲਾਇਆ ਹੈ। ਤਾਂ ਗੁਰੂ ਨਾਨਕ ਕਹਿਆ, ਚਲੋ ਜੀ। ਗੁਰੂ ਨਾਨਕ ਅਤੇ ਬਾਲਾ ਦੁਹਾਂ ਨੂੰ ਲੈ ਗਏ। ਜਾਂ ਜਾਇ ਕਰ ਗੁਰੂ ਨਾਨਕ ਹਾਜਰ ਹੋਇਆ ਤਾਂ ਬਾਬਰ ਪਾਤਸਾਹੁ ਬੋਲਿਆ, ਅਸਲਾਮਾ-ਲੇਕਮ ਹੋ ਨਾਨਕ ਦਰਵੇਸ। ਤਾਂ ਗੁਰੂ ਨਾਨਕ ਕਹਿਆ, ਅਲੇਕਮ ਸਲਾਮ ਹੋ ਬਾਬਰ ਪਾਤਸਾਹ। ਤਾਂ ਬਾਬਰ ਬੋਲਿਆ ਅਰੇ ਨਾਨਕ ਹਿੰਦੂ ਤੂੰ ਖੁਦਾ ਇਕ ਰਸੂਲ ਕੋ ਜਾਣਤਾ ਹੈਂ। ਤਾਂ ਗੁਰੂ ਨਾਨਕ ਕਹਿਆ, ਹਾਂ ਮੈਂ ਜਾਣਤਾ ਹੋਂ। ਤਾਂ ਫੇਰਿ ਬਾਬਰ ਪੁਛਿਆ, ਤੈਂ ਸਹੀ ਨਾ ਕੀਆ ਹੈ। ਤਾਂ ਗੁਰੂ ਨਾਨਕ ਕਹਿਆ, ਹਾਂ ਮੈਂ ਸਹੀ ਕੀਆ ਹੈ। ਤਾਂ ਬਾਬਰ ਪੁਛਿਆ, ਤੈਂ ਕਿਸ ਵਜਾ ਸਹੀ ਕੀਆ ਹੈ। ਤਾਂ ਗੁਰੂ ਨਾਨਕ ਕਹਿਆ ਜੋ ਮੈਂ ਇਸ ਵਜਾ ਸਹੀ ਕੀਆ ਹੈ :-

ਲਾਖ ਮਹੰਮਦ ਏਕ ਖੁਦਾਇ। ਅਰੁ ਅਲਖ ਸਚਾ ਬੇਪਰਵਾਹ।.... ....

ਤਾਂ ਬਾਬਰ ਕਹਿਆ, ਅਰੇ ਨਾਨਕ ਹਿੰਦੂ ਤੇਰੀ ਦੂਰਿ ਨਜਰਿ ਹੈ। ਤਾਂ ਗੁਰੂ ਨਾਨਕ ਕਹਿਆ:-

ਨਜਰਿ ਹਮਾਰੀ ਖੁਲੀ ਦੂਰਿ। ਏਕੁ ਖੁਦਾਇ ਕੇ ਰਹੇ ਹਜੂਰਿ।....

ਤਾਂ ਫੇਰਿ ਬਾਬਰ ਕਹਿਆ ਨਾਨਕ ਦਰਿਵੇਸ ਪਿਆਲਾ ਪੀਉ। ਤਾਂ ਗੁਰੂ ਨਾਨਕ ਕਹਿਆ ਹਮੋਂ ਪੀਆ ਹੈ। ਤਾਂ ਬਾਬਰ ਕਹਿਆ, ਅਰੇ ਨਾਨਕ ਹਿੰਦੂ ਇਤਨਾ ਝੂਠ ਬੋਲਤਾ ਹੈ। ਤੂੰ ਅਬੀ ਕੈਦ ਸੋਂ ਛੂਟਾ ਹੈ। ਤਾਂ ਗੁਰੂ ਨਾਨਕ ਕਹਿਆ, ਏਹ ਪਿਆਲਾ ਕੈਸਾ ਹੈ। ਤਾਂ ਬਾਬਰ ਕਹਿਆ, ਯਹੀ ਪਿਆਲਾ ਭਾਂਗ ਕਾ ਹੈ। ਫਕੀਰੋਂ ਕਾ ਹੈ। ਫਕੀਰ ਖੁਦਾਇ ਕੀ ਜਾਤਿ ਹੈਂ ਇਸ ਕੋ ਪੀਏ ਫਕੀਰ ਮਤਵਾਲੇ ਰਹਤੇ ਹੈਂ। ਇਸ ਵਾਸਤੇ ਪਾਕ ਫਕੀਰੋਂ ਨੇ ਕੀਆ ਹੈ। ਹਮ ਕੋ ਇਸ ਪਿਆਲੇ ਪਰੁ ਪਾਤਸਾਹੀ ਆਈ ਹੈ। ਤਾਂ ਗੁਰੂ ਨਾਨਕ ਨੂੰ ਸਬਦੁ ਪਰਾਪਤਿ ਹੋਇਆ :-

ਭਉ ਕੀ ਭਾਂਗ ਸਿਫਤਿ ਕਾ ਕੂੰਡਾ ਗਿਆਨ ਕਾ ਥੀਆ ਭੰਡਾ।<br>
ਸਚਿ ਸਬਦਿ ਪਾਣੀ ਕਰਿ ਡਾਲੇ ਤਬ ਹੋਵੈ ਅਮਲ ਅਖੰਡਾ।....<br>
(ਇਹ ਗੁਰੂ ਗ੍ਰੰਥ ਸਾਹਿਬ ਵਿਚ ਨਹੀਂ)

ਤਾਂ ਬਾਬਰ ਕਹਿਆ, ਸੁਣਿ ਨਾਨਕ ਦਰਵੇਸ । ਤੂੰ ਕਬੀਰ ਕਾ ਮੁਰੀਦੁ ਹੈਂ। ਤਾਂ ਗੁਰੂ ਨਾਨਕ ਕਹਿਆ ਸੁਣਿ ਬਾਬਰ ਕਲੰਦਰ ਕਬੀਰ ਭਗਤ ਐਸਾ ਥਾ ਜੋ ਬਜਾਇ ਖੁਦਾਇ ਕੀ ਥਾ। ਉਸ ਅਰੁ ਖੁਦਾਇ ਮੈਂ ਸੁਕ ਕੁਛ ਨਾ ਥਾ। ਉਸ ਅਰੁ ਖੁਦਾਇ ਮੈਂ ਸ਼ਕੁ ਜਾਣਤਾ ਹੈ ਸੋ ਬੰਦ ਖੁਦਾਇ ਕਾ ਹੀ ਸਹੀ ਉਹ ਪਾਕ ਜਾਮਾ ਥਾ। ਤਉ ਹੀ ਸਮੇਤ ਜਾਮੇ ਗਇਆ ਹੈ ਅਉਰ ਜਾਮੇ ਸਮੇਤ ਕੋਈ ਨਾਹੀਂ ਗਇਆ। ਬਡੇ ਬਡੇ ਅੰਬੀਏ ਹੂਏ ਅਰ ਬਡੇ ਬਡੇ ਪੈਕੰਬਰ ਹੂਏ ਹੈਂ। ਅਉਰੋਂ ਕਾ ਕਿਆ ਕਹੀਐ ਹਮਰੀ ਕਿਆ ਚਲੀ। ਤਾਂ ਫੇਰਿ ਬਾਬਰ ਕਹਿਆ, ਨਾਨਕ ਦਰਵੇਸ ਤੂੰ ਕੁਛ ਆਇਮਾ ਲੈ ਕੁਛ ਰੋਜ਼ੁ ਲੈ ਤੂੰ ਭਲਾ ਫਕੀਰ ਹੈਂ ਤਾਂ ਗੁਰੂ ਨਾਨਕ ਕਹਿਆ :-

ਆਇਮਾ ਏਕ ਦੀਆ ਖੁਦਾਇ। ਤਾਂਕਾ ਦੀਆ ਸਭ ਕੋਈ ਖਾਇ ॥

ਜਾਉ ਨਾਨਕ ਦਰਵੇਸ ਜਿਸ ਤਰਫ ਜਾਣੋ ਤਿਸ ਤਰਫ ਖੁਲ ਹੈ।

## ਜਿੱਤੇ ਰੰਧਾਵੇ ਕੋਲ ਰਹਿਣਾ ਤੇ ਬੂੜੇ ਨਾਲ ਮੇਲ

ਤਾਂ ਗੁਰੂ ਨਾਨਕ ਉਥੋਂ ਚਲਿਆ ਫੇਰਿ ਪਖੋਕੇ ਰੰਧਾਵੇ ਆਇਆ ਤਾਂ ਬਾਲੇ ਆਖਿਆ ਜੀ ਹੁਕਮ ਕਰੋ ਤਾਂ ਮੈਂ ਤਲਵੰਡੀ ਜਾਵਾਂ। ਤਾਂ ਗੁਰੂ ਨਾਨਕ ਆਖਿਆ, ਭਾਈ ਬਾਲਾ ਤੂੰ ਕੋਈ ਦਿਨ ਅਸਾਂ ਨਾਲਿ ਗੁਜਰਾਨਿ ਕਰਿ। ਦੇਖਿ ਕੋਈ ਦਿਨ। ਇਕਿ ਦਿਨ ਗੁਰੂ ਨਾਨਕ ਜਿਤੇ ਰੰਧਾਵੇ ਦੇ ਖੂਹ ਉਤੇ ਬੈਠਾ ਥਾ। ਜੋ ਜਿਤਾ ਆਇਆ। ਆਇ ਕਰਿ ਗੁਰੂ ਨਾਨਕ ਦੇ ਪੈਰਾਂ ਤੇ ਅਚਾਣਕ ਹੀ ਡਿਗ ਪਇਆ। ਤਾਂ ਗੁਰੂ ਨਾਨਕ ਬੋਲੇ ਨਾਹੀਂ ਅਤੇ ਜਿਤੇ ਸਿਰੁ ਚਾਵੇ ਨਾਹੀਂ। ਹਿਕ ਪਹਰ ਗੁਜਰ ਗਇਆ। ਤਾਂ ਗੁਰੂ ਨਾਨਕ ਬਿਸਮਾਦਗੀ ਦੇ ਘਟੋਂ ਸਾਵਧਾਨ ਹੋਇਆ ਤਾਂ ਬੋਲਿਆ, ਆਖਿਉਸੁ ਕਿਉ ਕਰਤਾਰ ਦੇ ਪਿਆਰੇ ਉਠਿ ਖੜਾ ਹੋਇ। ਤਾਂ ਉਹ ਉਠੇ ਨਾਹੀਂ ਜਾਂ ਤਿਨਿ ਵਚਨ ਗੁਰੂ ਨਾਨਕ ਕੀਤੇ ਤਾਂ ਜਿਤਾ ਪੈਰਾਂ ਤੋਂ ਉਠਿਆ। ਤਾਂ ਗੁਰੂ ਨਾਨਕ ਕਹਿਆ, ਆਖੁ, ਭਾਈ ਜਿਤੇ ਤੂੰ ਆਪਣਾ ਮਨੋਰਥ ਆਖੁ। ਤਾਂ ਜਿਤੇ ਆਖਿਆ, ਜੀ ਆਖਾਂ ਤਾਂ ਜੇ ਤੂੰ ਜਾਣਦਾ ਨ ਹੋਵੇਂ। ਤਾਂ ਗੁਰੂ ਨਾਨਕ ਕਹਿਆ ਭਾਈ ਜਿਤਾ ਕੰਮ ਪੂਰਾ ਹੋਇਆ। ਜਾਹਿ ਕਰਮਾਂ ਦਾ ਬਲੀ ਹੈਂ ਜੇਹਾ ਰਾਇ ਬੁਲਾਰ ਆਹਾ। ਉਸ ਨਾਲੋ ਹਜਾਰ ਕਦਮ ਅਗੇ ਹੋਇਆ ਅਤੇ ਉਸ

ਕੀ ਨਜਰ ਦੇਹੀ ਵਿਚਿ ਖੁਲੀ। ਜਿਤੇ ਦੇ ਕਪਾਟ ਖੁਲਿ ਗਏ। ਤਾਂ ਜਿਤੇ ਹੋਰ ਰੂਪ ਹੋਇ ਗਇਆ। ਤਾਂ ਜਿਤੇ ਦੇ ਘਰੋਂ ਪ੍ਰਸਾਦੁ ਦੋਵੇਂ ਵਖਤੁ ਆਵੇਂ ਸੋ ਖਾਵੇ। ਜਾਂ ਮਹੀਨੇ ਨਉਂ ਗੁਜਰੇ। ਤਾਂ ਬੂੜਾ ਰੰਧਾਵਾ ਇੱਜੜ ਚਾਰਨ ਆਇ ਨਿਕਲਿਆ।

ਤਾਂ ਗੁਰੂ ਨਾਨਕ ਖੂਹ ਉਤੇ ਸਹਿਜ ਸੁਭਾਇ ਬੈਠਾ ਆਹਾ। ਤਾਂ ਗੁਰੂ ਨਾਨਕ ਬਾਲੇ ਨੂੰ ਆਖਿਆ, ਭਾਈ ਬਾਲਾ ਨੀਂਗਰ ਨੂੰ ਸਦਿ ਲੈ। ਤਾਂ ਬਾਲੇ ਜਾਇ ਕਰਿ ਸਦਿਆ, ਭਾਈ ਨੀਂਗਰ ਉਰੇ ਆਉ। ਤਾਂ ਬੂੜੇ ਆਖਿਆ, ਕਿਉਂ ਜੀ ਤਾਂ ਬਾਲੇ ਆਖਿਆ, ਭਾਈ ਤੈਨੂੰ ਤਪਾ ਸਾਧ ਸਦਦਾ ਹੈ। ਤਾਂ ਬੂੜਾ ਇੱਜੜ ਛੋਡਿ ਕਰਿ ਆਇਆ। ਤਾਂ ਗੁਰੂ ਨਾਨਕ ਕਹਿਆ, ਭਾਈ ਨੀਗਰਾ ਤੂੰ ਕਉਣ ਹੋਨਾ ਹੈਂ। ਤਾਂ ਬੂੜੇ ਆਖਿਆ, ਜੀ ਮੈਂ ਜਟੇਟਾ ਹਾਂ। ਤਾਂ ਗੁਰੂ ਨਾਨਕ ਕਹਿਆ, ਭਾਈ ਨੀਗਰਾ ਤੂੰ ਕਿਸ ਦਾ ਪੁਤ ਹੈਂ। ਤਾਂ ਬੂੜੇ ਆਖਿਆ, ਜੀ ਮੈਂ ਸੰਧੂ ਰੰਧਾਵੇ ਦਾ ਪੁਤ ਹਾਂ। ਤਾਂ ਗੁਰੂ ਨਾਨਕ ਆਖਿਆ, ਭਲਾ ਭਾਈ ਜਾਹਿ। ਤਾਂ ਬੂੜੇ ਆਖਿਆ, ਜੀ ਤੁਸਾਂ ਮੈਨੂੰ ਕਿਉਂ ਸਦਿਆ ਆਹਾ। ਤਾਂ ਗੁਰੂ ਨਾਨਕ ਆਖਿਆ ਨੀਗਰਾ ਸਦੇ ਦਾ ਕੋਈ ਗੁਨਾਹ ਤਾਂ ਨਾਹੀਂ। ਤਾਂ ਬੂੜੇ ਆਖਿਆ ਜੀ ਕਿਸੇ ਮਨੋਰਥ ਨੂੰ ਸਦੀਦਾ ਹੈ। ਤਾਂ ਗੁਰੂ ਨਾਨਕ ਕਹਿਆ, ਬਿਨਾ ਮਨੋਰਥ ਕਉਨ ਸਦਿਦਾ ਹੈ ਭਾਈ ਕਿਸੇ ਨੂੰ। ਤਾਂ ਬੂੜੇ ਆਖਿਆ ਜੀ, ਤੁਸੀਂ ਮੈਨੂੰ ਉਹੋ ਮਨੋਰਥੁ ਦਸੋ ਮੇਰੀ ਗਿਣਤੀ ਮਿਟੈ। ਤਾਂ ਗੁਰੂ ਨਾਨਕ ਕਹਿਆ, ਭਾਈ ਮਨੋਰਥ ਭੀ ਪੂਰਾ ਹੋਇ ਰਹੇਗਾ ਆਪੇ। ਤਾਂ ਬੂੜਾ ਗਇਆ। ਤਾਂ ਬਾਲੇ ਕਹਿਆ, ਜੀ ਤੁਸੀਂ ਬਹੁਤ ਭਲੀ ਤਰਾਂ ਇਸ ਨੂੰ ਪੁਛਿਆ। ਤਾਂ ਗੁਰੂ ਕਹਿਆ, ਭਾਈ ਬਾਲੇ ਏਹੁ ਸਾਧੂ ਪੂਰਨ ਹੋਸੀ, ਅਤੇ ਹੈਗਾ। ਤਾਂ ਫੇਰਿ ਬਾਲੇ ਪੁਛਿਆ ਜੀ ਤੇ ਪੂਰਨ ਸਾਧੁ ਹੈ ਤਾਂ ਮਨੋਰਥ ਕਿਉਂ ਪੁਛਦਾ ਹੈ। ਤਾਂ ਗੁਰੂ ਨਾਨਕ ਕਹਿਆ ਭਾਈ ਬਾਲਾ ਅਜੇ ਚੰਦਨ ਖੁਲਾ ਨਾਹੀਂ। ਖੁਲਸੁਗਾ ਤਾਂ ਆਪੇ ਮਲੂਮ ਹੋਵੇਗਾ। ਤਾਂ ਬਾਲੇ ਪੁਛਿਆ ਜੀ ਕਦ ਖਲਸੁਗਾ। ਤਾਂ ਗੁਰੂ ਨਾਨਕ ਆਖਿਆ ਭਾਈ ਬਾਲੇ ਏਹਾ ਸਾਇਤ ਆਹੀ। ਭਲਕੇ ਦੇਖ ਲਵੇਂ। ਤਾਂ ਬਾਲੇ ਆਖਿਆ, ਸਤਿ ਜੀ। ਜਾਂ ਅਗਲਾ ਦਿਨ ਹੋਇਆ ਤਾਂ ਬੂੜਾ ਘਿਓ ਦਾ ਕੁਜਾ ਲੈ ਆਇਆ। ਪਰ ਮਾਪਿਊ ਪਾਸੋ ਚੋਰੀ ਆਨਿ ਗੁਰੂ ਨਾਨਕ ਦੇ ਅਗੇ ਰਖਿਉਸੁ ਅਤੇ ਮਥਾ ਟੇਕਿਉਸੁ। ਤਾਂ ਗੁਰੂ ਨਾਨਕ ਪੁਛਿਉਸੁ, ਭਾਈ ਨੀਂਗਰਾ ਏਹੁ ਕੁਜਾ ਕਿਥੋਂ ਲੈ ਆਇਆ ਹੈਂ। ਤਾਂ ਬੂੜੇ ਆਖਿਆ, ਜੀ ਮੈਂ ਆਪਣੇ ਘਰੋਂ ਲੈ ਆਇਆ ਹਾਂ। ਤਾਂ ਗੁਰੂ ਨਾਨਕ ਕਹਿਆ, ਭਾਈ ਨੀਗਰਾ ਤਉ ਕੋਈ ਘਰੁ ਕੀਤਾ ਹੈ। ਤੂੰ ਤਾਂ ਛੋਟਾ ਜਿਹਾ ਹੈਂ। ਤਾਂ ਬੂੜੇ ਕਹਿਆ, ਜੀ ਮੇਰੇ ਮਾਪਿਉ ਹੈਨਿ ਨਾ। ਤਾਂ ਗੁਰੂ ਨਾਨਕ ਕਹਿਆ, ਭਾਈ ਸਚੁ ਆਖੇ ਤੈਨੂੰ ਮਾਉ ਪਿਉ ਦਿਤਾ ਹਈ ਕੇ ਆਪੇ ਲੈ ਆਇਆ ਹੈਂ। ਤਾਂ ਬੂੜੇ ਆਖਿਆ, ਜੀ ਆਪੇ ਲੈ ਆਇਆ ਹਾਂ। ਤਾਂ ਗੁਰੂ ਨਾਨਕ ਕਹਿਆ, ਭਾਈ ਨੀਂਗਰਾ ਇਹ ਘਿਉ ਅਤੇ ਕੁਜਾ ਅਸਾਡੇ ਕੰਮ ਦਾ ਨਾਹੀਂ। ਜਾਹਿ ਲੈ ਜਾਹਿ ਜਿਥੋਂ ਲੈ ਆਇਆ ਹੈਂ ਤਿਥਾਉਂ ਲੈ ਜਾਇ। ਮਾਪਿਉ ਮਾਰਨਿਗੇ। ਤਾਂ ਬੂੜੇ ਰੋਇ ਦਿਤਾ। ਤਾਂ ਗੁਰੂ ਨਾਨਕ ਪੁਛਿਆ ਭਾਈ ਨੀਗਰਾ ਰੋਂਦਾ ਕਿਉਂ ਹੈਂ ਅਸਾਂ ਤਾਂ ਤੈਨੂੰ ਕੁਛ ਨਾਹੀਂ ਆਖਿਆ। ਤਾਂ ਬੂੜੇ ਫੇਰਿ ਆਖਿਆ, ਜੀ ਮਾਪਿਉ ਮਾਰਨਗੇ ਕੇ ਨਾ ਮਾਰਨਗੇ ਪਰੁ ਤੂੰ ਤਾਂ ਹੁਣਿ ਮਾਰਦਾ ਹੈਂ। ਤਾਂ ਗੁਰੂ ਨਾਨਕ ਆਖਿਆ, ਭਾਈ ਨੀਗਰਾ ਅਸੀਂ ਤਾਂ ਤੈਨੂੰ ਭਾਈ ਆਖਦੇ ਆਹੇ। ਤੈਨੂੰ ਤਾਂ ਹੋਰ ਕੁਛ ਨਾਹੀਂ ਆਖਿਆ, ਕਿਉਂ ਭਾਈ ਬਾਲਾ ਤਉਂ ਕੁਛੁ ਸੁਣਿਆ ਹੈ ਜੋ ਕੁਝ ਅਸਾ ਇਸ ਨੂੰ ਬੁਰਾ ਆਖਿਆ ਹੈ। ਤਾਂ ਬਾਲੇ ਆਖਿਆ, ਜੀ ਜੋ ਕੁਛੁ ਤੁਸਾਂ ਇਸ ਨੂੰ ਆਖਿਆ ਹੈ ਸੋ

ਤਾਂ ਭਲਾ ਆਖਿਆ ਹੈ ਅਤੇ ਇਸ ਕੁਛ ਬੁਰਾ ਸਮਝਿਆ ਹੈ ਸੋ ਏਹੋ ਜਾਣੇ ਇਸੇ ਥੋਂ ਪੁਛੋ। ਤਾਂ ਬੂੜਾ ਬੋਲਿਆ ਕਿਉ ਭਾਈ ਬਾਲਾ ਜੀ ਤੂੰ ਝੂਠੁ ਬੋਲਦਾ ਹੈ। ਏਹੁ ਤਾਂ ਗੁਰੂ ਹੈ ਇਸ ਨਾਲਿ ਤਾਂ ਬਰਾਬਰੀ ਨਾਹੀਂ ਤਾਂ ਗੁਰੂ ਨਾਨਕ ਕਹਿਆ, ਆਖੁ ਭਾਈ ਬੂੜਾ ਅਸਾਂ ਤੈਨੂੰ ਕਿਆ ਮਾਰਿਆ, ਕਿਆ ਬੁਰਾ ਆਖਿਆ। ਤਾਂ ਬੂੜਾ ਫੇਰਿ ਬੋਲਿਆ, ਅਜੀ ਇਸੀ ਹੋਰ ਕਿਆ ਮਾਰਸੀ ਜੋ ਦੀਵਾ ਬਾਲਿ ਕੇ ਫੇਰ ਬੁਝਾਵਣ ਲਗੇ। ਤਾਂ ਗੁਰੂ ਨਾਨਕ ਕਹਿਆ, ਕਿਉ ਭਾਈ ਬਾਲਾ। ਤਾਂ ਬਾਲੇ ਕਹਿਆ, ਜੀ ਮੈਨੂੰ ਕੁਛ ਨਾਹੀਂ ਮਾਲੂਮ ਹੋਂਦਾ ਹੈ। ਜੋ ਤੂੰ ਕਉਣ ਹੈ। ਪੂਰਨ ਨਿਰੰਕਾਰ ਹੈ ਕੇ ਤੂੰ ਨਿਰੰਕਾਰ ਦਾ ਕੀਤਾ ਹੋਇਆ ਹੈਂ ਪੂਰਨ। ਮੈਂ ਆਪਣੇ ਜੀ ਵਿਚਿ ਬਿਸਮਾਦੁ ਹਾ। ਤਾਂ ਗੁਰੂ ਨਾਨਕ ਬੂੜੇ ਨੂੰ ਆਖਿਆ ਭਾਈ ਕਰਤਾਰ ਅਗੇ ਮਥਾ ਟੇਕ ਅਤੇ ਕਰਤਾਰ ਕਰਤਾਰ ਜਪੁ ਅਤੇ ਪਹਰ ਰਾਤਿ ਰਹਦੀ ਇਸਨਾਨੁ ਕਰੋ ਤਾਂ ਫੇਰਿ ਬੂੜਾ ਬੋਲਿਆ, ਜੀ ਅਜੇ ਇਸਨਾਨ ਜੋਗਾ ਰਖਨਾ ਹੈ। ਮੈਨੂੰ ਤਾਂ ਤੇਰਾ ਦਰਸਨੁ ਇਸਨਾਨੁ ਇਵੇਹਾ ਹੋਇਆ ਹੈ ਜੋ ਇਤਨੀ ਮੈਲ ਆਹੀ ਸੋ ਸਭ ਇਕਤੇ ਵਾਰੀ ਲਹਿ ਗਈ। ਹੁਣਿ ਤੂੰ ਮੈਨੂੰ ਕਿਹੜਾ ਨਾਵਣ ਦਸਦਾ ਹੈਂ। ਤਾਂ ਗੁਰੂ ਨਾਨਕ ਕਹਿਆ, ਬੂੜਾ ਅਸੀਂ ਤੈਨੂੰ ਇਸ ਵਾਸਤੇ ਆਖਦੇ ਹੈਂ ਤੇਰੀ ਤਾਂ ਮਲ ਲਾਹੀ ਹੈ ਕਰਤਾਰ ਅਗੇ ਹੀ ਏਹੁ ਬਹਾਨਾ ਹੈ। ਪਰ ਤੈਨੂੰ ਬਹੁਤ ਲੋਕਿ ਮਿਲਸਨਿ। ਤੇਰੀ ਵਲੋ ਦੇਖਿ ਕੇ ਉਇ ਭੀ ਨਾਵਨਗੇ। ਉਨ੍ਹਾਂ ਜੀਆਂ ਦਾ ਉਧਾਰ ਹੋਵੇਗਾ। ਤਾ ਬੂੜੇ ਆਖਿਆ, ਜੀ ਭਲਾ ਜੀ ਸਿਰ ਤੇ ਜੀ। ਬੂੜੇ ਦਾ ਆਇਨਾ ਖੁਲ ਗਇਆ। ਬੂੜਾ ਪੂਰਨ ਸਾਧ ਹੋਇਆ। ਬੂੜਾ ਲਗਾ ਕਰਤਾਰੁ ਜਪਣੁ। ਤਾਂ ਦੂਸਰੇ ਤੀਸਰੇ ਦਿਨ ਆਹਿ ਰਹੇ।

## ਉਬਾਰੇ ਖਾਂ ਤੇ ਸ਼ਾਹ ਆਦ੍ਮਾਣ ਨਾਲ ਵਾਰਤਾਲਾਪ

ਫੇਰਿ ਇਕ ਉਬਾਰੇ ਖਾਂ ਪਠਾਣ ਸਉੜੀਆਂ ਦਾ ਆਹਾ ਉਹ ਸੇਖ ਮਾਲੋ ਦਾ ਬਹੁਤ ਯਾਰ ਆਹਾ। ਉਸ ਸੇਖ ਮਾਲੋ ਤੇ ਸੁਣਿਆ ਜੋ ਨਾਨਕ ਤਪਾ ਭਲਾ ਫਕੀਰ ਹੈ। ਖੁਦਾਇ ਦਾ ਪਿਆਰਾ ਹੈ। ਉਬਾਰੇ ਖਾਂ ਗੁਰੂ ਨਾਨਕ ਪਾਸਿ ਆਇਆ। ਆਇ ਕਰਿ ਕਹਿਉਸੁ ਅਸਲਾਮਾ-ਲੇਕਮ ਨਾਨਕ ਤਪਾ। ਤਾਂ ਗੁਰੂ ਨਾਨਕ ਕਹਿਆ, ਵਾ ਅਲੇਕਮ ਸਲਾਮ। ਆਉ ਉਬਾਰੇ ਖਾਂ ਪਠਾਣ। ਤਾਂ ਉਬਾਰੇ ਖਾਂ ਕਹਿਆ, ਕਹੁ ਨਾਨਕ ਤੂੰ ਹਿੰਦੂ ਕੇ ਮੁਸਲਮਾਨ। (ਤਾਂ ਗੁਰੂ ਨਾਨਕ ਕਹਿਆ) :-

ਅਰੁ ਹਿੰਦੁ ਦੇਹ ਦਿਨਸ ਚਾਰਿ ਕੇ ਹੋਤੀ ਖੇਹ।
ਨਾਉ ਉਸ ਕਾ ਸੋ ਮਿਟੇ ਨਾ ਜਾਇ।
ਨਾਨਕ ਅਸਥਿਰ ਏਕੁ ਖੁਦਾਇ।

ਤਾਂ ਉਬਾਰੇ ਖਾਂ ਕਹਿਆ, ਨਾਨਕ ਤਪਾ ਜੈਸਾ ਸੁਣੀਤਾ ਥਾ ਤੈਸਾ ਹੀ ਦੇਖਿਆ। ਪਾਉ ਬਾਹਰਿ ਨਿਕਾਲੋ ਹਮ ਤੁਮਾਰੇ ਪਾਉ ਚੁਮੇ। ਉਬਾਰੇ ਖਾਂ ਗੁਰੂ ਨਾਨਕ ਦੇ ਪਾਉਂ ਚੁਮੇ ਅਤੇ ਅਖੀਂ ਤੇ ਹਥ ਫੇਰੇ ਪੈਰਾਂ ਤੇ ਰਖਿ ਕਰਿ। ਤਾਂ ਉਬਾਰੇ ਖਾਂ ਵਿਦਾ ਹੋਵਣਿ ਲਗਾ, ਤਾਂ ਗੁਰੂ ਨਾਨਕ ਕਹਿਆ, ਭਾਈ ਉਬਾਰੇ ਖਾਂ ਫਕੀਰ ਕਾ ਉਗਰਾ ਕਬੂਲ ਕਰਿ ਕੇ ਜਾਉ। ਤਾਂ ਉਬਾਰੇ ਖਾਂ ਕਹਿਆ, ਤਪਾ ਜੀ ਉਗਰਿਉਂ ਕੀ ਕੁਛ ਹਾਜਿਤ ਨਾਹੀਂ ਰਹੀ। ਹਮ ਤੋ ਆਪਣੇ ਦਿਲ ਮਹਿ ਇਉਂ ਹੀ ਜਾਣਿਆ ਹੈ। ਤਾਂ ਗੁਰੂ ਨਾਨਕ ਕਹਿਆ, ਜੀ ਤੁਮਾਰੇ ਉਪਰਿ ਖੁਦਾਇ ਕੀ ਐਸੀ ਮਿਹਰ ਹੂਈ ਹੈ। ਤਾਂ ਉਬਾਰੇ ਖਾਂ ਕਹਿਆ, ਜੀ ਹਮ ਫੇਰਿ ਆਵੇਗੇ ਅਬ ਹਮ ਕੋ ਤੁਮ ਕਰਮ ਬਖਸ਼ੀ ਕਰੋ। ਤਾਂ ਗੁਰੂ ਨਾਨਕ ਕਹਿਆ ਤੁਮ ਕੋ ਖੁਦਾਇ ਕੀ ਕਰਮ ਬਖਸ਼ੀਸ਼ ਹੈ।

ਤਾਂ ਉਬਾਰੇ ਖਾਂ ਜਾਇ ਸਾਹ ਆਦ੍ਰ ਮਾਨ ਪਾਸਿ ਤਰੀਫ ਕੀਤੀ ਤਾਂ ਸਾਹ ਆਦ੍ਰ ਮਾਨ ਗੁਸਾ ਖਾਧਾ। ਲਗਾ ਆਖਣ, ਕਿਆ ਹਿੰਦੂ ਪਲੀਤ ਹੈ ਉਠਾਇ ਦੂਰਿ ਕਰੇਂਗੇ। ਤਾਂ ਉਬਾਰੇ ਖਾਂ ਕਹਿਆ, ਸੇਖ ਜੀ ਕਿਸ ਕੋ ਉਠਾਉਗੇ। ਤਾਂ ਸੇਖ ਕਹਿਆ, ਜਿਸ ਕੀ ਤੂੰ ਤਰੀਫ ਕਰਤਾ ਹੈਂ। ਤਾਂ ਉਬਾਰੇ ਖਾ ਕਹਿਆ, ਸੇਖ ਜੀ ਖੁਦਾਇ ਕੋ ਉਠਾਉਗੇ। ਉਹ ਤੇ ਖੁਦਾਇ ਦਾ ਹੈ। ਤਾਂ ਫੇਰਿ ਸੇਖ ਕਹਿਆ, ਅਰੇ ਪਠਾਣ ਤੂੰ ਹਿੰਦੂ ਕੀ ਤਾਰੀਫ ਕਰਤਾ ਹੈਂ। ਹਿੰਦੂ ਕੋ ਖੁਦਾਇ ਕਹਤਾ ਹੈ। ਤਾਂ ਉਬਾਰੇ ਖਾਂ ਕਹਿਆ, ਸੇਖ ਉਹ ਤੇ ਹਿੰਦੂ ਅਰੁ ਮੁਸਲਮਾਨ ਦੋਨੋਂ ਸੋ ਫਾਰਕ ਹੈ। ਉਹ ਤੋ ਬਜਿਨਿਸਿ ਖੁਦਾਇ ਹੈ। ਬਾਤ ਸਮਝਿ ਕਰਿ ਕਹੋ। ਐਸੀ ਬਾਤ ਕਹੈ ਲਾਜਮ ਨ ਹੋਤੇ ਹੋ। ਤਾਂ ਸਾਹ ਆਦ੍ਰ ਮਾਨ ਗੁਸਾ ਖਾਧਾ ਪਰ ਪਠਾਣ ਨੂੰ ਕਹਿ ਕੁਝ ਸੰਘੇ ਨਾਹੀਂ। ਤਾਂ ਅਗਲੇ ਭਲਕ ਉਬਾਰੇ ਖਾਂ ਇਕ ਰੇਜਾ ਉਚਾ ਬਾਫ਼ਤੇ ਦਾ ਗਜਾਂ ਸੋਲਾਂ ਦਾ ਗੁਰੂ ਨਾਨਕ ਪਾਸਿ ਲੈ ਆਇਆ, ਆਨਿ ਅਗੇ ਰਖਿਉਸੁ ਅਤੇ ਪੈਰਾਂ ਤੇ ਹਥ ਰਖ ਕਰ ਆਪਣੇ ਮੁਹਿ ਅਤੇ ਅਖੀ ਫੇਰਿਉਸੁ। ਤਾਂ ਗੁਰੂ ਨਾਨਕ ਕਹਿਆ, ਮੀਆ ਜੀ ਖੁਦਾਇ ਭਲਾ ਕਰੇ, ਅਤੇ ਖੁਦਾਇ ਆਪਣੇ ਨਾਉਂ ਦੀ ਮਿਹਰ ਕਰੇ। ਅਤੇ ਜੀ ਅਸੀਂ ਫਕੀਰ ਆਹੇ। ਅਸਾਂ ਨੂੰ ਅਜੇਹੇ ਉਚੇ ਕਪੜੇ ਨਹੀਂ ਲੋੜੀਦੇ। ਅਸਾਨੂੰ ਏਹ ਰੇਜਾ ਪਹੁਚਿਆ, ਅਸਾਂ ਤੁਸਾ ਨੂੰ ਦਿਤਾ। ਤਾਂ ਉਬਾਰੇ ਖਾਂ ਕਹਿਆ, ਤਪਾ ਜੀ ਹਮ ਕੋ ਖੁਦਾਇ ਪਾਸ ਤੇ ਬਖਸਾਉ।... ...ਜੋ ਰੇਜਾ ਹੈ ਸੋ ਤੁਮਾਰੀ ਇਨਾਇਤ ਹੈ ਸੋ ਹੂਆ ਅਉਰ ਯਹ ਬਸਤ ਤੁਮਾਰੀ ਹੈ। ਤਾਂ ਗੁਰੂ ਨਾਨਕ ਕਹਿਆ, ਭਾਈ ਬਾਲਾ ਦਰਜੀ ਨੂੰ ਸਦਿ ਸੋ ਚਾਦਰ ਸੀਵੇ ਅਤੇ ਉਬਾਰੇ ਖਾਂ ਅਸਾਂ ਤੇ ਰਾਜੀ ਜਾਵੇ। ਤਾਂ ਬਾਲਾ ਦਰਜੀ ਨੂੰ ਸਦਿ ਲਿਆਇਆ। ਤਾਂ ਦਰਜੀ ਕਹਿਆ, ਜੀ ਗਜ ਸਵਾ ਸੋਲਾਂ ਹੈ ਅਤੇ ਬਰ ਗਿਰਾਂ ਉਤੇ ਗਜੁ ਹੈ.... ਜੋ ਕੁਛ ਆਖੋ ਸੋ ਵਿਉਤਾਂ। ਤਾਂ ਗੁਰੂ ਨਾਨਕ ਕਹਿਆ, ਭਾਈ ਦੋਇ ਚਾਦਰਾਂ ਹੋਸਨਿ। ਤਾਂ ਦਰਜੀ ਕਹਿਆ, ਜੀ ਦੁਇ ਚਾਦਰਾਂ ਹਛੀਆਂ ਹੋਸਨਿ। ਤਾਂ ਪੁਠਾਣ ਕਹਿਆ, ਤਪਾ ਜੀ ਅਜੁ ਮੈ ਨਿਹਾਲ ਹੂਆ। ਅਜੁ ਮੈਂ ਇਉਂ ਹੀ ਜਾਣਤਾ ਹੋ ਖੁਦਾਇ ਰੇਜਾ ਪਹਰਿਆ ਹੈ।

ਤਾਂ ਗੁਰੂ ਨਾਨਕ ਕਹਿਆ, ਭਾਈ ਖਾਂ ਜੀ ਕਹੋ ਸੇਖ ਆਦ੍ਰਮਾਨ ਕੀ ਖਬਰ। ਤਾਂ ਉਬਾਰੇ ਖਾਂ ਕਹਿਆ, ਤਪਾ ਜੀ ਤੁਮ ਕੋ ਸਭ ਕੁਛ ਰੋਸਨੁ ਹੈ। ਤਾਂ ਗੁਰੂ ਨਾਨਕ ਕਹਿਆ, ਸੇਖ ਹਮਾਰੇ ਉਪਰਿ ਬਹੁਤ ਗੁਸੇ ਹੈ। ਤਾਂ ਉਬਾਰੇ ਖਾਂ ਕਹਿਆ, ਤਪਾ ਜੀ ਉਇ ਫਕੀਰ ਕਹਾਵਤੇ ਹੈਂ। ਅਰੁ ਫਕੀਰੀ ਦੂਰਿ ਹੈ। ਤਾਂ ਉਬਾਰੇ ਖਾਂ ਕਹਿਆ, ਜੀ ਕਿਆ ਕਹੋਂ। ਜੋ ਉਨਾ ਕਹੀਐ ਸੋ ਮੈਂ ਕਿਉ ਕਰਿ ਕਹੋ। ਤਾਂ ਗੁਰੂ ਨਾਨਕ ਕਹਿਆ, ਖਾਂ ਜੀ ਨਿਸੰਗ ਕਹੋ ਮੁਲਾਹਜਾ ਨਾਹੀ ਰਖਣਾ। ਤਾਂ ਉਬਾਰੇ ਖਾਂ ਕਹਿਆ, ਜੀ ਹਮੇ ਕਿਹਿਆ ਤਪਾ ਹਛੇ ਫਕੀਰ ਹੈਂ। ਅਗੇ ਸੋ ਕਹਣ ਲਗਾ ਕਿਆ ਹਿੰਦੂ ਕੀ ਸਿਫਤਿ ਕਰਤਾ ਹੈ। ਮੈਂ ਕਹਿਆ ਉਹ ਹਿੰਦੂ ਅਰ ਮੁਸਲਮਾਨ ਦੋਨੋਂ ਸੋਂ ਫਾਰਕ ਹੈ। ਉਹ ਬਾਜਨਿਸਿ ਖੁਦਾਇ ਕੀ ਸੂਰਿਤ ਹੈ। ਅਗੇ ਉਸੁ ਗੁਸਾ ਤੋ ਖਾਇਆ ਪਰੁ ਉਸ ਕਾ ਚਲੇ ਕੁਛ ਨਾਹੀ। ਅਰੁ ਕਹੀ ਸੋ ਉਠਾਇ ਦੂਰਿ ਕਰੇਗੇ। ਮੈਂ ਅਗੇ ਸੋਂ ਕਹਿਆ ਤੂੰ ਕਿਸ ਕੋ ਉਠਾਵੇਗਾ, ਉਹ ਤੋ ਖੁਦਾਇ ਹੈ। ਤੋ ਆਗੇ ਚੁਪਿ ਕਰਿ ਰਹਿਆ। ਤਾਂ ਗੁਰੂ ਨਾਨਕ ਕਹਿਆ ਭਾਈ ਬਾਲਾ ਜੇ ਚਲੇ ਤਾ ਸੇਖ ਦੀ ਭੀ ਭੂਕਣੀ ਲਾਹਿ ਆਵੀਏ। ਤਾਂ ਬਾਲੇ ਆਖਿਆ ਭਲਾ ਜੀ ਚਲੋ। ਤਾਂ ਉਬਾਰੇ ਖਾਂ ਕਹਿਆ, ਜੀ ਹਮ ਕੋ ਸਾਥਿ ਲੇ ਚਲੀਉ। ਤਾਂ ਗੁਰੂ ਨਾਨਕ ਕਹਿਆ, ਖਾਂ ਜੀ ਤੁਮ ਅਗੇ ਚਲੋ। ਹਮ ਪਿਛੇ ਆਵਤੇ ਹੈਂ। ਯਉ ਨ ਕਹੋ ਜੋ ਇਹਾ ਚੜਾ ਲਿਆਇਆ ਹੈ। ਤਾਂ ਉਬਾਰੇ ਖਾਂ

ਕਹਿਆ, ਜੀ ਕੁਛ ਉਸ ਕਾ ਹਮ ਕੋ ਡਰ ਪੜਾ ਹੈ। ਤਾਂ ਗੁਰੂ ਨਾਨਕ ਕਹਿਆ, ਡਰੁ ਕਿਆ ਪੜਾ ਹੈ। ਪਰ ਫਕੀਰੀ ਕਾ ਪੇਉ ਦੇਹੇ ਬਹ ਅਦਬੁ ਹੈ। ਤਾਂ ਉਬਾਰੇ ਖਾਂ ਕਹਿਆ, ਜੀ ਏਹੁ ਤੁਮਹੀ ਕੋ ਖੁਦਾਇ ਬਖਸੀਸ ਕਰੀ ਹੈ। ਤਾਂ ਉਬਾਰੇ ਖਾਂ ਅਗੇ ਗਇਆ ਅਤੇ ਗੁਰੂ ਨਾਨਕ ਅਤੇ ਬਾਲਾ ਦੋਵੇ ਪਿਛੇ ਗਏ। ਅਗੇ ਸਹਿਆਦੁ ਖਾਨ ਪਾਲਕੀ ਵਿਚਿ ਅਸਵਾਰੁ ਹੋਇਆ ਆਹਾ। ਤਾਂ ਲੋਕਾਂ ਕਹਿਆ ਜੀ ਨਾਨਕ ਤਪਾ ਆਇਆ ਹੈ। ਤਾਂ ਸੇਖ ਕਹਿਆ, ਕਹਾਂ ਹੈ। ਤਾਂ ਲੋਕਾਂ ਕਹਿਆ, ਜੀ ਉਹ ਦੇਖੋ ਆਵਤਾ ਹੈ। ਤਾਂ ਸੇਖ ਕਹਿਆ, ਅਸਵਾਰੀ ਮਕੂਫ ਕਰੋ। ਈਵੇ ਪਾਲਕੀ ਖੜੀ ਆਹੀ ਜੋ ਗੁਰੂ ਨਾਨਕ ਜਾਇ ਭੇਟ ਕੀਤੀ। ਤਾਂ ਸੇਖ ਅਗੋਂ ਦਸਤਪੋਸੀ ਲੀਤੀ ਥੀ ਕਹਿਉਸੁ, ਖੈਰ ਹੈ। ਤਾਂ ਗੁਰੂ ਨਾਨਕ ਕਹਿਆ, ਖੈਰ ਪਰ ਨਾਹੀਂ ਖੈਰਿ। ਤਾਂ ਫੇਰਿ ਸੇਖ ਕਹਿਆ, ਆ ਤਪਾ ਖੈਰਿ ਹੈ। ਤਾਂ ਫੇਰਿ ਗੁਰੂ ਨਾਨਕ ਕਹਿਆ, ਖੈਰਿ ਹੈ ਪਰ ਨਾਹੀਂ ਖੈਰਿ। ਤਾਂ ਸੇਖ ਕਹਿਆ, ਤਪਾ ਯਹ ਕਿਆ ਖੈਰਿ ਹੈ ਅਰ ਨਾਹੀਂ ਖੈਰਿ, ਮੁਝ ਕੋ ਯਹ ਹੈਰਾਨਗੀ ਲਗੀ ਹੈ। ਤਾਂ ਗੁਰੂ ਨਾਨਕ ਕਹਿਆ, ਸੇਖ ਜੀ ਖੈਰਿ ਪੁਰ ਇਸ ਵਾਸਤੇ ਨਾਹੀਂ ਖੈਰਿ। ਜੋ ਤੁਮ ਕਹਿਆ, ਉਠਾਇ ਦੇਵੇਗੇ। ਤੁਮਾਰੀ ਕਉਣ ਸੀ ਜਹਾਗਾ ਹਮੋ ਰੋਕੀ ਹੈ ਤੁਮ ਹਮਾਰੇ ਪਾਸਿ ਤੇ ਛਡਾਇ ਲੇਉ। ਤਾਂ ਸੇਖ ਕਹਿਆ, ਤਪਾ ਕਉਣ ਕਹਤਾ ਹੈ। ਤਾਂ ਗੁਰੂ ਨਾਨਕ ਕਹਿਆ, ਸੇਖ ਜੀ ਤੁਮ ਕਹਤੇ ਹੋ। ਤਾਂ ਸੇਖ ਕਹਿਆ, ਜੋ ਕਹਤਾ ਸੋ ਝਖ ਮਾਰਤਾ ਹੈ। ਤਾਂ ਉਬਾਰੇ ਖਾਂ ਕਹਿਆ, ਕਿਉਂ ਸੇਖ ਤੂੰ ਕਹਤਾ ਥਾ। ਜੋ ਕਿਆ ਹਿੰਦੂ ਕੀ ਤਾਰੀਫ ਕਰਤਾ ਹੈ ਉਠਾਇ ਦੇਵੇਂਗਾ। ਅਬ ਕਿਉ ਮੁਕਰਤਾ ਹੈ। ਤਾਂ ਸੇਖ ਕਹਿਆ, ਹਮ ਜਾਣੇ ਤਪਾ ਜਾਣੇ ਤੁਝ ਕੌ ਕਿਆ ਪਹੁਚਤਾ ਹੈ। ਹਮ ਦੋਨੋਂ ਫਕੀਰ ਹੈਂ ਆਪਸ ਮੈਂ ਝਗੜ ਲੇਇਗੇ ਤੂੰ ਆਪਣੇ ਠਿਕਾਣੇ ਬੈਠਾ ਰਹੁ। ਤਾਂ ਉਬਾਰੇ ਖਾਂ ਕਹਿਆ, ਹਮਾਰਾ ਠਿਕਾਣਾ ਤਪੇ ਕੇ ਸਾਥਿ ਹੈ ਹਮ ਤਪੇ ਕੇ ਮੁਰੀਦ ਹੈਂ।.... ਤਾਂ ਗੁਰੂ ਨਾਨਕ ਕਹਿਆ, ਭਲਾ ਖਾਂ ਜੀ ਹਮ ਅਰੁ ਏਹ ਫਕੀਰ ਹੈਂ ਤੁਸੀਂ ਇਸੇ ਤਰਾ ਚਾਹੀਤੇ ਹੋ। ਤਾਂ ਸੇਖ ਗੁਸਾ ਖਾਇ ਕਰਿ ਬੋਲਿਆ, ਕਹੁ ਤਪਾ ਜੀ ਤੂੰ ਹਿੰਦੂ ਹੈਂ ਕੇ ਮੁਸਲਮਾਨ।

ਤਾਂ ਗੁਰੂ ਨਾਨਕ ਬੋਲਿਆ :-

ਨਾ ਹਮ ਹਿੰਦੂ ਨ ਮੁਸਲਮਾਨ। ਨ ਬੇਦ ਪੜਿਆ ਨ ਪੜੇ ਕੁਰਾਨ।.....

ਤਾਂ ਸੇਖ ਅਦ੍ਰਮਾਨ ਕਹਿਆ, ਸੁਨ ਤੋ ਨਾਨਕ ਤੇਰਾ ਮਜਬ ਕਿਆ ਹੈ। ਤਾਂ ਗੁਰੂ ਨਾਨਕ ਕਹਿਆ :-

ਮਜਬ ਹਮਾਰਾ ਸਚਾ ਨਾਉ। ਜਿਨਿ ਏਕ ਤੇ ਕੀਏ ਅਨੇਕ ਉਪਾਉ।......

ਤਾਂ ਫੇਰਿ ਸੇਖ ਅਦ੍ਰਮਾਨ ਕਹਿਆ, ਕਿਉਂ ਜੀ ਜੋ ਖੁਦਾਇ ਕੇ ਪਿਆਰੇ ਹੈਂ ਉਹ ਕੁਛ ਨਾਹੀਂ। ਤਾਂ ਗੁਰੂ ਨਾਨਕ ਕਹਿਆ :-

ਜੋ ਖੁਦਾਇ ਕੇ ਪਿਆਰੇ ਤਿਨਾ ਖੁਦਾਇ ਪਿਆਰਾ।....

ਤਾਂ ਫੇਰਿ ਅਦ੍ਰਮਾਨ ਕਹਿਆ, ਸੁਣ ਤੋ ਰੇ ਤਪਾ ਤੇਰੀ ਨਜਰਿ ਤਲੇ ਕੋਈ ਨਾਹੀਂ ਆਵਤਾ। ਤ ਫੇਰਿ ਗੁਰੂ ਨਾਨਕ ਕਹਿਆ :-

ਨਦਰ ਹਮਾਰੀ ਸਭ ਤੇ ਦੂਰਿ ਜਹਾਂ ਖਲਕਤ ਰਹੇ ਹਜੂਰਿ।

ਤਾਂ ਸੇਖ ਕਹਿਆ, ਸੁਣ ਨਾਨਕ ਤਪਾ ਤੈਨੂੰ ਵਡੀ ਇਨਾਇਤ ਹੁਈ ਹੈ। ਅਰੁ ਹਮ ਕੋ ਦੀਦਾਰੁ ਦੀਆ ਕਰੋ ਮਿਹਰਵਾਨਗੀ ਕੀਤਾ ਕਰੋ। ਤਾਂ ਗੁਰੂ ਨਾਨਕ ਕਹਿਆ, ਸੇਖ ਜੀ ਵਡੀ

ਮਿਹਰਵਾਨਗੀ ਏਹਾ ਹੈ ਜੋ ਕੀਤੇ ਨੂੰ ਕੀਤਾ ਹੀ ਜਾਨਣਾ ਅਤੇ ਦਾਵਾ ਕਿਸੇ ਨਾਲਿ ਬੰਨਣਾ ਨਾਹੀਂ। ਜੋ ਪੈਦਾਇਸ਼ ਹੈ ਸੋ ਸਭ ਖੁਦਾਇ ਦੀ ਹੈ। ਆਪਹੁ ਨ ਕੋਈ ਚੰਗਾ ਹੋਆ ਹੈ ਨਾ ਕੋਈ ਮੰਦਾ ਹੋਇਆ ਹੈ। ਜੇਹਾ ਖੁਦਾਇ ਬਣਾਇਆ ਹੈ ਤੇਹਾ ਹੈ ਤਾਂ ਸ਼ੇਖ ਅਦ੍ਰਾਮਾਨ ਗੁਰੂ ਨਾਨਕ ਦੇ ਪੈਰਾਂ ਦੇ ਹਥਿ ਰਖੇ। ਕਹਣ ਲਗਾ, ਹਮ ਕੋ ਕੁਛ ਗੁਸਤਾਕੀ ਪੜੀ ਹੈ ਸੋ ਤੁਮ ਹਮ ਕੋ ਮਾਫ ਕਰਨੀ। ਤਾਂ ਗੁਰੂ ਨਾਨਕ ਕਹਿਆ, ਸੇਖ ਜੀ ਖੁਦਾਇ ਦੇ ਪਿਆਰਿਆਂ ਵਿਚਿ ਗੁਸਤਾਕੀ ਕਾਈ ਨਾਹੀਂ ਹੋਂਦੀ ਅਤੇ ਜੇ ਕਾਈ ਭੁਲਿਆ ਚੁਕਿ ਆ ਪਉਂਦੀ ਹੈ ਤਾਂ ਖੁਦਾਇ ਬਖਸ਼ਿੰਦੁ ਹੈ। ਪਰੁ ਆਪਣੀ ਵਲੋਂ ਖਬਰਦਾਰ ਰਹੇ। ਉਂਜੋ ਕੰਬੀਰ ਖੁਦਾਇ ਦੇਇ ਪਿਆਰੇ ਆਖਿਆ ਹੈ, ਜੋ ਸਤਰ ਮੈਂ ਸਲਾਰ ਹੈ ਜਾਕੇ। ਸਵਾ ਲਖ ਪੈਂਕਬਰ ਤਾਕੇ।....

ਸੁਣਿ ਸੇਖ ਜੀ ਜੇ ਖੁਦਾਇ ਦੇ ਪਿਆਰੇ ਹੈਨਿ ਤਿਨਾਂ ਨੂੰ ਖੁਦਾਇ ਦਾ ਥੈੜ (ਖ਼ੌਫ਼) ਦਿਲ ਤੇ ਅਠੇ ਪਹਰ ਵਸਦਾ ਹੈ। ਉਹ ਕਦੀ ਤਗਾਫਲ ਨ ਕਰਦੇ। ਤਾਂ ਸੇਖ ਅਦ੍ਰਾਮਾਨ ਕਹਿਆ, ਭਲਾ ਤਪਾ ਜੀ ਜੋ ਕੁਛ ਕਹਦੇ ਹੋ ਸੋ ਦਰੁਸਤ ਕਹਦੇ ਹੋ। ਤਾਂ ਉਬਾਰੇ ਖਾਂ ਪਠਾਣਿ ਕਹਿਆ, ਕਿਉਂ ਸੇਖ ਤਪੇ ਕੋ ਉਠਾਵਤੇ ਥੇ? ਤਾਂ ਸੇਖ ਕਹਿਆ, ਉਬਾਰੇ ਖਾਂ ਹਮ ਜਾਣਤੇ ਥੇ ਜੋ ਅਉਰ ਹਿੰਦੂ ਜੋ ਹੈ ਸੋ ਬੁਤਿ ਪਰਸਤੀ ਕਰਦੇ ਹੈਂ, ਯਹ ਭੀ ਕਰਤਾ ਹੋਗਾ। ਅਬ ਹਮ ਕੋ ਮਲੂਮ ਹੂਆ ਜੋ ਯਹ ਬੰਦਾ ਖੁਦਾਇ ਕਾ ਹੈ ਖਾਸ। ਤਾਂ ਗੁਰੂ ਨਾਨਕ ਸੇਖ ਪਾਸੋਂ ਵਿਦਾ ਹੂਆ। ਪਰ ਪਠਾਣਿ ਛੋਡੇ ਨਾਹੀਂ ਦੁਇ ਦਿਨ ਉਬਾਰੇ ਖਾਂ ਦੇ ਘਰਿ ਗੁਰੂ ਨਾਨਕ ਰਹਿਆ।.....

## ਉੱਚ ਦੇ ਸਈਯਦ ਜਲਾਲ ਨਾਲ ਮੇਲ

ਤਾਂ ਗੁਰੂ ਨਾਨਕ ਉਦਾਸ ਹੋਇਆ। ਆਖਿਉ, ਭਾਈ ਬਾਲਾ ਚਲੈ ਤਾਂ ਇਕ ਉਦਾਸੀ ਕਰਿ ਆਵੀਏ। ਤਾਂ ਬਾਲੇ ਆਖਿਆ, ਜੀ ਕਿਧਰਿ ਦੀ? ਤਾਂ ਗੁਰੂ ਨਾਨਕ ਕਹਿਆ ਭਾਈ ਬਾਲਾ ਸਾਖੀ ਉਚ ਸਈਦ ਜਲਾਲ ਫਕੀਰ ਹੈ। ਤਾਂ ਬਾਲੇ ਆਖਿਆ, ਭਲਾ ਜੀ ਦੇਵੋਂ ਗਏ, ਜਾਂ ਵਡਾ ਵੇਲਾ ਹੋਇਆ ਦਰੀਆਂਵ ਨਾਵਣ ਗਏ। ਤਾਂ ਇਕ ਸਿੰਦੀ ਅਗੇ ਨਾਵਦਾ ਆਹਾ। ਜਾ ਨਾਵਣ ਲਗੇ ਤਾਂ ਗੁਰੂ ਨਾਨਕ ਬਾਣੀ ਉਚਾਰੀ:-

ਗੁਰਮੁਖਿ ਨਾਦੰ ਗੁਰਮੁਖਿ ਵੇਦੰ ਗੁਰਮੁਖਿ ਰਹਿਆ ਸਮਾਈ ॥

ਹੋਰੁ ਬਾਣੀ ਬਹੁਤ ਹੋਈ ਤਾਂ ਸਿੰਦੀ ਦੁਇ ਜਹਗਾ ਅਟਕਿਆ। ਇਕ ਗੁਰਮੁਖਾ ਤੇ ਇਕ ਪਤਾਲੀ ਅਕਾਸੀ ਥੇ। ਤਾਂ ਗੁਰੂ ਨਾਨਕ ਅਤੇ ਬਾਲਾ ਨਾਂਵਦੇ ਰਹੇ ਤਾਂ ਸਿੰਦੀ ਗਇਆ ਆਪਣੇ ਪੀਰ ਥੇ। ਪੀਰ ਅਗੋਂ ਪੁਛਿਆ, ਬਚਾ ਦਿਨੁ ਕਿਉਂ ਚੜਿਉਸ ਤਾਂ ਸਿੰਦੀ ਆਖਿਆ, ਜੀ ਪੀਰ ਸਲਾਮਤੀ ਮੈਨੂੰ ਇਕ ਹੈਰਾਨਗੀ ਲਗੀ ਹੈ। ਪੀਰ ਕਹਿਆ ਬਚਾ ਕੈਹੀ। ਤਾਂ ਸਿੰਦੀ ਫੇਰਿ ਕਹਿਆ ਪੀਰ ਸਲਾਮਤੀ ਇਕ ਜੁ ਹਿੰਦੂ ਦਰੀਆਵ ਵਿਚਿ ਨਾਵਦਾ ਆਹਾ। ਸੋ ਉਸ ਬਕਾਵ ਜੋ ਬਕਿਆ ਸੋ ਕੁਫਰ ਦਾ। ਤਾਂ ਫੇਰਿ ਪੀਰ ਪੁਛਿਆ ਕੈਹਾ ਬਚਾ। ਤਾਂ ਸਿੰਦੀ ਕਹਿਆ ਪੀਰ ਸਲਾਮੀ ਤੁਸਾਂ ਕੇਹੈ ਚਉਦਾ ਤਬਕ ਅਤੇ ਪੈਕੰਬਰ ਭੀ ਕਹੇ। ਚਉਦਹਾ ਅਤੇ ਕੁਰਾਨ ਵਿਚਿ ਭੀ ਚਉਦਹ ਲਿਖੇ ਹੈਨਿ ਅਤੇ ਉਸ ਏਡਾ ਤੁਫਾਨੁ ਬੋਲਿਆ, ਜੋ ਲਖ ਹੀ ਲਖ ਕਹੇ ਹੈਸੁ। ਮੈਨੂੰ ਤਾਂ ਤਦ ਹੀ ਹੈਰਾਨਗੀ ਲਗਿ ਰਹੀ ਹੈ। ਤਾਂ ਫੇਰਿ ਪੀਰ ਪੁਛਿਆ, ਬਚਾ ਉਹ ਹਿੰਦੂ ਫਕੀਰ ਕਿਥੇ ਛਡਿਉ। ਤਾਂ ਫੇਰਿ ਸਿੰਦੀ ਆਖਿਆ, ਦਰੀਆਉ ਵਿਚ ਛਡੇ ਆਹੇ। ਤਾਂ ਫੇਰਿ ਪੀਰ ਆਖਿਆ, ਜਾਹਿ ਬਚਾ ਸਦਿ ਲਿਆਉ। ਜਾਂ ਸਿੰਦੀ ਸਦਣ ਚਲਿਆ ਤਾਂ ਅਗੋਂ ਰਾਹ ਵਿਚਿ ਹੀ ਮਿਲੇ। ਤਾਂ ਸਿੰਦੀ

ਆਖਿਆ, ਚਲੋ ਦਰਵੇਸੋ ਮੈਂਡਾ ਪੀਰ ਤੁਸਾਨੂੰ ਯਾਦ ਕਰਦਾ ਹੈ। ਤਾਂ ਗੁਰੂ ਨਾਨਕ ਬੋਲਿਆ, ਚਲੁ ਦਰਵੇਸਿ ਤੈਂਡੋ ਪੀਰ ਦੇ ਦੀਦਾਰ ਨੂੰ ਚਲੇ ਆਹੇ ਤਾਂ ਉਹ ਸਿੰਦੀ ਦੁਹਾਂ ਨੂੰ ਲੈ ਗਇਆ। ਅਗੇ ਪੀਰ ਉਡੀਕਵਾਨਿ ਬੈਠਾ ਆਹਾ। ਜਾਂ ਗੁਰੂ ਨਾਨਕ ਜਾਇ ਮੁਕਾਬਲੇ ਹੋਏ। ਤਾਂ ਪੀਰ ਅਗੋਂ ਪੁਛਿਆ :-

ਉਤੇ ਸੰਦੇ ਪਹੀਅੜੇ ਇਤੇ ਅਚਇਨਿ।

ਤਾਂ ਗੁਰੂ ਨਾਨਕ ਕਹਿਆ :-

ਗਲੀ ਅਪਾਰ ਸੰਦੀਆ ਜੋ ਮੰਗੇ ਸੋ ਦੇਨਿ।

ਤਾਂ ਪੀਰ ਸਯਦ ਜਲਾਲ ਦਸਤ ਪੋਸੀ ਲੀਤੀ ਅਤੇ ਮੂੰਹ ਥੀਂ ਬਚਨ ਕੀਤੋਸੁ :-

ਯਾਰ ਸਲਾਮਾਲੇਕ ਬਰਾ ਖ਼ੁਦਾਈ ਸਚੁ ਚਉ।
ਦਰਗਹ ਕਿਆ ਵਸੇਖ, ਆਖ ਸੁਣਾਈ ਸਚੁ ਮੂੰ।

ਤਾਂ ਗੁਰੂ ਨਾਨਕ ਕਹਿਆ :-

ਸੇਖ ਸੁਣਾਉ ਸਚੁ ਅਤੇ ਦਰਗਾਹ ਸੋਹਨਿ ਸਚੀਆਂ।
ਝੂਠੀਆਂ ਨਾਹੀਂ ਥਾਉਂ ਫੇਰਿ ਚਉਰਾਸੀ ਸੁਟੀਆਂ।

ਤਾਂ ਫੇਰਿ ਸਿੰਦੀ ਬੋਲਿਆ, ਪੀਰ ਸਲਾਮਤੀ ਮੇਰੀ ਬਾਤ ਈਵੇਂ ਰਹਿ ਗਈ ਅਤੇ ਤੁਸੀਂ ਆਪਿ ਵਿਚਿ ਪਰਚਿ ਗਏ। ਤਾਂ ਪੀਰ ਕਹਿਆ, ਆਖੁ ਬਚਾ ਤੂੰ ਕਿਆ ਆਖਨਾ ਹੈਂ। ਤਾਂ ਸਿੰਦੀ ਆਖਿਆ, ਜੀ ਤੁਸਾਂ ਭੀ ਚਉਦਹ ਆਖੇ ਅਤੇ ਕੁਰਾਨ ਪੈਕੰਬਰ ਭੀ ਚਉਦਹ ਆਖੇ ਅਤੇ ਇਸ ਦਰਵੇਸ ਲਖ ਹੀ ਲਖ ਆਖੇ। ਮੈਂ ਈਉਂ ਆਖਦਾ ਹਾਂ ਦਿਖਾ ਏਹੁ ਝੂਠਾ ਕੇ ਤੁਸੀਂ ਪੈਕੰਬਰ ਕੁਰਾਨ ਝੂਠੇ। ਤਾਂ ਪੀਰ ਆਖਿਆ, ਬਚਾ ਝੂਠਾ ਕੋਈ ਨਾਹੀਂ। ਜਿਨਾਂ ਨੂੰ ਚਉਦਹਾ ਦੀ ਨਜਰ ਖੁਲੀ ਹੈ ਤਿਨਾਂ ਤਿਨਾਂ ਚਉਦਾਂ ਆਖੇ ਅਤੇ ਜਿਨਾਂ ਲਖਾਂ ਦੀ ਨਜਰਿ ਖੁਲੀ ਤਿਨਾ ਲਖ ਹੀ ਆਖੇ। ਕਹੁ ਨਾਨਕ ਦਰਵੇਸ ਲਖਾ ਦੇ ਅਗੇ ਕਿਆ। ਤਾਂ ਗੁਰੂ ਨਾਨਕ ਕਹਿਆ, ਅਗੇ ਬਿਅੰਤੁ। ਤਾਂ ਪੀਰ ਆਖਿਆ, ਬਚਾ ਲਖਾਂ ਦੇ ਅਗੇ ਇਸ ਨੂੰ ਭੀ ਖਬਰ ਨਾਹੀਂ। ਜਿਥੋਂ ਤੋੜੀ ਇਸ ਦੀ ਨਜ਼ਰਿ ਖੁਲੀ ਆਹੀ ਤਿਤਨੀ ਇਸੁ ਆਖੀ। ਤਾਂ ਫੇਰਿ ਸਿੰਦੀ ਆਖਿਆ, ਜੀ ਏ ਜੋ ਗੁਰਮੁਖਿ ਆਖਦਾ ਆਹਾ ਸੋ ਕਿਆ ਆਖਦਾ ਆਹਾ। ਤਾਂ ਪੀਰ ਫੇਰਿ ਪੁਛਿਆ, ਕਹੁ ਨਾਨਕ ਦਰਵੇਸਿ ਗੁਰਮੁਖ ਤੁਸੀਂ ਕਿਸ ਨੂੰ ਆਖਦੇ ਹੋ। ਤਾਂ ਗੁਰੂ ਨਾਨਕ ਕਹਿਆ, ਪੀਰ ਜੀ ਮੈਂ ਭੀ ਨਾਹੀਂ ਜਾਣਦਾ। ਤਾਂ ਫੇਰਿ ਪੀਰ ਕਹਿਆ, ਨਾਨਕ ਦਰਵੇਸ ਲੋਟ ਨਾਹੀਂ। ਤਾਂ ਫੇਰਿ ਗੁਰੂ ਨਾਨਕ ਕਹਿਆ, ਜੀ ਮੈਂ ਤੁਸਾਥੋਂ ਪੁਛਣਿ ਆਇਆ ਹਾਂ। ਤਾਂ ਫੇਰਿ ਪੀਰ ਕਹਿਆ, ਸੁਣਿ ਨਾਨਕ ਦਰਵੇਸਿ, ਜੋ ਅਸਾਡੇ ਮੰਡਲ ਦੀ ਬੋਲੀ ਪੁਛੇਂ ਤਾਂ ਨਿਕੜੇ ਨੀਂਗਰ ਭੀ ਦਸਿ ਦੇਵਨਿ ਅਤੇ ਤੇਰੇ ਮੰਡਲ ਦੀ ਬੋਲੀ ਹੈ ਤੂੰ ਜਾਣਦਾ ਹੈਂ ਸੋ ਆਖੁ। ਤਾਂ ਗੁਰੂ ਨਾਨਕ ਆਖਿਆ, ਜੀ ਮੈਂ ਤੁਸਾਥੋਂ ਪੁਛਣ ਆਇਆ ਹਾਂ। ਤਾਂ ਸਯਦ ਜਲਾਲ ਸਿੰਧੀ ਮੁਰੀਦ ਸਭੇ ਸਦੇ। ਲਗਾ ਆਖਣ, ਸੁਣੋ ਖੁਦਾਇ ਦੇਉ ਬੰਦਿਉ ਏਹੁ ਦਰਵੇਸ ਅਸਾਡੇ ਤਕੀਏ ਤੇ ਬੈਠੇ ਹੈਨਿ। ਅਸੀਂ ਏਨਾ ਨੂੰ ਆਪਿ ਬੈਠਾਇ ਚਲੇ ਆਹੇ। ਤੁਸਾਂ ਅਸਾਥੋਂ ਬਿਹਜਿ ਕਰਿ ਜਾਨਣੇ। ਅਸਾਂ ਅਗੇ ਉਜਰੁ ਕਰਿਦੇ ਆਹੇ ਅਤੇ ਅਸਾਂ ਆਵਦਿਆਂ ਤੋੜੀ ਇਨਾ ਅਗੇ ਉਜਰ ਨਾਹੀਂ ਕਰਣਾ। ਜੋ ਕੁਛੁ ਆਖਨਿ ਸੋ ਬਾਜਾਇ ਲਿਆਣਾ ਅਤੇ ਨਾਨਕ ਦਰਵੇਸ ਅਸਾਂ ਆਵਦਿਆਂ ਤੋੜੀ ਤੁਸਾਂ ਇਥੋਂ ਉਠਣ ਨਾਹੀਂ। ਤਾਂ ਗੁਰੂ ਨਾਨਕ

ਕਹਿਆ, ਪੀਰ ਜੀ ਤੁਸੀਂ ਕਿਥੇ ਜਾਂਦੇ ਹੋ। ਤਾਂ ਪੀਰ ਕਹਿਆ ਜੀ ਗੁਰਮੁਖਾਂ ਦਾ ਜਬਾਬ ਲੈਣ ਜਾਂਦੇ ਆਹੇ। ਤਾਂ ਫੇਰਿ ਗੁਰੂ ਨਾਨਕ ਪੁਛਿਆ, ਜੀ ਤੁਸੀਂ ਕਿਥੇ ਜਾਂਦੇ ਹੋ। ਤਾਂ ਫੇਰਿ ਪੀਰ ਆਖਿਆ ਜੀ, ਅਸੀਂ ਮਕੇ ਜਾਂਦੇ ਆਹੇ। ਤਾਂ ਗੁਰੂ ਨਾਨਕ ਆਖਿਆ, ਜਾਉ ਜੀ। ਤਾਂ ਪੀਰ ਇਕ ਜੁਬਾ ਗਲਿ ਪਾਇਆ ਅਤੇ ਖੋਲ ਸਿਰਿ ਤੇ ਲੀਤੀ ਅਤੇ ਇਕ ਹਥ ਅਸਤਾਵਾ ਅਤੇ ਇਕ ਹਥ ਆਸਾ ਅਤੇ ਪੈਰੀ ਕਉਸ ਪਾਈ ਅਤੇ ਚਲਿਆ ਗਇਆ।

ਤਾਂ ਬਾਲੇ ਪੁਛਿਆ, ਜੀ ਮਕਾ ਉਹ ਜਿਥੇ ਮਰਦਾਨਾ ਗਇਆ ਆਹਾ ਇਕੋ ਕੋਈ ਹੋਰ ਮਕਾ ਹੈ। ਤਾਂ ਗੁਰੂ ਨਾਨਕ ਕਹਿਆ, ਸੁਣ ਭਾਈ ਬਾਲਾ ਉਹੋ ਮਕਾ। ਤਾਂ ਫੇਰਿ ਬਾਲੇ ਪੁਛਿਆ ਜੀ ਉਥਹੁ ਕਿਸ ਪਾਸਹੁ ਜਬਾਬ ਲਿਆਵਸੀ। ਤਾਂ ਗੁਰੂ ਨਾਨਕ ਕਹਿਆ, ਸੁਣ ਭਾਈ ਬਾਲਾ ਫਕੀਰ ਹੈ ਬੰਦਗੀ ਦਾ ਪੂਰਾ ਪਰ ਪੀਰ ਕਚਾ ਹੈ-ਸੁ ਸੁਨਣ ਵਿਚਿ ਹੈ ਤਾਂ ਮਕੇ ਚਲਿਆ ਹੈ।

ਜਾਂ ਸਯਦ ਜਲਾਲ ਜਾਇ ਚੜਿਆ ਤਾਂ ਇਕ ਪਹਾੜ ਨਜਰ ਆਇਉਸੁ। ਜਹਾਜ ਇਸ ਪਹਾੜ ਨਾਲਿ ਲਗੇ ਤਾਂ ਏਹੁ ਪਹਾੜ ਦੇਖਿ ਜਾਈਏ। ਤਾਂ ਝਖੜ ਵਗਿਆ ਜਹਾਜ ਜਾਇ ਉਸੇ ਪਹਾੜ ਲਗਾ। ਤਾਂ ਜਹਾਜ ਵਿਚਿ ਹੋਕਾ ਮਿਲਿਆ, ਯਾਰੋ ਜਿਸ ਉਤਰਨਾ ਹੈ ਸੋ ਉਤਰ ਪਵੋ। ਤਾਂ ਸਯਦ ਜਲਾਲ ਪਯਾ ਉਤਰ ਤਾਂ ਜਹਾਜ ਰਵਾ ਹੋਇਆ ਤਾਂ ਪੀਰ ਜਾਇ ਚੜਿਆ ਪਹਾੜ ਤੇ। ਜਾ ਦੇਖੇ ਤਾਂ ਭਲੀਆਂ ਵਸਤੁ ਲਥੀਆਂ ਹੈਨਿ। ਅਛੀਆ ਸੇਜਾ ਵਿਛਾਵਣੇ ਬਿਥੇਰੇ ਪਏ ਹਨ ਤਾਂ ਪੀਰ ਮਨ ਵਿਚਿ ਜਾਤਾ ਜੋ ਯਹ ਸਮਗ੍ਰੀ ਜੋ ਹੈ ਸੋ ਕੋਈ ਰਹਣ ਵਾਲੇ ਭੀ ਹੋਸਨਿ। ਤਾਂ ਫੇਰਿ ਆਇਆ ਇਕਰਿ ਲਗਾ ਲਹਰਾਂ ਦਾ ਤਮਾਸਾ ਦੇਖਣ। ਦੇਖੇ ਤਾਂ ਸਮੁੰਦ੍ਰ ਵਿਚਿ ਮੀਂਹ ਵਰਸਦਾ ਹੈ। ਤਾਂ ਪੀਰ ਦੇ ਦਿਲ ਗੁਜਰੀ ਜੋ ਏ ਖੁਦਾਇ ਏਹੁ ਕਿਆ ਜਿਥੇ ਲੋੜੀਂਦਾ ਹੈ ਨਾਹੀਂ ਤਿਥੇ ਵਰਸਦਾ ਅਤੇ ਜਿਥੇ ਲੋੜੀਂਦਾ ਨਾਹੀ ਤਿਥੇ ਵਰਸਦਾ ਹੈ। ਤਾਂ ਮੀਹੁ ਵਸਣੋਂ ਰਹਿ ਗਇਆ। ਤਾਂ ਫੇਰਿ ਏਹੁ ਪਹਾੜ ਉਪਰਿ ਆਇ ਕਰਿ ਮਹਲਾਇਤ ਵਿਚਿ ਆਇਆ। ਜਾਂ ਦੇਖੇ ਤਾਂ ਉਥੋਂ ਦੇ ਵਾਸੀਕ ਜੋ ਆਹੇ ਸੋ ਆਪੋ ਆਪਣੀ ਸਿਹਜਾ ਪਰ ਬੈਠੇ ਹੈਨਿ, ਸਾਯਾ ਉਨਾਂ ਦਾ ਭਾਰੀ ਆਹਾ ਜਿਸ ਦੇ ਮਥੇ ਲਗਾ। ਤਿਸੇ ਪਾਸਿ ਬਹਿ ਗਇਆ। ਉਨਾਂ ਨੂੰ ਇਛਾ ਭੋਜਨ ਕੁਦਰਤਿ ਨਾਲਿ ਉਤਰਦਾ ਆਹਾ, ਉਨਾਂ ਸਭਨਾਂ ਨੂੰ ਅਹਾਰ ਉਤਰਿਆ। ਜਿਸ ਦੇ ਪਾਸਿ ਇਹ ਬੈਠਾ ਆਹਾ ਤਿਸ ਜਾਇ ਆਪਣੇ ਗੁਰਦੇਵ ਨੂੰ ਪੁਛਿਆ, ਅਗੋਂ ਉਸ ਪੁਛਿਆ ਫਲਾਣੇ ਦਾ ਅਹਾਰੁ ਉਤਰਿਆ। ਏਸੁ ਆਖਿਆ, ਜੀ ਉਤਰਿਆ। ਤਾਂ ਫੇਰਿ ਉਸ ਪੁਛਿਆ, ਪਰਚੇ ਹੋ। ਤਾਂ ਏਸੁ ਆਖਿਆ ਜੀ ਨਾਹੀਂ ਪਰਚੇ। ਤਾਂ ਉਸ ਫੇਰਿ ਪੁਛਿਆ ਕਿਉਂ, ਤਾਂ ਉਸ ਆਖਿਆ ਜੀ ਹਿਕੁ ਜੋ ਕਿਸੇ ਮੰਡਲੀ ਥੀਂ ਦਰਵੇਸ ਆਇਆ ਹੈ ਸੋ ਉਸੇ ਨਾਹੀ ਉਤਰਿਆ। ਤਾਂ ਉਸ ਫੇਰਿ ਕਹਿਆ, ਅਹਾਰ ਕਿਸ ਦਾ ਅਤੇ ਉਹ ਕਿਸ ਦਾ। ਤਾਂ ਫੇਰਿ ਕਹਿਆ, ਅਹਾਰ ਭੀ ਉਸੇ ਦਾ ਅਤੇ ਉਹ ਭੀ ਉਸੇ ਦਾ। ਤਾਂ ਫੇਹਿ ਉਸ ਕਹਿਆ, ਤੂੰ ਕਿਆ ਚਿਕਾਰਾ ਜੋ ਹਰਫ ਦਰਮਿਆਨ ਲਿਆਵੇਂ। ਤਾਂ ਏਹੁ ਫਿਰਿ ਆਇਆ। ਪਰ ਦੇ ਨਾ ਸੰਘਿਉਸੁ ਬੈਠਾ ਆਪੇ ਖਾਧੋਸੁ। ਤਾਂ ਸਈਯਦ ਜਲਾਲ ਭੁਖਾ ਰਹਿਆ। ਪਰ ਜਾਗਦਾ ਰਹਿਆ। ਦੇਖਾ ਆਵਤੇ ਤਾਂ ਨਾਹੀਂ ਡਿਠੇ ਪਰੁ ਜਾਂਦੇ ਤਾਂ ਦੇਖੀਏ। ਜਾ ਪਰਭਾਤਿ ਹੋਵਣ ਤੇ ਆਈ ਅਤੇ ਉਨਾਂ ਦੀ ਉਡਾਰੀ ਦਾ ਵਖਤ ਹੋਇਆ। ਤਾਂ ਸਈਯਦ ਜਲਾਲ ਦੀਆ ਪਲਕਾਂ ਲਗ ਗਈਆਓ ਤਾਂ ਉਨਾਂ ਉਡਾਰੀ ਲੀਤੀ ਤਾਂ ਇਸ ਦੀਆਂ ਖੁਲੀਆਂ ਤਾਂ ਏਹੁ ਬਹੁਤ ਬਿਸਮਾਦਗੀ ਦੇ ਘਾਟਿ ਹੋਇ ਗਇਆ। ਫੇਰਿ ਆਇ ਲਹਰਾਂ ਦਾ ਤਮਾਸਾ ਲਗਾ

ਦੇਖਣ। ਦੇਖੇ ਤਾਂ ਹਿਕੁ ਜਹਾਜੁ ਲਗਾ ਡੁਬਣ। ਤਾਂ ਫੇਰਿ ਇਸ ਦੇ ਜੀ ਗੁਜਰੀ ਜੋਏ ਖੁਦਾਇ ਤੂੰ ਏਹੁ ਕਿਆ ਕਰਨਾ ਹੈ ਕੋਈ ਰੰਨ ਪੁਤ੍ਰ ਛਡਿ ਆਇਆ ਹੈ, ਕੋਈ ਕਰਜ ਕਢਿ ਕਰਿ ਵਸਤ ਪਾਈ ਹੈ। ਤੈਨੂੰ ਇਤਨਾ ਭੀ ਤਰਸ ਨਹੀਂ ਆਂਵਦਾ। ਤਾਂ ਉਹੁ ਜਹਾਜ ਡੁਬਣੋ ਰਹਿ ਗਇਆ, ਸਾਇ ਪਤਣ ਲਗਾ। ਤਾਂ ਫੇਰਿ ਸਯਦ ਜਲਾਲ ਆਖਿਆ ਭਾਈ ਸਵੇਲੇ ਹੀ ਜਾਈਐ ਜੋ ਆਂਵਦੇ ਦਿਸਨਿ। ਜਾਂ ਏਹ ਜਾਇ ਕਰਿ ਦੇਖੇ ਤਾਂ ਆਪਣੇ ਆਪਣੇ ਠਿਕਾਣੇ ਸਭੇ ਬੈਠੇ ਹੈਂ। ਫੇਰਿ ਉਸ ਦੇ ਪਾਸਿ ਬੈਠਿ ਗਇਆ। ਤਾਂ ਫੇਰਿ ਉਨ੍ਹਾਂ ਨੂੰ ਅਹਾਰ ਉਤਰਿਆ। ਇਸ ਨੂੰ ਨਾ ਉਤਰਿਆ। ਤਾਂ ਉਹ ਸਾਧਿ ਫਿਰਿ ਬਿਸਮੁਦ ਹੋਇਆ ਫੇਰਿ ਆਪਣੇ ਗੁਰਦੇਵ ਪਾਸਿ ਖੜਾ ਹੋਇਆ। ਤਾਂ ਫਿਰ ਉਸ ਨੂੰ ਅਗੋਂ ਪੁਛਿਆ, ਅਹਾਰੁ ਉਤਰਿਆ। ਕਹਿਉਸੁ, ਜੀ ਉਤਰਿਆ। ਫੇਰਿ ਉਹ ਕਹਿਆ, ਪਰਚੇ ਹੋ। ਤਾਂ ਫੇਰਿ ਏਸ ਆਖਿਆ, ਜੀ ਨਾਹੀਂ ਪਰਚੇ। ਤਾਂ ਉਸ ਕਹਿਆ ਕਿਉਂ। ਤਾਂ ਏਸ ਕਹਿਆ, ਜੀ ਉਹ ਜੋ ਕਲਿ ਵਾਲਾ ਦਰਵੇਸ ਅਜ ਭੀ ਭੁਖਾ ਬੈਠਾ ਹੈ। ਦਿਖਾ ਉਸ ਨੂੰ ਸਦਿ ਲਿਆਉ। ਉਸ ਵਿਚਿ ਕਿਆ ਤਕਸੀਰ ਹੈ, ਉਹ ਤਾਂ ਅਭੁਲ ਸਾਹਿਬ ਹੈ। ਤਾਂ ਸਈਯਦ ਜਲਾਲ ਨੂੰ ਸਦ ਲੈ ਗਇਆ। ਤਾਂ ਅਗੋਂ ਗੁਰਦੇਵ ਪੁਛਿਆ, ਕਹੁ ਭਾਈ ਤੂੰ ਕਿਥੋਂ ਹੈ। ਤਾਂ ਜਲਾਲ ਆਇਆ, ਜੀ ਮੈਂ ਉਚ ਥੀ ਹਾਂ। ਤਾਂ ਉਸ ਗੁਰਦੇਵ ਕਹਿਆ, ਤੇਰੀ ਉਮਰ ਕਿਤਨੀ ਹੈ। ਤਾਂ ਜਲਾਲ ਕਹਿਆ, ਜੀ ਮੈਨੂੰ ਮਲੂਮ ਨਾਹੀਂ। ਤਾਂ ਉਸ ਫੇਰਿ ਗੁਰਦੇਵ ਕਹਿਆ, ਤੂੰ ਆਪਣੀ ਉਮਰ ਵਿਚਿ ਕਦੀ ਭੁਖਾ ਭੀ ਰਹਿਆ ਹੈਂ ਇਨਾਂ ਦੁਹੁ ਦਿਨਾਂ ਬਾਝੂ। ਤਾਂ ਜਲਾਲ ਕਹਿਆ, ਜੀ ਮੈਂ ਆਪਣੀ ਸੰਭਾਲਿ ਵਿਚ ਕਦੀ ਭੁਖਾ ਨਹੀਂ ਰਹਿਆ। ਤਾਂ ਉਸਿ ਗੁਰਦੇਵ ਕਹਿਆ, ਸੁਣਿ ਭਾਈ ਤੂੰ ਸਚ ਕਹੁ ਤੈਂ ਕਿਆ ਗੁਸਤਾਕੀ ਕੀਤੀ ਜੋ ਤੈਨੂੰ ਦੁਇ ਦਿਨ ਭੁਖਾ ਰਖਿਆ ਹੈ। ਤਾਂ ਜਲਾਲ ਕਹਿਆ, ਮੈਂ ਤਾਂ ਕੁਛ ਨਾਹੀਂ ਕੀਤਾ। ਤਾਂ ਉਸਿ ਗੁਰਦੇਵ ਕਹਿਆ, ਭਾਈ ਉਧਰ ਤਾਂ ਤਖਸੀਰ ਨਾਹੀਂ ਲਾਈ ਜਾਂਦੀ। ਤੁਸੀਂ ਅਪਣੀ ਤਖਸੀਰ ਜਾਹਰ ਕਰੋ। ਤਾਂ ਜਲਾਲ ਕਹਿਆ, ਜੀ ਮੈਂ ਦੁਇ ਦਿਨਿ ਲਹਰਾਂ ਦਾ ਤਮਾਸਾ ਡਿਠਾ ਹੈ। ਤਾਂ ਉਸ ਗੁਰਦੇਵ ਕਹਿਆ, ਲਹਰਾਂ ਵਿਚਿ ਕਿਆ ਡਿਠੋ। ਤਾ ਜਲਾਲ ਕਹਿਆ, ਜੀ ਕਲਿ ਮੀਹੁ ਸਮੁੰਦ੍ਰ ਵਿਚਿ ਵਸਦਾ ਆਹਾ। ਮੈਂ ਆਖਿਆ ਯਾ ਸਾਹਿਬ ਏਹ ਕਿਆ, ਜਿਥੇ ਲੋੜੀਂਦਾ ਹੈ ਤਿਥੇ ਵਸਦਾ ਨਾਹੀਂ ਅਤੇ ਜਿਥੇ ਨਾਹੀਂ ਲੋੜੀਂਦਾ ਤਿਥੈ ਵਸਦਾ ਹੈ। ਤਾਂ ਵਸਣੋਂ ਰਹਿ ਗਇਆ। ਤਾਂ ਗੁਰਦੇਵ ਪੁਛਿਆ, ਅਜੁ ਕਿਆ ਹੋਇਆ। ਤਾਂ ਫੇਰਿ ਜਲਾਲ ਕਹਿਆ, ਜੋ ਅਜੁ ਹਿਕੁ ਜਹਾਜ ਲਗਾ ਡੁਬਣ ਤਾ ਅਸੀਂ ਆਇਆ ਯਾ ਖੁਦਾਇ ਤੂੰ ਕਿਆ ਕਰਨਾ ਹੈਂ। ਕੋਈ ਪੁਤਰ ਨੂੰ ਛਡਿ ਆਇਆ ਹੈ ਅਤੇ ਕੋਈ ਕਰਜ ਕਢਿ ਕਰਿ ਖੇਪ ਲੈ ਆਇਆ ਹੈ। ਏਹੁ ਤੂੰ ਕਿਆ ਕਰਦਾ ਹੈਂ। ਤਾਂ ਜਹਾਜ ਜਾਇ ਬੰਦਰ ਲਗਾ। ਤਾਂ ਉਹ ਗੁਰਦੇਵ ਬੋਲਿਆ, ਇਸ ਬੇਮੁਖ ਨੂੰ ਇਥੋਂ ਕਢੋ, ਏਹੁ ਕੋਈ ਵਡਾ ਬੇਮੁਖ ਆਇਆ ਹੈ। ਇਸਿ ਮੰਡਲੀ ਵਿਚਿ ਬਣਦਾ ਨਾਹੀਂ। ਤਾਂ ਜਲਾਲ ਕਹਿਆ, ਜੀ ਮੈਂ ਕਿਆ ਕੀਤਾ। ਤਾਂ ਉਸਿ ਗੁਰਦੇਵ ਕਹਿਆ, ਉਸ ਤਾਂ ਆਪਣਾ ਭਾਣਾ ਕਰਣਾ, ਤੂੰ ਉਸ ਦਾ ਸਰੀਕ ਹੋਇਉਂ ਜੋ ਉਸ ਦਾ ਕੀਤਾ ਲਗੋਂ ਮੇਟਣ। ਤੂੰ ਹੁਇ (ਕੋਈ) ਵਡਾ ਆਦਮੀ ਹੋਇ ਗਇਉਂ। ਤੂੰ ਹੁਣਿ ਲਗੋਂ ਜਾਣਨ ਜੋ ਮੇਰਾ ਹੁਕਮੁ ਲਗਾ ਚਲਣਿ ਤੂੰ ਵਡਾ ਬੇਮੁਖ ਹੈਂ। ਤਾਂ ਜਲਾਲ ਆਖਿਆ, ਜੀ ਗੁਰਮੁਖ ਕਉਣ। ਤਾਂ ਉਸ ਗੁਰਦੇਵ ਆਖਿਆ, ਸੁਣਿ ਦਰਵੇਸ ਜੋ ਉਸ ਦਾ ਹੁਕਮ ਭਾਣਾ ਮਨੇ ਸੋ ਗੁਰਮੁਖ ਅਤੇ ਜੋ ਉਸ ਦੇ ਕੀਤੇ ਵਿਚਿ ਸਕੁ ਕਰੇ, ਮਨ ਮੈਲਾ ਕਰੇ ਸੋ

ਬੇਮੁਖ। ਤਾਂ ਜਲਾਲ ਕਹਿਆ, ਰਾਸਿ ਜੀ ਭਲਾ ਹੋਇਆ ਜੋ ਨੇੜੇ ਨਿਸਾ ਹੋਈ। ਚਲੋ ਆਹੋ ਮਕੇ, ਆਪਣੇ ਤਕੀਏ ਹਿਕੁ ਦਰਵੇਸੁ ਛਡਿ ਆਏ ਆਹੇ। ਤਾਂ ਉਸ ਗੁਰਦੇਵ ਕਹਿਆ, ਸੁਣਿ ਦਰਵੇਸ ਜਿਸ ਨੂੰ ਤੈਂ ਆਸਣਿ ਬੈਠਾਇਆ ਹੈ ਸੋ ਉਹ ਸਭੁ ਕੁਛ ਜਾਣਦਾ ਹੈ। ਤਾਂ ਜਲਾਲ ਕਹਿਆ, ਦਰੁਸਤੁ ਜੀ। ਤਾਂ ਜਲਾਲ ਨੂੰ ਅਹਾਰੁ ਉਤਰਿਆ ਜਲਾਲ ਭੀ ਖਾਧਾ। ਜਲਾਲ ਲਗਾ ਜਾਗਣ ਜੋ ਦੇਖਾ ਕਿਸ ਰਾਹਿ ਜਾਂਦੇ ਹੈਨਿ। ਅਤੇ ਆਂਵਦੇ ਕੇਹੜੇ ਰਾਹਿ। ਚਾਰਿ ਪਹਰ ਰਾਤਿ ਜਾਗਦਾ ਰਹਿਆ। ਜਾਂ ਉਨਾਂ ਦੀ ਉਡਾਰੀ ਦਾ ਵਖਤੁ ਹੋਇਆ ਤਾਂ ਜਲਾਲ ਦੀਆਂ ਪਲਕਾਂ ਲਗ ਗਈਆਂ। ਤਾਂ ਜਲਾਲ ਸਮਝਿਆ ਜੋ ਅੰਤੁ ਨਾਹੀਂ ਆਂਵਦਾ। ਅਤੇ ਉਹ ਦਰਵੇਸ ਬੈਠਾ ਹੈ। ਤਾਂ ਜਲਾਲ ਦੇ ਦਿਲ ਵਿਚ ਆਈ ਸੋ ਜਹਾਜੁ ਆਇ ਇਥੇ ਲਗੇ ਤਾਂ ਅਸੀਂ ਜਾਇ ਪਹੁਚੀਏ। ਤਾਂ ਹਿਕੁ ਜਹਾਜ ਨੂੰ ਝਖੜੁ ਖਦੇੜ ਲੈ ਆਇਆ। ਤਾਂ ਜਲਾਲ ਚੜਿ ਬੈਠਾ, ਫੇਰ ਜਹਾਜ ਨੂੰ ਝਖੜਿ ਜਲਾਲ ਦੇ ਰਾਹ ਹੀ ਲੈ ਆਇਆ।

ਤਾਂ ਜਲਾਲ ਆਪਣੇ ਆਸਣ ਆਇਆ ਆਇ ਗੁਰੂ ਨਾਨਕ ਨੂੰ ਮਿਲਿਆ, ਦਸਤ ਪੋਸੀ ਲੀਤੀ। ਅਗੋਂ ਗੁਰੂ ਨਾਨਕ ਪੁਛਿਆ, ਪੀਰ ਜੀ ਦੇਹੁ ਗੁਰਮੁਖਿ ਦਾ ਜਬਾਬ। ਤਾਂ ਜਲਾਲ ਕਹਿਆ, ਸੁਣਿ ਨਾਨਕ ਦਰਵੇਸ ਤੈਨੂੰ ਸਭ ਕੁਝ ਰੋਸ਼ਨ ਹੈ। ਤਾਂ ਗੁਰੂ ਨਾਨਕ ਕਹਿਆ, ਪੀਰ ਜੀ ਜੋ ਕੁਝ ਜਬਾਬੁ ਲਿਆਏ ਹੋ ਸੋਈ ਆਖਹੁ। ਜਲਾਲ ਕਹਿਆ, ਨਾਨਕ ਦਰਵੇਸ ਜੋ ਕੋਈ ਹੁਕਮੁ ਖੁਦਾਇ ਦਾ ਮੰਨਦਾ ਹੈ ਤਾਂ ਉਸ ਦੇ ਕੀਤੇ ਵਿਚਿ ਸਕ ਨਾਹੀਂ ਲਿਆਂਵਦਾ ਸੋਈ ਗੁਰਮੁਖਿ ਹੈ ਅਤੇ ਜੋ ਕੋਈ ਉਸ ਦੇ ਕੀਤੇ ਵਿਚਿ ਸਕਿ ਲਿਆਂਵਦਾ ਹੈ ਤਾਂ ਉਹ ਬੇਮੁਖ ਹੋਏ ਜਬਾਬੁ ਮਿਲਿਆ ਹੈ। ਤਾਂ ਫੇਰਿ ਗੁਰੂ ਨਾਨਕ ਪੁਛਿਆ, ਪੀਰ ਜੀ ਏਹੁ ਜਬਾਬ ਤੁਸੀਂ ਕਿਥੋਂ ਲਿਆਏ। ਤਾਂ ਜਲਾਲ ਕਹਿਆ, ਸੁਣਿ ਨਾਨਕ ਦਰਵੇਸ ਹਿਕੁ ਜੋ ਪਹਾੜ ਟਾਪੂ ਦੇ ਵਿਚਿ ਆਹਾ ਉਥੇ ਕੁਦਰਤਿ ਦੇ ਦਰਵੇਸੁ ਰਹੰਦੇ ਆਹੇ, ਉਨ੍ਹਾਂ ਨੂੰ ਕੁਦਰਤਿ ਦਾ ਅਹਾਰੁ ਅਤੇ ਉਨਾਂ ਦਾ ਰਾਹੁ ਕੋਈ ਨਜਰ ਨ ਆਇਆ। ਤਾਂ ਗੁਰੂ ਨਾਨਕ ਪੁਛਿਆ, ਉਹ ਕਉਣ ਆਹੇ। ਤਾਂ ਜਲਾਲ ਕਹਿਆ, ਨਾਨਕ ਦਰਵੇਸ ਉਨਾਂ ਦਾ ਸਾਇਆ ਭਾਰੀ ਆਹਾ, ਸੋਝੀ ਨਾ ਪਈ। ਤਾਂ ਗੁਰੂ ਨਾਨਕ ਕਹਿਆ, ਪੀਰ ਜੀ ਅਸਾਨੂੰ ਵਿਦਾ ਦੇਹੁ। ਤਾਂ ਜਲਾਲ ਕਹਿਆ, ਤੁਸਾਂ ਨੂੰ ਰਜਾਇ ਖੁਦਾਇ ਦੀ। ਤਾਂ ਗੁਰੂ ਨਾਨਕ ਵਿਦਾ ਹੋਇਆ।

## ਪਾਕਪਟਨ ਜਾਣਾ

ਤਾਂ ਬਾਲੇ ਪੁਛਿਆ, ਜੀ ਉਥੇ ਕਉਣ ਆਹਾ। ਤਾਂ ਗੁਰੂ ਨਾਨਕ ਕਹਿਆ, ਸੁਣਿ ਭਾਈ ਬਾਲਾ ਉਥੇ ਨਾਰਦ ਗੁਸਾਈ ਦੇ ਸਿਖ ਆਹੇ। ਸੰਗਤਿ ਆਹੀ ਪੂਰਨ ਸਾਧ ਆਹੇ। ਤਾਂ ਫੇਰਿ ਬਾਲੇ ਪੁਛਿਆ, ਜੀ ਹੁਣਿ ਕਿਧਰ ਨੂੰ ਹੋਏ ਹੋ। ਤਾਂ ਗੁਰੂ ਨਾਨਕ ਕਹਿਆ, ਭਾਈ ਬਾਲਾ ਪਟਨ ਸਾਧ ਫ਼ਰੀਦ ਦੇ ਜਾਈਏਂਗੇ। ਤਾਂ ਬਾਲੇ ਪੁਛਿਆ, ਜੀ ਫਰੀਦ ਸਾਧ ਤਾਂ ਅਗੇ ਹੀ ਚਲਿਆ ਹੈ। ਤਾਂ ਗੁਰੂ ਨਾਨਕ ਕਹਿਆ, ਭਾਈ ਬਾਲਾ ਫਰੀਦ ਦੀ ਸਤਵੀਂ ਜਹਗਾ ਹੈ ਸੇਖ ਬਿਰਾਹਮ ਪਰ ਭਲਾ ਹੈ। ਤਾਂ ਫੇਰਿ ਬਾਲੇ ਪੁਛਿਆ, ਜੀ ਜਲਾਲ ਜੇਹਾ ਹੈ। ਤਾਂ ਗੁਰੂ ਨਾਨਕ ਕਹਿਆ, ਭਾਈ ਬਾਲਾ ਜਲਾਲ ਤੇ ਬਹੁਤ ਦੂਰਿ ਹੈ। ਖੁਦਾਇ ਦਾ ਪਿਆਰਾ ਹੈ ਅਤੇ ਉਸ ਦਾ ਮੁਰੀਦ ਹੈ ਸੋ ਭੀ ਖੁਦਾਇ ਦਾ ਪਿਆਰਾ ਹੈ। ਤਾਂ ਬਾਲੇ ਆਖਿਆ, ਜੀ ਚਲੀਏ। ਉਥੋਂ ਜੋ ਚਲੇ ਪਟਣ ਸੇਖ ਫਰੀਦ ਦੇ ਆਏ।

੧ੴ ਸਤਿ ਗੁਰ ਪ੍ਰਸਾਦਿ। ਰਾਗੁ ਆਸਾ ਮਹਲਾ ੧ । ਗੋਸਟ ਸੇਖ ਬਿਹਰਾਮ ਕੀ ਅਤੇ ਗੁਰੂ ਨਾਨਕ ਨਾਲਿ ਹੋਈ, ਕਾਮਲ ਦਰਵੇਸ ਨਾਲੇ ਬਾਲਾ ਸੰਧੂ। ਤਾਂ ਰਾਵੀ ਨਦੀਂ ਵਿਆਸ ਨਦੀ ਦੇ ਅਧਿ ਵਿਚਿ ਆਇਆ। ਮਾਝੇ ਮਾਂਝੇ ਉਦਿਆਨ ਵਸਦੀਆ। ਅਧ ਵਿਚ ਗੁਰੂ ਨਾਨਕ ਅਤੇ ਬਾਲਾ ਆਏ। ਪਟਣ ਸੇਖ ਫਰੀਦ ਦੇ ਸਵਾ ਪਹਰ ਦਿਨ ਰਹਦੇ ਕੋਹਾਂ ਦੁਹ ਦੇ ਫਰਕ ਵਿਚਿ ਆਇ ਬੈਠੇ। ਪਟਣ ਦਾ ਪੀਰ ਸੇਖ ਫਰੀਦ ਦੀ ਅਵਲਾਦ ਸੇਖ ਬ੍ਰਿਹਮ ਬਾਲਾ ਰਾਜਾ। ਸੇਖ ਬ੍ਰਹਮ ਦਾ ਮੁਰੀਦ ਖੁਦਾਇ ਦਾ ਪਿਆਰਾ ਲਕੜੀਆਂ ਚੁਣਣ ਆਇਆ ਸੀ। ਪੀਰ ਦੇ ਹੁਕਮ ਨਾਲ ਕਾਮਲ ਦਰਵੇਸ ਖਬਰ ਜਾਣਦਾ ਥਾ ਲੜਕੀਆਂ ਚੁਗਦਾ ਸੀ। ਤਾਂ ਗੁਰੂ ਨਾਨਕ ਸਲੋਕ ਸਿਫਤਿ ਵਿਚਿ ਦਿਤਾ :-

ਆਪੇ ਪਟੀ ਕਲਮ ਆਪਿ ਉਪਰ ਲੇਖੁ ਭਿ ਤੂੰ॥

ਤਾਂ ਬਾਬੇ ਨਾਨਕ ਆਪਣੇ ਖਿਆਲ ਨਾਲ ਸਲੋਕ ਕਹਿਆ। ਤਬ ਉਨ ਸੇਖ ਬ੍ਰਿਹਮ ਦੇ ਮੁਰੀਦ ਲਕੜੀਆਂ ਪੀਰ ਦੇ ਲੰਗਰ ਨੂੰ ਚੁਣਦਾ ਥਾਂ ਉਨ ਸੁਣਿਆ ਥਾ। ਸੁਣਿ ਕੇ ਗੁਰੂ ਨਾਨਕ ਪਾਸਿ ਆਇਆ। ਆਇ ਕਰਿ ਦਸਤ ਪੰਜੇ ਲੈ ਦੁਆਇ ਸਲਾਮ ਕਰਿ ਬੈਠਾ। ਅਰਜ਼ ਕੀਤੋ, ਜਿ ਪੀਰ ਸਲਾਮਤੀ ਏਹ ਬੈਂਤ ਮੈਂ ਕੂੰ ਵਤ ਸੁਣਾਈਐ। ਤਾਂ ਗੁਰੂ ਨਾਨਕ ਧਿਆਨ ਨਾਲਿ ਆਖਿਉਸੁ, ਜੇ ਏ ਫਕੀਰ ਖੁਦਾਇ ਦੇ ਪਿਆਰੇ, ਆਪੇ ਪਟੀ ਹੈ ਆਪੇ ਕਲਮ ਹੈ ਆਪੇ ਲਿਖਣਹਾਰ ਹੈ। ਬਿਆ ਆਖਨ ਨੂੰ ਜੇ ਬੰਦਾ ਹੈ ਤਿਸ ਵਿਚਿ ਭੀ ਖੁਦਾਇ ਹੈ। ਅਰੁ ਕਲਮ ਜੋ ਬੰਦੇ ਦੇ ਬਾਬ ਲਿਖੀ ਹੈ। ਸੋ ਏਹੁ ਭੀ ਆਪੇ ਖੁਦਾਇ ਹੈ। ਹੋਰ ਦੂਜਾ ਜੋ ਜਾਣੀਏ ਸੋ ਕਿਆ ਕਰਿ ਜਾਣੀਏ ਜੋ ਏਹੁ ਖੁਦਾਇ ਹੈ ਇਹ ਬੰਦਾ ਹੈ। ਕਬੀਰ ਕਹਿਆ ਹੈ ਜਿ, ਖਾਲਕੁ ਖਲਕ ਵਿਚਿ ਖਾਲਕ ਪੂਰਿ ਰਹਿਆ ਸਭ ਠਾਂਈ ਰੇ ਕੋ ਜਾਨ ਨ ਭੂਲੇ ਭਾਈ। ਤਿਉਂ ਗੁਰੂ ਨਾਨਕ ਕਹਿਆ, ਹੈ ਆਪੇ ਸੇਵਕ ਹੈ ਆਪੇ ਸਾਹਬ ਹੈ। ਬਿਨਾ ਇਕਸ ਥੀਂ ਦੂਜਾ ਨਾਹੀਂ ਕੋਇ। ਜਹਾਂ ਕਹਾਂ ਏਕੋ ਹੈ। ਤਾਂ ਉਹ ਫਕੀਰ ਆਪਣੇ ਪੀਰ ਥੇ ਆਇਆ। ਆਇ ਕਰਿ ਆਖਿਉਸੁ ਜਿ ਪੀਰ ਸਲਾਮਤੀ। ਇਕ ਜੋ ਮੈਂ ਨਾਨਕ ਵੇਦੀ ਹਿੰਦੂ ਜੁ ਦੇਖਿਆ ਸੁ ਐਨਿ ਖੁਦਾਇ ਦੀ ਸੂਰਤਿ ਹੈ। ਅਲਹੁ ਪਛਾਤਾ ਹੈਸੁ। ਸੋਈ ਵੈ ਜਾਪੈ ਜਿਨਿ ਇਕੁ ਜਾਤਾ ਸੋ ਹਕ ਤਾਲਾ ਨੂੰ ਅਪੜਿਆ ਹੈ। ਤਬ ਪੀਰ ਕਹਿਆ, ਬਚਾ ਕਮਾਲ ਹਿੰਦੂ ਤੇ ਖੁਦਾਇ ਦੀ ਸੂਰਤਿ। ਤਾਂ ਕਮਾਲ ਕਹਿਆ, ਪੀਰ ਸਲਾਮਤੀ ਨਾਨਕ ਹਿੰਦੂ ਦੀ ਸੂਰਤਿ ਐਨ ਖੁਦਾਇ ਹੈ। ਤਬ ਸੇਖ ਬਿਰਾਹਮ ਪੀਰ ਕਹਿਆ, ਜੁ ਬਚਾ ਮੈਂ ਡਾ ਜਬਾਬ ਨਾਨਕ ਕੂ ਘਿਨਿਵੰਞੁ। ਜੋ ਇਸ ਜਬਾਬ ਦਾ ਸੁਆਲ ਦਿਤੋਸੁ। ਤਾਂ ਉਹ ਹਕ ਤਲਾਹ ਕੂ ਪਹੁਚਤਾ ਹੈ। ਜੋ ਨਾ ਦਿਤੋਸੁ ਤਾਂ ਸਭੋ ਝੂਠਾ ਹੈ। ਤਬ ਸੇਖ ਬਰਾਹਮ ਕਹਿਆ ਸਲੋਕ ਪੈਰਵੈਈ ਖੁਦਾਇ ਦੀ ਪੁਛੀਅਸੁ:-

ਇਕ ਸਾਹਿਬੁ ਦੁਇ ਹਦੀਂ। ਕੇਹੜਾ ਸੇਵੀਂ ਕੇਹੜਾ ਰਦੀਂ।

ਤਬ ਏਹ ਬੈਂਤ ਸੇਖ ਬਿਰਾਹਮ ਪਾਸੋਂ ਲੈ ਕਰ ਗੁਰੂ ਨਾਨਕ ਪਾਸਿ ਆਇਆ। ਉਹ ਸਾਹ ਕਮਾਲ ਮੁਰੀਦ ਸੇਖ ਬਿਰਾਹਮ ਦਾ ਨਾਨਕ ਪਾਸਿ ਆਇਆ। ਆਇ ਕਰਿ ਆਖਿਉਸੁ ਜਿ ਪੀਰ ਸਲਾਮਤੀ ਮੈਂਡੇ ਪੀਰ ਤੈਂਡੇ ਬੈਂਤ ਤੇ ਬੈਂਤ ਕੀਤਾ ਹੈ ਉਹਦਾ ਜਬਾਬ ਦਾ ਸੁਆਲ ਮੈ ਕੂ ਮਿਲੇ। ਤਾਂ ਗੁਰੂ ਨਾਨਕ ਕਹਿਆ, ਜਿ ਆਖਿ ਡਿਖਾਂ। ਕਿਆ ਉਨ ਖੁਦਾਇ ਦੇ ਪਿਆਰੇ ਜਬਾਬੁ ਮੰਗਿਆ ਹੈਸੁ। ਤਾਂ ਉਨ ਖਾਦਮ ਬੈਂਤ ਆਖਿ ਸੁਣਾਇਆ। ਤਾਂ ਗੁਰੂ ਨਾਨਕ ਬੈਂਤ ਦਾ ਸੁਆਲ ਆਖਿਆ ਸਰੀਅਤ ਮੈਂ, ਉਪਰ ਸਲੋਕ ਦਾ ਜਬਾਬ :-

ਹਿਕਾ ਸਾਹਿਬ ਹਿਕਾ ਹਦੂਦਾ। ਹਿਕੋ ਸੇਵ ਦੂਜੇ ਕੂ ਰੱਦਾ।

ਇਹ ਸਲੋਕ ਜਬਾਬ ਦਾ, ਸੁਆਲ ਗੁਰੂ ਨਾਨਕ ਪਾਸੋਂ ਉਹ ਮੁਰੀਦ ਬਿਰਾਹਮ ਬਾਲੇ ਰਾਜੇ ਕਾ ਸੇਖ ਬਿਰਾਹਮ ਪਾਸਿ ਆਇਆ। ਆਇ ਕਰਿ ਜਾ ਏਹ ਬੈਂਤ ਪੜਿਉਸੁ ਤਾਂ ਸੇਖ ਬਿਰਾਹਮ ਸੁਣਿ ਕਰਿ ਖੁਸੀ ਹੋਇਆ। ਤਾਂ ਮੁਰੀਦ ਕੋ ਆਖਿਉਸੁ, ਜੁ ਬਚਾ ਕੁਝ ਸਮਝਿਉ ਕਿ ਨਾਹੀਂ, ਬਚਾ ਇਸ ਵਿਚਿ ਬਹੁਤ ਅਜਮਤ ਹੈ। ਤਾਂ ਮੁਰੀਦ ਕਹਿਆ, ਪੀਰ ਸਲਾਮਤੀ ਤੈਨੂੰ ਰੋਸ਼ਨ ਹੈ, ਜਿਉਂ ਹੈ ਤਿਉਂ ਹੈ। ਤਾਂ ਪੀਰ ਆਖਿਆ, ਜਿ ਬਚਾ ਜਿਨਾਂ ਇਕ ਖੁਦਾਇ ਬੁਝਿਆ ਹੈ ਸੋ ਹਿਕ ਕੂ ਪਹਤੇ ਹੈਨਿ। ਪਣੁ ਬਚਾ ਮੈਂ ਭੀ ਘਿਨਿ ਜੁਲਾਉ ਥਾਉ। ਮੈਂ ਉਹਦਾ ਦੀਦਾਰੁ ਕਰੀ। ਮੁਰੀਦ ਕਹਿਆ, ਪੀਰ ਸਲਾਮਤਿ ਭਲਾ ਥੀਵੈ। ਤਾਂ ਪੀਰ ਸੁਖਵਾਸਣ ਅਸਵਾਰ ਹੋਇ ਚਲਿਆ। ਉਸ ਮੁਰੀਦ ਕੂ ਅਗੇ ਕਰਦੋਂ ਚਲਿਆ। ਜਿਥੇ ਗੁਰੂ ਨਾਨਕ ਆਹਾ ਤਿਥਾਉਂ ਆਇਆ। ਪੀਰ ਆਂਵਦੇ ਹੀ ਕਹਿਆ, ਸੁਖਵਾਸਣਹੁ ਉਤਾਰਿ ਕਰਿ ਆਖਿਆਸੁ। ਸਲੋਕ ਸੇਖ ਕਹਿਆ :-

ਯਾਰ ਸਲਾਮਾ ਲੇਖੁ ਬਰਾ ਖੁਦਾਈ ਸਚੁ ਚਉ।

ਗੁਰੂ ਨਾਨਕ ਬੋਲਿਆ :-

ਡਖਣਾ ਸਚੁ ਅਲਾਈ ਸੇਖ ਦਰਗਹ ਸੋਹਨਿ ਸਚੀਆਂ।

(ਇਹ ਗੁਰੂ ਗਰੰਥ ਸਾਹਿਬ ਵਿਚ ਨਹੀਂ ਹੈ)

ਸੁਲਾਮਾਲੇਕਮ ਨਾਨਕ ਵੇਦੀ ਖੁਦਾਇ ਕੇ ਪਿਆਰੇ। ਤਾਂ ਗੁਰੂ ਨਾਨਕ ਕਹਿਆ, ਪੀਰ ਜੀਉ ਸਾਲਾਮਾਲੇਖੁ। ਪੀਰ ਜੀ ਆਈਐ ਜੀ ਸਰਫਰਾਜੀ ਹੋਈ ਜੀ, ਤੁਸੀਂ ਗਰੀਬ ਨਿਵਾਜ ਹੋਹੁ ਜੀਉ। ਅਸੀਂ ਜੀਵੇ ਦੀਦਾਰੁ ਪੀਰ ਦਾ ਹੋਇਆ। ਉਦੂ ਉਦੂ ਵਲਹੁ ਉਠਿ ਕਰਿ ਗਲਿ ਮਿਲੈ ਬਹੁਤ ਭਾਉ ਕਰਿ।....

ਮਹਲ ਕੁਚਜੀ ਮੜਵੜੀ ਕਾਲੀ ਮਨਹੁ ਕਸੁਧ॥
ਜੇ ਗੁਣ ਹੋਵਨਿ ਤਾ ਪਿਰੁ ਰਵੈ ਨਾਨਕ ਅਵਗੁਣ ਮੁੰਧ॥

(ਸਲੋਕ ਮਹਲਾ ਪੰਨਾ ੧੦੮੮)

ਸੇਖ ਬਿਰਾਹਮ ਕਹਿਆ ਬੈਂਤੁ। ਖੁਦਾਇ ਦੀ ਖਬਰ ਦਾ ਸੁਆਲ ਕੀਤੋਸੁ :-

ਕਵਣੁ ਸੁ ਅਖਰੁ ਕਵਣੁ ਗੁਣੁ ਕਵਣੁ ਸੁ ਮਣੀਆ ਮੰਤੁ॥
ਕਵਣੁ ਸੁ ਵੇਸੋ ਹਉ ਕਰੀ ਜਿਤੁ ਵਸਿ ਆਵੈ ਕੰਤੁ॥
ਤਾਂ ਗੁਰੂ ਨਾਨਕ ਸਰੀਅਤ ਵਿਚਿ ਬੈਂਤੁ ਕਹਿਆ॥ ਸਲੋਕ॥
ਨਿਵਣੁ ਸੁ ਅਖਰੁ ਖਵਣੁ ਗੁਣੁ ਜਿਹਬਾ ਮਣੀਆ ਮੰਤੁ॥
ਏ ਤ੍ਰੈ ਭੈਣੇ ਵੇਸ ਕਰਿ ਤਾਂ ਵਸਿ ਆਵੀ ਕੰਤੁ॥੧॥

(ਗੁਰੂ ਗਰੰਥ ਸਾਹਿਬ ਵਿਚ ਇਹ ਦੋਵੇਂ ਸਲੋਕ ਸ਼ੇਖ ਫ਼ਰੀਦ ਦੇ ਦਸੇ ਹਨ ਵੇਖੋ ਪੰਨਾ ੧੩੮੪)

ਤਾਂ ਸੇਖਿ ਕਹਿਆ, ਨਾਨਕ ਜੀ ਨਬੇੜਾ ਕਰਿ ਕੈ ਫਿਰਿ ਰੌਲਾ ਪਾਇਉ। ਕਹੈ ਸੇਵਾ ਪਿਛੇ ਨਜਰਿ ਕਿ ਨਜਰਿ ਪਿਛੇ ਸੇਵਾ ਹੈ। ਤਾਂ ਗੁਰੂ ਨਾਨਕ ਫੇਰਿ ਸਰੀਅਤ ਵਿਚਿ ਬੈਂਤੁ ਕਹਿਆ ਸਲੋਕ ਜਿ :-

ਸੇਵਾ ਕਰੇ ਜੁ ਕੰਤ ਕੀ ਕੰਤੁ ਤਿਸੀ ਕਾ ਹੋਇ॥
ਗਰਬੀ ਕੰਤੁ ਨ ਪਾਈਐ ਜੇ ਖਰੀ ਸੁਆਲਿਉ ਹੋਇ॥

ਤਾਂ ਸੇਖ ਬਿਰਾਹਮ ਗੁਰੂ ਦਿਆਂ ਕਦਮਾਂ ਨੂੰ ਹਥਿ ਲਾਇ ਕਰਿ ਆਪਣੇ ਮਥੇ ਲਾਇਆ।

ਆਖਿਉਸੁ ਜੋ ਵਾਹੁ ਨਾਨਕ ਵਾਹੁ ਵਾਹੁ ਨਾਨਕ, ਜਿਨਾਂ ਖੁਦਾਇ ਦੇ ਰਾਹ ਦੀ ਖਬਰ ਸਚੀ ਦਿਤੀਆਸੁ, ਕੁਛ ਖੁਦਾਇ ਦੇ ਰਾਹੇ ਦੀ ਖਬਰ ਹੋਈ ਕਰਮ ਖੁਦਾਇ ਦਾ ਹੋਇਆ, ਅਸੀਂ ਜੀਵੇ ਜੁ ਬੰਦਾ ਖੁਦਾਇ ਦਾ ਮਿਲਿਆ, ਖੁਦਾਇ ਦਾ ਮਹਲੀ ਮਿਲਿਆ ਜਾਣ ਖੁਦਾਇ ਮਿਲਿਆ। ਅਜੁ ਖੁਦਾਇ ਦੇ ਮਿਲਣੇ ਵਿਚਿ ਸਕੁ ਕੁਝ ਨਾਹੀਂ। ਪਰੁ ਜੀ ਇਕ ਗੁਸਤਾਕੀ ਪਉਂਦੀ ਹੈ ਜੁ ਖੁਦਾਇ ਦੀਆਂ ਬਹੁਤ ਗਲਾਂ ਪੁਛੀਆਂ ਹੈਨਿ। ਜੋ ਖੁਦਾਇ ਦੇ ਨਾਵੇਂ ਦੀਆਂ ਗਲਾਂ ਕੀਚਨਿ ਅਤੇ ਹੋਰ ਹੋਰੁ ਗਲਾਂ ਖੁਦਾਇ ਥੀਂ ਨ ਦੇਵੇ ਕਰਨੀਆਂ। ਤਾਂ ਗੁਰੂ ਨਾਨਕ ਸਰੀਅਤਿ ਵਿਚਿ ਬੈਂਤ ਕਹਿਆ, ਸਲੋਕ ਜਿ:-

ਰੁਪੈ ਕਾਮੈ ਦੋਸਤੀ ਭੁਖੈ ਸਾਦੈ ਗੰਢੁ॥
ਲਬੈ ਮਾਲੈ ਘੁਲਿ ਮਿਲਿ ਮਿਚਲਿ ਊਂਘੈ ਸਉੜਿ ਪਲੰਘੁ॥

[ਸਲੋਕ ਮਹਲਾ ੧ ॥ ਮਲਾਰ ਕੀ ਵਾਰ ॥ ੨੩॥ (ਪੰਨਾ ੧੨੮੮)]

ਸੇਖ ਆਖਿਆ, ਜੇ ਅਰਜ ਕੀਤਾ ਜੋ ਕੁਛੁ ਲੋੜਦਾ ਹੈ ਸੋ ਤੈ ਥਾਵਹੁ ਪਾਈਦਾ ਹੈ। ਪਰ ਭੀ ਹਿਕ ਬਿਆ ਗਲ ਹੈ ਜੋ ਹੁਕਮ ਥੀਵੈ ਤਾਂ ਪੁਛਾਂ ਹੈ। ਤਾਂ ਗੁਰੂ ਨਾਨਕ ਕਹਿਆ, ਕਹੀਯੇ ਜੀ ਸੇਖ ਜੀ। ਖੁਦਾਇ ਦੀਆਂ ਗਲਾਂ ਨੂੰ ਮੁਲਾਹਜਾ ਨਹੀਂ ਚਾਹੀਦਾ, ਨਿਸੰਗ ਕਹੀਦੀਆਂ ਹੈਨਿ ਅਤੇ ਜੇ ਕੋਈ ਅਗੋਂ ਬੁਰਾ ਮੰਨਦਾ ਹੈ ਤਾਂ ਉਹ ਬੰਦਾ ਖੁਦਾਇ ਦਾ ਨਾਹੀ, ਤੁਸੀਂ ਨਿਸੰਗ ਆਖੋ। ਤਾਂ ਸੇਖ ਬਿਰਾਹਮ ਕਹਿਆ, ਸੁਆਲ ਖੁਦਾਇ ਦਾ ਕੀਤਾ ਸੋ ਖੋਜਣੇ ਦਾ। ਜਿ ਨਾਨਕ ਦਰਵੇਸ ਡਿਖਾ :-

ਅਛਲ ਛਲਾਈ ਨਹ ਛਲੈ ਨਹ ਘਾਉ ਕਟਾਰਾ ਕਰ ਸਕੈ॥

[ਸਿਰੀ ਰਾਗ ਮਹਲਾ ੧ ॥ ੩੨॥ (੨੫)]

ਤਾਂ ਸੇਖ ਬਰਾਹਮ ਗੁਰੂ ਨਾਨਕ ਨੂੰ ਖੜੇ ਹੋਇ ਕਰਿ ਤਜੀਮ ਕੀਤੀ। ਜੁ ਜੀ ਤੂੰ ਖੁਦਾਇ ਨੂੰ ਮਿਲਿਆ ਹੈਂ ਅਤੇ ਅਸਾਨੂੰ ਭੀ ਤੂੰ ਮਿਹਰਵਾਨ ਹੋਇ ਜੁ ਅਸਾਂ ਭੀ ਖੁਦਾਇ ਯਾਦਿ ਆਵੈ। ਤਾਂ ਸੇਖ ਆਖਿਆ, ਨਾਨਕ ਪੀਰ ਜੀ ਤੂੰ ਬਾਤਾ ਖੁਦਾਇ ਦੀਆ ਕਰਦਾ ਹੈਂ। ਸੋ ਖੁਦਾਇ ਤੈਂ ਵਿਚਿ ਬੈਠਾ ਬਾਤਾਂ ਕਰਦਾ ਹੈ ਕਿ ਤੂੰ ਖੁਦਾਇ ਹੈਂ ਕਿ ਖੁਦਾਇ ਵਿਚਿ ਬਾਤਾ ਕਰਦਾ ਹੈਂ। ਡਿਖਾ ਏਹ ਬਾਤ ਤੂੰ ਮੈ ਕੂ ਦਸਿ। ਤਾਂ ਗੁਰੂ ਨਾਨਕ ਕਹਿਆ, ਸੇਖ ਜੀ ਏਹੁ ਬੰਦਾ ਹੈ। ਏਸ ਬੰਦੇ ਨੂੰ ਪਹਿਲਾ ਖੁਦਾਇ ਦਾ ਕਰਮ ਹੈ। ਤਾਂ ਪਿਛੇ ਸਬਦੁ ਹੈ। ਸੇਖ ਜੀ ਸੁਰਤਿ ਹੋਇ। ਤਾਂ ਫਿਰਿ ਲੋਇ ਹੈ। ਏਤੁ ਲੋਇ ਖੁਦਾਇ ਵਿਛਾਵਣੇ ਵਿਛਾਇਦਾ ਹੈ। ਤਾਂ ਸੇਖ ਜੀ ਏਸੁ ਵਿਚਿ ਬੈਠਾ ਸੁਰਤਿ ਦੇ ਘਰਿ ਬਾਤਾਂ ਕਰਦਾ ਹੈ। ਤਾਂ ਸੇਖ ਕਹਿਆ, ਨਾਨਕ ਪੀਰ ਮੇਰੇ ਘਰਿ ਚਲੀਐ। ਤਾਂ ਗੁਰੂ ਨਾਨਕ ਕਹਿਆ, ਪੀਰ ਜੀ ਅਜੈ ਤੈਨੂੰ ਘਰਿ ਦਸਿਨ ਆਇਆ ਹਾਂ। ਪਰ ਤੂੰ ਮੁਕਤਾ ਹੋਇਆ। ਤੈਨੂੰ ਪੀਰ ਮਿਲੇ ਦਾ ਫਲੁ ਹੋਇਆ। ਤਾਂ ਸੇਖ ਬਿਰਾਹਮ ਆਖਿਆ, ਜੁ ਏ ਨਾਨਕ ਹੋ ਨਾਨਕ ਵਾਹੁ ਨਾਨਕ ਵਾਹੁ ਖੁਦਾਇ ਜਿਨਿ ਤੂੰ ਨਿਵਾਜਿਆ ਹੈਂ। ਬੋਲ ਵਾਹਗੁਰੂ। ਤਾਂ ਅਰਜ ਕੀਤੀ ਸੇਖ ਬਿਰਾਹਮ ਜੀ ਨਾਨਕ ਜੀ ਹਿਕ ਬਿਆ ਭੀ ਅਰਜੁ ਹੈ ਜਿ ਜੀ ਹੁਕਮ ਥੀਵੈ ਤਾਂ ਆਖਾਂ। ਤਾਂ ਗੁਰੂ ਨਾਨਕ ਕਹਿਆ, ਜਿ ਹਾਂ ਸੇਖ ਜੀ ਕਹੀਐ ਜਿ ਤੇਰੇ ਜੀ ਹੈ। ਤਾਂ ਸੇਖ ਬਿਰਹਾਮ ਕਹਿਆ, ਜੋ ਨਾਨਕ ਜੀ ਹਿਕ ਖੁਦਾਇ ਦੀ ਵਾਰ ਥੀਵੈ ਤਾਂ ਅਸੀਂ ਨਿਹਾਲ ਥੀਵਾਂਗੇ। ਖੁਦਾਇ ਦੀ ਸੁਣਾਈਐ। ਤਾਂ ਗੁਰੂ ਨਾਨਕ ਮਨ ਕਾਮਨਾ ਸਿਧਿ ਜੁ ਕਿਛ ਕੋਈ ਬਾਛਨਾ ਕਰਿ ਮੰਗ, ਸੋ ਗੁਰੂ

ਨਾਨਕ ਪੂਰੀ ਕਰੈ। ਤਾਂ ਗੁਰੂ ਨਾਨਕ ਵਾਰ ਖੁਦਾਇ ਦੀ ਕਹਦਾ ਹੈ। ਕਿਆ ਕਹਦਾ ਹੈ ਤਾਂ ਗੁਰੂ ਨਾਨਕ ਆਸਾ ਕੀ ਵਾਰ ਕੀਤੀ :-

ਬਲਿਹਾਰੀ ਗੁਰ ਆਪਣੇ ਦਿਉਹਾੜੀ ਸਦ ਵਾਰ॥

[ਸਲੋਕ ਮਹਲਾ ੧ ॥ ਵਾਰ ਆਸਾ ॥ ੧॥ (ਪੰਨਾ ੪੬੨)]

ਤਾਂ ਸੇਖ ਬਿਰਾਹਮ ਕਹਿਆ, ਤੂੰ ਮੇਰਾ ਪੀਰ ਹੈਂ ਅਤੇ ਮੈਂ ਤੇਰਾ ਮੁਰੀਦ ਹਾਂ। ਸੇਖ ਬਹੁਤ ਤਬਾਜਾ ਕੀਤੀਸੁ। ਤਾਂ ਗੁਰੂ ਨਾਨਕ ਸੇਖ ਪਾਸੋਂ ਵਿਦਾ ਹੋਇ ਗੋਸਟਿ ਪੂਰੀ ਹੋਈ।

## ਗੁਰੂ ਅੰਗਦ ਦੀ ਵਾਰਤਾ

ਤਾਂ ਗੁਰੂ ਨਾਨਕ ਅਤੇ ਬਾਲਾ ਤਲਵੰਡੀ ਆਏ। ਅਗੇ ਚਾਚਾ ਲਾਲੂ ਚੰਬੜਿਆ। ਆਖੇ ਭਾਈ ਕਾਲੂ ਚਲਿ ਗਇਆ। ਅਤੇ ਭਾਬੀ ਭੀ ਚਲਿ ਗਈ। ਤੂੰ ਮੇਰੀ ਬਾਂਹਿ ਹੈਂ, ਜੋ ਤੂੰ ਆਖੇਂ ਸੋ ਮੈਂ ਮੰਨਾ। ਤਾਂ ਗੁਰੂ ਨਾਨਕ ਕਹਿਆ, ਚਾਚਾ ਲਾਲੂ ਅਸਾਂ ਭੀ ਜਾਵਣਾ, ਰਹਣਾ ਨਾਹੀਂ। ਤਾਂ ਲਾਲੂ ਵੇਦੀ ਕਹਿਆ, ਭਲਾ ਜੀ ਜੋ ਤੇਰੇ ਮਨਿ ਆਵੇ ਸਾਈ ਅਸਾਂ ਮੰਨਣੀ। ਤਾਂ ਗੁਰੂ ਨਾਨਕ ਪੰਦ੍ਰਾ ਦਿਨ ਤਲਵੰਡੀ ਰਹਿਆ।

ਫੇਰਿ ਪਖੋ ਕੇ ਆਇਆ ਨਾਲੇ ਬਾਲਾ ਆਹਾ। ਜਾਂ ਰਹਣਿ ਲਗੇ ਤਾਂ ਇਕ ਦਿਨ ਮਾਤਾ ਚੋਣੀ ਆਖਿਆ, ਭਾਈ ਬਾਲਾ ਤੂੰ ਹੁਣਿ ਤਪੇ ਨੋ ਟਿਕਣ ਦੇਹਿ। ਬਹੁਤੇਰਾ ਲੈ ਫਿਰਿਆ ਹੈਂ, ਹੁਣਿ ਤਾਂ ਕੋਈ ਦਿਨ ਅਸਾਂ ਪਾਸਿ ਰਹਣ ਦੇਹ। ਤਾਂ ਬਾਲੇ ਆਖਿਆ, ਜੀ ਹੁਣਿ ਮੈਨੂੰ ਵਿਦਾ ਦੇਹੁ। ਤਾਂ ਗੁਰੂ ਨਾਨਕ ਕਹਿਆ, ਭਲਾ ਭਾਈ ਬਾਲਾ ਜਿਥੇ ਰਹੇਂਗਾ ਤਿਥੇ ਨਾਲੇ ਹੈਂਗਾ। ਤਾਂ ਬਾਲੇ ਫੇਰਿ ਆਖਿਆ, ਜੀ ਚਲਣ ਰਹਣੁ ਕਰਤਾਰੁ ਗੋਚਰਾ ਹੈ ਪਰੁ ਜੀ ਪਿਛੇ ਤੁਸਾਡੇ ਕਉਣ ਹੋਸੀ। ਤਾਂ ਗੁਰੂ ਨਾਨਕ ਕਹਿਆ, ਭਾਈ ਬਾਲਾ ਅਸਾਡੇ ਪਿਛੇ ਇਕ ਲਹਣਾ ਖਤਰੇਟਾਂ ਫੇਰੂ ਤ੍ਰਿਹਣੇ ਦਾ ਪੁਤ ਅਸਾਨੂੰ ਮਿਲੇਗਾ। ਉਹ ਪਿਛੇ ਅਸਾਡੇ ਬਹੇਗਾ। ਤਾਂ ਫੇਰਿ ਬਾਲੇ ਪੁਛਿਆ, ਜੀ ਉਹ ਭੀ ਕੁਛ ਚੰਗਾ ਹੋਵੇਗਾ। ਤਾਂ ਗੁਰੂ ਨਾਨਕ ਕਹਿਆ, ਸੁਣ ਭਾਈ ਬਾਲਾ ਉਹ ਭੀ ਅਸਾ ਜੇਹਾ ਹੋਵੇਗਾ। ਤਾਂ ਫੇਰਿ ਬਾਲੇ ਪੁਛਿਆ, ਜੀ ਅਤੇ ਸਿਰੀ ਚੰਦ ਦੀ ਕਿਆ ਖਬਰਿ। ਤਾਂ ਗੁਰੂ ਨਾਨਕ ਕਹਿਆ, ਭਾਈ ਬਾਲਾ ਰੋਟੀ ਅਤੇ ਕਪੜੇ ਦੀ ਕਮੀ ਨਾ ਹੋਵੇਗੀ ਪਿਛੇ ਲਗਾ ਫਿਰਸੀ, ਅਤੇ ਉਹ ਵਸਤੁ ਲਹਣੇ ਦੀ ਹੈ। ਤਾਂ ਫੇਰਿ ਬਾਲੇ ਵਿਦਾ ਲੀਤੀ ਤਲਵੰਡੀ ਆਇਆ।

ਤਾਂ ਸੁਣ ਗੁਰੂ ਜੀ ਉਹ ਗੁਰੂ ਨਾਨਕ ਹੈ। ਤਉ ਅਤੇ ਗੁਰੂ ਨਾਨਕ ਵਿਚਿ ਭੇਦ ਭਿੰਨੁ ਕੁਛ ਨਾਹੀਂ ਅਤੇ ਗੁਰੂ ਜੀ ਇਥੋਂ ਤੋੜੀ ਮੈਨੂੰ ਖ਼ਬਰ ਆਹੀ ਜੋ ਮੈਂ ਆਪਣੀ ਅਖੀਂ ਡਿਠਾ ਹੈ ਸੋ ਮੈਂ ਲਿਖਾਇਆ ਹੈ ਅਤੇ ਹੋਰੁ ਪਿਛੇ ਦੀ ਸਾਰ ਮੈਂ ਨਾਹੀਂ ਜਾਣਦਾ। ਤਾਂ ਗੁਰੂ ਅੰਗਦ ਆਖਿਆ, ਭਾਈ ਬਾਲਾ ਤਉ ਅਸਾਂ ਨੂੰ ਗੁਰੂ ਨਾਨਕ ਦਾ ਦਰਸਨੁ ਕਰਵਾਇਆ। ਕਰਤਾਰ ਤੇਰੇ ਉਪਰ ਬਹੁਤ ਮਿਹਰਵਾਨ ਹੈ। ਤਾਂ ਬਾਲੇ ਆਖਿਆ, ਜੀ ਮੈਥੋਂ ਤਾਂ ਸਭੋ ਹਕੀਕਤ ਲੀਤੀਅਉ ਪਰ ਤੂੰ ਆਪਣੀ ਹਕੀਕਤ ਦੇਹ, ਤੁਧੁ ਨਾਲਿ ਕਿਉਂ ਕਰਿ ਹੋਈ। ਤਾਂ ਗੁਰੂ ਅੰਗਦ ਆਖਿਆ ਲੈ ਭਾਈ ਬਾਲਾ ਅਸਾਡੀ ਹਕੀਕਤ। ਅਸਾਂ ਨਾਲਿ ਇਉਂ ਹੋਈ ਜੋ ਅਸੀਂ ਕਾਂਗੜੇ ਚਲੇ ਆਹੇ ਸਮੇਤ ਟਬਰ ਦੇਵੀ ਪਰਸਨ। ਅਸਾਂ ਅਗੋ ਸੁਣਿਆ ਆਹਾ ਜੋ ਇਕ ਨਾਨਕ ਵੇਦੀ ਖਤ੍ਰੀ ਤਪਾ ਹੋਇਆ ਹੈ। ਅਸਾਂ ਆਖਿਆ, ਜੋ ਆਏ ਆਹੇ ਤਾਂ ਉਸ ਦਾ ਭੀ ਦਰਸਨ ਕਰਿ ਜਾਵੀਏ। ਤਾਂ ਅਸਾਂ ਜਾਇ ਗੁਰੂ ਨਾਨਕ ਦਾ ਦਰਸਨੁ ਕੀਤਾ। ਜਾਂ ਅਸਾਂ ਦਰਸਨੁ ਕੀਤਾ ਤਾਂ ਅਸਾਡਾ ਰੋਮੁ ਰੋਮੁ

ਸੀਤਲੁ ਹੋਇ ਗਇਆ। ਤਾਂ ਅਸਾਨੂੰ ਗੁਰੂ ਨਾਨਕ ਪੁਛਿਆ, ਭਾਈ ਤੇਰਾ ਨਾਉਂ ਕਿਆ ਹੈ, ਭਾਈ ਸਿਖਾ ਤੁਸੀਂ ਕਿਥੋਂ ਹੋ। ਅਸਾਂ ਆਖਿਆ, ਜੰਗਲ ਦੇ ਗਿਰਾਉ ਆਹੇ ਅਤੇ ਨਾਉ ਲਹਣਾ ਹੈ। ਤਾਂ ਗੁਰੂ ਨਾਨਕ ਕਹਿਆ, ਤੁਸੀਂ ਹੋਂਦੇ ਕਉਣ ਹੋ। ਤਾਂ ਆਖਿਆ, ਜੀ ਖਤ੍ਰੀ ਤ੍ਰਿਹੁਣ ਹੋਂਦੇ ਆਹੇ ਅਤੇ ਜਾਤ੍ਰਾ ਦੇਵੀ ਦੀ ਚਲੇ ਆਹੇ। ਤਾਂ ਗੁਰੂ ਨਾਨਕ ਕਹਿਆ, ਭਲਾ ਭਾਈ ਲਹਿਣਿਆ ਜਾਹਿ ਦੇਵੀ ਪਰਸਿ ਆਵੋ। ਤਾਂ ਫੇਰਿ ਆਖਿਆ ਜੀ ਹੁਣਿ ਅਸਾਡਾ ਜਾਵਣਾ ਰਹਿਆ। ਜਿਤੁ ਵਾਸਤੇ ਉਥੇ ਜਾਂਦੇ ਆਹੇ ਸੋ ਇਥੇ ਹੀ ਕੰਮ ਪੂਰਾ ਹੋਇਆ। ਤਾਂ ਗੁਰੂ ਨਾਨਕ ਕਹਿਆ, ਸੁਣਿ ਭਾਈ ਲਹਿਣਿਆ ਤਉ ਪਾਸੋਂ ਕੁਛ ਲਹਿਣੀਆ ਸੋ ਲੈਸੀ। ਤਾਂ ਭਾਈ ਜਾਂ ਮੈਂ ਆਪਣਾ ਵਖਤੁ ਦੇਖਾਂ ਤਾਂ ਮੇਰੇ ਜਿਤਨੇ ਬੰਧਨ ਆਹੇ ਸਰੀਰ ਦੇ ਸਭ ਤੁਟਿ ਗਏ ਅਤੇ ਜੈ ਮੈਂ ਪਾਸੋਂ ਦੂਰਿ ਹੋਵਨਾ ਹਾਂ ਤਾਂ ਮੇਰੇ ਪ੍ਰਾਨ ਹ੍ਰਿਤੁ ਹੋਇ ਜਾਵਨਿ। ਤਾਂ ਫੇਰਿ ਗੁਰੂ ਨਾਨਕ ਕਹਿਆ, ਜਾਹਿ ਭਾਈ ਲਹਣਾ ਹੁਣਿ ਤੂੰ ਆਪਣੇ ਘਰਿ ਜਾਇ ਅਤੇ ਕਬੀਲੇ ਨੂੰ ਲੈ ਜਾਹਿ। ਤਾਂ ਮੈਂ ਜਾਵਾਂ ਨਾਹੀਂ। ਤਾਂ ਭਾਈ ਬਾਲਾ ਇਉ ਅਸਾਂ ਨਾਲਿ ਹੋਈ। ਤਾਂ ਬਾਲੇ ਆਖਿਆ, ਗੁਰੂ ਨਾਨਕ ਅਤੇ ਤਉ ਵਿਚ ਭਿੰਨ ਭੇਦੁ ਕੁਛ ਨਾਹੀਂ ਅਤੇ ਗੁਰੂ ਨਾਨਕ ਮੈਥੋਂ ਪੜਦਾ ਕੋਈ ਨਾ ਆਹਾ ਰਖਦਾ। ਅਤੇ ਤੁਸਾਂ ਜੋ ਪੜਦਾ ਰਖਿਆ। ਤਾਂ ਗੁਰੂ ਅੰਗਦ ਕਹਿਆ, ਭਾਈ ਬਾਲਾ ਜੋ ਤੁਸਾਂ ਪਾਸੋਂ ਅਸਾਂ ਪੜਦਾ ਰਖਿਆ ਹੈ ਸੋ ਤੁਸੀਂ ਜਾਹਰ ਕਰੋ। ਤਾਂ ਫੇਰਿ ਬਾਲੇ ਆਖਿਆ ਜੀ, ਜਿਤੁ ਸੰਜੋਗ ਤੁਸਾਡਾ ਨਾਉਂ ਗੁਰੂ ਨਾਨਕ ਅੰਗਦੁ ਰਖਿਆ ਹੈ ਸੋ ਮੈਨੂੰ ਤੁਸੀਂ ਆਖਿ ਸੁਣਾਵੋ। ਤਾਂ ਗੁਰੂ ਅੰਗਦ ਆਪਣੇ ਜੀ ਵਿਚਿ ਸਮਝਿਆ, ਜੇ ਏਹੁ ਪੂਰਨ ਪੁਰਖ ਹੋ ਅਤੇ ਇਸਿ ਪਾਸੋਂ ਪਟ ਰਖਣਾ ਭਲਾ ਨਾਹੀਂ। ਏਹੁ ਗੁਰੂ ਨਾਨਕ ਨਾਲ ਰਹਿਆ ਹੈ। ਤਾਂ ਗੁਰੂ ਅੰਗਦ ਕਹਿਆ, ਭਾਈ ਬਾਲਾ ਮੈਂ ਤੈਨੂੰ ਗੁਰੂ ਨਾਨਕ ਜਾਣਦਾ ਹਾਂ। ਅਤੇ ਅਸਾਨੂੰ ਜੋ ਗੁਰੂ ਨਾਨਕ ਜਾਹਰ ਕੀਤਾ ਏਹ ਭੀ ਹਿਕ ਸੈਸਾਰ ਵਿਚ ਸੁਹਰਤ ਹੈ। ਅਤੇ ਅਸਾਨੂੰ ਜੋ ਜੋ ਗੁਪਤ ਰਖਿਅਉਸ ਸੋ ਅਸੀਂ ਜਾਣਦੇ ਆਹੇ। ਜੋ ਤੁਸਾ ਉਪਰਿ ਗੁਰੂ ਨਾਨਕ ਦੀ ਬਹੁਤ ਹਦ ਥੀ ਖੁਸੀ ਆਹੀ। ਤਾਂ ਫੇਰਿ ਬਾਲੇ ਆਖਿਆ, ਜੀ ਹੁਣਿ ਤੁਸੀਂ ਹੋਰਨੇ ਗਲੇ ਨ ਪਵੋ। ਤੁਸੀਂ ਉਹਾ ਮੇਰੀ ਨਿਸਾ ਕਰੋ ਜਿਤੁ ਸਬਬ ਤੁਸਾਡਾ ਨਾਉਂ ਅੰਗਦ ਰਖਿਆ। ਤਾਂ ਗੁਰੂ ਅੰਗਦ ਕਹਿਆ, ਭਾਈ ਬਾਲਾ ਇਕ ਦਿਨ ਮੈਂ ਬਾਹਰੋਂ ਗਾਇੰ ਦੇ ਵਾਸਤੇ ਘਾਹ ਦਾ ਬੀਡਾ ਧੋਇ ਕਰਿ ਬਧਾ ਅਤੇ ਸਿਰ ਤੇ ਚਾਇ ਲੈ ਆਇਆ ਆਹਾ। ਅਗੇ ਮਾਤਾ ਗੁਰੂ ਨਾਨਕ ਪਾਸ ਬੈਠੀ ਆਹੀ, ਮੇਰੇ ਕਪੜਿਆ ਦੇ ਮੈਲੀਆਂ ਛਿਟਾ ਪਈਆਂ ਆਹੀਆਂ। ਤਾਂ ਮਾਤਾ ਚੋਣੀ ਗੁਰੂ ਨਾਨਕ ਨੂੰ ਆਖਿਆ ਤਪਾ ਜੀ ਕੁਛੁ ਦਯੁ ਦਾ ਭਉ ਕਰਿ, ਅਹਿ ਭੀ ਖਤ੍ਰੀ ਦਾ ਪੁਤਰ ਹੈ। ਤਾਂ ਗੁਰੂ ਨਾਨਕ ਬਚਨੁ ਕੀਤਾ, ਮੂਲੇ ਧੀਏ ਏਹ ਛਿਟਾ ਨਾਹੀਂ ਏਹੁ ਦਰਗਾਹ ਦਾ ਕੁੰਗੂ ਹੈ। ਤਾਂ ਇਉਂ ਭਾਈ ਬਾਲਾ ਮੇਰਾ ਨਾਉਂ ਅੰਗਦ ਰਖਿਆ ਤਾਂ ਫੇਰਿ ਬਾਲੇ ਆਖਿਆ, ਜੀ ਗੁਰੂ ਹੋਇ ਕਰਿ ਇਤਨਾ ਵਲਿ ਸਿਖਾ ਪਾਸੋਂ ਕਰੋ ਅਤੇ ਅਕੇ ਤਾ ਆਖੋ ਤੁਸੀਂ ਸਿਖ ਨਾਹੀਂ। ਤਾਂ ਫੇਰਿ ਗੁਰੂ ਅੰਗਦ ਬੋਲਿਆ, ਸੁਣਿ ਭਾਈ ਬਾਲਾ ਇਕ ਦਿਨ ਮਾਤਾ ਚੋਣੀ ਦੁਹਾਂ ਪੁਤ੍ਰਾਂ ਨੂੰ ਲੈ ਕਰਿ ਗੁਰੂ ਨਾਨਕ ਪਾਸਿ ਬੈਠੀ ਲਗੀ ਆਖਣ, ਜੀ ਤੂੰ ਜੋ ਆਪਣੀ ਵਸਤੂ ਪੁਤ੍ਰ ਹੋਂਦਿਆਂ ਪਰਾਏ ਘਰ ਘਤਨਾ ਹੈਂ ਤੁਹਾਨੂੰ ਨਾ ਹੋਦੇ ਤਾ ਪਰਾਇਆ ਪੁਤਾ ਨੂੰ ਏਦਾ ਸ੍ਰਗਾਵੇਂ। ਤਾਂ ਗੁਰੂ ਨਾਨਕ ਦੀ ਨਜਰਿ ਇਕਸ ਚੂਹੀ ਉਪਰਿ ਜਾਇ ਪਈ ਮੂਈ ਪਈ ਆਹੀ। ਗੁਰੂ ਨਾਨਕ ਕਹਿਆ ਪੁਤ੍ਰ ਸਿਰੀ ਚੰਦੁ ਏਹੁ ਚੂਹੀ ਮੁਈ ਪਈ ਹੈ। ਏਹਿ ਇਥੇ ਪਈ ਭਲੀ ਨਾਹੀ ਤੂੰ ਪੈਰਾਂ ਦੇ ਅੰਗੂਠੇ ਨਾਲਿ ਟੂੰਬੁ ਜੋ ਪਰੇ ਜਾਇ ਪਵੈ। ਤਾਂ ਅਗੋਂ ਸਿਰੀ ਚੰਦ ਆਖਿਆ, ਆਹੋ ਜੀ ਅਸਾਂ ਅਜੇਹੇ ਇਸਟੀ ਬਹਤੁ

ਡਿਟੇ (ਡਿਠੇ) ਹੈਨਿ ਜੋ ਖੰਭਾਂ ਦੇ ਕਬੂਤਰ ਉਡਾਂਵਦੇ ਹੈਨਿ ਅਤੇ ਖਲੜੀਆਂ ਦੀਆਂ ਬਿਲੀਆਂ ਕਰਦੇ ਹੈਨਿ। ਤਾਂ ਗੁਰੂ ਨਾਨਕ ਚੁਪ ਕਰਿ ਰਹਿਆ। ਜਾ ਸਾਇਤ ਗੁਜਰੀ ਤਾਂ ਮੈਂ ਆਇਆ। ਤਾਂ ਗੁਰੂ ਨਾਨਕ ਟੁੰਬ ਕਹਿਆ, ਬਚਾ ਅੰਗਦਾ ਏਹ ਚੂਹੀ ਮੁਈ ਪਈ ਹੈ ਇਸ ਤਾਂਈ ਪੈਰ ਦੇ ਅੰਗੂਠੇ ਨਾਲ ਟੁੰਬ ਛਡਿ ਜੋ ਏਹ ਪਰੇ ਜਾਇ ਪਵੇ। ਤਾਂ ਮੈਂ ਅੰਗੂਠੇ ਨਾਲ ਟੁੰਬੀ ਤਾਂ ਜਾਇ ਕਿਤੇ ਵਲਿ ਪਈ। ਤਾਂ ਗੁਰੂ ਨਾਨਕ ਕਹਿਆ, ਮੂਲੇ ਧੀਏ ਏਹੁ ਪਰਾਇਆ ਪੁਤ੍ਰ ਅਤੇ ਏਹ ਆਪਣੇ ਪੁਤ੍ਰ ਮੈਂ ਕਿਆ ਕਰਾਂ। ਜਿਸ ਤਾਈਂ ਕਰਤਾ ਦੇਵੇ ਸੋਈ ਲਵੈ। ਤਾਂ ਭਾਈ ਬਾਲਾ ਅਸਾਡਾ ਨਾਉਂ ਅੰਗਦ ਇਉ ਹੋਇਆ। ਤਾਂ ਫੇਰਿ ਬਾਲੇ ਆਖਿਆ, ਜੀ ਮੈਨੂੰ ਹੋਰ ਵਿਸਵਾਸ ਪਾਇਆ ਹੈ। ਜੋ ਮੈ ਵਿਚਿ ਕੋਈ ਵਡਾ ਅਉਗੁਣ ਹੈ ਜੋ ਤੁਸੀਂ ਘੜੀ ਘੜੀ ਪੜਦਾ ਰਖਦੇ ਹੋ। ਤਾਂ ਫੇਰਿ ਗੁਰੂ ਅੰਗਦ ਕਹਿਆ, ਸੁਣਿ ਭਾਈ ਬਾਲਾ, ਇਕ ਦਿਨ ਮੈਂ ਭੀ ਅਤੇ ਭਾਈ ਬੂੜਾ ਭੀ ਹਾਜਰੁ ਆਹੇ ਗੁਰੂ ਨਾਨਕ ਪਾਸਿ। ਜਾਂ ਅਧੀ ਰਾਤਿ ਆਹੀ ਤਾਂ ਗੁਰੂ ਨਾਨਕ ਬੋਲਿਆ, ਦੇਖਿ ਬੂੜਾ ਰਾਤਿ ਕਿਤਨੀ ਹੈ। ਜਾ ਬੂੜਾ ਦੇਖੇ ਤਾਂ ਅਧੀ ਰਾਤਿ ਹੈ। ਤਾਂ ਬੂੜੇ ਅੰਦਰਿ ਆਇ ਕੇ ਆਖਿਉਸੁ ਜੀ ਅਧੀ ਰਾਤਿ ਹੈ। ਤਾਂ ਫੇਰਿ ਗੁਰੂ ਨਾਨਕ ਕਹਿਆ, ਬੂੜਿਆ ਮੈਂ ਜਾਣਨਾ ਹਾਂ ਜੋ ਰਾਤਿ ਪਹਰ ਹੈ ਤੂੰ ਫੇਰਿ ਦੇਖੁ। ਤਾ ਬੂੜਾ ਬਾਹਰਿ ਫੇਰਿ ਦੇਖਣ ਗਇਆ ਦੇਖੇ ਤਾਂ ਅਧੀ ਰਾਤਿ ਹੈ। ਤਾਂ ਤੀਸਰੀ ਵਾਰ ਫੇਰਿ ਗੁਰੂ ਨਾਨਕ ਆਖਿਆ ਭਲਾ ਭਾਈ ਬੂੜਾ ਬਹੁ। ਫੇਰਿ ਗੁਰੂ ਨਾਨਕ ਕਹਿਆ, ਬਚਾ ਅੰਗਦਾ ਦੇਖੁ, ਰਾਤਿ ਕਿਤਨੀ ਹੈ। ਜਾਂ ਮੈਂ ਜਾਇ ਬਾਹਰਿ ਦੇਖਾਂ ਤਾਂ ਅਧੀ ਰਾਤਿ ਹੈ। ਮੈਂ ਅੰਦਰ ਆਇਆ ਜੀ ਰਾਤਿ ਅਧੀ ਹੈ। ਤਾਂ ਫੇਰਿ ਗੁਰੂ ਨਾਨਕ ਕਹਿਆ ਬਚਾ ਅੰਗਦ ਰਾਤਿ ਪਹਿਰ ਹੈ, ਜਾ ਦੇਖ। ਤਾਂ ਮੈਂ ਆਪਣੇ ਮਨਿ ਸਮਝੀ ਜੋ ਰਾਤ ਤਾਂ ਅਧੀ ਹੈ ਪਰੁ ਗੁਰੂ ਦਾ ਟੋਲੁ ਹੋਰ ਹੈ। ਤਾਂ ਮੈਂ ਆਖਿਆ ਜੀ ਰਾਤਿ ਪਹਰੁ ਹੈ, ਮੇਰੀਆਂ ਅਖੀਆਂ ਵਿਚਿ ਵਟੁ ਆਹਾ। ਤਾਂ ਗੁਰੂ ਨਾਨਕ ਬਹੁਤ ਖੁਸੀ ਹੋਇਆ ਅਤੇ ਆਖਿਉਸੁ, ਬਚਾ ਕਰਤਾਰ ਅਗੇ ਮਥਾ ਟੇਕ। ਅਗੋਂ ਬੂੜੇ ਵਟ ਖਾਧਾ। ਤਾਂ ਗੁਰੂ ਨਾਨਕ ਕਹਿਆ, ਬੂੜਿਆ ਅੰਗਦ ਅਗੇ ਮਥਾ ਟੇਕ। ਅਗੋਂ ਬੂੜੇ ਵਟੁ ਖਾਧਾ। ਤਾਂ ਗੁਰੂ ਨਾਨਕ ਕਹਿਆ, ਬੂੜਿਆ ਵਟ ਨ ਖਾਹ ਕਰਤਾਰ ਦਾ ਹੁਕਮੁ ਈਵੇ ਆਹਾ। ਤਾਂ ਭਾਈ ਬਾਲਾ ਅਸਾਂ ਨਾਲਿ ਈਵ ਹੋਈ।....

## ਬਾਲੇ ਦਾ ਦਿਹਾਂਤ

ਤਾਂ ਫੇਰਿ ਬਾਲੇ ਗੁਰੂ ਅੰਗਦ ਨੂੰ ਪੁਛਿਆ, ਗੁਰੂ ਜੀ ਏ ਜੋ ਪ੍ਰਹਲਾਦ ਅਤੇ ਦਤਾ ਤ੍ਰੇਉ ਅਤੇ ਧਰੂ ਭਗਤ ਆਹੇ ਸਭੇ ਉਰੇ ਹੈਨਿ ਅਤੇ ਇਕੋ ਕਬੀਰ ਭਗਤ ਨਜੀਕ ਹੈ ਸੋ ਕਿਆ ਵਾਸਤਾ ਹੈ ਏਹੁ ਮੇਰੀ ਨਿਸਾ ਕਰੋ। ਤਾਂ ਅਗੇ ਗੁਰੂ ਅੰਗਦ ਬੋਲਿਆ, ਭਾਈ ਬਾਲਾ ਤਉ ਗੁਰੂ ਨਾਨਕ ਪਾਸੋਂ ਪੁਛਿਆ ਹੋਸੀ। ਤਾਂ ਬਾਲੇ ਆਖਿਆ, ਜੀ ਤੁਸੀਂ ਤਾਂ ਮੇਰੀ ਨਿਸਾ ਕਰੋ। ਤਾਂ ਅੰਗਦ ਆਖਿਆ, ਭਾਈ ਬਾਲਾ ਗੁਰੂ ਨਾਨਕ ਅਤੇ ਅਸਾਂ ਵਿਚਿ ਵਡਾ ਫਰਕੁ ਹੈ। ਗੁਰੂ ਕਰਨਹਾਰ ਅਤੇ ਅਸੀਂ ਕੀਤੇ ਹੋਏ, ਜੇ ਕੁਝ ਤਉ ਗੁਰੂ ਨਾਨਕ ਦੇ ਮੂਹੋਂ ਸੁਣਿਆ ਹੈ ਸੋਈ ਤੁਹੀਂ ਕਹੁ, ਅਤੇ ਉਹ ਮੈਨੂੰ ਭੀ ਆਖ ਸੁਣਾਇ। ਤਾਂ ਫੇਰਿ ਬਾਲੇ ਆਖਿਆ, ਜੀ ਮੈ ਗੁਰੂ ਨਾਨਕ ਪਾਸੋਂ ਪੁਛਿਆ ਸੀ। ਜੀ ਏਹਿ ਕਿਆ ਜੋ ਪੂਰਨ ਭਗਤ ਅਤੇ ਦੂਰਿ ਨਿਰੰਕਾਰ ਪਾਸੋਂ ਰਹੇ ਅਤੇ ਇਕੋ ਕਬੀਰ ਹਜੂਰਿ ਰਹਿਆ ਅਤੇ ਹੋਰ ਸਭੇ ਦੂਰਿ ਰਹੇ। ਤਾਂ ਗੁਰੂ ਨਾਨਕ ਕਹਿਆ, ਭਾਈ ਬਾਲਾ ਕਬੀਰ ਭਗਤ ਜੋ ਪੂਰਨ ਭਗਤ ਹੋਇਆ ਸੋ ਇਸ ਵਾਸਤੇ ਜੋ ਕਬੀਰ ਸਿਖੁ ਕੋਈ ਨ ਕੀਤਾ ਅਤੇ

ਕਿਸੇ ਰਾਜਿ ਦੀ ਬਾਛਾ ਨਾ ਕੀਤੀ ਅਤੇ ਕਿਸੇ ਸੰਗਤਿ ਦੀ ਉਪਮਾ ਨ ਕੀਤੀ। ਇਸ ਵਾਸਤੇ ਦੂਰ ਰਹੇ ਅਤੇ ਜਿਤ ਦਿਨ ਏਕੰਕਾਰ ਹੋਇ ਜਾਵੇਗਾ ਤਿਤਿ ਦਿਨ ਸਭ ਨਿਰੰਕਾਰ ਵਿਚਿ ਸਮਾਵੇਗਾ। ਤਾਂ ਮੈਂ ਫੇਰਿ ਗੁਰੂ ਨਾਨਕ ਨੂੰ ਪੁਛਿਆ, ਜੀ ਸੰਗਤਿ ਸਿਖ ਤਾਂ ਕਰਨੇ ਭੁਲੇ ਨਾ ਹੋਏ। ਤਾਂ ਗੁਰੂ ਨਾਨਕ ਆਖਿਆ, ਭਾਈ ਬਾਲਾ ਸਿਖੁ ਇਕੋ ਕੋਈ ਨਿਰਮਲੁ ਹੋਂਦਾ ਹੈ। ਅਤੇ ਮੈਲੀਨ ਬਹੁਤੁ ਹੋਂਦੇ ਹੈਨਿ। ਸਿਖੁ ਨਿਰਮਲੁ ਸੋਈ ਹੋਂਦਾ ਹੈ ਜੋ ਗੁਰੂ ਦੇ ਵਚਨਿ ਬਿਨਾ ਹੋਰ ਕੁਛੁ ਨਾਹੀਂ ਜਾਣਦਾ। ਅਤੇ ਗੁਰੂ ਹੋਏ ਕੇ ਜੋ ਮੈਲੀਨੁ ਅਹਾਰ ਕਰੇ ਸਿਖਾਂ ਦਾ ਲੈਕਰ ਸੋ ਭੀ ਮੈਲੀਨ ਹੋਇਆ। ਤਾਂ ਬਾਲੇ ਗੁਰੂ ਅੰਗਦ ਨੂੰ ਆਖਿਆ, ਜੀ ਗੁਰੂ ਜੀ ਮੈਂ ਗੁਰੂ ਨਾਨਕ ਜੀ ਪਾਸੋਂ ਈਂਵ ਸੁਣਿਆ। ਤਾਂ ਗੁਰੂ ਅੰਗਦ ਕਹਿਆ, ਭਾਈ ਬਾਲਾ ਈਵੈ ਤਾਂ ਹਕੀਕਤ ਹੈ। ਜਿਉ ਗੁਰੂ ਬਚਨੁ ਕੀਤਾ ਹੈ ਸਤਿ ਪਰਤੀਤਿ ਕਰਿ ਜਾਣੇ। ਏਹ ਹਾਲ ਗੁਰੂ ਨਾਨਕ ਨੂੰ ਕਰਤਾਰ ਦੇਖਾਈ ਹੈ। ਨਾਹੀ ਤਾਂ ਭਾਈ ਬਾਲਾ ਭਲੇ ਭਲੇ ਮਹਾਪੁਰਖ ਸੰਗਤਾਂ ਦੀਆਂ ਕਾਰ ਅਤੇ ਭੇਟਾ ਦੇਖ ਕੇ ਭਉਦਲ ਜਾਂਦੇ ਹੈਨਿ। ਸਾਬਤੁ ਨਾਹੀਂ ਰਹਿ ਸਕਤੇ। ਭਾਈ ਬਾਲਾ ਤੁਸਾਂ ਤੇ ਕਰਤਾਰ ਦੀ ਬਹੁਤੀ ਮਿਹਰਵਾਨਗੀ ਹੈ। ਤਾਂ ਬਾਲੇ ਆਖਿਆ, ਜੀ ਹੁਣਿ ਦੇਹ ਛੁਟੇ ਵਡੀ ਹੋਈ ਹੈ। ਤਾਂ ਗੁਰੂ ਅੰਗਦ ਆਖਿਆ, ਭਾਈ ਬਾਲਾ ਦੁਇ ਮਹੀਨੇ ਤੁਸਾਡੇ ਦੇਹ ਛੁਟਣ ਵਿਚਿ ਰਹੰਦੇ ਹੈਨਿ ਪਰ ਦੁਇ ਮਹੀਨੇ ਤੁਸੀਂ ਅਸਾਂ ਥੇ ਰਹੋ। ਤਾਂ ਬਾਲੇ ਆਖਿਆ, ਭਲਾ ਜੀ। ਤਾਂ ਬਾਲਾ ਗੁਰੂ ਅੰਗਦ ਪਾਸਿ ਰਹਿਆ। ਜਾ ਦੁਇ ਮਹੀਨੇ ਪੂਰੇ ਹੋਏ ਤਾ ਬਾਲੇ ਦੀ ਦੇਹ ਛੁਟੀ। ਤਾਂ ਆਪਣੇ ਹਥ ਗੁਰੂ ਅੰਗਦ ਜੀ ਲੰਬੂ ਦਿਤਾ ਹੋਰ ਸਿਖ ਹਥ ਪਕੜਿ ਰਹੇ। ਤਾਂ ਗੁਰੂ ਅੰਗਦ ਆਖੇ, ਭਾਈ ਸਿਖੋ ਭਾਈ ਬਾਲੇ ਅਤੇ ਗੁਰੂ ਨਾਨਕ ਵਿਚਿ ਭੇਦ ਕੋਈ ਨ ਆਹਾ ਇਹੋ ਗੁਰੂ ਅਤੇ ਸਿਖ ਦਾ ਭੇਦ ਆਹਾ। ਬੋਲਹੁ ਸਤਿ ਕਰਤਾਰ ਬੋਲਹੁ ਸਤਿ ਕਰਤਾਰ। ਰਾਗ ਗਉੜੀ ਮਹਲਾ ੧:-

ੴ ਸਤਿਗੁਰ ਪ੍ਰਸਾਦਿ॥
ਗੁਰ ਕਾ ਸਬਦ ਤੀਰ ਤਰਗਸ ਮਹਿ ਕਰ ਕਮਾਨ ਬੀਚਾਰੰ॥
ਸਾਚੀ ਸੁਰਤਿ ਸਮਸੇਰ ਹਮਾਰੀ ਗਿਆਨ ਘੋੜਾ ਅਸਵਾਰੇ॥੧॥
ਅਬਹ ਮਹਰਿ ਕੇ ਚਾਕਰ ਲਾਗੇ।
ਚਿੰਤਾ ਮਨਿ ਮਹਿ ਰਹੀ ਨ ਕਾਈ। ਦੁਖ ਭਰਮ ਭਉ ਭਾਗੇ॥੧॥ ਰਹਾਉ॥
ਸਤਿ ਕੀ ਜੀਨ ਸੰਤੋਖ ਲਗਾਮੀ ਭਉ ਕਾ ਚਾਬਕ ਲਾਇਆ॥
ਗੁਰੂ ਵਕੀਲ ਵਸੀਲਾ ਕੀਨਾ ਚਿਹਰਾ ਦਰਸ ਲਿਖਾਇਆ॥੨॥
ਪ੍ਰਾਨ ਪਤੀ ਚਿਤ ਜਾ ਮਨਿ ਦੀਆ ਤੁਰਤ ਬਰਾਤਿ ਲਿਖਾਈ॥
ਭਗਤਿ ਹਲੂਫਾ ਨਾਮ ਖਜਾਨਾ ਖਾਸ ਜਗੀਰੀ ਪਾਈ ॥੩॥
ਹਾਸਲ ਬਹੁਤ ਖਰਚ ਕਛੁ ਨਾਹੀ ਕਰੇ ਤਗੀਰ ਨ ਕੋਈ॥
ਨਾਨਕ ਐਸੀ ਉਮਦੀ ਖਿਜਮਤਿ ਬਿਨਾ ਭਾਗ ਕਿਉ ਹੋਈ॥੪॥

(ਇਹ ਸਬਦ ਗੁਰੂ ਗ੍ਰੰਥ ਸਾਹਿਬ ਵਿਚ ਨਹੀਂ)

ਏਹ ਸਬਦੁ ਤਲਵੰਡੀ ਹੋਆ ਆਹਾ। ਜਾ ਰਾਇ ਬੁਲਾਰ ਥੋਂ ਲਾਲੂ ਅਸਵਾਇ ਆਇਆ ਆਹਾ। ਸੰਮਤੁ ੧੭੧੫। ਮਾਘ ਸੁਦੀ॥੬॥ ਪੋਥੀ ਲਿਖੀ ਗੁਰਪ੍ਰਸਾਦਿ ਗੋਰਖ ਦਾਸ ਸੰਮਤ ਗੁਰੂ ਕਾ ਜਾਚਕ॥ ਵਾਹਗੁਰੂ ਸਤਿ ਗੁਰੂ ਜੀ॥

# ਭਾਈ ਮਨੀ ਸਿੰਘ ਵਾਲੀ ਜਨਮ ਸਾਖੀ

## ਛਾਪਾ ਬੰਬਈ (੧੮੯੨ ਈ:)

### ਅਵਤਾਰ ਧਾਰਨਾ

..... ਸੰਮਤ ੧੫੨੬ ਸੁਭ ਦਿਨ ਮਾਹ ਵਿਸਾਖ* ਸ਼ੁਕਲ ਤੀਜ ਸਵਾ ਪਹਿਰ ਰਾਤ ਰਹਿੰਦੀ ਸੁਭ ਮਾਸ ਸੁਭ ਨਿਖਤ੍ਰ ਸੁਭ ਵਾਰ ਸੁਭ ਸੁ ਥਿਤ ਸੁਭ ਮਹੂਰਤ ਸੁਭ ਘੜੀ ਮਾਤਾ ਤ੍ਰਿਪਤਾ ਅਰ ਪਿਤਾ ਕਾਲੂ ਕੇ ਗ੍ਰਿਹ ਆਣ ਅਵਤਾਰ ਧਾਰਿਆ। ਅਰ ਆਪਣਾ ਚਤੁਰ ਭੁਜ ਰੂਪ ਦਿਖਾਇਆ ਤਾਂ ਮਾਤਾ ਪਿਤਾ ਨੇ ਡੰਡਵਤ ਕਰੀ ਅਰ ਤੇਤੀਸ ਕਰੋੜੀ ਦੇਵਤਿਓਂ ਨੇ ਭੀ ਆਨ ਨਮਸਕਾਰ ਕੀਆ ਅਰ ਚਉਰਾਸੀਹ ਸਿਧ, ਨੌ ਨਾਥ ਛੇ ਜਤੀ ਬਵੰਜਾ ਬੀਰ ਸਭਨਾਂ ਨੇ ਆਨ ਨਮਸਕਾਰ ਕੀਆ ਅਰ ਰਾਗ ਰਾਗਨੀਆਂ ਨਮਸਕਾਰ ਕੀਆ। ਅਰ ਦੇਵ ਦੇਵੀਆਂ ਅਰ ਰਿਖੀਸਰ ਤਪੀਸਰ ਜਿਤਨੇ ਉਤਮ ਪੁਰਖ ਸੇ ਸਭਨੋਂ ਆਨ ਨਮਸਕਾਰ ਕੀਆ, ਕਯੋਂਕਿ ਕਲਜੁਗ ਦੇ ਉਧਾਰ ਵਾਸਤੇ ਆਪ ਨਿਰੰਕਾਰ ਆਨ ਅਵਤਾਰ ਲੀਆ ਹੈ।..... ਅਰ ਜੋ ਚਾਰ ਅਖਰ ਵਾਹਿਗੁਰੂ ਕੇ ਜਾਪ ਕੇ ਸੋ ਗੁਰੂ ਨਾਨਕ ਜੀ ਕੋ ਚਤਰੁ **ਵਯੂਹ ਅਵਤਾਰ** ਮਿਲਿਆ ਹੈ ਸੋ ਵਵਾ ਵਾਸਦੇਵ ਦਾ ਅਵਤਾਰ ਹਾਹਾ ਹਰਿ ਕਾ ਅਵਤਾਰ ਅਰ ਗੱਗਾ ਗੁਰੂ ਕਾ ਅਵਤਾਰ ਕਰ ਹਾਹਾ ਰਾਮ ਕਾ ਅਵਤਾਰ, ਅਰ ਮਹਾਰਾਜ ਕੀ ਆਗਿਆ ਗੁਰੂ ਨਾਨਕ ਜੀ ਕੋ ਭਈ ਹੈ ਜੋ ਯਹੀ ਅਖਰ ਜਾਪ ਕੀਏ ਹੂਏ ਕਾਮ ਕ੍ਰੋਧ ਦੁਸ਼ਟ ਆਦਿਕੋਂ ਕਾ ਨਾਸ ਕਰੇਗਾ। ਤਉ ਗੁਰੂ ਨਾਨਕ ਜੀ ਚਾਰੋਂ ਹੀ ਅਖਰਾਂ ਕੋ ਰਸਨਾ ਪਰ ਧਾਰ ਕਰ ਬਾਲਕ ਰੂਪ ਧਾਰਤੇ ਭਏ। ਤਬ ਸਾਰੇ ਕੁਟੰਬ ਮੈਂ ਵਧਾਈ ਭਈ ਜੋ ਕਾਲੂ ਕੇ ਘਰ ਵਡਾ ਸੁੰਦਰ ਸੁਭ ਪੁਤ੍ਰ ਜਨਮਿਆ ਹੈ। ਤਬ ਕਾਲੂ ਨੇ ਬਹੁਤ ਲੋਕਾਂ ਕੋ ਦਾਨ ਦੀਆ ਅਰ ਮੰਗਤੇ ਗੁਣੀ ਬ੍ਰਹਮਣ ਸਭ ਅਘਾਇਕੇ ਪ੍ਰਸੰਨ ਹੋਏ। ਅਰ ਗੁਰੂ ਨਾਨਕ ਕੇ ਪ੍ਰਗਟੇ ਤੇ ਜੋ ਅਗਿਆਨ ਕੀ ਧੁੰਦ ਸੀ ਸੋ ਸਭ ਮਿਟ ਗਈ। ਅਰ ਕਬਰੋਂ ਅਰ ਮੋੜੀਓਂ ਅਰ ਅਗਿਆਨੀਹੁੰ ਕੀ ਜੋ ਪੂਜਾ ਥੀ ਸੋ ਮਿਟ

---

* ਪ੍ਰਕਾਸ਼ਕ ਨੂੰ ਹਥ ਲਿਖਤਾਂ ਵਿਚ ਆ ਰਹੀ ਮਿਤੀ ਨੂੰ ਬਦਲਣ ਦਾ ਕੋਈ ਅਧਿਕਾਰ ਨਹੀਂ ਸੀ। ਇਸ ਲਈ ਅਸੀਂ ਜੋ ਮਿਤੀ ਇਸ ਜਨਮ ਸਾਖੀਆਂ ਦੀਆਂ ਹਥ ਲਿਖਤਾਂ ਵਿਚ ਮਿਲਦੀ ਹੈ, ਦੇ ਦਿੱਤੀ ਹੈ। ਛਾਪਾ ਬੰਬਈ (੧੮੯੨ ਈ:) ਦੀ ਜਨਮ ਸਾਖੀ ਵਿਚ ਕਤਕ ਦੀ ਪੂਰਨਮਾਸ਼ੀ ਲਿਖਿਆ ਹੈ ਤੇ ਇਹ ਨੋਟ ਦਿੱਤਾ ਹੈ :—

ਭਾਵੇਂ ਭਾਈ ਮਨੀ ਸਿੰਘ ਦੀਆਂ ਕਈ ਸਾਖੀਆਂ ਵਿਚ ਵੈਸਾਖ ਦਾ ਮਹੀਨਾ ਲਿਖਿਆ ਹੈ ਪਰੰਤੂ ਭਾਰੀ ਬਹਸ ਕਰਨ ਨਾਲ ਅਰ ਐਸੀ ਰੀਤੀ ਦਵਾਰਾ ਕਿ ਜਿਸ ਨੂੰ ਕੋਈ ਸਿੰਘ ਯਾ ਸਿੱਖ ਮੰਨਣ ਤੋਂ ਇਨਕਾਰ ਨਹੀਂ ਕਰ ਸਕਦਾ ਓਹ ਏਹ ਕੇ ਸ੍ਰੀ ਗੁਰੂ ਗ੍ਰੰਥ ਪੰਥ ਦੇ ਹਜ਼ੂਰ ਚਿੱਠੀਆ ਪਾ ਕੇ ਕਤਕ ਮਹੀਨਾ ਸਿੱਧ ਹੋਯਾ, ਅਰ ਸਰਕਾਰ ਗਵਰਨਮੈਂਟ ਨੇ ਭੀ ਇਹ ਦਿਨ ਨਿਸਚਤ ਕਰਕੇ ਖ਼ਾਲਸੇ ਲਈ ਛੁਟੀ ਦੇਣੀ ਪਰਵਾਨ ਕੀਤੀ ਹੈ। ਇਸ ਲਈ ਵੈਸਾਖ ਦੀ ਥਾਂ ਕੱਤਕ ਸ਼ੁੱਧ ਸਮਝਣਾ ਚਾਹੀਏ ਅਰ ਕਤਕ ਹੀ ਸਾਰੇ ਪਰਵਾਣ ਹੈ ਅਰ ਮੰਨਿਆ ਜਾਂਦਾ ਹੈ।

ਗਈ ਕਯੋਂ ਕਿ ਜੈਸੇ ਸੂਰਜ ਪ੍ਰਕਾਸ਼ਤਾ ਹੈ ਤਾਂ ਤਾਰੇ ਛਪ ਜਾਤੇ ਹੈਂ ਅਰ ਅੰਧੇਰਾ ਭੀ ਦੂਰ ਹੋ ਜਾਤਾ ਤੇ ਤੈਸੇ ਨਾਮ ਕੇ ਪ੍ਰਕਾਸ਼ ਤੇ ਦੁਵੈਤ ਅਰ ਅਗਿਆਨ ਕਾ ਅੰਧੇਰਾ ਮਿਟ ਜਾਤਾ ਹੈ ਅਰ ਜੈਸੇ ਸਿੰਘ ਕੇ ਬੋਲਣ ਸੇ ਮਿਰਗਾਵਲੀ ਸਭ ਭਜ ਜਾਤੀ ਹੈ ਤੈਸੇ ਮਹਾਰਾਜ ਕੇ ਨਾਮ ਕਰ ਸਭ ਪਾਪ ਨਸ਼ਟ ਹੋ ਗਏ, ਤਾਂ ਅਕਾਸ਼ ਬਾਣੀ ਭਈ ਕਿ ਜਿਥੇ ਬਾਬਾ ਨਾਨਕ ਪੈਰ ਧਰੇਗਾ ਸੋਈ ਪੂਜਾ ਕਾ ਆਸਣ ਹੋਵੇਗਾ। ਅਰ ਜਿਸ ਜਿਸ ਨਾਲ ਗੋਸਟ ਕਰੇਗਾ ਸੋ ਮੁਨੀਸ਼ਰ ਰਖੀਸਰ ਅਰ ਪੀਰ ਪੈਗੰਬਰੋਂ ਕੇ ਆਸਣ ਭੀ ਪੂਜਣ ਜੋਗ ਹੋਵਹਿੰਗੇ। ਅਰ ਜੌਨਸੇ ਕੁਰਾਨੋਂ ਅਰ ਪੁਰਾਨੋਂ ਮੈਂ ਬਾਬੇ ਕੀ ਬਾਣੀ ਕੀ ਸਾਖ ਲਿਖੀਐਗੀ ਸੋਈ ਗ੍ਰੰਥ ਪਰਵਾਨ ਹੋਹਿੰਗੇ। ਕਯੋਂਕਿ ਇਸ ਨੇ ਮੇਰੇ ਨਾਮ ਕੀ ਗੰਗਾ ਜਗਤ ਮੇਂ ਵਹਾਵਣੀ ਹੈ। ਅਰ ਜੋ ਗੰਗਾ ਮੇਰੇ ਚਰਨੋਂ ਸੇ ਪ੍ਰਗਟ ਹੋਈ ਹੈ ਤੇ ਸਮੁੰਦ ਕੇ ਸਨਮੁਖ ਉਸ ਨੇ ਮੁਖ ਕੀਆ ਹੈ, ਸੋ ਉਸ ਗੰਗਾ ਮੈਂ ਜੋ ਸਨਾਨ ਕਰਤੇ ਹੈਂ ਤਿਨ ਕੇ ਪਿਛਲੇ ਪਾਪ ਕਟੀਤੇ ਹੈਂ।

## ਬਾਲਪਣ

....ਜੋ ਕੋਈ ਬਾਲਕ ਕੋ ਬੁਲਾਵੇ ਤਾਂ ਬਾਲਕਾ ਹਸ ਕੇ ਮੁਖ ਲਗੇ ਅਰ ਜੋ ਪੰਘੂੜੇ ਮੈਂ ਡਾਲੇ ਤਾਂ ਪ੍ਰਾਣਾ ਕੋ ਰੋਕ ਕੇ ਸਮਾਧ ਲਗ ਰਹੇ। ਅਰ ਜੋ ਮਾਤਾ ਦੁਧ ਪਿਆਵੇ ਤੋ ਹਸ ਕਰ ਦੁਧ ਪੀਵੇ ਅਰ ਬਾਲਕ ਪਿਛਲੀ ਰਾਤ ਜਾਗੇ ਤਾਂ ਉਸ ਕੇ ਮਾਤਾ ਪਿਤਾ ਭੀ ਜਾਗਨ ਅਰ ਬਾਲਕੇ ਕੋ ਭੀ ਇਸਨਾਨ ਕਰਾਵਨ ਅਰ ਆਪ ਭੀ ਕਰਨ ਅਰ ਨਾਮ ਭੀ ਜਪਨ। ਤਾਂ ਦਿਨ ਦਿਨ ਉਨਕੇ ਘਰ ਮਾਇਆ ਵਧਦੀ ਜਾਵੈ ਸੋ ਦਾਨ ਪੁੰਨ ਬਹੁਤ ਕਰਨ ਅਰ ਜਬ ਬਾਬਾ ਬਰਸ ਦਿਨ ਕਾ ਹੂਆ ਤਾ ਉਨੋਂ ਨੇ ਬਰਸ ਗੰਢ ਕੀਤੀ। ਅਰ ਬੱਡਾ ਬ੍ਰਹਮ ਭੋਜ ਕੀਆ ਤਾਂ ਬਾਬਾ ਬੈਠਣ ਸੀਖਿਆ ਅਰ ਚਉਂਕੜੀ ਮਾਰ ਕਰ ਸਿਧ ਆਸਣ ਕਰ ਬੈਠੇ ਅਰ ਪ੍ਰਾਣਾਂ ਕੇ ਬੀਚ ਵਾਹਗੁਰੂ ਕਾ ਜਾਪ ਕਰੇ। ਸੋ ਜਬ ਡੇਢ ਬਰਸ ਕਾ ਹੂਆ ਤਾਂ ਬੋਲਣ ਸੀਖਿਆ। ਅਰ ਜਾਂ ਬੋਲੇ ਤਾਂ ਵਾਹਗੁਰੂ ਬੋਲੇ ਅਰ ਜਾਂ ਦੋ ਬਰਸ ਕਾ ਹੂਆ ਤਾਂ ਖਲੋਵਨ ਸੀਖਿਆ। ਅਰ ਮੋਤੀਆਂ ਕੇ ਸਮਾਨ ਦੰਦੀਆਂ ਨਿਕਲੀਆਂ ਅਰ ਜੋ ਖੇਡੇ ਤੋ ਦੇਵਤਿਆਂ ਅਰ ਅਉਤਾਰਾਂ ਕੀਆਂ ਪ੍ਰਿਤਮਾ ਕੇ ਸਾਥ ਖੇਲਿਆ ਕਰੇ। ਅਰ ਘਰ ਕੀਆਂ ਵਹੀਆਂ ਅਰ ਕਾਗਤਾਂ ਕੀਆਂ ਪੋਥੀਆਂ ਬਣਾਵੇ ਉਪਰ ਹੱਛੇ ਰੁਮਾਲ ਚੜਾਵੇ। ਅਰ ਜੇ ਬਾਲਕੇ ਖੇਲਣ ਵਾਸਤੇ ਬੁਲਾਵਣ ਤਾਂ ਕਹੇ ਮੈਂ ਪੋਥੀ ਪੜਦਾ ਹਾਂ। ਸੋ ਬਰਸ ਬਰਸ ਮੈਂ ਬਾਬੇ ਕੀ ਬਰਸ ਗੰਢ ਹੋਵੈ। ਅਰ ਦਾਨ ਪੁੰਨ ਬਹੁਤ ਹੋਵੈ ਅਰ ਜਬ ਤੀਨ ਬਰਸ ਕਾ ਹੂਆ। ਤਾਂ ਇਕ ਦਿਨ ਮਾਤਾ ਅਰ ਪਿਤਾ ਕੋਲ ਆ ਬੈਠੇ ਤਾਂ ਉਨਾਂ ਪੂਛਾ ਤੂੰ ਕੌਣ ਸੀ ਪੋਥੀ ਪੜਦਾ ਹੈਂ। ਤਾਂ ਬਾਬੇ ਕਹਾ ਸਪਤ ਸਲੋਕੀ ਗੀਤਾ ਪੜਤਾ ਹੂੰ। ਤਾਂ ਉਨਾਂ ਨੇ ਕਹਾ ਸਾਨੂੰ ਭੀ ਸੁਣਾਇ ਤਾਂ ਬਾਬਾ ਬੋਲਿਆ ਸੁਣ ਸਪਤ ਸਲੋਕੀ ਗੀਤਾ ਕੋ- ਸਲੋਕ:-

ਓਅੰ ਮਿਤੇ ਕਾਖਰੰਬ੍ਰਹਮ ਵਿਆ ਹਰਨਾਮਾਮਨ ਸਿਮਰਨਾ।.....

ਤਬ ਕਾਲੂ ਨੇ ਕਹਿਆ ਕਿ ਇਸ ਕਾ ਅਰਥ ਸੁਣਾਵਹੁ ..... (ਤਾਂ ਗੁਰੂ ਜੀ ਨੇ ਅਰਥ ਸੁਣਾਏ)....

ਬਾਬਾ ਬਰਸਾਂ ਚਉਆਂ ਕਾ ਹੋਇਆ ਅਰ ਬਾਲਕਿਆਂ ਨਾਲ ਬੀ ਖੇਲੇ ਅਰ ਜਬ ਕੋਈ ਸੰਤ ਆਵੇ। ਤਾਂ ਉਸ ਨੂੰ ਘਰ ਲਿਆਇ ਸੇਵਾ ਟਹਲ ਭੀ ਬਹੁਤ ਕਰੇ। ਅਰ ਦਿਨ ਦਿਨ ਉਨਾਂ ਦੇ ਘਰ ਸੰਪਦਾ ਵਧਦੀ ਜਾਵੇ।.... ਤਾਂ ਬਾਬਾ ਪੰਜਾ ਬਰਸਾਂ ਦਾ ਹੂਆ ਅਰ ਮਾਤਾ ਪਿਤਾ ਨੇ

ਕਹਾ ਇਸ ਨੂੰ ਪਾਂਧੇ ਦੇ ਪੜਨੇ ਪਾਈਏ। ਤਾਂ ਭਲੇ ਦਿਨ ਅਰ ਨੌਚੰਦੇ ਆਇਤਵਾਰ ਅਰ ਭਲੀ ਥਿਤ ਥਾਲ ਸੱਕਰ ਦਾ ਭਰ ਕੇ ਅਰ ਉਪਰ ਪੰਜ ਰੁਪਏ ਰਖ ਕੇ ਅਰ ਪਟੀ ਤੇ ਬੁਧਕਾ ਬਾਬੇ ਦੇ ਹਥ ਦੇ ਕੇ ਪਾਂਧੇ ਪਾਸ ਲੈ ਗਏ ਅਰ ਰੁਪਏ ਪਾਂਧੇ ਦੇ ਅੱਗੇ ਰਖੇ ਤਾਂ ਥਾਲ ਸੱਕਰ ਦਾ ਡੁਲ ਪਿਆ ਕਰ ਚਾਟੜੇ ਸਭੇ ਚੁਨਣ ਲਗੇ ਤਾਂ ਪਾਂਧੇ ਕਹਿਆ ਇਸ ਕੀ ਭਗਤੀ ਤੇ ਸਾਰਾ ਜਗਤ ਵਰਸਾਵੇਗਾ ਤਾਂ ਫਿਰ ਬਾਬੇ ਨੂੰ ਪਾਂਧੇ ਕਹਾ ਤੂੰ ਪੜ "ਸਾਰਦਾ ਓਅੰ ਸੁਆਹ ਸੁਅਸਤ"। ਤਾਂ ਬਾਬੇ ਕਹਾ ਤੂੰ ਇਸ ਕਾ ਅਰਥ ਜਾਣਤਾ ਹੈਂ। ਤਾਂ ਪਾਂਧੇ ਕਹਾ ਤੁਸੀਂ ਕਿਰਪਾ ਕਰ ਕਹੋ, ਤਾਂ ਬਾਬੇ ਕਹਾ ਸਾਰਦਾ ਦੇਵੀ ਹੈ। ਅਰ ਬ੍ਰਹਮ ਲੋਕ ਸੇ ਮਾਤ ਲੋਕ ਮੈਂ ਆਂਵਦੀ ਹੈ। ਅਰ ਜੇ ਉਸ ਕੋ ਓਅੰ ਕਾ ਉਚਾਰ ਕਰਾਈਏ ਤੋ ਆਪ ਭੀ ਪਵਿਤਰ ਹੋਤੀ ਹੈ ਅਰ ਉਚਾਰ ਕਰਾਣੇ ਵਾਲੋਂ ਕੋ ਭੀ ਪਵਿਤ੍ਰ ਕਰਤੀ ਹੈ। ਅਰ ਸਰੀਰ ਜਤੇ ਕਛ ਹੈ ਸੋ ਸਭ ਭਸਮ ਰੂਪ ਹੈਂ ਅਰ ਵਾਹਗੁਰੂ ਸਤ ਹੈ ਅਰ ਵਾਹਗੁਰੂ ਕਾ ਨਾਮ ਭੀ ਸਤ ਹੈ। ਤਾਂ ਪਾਂਧੇ ਕਹਾ ਕਾਲੂ ਤੇਰਾ ਪੁਤ੍ਰ ਸਾਸਤ੍ਰਾਂ ਨੂੰ ਪਰਗਟ ਕਰੇਗਾ ਜਗਤ ਵਿਖੇ ਸੋ ਇਹ ਵਡਾ ਮਹਾਂ ਪੁਰਖ ਤੇਰੇ ਘਰ ਪੈਦਾ ਹੋਇਆ ਹੈ। ਤਾਂ ਕਾਲੂ ਬਾਬੇ ਨੂੰ ਘਰ ਲਿਆਇਆ ਤਾਂ ਲੋਕਾਂ ਕਿਹਾ ਤੁਸੀਂ ਏਸ ਨੌਂ ਪੰਡਤਾਂ ਪਾਸ ਪੜਨੇ ਪਾਵੋ। ਤਾਂ ਇਕ ਬ੍ਰਿਜ ਨਾਥ ਪੰਡਤ ਤਿਲਵੰਡੀ ਰਹਿੰਦਾ ਸੀ ਉਸ ਪਾਸ ਕਾਲੂ ਬਾਬੇ ਨੂੰ ਲੈ ਗਿਆ ਤਾਂ ਉਸ ਪਾਂਡੇ ਕਹਿਆ ਤੁਸੀਂ ਕਾਗਤ ਤੇ ਮਸਵਾਣੀ ਅਰ ਕਾਨੀਆਂ ਲੈ ਆਵੋ। ਮੈਂ ਇਸ ਨੂੰ ਬੈਰਾਖੜੀ ਲਿਖ ਦੇਵਾਂ ਤਾਂ ਬਾਬਾ ਬੋਲਿਆ :-

ਜਾਲਿ ਮੋਹੁ ਘਸਿ ਮਸੁ ਕਰਿ ਮਤਿ ਕਾਗਦੁ ਕਰਿ ਸਾਰ॥

(ਸਿਰੀ ਰਾਗ ਮਹਲਾ ੧ ॥ ੬ ॥ (੧੬))

ਜਬ ਏਹ ਬਚਨ ਬਾਬੇ ਨੇ ਕਹਿਆ ਤਾਂ ਪੰਡਤ ਜੀ ਸੁਣ ਕੇ ਹੈਰਾਣ ਹੋ ਗਿਆ। ਅਰ ਪੰਡਿਤ ਕਹਿਆ ਤੂੰ ਤਾਂ ਬਾਲ ਹੈਂ ਇਹ ਬੁਧਿ ਤੈਨੋਂ ਕਿਥੋਂ ਪ੍ਰਾਪਤ ਹੋਈ ਹੈ। ਤਾਂ ਬਾਬੇ ਕਹਿਆ, ਸੰਤਾਂ ਦੀ ਕਿਰਪਾ ਕਰਕੇ ਹੋਈ ਹੈ। ਫਿਰ ਬਾਬੇ ਜੀ ਆਖਿਆ ਹੇ ਬ੍ਰਿਜ ਨਾਥ ਏਹ ਨਾਮ ਤਾਂ ਭਗਵਾਨ ਦਾ ਹੈ। ਸੋ ਤੂੰ ਆਪਣਾ ਨਾਮ ਕਿਉਂ ਕਰ ਰਖਾਇਆ ਹੈ। ਤਾਂ ਪੰਡਿਤ ਕਹਿਆ ਕਿ ਗਊਆਂ ਦੇ ਬੈਠਣੇ ਦੀ ਜਗਾ ਨੂੰ ਬ੍ਰਿਜ ਕਹੀਦਾ ਹੈ ਅਰ ਜੋ ਉਸ ਦਾ ਸੁਆਮੀ ਸੋ ਨਾਥ ਕਹੀਏ। ਸੋ ਇਹ ਸਰੀਰ ਰੂਪੀ ਬ੍ਰਿਜ ਹੈ ਅਰ ਇੰਦ੍ਰੀਆਂ ਰੂਪੀ ਗਊਆਂ ਹੈਨਿ ਅਰ ਜੋ ਤਿਸ ਦੇ ਉਠਾਵਨ ਬੈਠਾਵਨ ਦਾ ਪ੍ਰੇਰਕ ਹੋਵੇ ਸੋ ਨਾਥ ਕਹੀਏ। ਤਾਂ ਤੇ ਮੈਂ ਜੀਵ ਹੋਂ ਅਰ ਸਰੀਰ ਦਾ ਸਾਖੀ ਹੋਂ ਸੋ ਇਸ ਵਾਸਤੇਂ ਬ੍ਰਿਜ ਨਾਥ ਕਹਤੇ ਹੈਂ। ਤਾਂ ਫੇਰਿ ਪੰਡਿਤ ਕਹਿਆ, ਤੁਸੀਂ ਪਟੀ ਲਿਖੋ ਅਰ ਬੈਰਾਖੜੀ ਪੜੋ। ਤਾਂ ਬਾਬੇ ਕਹਿਆ ਤੂੰ ਪੜਿਆਂ ਹੈਂ ਜੋ ਅਸਾਨੂੰ ਪੜਾਵਨਾ ਹੈਂ? ਤਾਂ ਪੰਡਤ ਕਹਿਆ ਮੈਂ ਸਭ ਕੁਝ ਪੜਿਆ ਹੋਂ ਤੂੰ ਸਸਾ ਕਹੁ ਤਾਂ ਬਾਬਾ ਬੋਲਿਆ :-

ਸਸੈ ਸੋਇ ਸ੍ਰਿਸਟਿ ਜਿਨਿ ਸਾਜੀ ਸਭਨਾ ਸਾਹਿਬੁ ਏਕੁ ਭਇਆ॥

(ਆਸਾ ਮਹਲਾ ੧ ਪਟੀ ਲਿਖੀ (੪੨੩))

....ਜਬ ਬਾਬਾ ਜੀ ਇਤਨਾ ਬੋਲਿਆ ਤਾਂ ਪੰਡਿਤ ਨੇ ਕਹਿਆ ਕਿ ਹੇ ਕਾਲੂ ਚਾਰੋਂ ਵੇਦੋਂ ਕੀ ਵਿਦਿਆ ਜਗਤ ਮੈਂ ਗੁਪਤ ਹੋ ਰਹੀ ਸੀ ਸੋ ਅਬ ਤੇਰਾ ਪੁੱਤਰ ਚਹੁੰ ਬੇਦਾਂ ਕੇ ਪ੍ਰਕਾਸ਼ ਵਾਸਤੇ ਪਰਗਟ ਹੋਇਆ ਹੈ। ਫਿਰ ਜਬ ਬਾਬਾ ਅਠਾਂ ਬਰਸਾਂ ਕਰ ਹੋਇਆ ਤਾਂ ਜੇ ਅੰਦਰ ਬੈਠੇ ਤਾਂ ਕਈ ਦਿਨ ਅੰਦਰ ਹੀ ਸਮਾਧੀ ਲਗੀ ਰਿਹਾ ਕਰੇ। ਅਰ ਜੇ ਨਦੀ ਦੇ ਬਾਹਰ ਜਾ ਬੈਠੇ ਤਾਂ

ਉਹਾਂ ਹੀ ਸਮਾਧ ਲਗੀ ਰਹੇ ਅਤੇ ਜੇ ਸਾਧਾਂ ਮੈਂ ਬੈਠੇ ਤਾਂ ਕਈ ਦਿਨ ਚਰਚਾ ਕਰਦਿਆਂ ਹੀ ਬੀਤ ਜਾਵਣ। ਅਰ ਕਾਲੂ ਪਿਛੇ ਪ੍ਰਸਾਦਿ ਅਰ ਛਤੀਹ ਅੰਮ੍ਰਿਤ ਲਈ ਫਿਰੇ ਸੋ ਬਾਬਾ ਜੀ ਸਾਧਾਂ ਅਰ ਸੰਤਾਂ ਨੂੰ ਖਵਾਲ ਛਡੇ।

## ਸਾਖੀ ਪਾਕਪਟਨ ਦੀ-ਸੇਖ ਬ੍ਰਹਮ ਨਾਲ

....ਅਰ ਇਕ ਦਿਨ ਮਰਦਾਨਾ ਮਿਰਾਸੀ ਬਾਬੇ ਨੂੰ ਆਣ ਮਿਲਿਆ ਸੋ ਤਦ ਲੋਕ ਫਰੀਦ ਜੀ ਦੀ ਜਾਰਤ ਨੂੰ ਜਾਂਦੇ ਸਨ ਤਾਂ ਮਰਦਾਨੇ ਕਹਿਆ, ਬਾਬਾ ਜੀ ਜੇ ਤੂੰ ਚਲੇਂ ਤਾਂ ਅਸੀਂ ਵੀ ਜਾਤ੍ਰਾ ਵਾਲਿਆਂ ਨਾਲ ਜਾਰਤ ਕਰ ਆਈਏ। ਤਾਂ ਬਾਬੇ ਆਖਿਆ ਜੇ ਤੂੰ ਅਸਾਡੇ ਨਾਲ ਪੱਕੀ ਰਿਫਾਕਤ ਕਰੇਂ ਤਾਂ ਅਸੀਂ ਜਾਈਏ, ਤਾਂ ਉਸ ਆਖਿਆ ਜਿ ਜੇ ਤੂੰ ਮੇਰੀ ਅਤੇ ਮੇਰੇ ਕੁਟੰਬੀਆਂ ਦੀ ਖਬਰ ਲਵੇਂ ਤਾਂ ਮੈਂ ਕਿਉਂ ਨਹੀਂ ਰਿਫਾਕਤ ਕਰਦਾ। ਤਾਂ ਬਾਬੇ ਕਹਿਆ ਰਾਗ ਤੂੰ ਜਾਣਦਾ ਹੈਂ ਸੋ ਜੋ ਇਹੋ ਸਬਦ ਰਾਗ ਪਾਇਕੇ ਨਿਹਕਾਮ ਹੋ ਕੇ ਗਾਵੇਂਗਾ ਤਾਂ ਤੇਰਾ ਪਰਲੋਕ ਸਿਧ ਹੋਵੇਗਾ ਤੇ ਜੇ ਇਹੋ ਸਬਦ ਤੇਰੇ ਵੰਸ ਵਾਲੇ ਗਾਵਨਗੇ ਤਾਂ ਉਨਕਾ ਵਿਵਹਾਰ ਸਿਧ ਹੋਵੇਗਾ। ਤਾਂ ਮਰਦਾਨੇ ਆਖਿਆ ਭਲਾ ਜੀ। ਤਾਂ ਫਿਰ ਬਾਬੇ ਆਖਿਆ ਤੂੰ ਅਖੀਆਂ ਮੀਟ। ਤਾਂ ਉਸ ਆਖੀਆਂ ਮੀਟੀਆਂ ਤਾਂ ਕੀ ਦੇਖੇ ਕਿ ਪਟਨ ਦੇ ਕੋਸ ਭਰ ਬਾਹਰ ਬਾਬਾ ਤੇ ਮੈਂ ਦੋਨੋਂ ਬੈਠੇ ਹੈਂ ਤਾਂ ਬਾਬੇ ਕਹਿਆ ਰਬਾਬ ਵਜਾਉ:-

ਆਪੇ ਪਟੀ ਕਲਮ ਆਪਿ ਉਪਰਿ ਲੇਖੁ ਭਿ ਤੂੰ।

(ਸਲੋਕ ਮਹਲਾ ੧ ਮਲਾਰ ਕੀ ਵਾਰ ॥ ੧੨੯੧)

ਸੋ ਜਾਂ ਇਹ ਸਲੋਕ ਮਰਦਾਨੇ ਕਹਾ ਤਾਂ ਕਮਾਲ ਸੇਖ ਬ੍ਰਹਮ ਦਾ ਮੁਰੀਦ ਲਕੜੀਆਂ ਚੁਗਣ ਆਇਆ ਹੋਇਆ ਸੀ ਸੋ ਓਹਨੇ ਸੁਣਕੇ ਅਪਣੇ ਪੀਰ ਨੂੰ ਆਣ ਕਹਿਆ ਹੈ। ਕਿ ਤੁਸੀਂ ਤਾਂ ਆਖਦੇ ਹੋ, ਜੋ ਇਕ ਖੁਦਾਇ ਹੈ ਅਤੇ ਦੂਜਾ ਪੈਕੰਬਰ ਹੈ। ਪਰ ਇਕ ਫਕੀਰ ਬਨ ਵਿਚ ਬੈਠਾ ਹੈ ਉਹ ਕਹਿੰਦਾ ਹੈ ਜੋ ਇਕ ਖੁਦਾਇ ਹੈ ਔਰ ਦੂਜਾ ਕੋਈ ਹੋਇਆ ਨਹੀਂ। ਤਾਂ ਪੀਰ ਪੁਛਿਆ ਕਿ ਉਹ ਫਕੀਰ ਕੇਡੀ ਕੁ ਆਰਜਾ ਦਾ ਹੈ ਤਾਂ ਉਸ ਆਖਿਆ ਕਿ ਆਰਜਾ ਉਸਦੀ ਅੱਠਾਂ ਬਰਸਾਂ ਦੀ ਨਜ਼ਰ ਆਂਵਦੀ ਹੈ। ਅਰੁ ਬੁਧ ਉਸਦੀ ਵਡੀ ਹੈ ਪਰ ਫਕੀਰਾਂ ਦਾ ਕੁਝ ਅੰਤ ਭੀ ਨਹੀਂ ਪਾਇਆ ਜਾਂਦਾ ਜੋ ਜੇਡਾ ਸਰੂਪ ਚਾਹੁੰਦੇ ਹਨ ਤੇਡਾ ਧਾਰ ਲੈਂਦੇ ਹਨ।

.......ਦੋਨੋਂ ਬਾਬੇ ਪਾਸ ਆਏ ਅਰ ਆਕੇ ਦੋਨੋ ਹਥ ਜੋੜ ਮਥਾ ਟੇਕਿਆ ਅਤੇ ਕਹਿਆ, ਹੇ ਫਕੀਰ ਜੀ ਸਲਾਮਲੇਕ ਤਾਂ ਬਾਬੇ ਕਹਿਆ ਅਲੇਕ ਕੋ ਸਲਾਮ ਹੋਵੇ। ਤਾਂ ਸੇਖ ਬ੍ਰਹਮ ਪੁਛਿਆ ਹੇ ਫਕੀਰ ਤੂੰ ਹਿੰਦੂ ਹੈਂ ਕਿ ਮੁਸਲਮਾਨ। ਤਾਂ ਬਾਬੇ ਰਹਿਆ :-। ਸਲੋਕ।

ਹਿੰਦੂ ਕਹਾ ਤਾਂ ਮਾਰੀਆ ਮੁਸਲਮਾਨ ਭੀ ਨਾਹਿ। ਪੰਜ ਤਤ ਕਾ ਪੁਤਲਾ ਖੇਲੇਂ ਗੈਬੀ ਮਾਹਿ

(ਇਹ ਤੁਕ ਗੁਰੂ ਗ੍ਰੰਥ ਸਾਹਿਬ ਵਿਚ ਨਹੀਂ)

...... ਫਿਰ ਸੇਖ ਬ੍ਰਹਮ ਕਹਿਆ ਕਿ ਜੋ ਜੀ ਢਾਈ ਰਾਜਿਓ ਕੀ ਵਾਰ ਗਾਵਤੇ ਹੈਂ ਸੋ ਰਾਜੇ ਭੀ ਪ੍ਰਸੰਨ ਹੋਵਤੇ ਹੈਂ ਅਰ ਸੂਰਮੇਂ ਭੀ ਪ੍ਰਸੰਨ ਹੋ ਕੇ ਜੁਧ ਕਰਤੇ ਹੈਂ ਅਰ ਕਾਇਰਾਂ ਦੇ ਮਨ ਮੈਂ ਭੀ ਜੁੱਧ ਕਾ ਉਦਮ ਹੋਇ ਆਵਤਾ ਹੈ। ਤੈਸੇ ਹੀ ਜੋ ਮਹਾਰਾਜ ਕੀ ਵਾਰ ਗਾਵਤੇ ਹੈਂ ਤਾਂ ਮਹਾਰਾਜ ਭੀ ਪ੍ਰਸੰਨ ਹੋਤੇ ਹੈਂ ਅਤੇ ਸੰਤ ਭੀ ਪ੍ਰਸੰਨ ਹੋਤੇ ਹੈਂ, ਅਰ ਜੌਨਿ ਸੇ ਜਗਯਾਸੀ ਹੈਂ ਤਿਨੋਂ ਕੋਂ ਭੀ ਮਨ ਅਰ ਇੰਦ੍ਰੀਅਹੁ ਕੇ ਜੀਤਨੇ ਕਾ ਉਦਮ ਹੋਇ ਆਵਤਾ ਹੈ। ਤਾਂ ਤੇ ਤੁਸੀਂ ਮੇਰੇ ਤਾਂਈ

ਕਾਈ ਪਰਮੇਸਰ ਕੀ ਵਾਰ ਸੁਣਾਵਹੁ। ਤਾਂ ਬਾਬੇ ਕਹਿਆ ਮਰਦਾਨਿਆ ਕਬੀਰ ਜੀ ਨੇ ਗਉੜੀ ਕਾ ਰਾਗ ਅੰਗੀਕਾਰ ਕੀਆ ਹੈ ਅਰ ਸਿਧਹੁ ਨੇ ਰਾਮਕਲੀ ਕਾ ਰਾਗ ਅੰਗੀਕਾਰ ਕੀਆ ਹੈ ਅਰ ਸੁਣਾਵਹੁ (ਤਾਂ ਬਾਬੇ ਕਿਹਾ :-)

ਆਸਾ ਕੀ ਵਾਰ ਸਲੋਕਾਂ ਨਾਲ ਸਲੋਕ ਭੀ ਮਹਲੇ ਪਹਿਲੇ ਕੇ ਲਿਖੇ ਟੁੰਡੇ ਅਸਰਾਜੇ ਕੀ ਧੁਨੀ।

"ਬਲਿਹਾਰੀ ਗੁਰ ਆਪਣੇ ਦਿਉਹਾੜੀ ਸਦ ਵਾਰ"

(ਸਲੋਕ ਮਹਲਾ ॥ ੧॥ (੪੬੨))

.....ਤਾਂ ਸੇਖ ਬ੍ਰਹਮ ਕਹਿਆ ਜੋ ਜੀ ਅਸਾਨੂੰ ਮੁਰਦਸ ਕਹਿਆ ਹੈ ਕਿ ਏਕ ਖੁਦਾ ਹੈ ਅਰ ਦੂਸਰਾ ਪੈਕੰਬਰ ਖੁਦਾ ਦਾ ਦੋਸਤ ਹੈ। ਸੋ ਖੁਦਾਇ ਪੈਦਾਇਸ਼ ਕਰਤਾ ਹੈ ਅਰ ਪੈਕੰਬਰ ਸਫਾਇਤ ਕਰਤਾ ਹੈ। ਤਾਂ ਬਾਬੇ ਕਹਿਆ ਮਰਦਾਨਿਆ ਰਬਾਬ ਵਜਾਇ। ਰਾਗੁ ਆਸਾ ਮਹਲਾ ੧:-

ਜਿਤ ਦਰਿ ਲਖ ਮਹੰਮਦਾ ਲਖ ਬ੍ਰਹਮੇ ਮਹੇਸ਼।

(ਇਹ ਬਾਣੀ ਗੁਰੂ ਗ੍ਰੰਥ ਸਾਹਿਬ ਵਿਚ ਨਹੀਂ ਹੈ)

ਜਾਂ ਇਤਨੇ ਬਚਨ ਬਾਬੇ ਕਹੇ ਤਾਂ ਪੀਰ ਕਹਿਆ ਜੀ ਤੁਸਾਂ ਜੋ ਟੁੰਡੇ ਅਸਰਾਜੇ ਕੀ ਧੁਨੀ ਪਰ ਵਾਰ ਕਹੀ ਸੋ ਟੁੰਡਾ ਅਸਰਾਜਾ ਕਵਨ ਹੈ। ਤਾਂ ਬਾਬੇ ਕਹਿਆ, ਇਕ ਭੂਮੀਏ ਕੇ ਦੋਨੋਂ ਪੁਤ੍ਰ ਹੁਏ ਹੈਂ ਅਰ ਉਨਾਂ ਨੇ ਆਪਸ ਵਿਚ ਜੁਧ ਕੀਤਾ ਹੈ। ਅਰ ਉਨ ਕਾ ਪਿਤਾ ਵੀ ਵਿਖਾਈ ਹੂਆ ਹੈ ਅਤੇ ਅਸਰਾਜਾ ਭੀ ਵਿਖਈ ਹੂਆ ਹੈ। ਅਰ ਟੁੰਡਾ ਸੁਭ ਕਰਮੀ ਹੂਆ ਹੈ। ਸੋ ਉਸ ਪਾਤਿਸਾਹ ਨੂੰ ਮਿਲ ਕੇ ਅਰ ਪਾਤਿਸਾਹ ਕੀਆਂ ਫੌਜਾਂ ਲੈ ਕੇ ਅਸਰਾਜੇ ਦਾ ਮੁਲਕ ਜੀਤ ਲਿਆ ਹੈ। ਸੋ ਤੈਸੇ ਵਿਵੇਕ ਅਰ ਮੋਹ ਦੋਨੋਂ ਮਨ ਕੇ ਪੁਤ੍ਰ ਹੈਂ ਅਰ ਬਿਬੇਕ ਸਤਿਸੰਗ ਨੂੰ ਮਿਲ ਕੇ ਮੋਹ ਨੂੰ ਜਿਤ ਲੈਂਦਾ ਹੈ। ਤਾਂ ਫਿਰ ਬਾਬੇ ਕਹਿਆ ਕਿ ਫਰੀਦ ਦਾ ਪੀਰ ਕਉਨ ਹੂਆ ਹੈ ਤਾਂ ਸੇਖ ਬ੍ਰਹਮ ਕਹਿਆ ਕਿ ਫਰੀਦ ਨੂੰ ਉਪਦੇਸ਼ ਮਾਤਾ ਕਾ ਹੂਆ ਹੈ। ਅਰ ਪਹਿਲੇ ਬਾਰਾਂ ਬਰਸ ਕੰਦ ਮੂਲ ਖਾਤਾ ਫਿਰਿਆ ਹੈ। ਅਰ ਫੇਰ ਬਾਰਾਂ ਬਰਸ ਕਾਠ ਦੀ ਰੋਟੀ ਲੀਏ ਫਿਰਿਆ ਹੈ। ਅਰ ਫੇਰ ਖੂਹ ਮੈਂ ਉਲਟਾ ਹੋ ਲਟਕਿਆ ਹੈ ਤਾਂ ਖੁਦਾ ਨੇ ਉਸਕੋ ਦੀਦਾਰ ਦਿਆ ਹੈ। ਅਰ ਫਰੀਦ ਨੇ ਕਹਿਆ ਕਿ ਫਿਰ ਸਦੀਵ ਕਾਲ ਮੈਂ ਤੇਰਾ ਦੀਦਾਰ ਕਿਥੇ ਕਰਾਂ, ਤਾ ਖੁਦਾਇ ਨੇ ਕਹਿਆ, ਕਿ ਸੰਤੋਂ ਮੈਂ ਮੇਰਾ ਦੀਦਾਰ ਕੀਆ ਕਰ। ਤਾਂ ਫਰੀਦ ਕੰਦ ਮੂਲ ਖਾਂਦਾ ਸੀ ਅਤੇ ਏਕ ਹੀ ਕਮਲੀ ਰਖਦਾ ਸੀ ਅਰ ਜਹਾਂ ਤੁਮ ਬੈਠੇ ਹੋ ਤਹਾਂ ਇਕ ਸਾਧ ਆਇ ਰਹੇ ਸੇ। ਫਰੀਦ ਦਿਨ ਨੂੰ ਘਰ ਰਹੈ ਅਰ ਰਾਤ ਸਾਰੀ ਉਨ ਕੇ ਸਾਥ ਚਰਚਾ ਕਰੇ। ਸੋ ਏਕ ਦਿਨ ਬਹੁਤ ਵਰਖਾ ਹੋਈ ਅਰ ਤਿਸ ਵਰਖਾ ਮੈਂ ਭੀ ਸੰਤ ਸਾਧਾਂ ਮੈਂ ਜਾਇ ਪ੍ਰਾਪਤ ਹੂਆ। ਅਰ ਉਨਾਂ ਨੇ ਖੁਸੀ ਹੋਇ ਕਰ ਗਿਆਨ ਦੀਆ ਅਰ ਨਾਂਉ ਉਨਾਂ ਬਤਾਇਆ ਤਾਂ ਫਰੀਦ ਕਹਿਆ ਕਿ ਜੋ ਇਨਾਂ ਸਲੋਕਾਂ ਦਾ ਅਰਥ ਸਮਝਾਏਗਾ ਸੋ ਮੇਰਾ ਪੀਰ ਜਾਣਨਾ। -ਸਲੋਕ

ਫਰੀਦਾ ਗਲੀਏ ਚਿਕੜੁ ਦੂਰ ਘਰੁ ਨਾਲਿ ਪਿਆਰੇ ਨੇਹੁ॥

(ਸਲੋਕ ਫਰੀਦ ੨੪ (੧੩੭੯))

ਤਾਂ ਬਾਬੇ ਕਹਿਆ ਗਲੀਆਂ ਜੋ ਹਨ ਸੋ ਸਰੀਰ ਦੀਆਂ ਇੰਦ੍ਰੀਆਂ ਹੈਨ। ਅਰ ਚਿਕੜਿ ਜੋ ਹੈ ਸੋ ਵਿਖਅਹੁ ਕੀਆਂ ਵਾਸਨਾ ਹੈਨ ਅਰ ਪਿਆਰਾ ਜੋ ਪ੍ਰਾਪਤਿ ਹੋਤਾ ਹੈ ਸੋ ਵੈਰਾਗ ਕਰ ਹੋਤਾ ਹੈ ਅਰ ਜੋ ਵੈਰਾਗ ਕਰੀਤਾ ਹੈ ਤਾਂ ਮਨ ਵਿਖਿਅਹੁ ਕੋ ਚਾਹਤਾ ਹੈ। ਅਰ ਜੇ ਵੈਰਾਗ ਨਹੀਂ

ਕਰੀਤਾ ਤਾਂ ਪਰਮੇਸਵਰ ਨਹੀਂ ਪ੍ਰਾਪਤ ਹੋਤਾ। ਤਾਂ ਤੇ ਜਬ ਪਦਾਰਥ ਮਨ ਕੋ ਮਿਥਿਆ ਦਿਖਾਇਅਨਗੇ ਤਾਂ ਸੰਤਾਂ ਦਾ ਸੰਗ ਕਰੀਐਗਾ ਤਬ ਪਰਮੇਸਵਰ ਪ੍ਰਾਪਤਿ ਹੋਵੈਗਾ। ਤਾਂ ਪੀਰ ਕਹਿਆ ਮੈਂ ਵਿਦਾ ਹੋਤਾ ਹੂੰ ਅਰ ਮੁਝ ਕੋ ਅਪਣਾ ਸਿਖ ਜਾਣ ਕੇ ਫੇਰ ਭੀ ਦਰਸ਼ਨ ਦੇਣਾ। ਤਾਂ ਬਾਬੇ ਕਹਿਆ ਮਰਦਾਨਿਆਂ ਅਖੀਂ ਮੀਟ ਤਾਂ ਮਰਦਾਨੇ ਅੱਖੀਆਂ ਮੀਟੀਆਂ ਤੇ ਖੋਹਲੀਆਂ ਤੋ ਕਿਆ ਵੇਖੇ ਜੋ ਤਲਵੰਡੀ ਕੇ ਬਾਗ ਮੈਂ ਬੈਠੇ ਹੈਂ। ਤਾਂ ਫਿਰ ਬਾਬਾ ਸਦਾ ਸੰਤਾਂ ਨਾਲ ਸੰਗਤ ਕਰੇ।

## ਜੰਞੂ ਸੰਸਕਾਰ

ਸੋ ਜਬ ਬਾਬਾ ਬਰਸਾਂ ਨਵਾਂ ਕਾ ਹੋਇਆ ਤਾਂ ਲੋਕਾਂ ਕਹਿਆ ਕਾਲੂ ਤੂੰ ਪੁਤਰ ਨੂੰ ਜਗਯੋਪਵੀਤ ਪਵਾਇ। ਅਰ ਕੁਛ ਕਰਮ ਧਰਮ ਮਤਿ ਸਿਖੇ ਜੋ ਇਸ ਕਾ ਮਨਿ ਠਹਿਰੇ, ਤਾਂ ਇਕ ਦਿਨ ਰਾਇ ਬੁਲਾਰ ਜੋ ਰਾਇ ਭੋਇ ਦਾ ਪੁਤਰ ਸੀ ਸੋ ਤਿਸ ਨੇ ਬਾਬੇ ਨੂੰ ਸਦਿਆ। ਅਰ ਕਹਿਆ, ਕਿ ਤੂੰ ਸਾਡੀ ਕੰਮਦਾਰੀ ਲੈ। ਤਾਂ ਬਾਬੇ ਕਹਿਆ ਅਸੀਂ ਸਚੇ ਸਾਈਂ ਦੀ ਕੰਮਦਾਰੀ ਲਗੇ ਹੋਏ ਹਾਂ। ਅਸਾਂ ਤੋਂ ਕੂੜਿਆਂ ਰਾਜਿਆਂ ਦੀ ਕੰਮਦਾਰੀ ਨਹੀਂ ਹੁੰਦੀ। ਤਾਂ ਫਿਰ ਬਾਬੇ ਸਲੋਕ ਆਖਿਆ :-

ਕੂੜੁ ਰਾਜਾ ਕੂੜੁ ਪਰਜਾ ਕੂੜੁ ਸਭੁ ਸੰਸਾਰੁ॥

(ਸਲੋਕ ਮਹਲਾ ੧ ਆਸਾ ਦੀ ਵਾਰ ॥ ੧੪੬੮)

.....ਤਾਂ ਰਾਇ ਬੁਲਾਰ ਆਖਿਆ ਹੇ ਨਾਨਕ ਤੂੰ ਵਲੀ ਹੈਂ ਅਰ ਸੇਵਕਾਂ ਨੂੰ ਕਹਿਆ ਤੁਸੀਂ ਕਾਲੂ ਨੂੰ ਬੁਲਾਇ ਲਿਆਵੋ। ਤਾਂ ਓਹ ਕਾਲੂ ਨੂੰ ਬੁਲਾਵਣ ਗਏ ਤਾਂ ਅਗੋਂ ਉਨਾਂ ਕਹਿਆ ਕਾਲੂ ਬ੍ਰਿਜਨਾਥ ਪਰੋਹਤ ਦੇ ਘਰ ਗਇਆ ਹੋਇਆ ਹੈ। ਤਾਂ ਓਹ ਉਥੋਂ ਹੀ ਬੁਲਾਇ ਲਿਆਏ। ਤਾਂ ਰਾਇ ਬੁਲਾਰ ਕਹਿਆ, ਤੂੰ ਬ੍ਰਿਜਨਾਥ ਦੇ ਘਰ ਕਿਉਂ ਗਿਆ ਸੀ। ਤਾਂ ਕਾਲੂ ਕਹਿਆ, ਮੈਂ ਪੁਤ੍ਰ ਕੇ ਜਨੇਊ ਪਾਵਣੇ ਵਾਸਤੇ ਲਗਨ ਗਿਣਨ ਗਇਆ ਆਹ। ਅਤੇ ਉਸਨੇ ਆਖਿਆ ਹੈ ਕਿ ਸਵਾ ਸਉ ਮਣ ਲੁਚੀਆਂ ਅਤੇ ਖੀਰ ਬ੍ਰਹਮਣਾਂ ਵਾਸਤੇ ਤਿਆਰ ਕਰੋ, ਅਰ ਦਸ ਬੱਕਰੇ ਅਰ ਪੰਜ ਸੌ ਮਣ ਔਰ ਪਦਾਰਥ ਖਤ੍ਰੀਆਂ ਵਾਸਤੇ ਤਯਾਰ ਕਰੋ, ਅਰ ਇਕ ਮਿਰਗ ਹੋਵੈ ਜੋ ਸ਼ਿਕਾਰ ਕਾ ਮਾਰਿਆ ਹੂਆ। ਸੋ ਹੋਰ ਤਾਂ ਸਮਿਗ੍ਰੀ ਮੈਂ ਸਭ ਤਿਆਰ ਕਰ ਆਇਆ ਹੋਂ, ਪਰ ਇਕ ਮਿਰਗ ਕੀ ਤੁਚਾ ਹੱਥ ਨਹੀਂ ਲਗਤੀ। ਤਾਂ ਰਾਇ ਬੁਲਾਰ ਕਹਿਆ, ਮੈਂ ਭਲਕੇ ਸਿਕਾਰ ਚੜ੍ਹੋਂਗਾ ਅਰ ਮਿਰਗ ਮਾਰ ਲਿਆਵੇਂਗਾ। ਤਾਂ ਕਾਲੂ ਕਹਿਆ ਕਿ ਭਲਕੇ ਨਉਚੰਦਾ ਆਇਤਵਾਰ ਹੈ ਅਰ ਥਿਤ ਪੰਚਮੀਂ ਹੈ ਸੋ ਮੈਂ ਭਲਕੇ ਨਾਨਕ ਕੋ ਜਨੇਊ ਪਾਵਾਂਗਾ। ਤੁਸੀਂ ਮਿਰਗ ਜਰੂਰ ਲਿਆਵਣਾ। ਤਾਂ ਬਾਬੇ ਜੀ ਕਹਿਆ ਜਿ ਪੰਜ ਸੈ ਮਣਾਂ ਲੁਚੀ ਕਚਉੜੀ ਕੜਾਹ ਸਾਧਾਂ ਸੰਤਾ ਵਾਸਤੇ ਹੋਰ ਤਿਆਰ ਕਰਨਾ ਜੋ ਸਾਰੇ ਚਉਫੇਰੇ ਤਲਵੰਡੀ ਦੇ ਸਾਧ ਉਤਰੇ ਹੋਏ ਹਨ। ਤਾਂ ਕਾਲੂ ਗੁਰੂ ਨਾਨਕ ਜੀ ਨੂੰ ਲੈ ਕਰ ਘਰ ਆਇਆ ਅਰ ਜੱਗ ਕੀ ਤਿਆਰੀ ਲਗਾ ਕਰਣ। ਸੋ ਸਭ ਤਿਆਰੀ ਕਰਕੇ ਬ੍ਰਿਜਨਾਥੁ ਪੰਡਤ ਤੇ ਘਰ ਗਏ ਅਰ ਸਭ ਬ੍ਰਹਮ ਪੁਰੀ ਅਰ ਸੱਭੋ ਸੰਤ ਸਾਧ ਇੱਕਠੇ ਹੋਏ। ਤਾਂ ਕਾਲੂ ਆਖਿਆ, ਕਿ ਪਰੋਹਤ ਗੁਰੂ ਨਾਨਕ ਜੀ ਨੂੰ ਗਾਇਤ੍ਰੀ ਮੰਤ੍ਰ ਵੀ ਦੇਹੋ ਅਤੇ ਜਨੇਊ ਭੀ ਪਾਵੋ ਤਾਂ ਪਰੋਹਤ ਲਗਾ ਗੁਰੂ ਨਾਨਕ ਜੀ ਦੇ ਕੰਨ ਵਿਚ ਗਾਇਤ੍ਰੀ ਮੰਤ੍ਰ ਫੂਕਣ। ਤਾਂ ਬਾਬੇ ਪੰਡਤ ਨੂੰ ਕਿਹਾ, ਕਿ ਤੂੰ ਆਪ ਮੰਤ੍ਰ ਸਿਖਿਆ ਹੋਇਆ ਹੈਂ ਜੋ ਸਾਨੂੰ ਸਿਖਾਵਤਾ ਹੈਂ। ਤਾਂ ਉਸ ਆਖਿਆ ਮੈਂ ਸਭ ਕੁਛ ਪੜਿਆ ਹੋਇਆ ਹੈਂ, ਪੁਰਾਨ ਸਾਸਤ੍ਰ ਆਦਿਕ ਤਾਂ ਬਾਬੇ ਕਹਿਆ ਚਹੁੰ

ਵੇਦਾਂ ਕਾ ਮਤਾ ਕਿਆ ਹੈ ਤਾਂ ਉਸ ਕਹਿਆ ਤੂੰ ਜਾਣਨਾ ਹੈਂ ਤਾਂ ਤੂੰ ਕਹੁ। ਤਾਂ ਬਾਬੇ ਸਲੋਕ ਕਹਿਆ :-

ਨਾਨਕ ਮੇਰੁ ਸਰੀਰ ਕਾ ਇਕੁ ਰਥੁ ਇਕੁ ਰਥਵਾਹੁ॥

(ਸਲੋਕ ਮਹਲਾ ੧ ਆਸਾ ਦੀ ਵਾਰ ॥ ੧੩॥ (੪੭੦))

ਤਾਂ ਪਰੋਹਤ ਕਹਿਆ ਹੇ ਕਾਲੂ ਤੇਰਾ ਪੁਤ੍ਰ ਏਹ ਕੋਈ ਦੇਵਤਾ ਪੈਦੇ ਹੋਇਆ ਹੈ ਪਰ ਜਿਵੇਂ ਹਨੂੰਮਾਨ ਨੂੰ ਰਾਵਣ ਬ੍ਰਹਮ ਫਾਸ ਪਾਈ ਸੀ ਤੇ ਉਸ ਆਪੇ ਮੰਨ ਲਈ ਸੀ ਸੋ ਏਹ ਭੀ ਜੇ ਆਪੇ ਮੰਨ ਲਵੇਗਾ ਤਾਂ ਜਨੇਊ ਪਾਵੇਗਾ। ਤਾਂ ਕਾਲੂ ਆਖਿਆ ਬਚਾ ਮਹਾਪੁਰਖ ਭੀ ਜਗਤ ਦੀ ਚਾਲ ਕਰਦੇ ਆਏ ਹਨ। ਤਾ ਬਾਬੇ ਕਹਿਆ ਜਿਵੇਂ ਤੁਸਾਡੀ ਰਜਾਇ ਤਾਂ ਬਾਬੇ ਨੂੰ ਜਨੇਊ ਪੁਆਇਕੇ ਕਾਲੂ ਘਰ ਲਿਆਇਆ। ਬਾਬਾ ਸਦਾ ਸੰਤਾਂ ਨਾਲ ਸੰਗਤ ਕਰੇ।

## ਮੁਲਾਂ ਪਾਸ

ਸੋ ਜਬ ਬਾਬਾ ਦਸਾਂ ਬਰਸਾਂ ਦਾ ਹੋਇਆ ਤਾਂ ਇਕ ਦਿਨ ਰਾਇ ਬੁਲਾਰ ਕਹਿਆ ਕਿ ਕਾਲੂ ਜੇ ਤੂੰ ਪੁੱਤਰ ਨੂੰ ਫਾਰਸੀ ਪੜਾਵੇਂ ਤਾਂ ਕੰਮ ਸਿਖੇ। ਤਾਂ ਸਾਰਾ ਕੰਮ, ਤੇਰੇ ਹਵਾਲੇ ਕਰੀਏਂ। ਤਾਂ ਕੁਤਬਦੀਨ ਕਾਜੀ ਪਾਸ ਅਗੇ ਖਤ੍ਰੀਆਂ ਦੇ ਪੁਤ੍ਰ ਪੜਦੇ ਸੇ। ਸੋ ਉਸਦੇ ਪਾਸ ਬਾਬੇ ਨੂੰ ਕਾਲੂ ਲੈ ਗਿਆ। ਤਾਂ ਮੁਲਾਂ ਕਹਾ ਹੇ ਨਾਨਕ ਤੂੰ ਫਾਰਸੀ ਪੜ, ਅਰ ਮੁਲਾਂ ਨੇ ਕਾਇਦਾ ਫਾਰਸੀ ਜੋ ਅਲਫ ਤੋਂ ਯੇ ਤਕ ਲਿਖ ਦਿੱਤਾ ਅਰ ਲਗਾ ਬਾਬੇ ਨੂੰ ਪੜਾਵਣ। ਤਾ ਬਾਬੇ ਆਖਿਆ, ਤੂੰ ਇਸਦੇ ਮਾਇਨੇ ਜਾਣਨਾ ਹੈਂ। ਤਾਂ ਮੁਲਾਂ ਕਹਿਆ ਮੈਂ ਤਾਂ ਨਹੀਂ ਜਾਣਤਾ ਅਰ ਜੇ ਤੂੰ ਜਾਣਤਾ ਹੈ ਤਾਂ ਸੁਣਾਇ, ਤਾ ਬਾਬਾ ਜੀ ਲਗੇ ਸੁਣਾਵਣ। ਬੈਂਤ :-

ਅਲਫ ਅਲਾ ਨੂੰ ਯਾਦ ਕਰ ਗਫਲਤ ਮਨਹੁ ਬਿਸਾਰ॥

(ਇਹ ਗੁਰੂ ਗ੍ਰੰਥ ਸਾਹਿਬ ਵਿਚ ਨਹੀਂ ਹੈ)

ਜਾਂ ਏਹ ਬੈਂਤ ਬਾਬੇ ਕਹੇ ਤਾਂ ਮੁਲਾਂ ਕਹਿਆ ਹੇ ਕਾਲੂ ਤੇਰਾ ਪੁਤ੍ਰ ਜੋ ਹੈ ਸੋ ਵਲੀ ਹੋਇਆ ਹੈ ਅਰ ਇਹ ਹਿੰਦੂ ਮੁਸਲਮਾਨ ਦੋਹਾਂ ਨੂੰ ਨਿਵਾਵੇਗਾ ਅਰ ਬਨਾਰਸ ਮੈਂ ਅਤੇ ਮਕੇ ਮਦੀਨੇ ਵਿਖੇ ਇਸ ਕੀ ਕੀਰਤੀ ਹੋਵੇਗੀ, ਤਾਂ ਬਾਬਾ ਤੇ ਕਾਲੂ ਫੇਰ ਘਰ ਆਏ।

## ਖੇਤ ਹਰਿਆ

ਬਹੁੜੋਂ ਬਾਬਾ ਬਰਸਾਂ ਬਾਰਾਂ ਕਾ ਹੂਆ, ਤਾਂ ਏਕ ਦਿਨ ਕਾਲੂ ਕਾ ਜੋ ਵਾਗੀ ਗਾਈਆਂ ਅਰ ਮਹੀਆਂ ਨੂੰ ਚਰਾਂਵਦਾ ਸੀ, ਸੋ ਰੁਸ ਗਇਆ। ਤਾਂ ਕਾਲੂ ਕਹਿਆ, ਜੀ ਮਹੀਆਂ ਘਰ ਖਲੋਤੀਆਂ ਹਨ ਅਰ ਅਸੀ ਤਾਂ......ਨੂੰ ਆਖ ਨਹੀਂ ਸਕਦੇ ਜੋ ਚਰਾਇ ਲਿਆਵੇ। ਤਾਂ ਬਾਬੇ ਕਹਿਆ ਕਿ ਸ੍ਰੀ ਕ੍ਰਿਸ਼ਨ ਨੇ ਘਰ ਦੀਆਂ ਗਊਆਂ ਚਰਾਈਆਂ ਹੀ ਹੈਨ ਸੋ ਅਸੀਂ ਵੀ ਚਰਾਇ ਲਿਆਵਾਂਗੇ। ਤਾਂ ਬਾਬਾ ਖੂੰਡੀ ਲੈ ਕੇ ਮਹੀਆਂ ਚਰਾਵਣੇ ਗਇਆ। ਸੋ ਇਕ ਬ੍ਰਿਛ ਦੇ ਤਲੇ ਠੰਢੀ ਛਾਇਆ ਦੇ ਸਮਾਧ ਲਗਾਇ ਕਰ ਬੈਠ ਰਹਿਆ। ਅਰ ਮਹੀਂ ਚਰਨੇ ਕੋ ਛਡ ਦਿਤੀਆਂ ਤਾਂ ਮਹੀਂ ਖੇਤ੍ਰੀ ਨੂੰ ਜਾਇ ਪਈਆਂ, ਸੋ ਖੇਤ੍ਰ ਖਾਇ ਖਾਇ ਕੇ ਰੱਜ ਕੇ ਬਹਿ ਰਹੀਆਂ। ਅਰ ਖਾਵੰਦ ਖੇਤੀ ਦਾ ਕਿਆ ਵੇਖੇ ਜੋ ਖੇਤ੍ਰੀ ਮਹੀਂ ਉਜਾੜ ਗਈਆਂ ਹੈਂ। ਤਾਂ ਓਹ ਮਹੀਂ ਨੂੰ ਹਕ ਕੇ ਰਾਇ ਬੁਲਾਰ ਪਾਸ ਲੈ ਗਿਆ ਅਰ ਉਸ ਕ੍ਰਿਸਾਣ ਆਖਿਆ, ਜੇ ਮਹੀਂ ਖੇਤ ਉਜਾੜ ਗਈਆਂ

ਹੈਨ। ਤਾਂ ਰਾਇ ਬੁਲਾਰ ਆਖਿਆ, ਕਾਲੂ ਨੂੰ ਸਦੋ ਤਾਂ ਕਾਲੂ ਆਇਆ। ਅਰ ਰਾਇ ਬੁਲਾਰ ਕਹਿਆ, ਕੇ ਤੇਰੇ ਪੁਤ੍ਰ ਖੇਤ ਉਜਾੜਿਆ ਹੈ ਸੋ ਤੂੰ ਜਾਇਕੇ ਉਜਾੜਾ ਭਰ ਦੇਹ। ਤਾਂ ਰਾਇ ਬਲਾਰ ਦੇ ਪਿਆਦੇ ਨਾਲ ਲੈ ਕਰ ਜਿਮੀਦਾਰ ਅਤੇ ਕਾਲੂ ਦੋਨੋ ਬਾਬੇ ਨਾਨਕ ਪਾਸ ਆਏ। ਤਾਂ ਅਗੇ ਬਾਬਾ ਬੈਠਾ ਹੈ ਸੀ। ਤਾਂ ਕਾਲੂ ਆਇਕੇ ਕਹਿਆ, ਕਿ ਹੇ ਨਾਨਕ ਮਹੀਆਂ ਜਿਮੀਦਾਰ ਦਾ ਖੇਤ ਉਜਾੜਿਆ ਹੈ ਅਰ ਰਾਇ ਦੇ ਪਿਆਦੇ ਨਾਲ ਆਂਦੇ ਹਨ ਜੋ ਉਜਾੜਾ ਭਰ ਦੇਹ। ਤਾਂ ਬਾਬੇ ਜੀ ਕਹਿਆ ਕਿ ਉਥੇ ਤਾਂ ਇਕ ਤੀਲਾ ਭੀ ਨਹੀਂ ਟੁਕਿਆ। ਤਾਂ ਪਿਆਦਿਆਂ ਨੂੰ ਨਾਲ ਲੈ ਕੇ ਖੇਤੀ ਦਿਖਾਈ ਤਾਂ ਖੇਤੀ ਅਗੇ ਨਾਲੋਂ ਭੀ ਸਵਾਈ ਜੰਮੀ ਹੋਈ ਵੇਖੀ। ਤਾਂ ਵੇਖਕੇ ਸਭ ਲੋਕ ਅਸਚਰਜ ਹੋ ਗਏ।

## ਬ੍ਰਿਛ ਦੀ ਛਾਇਆ

ਤਾਂ ਫਿਰ ਕਿਤਨੇਕੁ ਦਿਨ ਬੀਤੇ ਜੋ ਇਕ ਦਿਨ ਰਾਇ ਸ਼ਿਕਾਰ ਚੜਿਆ ਸੀ ਅਤੇ ਬਾਬਾ ਜੀ ਇਕ ਵਣ ਦੇ ਹੇਠ ਠੰਢੀ ਛਾਵੇਂ ਸੁਤਾ ਪਿਆ ਸੀ। ਅਰ ਜਬ ਤੀਸਰਾ ਪਹਿਰ ਬੀਤ ਗਇਆ, ਤਾਂ ਰਾਇ ਸ਼ਿਕਾਰ ਖੇਡਕੇ ਮੁੜਿਆ। ਅਰ ਤਦੋਂ ਦਰਖਤਾਂ ਦੀ ਛਾਇਆ ਢਲ ਗਈ ਸੀ ਪਰ ਜਿਸ ਵਣ ਦੇ ਹੇਠ ਬਾਬਾ ਸੁਤਾ ਪਿਆ ਸੀ ਉਸ ਦੀ ਛਾਂਵ ਜਿਉਂ ਕੀ ਤਿਉਂ ਖਲੋਤੀ ਸੀ। ਤਾਂ ਰਾਇ ਬੁਲਾਰ ਨੇ ਆਖਿਆ ਕਿ ਭਾਈ ਅਗੇ ਖੇਤੀ ਦੀ ਗਲ ਡਿਠੀ ਸਾਜੇ ਅਤੇ ਹੁਣ ਬ੍ਰਿਛ ਦੀ ਛਾਇਆ ਵਲ ਭੀ ਦੇਖੋ ਅਤੇ ਏਹ ਜਦ ਦਾ ਦੇਸ ਮੇਰੇ ਵਿਚ ਪੈਦਾ ਹੋਇਆ ਹੈ ਤਦ ਦਾ ਮੇਰੇ ਘਰ ਮਾਲ ਅਰ ਧਨ ਬਹੁਤ ਹੋਇਆ ਹੈ। ਤਾਂ ਤੇ ਏਹ ਕੋਈ ਖੁਦਾਇ ਦਾ ਵਲੀ ਹੈ....

## ਵੈਦ ਬੁਲਾਇਆ

ਤਾਂ ਫਿਰ ਬਾਬਾ ਜਬ ਬਾਰਾਂ ਬਰਸਾਂ ਦਾ ਹੋਇਆ, ਤਾਂ ਅੰਦਰ ਜਾਇਕੈ ਅਰ ਸਮਾਧ ਲਗਾਇਕੈ ਸਵੈਂ ਤਾਂ ਸੁੱਤਾ ਹੀ ਰਹੇ। ਅਜ ਜੇ ਬਾਹਰ ਜਾਇ ਬਹੇ ਤਾਂ ਸਿਧ ਆਸਣ ਮਾਰ ਕੇ ਬੈਠਾ ਹੀ ਰਹੇ। ਤਾਂ ਲੋਕਾਂ ਆਖਿਆ, ਕਾਲੂ ਤੂੰ ਕੋਈ ਪੁਤ੍ਰ ਦਾ ਅਉਖਧ ਕਰ ਤਾ ਕਾਲੂ ਵੈਦ ਬੁਲਾਇਆ ਅਰ ਬਾਬੇ ਦੀ ਬਾਂਹ ਨੂੰ ਵੈਦ ਪਿਆ ਟਟੋਲੇ ਤਾ ਬਾਬਾ ਬੋਲਿਆ :-

ਵੈਦੁ ਬੁਲਾਇਆ ਵੈਦਗੀ ਪਕੜਿ ਢੰਢੋਲੇ ਬਾਂਹ॥
ਭੋਲਾ ਵੈਦੁ ਨ ਜਾਣਈ ਕਰਕ ਕਲੇਜੇ ਮਾਹਿ॥

(ਸਲੋਕ ਮਹਲਾ ੧ ॥ ਮਲਾਰ ਕੀ ਵਾਰ ॥ ੩॥ (੧੨੭੯))

ਜਾਂ ਇਹੁ ਸਬਦ ਬਾਬੇ ਕਹਿਆ ਤਾਂ ਵੈਦ ਬੋਲਿਆ ਹੇ ਕਾਲੂ ਤੇਰੇ ਪੁਤ੍ਰ ਨੂੰ ਕੋਈ ਰੋਗ ਨਹੀਂ, ਤੂੰ ਸੰਸਾ ਨਾ ਕਰ ਕਯੋਂਕਿ ਇਹ ਸਾਂਈ ਦਾ ਭਗਤ ਪੈਦਾ ਹੋਇਆ। ਪੁਨਾ ਵੈਦ ਚਲਦਾ ਰਿਹਾ।

## ਅਸਲ ਖੇਤੀ ਤੇ ਅਸਲ ਵਪਾਰ

ਅਤੇ ਜਬ ਬਾਬਾ ਬਰਸਾਂ ਤੇਰਾਂ ਦਾ ਹੋਇਆ ਤਾਂ ਲੋਕਾਂ ਆਖਿਆ ਹੇ ਕਾਲੂ ਤੂੰ ਪੁਤ੍ਰ ਨੂੰ ਕਿਤੇ ਕਿਰਤ ਲਾਇ ਮਤ ਕਿਰਤ ਵਿਚ ਇਸ ਦਾ ਮਨ ਪਰਚਦਾ ਹੋਵੇ। ਤਾਂ ਕਾਲੂ ਆਖਿਆ ਹੇ ਨਾਨਕ ਜੀ, ਸਾਨੂੰ ਲੋਕ ਉਲਾਂਭੇ ਦਿੰਦੇ ਹਨ ਜੋ ਕਾਲੂ ਦਾ ਪੁਤ੍ਰ ਮਖੱਟੂ ਹੋਇਆ ਹੈ। ਤਾਂ ਬਾਬੇ ਆਖਿਆ, ਹੇ ਕਾਲੂ ਜੀ ਅਸਾਂ ਏਡੀ ਖੱਟੀ ਖੱਟੀ ਹੈ ਜੋ ਸਾਰਾ ਜਗਤ ਵਰਸਾਵੇਗਾ, ਤੇ ਤੂੰ ਭੀ ਵਰਸਾਏਂਗਾ। ਤਾਂ ਕਾਲੂ ਆਖਿਆ ਬਚਾ ਤੂੰ ਖੂਹਾਂ ਤੇ ਵਾਹੀ ਕਰਵਾਇ ਜੋ ਦਾਣੇ ਘਰ ਆਇ

ਪਵਨ। ਤਾਂ ਬਾਬੇ ਜੀ ਕਹਿਆ ਕਿ ਅਸਾਂ ਏਡੀ ਵਾਹੀ ਕਰਵਾਈ ਹੈ ਓਹ ਐਸੀ ਜੰਮੀ ਹੈ ਜੋ ਸਭ ਕੋਈ ਵਰਸਾਏਗਾ। ਤਾਂ ਕਾਲੂ ਆਖਿਆ, ਮੈਂ ਤਾਂ ਨਾਹੀ ਡਿਠੀ। ਤਾਂ ਬਾਬੇ ਸਬਦ ਬੋਲਿਆ :-

ਮਨੁ ਹਾਲੀ ਕਿਰਸਾਣੀ ਕਰਣੀ ਸਰਮੁ ਪਾਣੀ ਤਨੁ ਖੇਤੁ॥

(ਸੋਰਠਿ ਮਹਲਾ ੧ ਘਰ ੧ ॥ ੨॥ (੫੯੫))

## ਵਿਆਹ ਤੇ ਗ੍ਰਹਸਤੀ ਜੀਵਨ

ਜਦ ਬਾਬਾ ਬਰਸਾਂ ਚਹੁਧਾਂ ਕਾ ਹੋਇਆ ਤਾਂ ਲੋਕਾਂ ਆਖਿਆ, ਕਾਲੂ ਤੂੰ ਪੁਤ੍ਰ ਨੂੰ ਕਿਤੇ ਵਿਆਹੁ। ਤਾਂ ਇਕ ਮੂਲਾ ਜਾਤ ਦਾ ਚਹੁਣਾਂ ਖਤ੍ਰੀ ਅਰ ਵਟਾਲੇ ਵੱਸਦਾ ਸੀ ਜੋ ਉਸਦੇ ਘਰ ਸਕਾਈ ਕੀਤੀ। ਅਤੇ ਵਿਆਹ ਦਾ ਆਰੰਭ ਕੀਤਾ। ਤਾਂ ਜੈ ਰਾਮ ਨੂੰ ਅਰ ਬੀਬੀ ਨਾਨਕੀ ਨੂੰ ਸਦਵਾਇਆ ਤਾਂ ਬੀਬੀ ਨਾਨਕੀ ਆਈ ਤੇ ਜੈ ਰਾਮ ਆਪਣੀ ਚਿਠੀ ਲਿਖੀ ਜੋ ਮੈਂ ਪਰਾਇਆ ਨੌਕਰ ਹਾਂ। ਤਾਂ ਬਾਬੇ ਦਾ ਵੀਆਹ ਕਾਲੂ ਨੇ ਕੀਆ ਪਰ ਬਾਬਾ ਇਸਤ੍ਰੀ ਨਾਲ ਬਹੁਤਾ ਮੋਹ ਨਾ ਕਰੇ ਅਰ ਫਿਰ ਇਕ ਦਿਨ ਬੀਬੀ ਨਾਨਕੀ ਨੇ ਕਹਿਆ ਕਿ ਮਾਤਾ ਜੀ ਤੁਸੀਂ ਗੁਰੂ ਨਾਨਕ ਜੀ ਨੂੰ ਕਹੋ, ਜੋ ਮੇਰੇ ਘਰ ਪੁਤ੍ਰ ਹੋਵੈ। ਤਾਂ ਮਾਤਾ ਜੀ ਕੇ ਕਹੇ ਗੁਰੂ ਨਾਨਕ ਜੀ ਨੇ ਬੀਬੀ ਨਾਨਕੀ ਨੂੰ ਇਕ ਲੌਂਗ ਅਰ ਲਾਚੀ ਦਿੱਤੀ ਅਰ ਕਹਿਆ ਕਿ ਇਕ ਪੁਤ੍ਰ ਹੋਵੇਗਾ ਆਰ ਇਕ ਧੀ ਹੋਵੇਗੀ ਤਾਂ ਬੀਬੀ ਨਾਨਕੀ ਨੂੰ ਬਹੁਤੇ ਬਸਤਰ ਅਰ ਮਿਠਿਆਈ ਦੇ ਕੇ ਵਿਦਾ ਕੀਤਾ। ਤਾਂ ਬੀਬੀ ਨਾਨਕੀ ਗੁਰੂ ਨਾਨਕ ਨੂੰ ਕਹਿਆ, ਜੋ ਜੀ ਜੈਰਾਮ ਤੁਸਾਡੇ ਦਰਸ਼ਨ ਦੀ ਬਹੁਤ ਚਾਹਨਾ ਕਰਦਾ ਹੈ। ਤਾਂ ਬਾਬੇ ਆਖਿਆ ਜੋ ਅਸੀਂ ਆਵਾਂਗੇ, ਤਾਂ ਬੀਬੀ ਵਿਦਾ ਹੋਈ।

ਅਤੇ ਫਿਰ ਬਾਬੇ ਇਕ ਦਿਨ ਕਾਲੂ ਨੂੰ ਆਖਿਆ, ਜੋ ਅਸਾਡਾ ਰਿਦਾ ਤੀਰਥਾਂ ਦੇ ਇਸਨਾਨ ਨੂੰ ਹੋਇਆ ਹੈ। ਤਾਂ ਕਾਲੂ ਆਖਿਆ, ਬੱਚਾ ਤੁਹਿ ਤਾਂ ਹੁਣੇ ਵਿਆਹੁ ਕੀਆ ਹੈ ਅਰ ਕੋਈ ਪੁਤਰ ਧੀਅ ਤਾਂ ਪਿਛੇ ਪਰਚੇ ਜੋਗਾ ਹੋਵੇ। ਤਾਂ ਬਾਬੇ ਜੀ ਪੁਨਾ ਇਸਤ੍ਰੀ ਨੂੰ ਦੋਇ ਲੌਂਗ ਦਿਤੇ ਤਾਂ ਸਮਾਂ ਪਾਇਕੇ ਪੁਤਰ ਜੰਮਿਆ ਅਤੇ ਬਾਬੇ ਕਹਿਆ ਇਸ ਦਾ ਨਾਮ ਸਿਰੀਚੰਦ ਰਖੋ ਕਯੋਂਕਿ ਸ੍ਰੀ ਜੋ ਸੋਭਾ ਇਸਕੇ ਮੁਖ ਕੀ ਹੈ ਸੋ ਚੰਦ੍ਰਮੇ ਵਤ ਹੋਵੇਗੀ ਅਰ ਇਸ ਕਾ ਪੰਥ ਚਲੇਗਾ। ਅਰ ਜਤੀ ਪੁਰਖ ਹੋਵੇਗਾ। ਤਾਂ ਕਾਲੂ ਕਹਿਆ ਕੇ ਕੋਈ ਇਵੇਹਾ ਪੁਤਰ ਹੋਵੇ ਜੋ ਜਿਸ ਕਾ ਵੰਸ ਸਾਰੇ ਕਲਜੁਗ ਵਿਚ ਚਲਾ ਜਾਵੇ। ਤਾਂ ਅਗਲੇ ਬਰਸ ਹੋਰ ਬੇਟਾ ਜੰਮਿਆ। ਤਾਂ ਬਾਬੇ ਕਹਿਆ ਇਸ ਕਾ ਨਾਮ ਲਖਮੀ ਦਾਸ ਰਖੋ ਕਯੋਂਕਿ ਲਖਮੀ ਇਸ ਦੀ ਦਾਸ ਹੋਵੇਗੀ, ਅਰ ਬੜਾ ਇਸ ਦਾ ਕੁਲ ਹੋਵੇਗਾ, ਅਰ ਇਸਦੇ ਬੰਸ ਮੈਂ ਸਿਧ ਹੋਵਨਗੇ, ਅਰ ਧਨੀ ਹੋਵਨਗੇ ਅਰ ਗਯਾਨੀ ਹੋਵਨਗੇ ਅਰ ਇਸ ਦਾ ਵੰਸ ਦਿਨੋ ਦਿਨ ਵਧਦਾ ਜਾਵੈਗਾ। ਤਾਂ ਬਡੀ ਵਧਾਈ ਹੋਈ ਅਰ ਬਹੁਤ ਦਾਨ ਪੁੰਨ ਹੋਏ।

## ਮਰਦਾਨੇ ਦੀ ਲੜਕੀ ਦਾ ਵਿਆਹ

ਅਤੇ ਜਬ ਬਾਬਾ ਵੀਹਾਂ ਬਰਸਾਂ ਕਾ ਹੋਇਆ, ਤਾਂ ਇਕ ਦਿਨ ਮਰਦਾਨੇ ਨੂੰ ਕਹਿਆ ਜੋ ਅਸੀਂ ਤੀਰਥਾਂ ਨੂੰ ਜਾਵਾਂਗੇ ਸੋ ਤੂੰ ਅਸਾਡੇ ਨਾਲ ਚਲੇਂਗਾ? ਤਾਂ ਮਰਦਾਨੇ ਆਖਿਆ, ਜੀ ਜਿਵੇਂ ਤੁਸਾਡੀ ਰਜਾਇ, ਪਰ ਮੇਰੀ ਕੰਨਿਆ ਵਰ ਪ੍ਰਾਪਤੀ ਹੈ। ਸੋ ਉਸ ਦਾ ਵੀਆਹੁ ਕਰਾਂ ਤਾਂ ਮੈਂ ਚਲਾ। ਤਾਂ ਇਕ ਸਿਖ ਨੂੰ ਹੁਕਮ ਹੋਇਆ, ਹੋ ਭਾਈ ਸਿਖਾ ਜੋ ਕੁਛ ਮਰਦਾਨਾ ਆਖੇ ਸੋ ਰੁਜੂ

ਆਣਕਰ ਤਾਂ ਉਸ ਆਖਿਆ ਜੀ ਮੇਰੇ ਉਤੇ ਦਇਆ ਹੋਈ ਤਾਂ ਬਚਨ ਹੋਇਆ ਮਰਦਾਨਿਆਂ ਤੈਨੂੰ ਕਿਤਨਾ ਕੁ ਖਰਚ ਲੋੜੀਂਦਾ ਹੈ। ਤਾਂ ਮਰਦਾਨੇ ਆਖਿਆ, ਜੀ ਅਸੀਂ ਡੂੰਮ ਹਾਂ ਸੌ ਰੁਪਯੇ ਸੌ ਸਵਾ ਸੌ ਵਿਚ ਕੰਮ ਹੋ ਜਾਂਦਾ ਹੈ। ਤਾਂ ਬਚਨ ਹੋਇਆ ਮਰਦਾਨਿਆਂ ਦੂਣਾ ਲਾਓ ਜੋ ਹਛੀ ਤਰਾਂ ਵੀਵਾਹ ਹੋ ਜਾਵੇ ਅਰ ਜੋ ਕੁਛ ਤੈਨੂੰ ਬਸਤਰ ਭੂਖਣ ਲੋੜੀਂਦੇ ਹਨ ਸੋ ਭਾਈ ਗੁਰਦਇਆਲ ਨੂੰ ਲਿਖ ਦੇਹ। ਸੋ ਜਬ ਉਸ ਅਢਾਈ ਸੌ ਰੁਪਯੇ ਦੀ ਜਿੰਨਸ ਲਿਖ ਦਿਤੀ। ਤਾਂ ਬਚਨ ਹੋਇਆ ਭਾਈ ਗੁਰਦਿਆਲ ਤੁਸਾਂ ਭਲਕੇ ਸਾ ਦਿਹਾੜੀ ਲਾਹੌਰ ਜਾਣਾ ਅਰ ਭਲਕੇ ਜਾ ਦਿਹਾੜੀ ਜਿੰਨਸ ਖਰੀਦ ਕੇ ਰਾਵੀਓਂ ਉਰਾਰ ਹੋ ਰਹਿਣਾ ਅਰ ਪਰਸੋਂ ਦਾ ਦਿਹਾੜੀ ਇਥੇ ਪਹੁਚਣਾ ਤੂੰ ਨਿਹਾਲ ਹੋਵੇਂਗਾ। ਤਾਂ ਉਹ ਸਿਖ ਸਾ ਦਿਹਾੜੀ ਲਾਹੌਰ ਗਿਆ; ਅਰ ਮਨਸੁਖ ਬਾਣੀਏਂ ਨਾਲ ਉਸਦਾ ਵਪਾਰ ਸੀ। ਸੋ ਉਸ ਦੇ ਹਵਾਲੇ ਕਾਗਤ ਜਾਇ ਕੀਤਾ ਅਰ ਕਹਿਆ ਕਿ ਮੈਨੂੰ ਅਜੋ ਸੌਦਾ ਲੈ ਦੇਹ ਕਯੋਂ ਜੋ ਮੈਂ ਰਾਵੀਓਂ ਪਾਰ ਹੋ ਰਹਿਣਾ ਹੈ। ਤਾਂ ਬਾਣੀਏ ਕਹਿਆ ਕਿ ਅਜ ਸਾਥ ਆਇਆ ਹੈ ਭਲਕੇ ਤੈਨੂੰ ਰਿਆਇਤ ਨਾਲ ਲੈ ਦੇਸਾਂ। ਤਾਂ ਭਾਈ ਗੁਰਦਇਆਲ ਨੇ ਕਹਿਆ ਜੋ ਮੈਨੂੰ ਸੰਤਾਂ ਦਾ ਬਚਨ ਹੈ ਸੋ ਮੈਂ ਰਾਵੀਓਂ ਪਾਰ ਹੋ ਰਹਿਣਾ ਹੈ ਅਰ ਉਨਾਂ ਦਾ ਬਚਨ ਮੈਂ ਮੋੜ ਨਹੀਂ ਸਕਦਾ ਤਾਂ ਮਨਸੁਖ ਆਖਿਆ ਜੋ ਕਲਜੁਗ ਵਿਚ ਇਜੇਹੇ ਕੇੜੇ ਸਾਧ ਹਨ ਜੋ ਤੂੰ ਉਨਾਂ ਦਾ ਕਹਿਆ ਮੋੜ ਨਹੀਂ ਸਕਦਾ। ਤਾਂ ਉਸ ਨੇ ਕਹਿਆ ਕਿ ਮੇਰੇ ਗੁਰੂ ਜੋ ਹਨ ਸੋ ਉਨਾਂ ਦਾ ਨਾਉਂ ਗੁਰੂ ਨਾਨਕ ਜੀ ਹੈ ਅਰ ਤਿਲਵੰਡੀ ਵਿਚ ਰਹਿੰਦੇ ਹਨ। ਅਰ ਉਨ੍ਹਾਂ ਦਾ ਦਰਸਨ ਦੇਖਿਆਂ ਸਾਂਤ ਆਂਵਦੀ ਹੈ, ਅਰ ਉਨਾਂ ਬਚਨ ਸੁਣਿਆ ਅਉਗਣ ਘਟ ਜਾਂਦੇ ਹਨ, ਅਰ ਗੁਣ ਪਰਗਟ ਹੋਇ ਆਂਵਦੇ ਹਨ। ਤਾਂ ਬਾਣੀਏਂ ਸਾਰੇ ਦਿਨ ਵਿਚ ਸਭੇ ਸੌਦੇ ਤਿਆਰ ਕਰ ਦਿਤੇ ਅਤੇ ਆਖਿਆ ਮੈਂ ਭੀ ਤੇਰੇ ਨਾਲ ਚਲਦਾ ਹਾਂ। ਜੋ ਜੇ ਤਾਂ ਉਸ ਮੇਰਾ ਮਨ ਸਾਂਤ ਕਰ ਦਿੱਤਾ ਤਾਂ ਮੈਂ ਸਭੋ ਸਉਦੇ ਆਪਣੇ ਲੇਖੇ ਦੇ ਆਵਸਾਂ, ਨਹੀਂ ਤਾਂ ਤੇਰੇ ਲੇਖੇ ਦੇਸਾਂ। ਸੋ ਦੋਨੋ ਰਾਵੀ ਦੇ ਉਰਾਰ ਆ ਰਹੇ। ਦੂਜੇ ਦਿਨ ਬਾਬੇ ਦੇ ਦਰਸਨ ਆਨ ਲਗੇ। ਤਾਂ ਮਰਦਾਨੇ ਨੂੰ ਸਭ ਵਸਤ ਪਹੁਚਾਈ। ਤਾਂ ਬਾਬੇ ਪੁਛਿਆ ਭਾਈ ਤੇਰਾ ਨਾਉਂ ਕੀ ਹੈ। ਤਾਂ ਉਸ ਕਹਿਆ ਮੇਰਾ ਨਾਉਂ ਮਨਸੁਖ ਹੈ ਤਾਂ ਬਚਨ ਹੋਇਆ ਮਨ ਨੂੰ ਸੁਖ ਤਦੇ ਹੈ ਜੇ ਰਾਗ ਦਵੈਖ ਦੀ ਮਲ ਦੂਰ ਹੋਵੇ।

...... ਤਾਂ ਬਾਣੀਏਂ ਕਹਾ ਜੀ ਸਚੇ ਪਾਤਿਸਾਹ ਮੈਨੂੰ ਆਪਣਾ ਸਿਖ ਕਰੀਏ ਜੀ, ਤਾਂ ਬਾਬੇ ਕਹਿਆ, ਏਹੀ ਸਿਖਯਾ ਜੇੜੇ ਅੰਗੀਕਾਰ ਕਰਤੇ ਹੈਂ ਸੋਈ ਸਿਖ ਹੈਂ। ਤਾਂ ਉਸ ਕਹਿਆ ਜੀ ਏਹ ਸੁਮੱਗਰੀ ਜੋ ਮਰਦਾਨੇ ਦੇ ਵਾਸਤੇ ਲੈ ਆਇਆ ਹੋਂ ਸੋ ਮੈਂ ਆਪ ਥੀਂਹੀ ਤੁਸਾਡੀ ਭੇਟ ਕੀਤੀ। ਤਾਂ ਭਾਈ ਗੁਰਦਇਆਲ ਕਹਿਆ, ਕਿ ਏਹ ਤਾਂ ਮੈਨੂੰ ਹੁਕਮ ਹੋਇਆ ਹੈ ਅਰ ਏਸ ਦੇ ਤਾਂ ਮੈਂ ਰੁਪਯੇ ਦੇਵਣੇ ਹਨ। ਤਾਂ ਬਾਬੇ ਕਹਿਆ ਏਹ ਵਸਤ ਮਨਸੁਖ ਦੇਹੀ ਲੇਖੇ ਰਹਿਣ ਦੇਹ। ਅਤੇ ਅਢਾਈ ਸੋ ਰੁਪਯਾ ਮਰਦਾਨੇ ਦੇ ਉਤਲੇ ਖਰਚ ਨੂੰ ਤੂੰ ਦੇਹ। ਤਾਂ ਦੋਨੋ ਨੇ ਮਥਾ ਟੇਕਯਾ ਅਰ ਰਸਤ ਭੀ ਅਰ ਢਾਈ ਸੌ ਰੁਪਯਾ ਭੀ ਮਰਦਾਨੇ ਦੇ ਅਗੇ ਰਖਿਆ। ਤਾਂ ਬਾਣੀਏ ਵਿਦਾ ਹੋਇਕੇ ਲਾਹੌਰ ਨੂੰ ਗਇਆ।

## ਸੁਲਤਾਨਪੁਰ ਜਾਣਾ

ਅਰ ਬਾਬੇ ਨੇ ਮਰਦਾਨੇਂ ਕਹਿਆ ਕਿ ਅਸੀਂ ਸੁਲਤਾਨਪੁਰ ਜੈ ਰਾਮ ਪਾਸ ਜਾਂਦੇ ਹਾਂ। ਸੋ ਜਿਸ ਵੇਲੇ ਤੂੰ ਵਿਵਾਹ ਤੋਂ ਵੇਹਲਾ ਹੋ ਕੇ ਆਵੇਂਗਾ ਤਦ ਅਸੀਂ ਤੀਰਥਾਂ ਨੂੰ ਜਾਵਾਂਗੇ। ਤਾਂ

ਦੂਸਰੇ ਦਿਨ ਚਿਠੀ ਕਾਲੂ ਨੂੰ ਜੈ ਰਾਮ ਦੀ ਆਇ ਪਹੁਤੀ ਜੋ ਬਾਬੇ ਨਾਨਕ ਦਾ ਦਰਸਨ ਅਸੀਂ ਕੀਤਾ ਚਾਹੁੰਨੇ ਹਾਂ ਅਤੇ ਜੇ ਇਥੇ ਆਵੈਗਾ ਤਾਂ ਅਸੀਂ ਕਿਸੇ ਕਿਰਤ ਕਾਰ ਭੀ ਲਾਇ ਦੇਵਾਂਗੇ। ਤਾਂ ਕਾਲੂ ਆਖਿਆ ਬਚਾ ਨਾਨਕ ਜੀ ਤੈਨੂੰ ਜੈ ਰਾਮ ਸਦ ਘਲਿਆ ਹੈ। ਤਾਂ ਬਾਬੇ ਆਖਿਆ ਭਲਾ ਜੀ ਜੋ ਤੁਸਾਡੀ ਰਜਾਇ ਹੋਵੈ। ਤਾਂ ਬਾਬੇ ਸੁਲਤਾਨ ਪੁਰ ਦੇ ਜਾਵਣੇ ਦੀ ਤਿਆਰੀ ਕੀਤੀ ਤਾਂ ਇਸਤ੍ਰੀ ਕਹਿਆ ਕਿ ਜੇ ਤੁਸੀਂ ਇਥੇ ਰਹਿੰਦੇ ਸੇ ਤਾ ਸਾਡੇ ਭਾਣੇ ਰਾਜ ਸੀ ਸਾਰੇ ਜਗਤ ਦਾ ਅਰ ਜੇ ਤੁਸੀਂ ਚਲਦੇ ਹੋ ਤਾਂ ਮੈਨੂੰ ਵੀ ਲੈ ਚਲੋ। ਤਾਂ ਬਚਨ ਹੋਇਆ ਅਸੀਂ ਝਬਦੇ ਆਵਾਂਗੇ ਅਤੇ ਤੇਰਾ ਰਾਜ ਦਿਨੋ ਦਿਨ ਵਧਦਾ ਜਾਵੇਗਾ, ਸੋ ਤੂੰ ਖਾਤਰ ਜਮਾ ਹੋਹੁ ਤਬ ਬਾਬਾ ਉਠ ਤੁਰਿਆ ਸੋ ਕਿਤਨਿਆਂ ਦਿਨਾਂ ਨੋ ਸੁਲਤਾਨਪੁਰ ਜਾਇ ਵੜੇ। ਤਾਂ ਅਗੋਂ ਜੈ ਰਾਮ ਆਇ ਮਿਲਿਆ ਅਰ ਗਲ ਲਗ ਕੇ ਮਿਲੇ ਤੇ ਘਰ ਲੈ ਗਿਆ। ਤਾਂ ਦੂਜੇ ਦਿਨ ਜੈ ਰਾਮ ਪਰਸਾਦ ਲੈ ਕੇ ਦੌਲਤ ਖਾਨ ਨੂੰ ਜਾਇ ਮਿਲਿਆ। ਤਾਂ ਦੌਲਤ ਖਾਨ ਬਹੁਤ ਪ੍ਰਸੰਨ ਹੋਇਆ ਅਰ ਕਹਯਾ ਕਿ ਇਹ ਭਲਾ ਦਿਆਨਤਦਾਰ ਨਜ਼ਰ ਆਵਤਾ ਹੈ, ਤਾਂਤੇ ਤੁਸੀਂ ਸਾਡਾ ਕੰਮ ਉਠਾਓ। ਤਾਂ ਬਾਬੇ ਕਹਿਆ, ਅਸੀਂ ਤੁਸਾਡਾ ਕੰਮ ਨਹੀਂ ਉਠਾਵਤੇ ਕਯੋਂ ਜੋ ਤੁਸੀਂ ਰਾਜੇ ਲੋਕ ਹੋ ਅਰ ਵਿਚਾਰ ਨਹੀਂ ਕਰਦੇ ਅਰ ਲੋਕਾਂ ਦੀਆਂ ਚੁਗਲੀਆਂ ਬਹੁਤ ਸੁਣਦੇ ਹੋ, ਤਾਂ ਖਾਨ ਆਖਿਆ ਹੇ ਨਾਨਕ ਤੇਰੇ ਉਤੇ ਅਸੀਂ ਚੁਗਲੀਆਂ ਨਹੀਂ ਸੁਣਾਂਗੇ ਤਾਂ ਇਕ ਦੇਵਤਰ ਖਾਨ ਦਾ ਦੀਵਾਨ ਹੈ ਸੀ ਅਤੇ ਬ੍ਰਹਮਣਾ ਦਾ ਸਿਖ ਸੀ ਸੋ ਉਸ ਨੂੰ ਸਦ ਕੇ ਆਖਿਆ ਕੇ ਮੇਰੇ ਘਰ ਦਾ ਕੰਮ ਏਸ ਨੂੰ ਸੌਂਪਦੇ ਹੋ ਤਾਂ ਬਾਬੇ ਆਖਿਆ ਕਿ ਹੋਰ ਕੰਮ ਮੈਂ ਨਹੀਂ ਲੈਂਦਾ, ਪਰ ਜੇੜਾ ਜੈ ਰਾਮ ਮੋਦੀਖਾਨਾ ਲਾਇਆ ਹੈ ਮੈਂ ਓਸ ਦੇ ਨਾਲ ਕੰਮ ਕਰਾਂਗਾ।

## ਮੋਦੀਖਾਨਾ ਸੰਭਾਲਿਆ

ਤਾਂ ਜੈ ਰਾਮ ਬਾਬੇ ਨੂੰ ਘਰ ਲੈ ਗਿਆ ਅਰ ਮੋਦੀਖਾਨੇ ਦਾ ਕਾਗਤ ਲਿਖਵਾਇਕੇ ਲੈ ਆਇਆ ਅਰ ਜਿਤਨੀਆਂ ਜਿਨਸਾਂ ਹੈਸਨ ਸੋ ਸਭ ਹਵਾਲੇ ਕੀਤੀਆਂ ਅਤੇ ਵਟੇ ਵੀ ਮਣ ਤੀਕੂੰ ਤੇ ਪਾਉ ਤੀਕਰ ਸਭੇ ਹਵਾਲੇ ਕੀਤੇ। ਤਾਂ ਬਾਬਾ ਪਾਉ ਦੇ ਵਟੇ ਦੀ ਪੈਰੀ ਪਾਇਆ ਕਯੋਂ ਕਿ ਧੰਨ ਏਹ ਹੈ ਜਿਸਨੇ ਆਪ ਨੂੰ ਘਟ ਕਹਾਇਆ ਹੈ ਤਬ ਬਾਬਾ ਲਗਾ ਮੋਦੀਖਾਨਾ ਕਰਨੇ ਨਾਲੇ ਆਇਆਂ ਗਇਆ ਸਾਧਾਂ ਸੰਤਾਂ ਨੂੰ ਭੀ ਖਵਾਇਆ ਕਰੇ ਅਰ ਬਸਤ੍ਰ ਵਾਲੇ ਨੂੰ ਬਸਤ੍ਰ ਦਿਆ ਕਰੇ। ਤਾਂ ਦੀਵਾਨ ਨੂੰ ਖਬਰ ਹੋਈ ਸੋ ਦੀਵਾਨ ਨੇ ਤੋਲਣ ਵਾਲਿਆਂ ਨੂੰ ਅਤੇ ਲਿਖਣ ਵਾਲਿਆਂ ਨੂੰ ਸਦ ਕੇ ਪੁਛਿਆ ਜੋ ਖਰ਼ਾਇਤ ਕਿਤਨੀ ਉਠਦੀ ਹੈ ਅਤੇ ਖਾਨ ਦਾ ਖਰਚ ਕਿਤਨਾ ਕ ਉਠਦਾ ਹੈ। ਤਾਂ ਉਨਾਂ ਆਖਿਆ ਕਿ ਖਾਨ ਦੇ ਖਰਚ ਦਾ ਤਾਂ ਸਵਾ ਸੌ ਰੁਪਯਾ ਰੋਜ ਉਠਦਾ ਹੈ ਅਤੇ ਖਰਾਇਤ ਦੇ ਕਿਸੇ ਦਿਨ ਤ੍ਰੈ ਸੈ ਅਰ ਕਿਸੇ ਦਿਨ ਚਾਰ ਸੈ ਉਠਦਾ ਹੈ। ਤਾਂ ਦਿਵਾਨ ਓਹੋ ਕਾਗਦ ਲੈ ਕੇ ਖਾਨ ਨੂੰ ਜਾਇ ਵਿਖਾਲਿਆ ਅਰ ਕਹਯਾ ਕਿ ਜਦ ਦਾ ਨਾਨਕ ਨੂੰ ਮੋਦੀਖਾਨਾ ਸੌਂਪਿਆ ਹੈ ਤਦ ਦੀ ਜੋ ਬਾਹਰਲੀ ਆਮਦਣ ਹੈ ਸੋ ਓਹੋ ਸਾਂਭਦੇ ਹੈਨ ਅਰ ਉਪਰ ਦਾ ਜੋ ਤੁਸਾਡਾ ਖਰਚ ਹੈ ਸੋ ਮੈਂ ਦਾਦੀ ਫਰਿਆਦੀ ਅਰ ਰਾਹਦਾਰੀ ਦਾ ਲੈ ਕੇ ਕੰਮ ਚਲਾਵਨਾ ਹਾਂ ਤੇ ਨਾਨਕ ਫਕੀਰਾਂ ਫੁਕਰਿਆਂ ਤੋਂ ਸਭ ਮਾਲ ਲੁਟਾਂਵਦਾ ਹੈ, ਸੋ ਜੇ ਤੁਸੀਂ ਆਖੋ ਤਾਂ ਉਸ ਦੇ ਨਾਲ ਲੇਖਾ ਕਰੋ। ਤਾਂ ਦੀਵਾਨ ਨੇ ਜੈ ਰਾਮ ਨੂੰ ਅਰ ਬਾਬੇ ਨੂੰ ਸੱਦ ਭੇਜਿਆ ਤਾਂ ਉਸ ਵੇਲੇ ਦਿਵਾਨ ਦਾ ਰਸੋਈਆ ਚੌਂਕਾਂ ਪਾਇਕੈ ਰਸੋਈ ਲਗਾ ਸੀ ਤਾਂ ਬਾਬੇ ਤੇ ਜੈ ਰਾਮ ਓਸ ਰਾਹ ਥੋਂ ਲੰਘੇ

ਅਰ ਬਾਬੇ ਦਾ ਬਸਤਰ ਚੌਕੇ ਨਾਲੋਂ ਛੁਹਿ ਗਇਆ ਤਾਂ ਦੀਵਾਨ ਕਹਿਆ, ਤੁਸਾਂ ਤਾਂ ਅਸਾਡਾ ਚੌਕਾਂ ਭਿਟਿਆ ਹੈ ਤਾਂ ਤੇ ਅੰਨ ਅਸਾਡੇ ਖਾਣ ਦੇ ਹੁਣ ਕੰਮੋ ਗਇਆ ਹੈ, ਤਾਂ ਬਾਬੇ ਸਲੋਕ ਕਹਯਾ

ਗਊ ਬਿਰਾਹਮਣ ਕਉ ਕਰੁ ਲਾਵਹੁ ਗੋਬਰਿ ਤਰਣੁ ਨ ਜਾਈ॥

(ਸਲੋਕ ਮਹਲਾ ੧ ॥ ਵਾਰ ਆਸਾ॥ ੧੩ (੪੭੧))

## ਸੂਤਕ ਦਾ ਖੰਡਣ

ਇਕ ਦਿਨ ਦਿਵਾਨ ਫੇਰ ਬ੍ਰਹਮ ਭੋਜ ਕੀਤਾ ਅਰ ਉਸਦੇ ਘਰ ਪੁਤਰ ਜੰਮਿਆ ਸੀ ਤਾਂ ਬ੍ਰਹਮਣਾ ਆਖਿਆ ਸੂਤਕ ਪਾਇਆ ਹੈ ਅਸੀਂ ਨਹੀਂ ਖਾਂਦੇ। ਤਾਂ ਦੀਵਾਨ ਬਾਬੇ ਪਾਸ ਆਇਆ ਅਰ ਕਸਯਾ ਜੋ ਮੇਰਾ ਧਾਮਾ ਪਕਾ ਹੋਇਆ ਹੈ ਅਰ ਐਵੇਂ ਜਾਂਦਾ ਹੈ ਤਾਂ ਬਾਬੇ ਆਖਿਆ ਜੇ ਬ੍ਰਹਮਣ ਨਹੀਂ ਖਾਂਦੇ ਤਾਂ ਈਹਾਂ ਹੀ ਲੈ ਆਓ, ਅਸੀਂ ਸਾਧਾਂ ਨੂੰ ਖਵਾਲੀਐਗੇ। ਸੋ ਜਾਂ ਬਾਬੇ ਸਾਰਾ ਪ੍ਰਸਾਦਿ ਸਾਧਾਂ ਨੂੰ ਖੁਆਲਿਆ। ਤਾਂ ਬ੍ਰਹਮਣਾਂ ਆਖਿਆ ਤੁਸਾਂ ਸੂਤਕ ਦਾ ਪ੍ਰਸਾਦਿ ਸਾਧਾਂ ਨੂੰ ਖੁਵਾਲਿਆ ਹੈ ਅਰ ਆਪ ਭੀ ਖਾਧਾ ਹੈ ਸੋ ਤੁਸੀਂ ਡੰਡ ਦੇ ਲਾਇਕ ਹੋ, ਤਾਂ ਬਾਬੇ ਸਲੋਕ ਬੋਲਿਆ :-

ਜੇ ਕਰਿ ਸੂਤਕ ਮੰਨੀਐ ਸਭ ਤੈ ਸੂਤਕ ਹੋਇ॥

...... ਇਤਨਾ ਬਚਨ ਬਾਬੇ ਕਹਿਆ ਤਬ ਬ੍ਰਹਮਣ ਭੀ ਅਰ ਦਿਵਾਨ ਭੀ ਆਣ ਚਰਨੀ ਲਗੇ ਤਾਂ ਬਾਬਾ ਉਥੋਂ ਵਿਦਾ ਹੋ ਕੇ ਘਰਿ ਆਇਆ।

## ਵੇਈਂ ਪਰਵੇਸ

ਤਾਂ ਦੂਜੇ ਦਿਨ ਬਾਬੇ ਕਹਿਆ ਅਸਾਡੇ ਨਾਲ ਤੁਸੀਂ ਮੋਦੀਖਾਨੇ ਦਾ ਲੇਖਾ ਕਰੋ। ਤਾਂ ਦੀਵਾਨ ਦੇ ਨਾਲ ਲੇਖਾ ਕੀਤਾ ਤਾਂ ਪਰਗਣੇ ਦੀ ਆਮਦਨੀ ਭੀ ਪੂਰੀ ਕਰ ਦਿਤੀ ਅਰ ਪੰਜ ਹਜਾਰ ਰੁਪਯਾ ਭੀ ਦੀਵਾਨ ਵਲਿ ਵਧੀਕ ਕਢਿਆ। ਤਾਂ ਫੇਰ ਬਾਰੇ ਨੇ ਜੈ ਰਾਮ ਨੂੰ ਆਇ ਕੇ ਹਟੀ ਵਿਖਾਲ ਦਿੱਤੀ ਜੋ ਸਭ ਪਦਾਰਥਾਂ ਕਰਕੇ ਭਰਪੂਰ ਹੈ। ਤਾਂ ਬਾਬਾ ਜੀ ਆਖਿਆ, ਹੁਣ ਤੁਸੀਂ ਆਪਣਾ ਕੰਮ ਸੰਭਾਲੋ ਅਰ ਮੈਂ ਤੁਸਾਡਾ ਕੰਮ ਨਹੀਂ ਕਰਦਾ। ਤਾਂ ਜੈਰਾਮ ਮਿੰਨਤ ਕੀਤੀ ਜੋ ਜੀ ਮੇਰੇ ਵਿਚ ਤਾਂ ਦੋਸ ਕੋਈ ਨਹੀਂ ਤਾਂ ਫਿਰ ਖਾਨ ਨੂੰ ਖਬਰ ਹੋਈ ਸੋ ਦੂਜੇ ਦਿਨ ਦਿਵਾਨ ਨੂੰ ਲੈ ਕੇ ਚੜਕੇ ਬਾਬੇ ਦੇ ਡੇਰੇ ਆਇਆ। ਅਤੇ ਬਾਬਾ ਝਲਾਂਘੇ ਹੀ ਨਾਲ ਟਹਿਲੀਏ ਨੂੰ ਲੈ ਕੇ ਵੇਈਂ ਤੇ ਇਸਨਾਨ ਕਰਨ ਆਇਆ ਅਰ ਬਸਤ੍ਰ ਉਤਾਰ ਕਰ, ਟਹਿਲੀਏ ਨੂੰ ਦਿਤੇ ਅਤੇ ਆਪ ਟੁਬੀ ਮਾਰੀ ਤਾਂ ਵਿਚੇ ਹੀ ਨਿਰੰਕਾਰ ਦੇ ਦੇਸ ਨੂੰ ਚਲਿਆ ਗਿਆ, ਤਾਂ ਦੁਇ ਪਹਰ ਤੀਕ ਬੈਠ ਬੈਠ ਕਰ ਟਹਿਲੀਆ ਬਸਤ੍ਰ ਘਰ ਲੈ ਆਇਆ। ਤਾਂ ਉਸਨੇ ਆਖਿਆ ਕੇ ਬਾਬਾ ਵਿਚ ਵੇਈਂ ਦੇ ਇਸਨਾਨ ਕਰਨ ਨੂੰ ਵੜਿਆ ਸੀ ਅਰ ਫੇਰ ਨਹੀਂ ਨਿਕਲਿਆ। ਤਾਂ ਖਾਨ ਉਥੇ ਮਹਾਜਲ ਲੈ ਕੇ ਗਇਆ ਅਰ ਸਾਰੇ ਸੋਧ ਸਾਧ ਕੇ ਰਾਤ ਨੂੰ ਘਰ ਆਇਆ, ਤਾਂ ਫਿਰ ਸਭੇ ਲਗੇ ਅਮਸੋਸ ਕਰਨ। ਤਾਂ ਅਠਵੇਂ ਦਿਨ ਬਾਬਾ ਫੇਰ ਉਸੇ ਹੀ ਘਾਟੋਂ ਨਿਕਲਿਆ ਅਰ ਵਿਚ ਨਿਰੰਕਾਰ ਨਾਲ ਸੋਦਰ ਦੀ ਗੋਸਟ ਕਰ ਆਇਆ। ਅਰ ਨਿਰੰਕਾਰ ਤੋਂ ਪੁਛਿਆ ਕਿ ਤੇਰਾ ਸੋ ਦਰੁ ਕੇਹੜਾ ਹੈ ਅਰ ਘਰ ਕੇਹੜਾ ਹੈ ਜਿਥੇ ਤੂੰ ਬਹਿ ਕੇ ਸਭਸੇ ਨੂੰ ਸਮਾਲਨਾ ਹੈਂ। ਤਾਂ ਨਿਰੰਕਾਰ ਕਹਿਆ ਕੇ ਜਹਾਂ ਮੇਰਾ ਕਥਾ ਕੀਰਤਨ ਹੋਤਾ ਹੈ ਤਹਾਂ ਮੇਰਾ ਦਰ ਹੈ, ਅਰ ਤਹਾਂ ਹੀ ਮੇਰਾ ਘਰ ਹੈ। ਤਾਂ ਬਾਬੇ ਨੂੰ

ਆਗਿਆ ਹੋਈ ਤੁਸੀਂ ਜਾਓ, ਅਰ ਤੀਰਥਾਂ ਪਰ ਜਾਇਕੇ ਸਤਨਾਮ ਦਾ ਚੱਕਰ ਫਿਰਾਓ। ਤਬ ਬਾਬਾ ਵੇਈਂ ਤੋਂ ਬਾਹਰ ਆਇਆ ਅਰ ਏਹੋ ਕਹਦਾ ਹੈ, ਕਿ ਨਾ ਕੋਈ ਹਿੰਦੂ ਹੈ ਨ ਮੁਸਲਮਾਨ ਹੈ।

## ਕਾਜੀ ਨਾਲ ਚਰਚਾ

ਤਬ ਖਾਨ ਕੋ ਖਬਰ ਹੋਈ ਅਰ ਖਾਨ ਕਾਜੀ ਕੋ ਲੇਕਰ ਆਇਆ ਸੋ ਲੇਕਰ ਬਾਬੇ ਨੂੰ ਆਨ ਮਿਲਿਆ। ਤਬ ਕਾਜੀ ਪੁਛਿਆ, ਹੇ ਨਾਨਕ ਤੂੰ ਜੋ ਕਹਨਾ ਹੈ ਨਾ ਕੋਈ ਹਿੰਦੂ ਹੈ ਅਰ ਨਾ ਕੋਈ ਮੁਸਲਮਾਨ ਹੈ ਸੋ ਤੁਧਨੋ ਕਿਆ ਪਾਇਆ ਹੈ, ਤਬ ਬਾਬੇ ਕਹਾ ਹਿੰਦੂਆਂ ਕੇ ਕਰਮ ਕਰੇ ਸੋ ਹਿੰਦੂ ਹੋਵੇ, ਅਰ ਮੁਸਲਮਾਨਾਂ ਦੇ ਕਰਮ ਕਰੇ ਸੋ ਮੁਸਲਮਾਨ ਹੋਵੇ। ਤਾਂ ਕਾਜੀ ਪੁਛਿਆ ਮੁਸਲਮਾਨਾਂ ਦੇ ਕਰਮ ਕੇਹੜੇ ਹਨ ਤਾਂ ਬਾਬੇ ਸਲੋਕ ਕਹਿਆ :-

ਮੁਸਲਮਾਣੁ ਕਹਾਵਣੁ ਮੁਸਕਲ ਜਾ ਹੋਇ ਤਾ ਮੁਸਲਮਾਣੁ ਕਹਾਵੈ॥

(ਸਲੋਕ ਮਹਲਾ ॥ ੧ ॥ ਵਾਰ ਮਾਝ ॥ ੮॥ (੧੪੧))

.....ਸੋ ਜਬ ਏਹ ਬਚਨ ਬਾਬਾ ਬੋਲਿਆ ਤਾਂ ਕਾਜੀ ਚੁਪ ਕਰ ਰਹਿਆ। ਅਰ ਬਾਬਾ ਮਸਤਾਨਾ ਹੀ ਫਿਰੇ ਅਤੇ ਜੇ ਭੁਖ ਲਗੋਸੁ ਤਾਂ ਰੇਤ ਦੀ ਤਲੀ ਚਾਇ ਮਾਰੇ ਅਰ ਕਦੀ ਅੱਕ ਦੇ ਪਤਰ ਤੋੜ ਖਾਵੈ। ਅਰ ਸਹਰ ਵਿਚ ਵੜੇ ਹੀ ਨਾਹੀਂ, ਅਰ ਜੇ ਸਵੇਂ ਤਾ ਰੋੜਾਂ ਦੀ ਵਿਛਾਈ ਚਾਇ ਕਰੇ ਜੋ ਨੀਂਦਰ ਨ ਪਵੇ। ਤਾਂ ਇਕ ਦਿਨ ਫੇਰ ਖਾਨ ਬਾਬੇ ਦੇ ਪਾਸ ਲਗਾ ਜਾਵਣ ਤਾਂ ਕਾਜੀ ਆਖਿਆ, ਕਿ ਤੁਸੀਂ ਮੁਸਲਮਾਨ ਹੋਇਕੇ ਹਿੰਦੂ ਦੇ ਪਾਸ ਜਾਂਦੇ ਹੋ ਸੋ ਉਸਨੂੰ ਇਥੇ ਹੀ ਸਦ ਲਵੋ। ਤਾਂ ਖਾਨ ਦੇ ਆਦਮੀ ਬਾਬੇ ਨੂੰ ਸੱਦਣ ਗਏ। ਤਾਂ ਬਾਬੇ ਨੇ ਆਖਿਆ, ਕਿ ਤੇਰੇ ਖਾਨ ਦੀ ਅਤੇ ਕਾਜੀ ਦੀ ਕੀ ਪਰਵਾਹ ਹੈ। ਤਾਂ ਆਦਮੀ ਫੇਰ ਆਏ ਅਰ ਖਾਨ ਨੂੰ ਸਭ ਸੁਨਾਇਆ ਤਾਂ ਖਾਨ ਆਖਿਆ, ਕਿ ਤੁਸੀਂ ਅਬ ਜਾਇਕੇ ਕਹਹੁ ਜੋ ਵਾਸਤੇ ਖੁਦਾਇ ਦੇ ਸਾਨੂੰ ਦੀਦਾਰ ਦੇਹ। ਤਾਂ ਬਾਬਾ ਆ[illegible]ਆ। ਅਰ ਅਗੇ ਖਾਨ ਤੇ ਕਾਜੀ ਨਿਵਾਜ ਪੜਨ ਲਗੇ ਸੇ, ਤਾਂ ਬਾਬਾ ਹਸਿਆ। ਅਰ ਕਾਜੀ ਕਹਿਆ ਕਿ ਹੇ ਖਾਨ ਜੀ ਏਹੁ ਹਿੰਦੂ ਅਸਾਡੀ ਨਿਵਾਜ ਨੂੰ ਹਸਦਾ ਹੈ। ਤਾਂ ਖਾਨ ਪੁਛਿਆ ਜੋ ਬਾਬਾ ਤੂੰ ਅਸਾਡੀ ਨਿਵਾਜ ਨੂੰ ਕਿਉਂ ਹਸਦਾ ਹੈਂ? ਤਾਂ ਬਾਬੇ ਕਹਿਆ ਕਿ ਤੁਹਾਡੀ ਨਿਵਾਜ ਕਬੂਲ ਨਹੀਂ ਪਈ। ਤਾਂ ਖਾਨ ਕਹਿਆ, ਕਿਉਂ ਨਹੀਂ ਕਬੂਲ ਪਈ। ਤਾਂ ਬਾਬੇ ਕਹਿਆ ਕਿ ਜਦ ਤੁਸੀਂ ਉਜੂ ਕਰਦੇ ਆਹੇ ਤਾਂ ਤੁਸਾਡਾ ਰਿਦਾ ਖੁਦਾਇ ਵਲ ਹੈਸੀ; ਅਰ ਜਦ ਤੁਸੀਂ ਨਿਮਾਜ ਪੜਨ ਲਗੇ, ਤਾਂ ਕਾਜੀ ਦਾ ਰਿਦਾ ਖੁਦਾਇ ਵਲੋਂ ਫਿਰ ਕੇ ਮਾਇਆ ਵਲ ਚਲਿਆ ਗਿਆ। ਤਾਂਤੇ ਤੁਸਾਡੀ ਨਿਮਾਜ ਕਬੂਲ ਨਾ ਪਈ। ਕਿਯੋਂਕਿ ਜੇ ਵਕਤਿਆਂ ਦਾ ਰਿਦਾ ਠਉੜ ਨਹੀਂ ਹੋਤਾ ਤਾਂ ਸੁੱਤਿਆਂ ਦਾ ਰਿਦਾ ਕਦ ਠਾਉਂ ਹੋਤਾ ਹੈ। ਤਾਂ ਕਾਜੀ ਕਹਿਆ, ਜੇ ਤੂੰ ਜਾਣਨਾ ਹੈਂ ਤਾਂ ਦਸ ਮੇਰਾ ਰਿਦਾ ਕਿਥੇ ਗਿਆ ਸੀ। ਤਾਂ ਬਾਬੇ ਆਖਿਆ, ਕਿ ਤੇਰੇ ਘਰ ਘੋੜੀ ਸੂਈ ਸੀ, ਅਤੇ ਘਰ ਵਿਚ ਖੂਹ ਸੀ ਸੋ ਤੁਧ ਆਖਿਆ ਕਿ ਮਤ ਵਛੇਰਾ ਖੂਹ ਵਿਚ ਪੈ ਮਰਦਾ ਹੋਵੇ। ਤਾਂ ਸੁਣ ਕਰ ਕਾਜੀ ਸਰਮਿੰਦਾ ਹੋਇ ਗਇਆ ਅਤੇ ਫਿਰ ਕਾਜੀ ਪੁਛਿਆ ਨਾਨਕ ਜੀ ਤੂੰ ਹਿੰਦੂ ਹੈਂ ਕਿ ਮੁਸਲਮਾਨ ਹੈਂ ਤਾਂ ਬਾਬੇ ਬੋਲਿਆ :-

"ਕੋਈ ਆਖੈ ਭੂਤਨਾ ਕੋ ਕਹੈ ਬੇਤਾਲਾ, ਕੋਈ ਆਖੈ ਆਦਮੀ ਨਾਨਕੁ ਵੇਚਾਰਾ"

(ਮਾਰੂ ਮਹਲਾ ੧ ਘਰ ॥ ੧॥ ੭॥ (੯੯੧))

ਜਾਂ ਏਹ ਵਚਨ ਬਾਬੇ ਕਹੇ ਤਾਂ ਖਾਨ ਬੋਲਿਆ' ਨਾਨਕ ਜੀ ਤੁਸਾਂ ਖਾਣਾਂ ਪੀਣਾਂ ਛੱਡ ਦਿੱਤਾ ਹੈ। ਅਤੇ ਤੁਸਾਡਾ ਸਰੀਰ ਬਹੁਤ ਨਿਰਬਲ ਹੋਇ ਰਹਿਆ ਹੈ ਤਾਂ ਬਾਬਾ ਬੋਲਿਆ :-

ਭੈ ਤੇਰੈ ਡਰੁ ਅਗਲਾ ਖਪਿ ਖਪਿ ਛਿਜੈ ਦੇਹ॥

(ਸਿਰੀ ਰਾਗ ਮਹਲਾ ੧॥ (੧੬))

## ਮਰਦਾਨੇ ਨਾਲ ਮੇਲ ਤੇ ਤੀਰਥਾਂ ਤੇ ਜਾਣ ਦੀ ਤਿਆਰੀ

......ਜਾਂ ਇਹ ਵਚਨ ਕਹਿ ਕੇ ਬਾਬਾ ਚਲਦਾ ਰਿਹਾ। ਅਰ ਬਾਹਰ ਵੇਈਂ ਤੇ ਆਨ ਬੈਠਾ ਤਾਂ ਉਥੇ ਮਰਦਾਨਾ ਰਬਾਬੀ ਆਨ ਮਿਲਿਆ। ਤਾਂ ਬਾਬੇ ਆਖਿਆ, ਮਰਦਾਨਿਆ ਭਲਾ ਕੀਤਾ ਹਈ ਅਸੀਂ ਤੈਨੂੰ ਉਡੀਕਦੇ ਸਾਂ। ਸੋ ਹੁਣ ਅਸੀਂ ਤੀਰਥਾਂ ਨੂੰ ਚਲਦੇ ਹਾਂ ਤੂੰ ਤਯਾਰ ਹੋਹੁ। ਤਾਂ ਮਰਦਾਨੇ ਕਹਿਆ ਜੀ ਤੁਸੀਂ ਤਾਂ ਪਰਮੇਸਰ ਦੇ ਸੰਤ ਹੋ, ਅਰ ਤੁਸੀਂ ਤਾਂ ਖਾਂਦੇ ਪੀਂਦੇ ਕੁਛ ਨਾਹੀਂ ਪਰ ਅਸੀਂ ਅੰਨ ਪਾਣੀ ਦੇ ਜੀਵ ਹਾਂ। ਜੋ ਸਾਡੀ ਤੁਸਾਡੇ ਨਾਲ ਕੀਕੂੰ ਨਿਭੇਗੀ। ਤਾਂ ਬਾਬੇ ਕਹਿਆ ਮਰਦਾਨਿਆ ਤੂੰ ਸਿਦਕ ਕਰ ਕੇ ਚਲ, ਅਸੀਂ ਤੈਨੂੰ ਨੰਗਾ ਭੁਖਾ ਨਾ ਰਹਿਣ ਦੇਵਾਂਗੇ। ਤਾਂ ਮਰਦਾਨੇ ਆਖਿਆ ਭਲਾ ਜੀ।

.....ਤਾਂ ਬਾਬੇ ਆਖਿਆ ਹੇ ਮਰਦਾਨਿਆ ਅਸਾਨੂੰ ਪਾਰਬ੍ਰਹਮ ਥੋਂ ਨਾਮ ਦੀ ਤੇ ਗਰੀਬੀ ਦੀ ਪਹਲੇ ਬਖਸ ਹੋਈ ਹੈ। ਸੋ ਹੁਣ ਅਸਾਂ ਤਪ ਕਰਨੇ ਹਾਂ ਜੋ ਇਸੇ ਦੇ ਠਹਰਾਵਣ ਵਾਸਤੇ ਕਰਦੇ ਹਾਂ। ਅਰ ਹੁਣ ਅਸਾਂ ਧਿਆਨ ਕਰ ਕੇ ਡਿਠਾ ਹੈ ਤਾਂ ਸਾਰਾ ਜਗਤ ਤ੍ਰਿਸ਼ਨਾਂ ਵਿਚ ਤੇ ਬਖੀਲੀ ਵਿਚ ਪਇਆ ਜਲਦਾ ਹੈ। ਅਰ ਜਿਉਂ ਸੂਰਜ ਬਿਨਾਂ ਅੰਦੇਰਾ ਹੁੰਦਾ ਹੈ ਤਿਉਂ ਗੁਰਾਂ ਬਿਨਾਂ ਅਗਯਾਨ ਕਾ ਅੰਧੇਰ ਵਰਤ ਗਿਆ ਹੈ। ਅਰ ਸਭ ਲੋਕ ਹੈ ਹੈ ਪਏ ਕਰਦੇ ਹੈਨ। ਸੋ ਇਨਾਂ ਦੇ ਉਪਦੇਸ ਵਾਸਤੇ ਅਸਾਂ ਤੀਰਥਾਂ ਨੂੰ ਜਾਣਾ ਹੈ। ਕਿਉਂ ਜੋ ਤੀਰਥਾਂ ਉਤੇ ਧਰਮ ਦਾ ਉਪਦੇਸ ਹੋਵੇਗਾ ਅਰ ਜੋ ਜਾਤ੍ਰੀ ਆਵਨਗੇ ਤਾਂ ਸਭ ਧਰਮ ਨੂੰ ਦ੍ਰਿੜ ਕਰ ਜਾਣਗੇ। ਅਤੇ ਹੁਣ ਤੀਰਥਾਂ ਤੇ ਪਾਖੰਡ ਵਰਤਿਆ ਹੋਇਆ ਹੈ ਅਰ ਜੋ ਜਾਤ੍ਰੀ ਆਂਵਦੇ ਹਨ ਉਨਾਂ ਨੂੰ ਭੀ ਧਰਮ ਨਹੀਂ ਪ੍ਰਾਪਤ ਹੁੰਦਾ। ਅਰ ਉਹ ਪੁੰਨ ਵਾਸਤੇ ਆਂਵਦੇ ਹਨ ਅਤੇ ਤੀਰਥ ਵਾਸੀਆਂ ਦੀ ਨਿੰਦਿਆਂ ਕਰਦੇ ਜਾਂਦੇ ਹਨ। ਤਾਂਤੇ ਉਨਾਂ ਨੂੰ ਪਾਪ ਪ੍ਰਾਪਤ ਹੁੰਦਾ ਹੈ ਸੋ ਇਸ ਵਾਸਤੇ ਅਸਾਂ ਤੀਰਥਾਂ ਤੇ ਨਾਮ ਦੀ ਉਪਾਸਨਾ ਦ੍ਰਿੜਾਵਣੀ ਹੈ। ਤਾਂ ਫਿਰ ਬਾਬੇ ਆਖਿਆ ਕਿ ਗ੍ਰਹਸਤੀ ਦਾ ਭੇਖ ਤੀਰਥਾਂ ਤੇ ਨਿਭਦਾ ਨਹੀਂ। ਸੋ ਤੂੰ ਭੀ ਅਤੇ ਮੈਂ ਭੀ ਉਦਾਸੀ ਦਾ ਭੇਖ ਕਰ ਲਈਏ। ਤਾਂ ਸਿਰ ਟੋਪੀਆਂ ਰਖ ਲਈਆਂ ਅਰ ਗਲ ਵਿਚ ਚੋਲੇ ਪਾ ਲਏ, ਅਰ ਤੋੜ ਲੰਗੋਟੇ ਮੁਤਕੇ ਬੰਨ ਲਏ, ਅਰ ਪੈਰ ਖੜਾਵਾਂ ਪਾ ਲਈਆਂ। ਸੋ ਅਗੇ ਬਾਬਾ ਚਲਿਆ ਜਾਵੈ ਅਰ ਪਿਛੇ ਰਬਾਬ ਮੋਢੇ ਤੇ ਰਖ ਕੇ ਮਰਦਾਨਾ ਚਲਿਆ ਜਾਵੈ।

## ਕਰੂਕਸ਼ੇਤਰ ਦੇ ਮੇਲੇ ਤੇ

ਅਰ ਸੂਰਜ ਗ੍ਰਹਣ ਦਾ ਮੇਲਾ ਕੁਲਖੇਤ੍ਰ ਦਾ ਸੁਣ ਕਰਕੇ ਉਠ ਤੁਰੇ ਜੋ ਧਰਤੀ ਤੇ ਸਾਧਾਂ ਸੰਤਾਂ ਮਹਾਤਮਾਂ ਤੇ ਸਾਧ ਸੰਗਤ ਦਾ ਦਰਸਨ ਕਰੈ :-

ਬਾਬਾ ਆਇਆ ਤੀਰਥੈ ਤੀਰਥ ਪੁਰਬ ਸਭੇ ਕਰ ਦੇਖੇ

ਤਾਂ ਬਾਬਾ ਚਲਿਆ ਤੀਰਥਾਂ ਨੂੰ ਸੋ ਪ੍ਰਿਥਮੇ ਕੁਲਖੇਤ੍ਰ ਪ੍ਰਾਪਤ ਹੋਏ। ਅਰ ਉਥੇ ਸਭ

ਰਿਖੀਸਰ ਤਪੀਸਰ ਜਤੀ ਸਤੀ ਰਾਜਾ ਪਰਜਾ ਸਭ ਆਨ ਇਕਠੇ ਹੋਏ ਹੈਂ ਸਨ। ਤਬ ਬਾਬੇ ਕਹਿਆ ਜੋ ਕਿਸੇ ਪ੍ਰਕਾਰ ਇਨਕੇ ਸਾਥ ਚਰਚਾ ਕਰੀਹੈ। ਤਾਂ ਬਾਬਾ ਉਥੇ ਆਸਨ ਕਰਕੇ ਬੈਠ ਰਹਿਆ। ਅਤੇ ਮਰਦਾਨੇ ਨੂੰ ਕਹਿਆ, ਜੋ ਰਬਾਬ ਵਜਾਇ। ਤਾਂ ਇਤਨੇ ਚਿਰ ਤਕ ਰਾਜੇ ਕੀ ਰਾਣੀ ਅਰ ਰਾਜੇ ਕਾ ਬੇਟਾ ਆਏ ਅਰ ਇਕ ਮਿਰਗ ਸ਼ਿਕਾਰ ਕਾ ਉਨਾਂ ਨੇ ਆਣ ਧਰਿਆ ਤਾਂ ਰਾਣੀ ਨੇ ਅਰਦਾਸ ਕੀਤੀ ਜੇ ਸਾਡੇ ਸਰੀਕ ਪ੍ਰਬਲ ਪਏ ਹੋਏ ਹਨ। ਅਰ ਅਸਾਨੂੰ ਦੇਸ ਵਿਚੋਂ ਕੱਢ ਦਿਤਾ ਹੈਨੇ। ਸੋ ਜੇ ਤੁਸੀਂ ਕਿਰਪਾ ਕਰੋ ਤਾਂ ਅਸੀਂ ਫੇਰ ਦੇਸ ਵਿਚ ਜਾਇ ਵਸੀਏ। ਤਬ ਬਾਬੇ ਕਹਿਆ ਤੁਸੀਂ ਬ੍ਰਹਮ ਭੋਜ ਕਰੋ। ਤਾਂ ਉਨਾਂ ਕਹਿਆ ਹੁਣ ਤਾਂ ਅਸਾਡੇ ਪਾਸ ਬ੍ਰਹਮ ਭੋਜ ਜੋਗਾ ਕੁਝ ਨਹੀਂ। ਤਾਂ ਬਾਬੇ ਕਹਿਆ ਇਕ ਕੋਰਾ ਮਟਕਾ ਲੈ ਆਓ ਤਾਂ ਉਹ ਕੋਰਾ ਮਣਕਾ ਲੈ ਆਇਆ। ਫਿਰ ਕਹਯਾ ਘੀਉ ਅਰ ਮਿਸਾਲਾ ਲਿਆਇਕੇ, ਅਰ ਮ੍ਰਿਗ ਨੂੰ ਕਟਕੇ ਪਾਓ ਅਰ ਹੇਠ ਅਗ ਬਾਲ ਕੇ ਰਿੰਨੋ। ਤਾਂ ਸਭ ਬ੍ਰਹਮਣਾਂ ਨੇ ਦੇਖਿਆ ਅਰ ਕਹਿਆ ਕਿ ਸੂਰਜ ਗ੍ਰਿਹਣ ਦੇ ਦਿਨ ਤੂੰ ਜੋ ਮਾਸ ਖਾਨਾਂ ਹੈ ਤੂੰ ਕੇਹਾ ਅਤੀਤ ਹੈਂ। ਤਾਂ ਬਾਬੇ ਕਹਿਆ, ਕਿ ਤੁਸੀਂ ਸਭੇ ਪੰਡਤ ਕੁਰਖੇਤ੍ਰ ਦੇ ਅਕਠੇ ਹੋਵਹੁ ਤਦ ਮੈਂ ਤੁਸਾਡੇ ਨਾਲ ਚਰਚਾ ਕਰਨਾ। ਤਾਂ ਤਬ ਸਭ ਪੰਡਤ ਕੁਰਖੇਤ੍ਰ ਦੇ ਇਕਠੇ ਹੋਏ ਅਤੇ ਨਾਨੂ ਚੰਦ ਜੋ ਬਡਾ ਪੰਡਿਤ ਸੀ ਓਹ ਭੀ ਵਿਚ ਆਇ ਬੈਠਾ। ਤਾਂ ਬਾਬੇ ਕਹਿਆ, ਤੁਸੀਂ ਮਾਸ ਕਿਸਨੋਂ ਕਹਿੰਦੇ ਹੋ ਕਯੋਂ ਕਿ ਬ੍ਰਹਮਣ ਕਾ ਧਰਮ ਹੈ ਜੋ ਵੇਦ ਕਾ ਪਾਠ ਕਰਨਾ ਅਰ ਜਗ ਕਰਾਵਣਾ। ਅਰ ਖਤ੍ਰੀ ਕਾ ਧਰਮ ਹੈ ਜੋ ਜੁਧ ਕਰਣੇ ਅਰ ਜੱਗ ਕਰਣੇ। ਤਾਂ ਉਨਾਂ ਕਹਿਆ, ਕਿ ਖਤ੍ਰੀ ਕੇ ਪਾਸ ਤੌਂ ਸਸਤ੍ਰ ਹੋਤੇ ਹੈਂ ਸੋ ਤੇਰੇ ਪਾਸ ਕਿਥੇ ਹਨ। ਤਾਂ ਬਾਬੇ ਕਹਿਆ ਹਮਾਰੇ ਪਾਸ ਨਾਮ ਕੀ ਤੇਗ ਹੈ; ਔਰ ਸਮ ਦਮ ਆਦਿਕਹੁ ਕੇ ਬਾਣ ਹੈਂ, ਅਰ ਮਨ ਰੂਪੀ ਮ੍ਰਿਗ ਕਉਂ ਮਾਰ ਕਰਕੇ ਬ੍ਰਹਮ ਰੂਪੀ ਅਗਨ ਵਿਖੇ ਹੋਮ ਕਰਤੇ ਹਾਂ। ਤਾਂ ਪੰਡਿਤਹੁ ਨੇ ਕਹਿਆ ਏਹ ਤਾਂ ਤੂੰ ਮਿਰਗ ਮਾਰ ਕੇ ਦੇਗੇ ਮੇ ਚੜਾਇਆ ਹੈ। ਤਾਂ ਬਾਬੇ ਕਹਿਆ ਕਿ ਚੰਹੁ ਵੇਦਾਂ ਮਹਿ ਰਾਜਿਆਂ ਕਾ ਧਰਮ ਹੈ ਜੋ ਮ੍ਰਿਗਹੁ ਕਉਂ ਮਾਰਨਾ, ਅਰ ਜੋ ਅਹੰਕਾਰੀ ਹਨ ਉਨ ਕੋ ਹਿੰਸਾ ਕਾ ਪਾਪ ਲਗਤਾ ਹੈ। ਅਤੇ ਜੋ ਗਿਯਾਨੀ ਹਨ ਸੋ ਤੋ ਸਰਬ ਮੈਂ ਆਤਮਾ ਹੀ ਜਾਣਤੇ ਹੈਂ ਸੋ ਆਤਮਾ ਕਾ ਨਾਸ ਹੋਤਾ ਹੀ ਨਹੀਂ, ਅਰ ਜੋ ਦੇਹ ਹੈ ਸੋ ਤ੍ਰੈਕਾਲ

ਪਹਿਲਾਂ ਮਾਸਹੁ ਨਿੰਮਿਆ ਮਾਸੈ ਅੰਦਰਿ ਵਾਸੁ॥
ਜੀਉ ਪਾਏ ਮਾਸੁ ਮੁਹਿ ਮਿਲਿਆ ਹਡੁ ਚਮੁ ਤਨੁ ਮਾਸੁ॥

(ਸਲੋਕ ਮਹਲਾ ੧ ॥ ਵਾਰ ਮਲਾਰ॥ ੨੫ ॥ (੧੨੮੯))

....ਤਾਂ ਸਭਨਾਂ ਬ੍ਰਹਮਣਾਂ ਨੇ ਨਾਨੂ ਚੰਦ ਨੂੰ ਆਖਿਆ, ਜੋ ਤੁਹਿ ਸਾਰੀ ਤ੍ਰਿਲੋਕੀ ਜਿਤੀ ਹੈ ਅਰ ਦਿਗਬਿਜੈ ਕਰ ਆਇਆ ਹੈਂ, ਸੋ ਇਸ ਅਤੀਤ ਨਾਲ ਤੂੰ ਚਰਚਾ ਕਰ। ਤਾਂ ਉਸਨੇ ਕਹਿਆ, ਹੇ ਅਤੀਤ ਤੇਰਾ ਨਾਉਂ ਕੀ ਹੈ। ਤਾਂ ਬਾਬੇ ਕਹਿਆ, ਮੇਰਾ ਨਾਉ ਨਾਨਕ ਹੈ। ਤਾਂ ਉਸਨੇ ਕਹਿਆ, ਵੇਦਾਂ ਮਹਿ ਭਗਵਾਨ ਨੇ ਬਿਬੇਕ ਨੂੰ ਕਹਿਆ ਸੀ ਜੋ ਤੂੰ ਜਾਇਕੇ ਜੀਆਂ ਨੂੰ ਉਧਾਰ ਅਰ ਮਹਾਂ ਮੋਹ ਥੀਂ ਛੁਡਾਇ। ਤਾਂ ਬਿਬੇਕ ਨੇ ਅਰਦਾਸ ਕੀਤੀ ਸੀ ਕਿ ਕਲਜੁਗ ਆਵੇਗਾ ਤਾਂ ਮਹਾਂ ਮੋਹ ਦੇ ਜੋ ਸੂਰਮੇ ਯਮਨੇਮ ਆਦਿਕ ਹੈਂ ਸੋ ਖੀਣ ਹੋ ਜਾਵਣਗੇ। ਤਬ ਮਹਾਰਾਜ ਨੇ ਕਹਾ ਕਿ ਮੈਂ ਕਲਜੁਗ ਮੈਂ ਨਾਨਕ ਅਵਤਾਰਧਾਰ ਕੇ ਆਪਣੀ ਭਗਤ ਦੜ੍ਹਾਵਾਂਗ ਅਰ ਜੋ ਮੇਰੀ ਬਾਣੀ ਸੁਣਨਗੇ ਤਿਨ ਕਾ ਮੋਹ ਸਹਾਇਕੋਂ ਸਮੇਤ ਖੀਣ ਹੋ ਜਾਵੇਗਾ। ਅਰ ਨਾਨਕ

ਕਹਿਏ ਜੋ ਅਨੇਕ ਭਾਵ ਕੋ ਮਿਟਾਇ ਕਰ ਇਕ ਚੇਤਨ ਕੋ ਜਣਾਵੈ। ਅਰ ਪੰਡਤ ਕਹਾ ਕਿ ਪ੍ਰਿਥਮੇ ਮੈਂ ਭੀ ਦਿਗਬਿਜੈ ਕਰ ਆਇਆ ਸਾਂ, ਤਾਂ ਆਪ ਮੈਂ ਭੀ ਨਾਨਕ ਕਹਾਵਤਾ ਸਾਂ ਪਰ ਮੇਰੇ ਮਨ ਕੇ ਸਾਂਤ ਨ ਆਈ ਸੀ, ਪਰ ਮੇਰੇ ਵਚਨ ਕਰ ਕਿਸੇ ਅਉਰ ਕਉ ਭੀ ਸਾਂਤ ਨਹੀਂ ਆਵਤੀ ਸੀ ਅਰ ਇਸ ਕੇ ਬਚਨ ਸੁਣਕੇ ਮੁਝੇ ਸਾਂਤ ਆਈ ਹੈ। ਸੋ ਮੈਂ ਆਪਣੇ ਨਾਮ ਸੇ ਕਕਾ ਅਖਰ ਦੂਰ ਕਰਾਵਤਾ ਹੋਂ ਅਤੇ ਨਾਨੂੰ ਨਾਮ ਕਹਾਵਤਾ ਹੋਂ। ਅਰ ਨਾਨਕ ਜੋ ਹੈ ਸੋ ਇਹੋ ਮਹਾਂ ਪੁਰਖ ਹੈ।

......ਜਾਂ ਇਤਨੀ ਵਾਰਤਾ ਨਾਨੂੰ ਪੰਡਤ ਕਹੀ ਤਾਂ ਸਭਨਾ ਨੂੰ ਨਾਲ ਲੈ ਕੇ ਗੁਰੂ ਨਾਨਕ ਜੀ ਦੀ ਚਰਨੀ ਆਇ ਲਗਾ। ਅਰ ਉਨਾਂ ਅਰਦਾਸ ਕੀਤੀ ਜੇ ਜੀ ਅਸੀਂ ਇਸ ਵਾਸਤੇ ਕਹਿੰਦੇ ਹਾਂ ਕਿ ਜਾਹੜੇ ਅਚਾਰਜ ਹੈਨ ਸੇ ਵੇਦਾਂ ਦੇ ਵਿਹਤ ਕਰਮ ਕਰਦੇ ਹਨ ਤਾਂ ਬਾਬੇ ਕਹਿਆ ਅਸਾਂ ਭੀ ਕਾਮਧੇਨ ਗਊਆਂ ਦਾ ਦੁਧ ਇਸ ਮਟਕੇ ਵਿਚ ਚੜਾਇਆ ਹੈ। ਤਾਂ ਫਿਰ ਉਸ ਰਾਜੇ ਨੂੰ ਬਾਬੇ ਕਹਿਆ ਕਿ ਤੂੰ ਚਾਉਲ ਤੇ ਖੰਡ ਲਿਆਉ ਅਰ ਇਸੇ ਮਟਕੇ ਵਿਚ ਪਾਓ। ਅਰ ਘਿਉ ਭੀ ਪਾਇਆ ਸੋ ਸਭਣਾਂ ਬ੍ਰਹਮਣਾਂ ਨੂੰ ਕਹਾ, ਤੁਸੀਂ ਪ੍ਰਸਾਦਿ ਇਥੇ ਹੀ ਪਾਓ। ਤਾਂ ਸਭਣਾਂ ਬ੍ਰਹਮਣਾਂ ਨੂੰ ਪ੍ਰਸਾਦਿ ਵਰਤਾਇਆ, ਸੋ ਜਿਨ੍ਹਾਂ ਖਾਧਾ ਤਿਨਾਂ ਨੂੰ ਗੁਰਮਤ ਪ੍ਰਾਪਤ ਭਈ।

## ਸ਼ਾਹ ਸ਼ਰਫ਼ ਨਾਲ ਮੇਲ

.....ਤਾਂ ਫੇਰ ਬਾਬਾ ਕੁਲਖੇਤ੍ਰ ਸੇ ਪਾਣੀਪਥ ਕੋ ਜਾਵਤ ਭਏ ਅਰ ਤਬ ਸ਼ਾਹ ਸਰਫ ਮਿਲਿਆ ਅਰ ਸਾਹ ਸਰਫ ਆਨ ਚਰਨੀ ਲਗਾ ਤਾਂ ਸ਼ਾਹ ਸਰਫ ਪੁਛਿਆ :-

ਨਿਤ ਪੂਛਾ ਪੰਡਿਤ ਜੋਇਸੀ ਪੀਆ ਕਬੀ ਮਿਲਾਵਾ ਹੋਇਸੀ

ਤਾਂ ਬਚਨ ਹੋਇਆ :-

ਸ਼ਾਹ ਸਰਫ ਨ ਥੀਉ ਉਤਾਵਲਾ।
ਇਕ ਚੋਟ ਨ ਥੀਵਨ ਚਾਵਲਾ। ਕਿਉ ਦਰਸਨ ਭੂਲਾ ਬਾਵਲਾ॥

ਤਾਂ ਬਚਨ ਹੋਇਆ ਕਿ ਸ਼ਾਹ ਸਰਫ ਇਹ ਜੋ ਵੈਰਾਗ ਹੈ ਮਹਾਰਾਜ ਕੇ ਪੁਛਣੇ ਕਾ ਅਤੇ ਇਹੀ ਬਿਬੇਕ ਕਾ ਕਾਰਨ ਹੈ। ਜੈਸੇ ਬ੍ਰਿਛ ਕਾ ਫਲ ਪਹਿਲੇ ਸਾਵਾ ਹੋਤਾ ਹੈ ਬਹੁੜ ਪੀਲਾ ਹੋਤਾ ਹੈ ਅਰ ਬਹੁੜ ਲਾਲ ਹੋਤਾ ਹੈ। ਤੈਸੇ ਜਗਿਆਸੀ ਜੋ ਹੈ ਸੋ ਪ੍ਰਿਥਮੇ ਉਸਕਾ ਮੁਖ ਸਾਵਾ ਹੋਤਾ ਹੈ। ਕਿ ਮੇਰਾ ਜਨਮ ਬਤੀਤ ਹੂਆ ਜਾਤਾ ਹੈ ਅਰ ਮੈਂ ਸਾਧਾਂ ਕੋ ਨਹੀਂ ਪਛਾਨਤਾ, ਜੋ ਪਰਮੇਸਰ ਕੀ ਬਾਤ ਪੂਛੋਂ ਸੋ ਜਯੋਂ ਜਯੋਂ ਸੰਤਾ ਕੀ ਬਾਣੀ ਕਾ ਰਸ ਲੇਤਾ ਹੈ, ਤਿਉਂ ਤਿਉਂ ਪੀਲਾ ਹੋਤਾ ਆਵਤਾ ਹੈ। ਅਰ ਇੰਦ੍ਰੀਆਂ ਅਰ ਮਨ ਕਾ ਨਿਰੋਧ ਕਰਤਾ ਹੈ। ਸੋ ਜੈਸੇ ਬ੍ਰਿਛ ਕਾ ਜੋ ਫਲ ਆਂਧੀ ਸਾਥ ਗਿਰਤਾ ਹੈ ਸੋ ਸੂਕ ਜਾਤਾ ਹੈ। ਅਰ ਜੋ ਬਿਰਛ ਸੇ ਰਸ ਲੇਤਾ ਰਹਤਾ ਹੈ ਸੋ ਸਾਵੇ ਸੇ ਪੀਲਾ ਹੋਤਾ ਹੈ। ਅਰ ਬਹੁੜੋ ਲਾਲ ਹੋਤਾ ਹੈ ਤੈਸੇ ਹੀ ਜਗਿਆਸੀ ਜੋ ਸੰਤੋਂ ਕੀ ਬਾਣੀ ਅਰ ਮਿਲਾਪ ਕਾ ਰਸ ਲੇਤਾ ਰਹਿਤਾ ਹੈ। ਸੋ ਪ੍ਰਿਥਮੇ ਅਗਿਆਨ ਸੇ ਜਗਿਆਸ ਪ੍ਰਾਪਤਿ ਹੋਤੀ ਹੈ। ਅਰ ਬਹੁੜੋ ਗਿਆਨ ਪ੍ਰਾਪਤਿ ਹੋਤਾ ਹੈ। ਕਯੋਂਕਿ ਅਗਯਾਨ ਚਿਰੰਕਾਲ ਕਾ ਇਸਕੋ ਮਨ ਕੋ ਵਿਆਪਿਆ ਹੂਆ ਹੈ। ਅਤੇ ਸਤਸੰਗ ਅਬ ਕਰਨ ਲਗਾ ਹੈ ਸੋ ਸਨੇ ਸਨੇ ਭੌਜਲ ਕੋ ਤਰ ਜਾਤਾ ਹੈ। ਤਾਂਤੇ ਉਤਾਵਲ ਨਹੀਂ ਚਾਹੀਤੀ ਕਯੋਂਕਿ ਜੇ ਚਾਵਲ ਚਨੇ ਸਨੇ ਕੁਟੀਤੇ ਹੈਂ ਤੋ ਅਛੇ ਹੋਤੇ ਹੈਂ ਅਰ ਜੋ ਉਤਾਵਲ ਕਰਤੇ ਹੈਂ ਤਾਂ ਭੰਗਨ ਹੋਏ ਜਾਤੇ ਹੈ। ਤੈਸੇ ਮਨਕੋ ਸਨੇ ਵਸਿ ਕਰੀਏ ਤੋ ਵਸਿਆਵਤਾ ਹੈ ਅਰ ਜੇ ਉਤਾਵਲਾ ਕਰੀਤੀ ਹੋਂ ਤੋ ਪਖੰਡੀ ਹੋ ਜਾਤਾ ਹੈ। ਤਾਂਤੇ ਮਰਨ ਪ੍ਰਜੰਤ ਸਾ[illegible]

ਕਾ ਅਰ ਨਾਮ ਕਾ ਅਭਿਆਸ ਕਰ ਤਿਆਰ ਰਹੀਏ। ਅਰ ਸਾਧ ਸੰਗਤ ਕੇ ਦਰਸਨ ਸੇ ਭੂਲੇ ਹੂਏ ਬਾਵਲੇ ਹੋ ਜਾਤੇ ਹੈਂ ਅਰ ਜੋ ਮਾਨੁਖ ਮਨੁਖਾਂ ਕੇ ਸਾਥ ਪ੍ਰੀਤਿ ਕਰਤੇ ਸੋ ਉਨਕੀ ਜਗਤ ਮੈਂ ਪੂਰੀ ਉਤਰਤੀ ਹੈ ਅਰ ਓਹ ਜਗਤ ਕੇ ਗਾਵਨ ਜੋਗ ਹੋਵਤੇ ਹੈਂ ਪਰ ਜਿਸਕੀ ਪਰਮੇਸਰ ਕੇ ਨਾਮ ਸਾਥ ਮਰਣ ਪਰਯੰਤ ਪ੍ਰੀਤ ਨਿਭਤੀ ਹੈ ਸੋ ਉਸਕਾ ਦੁਹਾਂ ਲੋਕਾਂ ਮੇਂ ਜਸ ਗਾਈਤਾ ਹੈ। ਤਬ ਇਹ ਬਚਨ ਸੁਨ ਕੇ ਸਾਹ ਸਰਫ ਚਰਨਾਂ ਪਰ ਗਿਰ ਪੜਾ ਜੋ ਆਜ ਮੈਂ ਕਿਰਤਾਰਥ ਭਯਾ ਹੋਂ।

## ਦਿਲੀ ਜਾਣਾ

ਤਬ ਬਾਬਾ ਜੀ ਉਹਾ ਸਿਉ ਰਮਤੇ ਰਮਤੇ ਦਿਲੀ ਜਾਇ ਪ੍ਰਾਪਤਿ ਭਏ। ਤਾਂ ਇਕਸ ਬਾਗ ਮੈਂ ਜਾਇ ਆਸਣ ਕੀਆ। ਤਬ ਮਰਦਾਨੇ ਨੂੰ ਕਿਹਾ, ਕਿ ਮਰਦਾਨਿਆਂ ਰਬਾਬ ਵਜਾਇ। ਤਾਂ ਮਰਦਾਨਾ ਲਗਾ ਸਬਦ ਗਾਵਣੇ। ਸੋ ਤਹਾਂ ਮਹਾਵਤ ਪਾਤਸ਼ਾਹ ਕੇ ਰਹਤੇ ਥੇ ਅਰ ਤਿਨ ਕਾ ਹਾਥੀ ਮਰ ਗਿਆ ਸਾ ਸੋ ਓਹ ਰੁਦਨ ਕਰਤੇ ਥੇ। ਤਬ ਬਚਨ ਹੋਇਆ ਕਿ ਭਾਈ ਤੁਸੀਂ ਕਿਉਂ ਰੁਦਨ ਕਰਤੇ ਹੋ? ਤਾਂ ਉਨਾਂ ਕਹਿਆ, ਕਿ ਅਸਾਡਾ ਰਿਜਕ ਹਾਥੀ ਪਿਛੈ ਸੀ ਸੋ ਹਾਥੀ ਮਰ ਗਿਆ ਹੈ। ਅਰ ਹੁਣ ਅਸੀਂ ਕਿਥੋਂ ਖਾਵੈਗੇ ਜੋ ਪਾਤਸ਼ਾਹ ਵਲੋਂ ਅਸਾਡਾ ਰੋਜ ਮਨਹਿ ਹੋ ਜਾਵੈਗਾ, ਅਰ ਸਾਡੇ ਕੁਟੰਬ ਕੀ ਕੀਕੂੰ ਪਾਲਨਾ ਹੋਵਹਿਗੀ। ਤਬ ਬਚਨ ਹੋਇਆ ਸਭਨਾਂ ਦਾ ਰਿਜਕ ਈਸ਼ਵਰ ਦੁਆਰੇ ਲਿਖਿਆ ਹੋਇਆ ਹੈ। ਅਤੇ ਆਪੋ ਆਪਣਾ ਸਨਬੰਧ ਬਣਾਇ ਦਿਤਾ ਹੈ ਅਰ ਜੀਆਂ ਕਾ ਜੀਵਾਲਨਾ ਅਰ ਮਾਰਨਾ ਭੀ ਈਸਵਰ ਕੇ ਹਾਥ ਹੈ। ਸੋ ਤੁਸੀਂ ਸੰਸੇ ਨਾ ਕਰੋ ਕਯੋਕਿ ਪਰਮੇਸਵਰ ਤੁਹਾਡਾ ਕੋਈ ਔਰ ਉਪਾਵ ਕਰ ਦੇਵੇਗਾ। ਤਾਂ ਉਨਾਂ ਨੇ ਕਹਯਾ ਜੋ ਪ੍ਰਤਖ ਅਸਾਡਾ ਰਿਜਕ ਬੰਦ ਹੋ ਜਾਂਦਾ ਹੈ ਸੋ ਅਸਾਨੂੰ ਸਾਂਤ ਕੀਕਰ ਆਵੈ। ਪਰ ਤੁਸੀਂ ਫਕੀਰ ਖੁਦਾਇਦੇ ਹੋ ਅਤੇ ਤੁਸੀ ਸਭਨੀ ਗਲੀਂ ਸਮਰਥ ਹੋ ਅਰ ਅਸੀਂ ਇਸ ਹਾਥੀ ਦੇ ਉਪਰ ਆਸ਼ਕ ਹੋਏ ਸਾਂ ਕਯੋਕਿ ਏਹ ਪਾਤਿਸਾਹ ਦੇ ਹਾਥੀਆਂ ਸੇ ਬੜਾ ਸੁੰਦਰ ਸੀ। ਸੋ ਜੇ ਤੁਸੀਂ ਜੀਵਾਲ ਦਿਹੋ ਤਾਂ ਜੀਵਾਲ ਸਕਦੇ ਹੋ ਕਯੋਕਿ ਤੁਸਾਡਾ ਆਖਿਆ ਖੁਦਾਇ ਮੰਨਦਾ ਹੈ। ਤਾਂ ਬਾਬੇ ਆਖਿਆ ਕਿ ਜਿਵੇਂ ਤੁਸੀਂ ਹਾਥੀ ਦੇ ਆਸ਼ਕ ਹੋ ਤਿਵੇਂ ਅਸੀਂ ਖੁਦਾਇ ਦੇ ਆਸ਼ਕ ਹਾਂ ਤਾਂਤੇਂ ਆਸਕਾਂ ਨੂੰ ਚਾਹੀਦਾ ਹੈ ਜੋ ਮਿਤ੍ਰਾਂ ਦੇ ਦੀਦਾਰ ਤੋਂ ਬਿਨਾਂ ਹੋਰ ਕਾਮਨਾ ਮੰਗੇ ਨਹੀਂ ਅਰ ਜੇ ਮਿੱਤ੍ਰ ਭਲਾ ਕਹੇ ਅਥਵਾ ਬੁਰਾ ਕਹੇ ਤਾਂ ਤਿਸ ਤੇ ਹੀ ਪ੍ਰਸੰਨ ਰਹੇ।

ਜਿਤੁ ਸੇਵਿਐ ਸੁਖੁ ਪਾਈਐ ਸੋ ਸਾਹਿਬੁ ਸਦਾ ਸਮਾਲੀਐ॥

(ਪਉੜੀ ਮਹਲਾ ੧ ਵਾਰ ਆਸਾ ॥ ੨੧॥ (੪੭੪))

ਜੋ ਜੀਊ ਹੋਇ ਸੁ ਉਗਵੈ ਮੁਹ ਕਾ ਕਹਿਆ ਵਾਉ॥

(ਸਲੋਕ ਮਹਲਾ ੧ ਵਾਰ ਆਸਾ ॥ ੨੨॥ (੪੭੪))

ਚਾਕਰੁ ਲਗੈ ਚਾਕਰੀ ਜੇ ਚਲੈ ਖਸਮੈ ਭਾਇ॥

(ਆਸਾ ਵਾਰ ਮਹਲਾ ੧ (੪੭੪))

....ਸੋ ਤੁਸੀਂ ਵੀ ਖੁਦਾਇ ਅਗੇ ਅਰਦਾਸ ਕਰਕੇ ਹਾਥੀ ਜਿਵਾਇ ਦੇਹੋ। ਤਾਂ ਬਚਨ ਹੋਇਆ ਤੁਸੀਂ ਇਕ ਦੇਗਾ ਜਲ ਦਾ ਪੂਰ ਲਿਆਵੋ। ਸੋ ਉਹ ਜਬ ਜਲ ਲੈ ਆਏ ਤਾਂ ਬਚਨ ਹੋਇਆ ਮਰਦਾਨਿਆ ਸਤਿਨਾਮੁ ਕਰਤਾ ਪੁਰਖ ਕਹਿ ਕੇ ਏਹ ਦੇਗਾ ਹਾਥੀ ਦੇ ਉਪਰਿ ਛਿੜਕਾਇ ਅਰ ਇਹ ਤੁਕ ਪੜਨੀ, ਕਿ ਜੀਆਂ ਮਾਰ ਜੀਵਾਲ ਸੋਈ ਅਵਰ ਨ ਕੋਈ ਰਖੇ। ਸੋ ਜਾਂ ਛਿ

ਤੁਕ ਪੜ ਕੇ ਮਰਦਾਨੇ ਦੇਗਾ ਪਾਣੀ ਦਾ ਛਿੜਕਿਆ ਤਾਂ ਹਾਥੀ ਉਠ ਖੜਾ ਹੋਇਆ ਤੇ ਸਭ ਮਹਾਵਤ ਆਣ ਚਰਨੀ ਲਗੇ। ਤਬ ਏਕ ਮਹਾਵਤ ਨੇ ਪਾਤਸ਼ਾਹ ਨੂੰ ਜਾਇ ਖਬਰ ਦਈ ਜੋ ਹਾਥੀ ਮੂਆ ਇਕ ਫ਼ਕੀਰ ਨੇ ਜੀਵਾਲ ਦਿੱਤਾ। ਤਾਂ ਪਾਤਸ਼ਾਹ ਭੀ ਅਰ ਨਿਜਾਮ ਦੀਨ ਔਲੀਆ ਜੋ ਪਾਤਸ਼ਾ ਦਾ ਪੀਰ ਸੀ ਸੋ ਬਾਬੇ ਦੇ ਦੀਦਾਰ ਨੂੰ ਆਇਆ। ਤਾ ਕਾਜੀ ਕਹਿਆ ਹੇ ਫਕੀਰ ਹਾਥੀ ਤੁਝੇ ਜੀਵਾਇਆ ਹੈ। ਤਾਂ ਬਾਬੇ ਆਖਿਆ ਅਸੀਂ ਮਾਰਨ ਜਾਂ ਜੀਵਾਲਣ ਵਾਲੇ ਕਉਵਨ ਹਾਂ। ਆਪ ਖੁਦਾਇ ਮਾਰਨ ਅਰ ਜੀਵਾਲਨ ਵਾਲਾ ਹੈ। ਤਾਂ ਕਾਜੀ ਕਿ ਆਖਿਆ ਜੇ ਤੇਰੇ ਵਿਚ ਕੁਛ ਸਕਤ ਹੈ ਤਾਂ ਫੇਰ ਹਾਥੀ ਮਾਰ ਦੇਹਿ। ਤਾਂ ਬਾਬੇ ਆਖਿਆ ਜਿਵੇਂ ਈਸਵਰ ਦੀ ਰਜਾਹਿ ਹੋਵੈਗੀ ਤਾਂ ਹਾਥੀ ਫੇਰ ਮਰ ਗਿਆ। ਤਬ ਨਿਜਾਮਦੀਨ ਆਖਿਆ ਹੇ ਕਾਜੀ ਫਕੀਰਾਂ ਦਾ ਆਖਿਆ ਖੁਦਾਇ ਸੁਣਦਾ ਹੈ ਅਤੇ ਜਿਵੇਂ ਤੁਹਿ ਕੁਝ ਪਾਤਸ਼ਾ ਨੂੰ ਮਨਾਵਣਾ ਹੋਵੈ ਤੋ ਮਨਾਇ ਲੈਨਾਂ ਹੈਂ ਸੋ ਤਿਵੇਂ ਫਕੀਰ ਭੀ ਖੁਦਾਇ ਥੋਂ ਮਨਾਇ ਲੈਂਦੇ ਹਨ। ਤਾਂ ਕਾਜੀ ਕਹਿਆ ਕਿ ਜੇ ਇਸ ਦਾ ਆਖਿਆ ਖੁਦਾਇ ਮੰਨ ਲੈਂਦਾ ਹੈ ਤਾਂ ਹਾਥੀ ਫੇਰ ਜੀਵਾਇ ਦੇਵੈ। ਤਾਂ ਬਾਬੇ ਆਖਿਆ ਖੁਦਾਇ ਦਾ ਮਾਰਿਆ ਸੰਤ ਜੀਵਾਂਇੰਦੇ ਹੈਨ ਪਰ ਸੰਤਾਂ ਦਾ ਮਾਰਿਆ ਕੋਈ ਨਹੀਂ ਜੀਵਾਲਦਾ। ਨਿਜਾਮੁ-ਦੀਨ ਬੋਲਿਆ, ਹੇ ਫਕੀਰ ਜੀ ਹੁਣ ਸਭਿ ਤੇਰੀ ਸਰਨੀ ਆਏ ਹਾਂ। ਸੋ ਤੁਸਾਂ ਇਹ ਹਾਥੀ ਨੂੰ ਜਿਵਾਇ ਦੇਵੋ। ਤਾਂ ਬਾਬੇ ਕਹਿਆ ਮਰਦਾਨਾ ਤੂੰ ਸਤਿਨਾਮ ਆਖ ਕੇ ਇਸ ਉਪਰ ਪਾਣੀ ਫੇਰ ਪਾਇ ਤਾਂ ਫੇਰ ਮਰਦਾਨੇ ਪਾਣੀ ਪਾਇਆ ਅਰ ਹਾਥੀ ਉਠ ਖਲੋਤਾ। ਤਾਂ ਪਾਤਸ਼ਾਹ ਸਮੇਤ ਹੋਰਨਾ ਵਜੀਰਾਂ ਦੇ ਚਰਨੀਂ ਆਇ ਲਗਾ ਅਰ ਕਹੀ ਕਿ ਅਸਾਂ ਨੂੰ ਕੁਛ ਉਪਦੇਸ਼ ਕਰੋ ਜੀ, ਤਾਂ ਬਾਬੇ ਸਲੋਕ ਕਹਿਆ :-

ਆਪੇ ਭਾਂਡੇ ਸਾਜਿਅਨੁ ਆਪੇ ਪੂਰਣੁ ਦੇਇ...

(ਸਲੋਕ ਮਹਲਾ ੧ ॥ ਵਾਰ ਆਸਾ ॥ ੨੪॥ (੪੭੫))

## ਮਥੁਰਾ ਜਾਣਾ

....ਤਾਂ ਬਾਬੇ ਨੇ ਉਨਾਂ ਕਉ ਵਿਦਿਆ ਕਰਕੇ ਮਰਦਾਨੇ ਕਉ ਕਹਿਆ, ਕਿ ਹੇ ਮਰਦਾਨਾ ਸਪਤ ਪੁਰੀਆ ਜੋ ਮੁਕਤ ਗਾਮਨੀਆ ਕਹੀਤੀਆਂ ਹੈਨ, ਅਰ ਤਿਨ ਮੈ ਜੋ ਏਕ ਮਥੁਰਾ ਪੁਰੀ ਹੈ, ਸੋ ਤਹਾਂ ਸ੍ਰੀ ਕ੍ਰਿਸਨ ਮਹਾਰਾਜ ਬਸਦੇਵ ਅਰ ਦੇਵਕੀ ਕੇ ਘਰ ਜਨਮ ਲਿਆ ਹੈ, ਅਤੇ ਬ੍ਰਿਜ ਮੈਂ ਜਸੋਧਾਂ ਅਰ ਨੰਦ ਕੇ ਘਰ ਮੈਂ ਕਲੋਲ ਕੀਏ ਹੈਂ, ਗੁਵਰਧਨ ਪਰਬਤ ਪਰ ਗਊਆਂ ਚਰਾਈਆਂ ਹੈਂ ਤਾਂ ਤੇ ਚਲ ਕੇ ਜਮਨਾ ਦਾ ਦਰਸਨ ਕਰੀਏ।

.....ਤਾਂ ਫਿਰ ਕਤਕ ਪੁਰਬੀ ਨੂੰ ਰਾਸ ਕਾ ਮੇਲਾ ਆਇਆ ਅਰ ਸਭ ਜਾਤ੍ਰੀ ਊਹਾਂ ਆਇ ਪ੍ਰਾਪਤ ਭਏ ਤਾਂ ਬਾਬੇ ਕਹਿਆ, ਮਰਦਾਨਿਆ ਰਬਾਬ ਵਜਾਇ ਅਰ ਤਬ ਬਾਬੇ ਰਾਮਕਲੀ ਮੈਂ ਅਸਟਪਦੀ ਅਲਾਪੀ :-

ਸੋਈ ਚੰਦੁ ਚੜਹਿ ਸੇ ਤਾਰੇ ਸੋਈ ਦਿਨੀਅਰੁ ਤਪਤ ਰਹੈ॥

(ਰਾਮਕਲੀ ਮਹਲਾ ੧ ॥ ਅਸਟਪਦੀ ॥ ੧॥ (੯੦੨))

...ਜਾਂ ਇਤਨੀ ਵਾਰਤਾ ਗੁਰੂ ਨਾਨਕ ਜੀ ਕਹੀ ਤਾਂ ਸਭੇ ਪੰਡਤ ਅਤੇ ਜਾਤ੍ਰੀ ਅਰ ਦੇਵੀ ਜੋ ਉਥੇ ਆਏ ਆਹੇ ਸਭ ਚਰਨੀ ਲਗੇ ਤਾਂ ਬਾਬੇ ਕਹਾ ਤੁਸਾਂ ਸਤਨਾਮ ਕਾ ਮੰਤ੍ਰ ਜਪਣਾ ਅਰ ਭਾਉ ਭਗਤ ਕਰਨਾ।

## ਗੰਗਾ ਤੇ ਜਾਣਾ

ਫਿਰ ਬਾਬਾ ਜੀ ਗੰਗਾ ਕੋ ਚਲੇ। ਅਰ ਰਮਤੇ ਰਮਤੇ ਵੇਸਾਖੀ ਕੇ ਮੇਲੇ ਪਰ ਜਾਇ ਪੋਹੁੰਚੇ ਤਾਂ ਉਥੇ ਪੰਡਤ ਅਰ ਰਾਜੇ ਪਿਤਰਾਂ ਕੋ ਤਰਪਣ ਕਰਦੇ ਸੋ। ਤਾਂ ਬਾਬਾ ਭੀ ਗੰਗਾ ਕਾ ਜਲ ਅੰਜਲ ਕਰਕੇ ਪ੍ਰਵਾਹ ਕਰਤ ਭਏ ਅਤੇ ਲੋਕਾਂ ਪੁਛਿਆ ਤੁਸੀਂ ਕੀ ਕਰਦੇ ਹੋ ਤਾਂ ਇਨਾਂ ਕਹਿਆ, ਕਿ ਆਪਣੇ ਬਾਗ ਕੋ ਪਾਣੀ ਦੇਂਦੇ ਹਾਂ। ਤਾਂ ਉਨਾਂ ਕਹਿਆ ਤੁਸਾਡੇ ਬਾਗ ਕੋ ਪਾਣੀ ਕਿੱਕਰ ਪੋਹਚੇਗਾ। ਤਾਂ ਬਾਬੇ ਕਹਿਆ ਤੁਸੀਂ ਕਿਸ ਨੂੰ ਪਾਣੀ ਦੇਂਦੇ ਹੋ। ਤਾਂ ਉਨਾਂ ਆਖਿਆ, ਅਸੀਂ ਤਾਂ ਪਿਤਰਾ ਨੂੰ ਦੇਂਦੇ ਹਾਂ। ਤਾ ਬਾਬੇ ਆਖਿਆ ਤੁਸਾਡੇ ਪਿਤਰ ਕੇਡੀ ਕੁ ਦੂਰ ਹਨ। ਤਾਂ ਉਨਾਂ ਕਹਿਆ ਲਖ ਜੋਜਨਾਂ ਤੇ। ਬਾਬੇ ਕਹਿਆ, ਤੁਸਾਡੇ ਪਿਤਰਾਂ ਨੂੰ ਪਾਣੀ ਕਿੱਕਰ ਪਹੁਚੇਗਾ। ਤਾਂ ਉਨਾਂ ਕਹਿਆ, ਸੂਰਜ ਦੇਵਤਾ ਭਗਵਾਨ ਨੇ ਸਾਖੀ ਰਖਿਆ ਹੈ ਕਿ ਜਿਸ ਕਾ ਮੰਤਰ ਪੜ ਕੇ ਜੀਅ ਜਲ ਅਰਪਤੇ ਹੈਂ ਅਰ ਮਹਾਰਾਜ ਕਾ ਨਾਮ ਲੇਤੇ ਹੈਂ ਤਾਂ ਸੂਰਜ ਦੇਵਤਾ ਉਸੀ ਉਸੀ ਲੋਕ ਆਪਣੀਆਂ ਕਿਰਨਾ ਨਾਲ ਪਹੁਚਾ ਦਿੰਦਾ ਹੈ। ਤਾਂ ਬਾਬੇ ਆਖਿਆ ਕਿ ਅਸੀਂ ਐਸਾ ਪਾਣੀ ਦਿਤਾ ਹੈ ਜੋ ਸਰਬ ਜਗਾਂ ਸਰਬ ਦੁਖਾਂ ਦੇ ਦੂਰ ਕਰਨ ਵਾਲਾ ਹੈ। ਕਿ ਹਮਾਰੇ ਜਗਿਆਸੀ ਜੋ ਹੈਨ ਸੋ ਬਾਗ ਹਨ ਅਰ ਹਮਾਰੇ ਬਚਨ ਜੋ ਹੈਨ ਸੋ ਜਲ ਹੈ ਅਤੇ ਸੂਰਜ ਹਮਾਰਾ ਗਿਆਨ ਹੈ ਸੋ ਗਿਆਨ ਰੂਪੀ ਸੂਰਜ ਹਮਾਰੇ ਬਚਨਾਂ ਕੇ ਜਲ ਕੋ ਜਹਾਂ ਜਗਿਆਸੀ ਹੈ ਤਹਾਂ ਤਹਾਂ ਪਹੁਚਾਇਕੇ ਅਰ ਉਨਾਂ ਕੋ ਰਿਦੇ ਕੋ ਤ੍ਰਿਸਨਾ ਕੀ ਅਗਨਿ ਸੋ ਸਾਂਤ ਕਰ ਦੇਤਾ ਹੈ। ਅਰ ਜਾਂ ਇਹ ਬਚਨ ਸੁਨਿਆ :-

ਜਤੀ ਸਤੀ ਚਿਰ ਜੀਵਣੇ ਸਾਧਿਕ ਸਿਧ ਨਾਥ ਗੁਰ ਚੇਲੇ .......

(ਵਾਰ ਭਾਈ ਗੁਰਦਾਸ)

....ਤਾਂ ਇਹ ਵਚਨ ਸੁਣਕੇ ਸਭ ਆਇ ਚਰਨੀ ਲਗੇ ਤਬ ਬਾਬੇ ਉਨ੍ਹਾਂ ਨੂੰ ਸਤਿਨਾਮ ਮੰਤ੍ ਦ੍ਰਿੜਾਇਆ।

## ਗੋਰਖ ਮਤੇ ਦੇ ਮੇਲੇ ਤੇ

ਫਿਰ ਮਰਦਾਨੇ ਨੂੰ ਬਾਬੇ ਆਖਿਆ, ਮਰਦਾਨਿਆ ਇਥੇ ਗੋਰਖ ਮਤਾ ਕਹੀਤਾ ਹੈ ਅਰ ਸਭ ਸਿਧ ਓਥੇ ਸਿਵਰਾਤ ਦੇ ਮੇਲੇ ਨੂੰ ਆਂਵਦੇ ਹਨ, ਸੋ ਚਲ ਅਸੀਂ ਭੀ ਸਿੱਧਾਂ ਨਾਲ ਗੋਸਟ ਕਰੀਏ। ਤਾਂ ਬਾਬਾ ਤੇ ਮਰਦਾਨਾ ਦੋਨੋ ਗੋਰਖਮਤੇ ਨੂੰ ਗਏ। ਤਾਂ ਉਥੇ ਸਭ ਜੋਗੀ ਇਕਠੇ ਹੋਏ ਸਨ। ਜੋ ਨਾਨਕ ਫਕੀਰ ਨਾਲ ਚਰਚਾ ਕਰੀਏ, ਕਯੋਂਜੋ ਇਸ ਨੂੰ ਜੀਤਾਂਗੇ ਤਾਂ ਅਸਾਡਾ ਵਡਾ ਮਰਾਤਬਾ ਹੋਵੈਗਾ। ਤਾਂ ਬਾਬਾ ਜੀ ਉਥੇ ਜਾਇ ਪਿੱਪਲ ਹੇਠ ਆਸਣ ਕੀਤਾ ਤਾਂ ਸਿੱਧਾਂ ਪੁਛਿਆ ਤੁਸਾਂ ਕਉਨ ਤਪ ਕੀਤਾ ਹੈ ਸੋ ਸਭ ਜਗਤ ਤੁਸਾਡੇ ਵਸਿ ਹੋਇਆ ਹੈ। ਤਾਂ ਬਾਬੇ ਕਹਿਆ ਅਸੀਂ ਇਕ ਨਾਮ ਦੇ ਗਾਹਕ ਹਾਂ ਅਤੇ ਅਸਾਨੂੰ ਜਗਤ ਦੇ ਵਸ ਕਰਣ ਨਾਲ ਕੁਛ ਪਰੋਜਨ ਨਹੀਂ ਕਯੋਂਕਿ ਜਿਸ ਦੇ ਪਾਸ ਚਿੰਤਾਮਣ ਹੋਂਦੀ ਹੈ ਸੋ ਹੋਰਨਾਂ ਪਦਾਰਥਾਂ ਵਾਸਤੇ ਵੇਚਤੇ ਨਹੀਂ ਤਾਂ ਫਿਰ ਬਾਬੇ ਸਬਦ ਕਹਿਆ :-

ਕੋਈ ਪੜਤਾ ਸਹਸਾਕਿਰਤਾ ਕੋਈ ਪੜੇ ਪੁਰਾਣਾ॥

(ਰਾਮਕਲੀ ਮਹਲਾ ੧ ॥ ੧॥ (੮੭੬))

....ਤਾਂ ਸਿਧਾਂ ਕਹਿਆ ਕਿ ਜੇ ਤੂੰ ਸਾਡਾ ਜਗਿਆਸੀ ਹੋਵੇਂ ਅਤੇ ਅਸਾਡੇ ਗੋਰਖ ਦੀ ਸਿਖਿਆ ਲੇਵੈਂ ਤਾਂ ਤੈਨੂੰ ਤੀਨ ਲੋਕਾਂ ਦੀ ਅਤੇ ਤ੍ਰਿਹ ਕਾਲਾਂ ਦੀ ਗੰਮਿਤਾ ਕਰ ਦੇਈਏ। ਤਾਂ ਬਾਬੇ ਕਹਿਆ ਅਸਾਨੂੰ ਸਤਿਗੁਰਾਂ ਨੇ ਤੀਨ ਲੋਕ ਅਤੇ ਤੀਨ ਕਾਲ ਹੀ ਝੂਠੇ ਹੀ ਦਿਖਾਏ ਹਨ। ਸੋ ਹੋਰ ਗੰਮਿਤਾ ਕਰਕੇ ਕੀ ਲੈਣਾ ਹੈ। ਅਰ ਅਸਾਂ ਨੇ ਤੀਨ ਲੋਕ ਅਰ ਤੀਨ ਕਾਲ ਏਕ ਵਾਹਿਗੁਰੂ ਕਰ ਜਾਤਾ ਹੈ। ਅਤੇ ਆਪਣਾ ਜੋ ਕੁਛ ਭਿੰਨ ਭਾਸਤਾ ਹੈ ਸੋ ਅਗਯਾਨ ਕਰਕੇ ਹੀ ਸੀ। ਅਰ ਅਬ ਅਸਾਡੀ ਸੁਮਾ ਗਈ ਹੈ। ਤਾਂ ਭਰਥਰੀ ਨਾਥ ਬੋਲਿਆ ਜੋ ਕਲਜੁਗ ਦੇ ਵਿਚ ਗੋਰਖਨਾਥ ਥੀਂ ਬਿਨਾਂ ਸਤਿਗੁਰੂ ਹੋਰ ਕਾਈ ਨਾਹੀਂ ਕਯੋਂਕਿ ਜਿਨ੍ਹਾਂ ਨੇ ਪ੍ਰਾਨਾਂ ਦਾ ਸਾਧਨ ਦੇ ਕੇ ਚੇਲੇ ਚਿਰੰਜੀਵ ਕੀਤੇ ਹੈਨ। ਤਾਂ ਬਾਬੇ ਕਹਿਆ ਕਿ ਤੇਰੀ ਤਾਂ ਦੁਪੈਹਰ ਦੇ ਸਮੇਂ ਮ੍ਰਿਤ ਹੋਣੀ ਹੈ ਅਤੇ ਜੋ ਗੋਰਖ ਤ੍ਰਿਕਾਲਗ ਹੈ ਤਾਂ ਤੇਰਾ ਉਧਾਰ ਕਰੇ। ਪਰ ਸਪਤ ਸਮੁੰਦ੍ਰ ਥੀਂ ਪਾਰ ਰਾਜਾ ਪਦਮ ਨਾਭ ਹੈ ਅਤੇ ਉਸਦੀ ਬੇਟੀ ਪਦਮਾਵਤੀ ਹੈ ਸੋ ਜੋ ਅਜ ਸੰਧਿਆਂ ਸਮੇਂ ਤੂੰ ਓਥੇ ਜਾਵੇਂ ਅਰ ਉਸ ਨੂੰ ਵਰੇ ਤਾਂ ਤਬ ਤੇਰਾ ਜੀਵਨ ਹੋਵੇਗਾ। ਤਾਂ ਉਸ ਸਮੇਂ ਸਭ ਸਿੱਧ ਬੈਠੇ ਸਨ ਅਰ ਆਪੋ ਆਪਣੇ ਉਡਨ ਦਾ ਬਲ ਲਗੇ ਦੱਸਣ ਪਰ ਦੋ ਪਹਿਰਾਂ ਵਿਚ ਪਹੁੰਚਣ ਦੀ ਸਕਤੀ ਕਿਸੇ ਵਿਚ ਨਾ ਹੋਈ। ਤਾਂ ਸਭਨਾਂ ਫਿਰ ਗੁਰੂ ਨਾਨਕ ਜੀ ਨੂੰ ਕਹਿਆ ਕਿ ਜੇ ਤੂੰ ਸਮਰਥ ਹੈ ਤਾਂ ਲੈ ਜਾਹ। ਤਾਂ ਬਾਬੇ ਕਹਿਆ, ਹੇ ਭਰਥਰੀ ਤੂੰ ਅੱਖਾਂ ਮੀਟ ਅਤੇ ਮਰਦਾਨੇ ਨੂੰ ਭੀ ਕਹਿਆ ਕਿ ਤੂੰ ਭੀ ਅੱਖੀਆਂ ਮੀਟ। ਸੋ ਜਾਂ ਦੋਹਾਂ ਅੱਖੀਆਂ ਮੀਟੀਆਂ ਅਤੇ ਫਿਰ ਖੋਲੀਆਂ ਤਾਂ ਕਿਆ ਵੇਖਣ ਜੋ ਪਦਮਨਾਭ ਦੇ ਦੁਆਰੇ ਤੇ ਖਲੋਤੇ ਹਾਂ। ਤਾਂ ਦੇਖ ਕੇ ਰਾਜੇ ਦੇ ਚੋਬਦਾਰ ਦੌੜੇ ਆਏ ਅਰ ਕਹਾ ਕਿ ਤੁਸਾਨੂੰ ਰਾਜਾ ਬੁਲਾਂਵਦਾ ਹੈ। ਸੋ ਜਦ ਇਹ ਤੀਨੋਂ ਅੰਦਰ ਗਏ ਤਾਂ ਰਾਜਾ ਚਰਨੀ ਲਗਾ ਅਰ ਬੇਨਤੀ ਕੀਤੀ, ਹੇ ਮਹਾਰਾਜ ਤੁਸੀਂ ਸੰਤ ਹੋ ਅਰ ਮੁਝ ਕੋ ਉਦਰ ਸੂਲ ਕਾ ਬੜਾ ਭਾਰੀ ਦੁਖ ਹੋ ਰਹਾ ਹੈ। ਸੋ ਆਪ ਕ੍ਰਿਪਾ ਕਰਕੇ ਮੇਰਾ ਦੁਖ ਦੂਰ ਕਰੋ। ਤਾਂ ਬਾਬੇ ਕਹਿਆ ਕਿ ਜੇ ਤੂੰ ਆਪਣੀ ਬੇਟੀ ਦਾ ਅਜ ਸੰਧਯਾ ਵੇਲੇ ਭਰਥਰੀ ਨਾਲ ਵਿਆਹ ਕਰ ਦੇਵੇਂ ਤਾਂ ਤੂੰ ਬਚਦਾ ਹੈਂ ਤਾਂ ਰਾਜੇ ਨੇ ਵਿਆਹ ਕਰਨਾ ਮੰਨਿਆ ਅਰ ਉਸ ਨੂੰ ਉਦਰਸੂਲ ਥੋਂ ਸੁਖ ਹੋਇਆ। ਅਰ ਵਡੀਆਂ ਵਧਾਈਆਂ ਹੋਈਆਂ ਅਤੇ ਫਿਰ ਭਰਥਰੀ ਦਾ ਵਿਆਹ ਹੋਇਆ। ਤਾਂ ਬਾਬੇ ਆਖਿਆ ਕਿ ਹੇ ਭਰਥਰੀ ਤੂੰ ਬਰਖ ਪ੍ਰਯੰਤ ਇਥੇ ਹੀ ਰਹੁ ਅਰੁ ਭੋਗ ਕਰ ਸੋ ਜਬ ਤੇਰਾ ਬੇਟਾ ਉਤਪਤਿ ਹੋਵੇਗਾ ਤਬ ਤੂੰ ਫਿਰ ਸਿੱਧਾਂ ਵਿਚ ਆਵੀਂ। ਤਾਂ ਭਰਥਰੀ ਨੂੰ ਛੱਡ ਕੇ ਬਾਬਾ ਤੇ ਮਰਦਾਨਾ ਫੇਰ ਓਥੇ ਹੀ ਪਿਪਲ ਦੇ ਹੇਠ ਆਸੁਣ ਆਇ ਕੀਤਾ। ਤਾਂ ਫਿਰ ਸਿੱਧਾਂ ਨਾਲ ਗੋਸ਼ਟ ਕਰਦਿਆਂ ਦੁਪੈਹਰ ਹੋ ਗਈ ਤਾਂ ਸਿੱਧਾਂ ਕਹਿਆ ਕੋ ਜਾਣੀਏ ਭਰਥਰੀ ਨਾਥ ਨੂੰ ਕਿਥੇ ਛਡ ਆਇਆ ਹੈ। ਅਤੇ ਇਹ ਛਾਂਵੇ ਬੈਠਾ ਹੈ ਅਤੇ ਅਸੀਂ ਧੁਪੇ ਬੈਠੇ ਹਾਂ। ਤਾਂ ਸਿਧਾਂ ਨੇ ਆਪਣੀ ਕਲਾ ਕਰਕੇ ਪਿਪਲ ਨੂੰ ਉਡਾਇਆ। ਸੋ ਜਬ ਲਗਾ ਪਿੱਪਲ ਉਡਨੇ ਤਾਂ ਬਾਬੇ ਪਿੱਪਲ ਨੂੰ ਪੰਜਾ ਮਾਰਿਆ ਤਾਂ ਓਹ ਪਿੱਪਲ ਠਹਿਰ ਗਿਆ। ਅਤੇ ਉਸ ਦੇ ਪਤਰ ਪਤਰ ਤੇ ਪੰਜਾ ਲਗ ਖੜੋਤਾ ਤਾਂ ਸਭੇ ਸਿੱਧ ਏਹ ਕਉਤਕ ਦੇਖ ਕੇ ਆਨਿ ਅਸਟਾਂਗ ਡੰਡਉਤ ਕੀਤਾ ਅਰ ਕਹਿਆ ਕਿ ਅਗੇ ਇਸ ਜਗਾ ਦਾ ਨਾਮ ਗੋਰਖਮਤਾ ਹੈਸੀ ਪਰ ਹੁਣ ਇਸ ਦਾ ਨਾਮ ਨਾਨਕ ਮਤਾ ਹੋਵੇਗਾ। ਅਤੇ ਜੇ ਕੋਈ ਇਹ ਤੇਰਾ ਪੰਜਾ ਪ੍ਰਤਾਂ ਦਾ ਦੇਖੇਗਾ ਅਰ ਚਰਚਾ ਤੁਸਾਡੀ ਅਰ ਅਸਾਡੀ ਸੁਣੈਗਾ ਉਸ ਦੇ ਸਭ ਪਾਪ ਨਾਸ ਹੋ ਜਾਣਗੇ। ਤਾਂ ਫਿਰ ਸਭ ਸਿਧਾਂ ਨੂੰ ਸਤਿਨਾਮ ਦਾ ਉਪਦੇਸ ਕਰ ਕਹਿਆ ਕਿ ਇਹ ਤਾਂ ਨਾਨਕ ਮਤਾ ਹੋਇਆ। ਪਰ ਹੁਣ ਚਲ ਮਰਦਾਨਿਆਂ ਹਸਤਨਾਪੁਰ ਜੋ ਕੈਰਵਾਂ ਪਾਂਡਵਾਂ ਦੀ ਨਗਰੀ ਹੈ, ਉਹਾ ਚਲ ਦਰਸੁਨ ਕਰੀਏ।

## ਸੱਜਣ ਠੱਗ ਨਿਸਤਾਰਾ

ਬਾਬਾ ਤੇ ਮਰਦਾਨਾ ਰਮਤੇ ਰਮਤੇ ਹਸਤਨਾਪੁਰ ਅਰ ਦਰਵਾਜੇ ਕੇ ਬਾਹਰ ਜਾ ਬੈਠੇ। ਤਾਂ ਅਗੋਂ ਇਕ ਭਾਈ ਸਜਣ ਆਇਆ ਅਤੇ ਉਸ ਬਹੁਤ ਆਦਰ ਭਾਉ ਕੀਤਾ ਅਤੇ ਕਹਿਆ ਕਿ ਸਾਡੇ ਠਾਕਰ ਦੁਆਰੇ ਚਲ ਕੇ ਡੇਰਾ ਕਰੋ। ਤਾਂ ਇਕ ਜ਼ਗਿਆਸੀ ਨੇ ਬਾਬਾ ਜੀ ਨੂੰ ਅਕੱਲਿਆਂ ਹੋਕੇ ਸਮਝਾਇਆ ਕਿ ਇਹ ਬੜਾ ਠੱਗ ਹੈ ਅਤੇ ਇਹ ਦਿਨੈ ਆਏ ਗਏ ਦੀ ਸੇਵਾ ਕਰਦਾ ਹੈ ਅਰ ਰਾਤ ਨੂੰ ਉਨਾਂ ਨੂੰ ਮਾਰ ਕੇ ਓਥੇ ਹੀ ਦਬ ਦਿੰਦਾ ਹੈ ਅਤੇ ਜੋ ਕੁਛ ਉਨਾਂ ਦਾ ਪਦਾਰਥ ਹੁੰਦਾ ਹੈ ਸੋ ਲੈ ਕੇ ਅਧਾ ਰਾਜੇ ਨੂੰ ਦੇਂਦਾ ਹੈ ਅਤੇ ਅਧਾ ਆਪ ਰਖਦਾ ਹੈ। ਅਰ ਤੁਸੀਂ ਉੱਤਮ ਪੁਰਖ ਦ੍ਰਿਸਟਿ ਆਂਵਦੇ ਹੋ। ਸੋ ਤੁਸਾਂ ਇਸਦੇ ਠਾਕਰ ਦੁਆਰੇ ਡੇਰਾ ਨਹੀਂ ਕਰਨਾ। ਤਾਂ ਬਾਬਾ ਬੋਲਿਆ ਕਿ ਅਸੀਂ ਜੋ ਇਥੇ ਆਏ ਹਾਂ ਸੋ ਠਗਾਂ ਤੇ ਚੋਰਾਂ ਦਾ ਉਧਾਰ ਕਰਨ ਆਏ ਹਾਂ ਤਾਂ ਤੇ ਸਾਨੂੰ ਕੁਛ ਡਰ ਨਹੀਂ। ਤਾਂ ਫਿਰ ਬਾਬੇ ਕਹਿਆ ਕਿ ਚਲ ਮਰਦਾਨਿਆ ਭਾਈ ਸਜਣ ਦੇ ਘਰ ਡੇਰਾ ਕਰੀਏ। ਤਾਂ ਮਰਦਾਨਾ ਬੋਲਿਆ ਕਿ ਤੁਸੀਂ ਤਾਂ ਮਹਾਂਪੁਰਖ ਹੋ। ਪਰ ਜੇ ਮੈਨੂੰ ਮਾਰ ਸੁਟੇਗਾ ਤਾਂ ਪਿਛਲੇ ਮੇਰੇ ਕੀ ਆਖਣਗੇ। ਤਾਂ ਬਾਬਾ ਬੋਲਿਆ, ਕਿ ਮਰਦਾਨਿਆ ਜੌਂ ਲਗ ਪ੍ਰਿਥਵੀ ਤੇ ਕਾਲ ਅਰ ਕਾਰਨ ਇਹ ਤਿੰਨੇ ਵਸਤੂ ਇਕੱਠੀਆਂ ਨਹੀਂ ਹੁੰਦੀਆਂ ਤੌਂ ਤਕ ਇਹ ਸਰੀਰ ਗਿੜਦਾ ਨਹੀਂ। ਕਿਯੋਂ ਜੋ ਜਦ ਸਵਾਸਾਂ ਦਾ ਸਮਾਂ ਪੂਰਾ ਹੁੰਦਾ ਹੈ ਅਰ ਜਿਸ ਜਗਾ ਸਰੀਰੁ ਗਿੜਨਾ ਹੋਵੇ ਸੋ ਜਾਗਾ ਭੀ ਹੋਵੈ ਅਰ ਜਿਸ ਵਸਤੁ ਯਾ ਜਿਸ ਦੁਖ ਨਾਲ ਸਰੀਰ ਛੁਟਣਾ ਹੋਵੇ ਸੋ ਜਦ ਓਹ ਸਭ ਸਬਬ ਬਣਦਾ ਹੈ। ਤਾਂ ਸਰੀਰ ਛੁਟਦਾ ਹੈ। ਤਾਂ ਤੇ ਤੂੰ ਸੰਸਾ ਨਾ ਕਰ ਅਤੇ ਫਿਰ ਜੇ ਅਸੀਂ ਤੈਨੂੰ ਮਰਾਇ ਲੈ ਜਾਂਵਾਗੇ ਤਾਂ ਸੰਗੀ ਕੇਹੜਾ ਕਰਾਂਗੇ। ਸੋ ਇਹ ਕਹਿ ਕੇ ਬਾਬੇ ਅਤੇ ਮਰਦਾਨੇ ਨੇ ਸਜਣ ਦੇ ਠਾਕਰ ਦੁਆਰੇ ਡੇਰਾ ਜਾਇ ਕੀਤਾ ਤਾਂ ਫਿਰ ਬਾਬੇ ਆਖਿਆ ਮਰਦਾਨਿਆ, ਸੂਹੀ ਰਾਗ ਵਿਚ ਸਬਦ ਗਾਉ :–

ਉਜਲੁ ਕੈਹਾ ਚਿਲਕਣਾ ਘੋਟਿਮ ਕਾਲੜੀ ਮਸੁ॥

(ਸੂਹੀ ਮਹਲਾ ੧ ਘਰ ੬ ॥ ੧॥ (੭੨੯))

.....ਸੋ ਜਾਂ ਇਤਨੇ ਵਚਨ ਬਾਬੇ ਕਹੇ ਤਾਂ ਸਜਣ ਆਇ ਚਰਨੀ ਲਗਾ ਤਾਂ ਉਨਕੋ ਸਤਿਨਾਮ ਕਾ ਉਪਦੇਸ ਬਾਬੇ ਦ੍ਰਿੜਾਇਆ। ਤਾਂ ਫਿਰ ਬਾਬੇ ਕਹਿਆ ਮਰਦਾਨਿਆ ਇਹ ਸੱਜਣ ਜੋ ਆਣ ਚਰਨੀ ਲਗਾ ਹੈ ਸੋ ਏਸ ਬਡੇ ਪਾਪ ਕੀਤੇ ਹਨ ਪਰ ਜੈਸਾ ਇਹ ਪਾਪੀ ਹੈ ਤੈਸਾ ਪਰਮੇਸਰ ਕਾ ਨਾਮ ਬਡਾ ਦਾਤਾਰ ਹੈ ਕਯੋਂ ਕਿ ਨਾਮ ਤੇ ਅਜਾਮਲ ਅਦਾਇਕ ਪਾਪੀ ਕਈ ਉਧਾਰੇ ਹਨ ਤਾਂ ਤੂੰ ਭੀ ਜੋ ਪਾਪ ਅਗੋਂ ਛਡ ਦੇਵੇਂਗਾ ਤਾਂ ਤੇਰਾ ਭੀ ਉਧਾਰ ਹੋਵੇਗਾ। ਤਾਂ ਸੱਜਣ ਪੈਰਾਂ ਤੇ ਡਿਗ ਪਿਆ ਅਰ ਕਹਯਾ ਕਿ ਜੇ ਪਿਛਲੇ ਪਾਪ ਮੇਰੇ ਬਖਸੀਅਨ ਤਾਂ ਫਿਰ ਅਗੋਂ ਨਾਰਾਇਨ ਦਾ ਮੈਂ ਭਜਨ ਕਰਾਂਗਾ ਅਤੇ ਸੰਤਾਂ ਦੀ ਸੇਵਾ ਕਰਾਂਗਾ। ਤਾਂ ਬਚਨ ਹੋਇਆ ਕਿ ਨਾਰਾਇਣ ਦਾ ਨਾਮ ਐਸਾ ਹੈ ਜੋ ਪਿਛਲੇ ਪਾਪਾਂ ਨੂੰ ਨਾਸ ਕਰਦਾ ਹੈ ਅਤੇ ਅਗੋਂ ਉਪਜਣੇ ਨਹੀਂ ਦੇਂਦਾ। ਸੋ ਤੁਸਾਂ ਨਾਮ ਭੀ ਜਪਣਾ ਤੇ ਬਾਣੀ ਭੀ ਪੜਣੀ।

## ਪਰਯਾਗ ਅਤੇ ਕਾਂਸੀ ਜਾਣਾ

.....ਸਜਣ ਠੱਗ ਨੂੰ ਉਪਦੇਸ਼ ਕਰਕੇ ਬਾਬਾ ਜੀ ਅਤੇ ਮਰਦਾਨਾ ਕਾਂਸੀ ਨੂੰ ਚਲੇ ਅਰ ਗੰਗਾ ਅਰ ਜਮਨਾ ਦੇ ਕੰਢੇ ਜਾਇ ਡੇਰਾ ਕੀਆ ਤੇ ਸਭਨ੍ਹਾਂ ਪੰਡਤਾਂ ਨੂੰ ਖਬਰ ਪਈ ਅਰ ਸਭ

ਦਰਸ਼ਨ ਕੋ ਪ੍ਰਾਪਤ ਭਏ। ਤਾਂ ਪੰਡਤਾਂ ਪੁਛਿਆ ਜੋ ਅਸੀਂ ਨਿਤ ਵੇਦਾਂ ਸਾਸ਼ਤ੍ਰਾਂ ਨੂੰ ਸੁਣਦੇ ਹਾਂ ਅਰ ਪੜਦੇ ਹਾਂ ਸੋ ਸਾਡਾ ਅਹੰਕਾਰ ਕਿਉਂ ਨਹੀਂ ਮਿਟਦਾ। ਤਾਂ ਬਾਬੇ ਆਖਿਆ ਅੰਦਰਹੁ ਜੋ ਖੋਟ ਨਹੀਂ ਉਠਤਾ ਸੋ ਇਸੀ ਵਾਸਤੇ ਵੇਦਾਂ ਦੇ ਬਚਨ ਅਸਰ ਨਹੀਂ ਕਰਤੇ। ਤਾਂ ਫਿਰ ਗੁਰੂ ਨਾਨਕ ਜੀ ਸਿਰੀ ਰਾਗ ਵਿਚ ਸਬਦ ਬੋਲਿਆ :-

ਲਬੁ ਕੁਤਾ ਕੂੜੁ ਚੂਹੜਾ ਠਗਿ ਖਾਧਾ ਮੁਰਦਾਰੁ॥
ਪਰ ਨਿੰਦਾ ਪਰ ਮਲੁ ਮੁਖ ਸੁਧੀ ਅਗਨਿ ਕ੍ਰੋਧੁ ਚੰਡਾਲੁ॥

(ਸਿਰੀ ਰਾਗ ਮਹਲਾ ੧ ॥੪॥ (੧੫))

....ਤਾਂ ਪੰਡਤਾਂ ਨੇ ਕਹਿਆ ਕਿ ਏਸ ਕਾਂਸੀ ਪੁਰੀ ਦਾ ਮਹਾਤਮ ਵੇਦਾਂ ਮਹਿਂ ਲਿਖਿਆ ਹੈ। ਕਯੋਂਕਿ ਜੇ ਏਸ ਕਾਂਸੀ ਪੁਰੀ ਮਹਿਂ ਪਾਪੀ ਵ ਪੁੰਨੀ ਜੀਵ ਸਰੀਰ ਤਿਆਗਤੇ ਹੈਂ ਸੋ ਸਿਵ ਪੁਰੀ ਕਉਂ ਪ੍ਰਾਪਤ ਹੋਤੇ ਹੈਂ। ਤਾਂ ਬਾਬੇ ਕਹਿਆ ਕਿ ਮਰਤੇ ਵੇਰੀ ਸਿਵ ਜੀ ਰਾਮ ਨਾਮ ਕਾ ਮੰਤ੍ਰ ਪ੍ਰਾਣੀ ਕੇ ਕੰਨ ਵਿਚ ਸੁਨਾਵਤੇ ਹਨ। ਅਤੇ ਨਾਮ ਭਗਵੰਤ ਕਾ ਐਸਾ ਹੈ ਕਿ ਭਾਵੇਂ ਜੀਵ ਕਿਸੇ ਦੇਸ ਮਹਿਂ ਪੜੇ ਸੋਈ ਮੁਕਤਿ ਹੋਤਾ ਹੈ। ਜੈਸੇ ਕਬੀਰ ਜੀ ਕਾਂਸੀ ਕੋ ਛੋੜ ਕੈ ਮਗਹਰ ਮੈਂ ਜਾਇ ਬਸੇ ਹੈਂ ਸੋ ਊਹਾਂ ਹੀ ਸਾਧ ਸੰਗਤ ਹੋ ਰਹੀ ਹੈ ਅਰ ਊਹਾਂ ਹੀ ਮੁਕਤ ਪੜੇ ਹੋਤੇ ਹੈਂ ਤਾਂ ਤੇ ਮਹਾਰਾਜ ਕਾ ਨਾਮ ਹੀ ਮੁਕਤ ਕਰਨ ਵਾਲਾ ਹੈ। ਤਾਂ ਪੰਡਤਾਂ ਨੇ ਪੁਛਿਆ ਕਿ ਮਹਾਰਾਜ ਕੇ ਤੋ ਅਨੇਕ ਨਾਮ ਹੈਂ ਸੋ ਕੌਨ ਸਾ ਮਹਾਰਾਜ ਕਾ ਨਾਮ ਮੁਕਤਿ ਕਰਤਾ ਹੈ। ਤਾਂ ਬਾਬੇ ਕਹਿਆ ਕਿ ਜਿਤਨੀਆਂ ਨਦੀਆਂ ਤੇ ਬੇੜੀਆਂ ਹੋਤੀਆਂ ਹੈਨ ਸੋ ਸਭੋ ਪਾਰ ਉਤਾਰਤੀਆਂ ਹੈਨ। ਤਾਂ ਤੇ ਜਿਸ ਬੇੜੀ ਤੇ ਕੋਈ ਚੜਤਾ ਹੈ ਉਸੇ ਨਾਲ ਹੀ ਪਰਜੋਜਨ ਹੈ ਸੋ ਤੈਸੇ ਮਹਾਰਾਜ ਕੇ ਨਾਮ ਸਭ ਮੁਕਤ ਕਰਨ ਵਾਲੇ ਹੈਨ ਪਰ ਜੌਨਸਾਂ ਨਾਮ ਗੁਰਾਂ ਨੇ ਇਸ ਕੋ ਉਪਦੇਸ ਕੀਤਾ ਹੈ ਸੋਈ ਇਸ ਨੇ ਕਲਿਆਨ ਕਰਤਾ ਹੈ। ਤਾਂ ਇਹ ਬਚਨ ਸੁਣ ਕੇ ਸਭ ਬਾਬਾ ਜੀ ਕੇ ਚਰਨਾਂ ਪਰ ਗਿਰ ਪੜੇ ਤਾਂ ਬਾਬਾ ਜੀ ਨੇ ਉਨ ਕੋ ਸਤਨਾਮ ਕਾ ਉਪਦੇਸ ਕੀਤਾ।

## ਅਜੁਧਿਆ ਜਾਣਾ

ਤਬ ਫਿਰ ਬਾਬਾ ਜੀ ਅਜੁਧਿਆ ਕੋ ਜਾਤੇ ਭਏ ਅਰ ਕਹਿਆ ਕਿ ਮਰਦਾਨਿਆ ਇਹ ਅਜੁਧਿਆ ਨਗਰੀ ਸ੍ਰੀ ਰਾਮ ਚੰਦ੍ਰ ਜੀ ਕੀ ਹੈ ਸੋ ਚਲ ਇਸ ਕਾ ਦਰਸਨ ਕਰੀਏ। ਤਬ ਬਾਬਾ ਜੀ ਨਦੀ ਤੇ ਜਾਇ ਉਤਰੇ ਅਤੇ ਸੁਣ ਕਰ ਸਭ ਲੋਕ ਚਰਨੀਂ ਆਇ ਲਗੇ। ਤਾਂ ਬਚਨ ਹੋਇਆ ਕਿ ਸ੍ਰੀ ਰਾਮ ਜੀ ਨਗਰੀ ਤੋਂ ਸਾਥ ਲੈ ਗਏ ਸੇ। ਅਰ ਇਹ ਨਗਰੀ ਕਹਾਂ ਸੇਂ ਆਈ ਹੈ। ਤਾਂ ਉਨਾਂ ਪੰਡਤਾਂ ਨੇ ਕਹਿਆ ਕਿ ਘਰ ਤੋ ਨਾਲ ਨਹੀਂ ਗਏ ਪਰ ਜਉਨ ਸੇ ਦਰਸਨ ਉਨਕਾ ਕਰਤੇ ਸੇਂ ਅਉਰ ਨਾਮ ਉਨ ਕਾ ਜਪਤੇ ਸੇ ਓਹ ਬੈਕੁੰਠ ਧਾਮ ਨੂੰ ਜਾਇ ਪ੍ਰਾਪਤ ਹੂਏ ਹੈਂ। ਤਾਂ ਬਚਨ ਹੋਇਆ ਤੁਸੀਂ ਭੀ ਗੁਰਾਂ ਨੂੰ ਮਿਲ ਕੇ ਪਰਮੇਸਰ ਕਾ ਨਾਮ ਜਪੋ ਅਰ ਧਿਆਨ ਕਰੋਗੇ ਤਾਂ ਤੁਸੀਂ ਭੀ ਬੈਕੁੰਠ ਨੂੰ ਪ੍ਰਾਪਤ ਹੋਵਹੁਗੇ।

.....ਤਾਂ ਇਤਨੀ ਬਾਤ ਸੁਣਕਰ ਸਭ ਲੋਕ ਬਾਬੇ ਜੀ ਦੀ ਚਰਨੀ ਗਿੜ ਪੜੇ। ਅਰ ਕਹਿਆ ਕਿ ਸਾਡਾ ਉਧਾਰ ਕਰੀਏ। ਤਾਂ ਬਚਨ ਹੋਇਆ, ਕਿ ਜਗਤ ਨੂੰ ਅਨਿਤ ਜਾਣਨਾ ਅਰ ਸਤਿਨਾਮ ਕਾ ਜਾਪ ਕਰਨਾ ਸੋ ਇਹ ਉਪਦੇਸ ਕਰਕੇ ਫਿਰ ਬਾਬਾ ਜੀ ਅਗੇ ਗਇਆ ਨੂੰ ਟੁਰੇ।

## ਗਇਆ ਜਾਣਾ

ਸੋ ਜਬ ਗਇਆ ਨੂੰ ਜਾਇ ਪਹੁਚੇ ਤਾਂ ਸਭ ਉਥੋਂ ਦੇ ਲੋਕਾਂ ਨੇ ਆਨ ਦਰਸ਼ਨ ਕੀਤਾ ਤਾਂ ਬਾਬੇ ਪੁਛਿਆ ਇਸ ਨਗਰੀ ਦਾ ਨਾਉਂ ਗਇਆ ਕਿਉਂ ਕਰ ਹੋਇਆ ਹੈ। ਤਾਂ ਉਨਾਂ ਕਹਿਆ, ਕਿ ਗਇਆਸਰੁ ਨਾਮ ਰਾਖਸ ਸੀ, ਅਰ ਤਿਸ ਕੋ ਮਹਾਰਾਜ ਕੀ ਭਗਤੀ ਪ੍ਰਾਪਤ ਹੋਈ ਸੀ। ਸੋ ਉਸ ਮਹਾਰਾਜ ਦਾ ਤਪ ਕੀਤਾ ਅਤੇ ਮਹਾਰਾਜ ਪ੍ਰਸੰਨ ਹੋ ਕੇ ਕਹਾ ਕਛੁ ਵਰ ਮਾਂਗ। ਤਾਂ ਉਸ ਕਹਿਆ, ਕਿ ਸਾਰਾ ਜਗਤ ਹੀ ਨਰਕ ਕੋਈ ਨਾ ਜਾਵੈ। ਤਾਂ ਬਚਨ ਹੋਇਆ ਕਿ ਜੇ ਕਦੀ ਸੰਸਾਰ ਆਪੋ ਆਪਣੇ ਕਰਮਾਂ ਨੂੰ ਨਾ ਭੋਗੇ ਤਾਂ ਸਾਰਾ ਜਗਤ ਭ੍ਰਸ਼ਟ ਹੋ ਜਾਂਦਾ ਹੈ। ਤਾਂ ਉਹ ਰਾਖਸ ਕਹਿਆ ਕਿ ਸਾਰੇ ਜਗਤ ਦੇ ਕਰਮਾਂ ਦਾ ਫਲ ਮੈਨੂੰ ਭੁਗਾਈਏ। ਤਾਂ ਮਹਾਰਾਜ ਦੀ ਆਗਿਆ ਹੁਈ, ਕਿ ਤੂੰ ਇਸ ਪ੍ਰਿਥਵੀ ਪਰ ਸੈਨ ਕਰ। ਸੋ ਅਬ ਜੋ ਕੋਈ ਤੇਰੇ ਸਰੀਰ ਦੇ ਉਪਰ ਆਨ ਸਰੀਰ ਤਿਆਗੇਗਾ ਸੋ ਮੇਰੀ ਪੁਰੀ ਨੂੰ ਆਨ ਪ੍ਰਾਪਤ ਹੋਵੇਗਾ। ਅਰ ਜਿਨੋਂ ਕੇ ਪਿਤਰ ਅਵਗਤ ਗਏ ਹੋਏ ਹੋਣ ਸੋ ਜੇ ਈਹਾਂ ਉਨ ਕੇ ਪਿੰਡ ਪਤਲ ਕਰਨ ਤਾਂ ਉਨਹੁ ਕਾ ਭੀ ਉਧਾਰ ਹੋਵੇਗਾ। ਤਾਂ ਫਿਰ ਉਨਾਂ ਪੰਡਤਾਂ ਨੇ ਬਾਬੇ ਨੂੰ ਕਹਿਆ ਕਿ ਤੁਸੀਂ ਵੀ ਪਰਦੇਸ ਫਿਰਦੇ ਹੋ ਤਾਂ ਤੇ ਪਿਤਰਾਂ ਦਾ ਅਰ ਅਪਣਾ ਦੀਵਾ ਅਰ ਕ੍ਰਿਆ ਕਰਾ ਛੱਡੋ। ਤਾਂ ਬਾਬੇ ਕਹਿਆ ਕਿ ਅਸਾਂ ਆਪਣੇ ਪਿਤਰਾਂ ਦਾ ਅਤੇ ਆਪਣੇ ਜਗਿਆਸੀਆਂ ਦਾ ਅਤੇ ਅਪਣਾ ਵੀ ਦੀਵਾ ਅਰ ਕਿਰਿਆ ਕਰਾ ਛਡੀ ਹੈ, ਪਰ ਐਸੀ ਕਿਰਿਆ ਕੀਤੀ ਹੈ ਜੋ ਅਗਿਆਨ ਦਾ ਅੰਧੇਰ ਸਭ ਮਿਟ ਗਿਆ ਹੈ। ਅਤੇ ਸੁਰਗ ਅਰ ਨਰਕ ਜੋ ਹੈਨ ਸੋ ਅਗਿਆਨ ਵਿਖੇ ਹੈਨ। ਤਾਂ ਤੇ ਜਿੰਨਾਂ ਨਾਮ ਰੂਪੀ ਦੀਵਾ ਬਾਲਿਆ ਹੈ ਤਿਨ ਕਾ ਉਧਾਰ ਹੋਇਆ ਹੈ ਤਾਂ ਫਿਰ ਇਸ ਕੇ ਪਰਥਾਇ ਬਾਬਾ ਜੀ ਨੇ ਆਸਾ ਰਾਗ ਵਿਚ ਸਬਦ ਬੋਲਿਆ :-

ਦੀਵਾ ਮੇਰਾ ਏਕੁ ਨਾਮੁ ਦੁਖ ਵਿਚਿ ਪਾਇਆ ਤੇਲੁ॥

(ਆਸਾ ਮਹਲਾ ੧ ॥ ੩੨॥ (੩੫੮))

.....ਸੋ ਇਤਨਾ ਸੁਣ ਕੇ ਸਭ ਚਰਨਾਂ ਪਰ ਗਿਰ ਪੜੇ, ਤਬ ਬਾਬੇ ਜੀ ਉਨਾਂ ਨੂੰ ਸਤਿਨਾਮ ਕਾ ਉਪਦੇਸ ਕਰਕੇ ਆਪ ਪਟਣੇ ਨੂੰ ਗਏ।

## ਪਟਣੇ ਜਾਣਾ

ਤਬ ਨਾਨਕ ਜੀ ਉਨਾਂ ਨੂੰ ਉਪਦੇਸ ਕਰਕੇ ਪਟਣੇ ਨੂੰ ਗਏ। ਤਾਂ ਜਿਹੜਾ ਰਾਜਾ ਕੁਰਖੇਤਰ ਬਾਬੇ ਜੀ ਨੂੰ ਮਿਲਿਆ ਸੀ, ਤੇ ਸਰੀਕਾਂ ਨੂੰ ਮਾਰ ਕੇ ਫੇਰ ਉਸ ਪਟਣੇ ਦਾ ਰਾਜ ਕੀਤਾ ਸੀ ਤਾਂ ਰਾਜਾ ਆਣ ਦਰਸਨ ਲਗਾ। ਅਰ ਫੇਰ ਰਾਜੇ ਦੀ ਮਾਤਾ ਅਰ ਇਸਤ੍ਰੀ ਖੜੀ ਰਹੀ। ਤਾਂ ਰਾਜੇ ਕੀ ਮਾਤਾ ਨੇ ਆਪਣੀ ਬਹੂ ਕੋ ਕਹਿਆ ਕਿ ਤੂੰ ਭੀ ਮਥਾ ਟੇਕ ਤਾਂ ਉਸ ਆਖਿਆ ਕਿ ਮੇਰੇ ਥਨ ਠਿਲਤੇ ਹਨ ਸੋ ਇਸ ਵਾਸਤੇ ਮੈਂ ਨਿਉਂ ਨਹੀਂ ਸਕਤੀ ਸੋ ਉਸ ਕੇ ਉਤਰ ਅਰ ਪ੍ਰਸਨ ਕਾ ਬਾਬੇ ਜੀ ਨੇ ਸਲੋਕ ਉਚਾਰਿਆ :-

ਉਤੰਗੀ ਪੈ ਓਹਰੀ ਗਹਿਰੀ ਗੰਭੀਰੀ......

(ਸਲੋਕ ਮਹਲਾ ੧ ॥ ਸਲੋਕ ਵਾਰਾਂ ਤੇ ਵਧੀਕ (੧੪੧੦))

ਇਹ ਸੁਣ ਕੇ ਫਿਰ ਦੋਨੋਂ ਚਰਨੀ ਲਗੀਆਂ।

## ਜਗਨ ਨਾਥ ਦੁਆਰੇ ਜਾਣਾ

ਤਬ ਮਰਦਾਨੇ ਨੂੰ ਬਾਹਰ ਬੈਠਾਇ ਕਰ ਬਾਬਾ ਜੀ ਜਗਨ ਨਾਥ ਕੇ ਦੁਆਰੇ ਪਰ ਜਾਇ ਬੈਠੇ। ਤਾਂ ਪਾਂਡੇ ਜਗਨ ਨਾਥ ਕੀ ਆਰਤੀ ਲਗੇ ਕਰਨ ਅਤੇ ਬਾਬਾ ਜੀ ਸਮਾਧ ਲਾਇਕੇ ਬੈਠ ਰਹੇ। ਤਬ ਸਭ ਪਾਂਡੇ ਆਰਤੀ ਕਰ ਕੇ ਬਾਬੇ ਪਾਸ ਆਇ ਬੈਠੇ ਅਰ ਉਨਾਂ ਕਹਿਆ, ਤੁਸੀਂ ਜਾਤ੍ਰੀ ਆਏ ਹੋ। ਅਰ ਅਸਾਂ ਮਹਾਰਾਜ ਦੀ ਆਰਤੀ ਕੀਤੀ ਹੈ ਅਰ ਤੁਸੀਂ ਕਯੋਂ ਨਹੀਂ ਕੀਤੀ। ਤਾਂ ਬਾਬੇ ਕਹਿਆ ਕਿ ਏਕ ਈਸਵਰ ਕੀ ਆਰਤੀ ਹੈ ਅਰ ਏਕ ਜੀਵ ਕੀ ਆਰਤੀ ਹੈ। ਸੋ ਹਮੇਸ਼ਾ ਹਮ ਸੁਣਤੇ ਹੈਂ ਅਰ ਦੇਖਦੇ ਹੈ ਸੋ ਅਉਰ ਹਮ ਕੈਸੀ ਆਰਤੀ ਕਰੈਂ। ਤਾਂ ਪਾਂਡਿਆ ਕਹਿਆ ਕਿ ਤੁਸੀਂ ਕੌਨ ਸੀ ਆਰਤੀ ਸੁਣੀ ਹੈ। ਤਾਂ ਬਾਬੇ ਸਬਦ ਆਖਿਆ :-

ਗਗਨ ਮੈ ਥਾਲ ਰਵਿ ਚੰਦੁ ਦੀਪਕ ਬਨੇ ਤਾਰਿਕਾ ਮੰਡਲ ਜਨਕ ਮੋਤੀ......

(ਧਨਾਸਰੀ ਮਹਲਾ ੧ ॥ ਆਰਤੀ ॥ ੯॥

(੬੬੩))

....ਤਾਂ ਏਹ ਬਚਨ ਸੁਣਕੇ ਪਾਂਡੇ ਚਰਨਾਂ ਪਰ ਗਿਰ ਪੜੇ। ਅਤੇ ਫਿਰ ਰਾਤ ਕੋ ਜਗਨ ਨਾਥ ਸੁਪਨੇ ਮੈਂ ਆਇਆ ਅਰ ਤਿਨੋਂ ਪਾਂਡਿਉਂ ਕੋ ਕਹਾ ਕਿ ਮੈਂ ਹੀ ਨਾਨਕ ਰੂਪ ਧਾਰਿਆ ਹੈ। ਜਗਤ ਦੇ ਉਧਾਰ ਕਰਨ ਵਾਸਤੇ। ਸੋ ਤੁਸੀਂ ਪ੍ਰਿਥਮੇ ਜਿਸ ਅਸਥਾਨ ਤੇ ਬਾਬਾ ਜੀ ਬੈਠੇ ਹਨ ਤਿਸ ਜਗਾਂ ਦੀਵਾ ਅਰ ਪੂਜਾ ਕਰਨੀ।.....

ਬਾਬਾ ਜੀ ਉਥੋਂ ਉਠ ਕੇ ਸਮੁੰਦਰ ਕੇ ਕਿਨਾਰੇ ਆ ਬੈਠੇ।

## ਸਾਖੀ ਰਾਜੇ ਸ਼ਿਵਨਾਭ ਦੀ

......ਤਾਂ ਫੇਰ ਬਾਬੇ ਜੀ ਕਹਿਆ, ਮਰਦਾਨਿਆ ਉਹ ਜੋ ਬਾਣੀਆ ਤੇਰੀ ਬੇਟੀ ਵਾਸਤੇ ਪਦਾਰਥ ਲਿਆਇਆ ਸੀ ਸੋ ਸਿੰਗਲਾਦੀਪ ਵਿਖੇ ਸਿਵਨਾਭ ਰਾਜੇ ਕੀ ਨਗਰੀ ਮੈਂ ਸੋਦਾਗਰੀ ਨੂੰ ਗਇਆ ਸੀ। ਅਰ ਉਥੇ ਸਭ ਲੋਕ ਇਕਾਦਸੀ ਬਰਤ ਰਖਦੇ ਸੇ ਅਰ ਉਨਾਂ ਦਾ ਨੇਮ ਸੀ: ਕਿ ਜੋ ਇਕਾਦਸੀ ਨਾ ਰਖੇ ਉਸ ਨੂੰ ਡੰਡ ਕਰਨਾ। ਅਤੇ ਜਦ ਓਹ ਬਾਣੀਆਂ ਓਥੇ ਗਇਆ ਸੀ ਤਾਂ ਓਹ ਦਿਹਾੜੇ ਵਾਹਿਗੁਰੂ ਦਾ ਕੀਰਤਨ ਕਰੇ ਅਤੇ ਪ੍ਰਸਾਦਿ ਵੰਡ ਖਾਵੇ। ਤਾਂ ਇਕ ਦਿਨ ਰਾਜੇ ਸਿਵ ਨਾਭ ਕੋਲ ਲੋਕਾਂ ਚੁਗਲੀ ਜਾਇ ਕੀਤੀ ਜੋ ਇਕ ਬਾਣੀਆਂ ਟਿਕ ਬਾਣੀਏ ਦੇ ਘਰ ਆਇਆ ਹੋਇਆ ਹੈ ਸੋ ਉਸ ਇਕਾਦਸੀ ਨਹੀਂ ਰਖੀ। ਤਾਂ ਰਾਜੇ ਆਖਿਆ ਉਸ ਕੋ ਪਕੜ ਲਿਆਵੋ ਤਾਂ ਫਿਰ ਉਸਕੋ ਰਾਜੇ ਪਾਸ ਲਿਆਏ, ਤਬ ਰਾਜੇ ਪੁਛਿਆ ਤੂੰ ਇਕਦਾਸੀ ਕਯੋਂ ਨਹੀਂ ਰਖੀ। ਤਾਂ ਉਸ ਆਖਿਆ, ਕਿ ਅਸਾਡੇ ਗੁਰਾਂ ਦਾ ਬਚਨ ਹੈ ਕਿ ਜੋ ਸੰਜਮ ਨਾਲ ਅਹਾਰ ਕਰਤੇ ਹੈਂ ਅਰ ਮਹਾਰਾਜ ਕੋ ਭਜਤੇ ਹੈਂ ਸੋ ਸਦਾ ਇਕਦਾਸੀ ਉਨਾਂ ਦੇ ਘਰ ਰਹਿੰਦੀ ਹੈ ਅਤੇ ਜਗਤ ਮੈਂ ਪੰਦ੍ਰਵੇਂ ਦਿਨ ਆਵਤੀ ਹੈ। ਤਾਂ ਤੇ ਏਹ ਭੀ ਅਲਪ ਅਹਾਰ ਖਾਵਣ ਅਤੇ ਮਹਾਰਾਜ ਦਾ ਭਜਨ ਕਰਨ ਤਾਂ ਰਾਜੇ ਪੁਛਿਆ ਤੇਰਾ ਗੁਰੂ ਕੌਣ ਹੈ ਤਾਂ ਉਸ ਕਹਿਆ, ਮੈਂ ਗੁਰੂ ਨਾਨਕ ਜੀ ਕਾ ਸਿਖ ਹੋਂ। ਤਾਂ ਰਾਜੇ ਕਹਿਆ ਮੈਂ ਗੁਰੂ ਨਾਨਕ ਜੀ ਕਾ ਦਰਸਨ ਕਰਿਆ ਚਾਹੁਤਾ ਹੋਂ ਸੋ ਮੁਝੇ ਕਯੋਂ ਕਰ ਦਰਸਨ ਹੋਵੇ। ਤਾਂ ਬਾਣੀਏ ਕਿਹਾ ਕਿ ਤੂੰ ਸਤਨਾਮ ਕਾ ਜਾਪ ਕਰ ਅਰ ਧਰਮਸਾਲ ਈਹਾਂ ਬਣਵਾਇ ਅਰ ਆਏ ਗਏ ਸੰਤਾਂ ਦੀ ਸੇਵਾ ਕਰ। ਤਾਂ ਬਾਬਾ ਨਾਨਕ ਜੀ ਭੀ ਤੈਨੂੰ

ਦਰਸਨ ਦੇਣਗੇ। ਤਾਂ ਬਾਣੀਏ ਕਹਿਆ ਕੇਹੜੇ ਭੇਖ ਵਿਚ ਗੁਰੂ ਨਾਨਕ ਜੀ ਰਹਿੰਦੇ ਹਨ। ਤਾਂ ਬਾਣੀਏ ਕਹਿਆ ਉਸਦੇ ਸਭੇ ਭੇਖ ਹਨ ਭਾਂਵੇ ਕਿਸੇ ਭੇਖ ਵਿਚ ਦਰਸਨ ਦੇਵਣ। ਤੂੰ ਸਿਦਕ ਕਰ ਕੇ ਚਿਤਕਰ। ਤਾਂ ਉਸ ਰਾਜੇ ਨੇ ਸੁਕੇ ਹੋਏ ਬਾਗ ਮੈਂ ਧਰਮਸਾਲਾ ਬਣਾਈ ਹੈ ਅਰ ਆਏ ਗਏ ਸੰਤ ਸਾਧ ਦੀ ਸੇਵਾ ਕਰਦਾ ਹੈ ਸੋ ਅਸਾਂ ਭੀ ਉਥੇ ਜਰੂਰ ਜਾਵਣਾ ਹੈ। ਤਾਂ ਮਰਦਾਨੇ ਕਹਿਆ ਭਲਾ ਜਿਵੇਂ ਤੁਸਾਡੀ ਰਜਾਇ।

## ਸਾਖੀ ਕੌਡੇ ਰਾਖਸ ਦੀ

....ਤਾਂ ਉਥੋਂ ਬਾਬਾ ਤੇ ਮਰਦਾਨਾ ਤੁਰੇ। ਸੋ ਅਗੇ ਬੜਾ ਉਦਿਆਨ ਬਨ ਆਇਆ। ਅਤੇ ਫਿਰ ਕੌਡਾ ਰਾਖਸ ਉਸ ਉਦਿਆਨ ਬਨ ਵਿਖੇ ਮਿਲਿਆ। ਤਾਂ ਮਰਦਾਨੇ ਕਹਿਆ, ਜਿ ਤੁਸਾਂ ਸਾਨੂੰ ਆਣ ਮਰਵਾਇਆ, ਕਯੋਂਕਿ ਇਹ ਰਾਖਸ ਸਾਨੂੰ ਖਾਇ ਜਾਵੈਗਾ। ਤਾਂ ਬਾਬੇ ਕਹਿਆ, ਮਰਦਾਨਿਆ ਇਸਦਾ ਭੀ ਅਸਾਂ ਉਧਾਰ ਕਰਨਾ ਹੈ। ਤਉ ਲਗ ਕੌਡਾ ਰਾਖਸ ਆਣ ਕਰ ਇਕ ਮੋਢੇ ਇਕ ਬਾਬਾ ਜੀ ਨੂੰ ਅਤੇ ਇਕ ਮੋਢੇ ਮਰਦਾਨੇ ਨੂੰ ਚੁੱਕ ਕੇ ਲੈ ਗਇਆ। ਸੋ ਉਸਦਾ ਦਸਤੂਰ ਸੀ ਕਿ ਤੇਲ ਦੇ ਕੜਾਹੇ ਵਿਚ ਤਲ ਕੇ ਖਾਣਾ। ਸੋ ਜਦ ਮਰਦਾਨੇ ਨੂੰ ਲਗਾ ਤੇਲ ਦੇ ਕੜਾਹੇ ਵਿਚ ਪਾਵਣ ਤਾਂ ਮਰਦਾਨੇ ਆਖਿਆ ਬਾਬਾ ਸਾਨੂੰ ਤਾਂ ਆਣ ਮਰਵਾਇਓ। ਤਾਂ ਬਾਬਾ ਆਖਿਆ, ਮਰਦਾਨਿਆ ਤੂੰ ਸਤਿਨਾਮ ਆਖ ਕੇ ਕੜਾਹੇ ਵਿਚ ਹੱਥ ਪਾਇ। ਸੋ ਜਿਸ ਵੇਲੇ ਮਰਦਾਨੇ ਸਤਿਨਾਮ ਆਖ ਕੇ ਕੜਾਹੇ ਵਿਚ ਹਥ ਪਾਇਆ ਤਾਂ ਕੜਾਹਾ ਤੇਲ ਦਾ ਭਰਿਆ ਹੋਇਆ ਠੰਡਾ ਹੋਇ ਗਇਆ ਤਾਂ ਫਿਰ ਬਾਬਾ ਸਬਦ ਬੋਲਿਆ :-

ਡਰਿ ਘਰੁ ਘਰਿ ਡਰੁ ਡਰਿ ਡਰੁ ਜਾਇ.....

(ਗਉੜੀ ਗੁਆਰੇਰੀ ਮਹਲਾ ੧॥ ੨॥ (੧੫੧))

ਤਾਂ ਕੌਡਾ ਰਾਖਸ਼ ਆਣ ਚਰਨੀਂ ਲਗਾ ਤੇ ਉਸ ਕਹਿਆ, ਮਹਾਰਾਜ ਮੇਰੀ ਭੁਲ ਬਖਸੀਏ। ਤਾਂ ਬਾਬੇ ਕਹਿਆ ਤੂੰ ਜੋ ਸਾਨੂੰ ਲਿਆਇਆ ਹੈਂ ਸੋ ਜੇ ਤੇਰਾ ਅਹਾਰ ਹੁੰਦਾ ਹੈ, ਤਾਂ ਸਾਨੂੰ ਖਾਉ। ਤਾਂ ਉਸ ਕਹਿਆ, ਜੀ ਪਿਛਲੇ ਜਨਮ ਮੈਂ ਬ੍ਰਾਹਮਣ ਸੀ ਅਰ ਮੇਰੇ ਘਰ ਗੁਰ ਆਏ ਸਨ। ਸੋ ਮੈਂ ਉਨ੍ਹਾਂ ਦਾ ਆਦਰ ਨਹੀਂ ਸੀ ਕੀਤਾ। ਤਾਂ ਫਿਰ ਉਨਾਂ ਨੇ ਮੈਨੂੰ ਸਰਾਪ ਦਿੱਤਾ ਜੋ ਤੂੰ ਰਾਖਸ਼ ਹੋਵੇਗਾ ਤਾਂ ਮੈਂ ਚਰਨਾਂ ਪਰ ਗਿਰ ਪਿਆ, ਅਰ ਬੇਨਤੀ ਕੀਤੀ ਜੋ ਜੀ ਮੇਰਾ ਉਧਾਰ ਕਿਉਂ ਹੋਵਹਿਗਾ। ਤਾਂ ਗੁਰਾਂ ਨੇ ਕਹਿਆ ਕਿ ਜਦ ਤੈਨੂੰ ਸੰਤਾਂ ਦਾ ਦਰਸ਼ਨ ਹੋਵੇਗਾ ਤਦ ਤੇਰਾ ਉਧਾਰ ਹੋਵੇਗਾ। ਤਦ ਮੈਂ ਸੰਤਾਂ ਨੂੰ ਕਹਿਆ ਕਿ ਮੈਂ ਸੰਤਾਂ ਨੂੰ ਕਿਉਂ ਕਰ ਪਛਾਣਾਗਾ। ਤਾਂ ਉਨਾਂ ਨੇ ਕਹਿਆ, ਕਿ ਜਿਨਾਂ ਦੇ ਹਥ ਪਾਇਆਂ ਤੇਲ ਦਾ ਕੜਾਹਾ ਠੰਡਾ ਹੋ ਜਾਵੈਗਾ ਸੋ ਉਹ ਸੰਤ ਹੋਣਗੇ। ਤਾਂ ਫਿਰ ਇਕ ਉਨਾਂ ਨੇ ਮੈਨੂੰ ਸੀਸਾ ਦੀਆ ਅਰ ਕਹਿਆ ਕਿ ਇਸ ਸੀਸੇ ਵਿਚ ਜਿੰਨਾਂ ਦਾ ਮਨੁੱਖਾਂ ਦੀ ਨਿਆਈ ਮੁੱਖ ਨਜ਼ਰ ਆਵੇ ਸੋ ਉਨਾਂ ਨੂੰ ਸੰਤ ਜਾਣੀ। ਸੋ ਉਹ ਸੀਸਾ ਬਾਬੇ ਦੇ ਰੋਬਰੂ ਲੈ ਆਇਆ। ਤਾਂ ਬਾਬੇ ਆਖਿਆ, ਮਰਦਾਨਿਆ ਤੂੰ ਸੀਸਾ ਵੇਖ। ਤਾਂ ਜਦ ਮਰਦਾਨਾ ਸੀਸਾ ਲੈ ਕੇ ਵੇਖੇ ਤਾਂ ਜਿਤਨੇ ਮਿਰਤਕ ਪਏ ਹੋਏ ਸਨ ਕਿਸੇ ਦਾ ਮੁਖ ਬਗਿਆੜ ਦਾ ਅਰ ਕਿਸੇ ਦਾ ਗਿੱਦੜ ਦਾ ਅਰ ਕਿਸੇ ਦਾ ਕੁਤੇ ਦਾ ਕਰ ਬਾਬੇ ਦਾ ਅਰ ਅਪਣਾ ਮਨੁੱਖਾਂ ਦਾ ਮੁਖ ਡਿਠਾ ਅਤੇ ਬਾਬਾ ਜੀ ਕੌਡੇ ਰਾਖਸ਼ ਤੇ ਪ੍ਰਸੰਨ ਹੋਏ ਕੇ ਸਤਿਨਾਮ ਦਾ ਉਪਦੇਸ ਦਿੱਤਾ। ਤਾਂ ਫਿਰ ਕੌਡਾ ਅਪਣਾ ਸਰੀਰ ਤਿਆਗ ਕੇ ਅਰ ਦੇਵਤਿਆਂ ਕਾ ਸਰੂਪ ਧਾਰ ਕੇ ਦੇਵ ਲੋਕ ਕੋ ਚਲਿਆ

ਗਿਆ। ਤਾਂ ਮਰਦਾਨੇ ਕਹਿਆ ਬਾਬਾ ਜੀ ਇਹ ਸੀਸਾ ਨਾਲ ਲੈ ਚਲੀਏ ਤਾਂ ਬਾਬੇ ਕਹਿਆ, ਮਰਦਾਨਿਆ ਏਹ ਵੀਚਾਰ ਸ਼ੀਸ਼ਾ ਹੈ, ਤਾਂ ਗੁਰਾਂ ਦੇ ਸਬਦ ਦਾ ਵਿਚਾਰ ਜਿੰਨਾਂ ਦੇ ਅੰਦਰ ਹੋਂਦਾ ਹੈ ਸੋਈ ਸੀਸ਼ਾ ਹੈ ਅਤੇ ਉਸ ਸ਼ੀਸ਼ੇ ਦੇ ਅੰਦਰ ਮਨੁਖਾਂ ਦੀਆਂ ਅਤੇ ਪਸ਼ੂਆਂ ਦੀਆਂ ਪਰਕਿਰਤਾਂ ਨਜ਼ਰ ਆਉਂਦੀਆਂ ਹੈਂ।

## ਤ੍ਰਿਆ ਰਾਜ ਦੀ ਸਾਖੀ

ਤਬ ਬਾਬਾ ਤੇ ਮਰਦਾਨਾ ਉਸ ਤੋਂ ਅਗੇ ਟੁਰੇ। ਸੋ ਅਗੋਂ ਤ੍ਰਿਆ ਰਾਜ ਵਿਚ ਜਾਇ ਪ੍ਰਾਪਤ ਭਏ। ਸੋ ਉਥੇ ਸਭ ਤਿਰਿਆਂ ਦਾ ਹੀ ਰਾਜ ਸੀ। ਅਤੇ ਮਰਦਾਨਾ ਨਗਰੀ ਦੇਖਣ ਨੂੰ ਗਇਆ ਤਾਂ ਅਗੇ ਇਕ ਇਸਤ੍ਰੀ ਨੇ ਮਰਦਾਨੇ ਨੂੰ ਛਤ੍ਰਾ ਬਣਾ ਕੇ ਬੰਨ ਰਖਿਆ। ਸੋ ਜਦ ਤੀਸਰਾ ਪਹਿਰ ਹੋਇਆ ਤਾਂ ਬਾਬਾ ਜੀ ਵਿਚਾਰਿਆ ਕਿ ਹੁਣ ਤਿਕਰ ਮਰਦਾਨਾ ਨਹੀਂ ਆਇਆ ਸੋ ਮਰਦਾਨੇ ਨੂੰ ਦੇਖੀਏ। ਤਾਂ ਬਾਬਾ ਜੀ ਦੇਖਣ ਤਾਂ ਇਕ ਇਸਤ੍ਰੀ ਨੇ ਛੱਤ੍ਰਾ ਕਰ ਕੇ ਬੰਨਿ ਰਖਿਆ ਹੈ। ਤਾਂ ਬਾਬੇ ਕਹਿਆ ਕਿ ਇਸ ਇਸਤ੍ਰੀ ਦੇ ਸਿਰ ਸਾਥ ਦੇਗਾ ਚਮੜ ਜਾਵੇ। ਸੋ ਉਸ ਦੇ ਸਿਰ ਸਾਥ ਘੜਾ ਚਮੜ ਗਿਆ। ਤਾਂ ਬਾਬੇ ਕਹਿਆ ਕਿ ਜੇ ਸਾਡੇ ਮਰਦਾਨੇ ਨੂੰ ਲਿਆਵੋਗੇ ਤਾਂ ਘੜਾ ਤੁਸਾਡੇ ਸਿਰੋਂ ਉਤਰੇਗਾ। ਤਾਂ ਫਿਰ ਸਭ ਇਸਤ੍ਰੀਆਂ ਉਥੇ ਆਇ ਇਕੱਠੀਆਂ ਹੋਈਆਂ। ਅਰ ਬਾਬੇ ਨੂੰ ਭੀ ਜੰਤ੍ਰ ਮੰਤ੍ਰ ਚਲਾਵਣ ਲਗੀਆਂ। ਤਾਂ ਬਾਬੇ ਸਿਰੀ ਰਾਗ ਵਿਚ ਸਬਦ ਬੋਲਿਆ :-

ਮਨਮੁਖਿ ਭੁਲੈ ਭੁਲਾਈਐ ਭੂਲੀ ਠਉਰ ਨ ਕਾਇ॥

(ਸਿਰੀ ਰਾਗ ਮਹਲਾ ੧॥ ੧੨॥ (੬੦))

ਇਤਨਾ ਸੁਣ ਕਰ ਰਾਣੀ ਸਮੇਤ ਜਿਤਨੀਆਂ ਇਸਤ੍ਰੀਆਂ ਹੈਸਨ ਸੋ ਸਭ ਚਰਨਾਂ ਤੇ ਗਿਰ ਪੜੀਆਂ ਅਰ ਕਿਹਾ, ਕਿ ਅਸਾਂ ਨੂੰ ਸਿੱਖ ਕਰੀਏ ਆਪਣਾ ਅਰ ਉਪਦੇਸ ਕਰੀਏ। ਤਾਂ ਬਚਨ ਹੋਇਆ ਕਿ ਤੁਸਾਂ ਸਤਿਨਾਮ ਦਾ ਜਾਪ ਜਪਣਾਂ, ਅਰ ਇਥੇ ਧਰਮਸਾਲਾ ਬਣਾਵਣੀ, ਅਰ ਆਏ ਗਏ ਸੰਤਾਂ ਸਾਧਾਂ ਦੀ ਸੇਵਾ ਕਰਨੀ, ਅਰ ਸੰਗ੍ਰਾਂਦ ਅਮਸਿਆ ਦੇ ਦਿਨ ਗੁਰਪੁਰਬ ਕਰਨਾ, ਅਰ ਕੜਾਹ ਕਰਨਾ ਅਰ ਕੀਰਤਨ ਕਰਨਾ। ਅਤੇ ਜੋ ਵਾਹਿਗੁਰੂ ਦੇ ਭਜਨ ਵਾਲਾ ਹੋਵੈ ਤਿਸ ਅਗੇ ਮੱਥਾ ਟੇਕਣਾ। ਅਤੇ ਜੰਤ੍ਰ ਮੰਤ੍ਰ ਨਹੀਂ ਚਲਾਵਣਾ। ਤਾਂ ਸਭਨਾਂ ਏਹ ਵਚਨ ਮੰਨਿਆ ਅਰ ਬਾਬਾ ਜੀ ਇਹ ਬਚਨ ਮਨਾਇਕੇ ਅਗਾਂਹ ਨੂੰ ਟੁਰੇ।

## ਚੰਗੇ ਭਾਟੜੇ ਨੂੰ ਸਿੱਖ ਬਣਾਉਣਾ

ਤਾਂ ਬਾਬਾ ਤ੍ਰਿਆ ਰਾਜ ਸਿਉਂ ਟੁਰਿਆ, ਸੋ ਉਹਾਂ ਸੇ ਟੁਰ ਕੇ ਬਿਦਰ ਤਿਜਾਵਰ ਮੈਂ ਜਾਇ ਪ੍ਰਾਪਤ ਭਏ। ਤਾਂ ਫਿਰ ਉਥੋਂ ਕੇ ਲੋਕੋਂ ਕੋ ਸਤਿਨਾਮ ਕਾ ਮੰਤ੍ਰ ਦ੍ਰਿੜਾਇਆ। ਬਹੁੜੋਂ ਜਾਪਾ ਪਟਣ ਸਹਿਰ ਮੈਂ ਜਾਇ ਪ੍ਰਾਪਤਿ ਭਏ ਤਾਂ ਊਹਾਂ ਇਕ ਜੋਗੀ ਕੀ ਪੂਜਾ ਹੋਤੀ ਸੀ। ਅਰ ਉਹ ਛੀਅ ਮਹੀਨੇ ਸਮਾਧ ਲਾਇ ਬੈਠਤਾ ਸੀ ਅਰ ਇਕ ਦਿਨ ਸਮਾਧ ਨੂੰ ਖੋਲਦਾ ਸੀ। ਅਰ ਉਸ ਦਿਨ ਸਾਰੇ ਦੇਸ ਕਾ ਮੇਲਾ ਲਗਦਾ ਸੀ ਸੋ ਤਿਸ ਦਿਨ ਬਾਬਾ ਜੀ ਭੀ ਊਹਾਂ ਜਾਇ ਪ੍ਰਾਪਤ ਭਏ। ਤਾਂ ਬਾਬੇ ਜੀ ਕੋ ਜੋਗੀ ਨੇ ਕਹਿਆ ਕਿ ਮੈਂ ਜਿਸ ਵੇਲੇ ਦਸਵੇਂ ਦੁਆਰ ਪਉਨ ਚੜਾਵਨਾ ਹੋਂ ਤਾਂ ਸਾਰੀ ਤ੍ਰਿਲੋਕੀ ਦੀ ਮੁਝ ਕੋ ਖਬਰ ਹੁੰਦੀ ਹੈ ਅਰ ਇਹ ਮੁਲਖ ਮੇਰਾ ਜਿਤਿਆ ਹੂਆ ਹੈ। ਸੋ

ਜੇ ਤੂੰ ਸਾਥ ਚਰਚਾ ਕਰੇਂ ਅਰ ਪ੍ਰਿਥਮੇਂ ਤੂੰ ਮੁਝ ਕੋ ਜੀਤੇਂ ਤਬ ਇਸ ਜਗਤ ਮੈਂ ਪ੍ਰਵੇਸ ਕਰਾਂ। ਤਾਂ ਬਾਬੇ ਰਾਗ ਮਾਰੂ ਵਿਚ ਸਬਦ ਬੋਲਿਆ:-

ਸੂਰ ਸਰੁ ਸੋਸਿ ਲੈ ਸੋਮ ਸਰੁ ਪੋਖਿ ਲੈ ਜੁਗਤਿ ਕਰਿ ਮਰਤੁ ਸੁ ਸਨਬੰਧੁ ਕੀਜੈ॥

(ਮਾਰੂ ਮਹਲਾ ੧ ॥ ੯॥ (੯੯੧))

ਤਬ ਜੋਗੀ ਬੋਲਿਆ ਕਿ ਮੇਰੇ ਤਾਂਈ ਤ੍ਰਿਹ ਕਾਲਾਂ ਦੀ ਗਮਿਤਾ ਹੈ। ਅਰ ਜੀਆਂ ਕੇ ਰਿਦਿਆਂ ਕੀਆਂ ਵਾਸ਼ਨਾਂ ਭੀ ਖੈਂਚ ਲੇਤਾ ਹੂੰ। ਅਰ ਛੀਆਂ ਮਹੀਨਿਆਂ ਵਿਚ ਮੈਂ ਚਾਰ ਸਿਰਸਾਈ ਅਨਾਜ ਖਾਤਾ ਹੂੰ। ਸੋ ਇਹੁ ਕਲਾ ਮੁਝ ਮੈਂ ਹੈ। ਤਾਂ ਬਾਬੇ ਕਹਿਆ, ਕਿ ਇਹ ਕਲਾ ਹੀ ਤੁਝ ਕੋ ਬੰਧਨ ਰੂਪ ਹੈ। ਤਾਂ ਫਿਰ ਜੋਗੀ ਮਟ ਅੰਦਰ ਬੈਠ ਕੇ ਦਰਵਾਜਾ ਚੁਣਾ ਬੈਠਾ। ਅਰ ਬਾਬਾ ਜੀ ਊਹਾਂ ਹੀ ਰਹੇ ਤਾਂ ਸਭ ਲੋਕ ਗੁਰਾਂ ਦੀ ਬਾਣੀ ਪੜਨ ਸੁਣਨ ਲਗੇ ਅਰ ਸੰਤਸੰਗ ਕਰਨ। ਸੋ ਉਨਾਂ ਦੀ ਬੁਧ ਉਜਲ ਹੂਈ। ਸੋ ਜਦ ਛੇ ਮਹੀਨੇ ਬਾਬਾ ਜੀ ਨੂੰ ਰਹਿੰਦਿਆਂ ਗੁਜਰ ਗਏ, ਅਰ ਉਹ ਜੋਗੀ ਦਾ ਮੇਲਾ ਫਿਰ ਆਇਆ ਤਾਂ ਬਾਬੇ ਜੀ ਕਹਿਆ ਕਿ ਇਸ ਮੇਲੇ ਪਰ ਜੋਗੀ ਕੋਲ ਕੋਈ ਨਾ ਜਾਵੈ। ਅਰ ਕੁਛ ਦਿਨ ਪਿਛੋਂ ਮੇਲਾ ਕਰਨਾ। ਸੋ ਜਾਂ ਉਸ ਦਿਨ ਮੇਲਾ ਨਾ ਹੋਇਆ ਅਰ ਅਠਾਂ ਦਿਨਾਂ ਪਿਛੋਂ ਮਟ ਦਾ ਦਰਵਾਜਾ ਖੋਲਿਆ ਤਾਂ ਕਿਆ ਦੇਖਣ ਜੋ ਜੋਗੀ ਦੇ ਪ੍ਰਾਣ ਛੁਟ ਗਏ ਹਨ। ਤਾਂ ਬਚਨ ਹੋਇਆ ਕਿ ਜੋ ਰਿੱਧਾਂ ਸਿੱਧਾਂ ਕਰਦੇ ਹੈਨ ਸੋ ਜਨਮ ਮਰਨ ਨੂੰ ਪ੍ਰਾਪਤ ਹੁੰਦੇ ਹਨ। ਤਾਂ ਸਭ ਉਸ ਦੇਸ ਦੇ ਸਿਧ ਅਰ ਸਾਧ ਅਰ ਰਾਜਾ ਪਰਜਾ ਜੋ ਹੈਸਨ ਸੋ ਸਭ ਚਰਨੀ ਆਇ ਲਗੇ ਅਰ ਚੰਗਾ ਭਾਟੜਾ ਜੋਗੀ ਦਾ ਸਿਖ ਸੀ ਸੋ ਉਹ ਭੀ ਚਰਨੀ ਆਇ ਲਗਾ ਅਰ ਉਸਨੇ ਕਹਿਆ ਕਿ ਅਸਾਨੂੰ ਅਜਿਹਾ ਉਪਦੇਸ ਕਰੋ ਜੋ ਸਾਡਾ ਉਧਾਰ ਹੋਵੇ। ਤਾਂ ਬਚਨ ਹੋਇਆ ਕਿ ਤੁਸਾਂ ਹਉਮੈਂ ਦੀ ਮੈਲ ਖੋਵਨੀ ਹੈ ਅਰ ਸਤਨਾਮ ਦਾ ਜਾਪ ਕਰਨਾ।

## ਰਾਜੇ ਸ਼ਿਵਨਾਭ ਨਾਲ ਮੇਲ

ਸੋ ਉਸਨੂੰ ਉਪਦੇਸ਼ ਦੇ ਕਰ ਬਾਬਾ ਜੀ ਸ਼ਿਵਨਾਭ ਰਾਜੇ ਦੇ ਬਾਗ ਜਾਏ ਉਤਰੇ, ਤਾਂ ਬਾਗ ਜੋ ਸੁੱਕਾ ਹੋਇਆ ਸੀ ਜੋ ਬਾਬੇ ਦੀ ਚਰਨ ਧੂੜ ਪਾਉਂਦਿਆਂ ਹੀ ਹਰਿਆ ਹੋ ਆਇਆ, ਤਾਂ ਬਚਨ ਹੋਇਆ ਮਰਦਾਨਿਆਂ ਰਬਾਬ ਵਜਾਇ।

ਭਉ ਮੁਚੁ ਭਾਰਾ ਵਡਾ ਤੋਲੁ॥ ਮਨਿ ਮਤਿ ਹਉਲੀ ਬੋਲੇ ਬੋਲੁ॥

(ਗਉੜੀ ਗੁਆਰੇਰੀ ਮਹਲਾ ॥ ੧॥ (੧੫੧))

ਤਾਂ ਇਹ ਬਚਨ ਸੁਣ ਕੇ ਸਭ ਭੈ ਨੂੰ ਪ੍ਰਾਪਤ ਹੋਇ ਅਰ ਜਾਇਕੇ ਸਿਉਨਾਭ ਪਾਸ ਉਨਾਂ ਕਹਿਆ ਕਿ ਬਾਬਾ ਨਾਨਕ ਜੀ ਬਾਗ ਮੈਂ ਆਇ ਉਤਰੇ ਹੈਨ ਅਰ ਬਾਗ ਸਭ ਹਰਿਆ ਹੂਆ ਹੈ। ਤਾਂ ਰਾਜਾ ਸੁਣ ਕੇ ਬਹੁਤ ਪ੍ਰਸੰਨ ਹੋਇਆ। ਅਰ ਬਹੁਤ ਸੁੰਦਰ ਮੋਹਣੀਆਂ ਅਰ ਛਤੀ ਅੰਮ੍ਰਿਤ ਪ੍ਰਸਾਦਿ ਲੈ ਕੇ ਤੇ ਬਾਬੇ ਦੇ ਪਾਸ ਆਣ ਪਹੁਚੀਆਂ। ਸੋ ਆਇਕਰ ਆਪਣੇ ਕਟਾਖ ਲਗੀਆਂ ਦਿਖਾਵਣੇ। ਤਾਂ ਬਾਬੇ ਕਹਿਆ, ਕਿ ਜੋ ਤੁਸਾਡੇ ਸਰੀਰ ਹੈਨ ਸੋ ਇਨ ਮੈਂ ਸੁੰਦਰਤਾਈ ਆਤਮਾ ਹੀ ਕੀ ਭਾਸਤੀ ਹੈ। ਕਯੋਂਕਿ ਸਰੀਰ ਮੇਂ ਤੋ ਅਸਥ ਅਰ ਮਾਸ ਅਰ ਰਕਤ ਵਿਸਟਾ ਹੈ ਤੋ ਇਸ ਕਾ ਕਿਆ ਸੁੰਦਰ ਭਾਸਣਾ ਹੈ। ਅਰ ਜਿਹੜੇ ਅੰਮ੍ਰਿਤ ਭੋਜਨ ਪ੍ਰਸਾਦਿ ਖਾਇਤੇ ਹੈਨ ਸੋ ਭੀ ਵਿਸਟਾ ਹੋਇ ਜਾਤੇ ਹਨ। ਤਾਂ ਉਹ ਜੋ ਜੇਹੜੀਆਂ ਸਭੇ ਮੋਹਨੀਆਂ ਸਨ ਸੋ ਓਹਨਾਂ ਕਹਿਆ ਕਿ ਸਾਨੂੰ

ਭੀ ਕੁਝ ਉਪਦੇਸ਼ ਕਰੋ। ਤਬ ਬਾਬਾ ਨਾਨਕ ਜੀ ਬੋਲੇ :-

ਜਗੁ ਕਊਆ ਨਾਮੁ ਨਹੀ ਚੀਤਿ॥ ਨਾਮੁ ਬਿਸਾਰਿ ਗਿਰੈ ਦੇਖੁ ਭੀਤਿ॥

(ਬਸੰਤੁ ਮਹਲਾ ੧॥ ਅਸਟਪਦੀਆ (੧੧੮੭))

ਸੋ ਜਦ ਇਹ ਬਚਨ ਬਾਬੇ ਕਹਿਆ ਤਾਂ ਸਭੇ ਮੋਹਣੀਆਂ ਰਾਜੇ ਸ਼ਿਵਨਾਭ ਪਾਸ ਗਈਆਂ ਅਰ ਆਇ ਕਰਿ ਕਹਿਆ, ਕਿ ਰਾਜਾ ਜੀ ਤੁਸਾਂ ਸਾਨੂੰ ਸਾਧ ਦੇ ਮੋਹਣ ਵਾਸਤੇ ਭੇਜਿਆ ਸੋ ਅਸੀਂ ਉਸ ਪਾਸ ਦੇਹ ਅਭਿਮਾਨ ਹਾਰ ਆਈਆਂ ਹਾਂ। ਅਰ ਤੁਸੀਂ ਕਿਆ ਬੈਠ ਰਹੇ ਹੋ ਚਲੋ ਸਾਧ ਕਾ ਦਰਸ਼ਨ ਕਰਹੁ। ਕਯੋਂਕਿ ਉਨਾਂ ਕੇ ਦਰਸਨ ਕੀਤਿਆਂ ਸ਼ਾਂਤ ਆਵਤੀ ਹੈ। ਰਾਜੇ ਰਾਣੀ ਕਉ ਕਹਿਆ, ਕਿ ਪ੍ਰਿਛਮੇ ਤੂੰ ਜਾਹ। ਅਰ ਸਾਧ ਕਾ ਦਰਸ਼ਨ ਕਰ ਆਉ ਅਰ ਮੈਂ ਪੀਛੇ ਜਾਵੇਂਗਾ। ਤਬ ਰਾਣੀ ਮੋਤੀਆਂ ਦੀ ਮਾਲਾ ਅਰ ਥਾਲੀ ਪ੍ਰਸਾਦਿ ਕੀ ਲੈ ਕਰ ਮਥਾ ਆਇ ਟੇਕਿਆ ਅਰ ਇਕ ਮੁੱਠ ਪ੍ਰਸਾਦਿ ਕੀ ਮਰਦਾਨੇ ਨੂੰ ਦਿੱਤੀ। ਤਾਂ ਹੁਕਮ ਹੋਇਆ ਕਿ ਮਾਲਾ ਤੇ ਪ੍ਰਸਾਦਿ ਫੇਰ ਲੈ ਜਾਓ। ਤਾਂ ਉਸ ਆਖਿਆ, ਜੀ ਇਕ ਇਕ ਮੋਤੀ ਹਜਾਰ ਹਜਾਰ ਰੁਪਏ ਦਾ ਹੈ। ਤਾਂ ਬਚਨ ਹੋਇਆ ਕਿ ਇਨਾਂ ਮੋਤੀਆਂ ਨੇ ਨਾਲ ਨਹੀਂ ਜਾਣਾ, ਅਰ ਵਾਹਿਗੁਰੂ ਦੇ ਨਾਮ ਨੇ ਨਾਲ ਜਾਣਾ ਹੈ। ਸੋ ਓਹ ਧਨ ਅਸਾਡੇ ਕੋਲ ਹੈ। ਤਾਂ ਰਾਣੀ ਸਭਨਾਂ ਸਖੀਆਂ ਨੂੰ ਵੱਖ ਕਰ ਕੇ ਬਾਬੇ ਦੇ ਚਰਨਾਂ ਤੇ ਗਿਰ ਪੜੀ ਅਰ ਕਹਿਆ, ਕਿ ਹੇ ਮਹਾਰਾਜ ਦੋ ਬਰਸ ਹੋਏ ਹੈਨ ਤਾਂ ਮੇਰੇ ਘਰ ਬੇਟੀ ਜਨਮੀ ਸੀ, ਅਰ ਮੈਂ ਰਾਜਾ ਨੂੰ ਡਰਦਿਆਂ ਮਾਰਿਆਂ ਜੋ ਹੋਰ ਵਿਆਹੁ ਨਾ ਕਰ ਲਵੇ, ਕਹਿਆ ਕਿ ਪੁੱਤ੍ ਜਨਮਿਆ ਹੈ। ਅਤੇ ਹੋਰ ਰਾਜੇ ਨੂੰ ਇਹ ਕਹਿਆ ਕਿ ਪੰਡਤ ਕਹਿੰਦੇ ਹਨ ਕਿ ਤੁਸਾਂ ਚਾਰ ਵਰੇ ਪੁਤ੍ ਦੇ ਮੁਖ ਨਹੀਂ ਲਗਣਾ। ਸੋਇ ਦੋਇ ਬਰਸ ਬੀਤੇ ਹਨ ਅਰ ਦੋਇ ਬਰਸ ਰਹਿੰਦੇ ਹਨ। ਤਾਂ ਤੇ ਮੇਰੇ ਮਨ ਮੈਂ ਬਡੀ ਚਿੰਤਾ ਹੈ। ਅਰ ਸੰਤ ਚਿੰਤਾ ਮਿਟਾਵਨੇ ਜੋਗਯ ਹੈਂ। ਤਾਂ ਬਚਨ ਹੋਇਆ ਕਿ ਮਹਾਰਾਜ ਸਮਰਥ ਹੈ ਚਾਹੇ ਤਾਂ ਇਸਤ੍ਰੀ ਕਾ ਪੁਰਖ ਕਰ ਲੇਵੇ ਅਰ ਚਾਹੇ ਤੋਂ ਪੁਰਖ ਕਉ ਇਸਤ੍ਰੀ ਕਰੇ। ਸੋ ਤੂੰ ਪੁਰਖ ਭਗਵਾਨ ਕਾ ਧਿਆਨ ਕਰਹੁ ਅਰ ਮਹਾਰਾਜ ਕੇ ਭੇਖ ਕਾ ਜੋ ਸਾਧ ਸੰਤ ਆਵੈ ਤਿਸਕੀ ਸੇਵਾ ਕਰਨੀ ਅਰ ਛਲ ਨਹੀਂ ਕਰਨਾ। ਕਯੋਂਕਿ ਭੇਖ ਮੇਂ ਅਲੇਖ ਹੋਤਾ ਹੈ। ਅਤੇ ਇਸ ਲੜਕੇ ਕੋ ਇਸ ਤਾਲ ਮੈਂ ਇਸਨਾਨ ਕਰਵਾਇ ਸੋ ਜਬ ਉਸਨੇ ਬਸਤ੍ ਬੇਟੀ ਕੇ ਉਤਾਰੇ ਤਾਂ ਉਸ ਦੇ ਸਭ ਅੰਗ ਲੜਕਿਆਂ ਦੇ ਦਰਿਸਟ ਆਏ। ਤਬ ਉਸ ਨੇ ਪੁੱਤ੍ ਕੋ ਇਸਨਾਨ ਕਰਾ ਕੇ ਜਿਤਨੇ ਮੋਤੀ ਅਤੇ ਆਪਣੇ ਭੂਖਣ ਲਿਆਈ ਸੀ, ਸੋ ਸਭ ਪੁੰਨਿ ਕਰ ਕੇ ਅਤਿਥਾਂ ਕੋ ਦੀਏ। ਅਰ ਬਾਬੇ ਦੇ ਅਗੇ ਮੱਥਾ ਟੇਕਿਆ ਅਰ ਸਤਿਨਾਮ ਦਾ ਉਪਦੇਸ ਸੁਣ ਕਰ ਬੇਟੇ ਕਉ ਨਾਲ ਲਿਆਈ ਅਰ ਰਾਜੇ ਨੂੰ ਕਹਿਆ ਕਿ ਜਉਨ ਸਾ ਬਾਬਾ ਨਾਨਕ ਸੁਣੀਂਦਾ ਸੀ ਸੋ ਇਹੋ ਹੀ ਹੈ। ਕਯੋਂਕਿ ਮੈਂ ਤੇਰੇ ਭੈ ਕਰ ਬੇਟੀ ਕੋ ਬੇਟਾ ਕਹਯਾ ਥਾ ਪਰ ਉਸ ਨੇ ਬੇਟੀ ਕਾ ਬੇਟਾ ਕਰ ਦੀਆ ਹੈ।

ਰਾਜੇ ਨੇ ਇਹ ਬਚਨ ਸੁਣ ਕਰ ਬੜੇ ਪੁੰਨ ਕੀਏ ਅਰ ਆਪ ਪੈਰੋਂ ਨੰਗਾ ਆਇਆ। ਅਰ ਆਕਰ ਸਤਿਗੁਰੂ ਦੇ ਚਰਨੀ ਲਾਗਾ। ਤਾਂ ਬਚਨ ਹੋਇਆ, ਪੁਰਖਾ ਤੇਰੀ ਸਰਧਾ ਕਰ ਈਹਾਂ ਆਏ ਹਾਂ ਅਤੇ ਜੋ ਪ੍ਰਸ਼ਨ ਕਰਨਾ ਹੈ ਸੋ ਕਰ। ਤਾਂ ਉਸ ਆਖਿਆ ਬਰਤਾਂ ਮੈਂ ਬਰਤ ਵਿਸ਼ੇਸ਼ ਕੌਨਸਾ ਹੈ ਤਾਂ ਬਚਨ ਹੋਇਆ ਕਿ ਨਾਮ ਕਾ ਵਰਤ ਸਭ ਸੇ ਵਿਸੇਖ ਹੈ। ਤਾਂ ਉਸ ਕਹਿਆ ਕਿ ਇਕਾਦਸੀ ਭੀ ਤਾਂ ਵਿਸੇਖ ਕਹਿਤੇ ਹੈਂ। ਤਬ ਬਚਨ ਹੋਇਆ ਕਿ ਇਕਾਦਸੀ ਭੀ ਵਿਸੇਖ ਹੈ ਪਰ ਜਿਸ ਮੈਂ ਨਾਮ ਚਿਤ ਆਵੇ ਸੋ ਤੂੰ ਆਪ ਕੇ ਸਰੀਰ ਕਾ ਸਾਖੀ ਜਾਣ, ਸਰੀਰ ਹੀ ਨਾ ਜਾਣ ਕਯੋਂਕਿ ਜਿਸ

ਕੀ ਜੋਤ ਕਰ ਅਪਵਿੱਤਰ ਸਰੀਰ ਪਵਿੱਤਰ ਹੋ ਖਲੋਤਾ ਹੈ। ਤਾਂ ਰਾਜਾ ਸੁਣ ਕਰ ਪ੍ਰਸੰਨ ਹੋਇਆ ਅਰ ਕਹਯਾ ਕਿ ਮੁਝੇ ਉਪਦੇਸ਼ ਕਰਹੁ। ਤਾਂ ਬਾਬਾ ਜੀ ਨੇ ਆਸਾ ਰਾਗ ਵਿਚ ਸਬਦ ਬੋਲਿਆ :-

ਕਾਇਆ ਕਾਗਦੁ ਮਨੁ ਪਰਵਾਣਾ॥ ਸਿਰ ਕੇ ਲੇਖ ਨ ਪੜੈ ਇਆਣਾ॥

(ਧਨਾਸਰੀ ਮਹਲਾ ੧ ਘਰ ੨ ॥ ੭॥ (੬੬੨))

....ਤਾਂ ਇਹ ਬਚਨ ਸੁਣ ਕੇ ਰਾਜੇ ਹਥ ਜੋੜ ਕੇ ਅਰਦਾਸ ਕੀਤੀ, ਜੀ ਮਨੁ ਦਾ ਤਾ ਵਿਸਾਹ ਕੁਛ ਨਹੀਂ ਜੋ ਇਕ ਦੂੰ ਵਚਨ ਸੁਣਦਾ ਹੈ, ਅਰ ਇਕਦੂੰ ਭਲਾਇ ਦੇਂਦਾ ਹੈ। ਜੇ ਤੁਸਾਡਾ ਸਦੀਵ ਹੀ ਦਰਸਨ ਹੋਂਦਾ ਰਹੇ ਤਾਂ ਸਾਡਾ ਕਲਿਆਨ ਹੋਵੈ। ਤਾਂ ਬਚਨ ਹੋਇਆ, ਕਿ ਸਾਡੇ ਦੋਇ ਰੂਪ ਹਨ ਜੋ ਸਰਗੁਨ ਰੂਪ ਸਰੀਰ ਹੈ, ਅਰ ਨਿਰਗੁਨ ਰੂਪ ਸਬਦ ਹੈ। ਪਰ ਸਰੀਰਾਂ ਦਾ ਦਰਸਨ ਸਦੀਵ ਨਹੀਂ ਹੋਵਤਾ ਅਰ ਸਬਦ ਦਾ ਦਰਸਨ ਸਦੀਵ ਹੋਵਤਾ ਹੈ ਅਤੇ ਫਿਰ ਬਾਬਾ ਜੀ ਨੇ ਓਥੇ ਪ੍ਰਾਣ ਸੰਗਲੀ ਕਾ ਉਚਾਰ ਕੀਤਾ। ਤਾਂ ਪੋਥੀ ਲਿਖ ਕੇ ਰਾਜੇ ਸ਼ਿਭ ਨਾਥ ਦੇ ਹਥ ਦਿੱਤੀ ਅਰ ਕਹਿਆ ਕਿ ਇਸ ਪੋਥੀ ਨੂੰ ਸਦੀਵ ਪੜਨਾ ਅਰ ਪ੍ਰਾਨ ਦਾ ਸੰਜਮ ਰਖਣਾ। ਤਾਂ ਰਾਜੇ ਕਹਿਆ, ਕਿ ਅਉਖਦ ਕੱਟੇ ਹੋਏ ਹੋਵਨ ਪਰ ਜੇ ਵੈਦ ਪਾਸ ਨਾ ਹੋਵੇ ਤਾਂ ਰੋਗ ਨਹੀਂ ਕਟੀਂਦਾ। ਤੈਸੇ ਸਬਦ ਭੀ ਹੋਵੈ ਅਰ ਤੁਸੀਂ ਭੀ ਪਾਸ ਹੋਵਹੁਗੇ ਤਾਂ ਮੇਰਾ ਅਗਿਯਾਨ ਕਟੀਏਗਾ। ਅਰ ਜੇ ਤੁਸੀਂ ਪਾਸ ਨ ਹੋਵੇਗੇ ਤਾ ਨਹੀਂ ਕਟੀਐਗਾ। ਤਾ ਬਚਨ ਹੋਇਆ ਕਿ ਜੇ ਵੈਦ ਪਾਸ ਨਾ ਹੋਵੇ ਤਾ ਸਗਿਰਦ ਭੀ ਉਸ ਕੀ ਨਾੜਕਾ ਕੋ ਵੇਖਕੇ ਅਉਖਦ ਦੇਤੇ ਹੈਂ। ਤਾਂ ਰੋਗ ਕਟੀਤਾ ਹੈ ਸੰਜਮ ਨਾਲ। ਤੈਸੇ ਤੁਸਾਂ ਭੀ ਪ੍ਰਾਣ ਸੰਗਲੀ ਕਾ ਅਭਿਆਸ ਕਰਨਾ ਅਰ ਸਦਾ ਲੋਹ ਚੜੀ ਰਹੇ ਆ ਆਏ ਗਏ, ਸੰਤ ਸਾਧ ਦੀ ਟਹਿਲ ਕਰਨੀ। ਅਰ ਛਤੀ ਅੰਮ੍ਰਿਤ ਪ੍ਰਸਾਦਿ ਤਿਆਰ ਕਰ ਕੇ ਸਿੱਖਾਂ ਸੰਤਾ ਨੂੰ ਖਿਲਾਵਣੇ ਅਰ ਸੰਤਾਂ ਦਾ ਤੇ ਮੇਰਾ, ਇਕ ਰੂਪ ਕਰ ਜਾਨਣਾ। ਤਾਂ ਇਹ ਉਪਦੇਸ ਦੇ ਕੇ ਬਚਨ ਹੋਇਆ ਚਲੀਏ ਪੰਜਾਬ ਦੀ ਧਰਤੀ ਮੇਂ।

## ਇਕ ਸਰੇਵੜੇ ਨਾਲ ਮੇਲ

ਤਾਂ ਮਰਦਾਨੇ ਆਖਿਆ ਜੀ ਅਸਾਂ ਮਾਨਸਰੋਵਰ ਨਹੀਂ ਡਿਠਾ। ਤਾਂ ਬਚਨ ਹੋਇਆ ਤੂੰ ਰਬਾਬ ਉਤੇ ਅਸਵਾਰ ਹੋਹੁ ਅਤੇ ਅਸੀਂ ਖੜਾਉਂ ਉਤੇ ਅਸਵਾਰ ਹੋਂਦੇ ਹਾਂ। ਅਤੇ ਤੂੰ ਸਾਡੇ ਪਿਛੇ ਚਲਿਆ ਆਵੈ ਅਤੇ ਵਾਹਗੁਰੂ ਵਾਹਗੁਰੂ ਆਖਦਾ ਆਵੈਂ। ਤਾਂ ਮਰਦਾਨਾ ਵਾਹਗਰੂ ਵਾਹਗੁਰੂ ਆਖਦਾ ਆਵੈ ਅਰ ਬਾਬਾ ਜੀ ਤੇ ਮਰਦਾਨਾ ਦੋਨੋਂ ਸਮੁੰਦ੍ਰ ਉਤੇ ਟੁਰੇ ਜਾਵਣ। ਤਾਂ ਮਰਦਾਨੇ ਦਿਲ ਵਿਚ ਵਿਚਾਰਿਆ ਕਿ ਮੈਂ ਵੇਖਾ ਖਾਂ ਬਾਬਾ ਨਾਨਕ ਜੀ ਕੀ ਆਖਦੇ ਹਨ। ਤਾਂ ਬਾਬਾ ਨਾਨਕ ਜੀ ਸੋਹੰ ਸੋਹੰ ਕਾ ਜਾਪ ਕਰੇ ਜਾਂਦੇ ਹੈਸਨ। ਤਾਂ ਮਰਦਾਨਾ ਭੀ ਲਗਾ, ਸੋਹੰ ਜਪਣ ਤਾ ਫਿਰ ਮਰਦਾਨਾ ਲਗਾ ਗੋਤੇ ਖਾਵਣ। ਤਾਂ ਬਾਬੇ ਦੇਖਿਆ ਅਤੇ ਕਹਿਆ ਕਿ :-

ਗੁਰੁ ਕਹਿਆ ਸਾ ਕਾਰ ਕਮਾਵਹੁ॥ ਗੁਰ ਕੀ ਕਰਣੀ ਕਾਹੇ ਧਾਵਹੁ॥

(ਪੰਨਾ ੯੩੩)

ਤਾਂ ਫਿਰ ਮਰਦਾਨਾ ਲਗਾ ਵਾਹਗੁਰੂ ਜਪਣ ਅਰ ਸਮੁੰਦ੍ਰ ਤੇ ਭੀ ਟੁਰਨ ਲਗਾ। ਤਾਂ ਫਿਰ ਬਚਨ ਹੋਇਆ ਮਰਦਾਨਿਆ ਅੱਖੀਆਂ ਮੀਟ। ਸੋ ਜਾਂ ਉਸ ਅਖੀਆਂ ਮੀਟੀਆਂ ਤਾਂ ਮਰਦਾਨਾ ਕਿਆ ਦੇਖੋ ਕਿ ਹਾਰੂ ਸਹਿਰ ਵਿਚ ਬੈਠੇ ਹਾਂ। ਸੋ ਉਥੋਂ ਦਾ ਰਾਜਾ ਜੋਗੀ ਦਾ ਸਿੱਖ ਸੀ ਜੋ

ਅਨੀਸਰਵਾਦੀ ਸਰੇਵੜਾ ਸੀ। ਅਰ ਓਹ ਆਪ ਨੂੰ ਪਰਮੇਸਰ ਕਹਾਂਵਦਾ ਸੀ ਅਰ ਜਦ ਉਸ ਦੇਸ ਮੀਂਹ ਨਹੀਂ ਵਸਦਾ ਸੀ, ਤਾਂ ਉਸ ਸਰੇਵੜੇ ਪਾਸ ਰਾਜਾ ਪਰਜਾ ਸਮੇਤ ਆਂਵਦਾ ਸੀ। ਅਰ ਉਹ ਜੰਤ੍ਰ ਮੰਤ੍ਰ ਕਰ ਮੀਂਹ ਵਰਸਾਂਵਦਾ ਸੀ। ਅਤੇ ਹੋਰ ਜੇ ਕੋਈ ਪੁਤ੍ਰ ਕਾਮਨਾ ਅਥਵਾ ਹੋਰ ਕੋਈ ਕਾਮਨਾ ਕਰ ਉਸ ਪਾਸ ਜਾਵੇ ਤਾਂ ਜੰਤ੍ਰ ਮੰਤ੍ਰ ਕਰ ਕੇ ਓਹ ਉਨਾਂ ਦੀ ਕਾਮਨਾ ਪੂਰੀ ਕਰ ਦੇਂਦਾ ਸੀ। ਤਾਂ ਤੇ ਸਭੇ ਲੋਕ ਉਸੇ ਦਾ ਸਿਮਰਨ ਕਰਨ ਅਰ ਪਰਮੇਸਰ ਨੂੰ ਕੋਈ ਨਾ ਜਾਣੈ ਅਤੇ ਬਾਬਾ ਜੀ ਤੇ ਮਰਦਾਨਾ ਓਥੇ ਬੈਠ ਕੇ ਪਰਮੇਸਰ ਦੀ ਉਪਮਾ ਗਾਵਣ ਲਗੇ ਤਾਂ ਰਾਜਾ ਅਤੇ ਪਰਜਾ ਨੇ ਆਇ ਬਾਬੇ ਜੀ ਪਾਸ ਮਥਾ ਟੇਕਯਾ। ਤਬ ਬਾਬੇ ਪੁਛਿਆ ਤੁਸੀਂ ਪਰਮੇਸਰ ਦਾ ਨਾਮ ਕਯੋਂ ਨਹੀਂ ਜਪਦੇ। ਤਾਂ ਉਨਾਂ ਕਹਿਆ, ਕਿ ਆਸਾਡਾ ਗੁਰੂ ਕਹਿੰਦਾ ਹੈ ਜੋ ਪਰਮੇਸਰ ਹੋਰ ਕੋਈ ਨਹੀਂ ਕਯੋਂਕਿ ਜੈਸੇ ਬ੍ਰਿਛ ਕੇ ਬੀਜ ਸੇ ਬ੍ਰਿਛ ਹੋਤਾ ਹੈ ਅਰ ਜੈਸਾ ਹੀ ਬੀਜ ਹੋਤਾ ਹੈ ਤੈਸਾ ਹੀ ਬ੍ਰਿਛ ਹੋਤਾ ਹੈ ਸੋ ਤੈਸੇ ਹੀ ਮਨੁਖ ਸੇ ਮਨੁਖ ਹੋਤਾ ਹੈ। ਔਰ ਹੋਰ ਕੋਈ ਕਾਮਨਾ ਹੋਤੀ ਹੈ ਸੋ ਓਹ ਜੋਗੀ ਸਾਨੂੰ ਦੇਂਦਾ ਹੈ। ਤਾਂ ਬਾਬੇ ਨੇ ਉਸ ਦੀ ਕਲਾ ਖਿਚ ਲਈ ਅਰ ਮੀਂਹ ਬਰਸਣ ਥੋਂ ਰਹਿ ਗਿਆ ਅਰ ਖੂਹ ਉਥੇ ਹੈ ਨਹੀਂ ਸਨ ਅਤੇ ਮੀਹਾਂ ਦੇ ਹੀ ਪਾਣੀ ਨੂੰ ਲੋਕ ਵਰਤਦੇ ਸਨ। ਸੋ ਜਦ ਮੀਂਹ ਨਾ ਵਰਸਿਆ, ਤਾਂ ਲੋਕ ਬਹੁਤ ਦੁਖੀ ਹੋਏ। ਅਰ ਰਾਜਾ ਬੀ ਅਰ ਪਰਜਾ ਭੀ ਸਭ ਜੋਗੀ ਪਾਸ ਗਏ ਅਰ ਕਹਿਆ, ਕਿ ਮੀਂਹ ਬਿਨਾ ਅਸੀਂ ਮਰਦੇ ਹਾਂ। ਤਾਂ ਓਹ ਜੋਗੀ ਆਪਣੇ ਜੰਤਰ ਮੰਤਰ ਕਰ ਰਹਿਆ ਪਰ ਮੀਂਹ ਨਾ ਬਰਸਿਆ। ਤਾਂ ਸਭ ਜੋਗੀ ਥੋਂ ਨਿਰਾਸ ਹੋਇਕੇ ਬਾਬੇ ਜੀ ਪਾਸ ਆਏ। ਤਾਂ ਬਾਬੇ ਕਹਿਆ, ਕਿ ਮੀਂਹ ਤਦ ਬਰਸੇ ਜੇ ਤੁਸੀਂ ਸਤਿਨਾਮੁ ਕਾ ਜਾਪੁ ਕਰੋ ਅਰ ਗੁਰੂ ਕਾ ਕੜਾਹ ਕਰੋ ਅਤੇ ਜੋਗੀ ਨੂੰ ਨਾ ਮੰਨੋ। ਤਾਂ ਉਨਾਂ ਆਖਿਆ, ਜੀ ਭਲੀ ਬਾਤ ਤਾਂ ਉਨਾਂ ਸਭਨਾਂ ਨੇ ਇਕਠੇ ਹੋਇਕੇ ਕੜਾਹੁ ਕੀਤਾ ਤੇ ਸਤਿਨਾਮੁ ਕਾ ਮੰਤ੍ਰ ਪੜਿਆ ਅਰ ਹਥ ਜੋੜ ਕੇ ਅਰਦਾਸ ਕੀਤੀ ਤਾਂ ਬਡੀ ਮੇਘਾਂ ਦੀ ਬਰਖਾ ਹੋਈ। ਤਾਂ ਫਿਰ ਜੋਗੀ ਸ਼ਰਮਿੰਦਾ ਹੋਇਕੇ ਗੁਰੂ ਨਾਨਕ ਜੀ ਦੀ ਚਰਨੀ ਆਇ ਲਗਾ। ਤਾਂ ਬਾਬਾ ਜੀ ਨੇ ਉਸ ਨੂੰ ਭੀ ਸਤਿਨਾਮ ਕਾ ਮੰਤ੍ਰ ਦ੍ਰਿੜਾਇਆ ਅਰ ਸਭੇ ਸਿਖ ਹੋਏ। ਤਾਂ ਉਨਾਂ ਅਰਦਾਸ ਕੀਤੀ, ਜੀ ਗਰੀਬ ਨਿਵਾਜ ਤੁਸੀਂ ਏਥੇ ਸਦੀਵ ਵਸੋ। ਤਾਂ ਬਚਨ ਹੋਇਆ ਕਿ ਅਸਾਡਾ ਸਰੀਰ ਸਰਗੁਨ ਰੂਪ ਹੈ ਅਰ ਬਾਣੀ ਨਿਰਗੁਣ ਰੂਪ ਹੈ। ਸੋ ਮੇਰੀ ਬਾਣੀ ਦਾ ਤੁਸਾਂ ਅਭਿਆਸ ਸਦੀਵ ਕਰਣਾ। ਅਤੇ ਜਦ ਤੁਸਾਨੂੰ ਕਾਮਨਾ ਹੋਵੈ ਤਦ ਕੜਾਹ ਕਰ ਕੇ ਅਰਦਾਸ ਕਰਨੀਂ ਅਰ ਸਬਦ ਪੜਨਾ ਤਦ ਤੁਸਾਡੀ ਕਾਮਨਾ ਵਾਹਗੁਰੂ ਪੂਰਨ ਕਰੇਗਾ। ਸੋ ਇਹ ਉਪਦੇਸ ਦੇਇ ਕਰ ਬਾਬਾ ਜੀ ਟੁਰਨ ਲਗੇ। ਤਾਂ ਰਾਜੇ ਨੇ ਆਖਿਆ ਜੋ, ਜੀ ਤੁਸੀਂ ਕੁਝ ਭੇਟ ਲਹੋ, ਸੋ ਮੋਤੀ ਅਰ ਜਵਾਹਰ ਦਾ ਢੇਰ ਅੱਗੇ ਆਣ ਕੀਤਾ। ਤਾਂ ਬਚਨ ਹੋਇਆ ਕਿ ਅਸਾਡੇ ਪਾਸ ਨਾਮ ਰੂਪੀ ਜਵਾਹਰ ਹੈਨ ਅਰ ਏਹ ਅਸਾਨੂੰ ਨਹੀਂ ਚਾਹੀਤਾ। ਤਾਂ ਮਰਦਾਨੇ ਕਹਿਆ, ਹੇ ਗਰੀਬ ਨਿਵਾਜ ਜੀ ਕੋਈ ਤਾਂ ਲੈ ਲਈਏ। ਤਾਂ ਬਚਨ ਹੋਇਆ ਕਿ ਮਰਦਾਨਿਆ ਇਹ ਮੋਤੀ ਜਿਤਨੇ ਹੈਨ ਸੋ ਦੁਖ ਰੂਪ ਹੈਨ ਅਰ ਪਰਮੇਸਰ ਕਾ ਨਾਮ ਜੋ ਹੈ ਸੋ ਸੁਖਦਾਈ ਹੈ ਸੋ ਤੈਨੂੰ ਪ੍ਰਾਪਤ ਹੋਇਆ ਹੈ।

## ਰਾਕਸ਼ਾਂ ਨਾਲ ਮੇਲ

ਤਾਂ ਬਾਬਾ ਜੀ ਉਥੋਂ ਟੁਰੇ ਅਰ ਮਹਾ ਉਦਿਆਨ ਦੇ ਰਾਹ ਰਾਕਸ ਪਉ ਦੇ ਸਨ। ਸੋ ਉਹ ਰਾਹ ਆਏ ਤਾਂ ਅਗੋਂ ਰਾਕਸ਼ ਆਨ ਮਿਲੇ। ਤਾਂ ਮਰਦਾਨੇ ਆਖਿਆ ਜੀ ਸਾਨੂੰ ਤਾਂ ਰਾਕਸ ਖਾਇ

ਜਾਵਨਗੇ। ਤਾਂ ਬਚਨ ਹੋਇਆ, ਮਰਦਾਨਿਆ ਤੂੰ ਸਬਦ ਪੜ ਅਰ ਰਾਕਸ਼ ਤੇਰੇ ਅਗੇ ਆਇ ਮਥਾ ਟੇਕਣਗੇ। ਤਾਂ ਮਰਦਾਨਾ ਅਤੇ ਬਾਬਾ ਦੋਨੋਂ ਬਿਰਛ ਦੇ ਤਲੇ ਬਹਿ ਗਏ ਤਾਂ ਮਰਦਾਨਾ ਲਗਾ ਸਬਦ ਗਾਵਣ। ਤਾਂ ਜਿਉਂ ਜਿਉਂ ਰਾਕਸ ਨੇੜੇ ਆਵਣ ਤਿਉਂ ਤਿਉਂ ਉਨਾਂ ਦਾ ਰਿਦਾ ਸੁਧ ਹੁੰਦਾ ਜਾਵੇ ਅਤੇ ਫਿਰ ਬਾਬਾ ਜੀ ਕੇ ਪਾਸ ਤਿਨਾਂ ਆਇ ਮਥਾ ਟੇਕਿਆ। ਤਾਂ ਬਾਬਾ ਜੀ ਨੇ ਪੁਛਿਆ ਭਾਈ ਤੁਸਾਂ ਕਵਨ ਹੋ। ਉਨਾਂ ਆਖਿਆ ਜੀ ਅਸੀਂ ਰਾਖਸ ਹਾਂ ਅਤੇ ਮਨੁਖਾਂ ਦੇ ਅਹਾਰ ਕਰਨ ਵਾਲੇ ਹਾਂ ਅਤੇ ਅਸੀਂ ਬਹੁਤ ਦਿਨਾਂ ਦੇ ਭੁਖੇ ਹਾਂ ਪਰ ਤੁਸਾਡੇ ਦੀਦਾਰ ਕਰ ਕੇ ਅਸਾਨੂੰ ਸਾਂਤ ਆਈ ਹੈ। ਤਾਂ ਬਚਨ ਹੋਇਆ ਤੁਸੀਂ ਸਾਨੂੰ ਅਹਾਰ ਕਰਹੁ। ਤਾਂ ਫੇਰ ਉਨਾਂ ਆਖਿਆ ਜੀ ਸੁਆਮੀ ਤੁਸਾਡੇ ਦਰਸ਼ਨ ਕਰ ਕੇ ਸਾਨੂੰ ਤ੍ਰਿਪਤੀ ਹੋਇ ਗਈ ਹੈ। ਸੋ ਅਸੀਂ ਬਹੁਤ ਤ੍ਰਿਪਤਿ ਹੋਏ ਹਾਂ ਜੀ। ਅਰ ਅਸੀਂ ਜਾਣਨੇ ਹਾਂ ਜੀ ਜੋ ਅਸਾਡਾ ਉਧਾਰ ਤੁਸਾਂ ਥੋਂ ਹੀ ਹੋਵੇਗਾ ਜੀ। ਸੋ ਅਸਾਂ ਨੂੰ ਤੁਸੀਂ ਕੋਈ ਉਪਦੇਸ ਐਸਾ ਕਰਹੁ ਜੀ ਜੋ ਸਾਡੀ ਰਾਖਸ਼ ਜੂਨ ਕਟ ਜਾਏ। ਤਾਂ ਬਚਨ ਹੋਇਆ ਕਿ ਤੁਸਾਂ ਸਤਿਨਾਮੁ ਦਾ ਜਾਪੁ ਜਪਣਾ ਅਤੇ ਹਾਰੂ ਦੇਸ ਵਿਚ ਅਸੀਂ ਸਿੱਖੀ ਦ੍ਰਿੜਾਇ ਆਏ ਹਾਂ ਸੋ ਪ੍ਰਿਥਮੇਂ ਤਾਂ ਤੁਸੀਂ ਕੰਦ ਮੂਲ ਅਹਾਰ ਥੋਂ ਬਿਨਾਂ ਹੋਰ ਅਹਾਰ ਨਾ ਕਰਨਾ। ਅਤੇ ਦੂਸਰਾ ਜਿੱਥੇ ਸਿਖ ਇਕੱਠੇ ਹੋਏ ਬੈਠਣ ਓਥੇ ਜਾਣਾ ਅਰ ਸਿਖਾਂ ਦੇ ਜੋੜੇ ਝਾੜਨੇ ਅਤੇ ਸਬਦ ਸੁਣਨਾ। ਅਰ ਜੋ ਕੜਾਹ ਪ੍ਰਸਾਦਿ ਵਰਤੇ ਤਾਂ ਤੁਸਾਂ ਕੜਾਹ ਦਾ ਕੁਣਕਾ ਡਿਗਾ ਹੋਇਆ ਮੁਹ ਪਾਵਣਾ। ਸੋ ਜਯੋਂ ਤੁਸੀਂ ਮੂੰਹ ਪਾਵੋਂਗੇ। ਤਯੋਂ ਤਯੋਂ ਤੁਸੀਂ ਮੁਕਤ ਹੋਵੋਗੇ।

## ਬੀਕਾਨੇਰ ਨੂੰ ਜਾਣਾ

ਤਾਂ ਬਾਬਾ ਜੀ ਉਨਾਂ ਨੂੰ ਉਪਦੇਸ ਦੇਇ ਕਰ ਬੀਕਾਨੇਰ ਨੂੰ ਚਲੇ। ਤਾਂ ਰਾਹ ਵਿਚ ਜਾਂਦਿਆ ਮਰਦਾਨੇ ਨੂੰ ਖੁਧਿਆ ਲਗੀ। ਤਾਂ ਉਸ ਆਖਿਆ, ਹੇ ਗੁਰੂ ਮਹਾਰਾਜ ਜੀ ਮੈਨੂੰ ਬਹੁਤ ਖੁਧਿਆ ਲਗੀ ਹੈ। ਤਾਂ ਬਚਨ ਹੋਇਆ ਕਿ ਅੱਕਾਂ ਦੇ ਨਾਲ ਅੰਮ੍ਰਿਤ ਫਲ ਲਗੇ ਹਨ, ਤੋੜ ਕੇ ਖਾਇ ਲੈ ਪਰ ਪਲੇ ਨਾ ਬੰਨੇ। ਤਾਂ ਮਰਦਾਨਾ ਗਇਆ, ਅਰ ਜਾਇਕੇ ਲਗਾ ਖਾਵਣ ਸੋ ਅੰਮ੍ਰਿਤ ਦਾ ਸੁਆਦ ਲਗੋਸ ਛਡ ਨ ਸਕਿਆ। ਖਾਧੇ ਭੀ ਅਰ ਪਲੇ ਭੀ ਬੰਨ ਲੀਤੇ। ਸੋ ਜਦ ਦੂਜਾ ਦਿਨ ਹੋਇਆ ਅਤੇ ਲਗਾ ਖਾਵਣ, ਤਾਂ ਸਭੇ ਵਿਸ਼ ਹੋਇ ਗਏ। ਤਾਂ ਮਰਦਾਨੇ ਕਹਿਆ, ਜੀ ਮੈਂ ਕੁਛ ਥੋੜੇ ਜਹੇ ਫਲ ਰਖ ਲਏ ਸੀ ਸੋ ਮੈਨੂੰ ਬਿਖ ਵਸ ਭਾਸਤੇ ਹਨ। ਤਾਂ ਬਾਬੇ ਕਹਿਆ, ਮਰਦਾਨਿਆ ਤੈਨੂੰ ਦਿਸਟਾਂਤ ਦਿਖਾਇਆ ਹੈ ਕਯੋਂ ਕਿ ਜੇਹੜੀ ਗੁਰਦਵਾਰੇ ਦੀ ਕੌਡੀ ਹੈ ਸੋ ਬਿਖ ਵਤ ਹੈ। ਅਰ ਓਹ ਕਿਸੇ ਨੂੰ ਨਹੀਂ ਪਚਦੀ, ਪਰ ਆਤਮਾ ਸੇ ਕਰ ਕੇ ਜੋ ਅਠੋ ਪਹਰ ਪਰਮੇਸਰ ਦਾ ਭਜਨ ਕਰੇ ਤਾਂ ਉਸ ਨੂੰ ਪਚਤੀ ਹੈ ਅਤੇ ਜੇਹੜਾ ਭੋਜਨ ਕਰੇ ਥੋੜਾ ਅਤੇ ਪਲੇ ਬਹੁਤਾ ਬੰਨ ਲਵੇ ਪੂਜਾ ਦੀ ਚੀਜ ਨੂੰ ਅਰ ਬਹੁਤ ਖਾਵੇ ਸੋ ਉਸ ਨੂੰ ਬਿਖ ਵਤ ਹੋ ਭਾਸਤੀ ਹੈ।

## ਸਾਲਸ ਰਾਏ ਦਾ ਨਿਸਤਾਰਾ

....ਤਾਂ ਫਿਰ ਅਗੇ ਗੁਰੂ ਨਾਨਕ ਜੀ ਬਿਸੰਭਰ ਪੁਰ ਕੋ ਚਲੇ। ਉਥੇ ਸੈਂਤਾਲੀ ਦਿਨ ਦਾ ਰਸਤਾ ਆਹਾ। ਸੋ ਜਾਂਦਿਆਂ ਜਾਂਦਿਆਂ ਇਕ ਦਿਨ ਮਰਦਾਨੇ ਨੂੰ ਰਸਤੇ ਵਿਚ ਬਹੁਤ ਭੁਖ ਲਗੀ। ਤਾਂ ਮਰਦਾਨੇ ਆਖਿਆ, ਹੇ ਗੁਰੂ ਜੀ ਮੈਂ ਤਾਂ ਟੁਰ ਨਹੀਂ ਸਕਦਾ। ਤਾਂ ਗੁਰੂ ਜੀ ਨੇ ਕਹਿਆ ਚੱਲ ਮਰਦਾਨਾ ਅਗੇ ਇਕ ਵਡਾ ਸ਼ਹਿਰ ਆਂਵਦਾ ਹੈ ਸੋ ਉਥੇ ਜੋ ਕੁਛ ਤੂੰ ਆਖੇਗਾ ਸੋ

ਕਰੀਐਗੇ। ਤਾਂ ਮਰਦਾਨੇ ਆਖਿਆ ਹੇ ਗੁਰੂ ਜੀ ਮੈ ਭੁੱਖਾ ਹਾਂ ਅਰ ਮੈਥੋਂ ਟੁਰਿਆ ਨਹੀਂ ਜਾਂਦਾ। ਤਾਂ ਗੁਰੂ ਜੀ ਮਰਦਾਨੇ ਨੂੰ ਵਿਲਾਇੰਦੇ ਵਿਲਾਇੰਦੇ ਅਰ ਮਸਾਂ ਮਸਾਂ ਆਂਦਾ ਅਰ ਤਾਂ ਸਹਿਰ ਨਜਰੀ ਆਇਆ ਪਰ ਅਜੇ ਭੀ ਸ਼ਹਿਰ ਤਿੰਨਾਂ ਕੋਹਾਂ ਪਰ ਸੀ। ਤਾਂ ਗੁਰੂ ਜੀ ਕਹਿਆ ਹੇ ਮਰਦਾਨਿਆਂ ਅਹੁ ਦੇਖ ਸ਼ਹਿਰ ਹਈ। ਤਾਂ ਮਰਦਾਨੇ ਕਹਿਆ ਮੇਰੇ ਪੱਲੇ ਭੀ ਕੁਛ ਨਹੀਂ ਅਤੇ ਗਿਰਾਉਂ ਭੀ ਕੋਈ ਨਹੀਂ ਜੀ। ਖਬਰ ਨਹੀਂ ਤੁਹਾਨੂੰ ਕੋਈ ਸ਼ਹਰ ਨਜਰੀ ਆਂਵਦਾ ਹੋਵੈਗਾ, ਪਰ ਮੈਂ ਹੁਣ ਮਰਦਾ ਹਾਂ। ਤੁਸੀਂ ਮੁੜਦੇ ਨੂੰ ਘਸੀਟ ਕੇ ਲੈ ਜਾਸੋ। ਅਤੇ ਜੇ ਕੁਛ ਹਥ ਪਲੇ ਹੋਵੇ ਤਾਂ ਭੀ ਧਰਵਾਸ ਹੋਵੇ ਜੋ ਸਹਿਰ ਵਿਚ ਚਲ ਕੇ ਕੁਛ ਲੈ ਖਾਵਾਂਗੇ। ਅਰ ਜੇ ਨਾ ਕੁਛ ਹਥ ਪਲੇ ਹੋਵੇ ਅਰ ਨਾ ਸ਼ਹਿਰ ਨੇੜੇ ਹੈ। ਤਾਂ ਮਰਦਾਨਾ ਬੋਲਿਆ, ਹੇ ਗੁਰੂ ਜੀ ਮੇਰਾ ਸਰੀਰ ਤਾਂ ਬਲ ਤੋਂ ਹੀਨ ਹੋਇਆ ਹੈ ਅਰ ਕਿਤੇ ਮੋਇਆ ਪਿਆ ਰਹਾਂਗਾ। ਅਰ ਮੈਂ ਹਛੀ ਤਰਹ ਨਿਸਚਾ ਕੀਤਾ ਹੈ ਜੋ ਹੁਣੇ ਹੀ ਖੁਦਾਇ ਨੇ ਮਾਰਿਆ ਅਰ ਮੈਂ ਆਪ ਦੇ ਚਰਨਾਂ ਤੇ ਵਿਛੁੜ ਜਾਵਾਂਗਾ, ਅਤੇ ਜੋ ਸ਼ਹਿਰ ਆਇਆ ਹੈ ਤਾ ਕਿਆ ਹੋਇਆ। ਕਯੋਂਕਿ ਮੇਰੇ ਪੱਲੇ ਤਾਂ ਕੁਛ ਦੇਂਦਾ ਨਹੀਂ ਸੋ ਸ਼ਹਿਰ ਵਿਚ ਭੀ ਕੀ ਖਾਵਾਂਗੇ। ਤਾਂ ਗੁਰੂ ਨਾਨਕ ਜੀ ਪੈਰਾਂ ਨਾਲ ਰੇਤ ਫਰੋਲੀ। ਤਾ ਇਕ ਲਾਲ ਆਇ ਨਿਕਲਯਾ ਅਰ ਗੁਰੂ ਨਾਨਕ ਜੀ ਨੇ ਕਹਯਾ ਮਰਦਾਨਿਆ ਇਸ ਨੂੰ ਤੂੰ ਉਠਾਇ ਲੈ। ਤਾਂ ਮਰਦਾਨੇ ਆਖਿਆ ਗੁਰੂ ਜੀ ਮੈਂ ਇਸ ਪੱਥਰ ਨੂੰ ਕਿਆ ਕਰਨਾ ਹੈ ਤਾਂ ਗੁਰੂ ਨਾਨਕ ਜੀ ਕਹਿਆ ਮਰਦਾਨਿਆ ਤੂੰ ਪਲੇ ਬੰਨਣ ਨੂੰ ਢੂੰਡਦਾ ਸੈਂ। ਸੋ ਹੁਣ ਇਸ ਨੂੰ ਲੈਕੇ ਪਲੇ ਬੰਨ। ਤਾਂ ਮਰਦਾਨੇ ਆਖਿਆ ਭਲਾ ਗੁਰੂ ਜੀ ਤਾਂ ਮਰਦਾਨੇ ਨੇ ਉਹ ਲਾਲ ਪਲੇ ਬੰਨ ਲੀਤਾ ਅਰ ਫੇਰ ਗੁਰੂ ਨਾਨਕ ਜੀ ਸ਼ਹਿਰ ਦੇ ਪਾਸ ਜਾਇ ਬੈਠੇ। ਤਾਂ ਮਰਦਾਨੇ ਆਖਿਆ ਗੁਰੂ ਜੀ ਜੋ ਕੁਛ ਤੁਸੀਂ ਹੁਣ ਆਖੋ ਸੋਈ ਕਰੀਐ ਜੀ। ਤਾਂ ਗੁਰੂ ਨਾਨਕ ਜੀ ਆਖਿਆ ਮਰਦਾਨਿਆ ਤੂੰ ਇਸ ਸ਼ਹਿਰ ਦਾ ਨਾਉਂ ਜਾਣਦਾ ਹੈਂ। ਤਾਂ ਮਰਦਾਨੇ ਆਖਿਆ, ਗੁਰੂ ਜੀ ਮੈਂ ਕਿਆ ਜਾਣਾ ਸ਼ਹਿਰ ਦਾ ਨਾਉਂ ਜੀ। ਪਰ ਹੁਣ ਤੂੰ ਮੈਨੂੰ ਕੁਛ ਖਾਵਣ ਦੇਵੇਂਗਾ ਕਿ ਨਹੀਂ ਦੇਵੇਂਗਾ, ਤਾਂ ਗੁਰੂ ਨਾਨਕ ਜੀ ਅੰਤਰਜਾਮੀ ਆਹਾ ਅਰ ਘਟ ਘਟ ਜੀਆਂ ਕੇ ਜਾਣਨ ਹਾਰਾ। ਤਾਂ ਸ੍ਰੀ ਗੁਰੂ ਜੀ ਆਖਿਆ, ਮਰਦਾਨਿਆ ਸਹਿਰ ਕਾ ਨਾਮ ਬਿਸੰਭਰ ਪੁਰ ਹੈ। ਤਾਂ ਮਰਦਾਨੇ ਆਖਿਆ ਗੁਰੂ ਜੀ ਨਾਉਂ ਭਾਵੇਂ ਕੁਛ ਹੋਵੈ ਪਰ ਮੈਨੂੰ ਭੁਖ ਖਾਇ ਗਈ ਹੈ। ਅਰ ਕਲੇਜੇ ਨੂੰ ਲਈ ਜਾਂਦੀ ਹੈ।

ਤਾਂ ਗੁਰੂ ਨਾਨਕ ਸਾਹਿਬ ਜੀ ਹਸ ਕਰ ਕਹਿਆ, ਜਾਹੁ ਮਰਦਾਨਾ ਕੋਈ ਜਵਾਹਰੀ ਨੂੰ ਟੋਲ ਅਰ ਇਹੁ ਲਾਲ ਵੇਚ ਲਿਆਉ। ਤਾਂ ਮਰਦਾਨੇ ਕਹਿਆ ਗੁਰੂ ਜੀ ਇਸ ਲਾਲ ਦਾ ਮੂਲ ਕੁਛ ਆਖ ਛਡਹੁ। ਤਾਂ ਗੁਰੂ ਜੀ ਕਹਿਆ ਜੋ ਕੋਈ ਇਸ ਦਾ ਮੁਲ ਆਖੀਗਾ ਸੋ ਮੈਨੂੰ ਆਇ ਆਖੀਂ। ਤਾਂ ਮਰਦਾਨਾ ਸਹਿਰ ਵਿਚ ਗਇਆ ਅਰ ਜਾਇ ਕਰ ਇਕ ਜਵਾਹਰੀ ਨੂੰ ਲਾਲ ਦਿਖਾਇਆ, ਤਾਂ ਉਸ ਜਵਾਹਰੀ ਨੇ ਆਖਿਆ ਭਾਈ ਇਸ ਲਾਲ ਦਾ ਮੁਲ ਤਿੰਨ ਪੈਸੇ ਹੈਨ। ਤਾਂ ਮਰਦਾਨੇ ਮਨ ਵਿਚ ਵਿਚਾਰ ਕੀਤੀ ਅਰ ਕਹਿਆ ਸੁਣ ਭਾਈ ਲਾਲ ਦਾ ਮੁਲ ਤਾਂ ਬਹੁਤ ਆਖਦੇ ਹੈਨ। ਤਾਂ ਫੇਰ ਮਰਦਾਨੇ ਉਸ ਜਵਾਹਰੀ ਨੂੰ ਆਖਿਆ, ਕਿ ਮੈਂ ਖਾਵੰਦ ਪਾਸੋਂ ਪੁੱਛ ਆਵਾਂ। ਤਾਂ ਜਵਾਹਰੀ ਨੇ ਕਹਿਆ ਜਾਹੁ ਭਾਈ ਤੂੰ ਪੁੱਛ ਆ। ਤਾਂ ਮਰਦਾਨੇ ਗੁਰੂ ਜੀ ਨੂੰ ਆਇ ਆਖਿਆ, ਜੋ ਗੁਰੂ ਜੀ ਲਾਲ ਦੇ ਤਾਂ ਤਿੰਨ ਪੈਸੇ ਮੁਲ ਮਿਲਦੇ ਹਨ। ਤਾਂ ਗੁਰੂ ਨਾਨਕ ਜੀ ਆਖਿਆ ਹੇ ਮਰਦਾਨਾ ਹੁਣ ਤੂੰ ਕਿਸੇ ਵਡੇ ਜਵਾਹਰੀ ਦੇ ਪਾਸ ਇਹੁ ਲਾਲ ਲੈ ਜਾਹੁ। ਤਾਂ

ਮਰਦਾਨੇ ਕਹਿਆ ਗੁਰੂ ਜੀ ਮੈਂ ਵਡਾ ਛੋਟਾ ਜਵਾਹਰੀ ਕੋਈ ਨਹੀਂ ਜਾਣਦਾ। ਤਾਂ ਤੁਸੀਂ ਮੈਨੂੰ ਪਤਾ ਦਸੋ ਜੀ ਤਾਂ ਮੈਂ ਜਾਵਾਂ ਜੀ। ਤਾਂ ਗੁਰੂ ਨਾਨਕ ਜੀ ਕਹਿਆ ਮਰਦਾਨਿਆ ਉਸ ਜਵਾਹਰੀ ਦਾ ਨਾਉਂ ਸਾਲਸਰਾਇ ਹਈ। ਤਾਂ ਮਰਦਾਨਾ ਸ਼ਹਿਰ ਮੈਂ ਜਾਇ ਕਰ ਲਗਾ ਪੁੱਛਣ ਜੋ ਯਾਰੋ ਸਾਲਸ ਰਾਇ ਜਵਾਹਰੀ ਦਾ ਦੁਕਾਨ ਕੇਹੜਾ ਹੈ। ਤਾਂ ਲੋਕਾਂ ਨੇ ਕਹਿਆ ਹੇ ਭਾਈ ਉਹ ਆਪਣੇ ਘਰ ਹੀ ਰਹਿੰਦਾ ਹੈ। ਤਾ ਮਰਦਾਨਾ ਉਸ ਦਾ ਘਰ ਪੁਛਦਾ ਗਿਆ ਅਰ ਘਰ ਜਾਇਕੇ ਅਵਾਜ ਕੀਤੀ।.....ਜਵਾਹਰੀ ਨੇ ਲਾਲ ਲੈ ਕੇ ਹਥ ਵਿਚ ਦੇਖਿਆ ਅਰ ਉਸ ਲਾਲ ਉਪਰ ਲਿਖਿਆ ਹੋਇਆ ਸੀ, ਕਿ ਜੋ ਕੋਈ ਇਹ ਲਾਲ ਵੇਚਣ ਨੂੰ ਲਿਆਵੇ ਸੋ ਤਿਸ ਨੂੰ ਸੌ ਰੁਪਯਾ ਮਿਹਮਾਨੀ ਦੇਵਣਾ ਪਰ ਮੁੱਲ ਤੋਂ ਬਿਨਾਂ ਹੀ ਭਾਵੇਂ ਖਾਵੰਦ ਵੇਚੇ ਤੇ ਭਾਵੇਂ ਨਹੀਂ ਵੇਚੇ। ਤਾਂ ਉਸ ਜਵਾਹਰੀ ਨੇ ਮਰਦਾਨੇ ਨੂੰ ਸੌ ਰੁਪਯਾ ਗਿਣ ਕੇ ਦੇ ਦਿਤਾ ਅਤੇ ਫੇਰ ਆਖਿਆ ਆਖ ਭਾਈ ਇਸ ਲਾਲ ਦਾ ਮੁਲ ਕੀ ਲੈਣਾ ਹੈ। ਤਾਂ ਮਰਦਾਨੇ ਆਖਿਆ ਭਾਈ ਜੀ ਇਸ ਦੇ ਮਾਲਕ ਪਾਸੋਂ ਮੈਂ ਪੁੱਛ ਆਵਾਂ। ਤਾਂ ਜਵਾਹਰੀ ਨੇ ਲਾਲ ਆਪਣੇ ਪਾਸ ਰਖਿਆ। ਅਤੇ ਮਰਦਾਨੇ ਨੂੰ ਆਖਿਆ, ਜਾਹੁ ਪੁਛ ਆਉ ਤਾਂ ਮਰਦਾਨਾ ਸੌ ਰੁਪਯਾ ਲੈ ਕਰ ਗੁਰੂ ਜੀ ਦੇ ਪਾਸ ਆਯਾ ਅਤੇ ਰੁਪਯੇ ਅਗੇ ਆਨ ਰਖੇ। ਤਾਂ ਗੁਰੂ ਜੀ ਨੇ ਕਹਿਆ ਮਰਦਾਨਿਆ ਇਹੁ ਸੌ ਰੁਪਯਾ ਉਸ ਜਵਾਹਰੀ ਨੇ ਦਿਤਾ ਹੈ ਸੋ ਮੈਂ ਲੈ ਆਇਆ ਹਾਂ। ਤਾਂ ਗੁਰੂ ਜੀ ਆਖਿਆ ਮਰਦਾਨਿਆਂ ਤੂੰ ਉਸ ਜਵਾਹਰੀ ਨੂੰ ਜਾਇ ਕੇ ਪੁਛਿ ਆਉ ਜੋ ਹੇ ਸ਼ਾਹ ਜੀ ਇਹੁ ਸੌ ਰੁਪਯਾ ਕੇਹਾ ਹੈ ਜੋ ਤੁਸਾਂ ਦਿਤਾ ਹੈ। ਤਾਂ ਮਰਦਾਨੇ ਕਹਿਆ ਭਲਾ ਗੁਰੂ ਜੀ। ਤਾਂ ਮਰਦਾਨਾ ਜਵਾਹਰੀ ਦੇ ਪਾਸ ਆਇਆ ਅਰ ਜਵਾਹਰੀ ਨੂੰ ਲਗਾ ਪੁਛਣੇ ਜੋ ਹੇ ਸ਼ਾਹ ਜੀ ਖਾਵੰਦ ਆਖਦਾ ਹੈ, ਕਿ ਇਹ ਜੋ ਸੌ ਰੁਪਯਾ ਦਿੱਤਾ ਹੈ ਸੋ ਲਾਲ ਦਾ ਮੁੱਲ ਦਿੱਤਾ ਹੈ ਜਾਂ ਕੋਈ ਹੋਰ ਦਿਤਾ ਹੈ। ਤਾਂ ਉਸ ਜਵਾਹਰੀ ਨੇ ਆਖਿਆ, ਭਾਈ ਇਸ ਲਾਲ ਦੇ ਉਪਰ ਲਿਖਿਆ ਹੈ ਕਿ ਜੇ ਕੋਈ ਇਹੁ ਲਾਲ ਵੇਚਣ ਲਿਆਵੇ ਉਸ ਨੂੰ ਸੌ ਰੁਪਯਾ ਮਿਹਮਾਨੀ ਦੇਵਣੀਂ ਦਰਸ਼ਨ ਕਰਵਾਈ, ਅਤੇ ਲਾਲ ਤੁਹਾਡਾ ਅਮਾਨਤ ਪਇਆ ਹੈ, ਸੋ ਤੂੰ ਖਾਵੰਦ ਪਾਸੋਂ ਪੁਛ ਆਓ। ਤਾਂ ਮਰਦਾਨੇ ਗੁਰੂ ਜੀ ਨੂੰ ਆਇ ਆਖਿਆ ਕਿ ਜਵਾਹਰੀ ਇਉਂ ਆਖਦਾ ਹੈ ਜੋ ਇਸ ਲਾਲ ਦੇ ਉਪਰ ਲਿਖਿਆ ਹੋਇਆ ਹੈ, ਕਿ ਜੇ ਕੋਈ ਇਸ ਲਾਲ ਨੂੰ ਵੇਚਣ ਆਵੇ ਤਿਸਨੂੰ ਸੌ ਰੁਪਯਾ ਮਿਹਮਾਨੀ ਦੇਵਣਾ, ਭਾਵੇਂ ਖਾਵੰਦ ਲਾਲ ਵੇਚੇ ਭਾਵੇਂ ਨਾ ਵੇਚੇ ਤਾਂ ਸ੍ਰੀ ਗੁਰੂ ਕਹਿਆ ਕਹੁ ਮਰਦਾਨਿਆਂ ਲਾਲ ਵੇਚਦਾ ਹੈਂ ਤਾਂ ਮਰਦਾਨੇ ਆਖਿਆ ਗੁਰੂ ਜੀ ਮੈਂ ਕਿਆ ਜਾਣਾ ਤੁਸੀਂ ਹੀ ਜਾਣੋਂ।

ਤਾਂ ਗੁਰੂ ਜੀ ਕਹਿਆ, ਮਰਦਾਨਿਆਂ ਇਹੁ ਲਾਲ ਨਾਹੀਂ ਇਹੁ ਤਾਂ ਕਰਤਾਰ ਦਾ ਨਾਮ ਹਈ ਅਤੇ ਇਸ ਲਾਲ ਦਾ ਮੁਲ ਓਹ ਜਵਾਹਰੀ ਤਿੰਨ ਪੈਸੇ ਦੇਂਦਾ ਸੀ। ਸੋ ਓਸ ਦੀ ਨਜ਼ਰ ਓਹੋ ਜੇਹੀ ਹੈਸੀ ਅਰ ਏਹ ਜਵਾਹਰੀ ਸੌ ਰੁਪਯਾ ਦੇਂਦਾ ਹੈ ਬਿਨਾਂ ਲੀਤੇ। ਸੋ ਭਾਵੇਂ ਤੂੰ ਵੇਚ ਭਾਵੇਂ ਨਾਂ ਵੇਚ ਨਹੀਂ ਤਾਂ ਤੂੰ ਜਾਣ ਵੇਚ ਲੈ। ਤਾਂ ਮਰਦਾਨੇ ਆਖਿਆ ਗੁਰੂ ਜੀ ਮੈਂ ਇਹੁ ਲਾਲ ਨਾਹੀਂ ਵੇਚਦਾ। ਤਾਂ ਗੁਰੂ ਜੀ ਨੇ ਆਖਿਆ, ਮਰਦਾਨਿਆ ਸੌ ਰੁਪਯਾ ਮੋੜ ਦੇਹ ਉਸਦਾ ਅਤੇ ਆਪਣਾ ਲਾਲ ਲੈ ਆਇ। ਤਾਂ ਮਰਦਾਨੇ ਆਖਿਆ ਭਲਾ ਗੁਰੂ ਜੀ। ਤਾਂ ਮਰਦਾਨਾ ਉਸ ਜਵਾਹਰੀ ਦੇ ਪਾਸ ਗਇਆ ਅਤੇ ਜਾਇ ਕੇ ਆਖਣ ਲਗਾ ਸ਼ਾਹ ਜੀ ਇਹੁ ਆਪਣਾ ਸੌ ਰੁਪਯਾ ਤੁਸੀਂ ਫੇਰ ਲਵੋ ਅਤੇ ਅਸਾਡਾ ਲਾਲ ਤੁਸੀਂ ਸਾਨੂੰ ਦੇਵੋ। ਕਯੋਂਕਿ ਖਾਵੰਦ ਵੇਚਦਾ ਨਹੀਂ ਜੀ। ਤਾਂ ਜਵਾਹਰੀ

ਨੇ ਮਰਦਾਨੇ ਨੂੰ ਲਾਲ ਕਢ ਦਿੱਤਾ। ਤਾਂ ਮਰਦਾਨੇ ਲਾਲ ਜਵਾਹਰੀ ਪਾਸੋਂ ਲੀਤਾ ਅਤੇ ਓਹ ਸੌ ਰੁਪਯਾ ਮਰਦਾਨੇ ਨੇ ਜਵਾਹਰੀ ਨੂੰ ਕੱਢ ਦਿੱਤਾ ਅਤੇ ਆਖਿਓਸ ਜਵਾਹਰੀ ਜੀ ਏਹ ਰੁਪਯੇ ਆਪ ਆਪਣੇ ਗਿਣ ਲਵੋ ਜੀ। ਤਾਂ ਜਵਾਹਰੀ ਨੇ ਕਹਿਆ, ਅਰੇ ਭਾਈ ਇਸ ਲਾਲ ਦੇ ਉਪਰ ਲਿਖਿਆ ਹੋਇਆ ਹੈ ਕਿ ਜੋ ਕੋਈ ਇਹੁ ਲਾਲ ਲਿਆਵੇ ਤਿਸ ਨੂੰ ਸੌ ਰੁਪਯਾ ਮਿਹਮਾਨੀ ਦਾ ਦੇਵਣਾ ਸੋ ਇਹੁ ਸੌ ਰੁਪਯਾ ਤੁਮਾਰਾ ਹੈ ਹਮਾਰਾ ਨਹੀਂ ਭਾਵੇਂ ਤੁਸੀਂ ਇਹੋ ਲਾਲ ਵੇਚੋ ਭਾਵੇਂ ਨਾ ਵੇਚੋ। ਤਾਂ ਮਰਦਾਨੇ ਨੇ ਲਾਲ ਭੀ ਅਤੇ ਸੌ ਰੁਪਯਾ ਭੀ ਗੁਰੂ ਨਾਨਕ ਜੀ ਦੇ ਅਗੇ ਆਣ ਰੱਖਿਆ। ਤਾਂ ਗੁਰੂ ਨਾਨਕ ਜੀ ਨੇ ਕਹਿਆ ਮਰਦਾਨਿਆ, ਇਹ ਰੁਪਯੇ ਫੇਰ ਕਯੋਂ ਲੈ ਆਇਆ ਹੈਂ। ਤਾਂ ਮਰਦਾਨੇ ਆਖਿਆ ਗੁਰੂ ਜੀ ਇਹ ਰੁਪਯਾ ਮੈਂ ਉਸ ਨੂੰ ਫੇਰ ਦੇ ਕੇ ਰਹਿਆ ਹਾਂ ਓਹ ਲੈਂਦਾ ਨਹੀਂ ਅਤੇ ਉਸ ਕਹਿਆ ਹੈ ਕਿ ਭਾਈ ਹਮ ਨੇ ਤੋ ਆਪਣਾ ਧਰਮ ਰਖਣਾ ਹੈ ਕਯੋਂ ਜੋ ਇਸ ਲਾਲ ਪਰ ਲਿਖਿਆ ਹੈ ਕਿ ਜੋ ਕੋਈ ਇਹ ਲਾਲ ਵੇਚਣ ਆਵੇ ਤਿਸ ਕਉ ਸੌ ਰੁਪਯਾ ਮਿਹਮਾਨੀ ਦੇਵਣਾ ਸੋ ਇਹੁ ਤੁਮਾਰੇ ਹਨ, ਹਮਾਰੇ ਨਹੀਂ।..... ਤਾਂ ਤੇ ਹੇ ਗੁਰੂ ਜੀ ਮੈਂ ਕਯਾ ਕਰਾਂ ਓਹ ਰੁਪਯੇ ਲੈਂਦਾ ਨਹੀਂ ਤਾਂ ਸ੍ਰੀ ਗੁਰੂ ਜੀ ਫਿਰ ਕਹਿਆ ਮਰਦਾਨਿਆ ਤੂੰ ਅਬ ਇਉਂ ਜਾਇਕੇ ਉਸ ਨੂੰ ਆਖ ਕਿ ਇਹੁ ਸੌ ਰੁਪਯਾ ਅਸੀਂ ਤਬ ਲਵੀਏ ਸ਼ਾਹ ਜੀ ਜਾਂ ਇਹੁ ਲਾਲ ਵੇਚੀਏ। ਸੋ ਇਸ ਤਰਾਂ ਅਸੀਂ ਨਹੀਂ ਲੈਂਦੇ। ਤਾਂ ਮਰਦਾਨੇ ਕਹਿਆ, ਭਲਾ ਗੁਰੂ ਜੀ। ਤਾਂ ਫੇਰ ਮਰਦਾਨਾ ਉਸ ਜਵਾਹਰੀ ਦੇ ਪਾਸ ਗਿਆ ਅਤੇ ਕਹਿਓਸ, ਸ਼ਾਹ ਜੀ ਏਹ ਰੁਪਯੇ ਅਸੀਂ ਕੇਹੇ ਲਈਏ ਕਯੋਂਕਿ ਜੇ ਲਾਲ ਵੇਚੀਏ ਤਾਂ ਮਿਹਮਾਨੀ ਲਈਏ ਅਰ ਜੋ ਲਾਲ ਵੇਚੀਏ ਭੀ ਨਹੀਂ ਤਾਂ ਰੁਪਯੇ ਕੇਹੇ ਲਈਏ। ਸੋ ਇਹ ਰੁਪਯੇ ਤੁਮਾਰੇ ਹੈਂ ਹਮਾਰੇ ਨਹੀਂ, ਤਾਂ ਤੇ ਆਪਣੇ ਰੁਪਯੇ ਮੋੜ ਲਵੋ ਜੀ ਜੋ ਖਾਵੰਦ ਲਾਲ ਕਾ ਨਹੀਂ ਲੇਤਾ ਤਾਂ ਜਵਾਹਰੀ ਭੀ ਰੁਪਯੇ ਲਵੇ ਨਹੀਂ ਤਾਂ ਫੇਰ ਮਰਦਾਨਾ ਰੁਪਯੇ ਲੈ ਕਰ ਗੁਰੂ ਜੀ ਦੇ ਪਾਸ ਆਇਆ। ਤਾਂ ਗੁਰੂ ਜੀ ਰੁਪਯੇ ਰਖਣ ਨਾਹੀਂ ਅਤੇ ਜਵਾਹਰੀ ਰੁਪਯੇ ਲਵੇ ਨਾਹੀਂ ਸੋ ਮਰਦਾਨੇ ਨੇ ਸਤ ਫੇਰੇ ਪਾਏ ਅਰ ਅੰਤ ਨੂੰ ਮਰਦਾਨਾ ਛਿੱਤਾ ਹੋਇਕੇ ਜਵਾਹਰੀ ਦੇ ਘਰ ਰੁਪਯੇ ਸੁਟ ਆਇਆ। ਤਾਂ ਸਾਲਸ ਰਾਇ ਜਵਾਹਰੀ ਨੇ ਆਪਣੇ ਜੀਅ ਵਿਚ ਵੀਚਾਰ ਕੀਤਾ ਜੋ ਭਾਈ ਇਹੁ ਰੁਪਯੇ ਮੈਨੂੰ ਰਖਣੇ ਜੋਗ ਨਹੀਂ ਅਤੇ ਇਹੁ ਵਸਤ ਭੀ ਇਜੇਹੀ ਹੈ ਜੋ ਜਿਸਨੇ ਸਨਕਾਦਕ ਬ੍ਰਹਮਾਦਿਕ ਮੋਹੇ ਹੈਨ। ਅਤੇ ਇਹੁ ਲਾਲ ਭੀ ਅਚੰਭੇ ਦਾ ਦਿਸਦਾ ਹੈ ਜੋ ਜਿਸ ਦੇ ਉਪਰ ਲਿਖਿਆ ਹੈ ਕਿ ਸੌ ਰੁਪਯਾ ਮਿਹਮਾਨੀ ਦੇਵਣੀ ਮੁਲ ਬਿਨਾਂ ਹੀ ਤਾਂ ਤੇ ਜ਼ਰੂਰ ਇਹ ਲਾਲ ਕੁਦਰਤ ਦਾ ਹੈ ਪਰ ਹੁਣ ਉਸ ਖ਼ਾਵੰਦ ਨੂੰ ਭੀ ਦੇਖਣਾ ਅਰ ਮਿਲਣਾ ਚਾਹੀਏ।

ਤਾਂ ਜਵਾਹਰੀ ਨੇ ਅਧਰਕੇ ਗੁਲਾਮ ਨੂੰ ਕਹਿਆ ਅਰੇ ਅਧਰਕ ਤੂੰ ਤੁਰਤ ਚਲ ਜੋ ਓਹ ਫਕੀਰ ਮਤ ਕਹੀਂ ਚਲੇ ਜਾਵਨੀ। ਸੋ ਤੂੰ ਉਨਾਂ ਨੂੰ ਕਿਧਰੇ ਜਾਵਣੇ ਨਹੀਂ ਦੇਵੀਂ ਅਤੇ ਮੈਂ ਭੀ ਤੇਰੇ ਪਿਛੇ ਪਿਛੇ ਆਇਆ ਜਾਣ। ਤਾਂ ਅਧਰਕਾ ਗੁਲਾਮ ਤੁਰਤ ਹੀ ਸ਼ਹਿਰੋਂ ਬਾਹਰ ਨਿਕਲ ਆਇਆ। ਸੋ ਜਦ ਆਇ ਕਰ ਦੇਖੇ ਤਾਂ ਇਕ ਓਹ ਜੇਹੜਾ ਰੁਪਯੇ ਮੋੜ ਕੇ ਦੇਵਣ ਵਾਲਾ ਹੈ ਅਤੇ ਇਕ ਸੰਤ ਹੋਰ ਹੈਨ ਅਰ ਦੋਇ ਇਕੱਠੇ ਬੈਠੇ ਹੈਨ। ਤਾਂ ਅਧਰਕਾ ਗੁਲਾਮ ਉਨਾਂ ਨੂੰ ਦੇਖ ਕਰ ਦੂਰ ਸਾਰੇ ਬੈਠ ਰਿਹਾ। ਅਤੇ ਮਰਦਾਨਾ ਭੁਖ ਨਾਲ ਛਿਤਾ ਹੋਇਆ ਬੈਠਾ ਲਹਰਾ ਕਰਦਾ ਹੈ ਅਰ ਬੋਲ ਨਹੀਂ ਸਕਦਾ ਭੁਖ ਨੇ ਐਸਾ ਕਲੇਜੇ ਨੂੰ ਦੁਖ ਦੇ ਛਡਿਆ ਹੈ ਅਰ ਕਲੇਜੇ ਨੂੰ ਭੁਖ ਪਈ ਖਾਂਦੀ ਹੈ ਕੋਈ ਗੱਲ ਆਖਣ ਦੀ ਨਹੀਂ ਅਰ ਡਰਦਾ ਮੂੰਹੋਂ ਬੋਲ ਨਹੀਂ ਸਕਦਾ ਅਰ ਭਾਈ ਬਾਲਾ

ਚੁਪ ਕਰ ਰਹਿਆ ਹੈ। ਸੋ ਜਦ ਇਕ ਘੜੀ ਗੁਜਰੀ ਤਾਂ ਸਾਲਸਰਾਇ ਜਵਾਹਰੀ ਭੀ ਆਇਆ ਅਤੇ ਨਾਲ ਰੁਪਯੇ ਅਰ ਮੇਵਾ ਔਰ ਨਾਲੇ ਪਕਵਾਨ ਮਿਠਿਆਈ ਬਹੁਤ ਵਸਤੂ ਸ੍ਰੀ ਗੁਰੂ ਜੀ ਦੇ ਅਗੇ ਆਣ ਰਖੀਆਂ। ਅਤੇ ਸਾਲਸਰਾਇ ਜਵਾਹਰੀ ਨੇ ਸ੍ਰੀ ਗੁਰੂ ਨਾਨਕ ਸਾਹਿਬ ਜੀ ਅਗੇ ਦੋਇ ਹਥ ਜੋੜ ਚਰਣਾਂ ਪਰ ਮਥਾ ਟੇਕਿਆ ਅਤੇ ਫਿਰ ਦੋਇ ਹਥ ਜੋੜ ਕਰ ਖੜਾ ਰਹਿਆ। ਤਾਂ ਗੁਰੂ ਨਾਨਕ ਜੀ ਆਖਿਆ ਹੇ ਸਾਲਸਰਾਇ ਜੀ ਕਿਉਂ। ਤਾਂ ਸਾਲਸਰਾਇ ਨੇ ਕਹਿਆ, ਹੇ ਸੰਤ ਜੀ ਹੇ ਗਰੀਬ ਨਿਵਾਜ ਜੀ ਇਹੁ ਸੌ ਰੁਪਯਾ ਤੁਮਾਰਾ ਹੈ। ਸੋ ਇਹੋ ਤੁਮ ਲੇਵਹੁ ਜੀ ਤਾਂ ਗੁਰੂ ਨਾਨਕ ਜੀ ਕਹਿਆ, ਹੇ ਸਾਲਸਰਾਇ ਜੇ ਕਰ ਜਵਾਹਰ ਵੇਚੰਏ ਤਾਂ ਮਿਹਮਾਨੀ ਲਈਏ ਅਤੇ ਜੇ ਨਾ ਵੇਚੀਏ ਤਾਂ ਮਿਹਮਾਨੀ ਕੇਹੀ ਲਈਏ ਤਾਂ ਸਾਲਸਰਾਇ ਨੇ ਕਹਯਾ ਹੇ ਗਰੀਬ ਨਿਵਾਜ ਮੈਂ ਨਹੀਂ ਜਾਣਦਾ ਜੋ ਲਾਲ ਤੁਮ ਹੀ ਹੋ ਕਿ ਇਹੁ ਲਾਲ ਹੈ ਅਰ ਮੈਂ ਬੜਾ ਬਿਸਮਾਦ ਹੋਇ ਰਹਿਆ ਹੈਂ। ਤਾਂ ਗੁਰੂ ਨਾਨਕ ਸਾਹਿਬ ਜੀ ਨੇ ਇਕ ਸਬਦ ਕਹਿਆ :-

ਲਾਲੋਂ ਲਾਲ ਉਪਾਇਆ ਲਾਲੋ ਲਾਲ ਦਿਸੰਨ॥

(ਇਹ ਗੁਰੂ ਗ੍ਰੰਥ ਸਾਹਿਬ ਵਿਚ ਨਹੀਂ ਹੈ)

ਸਾਲਸਰਾਇ ਜਵਾਹਰੀ ਨੇ ਇਹ ਸਬਦ ਸੁਣ ਕੇ ਕਹਿਆ ਹੇ ਮਹਾਂ-ਪੁਰਖੁ ਜੀ ਆਪ ਕਾ ਨਾਮ ਕਯਾ ਹੈ। ਅਰ ਤੁਮ ਹੋਤੇ ਕਉਣ ਹੋ, ਅਰ ਤੁਮਾਰਾ ਦੇਸ ਕਵਣ ਹੈ, ਅਰ ਕਿਆ ਬਰਨ ਹੈ। ਅਰ ਹਮਕੋ ਬੜੀ ਹੈਰਾਨਗੀ ਲਗ ਰਹੀ ਹੈ ਕਯੋਂ ਕਿ ਵਡੇ ਵਡੇ ਖਟ ਦਰਸਨ ਮੈਂ ਨੇ ਦੇਖੇ ਹਨ। ਪਰ ਤੁਮਾਰਾ ਭੇਖ ਪਾਇਆ ਨਹੀਂ ਜਾਂਦਾ। ਅਰ ਮੈਂ ਬਹੁਤ ਬਿਸਮਾਦ ਹੋਇ ਰਹਯਾ ਹੋਂ ਸੋ ਤੁਮ ਆਪ ਹੀ ਬਤਾਵੇਜੀ ਤਾਂ ਗੁਰੂ ਨਾਨਕ ਜੀ ਕਹਿਆ ਸੁਣ ਸਾਲਸਰਾਇ ਨਾਮ ਤੋ ਹਮਾਰਾ ਨਾਨਕ ਨਿਰੰਕਾਰੀ ਹੈ ਅਰ ਹੋਤੇ ਭੀ ਨਿਰੰਕਾਰ ਕੇ ਹੈਂ ਅਤੇ ਨਿਰੰਕਾਰ ਕੇ ਹੀ ਦੇਸ ਕੇ ਹੈਂ ਅਤੇ ਭੇਖ ਭੀ ਹਮਾਰਾ ਨਿਰੰਕਾਰੀ ਹੈ। ਤਾਂ ਸਾਲਸਰਾਇ ਨੇ ਕਹਿਆ, ਹੇ ਸੰਤ ਜੀ ਤੁਮ ਨਿਰੰਕਾਰ ਕੋ ਜਾਣਤੇ ਹੋ ਅਰ ਤੁਮਨੇ ਨਿਰੰਕਾਰ ਜੀ ਕੋ ਦੇਖਿਆ ਹੈ ਤਾਂ ਗੁਰੂ ਨਾਨਕ ਜੀ ਨੇ ਸਬਦ ਕਹਿਆ:-

ਬਿਮਲ ਮਝਾਰਿ ਬਸਸਿ ਨਿਰਮਲ ਜਲ ਪਦਮਨਿ ਜਾਵਲ ਰੇ॥

(ਮਾਰੂ ਮਹਲਾ ੧ ॥ ੪ (੯੯੦)

ਜਾਂ ਇਹ ਸਬਦ ਸੁਣਿਆ, ਤਾਂ ਜਵਾਹਰੀ ਨੇ ਹਥ ਜੋੜ ਕੇ ਅਰਦਾਸ ਕੀਤੀ ਜੀ ਸਚੇ ਪਾਤਿਸ਼ਾਹ ਗੁਰੂ ਜੀ ਮੇਰੇ ਤਾਈਂ ਆਪ ਉਪਦੇਸ ਕਰ ਨਿਹਾਲ ਕਰਹੁ ਜੀ ਅਰ ਆਪਣੇ ਰੁਪਯੇ ਲੇਵਹੁ ਜੀ। ਤਾਂ ਗੁਰੂ ਨਾਨਕ ਜੀ ਕਹਿਆ, ਹੇ ਸਾਲਸਰਾਇ ਏਹ ਰੁਪਯੇ ਸਾਡੇ ਕਿਸੇ ਕੰਮ ਨਹੀਂ ਕਯੋਂਕਿ ਇਹ ਤੁਸਾਨੂੰ ਹੀ ਰਖਣੇ ਮਿਲੇ ਹਨ ਅਰ ਤੁਹਾਨੂੰ ਹੀ ਸੋਭਦੇ ਹਨ ਅਤੇ ਅਸੀਂ ਅਤੀਤ ਫਕੀਰ ਹਾਂ। ਤਾਂ ਉਸ ਜਵਾਹਰੀ ਨੇ ਕਹਿਆ ਹੇ ਗਰੀਬ ਨਿਵਾਜ ਜੀ ਇਹੁ ਮੇਵਾ ਪਕਵਾਨ ਤਾਂ ਅਚਵੋ। ਤਾਂ ਗੁਰੂ ਨਾਨਕ ਜੀ ਅੰਗੀਕਾਰ ਕਰੇਂ ਨਾਹੀਂ ਅਰ ਮਰਦਾਨਾ ਮੂਹੋਂ ਬੋਲੇ ਨਾਹੀਂ ਪਰ ਅੰਦਰੋਂ ਆਖੇ ਕਿਵੇਂ ਗੁਰੂ ਨਾਨਕ ਜੀ ਪਕਵਾਨ ਲੇ ਲੇਵੈ। ਤਾਂ ਹੀ ਭਲਾ ਹੈ, ਕਯੋਂ ਜੋ ਭੁਖਾ ਹਾਂ ਤਾਂ ਗੁਰੂ ਜੀ ਨੇ ਰਾਗ ਮਾਰੂ ਵਿਚ ਸਬਦ ਬੋਲਿਆ :-

ਪ੍ਰੀਤ ਪਕਵਾਨ ਸੋ ਭੋਜਨ ਕਹੀਏ ਲੁਚੀ ਲੋਚਾ ਪੂਰੀ।

(ਇਹ ਗੁਰੂ ਗ੍ਰੰਥ ਸਾਹਿਬ ਵਿਚ ਨਹੀਂ ਹੈ)

ਤਾਂ ਸਾਲਸ ਰਾਇ ਨੇ ਬੇਨਤੀ ਕੀਤੀ ਅਰ ਹਥ ਜੋੜ ਕਰ ਅਧੀਨਗੀ ਦੇ ਨਾਲ ਕਹਿਆ, ਕਿ ਹੇ ਗੁਰੂ ਜੀ ਮੇਰੀ ਭੀ ਗਤਿ ਕਰਹੁ ਜੀ ਅਰ ਆਪਣੇ ਸਾਂਈਂ ਦੇ ਵਾਸਤੇ ਸਾਨੂੰ ਇਸ ਬਲਾਇ ਵਿਚੋਂ ਕਢਹੁ ਜੀ। ਤਾਂ ਗੁਰੂ ਜੀ ਨੇ ਕਹਿਆ, ਸੁਣ ਸਾਲਸਰਾਇ ਤੂੰ ਆਪਣੇ ਅਧਰਕੇ ਗੁਲਾਮ ਦੇ ਪੈਰਾਂ ਤੇ ਢਹਿ ਪਉ। ਤਾਂ ਤੇਰੀ ਗਤਿ ਹੋਵੈਗੀ। ਤਾਂ ਸਾਲਸਰਾਇ ਕਹਿਆ, ਗੁਰੂ ਜੀ ਅਧਰਕਾ ਤਾਂ ਸਾਧ ਹੈ। ਅਤੇ ਜੇ ਤੁਸੀਂ ਆਖਹੁ ਤਾਂ ਮੈਂ ਕੁੱਤੇ ਦੀ ਪੈਰੀਂ ਪਵਾਂਗਾ। ਤਾਂ ਗੁਰੂ ਨਾਨਕ ਜੀ ਸਾਲਸਰਾਇ ਉਪਰ ਬਹੁਤ ਖੁਸੀ ਹੋਏ ਤਾਂ ਗੁਰੂ ਨਾਨਕ ਜੀ ਕਹਿਆ, ਹੇ ਸਾਲਸਰਾਇ ਤੂੰ ਕਰਤਾਰ ਅਗੇ ਮਥਾ ਟੇਕ। ਤਾਂ ਸਾਲਸਰਾਇ ਗੁਰੂ ਜੀ ਦੇ ਚਰਨਾਂ ਉਪਰ ਮਥਾ ਟੇਕਿਆ। ਤਾਂ ਗੁਰੂ ਜੀ ਨੇ ਆਪਣੇ ਸਿਰ ਥੀਂ ਸਾਲਸਰਾਇ ਨੂੰ ਅੰਗੋਛਾ ਲਾਹਿ ਦਿੱਤਾ ਅਤੇ ਫਿਰ ਗੁਰੂ ਜੀ ਨੇ ਕਹਿਆ ਹੇ ਸਾਲਸਰਾਇ ਇਹੁ ਅੰਗੋਛਾ ਸਿਰ ਤੇ ਬੰਨ ਲੈ। ਤਾਂ ਸਾਲਸਰਾਇ ਨੇ ਅੰਗੋਛਾ ਸਿਰ ਤੇ ਬੰਨ ਲੀਤਾ ਅਰ ਸਿਰ ਤੇ ਬੰਨਣ ਨਾਲ ਹੀ ਸਾਲਸਰਾਇ ਦੇ ਕਪਾਟ ਖੁਲ ਗਏ। ਅਰ ਸਾਲਸਰਾਇ ਦਾ ਰੰਗ ਹੋਰ ਹੀ ਹੋਰ ਹੋਇ ਗਇਆ।......

ਤਾਂ ਸ੍ਰੀ ਗੁਰੂ ਜੀ ਨੇ ਅਧਰਕੇ ਗੁਲਾਮ ਨੂੰ ਅਤੇ ਸਾਲਸਰਾਇ ਨੂੰ ਬਿਸੰਭਰ ਪੁਰ ਵਿਚ ਸਿਖ ਕੀਤਾ ਅਰ ਦੋਹਾਂ ਨੂੰ ਮੰਜੀ ਬਹਾਇਆ ਅਤੇ ਆਖਿਆ, ਸੁਣ ਸਾਲਸਰਾਇ ਜਿਤਨਾ ਚਿਰ ਤੂੰ ਜੀਵੇਂ ਤਿਤਨਾ ਚਿਰ ਤੇਰੀ ਮੰਜੀ ਅਤੇ ਜਦ ਤੇਰੀ ਦੇਹ ਛੁਟੇਗੀ ਤਾਂ ਅਧਰਕਾ ਗੁਲਾਮ ਬਹੇਗਾ।....

ਅਤੇ ਦਿਨ ਭੀ ਥੋੜੇ ਹੀ ਆਇ ਰਹੇ ਹਨ ਤੇਰੀ ਦੇਹ ਛੁਟਣ ਵਿਚ ਕਯੋਂ ਜੋ ਦੋਇ ਵਰੇ ਅਤੇ ਸਤ ਮਹੀਨੇ ਤੈਂ ਜੀਵਣਾ ਹੈ ਇਸ ਵਾਸਤੇ ਪਹਿਲੇ ਤੈਨੂੰ ਮੰਜੀ ਤੇ ਬਿਠਾਇਆ ਹੈ ਅਰ ਅਧਰਕੇ ਦੇ ਚਿਤ ਵਿਚ ਤਾਂ ਕਾਈ ਨਹੀਂ। ਪਰ ਹੁਕਮ ਨਿਰੰਕਾਰ ਜੀ ਦਾ ਏਵੇਂ ਹੀ ਆਹਾ। ਤਾਂ ਗੁਰੂ ਨਾਨਕ ਜੀ ਦੋਇ ਵਰੇ ਅਤੇ ਸਤ ਮਹੀਨੇ ਉਥੇ ਹੀ ਰਹੇ।

## ਬੀਕਾਨੇਰ ਦੇ ਸਰੇਵੜਿਆਂ ਨਾਲ ਗੋਸ਼ਟ

ਇਹ ਬਾਰਤਾ ਕਹੀ ਅਤੇ ਜਦ ਦੋਇ ਬਰਸ ਅਤੇ ਸਤ ਮਹੀਨੇ ਪੂਰੇ ਹੋਇ ਗਏ ਤਾਂ ਸਾਲਸਰਾਇ ਦੀ ਦੇਹ ਛੁਟੀ ਅਰ ਸ੍ਰੀ ਗੁਰੂ ਨਾਨਕ ਜੀ ਨੇ ਅਧਰਕੇ ਗੁਲਾਮ ਨੂੰ ਮੰਜੀ ਤੇ ਬਹਾਇਆ ਅਤੇ ਆਪ ਵਿਦਾ ਲੀਤੀ ਅਰ ਓਥੋਂ ਬਾਬਾ ਤੇ ਮਰਦਾਨਾ ਬੀਕਾਨੇਰ ਨੂੰ ਗਏ। ਤਾਂ ਅਗੇ ਸਰੇਵੜੇ ਉਥੋਂ ਦੇ ਪੂਜ ਸਨ। ਅਰ ਰਾਜਾ ਜੋ ਉਥੋਂ ਦਾ ਸੀ ਸੋ ਸਰੇਵੜਿਆਂ ਦਾ ਸਿਖ ਸੀ। ਤਾਂ ਬਾਬੇ ਕਹਿਆ, ਤੁਸੀਂ ਜੋ ਇਸ਼ਨਾਨ ਨਹੀਂ ਕਰਦੇ ਇਸ ਦਾ ਕੀ ਕਾਰਣ ਹੈ ਕਯੋਂਕਿ ਜੀਵਦਿਆਂ ਅਰ ਮੁਇਆਂ ਨੂੰ ਪਵਿਤਰ ਕਰਨ ਵਾਲਾ ਹੈ। ਤਾਂ ਉਨਾਂ ਕਹਿਆ ਕਿ ਜਲਦੇ ਇਸ਼ਨਾਨ ਕਰਕੇ ਜੀਵ ਮਰਦੇ ਹਨ। ਅਰ ਅਗਣ ਬਾਲਣ ਕਰ ਕੇ ਭੀ ਜੀਵ ਮਰਦੇ ਹਨ ਤਾਂ ਬਚਨ ਹੋਇਆ ਜੀਆਂ ਕੇ ਜੀਵਾਲਣ ਅਰ ਮਾਰਨ ਵਾਲਾ ਈਸਰ ਹੈ। ਅਰ ਜਿਸ ਕੋ ਉਹ ਮਾਰਤਾ ਹੈ ਤਾਂ ਉਹ ਜੀਵਾਲ ਕੋਈ ਨਹੀਂ ਸਕਤਾ ਅਰ ਜਿਸ ਕਉ ਜੀਵਾਲਤਾ ਹੈ ਤਿਸ ਕਿਉਂ ਮਾਰ ਕੋਈ ਨਹੀਂ ਸਕਤਾ। ਤਾਂ ਬਾਬੇ ਜੀ ਸਲੋਕ ਕਹਿਆ :-

ਸਿਰੁ ਖੋਹਾਇ ਪੀਅਹਿ ਮਲਵਾਣੀ ਜੂਠਾ ਮੰਗਿ ਮੰਗਿ ਖਾਹੀ॥

(ਸਲੋਕ ਮਹਲਾ ੧ ॥ ਵਾਰ ਮਾਝ ॥ ੨੬ (੧੪੯))

ਸੋ ਜਦ ਇਹ ਬਚਨ ਬਾਬੇ ਕਹੇ, ਤਾਂ ਹੋਰ ਸਰੇਵੜੇ ਉਠ ਗਏ। ਅਰ ਇਕ ਸਰੇਵੜਾ ਚਰਨਾਂ ਤੇ ਡਿਗ ਪਿਆ। ਅਰ ਕਿਹਾ, ਕਿ ਜੀ ਮੈਂ ਇਸਨਾਨ ਭੀ ਕਰਾਂਗਾ ਤੇ ਈ...

ਮੰਨਾਗਾ ਅਰ ਸਿਖਾਂ ਦੀ ਟਹਿਲ ਭੀ ਕਰਾਂਗਾ। ਪਰ ਬਾਹਰ ਭੇਖ ਉਨਾਂ ਦਾ ਰਖਾਂਗਾ ਤਾਂ ਬਚਨ ਹੋਇਆ ਕਿ ਜੇ ਭੇਖ ਉਹਨਾਂ ਦਾ ਝੂਠਾ ਜਾਣੇਗਾ ਅਤੇ ਈਸਰ ਦੇ ਚਰਨਾਂ ਦਾ ਧਿਆਨ ਕਰੇਂਗਾ, ਤਾਂ ਤੇਰਾ ਭੀ ਉਧਾਰ ਹੋਵੇਗਾ।

## ਦੀਪਾਲਪੁਰ ਜਾਣਾ

ਤਾਂ ਬਾਬਾ ਓਥੇ ਉਪਦੇਸ ਦੇ ਕੇ ਦਪਾਲਪੁਰ ਨੂੰ ਆਇਆ ਅਰ ਓਥੇ ਇਕ ਸਨਿਆਸੀ ਰਹਿੰਦਾ ਸੀ। ਸੋ ਜੇ ਲੋਕਾਂ ਨੂੰ ਓਹ ਵਰ ਸਰਾਪ ਦੇਵੇ ਤਾਂ ਉਨਾਂ ਲੋਕਾਂ ਨੂੰ ਓਹ ਲਗ ਜਾਵੇ। ਤਾਂ ਬਾਬਾ ਜੀ ਓਥੇ ਉਤਰੇ ਅਰ ਸਨਿਆਸੀ ਪਾਸ ਆ ਡੇਰਾ ਕੀਤਾ। ਅਤੇ ਉਸ ਨੂੰ ਪੁਛਿਆ ਕਿ ਸਨਿਆਸ ਦਾ ਧਰਮ ਕਿਆ ਹੈ। ਤਾਂ ਉਸ ਕਹਿਆ, ਘਰ ਬਾਰ ਛਡਣਾ ਅਰ ਸਰੀਰ ਦੇ ਰਸ ਛਡਣੇ ਅਰ ਤਪ ਕਰਨਾ। ਸੋ ਏਹੀ ਸਨਿਆਸ ਹੈ। ਬਾਬਾ ਬੋਲਿਆ ਜਬ ਰਿਦੇ ਕੀਆਂ ਵਾਸਨਾਂ ਖੈ ਹੋਵੈ ਤਉ ਸਨਿਆਸੀ ਹੋਤਾ ਹੈ। ਤਾਂ ਉਸ ਕਹਿਆ ਤੁਸੀਂ ਕਉਨ ਹੋ। ਤਾਂ ਬਾਬੇ ਕਹਿਆ, ਅਸੀਂ ਉਦਾਸੀ ਹਾਂ। ਤਾਂ ਉਸ ਕਹਿਆ, ਉਦਾਸ ਦਾ ਕੀ ਧਰਮ ਹੈ ਤਾਂ ਬਾਬੇ ਕਹਿਆ ਜਗਤ ਦੀ ਵਰਤਨ ਸਭ ਰਖਣੀ ਅਰ ਅਪਣੀ ਨਾ ਜਾਨਣੀ ਅਰ ਵਾਹਿਗੁਰੂ ਜੀ ਦੀ ਜਾਨਣੀ, ਅਰ ਜਗਿਯਾਸਾ ਸਦਾ ਵਾਹਿਗੁਰੂ ਦੀ ਰੱਖਣੀ। ਅਰ ਜੇ ਜਗਿਯਾਸੀ ਏਕਲਾ ਹੋਤਾ ਹੈ ਤਾਂ ਉਸ ਕਾ ਨਾਮ ਸਿੱਖ ਹੋਤਾ ਹੈ ਅਰ ਸਦਾ ਪਰਮੇਸਰ ਨਾਲ ਜੁੜਿਆ ਰਹਿਤਾ ਹੈ। ਅਰ ਜੇ ਦੋਇ ਹੋਤੇ ਹੈਂ ਤੋ ਆਪਸ ਮੇਂ ਓਹ ਚਰਚਾ ਕਰਤੇ ਹੈਂ। ਸੋ ਤਿਸ ਕਾ ਨਾਮ ਸਾਧ ਸੰਗਤ ਹੋਤਾ ਹੈ ਅਤੇ ਜੇ ਤੀਨ ਚਾਰ ਇਕਠੇ ਹੋਤੇ ਹੈਂ ਤੇ ਪਰਮੇਸਰ ਕੀ ਕਥਾ ਅਰ ਕੀਰਤਨ ਹੋਤਾ ਹੈ ਤਾਂ ਓਹ ਗੁਰਮੁਖ ਗੁਰੂ ਕਾ ਰੂਪ ਹੋਤੇ ਹੈਂ। ਪਰ ਸਨਿਆਸੀ ਏਕਲਾ ਹੀ ਭਲਾ ਹੈ ਅਤੇ ਜੇ ਦੂਸਰਾ ਉਸ ਕਾ ਸਾਥ ਕੋਈ ਹੋਤਾ ਹੈ ਤਾਂ ਓਹ ਗ੍ਰਹਸਤੀ ਕਹੀਦਾ ਹੈ। ਅਰ ਸਦਾ ਬ੍ਰਤੀਆਂ ਕੇ ਘਰਾਂ ਕੋ ਸੋਧਤਾ ਹੈ। ਅਰ ਜੇ ਤੀਨ ਚਾਰ ਹੋਤੇ ਹੈਂ ਤੇ ਕੁਟੰਬੀ ਹੋਤੇ ਹੈਂ। ਸੋ ਖਾਵਨ ਅਰ ਪੀਵਨ ਕਰ ਪਰਮੇਸਰ ਭੁੱਲ ਜਾਂਦਾ ਹੈ। ਤਾਂ ਉਸ ਸਨਿਆਸੀ ਨੇ ਬਚਨ ਸੁਣ ਕਰ ਚਰਨਾਂ ਤੇ ਮਥਾ ਟੇਕਿਆ।

## ਤਲਵੰਡੀ ਆਉਣਾ

ਤਾਂ ਉਥੇ ਸਤਿਨਾਮ ਦਾ ਮੰਤ੍ਰ ਦੇ ਕੇ ਬਾਬਾ ਜੀ ਤਲਵੰਡੀ ਕੇ ਬਨ ਵਿਚ ਆਇ ਬੈਠੇ। ਤਾਂ ਮਰਦਾਨੇ ਆਖਿਆ, ਜੀ ਮੈਂ ਘਰ ਦੇ ਲੋਕਾਂ ਨੂੰ ਮਿਲ ਆਵਾਂ। ਤਾਂ ਬਚਨ ਹੋਇਆ, ਹੇ ਮਰਦਾਨਿਆ ਅਜੇ ਤੇਰਾ ਮੋਹ ਤੁਟਾ ਨਹੀਂ। ਤਾਂ ਮਰਦਾਨੇ ਆਖਿਆ, ਜੀ ਤੁਸਾਡੀ ਕਿਰਪਾ ਕਰ ਕੇ ਸਨੇ ਸਨੇ ਮੋਹ ਤੁਟ ਜਾਵੇਗਾ। ਤਾਂ ਬਚਨ ਹੋਇਆ ਮਰਦਾਨਿਆ ਜਾਇ ਪਰ ਸਾਡੇ ਘਰ ਖਬਰ ਨਾ ਕਰੇਂ। ਜੋ ਬਾਬਾ ਬਾਹਰ ਆਇਆ ਹੈ। ਤਾਂ ਮਰਦਾਨੇ ਆਇ ਕਹਯਾ ਜੀ, ਜੇ ਮੇਰੇ ਪਾਸ ਭੀ ਕੁਛ ਹੋਵੈ, ਤਾਂ ਮੈਂ ਉਨਾਂ ਨੂੰ ਖਰਚੀ ਦੇਵਾਂ। ਤਾਂ ਬਾਬੇ ਆਖਿਆ, ਕਿ ਉਨਾਂ ਦੀ ਭੀ ਅਤੇ ਤੇਰੀ ਭੀ ਵਾਹਗੁਰੂ ਪ੍ਰਤਪਾਲਾ ਕਰਦਾ ਹੈ। ਤਾਂ ਉਸ ਆਖਿਆ ਜੀ ਫਿਰ ਭੀ ਮੇਰੇ ਪਾਸ ਕੁਝ ਹੋਵੇ। ਤਾਂ ਬਚਨ ਹੋਇਆ ਕਿ ਮੁਠ ਰੋੜਾਂ ਦੀ ਪਲੇ ਬੰਨ ਕੇ ਲੈ ਜਾ ਤਾਂ ਮਰਦਾਨੇ ਰੋੜਾਂ ਦੀ ਮੁਠ ਪੱਲੇ ਬੰਨ ਲਈ ਸੋ ਜਬ ਗਇਆ ਅਪਨੇ ਘਰ ਤਾਂ ਸਾਰੇ ਘਰ ਦੇ ਆਇ ਮਿਲੇ ਅਤੇ ਜਦ ਪਲਾ ਖੋਲੇ ਤਾਂ ਓਹ ਰੋੜ ਸੁਇਨੇ ਦੇ ਹੋਏ ਆਏ। ਸੋ ਓਹ ਆਪਣੇ ਘਰ ਦਿਤੇ ਤਾਂ ਕਾਲੂ ਸੁਣਿਆ ਕਿ ਮਰਦਾਨਾ ਆਇਆ ਹੈ। ਤਾਂ ਮਨ ਵਿਚ ਵਿਚਾਰਿਆ ਕੇ ਬਾਬਾ ਭੀ ਆਇਆ ਹੋਵੈਗਾ ਤਾਂ ਫੇਰ ਮਨ ਵਿਚ

ਵਿਚਾਰਿਆ ਕਿ ਮਰਦਾਨੇ ਦੇ ਘਰ ਪੁੱਛਣ ਚਲੀਏ। ਸੋ ਇਹ ਵਿਚਾਰ ਕੇ ਮਰਦਾਨੇ ਦੇ ਘਰ ਆਇਆ ਅਰ ਮਰਦਾਨੇ ਪਾਸੋਂ ਪੁਛਿਆ ਤਾਂ ਮਰਦਾਨੇ ਕਹਿਆ ਬਾਬਾ ਜੀ ਹਿਸ ਦੇਸ ਆਏ ਹਨ ਪਰ ਕਿਆ ਜਾਣੀਏ ਕਿਧਰ ਗਏ ਹਨ। ਤਾਂ ਕਾਲੂ ਆਖਿਆ ਹੇ ਮਰਦਾਨਿਆ ਜੇ ਆਪ ਜਾਵੇਂ ਤਾਂ ਮੈਨੂੰ ਵੀ ਲਈ ਚਲੀਂ। ਤਾਂ ਉਸ ਆਖਿਆ, ਕਿ ਗੁਰੂ ਨਾਨਕ ਜੀ ਕਿਆ ਜਾਣੀਐ ਕਿਥੇ ਹੋਵਣਗੇ। ਪਰ ਤਿਥੋਂ ਦੀ ਖਬਰ ਲੈ ਕਰ ਬਾਲਾ ਸੰਧੂ ਆਵੈਗਾ ਤਾਂ ਕਾਲੂ ਫੇਰ ਘਰ ਆਇਆ ਅਤੇ ਫਿਰ ਤੁਰਦਿਆਂ ਹੋਇਆਂ ਮਰਦਾਨੇ ਕਹਿਆ, ਕਿ ਬਾਬੇ ਕਹਿਆ ਹੈ ਜੋ ਏਹ ਉਪਦੇਸ਼ ਸਾਡੇ ਘਰ ਦੇਣਾ ਜਾਇਕੇ ਕਿ ਜੈਸੇ ਸ੍ਰੀ ਕ੍ਰਿਸ਼ਨ ਨੇ ਨੰਦ ਆਦਿਕ ਗੋਪੀਆਂ ਨੂੰ ਵਿਛੋੜਾ ਦੇਇ ਕੇ ਅਤੇ ਫੇਰ ਗਿਆਨ ਦ੍ਰਿੜਾਇਆ ਸੀ ਤੈਸੇ ਤੁਸਾਂ ਨੂੰ ਵਿਛੋੜਿਆ ਹੈ ਸੋ ਫੇਰ ਗਿਆਨ ਆਨ ਦ੍ਰਿੜਾਵੇਂਗਾ ਅਰ ਦੁਇ ਦਿਸਾ ਦੀ ਉਦਾਸੀ ਕਰ ਆਏ ਹਾਂ ਅਤੇ ਦੁਇ ਦਿਸਾ ਦੀ ਰਹਿੰਦੀ ਹੈ। ਤਾਂ ਕਾਲੂ ਸੁਣ ਕੇ ਮਥਾ ਟੇਕਿਆ। ਅਰ ਕਹਿਆ, ਕਿ ਜੋ ਕੁਛ ਓਹ ਕਰਨਗੇ ਸੋ ਹਮਰੇ ਭਲੇ ਦੀ ਗਲ ਹੀ ਕਰਨਗੇ। ਤਾਂ ਕਾਲੂ ਵਿਦਾ ਹੋਯਾ ਅਰ ਬਾਲਾ ਤੇ ਮਰਦਾਨਾ ਉਥੋਂ ਤੁਰੇ ਅਰ ਬਾਬੇ ਨੂੰ ਦੋਹਾਂ ਆਇ ਮਥਾ ਟੇਕਿਆ। ਤਾਂ ਬਚਨ ਹੋਇਆ ਬਾਲਿਆ ਤੂੰ ਸਾਡੇ ਨਾਲ ਚਲੇਂਗਾ ਕੇ ਘਰ ਜਾਵੇਂਗਾ। ਤਾਂ ਬਾਬੇ ਨੂੰ ਬਾਲੇ ਕਹਿਯਾ ਜੀ, ਮੈਂ ਅੱਗੇ ਹੀ ਭੁਲਾ ਹਾਂ ਜੋ ਮੈਂ ਤੁਸਾਡੇ ਨਾਲ ਨਹੀਂ ਗਿਆ।

## ਲਾਹੌਰ ਤੇ ਸ਼ਾਹਦਰੇ ਜਾਣਾ

....ਤਾਂ ਬਚਨ ਹੋਇਆ ਬਾਲਿਆ ਚਲ ਉਤਰ ਦਿਸਾ ਦੀ ਉਦਾਸੀ ਕਰ ਆਈਏ। ਤਾਂ ਬਾਲਾ ਅਤੇ ਮਰਦਾਨਾ ਬਾਬੇ ਨਾਲ ਦੋਵੇਂ ਚਲੇ। ਸੋ ਜਾਂ ਲਾਹੌਰ ਆਏ ਤਾਂ ਕਸਾਇ ਪੁਰ ਦੇ ਵਿਚ ਆਇ ਖੜੇ ਹੋਇ। ਤਾਂ ਸਵਾ ਪਹਿਰ ਦਿਨ ਚੜੇ ਤੀਕਰ ਗਊ ਵਧ ਹੁੰਦਾ ਸੀ ਤਾਂ ਬਚਨ ਹੋਇਆ :–

ਲਾਹੌਰੁ ਸਹਰੁ ਜਹਰੁ ਕਹਰੁ ਸਵਾ ਪਹਰੁ

(ਸਲੋਕ ਵਾਰਾਂ ਤੇ ਵਧੀਕ ਮਹਲਾ ੧ ॥ ੨੭॥ (੧੪੧੨))

ਬਚਨ ਹੋਇਆ ਭਾਈ ਬਾਲਿਆ ਤੇ ਮਰਦਾਨਿਆਂ ਅਸੀਂ ਲਊ ਦੀ ਨਗਰੀਂ ਜਾਣ ਕੇ ਏਥੇ ਆਏ ਸਾਂ ਪਰ ਇਥੇ ਮਲੇਛਾਂ ਦਾ ਜੋ ਰਾਜ ਹੈ ਇਸ ਵਾਸਤੇ ਸਵਾ ਪਹਿਰ ਤੀਕਰ ਜਹਰ ਕਹਰ ਵਸਦਾ ਰਹਿਆ ਹੈ ਸੋ ਅਸੀਂ ਦਸਵਾਂ ਅਵਤਾਰ ਧਾਰ ਕੇ ਮਲੇਛਾਂ ਦਾ ਨਾਸ ਕਰਾਂਗੇ ਅਤੇ ਤਦ ਧਰਮ ਦਾ ਰਾਜ ਕਰਾਂਗੇ ਸੋ ਅਬ ਚਲੋ ਰਾਵੀਓ ਪਾਰ ਸ਼ਹਦਰੇ ਚਲ ਰਹੀਏ ਤਬ ਬਾਬਾ ਅਤੇ ਬਾਲਾ ਅਤੇ ਮਰਦਾਨਾ ਰਾਵੀਓਂ ਪਾਰ ਜਾਇ ਰਹੇ।

## ਏਮਨਾਬਾਦ ਜਾਣਾ

ਅਤੇ ਉਥੋਂ ਉਠ ਕੇ ਜਿਥੇ ਏਮਨਾਵਾਦ ਹੈ। ਅਰ ਓਥੇ ਪਠਾਣਾਂ ਦਾ ਕਿਲਾ ਸੀ ਅਰ ਜਿਥੇ ਬਾਬੇ ਦੀ ਰੋੜੀ ਹੈ। ਤਿਥੇ ਲਾਲੋ ਤਿਖਾਣ ਰਹਿੰਦਾ ਸੀ। ਅਰ ਓਹ ਦਿਨੇ ਨਗਰੀ ਵਿਚ ਕਿਰਤ ਕਰ ਆਵਦਾ ਸੀ ਅਤੇ ਰਾਤੀ ਉਥੇ ਆਇ ਸੌਂਦਾ ਸੀ। ਤਾਂ ਬਾਬੇ ਜੀ ਨੇ ਉਥੇ ਹੀ ਆਸਨ ਕੀਤਾ ਤਾਂ ਮਰਦਾਨੇ ਨੂੰ ਕਹਿਆ, ਮਰਦਾਨਿਆ ਰਬਾਬ ਵਜਾਇ ਅਤੇ ਸਬਦੁ ਗਾਉ। ਤਾਂ ਮਰਦਾਨਾ ਲਗਾ ਸ਼ਬਦ ਗਾਵਣ। ਸੋ ਜਦ ਸਬਦ ਗਾਂਵਦਿਆਂ ਤੀਸਰਾ ਪਹਿਰ ਹੋਇਆ ਤਾਂ ਮਰਦਾਨੇ ਆਖਿਆ ਜੀ ਮੈਂ ਖੁਧਿਆ ਕਰਕੇ ਵਿਆਕੁਲ ਹੋਇਆ ਹਾਂ। ਤਾਂ ਹੁਕਮੁ ਹੋਇਆ ਸਹਰ ਚਿਤਾ

ਲਿਆਉ। ਤਾਂ ਮਰਦਾਨਾ ਇਕ ਬਜਾਰ ਗਿਆ ਅਤੇ ਦੂਸਰੇ ਜਾਇ ਨਿਕਲਿਆ ਅਰ ਸਭ ਸੇ ਕਉਂ ਕਰਤਾਰ ਕਰਤਾਰ ਕਹਿੰਦਾ ਫਿਰੇ ਪਰ ਕਿਸੇ ਭੀ ਭਿਛਿਆ ਨਾ ਪਾਈ। ਤਾਂ ਫਿਰ ਥੱਕ ਕੇ ਮਰਦਾਨਾ ਮੁੜ ਆਇਆ ਬਾਬੇ ਜੀ ਦੇ ਪਾਸੇ। ਅਰ ਆਨ ਕੇ ਕਹਿਆ ਜੀ ਪਰਮੇਸਰ ਦਾ ਨਾਮ ਕੋਈ ਨਹੀਂ ਮੰਨਦਾ ਅਰ ਇਕ ਪਠਾਨ ਕੈੜੀ ਨੇ ਸਗੋਂ ਮੈਨੂੰ ਧੱਕਾ ਦੇਇ ਕੇ ਸੁਟ ਘੱਤਿਆ ਹੈ। ਇਹ ਬਾਬੇ ਨੂੰ ਕਹਿੰਦਾ ਸੀ, ਪਿਆ ਜਿ ਇਤਨੈ ਚਿਰ ਨੂੰ ਸਹਿਰੋਂ ਕਿਰਤ ਕਰ ਕੇ ਭਾਈ ਲਾਲੋ ਆਇਆ ਅਰ ਭੁੰਨੇ ਹੋਏ ਦਾਣੇ ਬਾਬਾ ਜੀ ਦੇ ਅਗੇ ਆਣ ਰਖੇ। ਤਾਂ ਬਾਬੇ ਬਚਨ ਕੀਤਾ ਭਾਈ ਬਾਲਿਆ ਅਧੇ ਦਾਣੇ ਤੂ ਲੈ ਅੱਧੇ ਮਰਦਾਨੇ ਨੂੰ ਦੇਹ ਅਤੇ ਫਿਰ ਬਾਬਾ ਜੀ ਨੇ ਰਾਗੁ ਤਿਲੰਗ ਵਿਚ ਸਬਦ ਉਚਾਰਿਆ :-

ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ॥

(ਤਿਲੰਗ ਮਹਲਾ ੧ ॥ ੫॥ (੭੨੨))

ਅਰ ਲਾਲੋ ਨੂੰ ਕਹਿਆ ਕਿ ਚਾਰ ਕੋਹ ਇਥੋਂ ਤਲਾਵ ਹੈ ਸੋ ਤੂੰ ਸਭ ਪਦਾਰਥ ਆਪਣੇ ਲੈ ਕਰ ਓਥੇ ਜਾਇ ਰਹਿ, ਕਯੋਂ ਜੁ ਰਾਤ ਨੂੰ ਇਥੇ ਬਾਬਰ ਨੇ ਆਉਣਾ ਹੈ ਅਰ ਵਡਾ ਕਸ਼ਟ ਲੋਕਾਂ ਨੂੰ ਹੋਣਾ ਹੈ। ਤਾਂ ਲਾਲੋ ਆਪ ਭੀ ਅਰ ਹੋਰ ਭੀ ਹਮਸਾਇਆਂ ਨੂੰ ਨਾਲ ਲੈ ਕੇ ਓਥੇ ਜਾਇ ਰਹਿਆ। ਤਾਂ ਰਾਤ ਨੂੰ ਪੰਜਾਹ ਕੋਹਾਂ ਤੋਂ ਬਾਹਰ ਆਇ ਪਇਆ। ਸੋ ਥੋੜੀ ਜਿਹੀ ਲੜਾਈ ਹੋਈ ਅਰ ਕਿਲਾ ਮਾਰ ਲਿਤਾ। ਅਰ ਪਠਾਨ ਕਤਲ ਕਰ ਦਿਤੇ। ਤਾਂ ਸਿਖਾਂ ਨੇ ਭਾਈ ਮਨੀ ਸਿੰਘ ਜੀ ਪਾਸ ਪ੍ਰਸ਼ਣ ਕੀਤਾ ਜੁ ਖਾਲਸਾ ਤਾਂ ਸਤਾਰਾਂ ਸੈ ਪੰਜਾਹ ਸੰਮਤ ਅਰ ੧੭੪੬ ਵਰਤਿਆ ਹੈ ਤਾਂ ਭਾਈ ਕਹਿਆ ਚਾਲੀ ਬਰਸ ਖਾਲਸਾ ਅਗੇ ਹੀ ਵਰਤਾਇਆ ਹੈ ਪਰ ਤੇਜ ਇਨਾਂ ਦਾ ੧੭੯੭ ਸਤਾਰਾਂ ਸੌ ਸਤਾਨਵੇਂ ਹੀ ਮੈਂ ਹੋਵੈਗਾ। ਅਰ ਫਿਰ ਸਬਦ ਹੋਇਆ :-

ਜਿਨ ਸਿਰਿ ਸੋਹਨਿ ਪਟੀਆ ਮਾਂਗੀ ਪਾਇ ਸੰਧੂਰੁ॥

(ਆਸਾ ਮਹਲਾ ੧ ॥ ਅਸਟਪਦੀਆ॥ ੧ (੪੧੭))

....ਸੋ ਜਿਵੇਂ ਵਾਹਿਗੁਰੂ ਨੂੰ ਭਵੀਦਾ ਹੈ ਹੁੰਦਾ ਹੈ ਮਨੁਖ ਦੇ ਹੱਥ ਕੀ ਹੈ ਸੋ ਜਦ ਅੰਮ੍ਰਿਤ ਮਰਦਾਨੇ ਨੇ ਬਾਬੇ ਦੇ ਅਗੇ ਇਹ ਸਬਦ ਗਾਵਿਆ ਤਾਂ ਬਾਬੇ ਨੇ ਇਕ ਹੋਰ ਸਬਦ ਉਚਾਰਿਆ :-

ਕਹਾ ਸੁ ਖੇਲ ਤਬੇਲਾ ਘੋੜੇ ਕਹਾ ਭੇਰੀ ਸਹਨਾਈ॥

(ਆਸਾ ਮਹਲਾ ੧ ਅਸਟਪਦੀਆ ॥ ੨॥ (੪੧੭))

ਜਾਂ ਇਹ ਬਚਨ ਬਾਬੇ ਕਹਿਆ ਤਾਂ ਇਕ ਮੁਗਲ ਘੋੜਿਆਂ ਦੇ ਦਾਣੇ ਦੇ ਪੀਹਣ ਵਾਸਤੇ ਵਗਾਰੀ ਫੜਦਾ ਫਿਰਦਾ ਸੀ। ਅਰ ਤਿਸ ਨੂੰ ਵਗਾਰੀ ਕੋਈ ਹਥ ਨਹੀਂ ਸੀ ਆਇਆ। ਤਾਂ ਉਹ ਬਾਬੇ ਅਤੇ ਮਰਦਾਨੇ ਨੂੰ ਫੜ ਕੇ ਲੈ ਗਿਆ ਅਰ ਦੋਹਾਂ ਅਗੇ ਚਕੀਆਂ ਦਾਣਾ ਪੀਹਣ ਵਾਸਤੇ ਦਿਤੀਆਂ। ਤਾਂ ਮਰਦਾਨਾ ਸ਼ਬਦ ਗਾਵੇਂ ਅਰ ਬਾਬਾ ਜੀ ਸਮਾਧ ਲਗਾਇ ਕਰ ਬੈਠ ਰਹੇ ਅਰ ਚੱਕੀਆਂ ਆਪੇ ਪਈਆ ਫਿਰਨ। ਤਾਂ ਲੋਕਾਂ ਨੇ ਬਾਬਰ ਨੂੰ ਖਬਰ ਜਾਇ ਕਰੀ ਜੋ ਦੋਇ ਫਕੀਰ ਵਿਗਾਰੀ ਪਕੜੇ ਗਏ ਹਨ ਅਰ ਤਿੰਨਾਂ ਨੂੰ ਦਾਨਾ ਦਲਣ ਵਾਸਤੇ ਚੱਕੀਆਂ ਮਿਲੀਆਂ ਸਨ ਸੋ ਓਹ ਤਾ ਚੁਪ ਕਰ ਕੇ ਬੈਠ ਰਹੇ ਹਨ ਅਰ ਉਨਾਂ ਦੀਆਂ ਚੱਕੀਆਂ ਆਪੇ ਪਈਆਂ ਫਿਰਦੀਆਂ ਹਨ। ਤਾਂ ਬਾਬਰ ਇਕੱਲਾ ਵਜ਼ੀਰ ਨੂੰ ਨਾਲ ਲੇਇ ਕੇ ਬਾਬੇ ਜੀ ਦੀ ਚਰਨੀ ਆਇ ਲਗਾ। ਤਾਂ ਉਸ ਪੁੱਛਿਆ ਏ ਫਕੀਰ ਚੱਕੀਆਂ ਆਪੇ ਕਿਉਂ ਕਰ ਫਿਰਦੀਆਂ ਹਨ। ਤਾਂ ਬਾਬੇ

ਕਹਿਆ ਬਾਬਰ ਜੀਅ ਦੀ ਚੱਕੀ ਕਿਆ ਦੇਖਦਾ ਹੈਂ ਤੂੰ ਈਸਰ ਦੀ ਚੱਕੀ ਫਿਰਦੀ ਦੇਖ ਜੋ ਅਕਾਸ ਜਿਸਦਾ ਉਪਰਲਾ ਪੁੜ ਹੈ ਅਰ ਪ੍ਰਿਥਵੀ ਜਿਸਦਾ ਹੇਠਲਾ ਪੁੜ ਹੈ ਅਰ ਸੂਰਜ ਚੰਦ੍ਰਮਾ ਚੱਕੀ ਦੇ ਦਸਤੇ ਹਨ ਅਰ ਜੀਅ ਜੰਤ ਸਭ ਦਾਣੇ ਹਨ ਅਰ ਸਾਧ ਸੰਗ ਕਿਲੀ ਹੈ। ਸੋ ਸਰਬ ਜੀਆਂ ਦੀ ਆਰਜਾ ਚੰਦ੍ਰਮਾਂ ਪਿਆ ਖਾਂਦਾ ਹੈ ਤਾਂ ਤੇ ਜੋ ਸਾਧ ਸੰਗਤ ਦੀ ਸਰਨ ਪਏ ਹਨ ਤਿੰਨਾਂ ਦੀ ਆਰਜਾ ਸਫਲ ਹੋਈ ਹੈ। ਤਾਂ ਬਾਬਰ ਚਰਨਾਂ ਪਰ ਗਿਰ ਪਇਆ ਅਰ ਅਗੇ ਆਣ ਭੇਟ ਰੱਖੀ ਅਰ ਕਹਿਆ ਕਿ ਮੇਰੀ ਭੇਟ ਅੰਗੀਕਾਰ ਕਰੀਏ। ਜੋ ਮੈਨੂੰ ਅਟਲ ਰਾਜ ਮਿਲੇ। ਤਾਂ ਮਰਦਾਨੇ ਆਖਿਆ ਬਾਬਾ ਜੀ ਪਦਾਰਥਾਂ ਨੂੰ ਹਥ ਨਹੀਂ ਲਾਂਵਦਾ। ਪਰ ਤੂੰ ਮੇਰੇ ਵਾਸਤੇ ਸਤ ਮੁੱਠੀਆਂ ਸੁੱਖੇ ਦੀਆਂ ਲਿਆਇ ਦੇਹ ਸੋ ਮੈਂ ਤੈਨੂੰ ਸੱਤਾਂ ਪੀੜੀਆਂ ਦਾ ਰਾਜ ਲੈ ਦੇਵਾਂਗਾ। ਤਾਂ ਬਾਬਰ ਫਿਰ ਬੇਨਤੀ ਕੀਤੀ ਜੀ ਗਰੀਬ ਨਿਵਾਜ ਕੋਈ ਕਤਰਾ ਭੰਗ ਦਾ ਤਾਂ ਤੁਸੀਂ ਪੀ ਲਵੋ। ਤਾਂ ਬਾਬਾ ਜੀ ਨੇ ਰਾਗ ਤਿਲੰਗ ਵਿਚ ਸ਼ਬਦ ਉਚਾਰਿਆ :-

ਭਉ ਤੇਰਾ ਭਾਂਗ ਖਲੜੀ ਮੇਰਾ ਚੀਤੁ॥

(ਤਿਲੰਗ ਮਹਲਾ ੧ ਘਰ ੨ ॥ ੨੧॥ (੭੨੧))

ਤਾਂ ਜਦ ਬਾਬਰ ਨੇ ਇਹ ਬਚਨ ਸੁਣੇ ਤਾਂ ਚਰਨਾਂ ਤੇ ਡਿਗ ਪਇਆ ਅਰ ਬੇਨਤੀ ਕੀਤੀ ਕਿ ਮੁਝੇ ਕੁਛ ਉਪਦੇਸ ਕਰੋ। ਤਾਂ ਬਚਨ ਹੋਇਆ, ਧਰਮ ਦਾ ਨਿਆਉਂ ਕਰਨਾ, ਅਰ ਬਜੁਰਗਾਂ ਦੀ ਖਿਜਮਤ ਕਰਨੀ, ਅਰ ਗਰੀਬਾਂ ਨਾਲ ਵੰਡ ਖਾਣਾ, ਅਰ ਖੁਦਾਇ ਦੀ ਬੰਦਗੀ ਕਰਨੀ, ਤਾਂ ਤੁਸਾਡਾ ਰਾਜ ਥਿਰ ਰਹੇਗਾ ਅਰ ਜਉਲਗ ਉਪਦੇਸ ਤੁਹਾਨੂੰ ਚਿਤ ਰਹੇਗਾ ਤਉ ਲਉ ਮਨ ਤੁਸਾਡਾ ਸਾਂਤ ਰਹੇਗਾ ਅਰ ਹੋਰ ਏਹ ਬਾਤ ਕਰੋ ਕਿ ਜਿਤਨੀ ਬੰਦ ਹੈ ਸੋ ਸਭ ਛੱਡ ਦਿਉ ਅਰ ਸਿੱਧਾ ਦਿਲੀ ਕਉਂ ਚਲਿਆ ਜਾ ਅਰ ਜੋ ਕੋਈ ਰਸਤੇ ਵਿਚ ਮਿਲੇ ਉਸਨੂੰ ਰਯਤ ਕਰਕੇ ਵਸਾਉਦਾ ਜਾਹ। ਤੂੰ ਦਿਲੀ ਦੇ ਤਖਤ ਉਪਰ ਜਾਇ ਬੈਠੇਂਗਾ। ਅਤੇ ਏਹ ਉਪਦੇਸ ਸੁਣ ਕੇ ਮੱਥਾ ਟੇਕਿਆ ਅਰ ਵਿਦਿਆ ਹੋਇਆ ਅਰ ਭਾਈ ਬਾਲਾ ਜੋ ਲਾਲੋ ਨਾਲ ਪਹੁਚਾਵਨ ਗਿਆ ਸੀ ਤਾਂ ਫਿਰ ਭਾਈ ਬਾਲਾ ਅਰ ਲਾਲੋ ਦੋਹਾਂ ਆਇ ਮੱਥਾ ਟੇਕਿਆ। ਤਾਂ ਬਚਨ ਹੋਇਆ ਭਾਈ ਲਾਲੋ ਆਪਣੇ ਕਬੀਲੇ ਨੂੰ ਇਥੇ ਲਿਆਓ ਅਰ ਤੁਸਾਂ ਧਰਮ ਦੀ ਕਿਰਤ ਕਰਨੀ ਅਤੇ ਸ਼ਬਦ ਪੜਣਾ ਸੁਨਣਾ ਅਤੇ ਆਏ ਗਏ ਦੀ ਟਹਿਲ ਕਰਨੀ। ਤਾਂ ਬਾਬਰ ਉਥੋਂ ਕੂਚ ਕਰ ਕੇ ਲਾਹੌਰ ਨੂੰ ਗਇਆ।

## ਸਿਆਲਕੋਟ ਜਾਣਾ

ਅਰ ਬਾਬਾ ਜੀ ਅਰ ਬਾਲਾ ਅਰ ਮਰਦਾਨਾ ਭੀ ਤਿੰਨੇ ਸਿਆਲਕੋਟ ਨੂੰ ਗਏ। ਅਰ ਸਿਆਲਕੋਟ ਦੀ ਬੇਰੀ ਦੇ ਹੇਠ ਜਾਇ ਬੈਠੇ। ਤਾਂ ਗੁਰੂ ਨਾਨਕ ਜੀ ਮਰਦਾਨੇ ਨੂੰ ਇਕ ਟਕਾ ਦਿੱਤਾ ਅਤੇ ਕਹਿਆ ਮਰਦਾਨਿਆ ਇਕ ਪੈਸੇ ਦਾ ਝੂਠ ਖਰੀਦ ਲਿਆਉ ਅਤੇ ਇਕ ਪੈਸੇ ਦਾ ਸਚ ਲਿਆਉ ਤਾਂ ਮਰਦਾਨਾ ਟਕਾ ਲੈ ਕਰ ਸਾਰੇ ਬਜ਼ਾਰ ਨੂੰ ਟੋਲਦਾ ਟੋਲਦਾ ਮੂਲੇ ਦੀ ਹਟੀ ਆਇਆ ਅਤੇ ਮੂਲਾ ਧਰਮਸਾਲਾ ਰੋਜ ਇਕ ਵੇਲੇ ਜਾਂਦਾ ਸੀ ਅਰ ਸਬਦ ਸੁਣਦਾ ਸੀ ਸੋ ਉਸ ਨੇ ਟਕਾ ਲੈ ਕੇ ਆਪਣੇ ਪਾਸ ਰਖਿਆ ਅਤੇ ਕਾਗਦ ਪਰ ਲਿਖ ਦਿੱਤਾ, ਜੋ ਮਰਣ ਸਚ ਹੈ ਜੀਵਣ ਝੂਠ ਹੈ। ਸੋ ਜਦ ਬਾਬੇ ਨੇ ਕਾਗਦ ਡਿੱਠਾ ਤਾਂ ਬਾਬੇ ਨੇ ਆਖਿਆ ਹੇ ਮਰਦਾਨਿਆ ਜਿਸਨੇ ਮਰਣ ਸੱਚ ਜਾਤਾ ਹੈ ਅਰ ਜੀਵਣ ਝੂਠ ਜਾਤਾ ਹੈ ਚਲ ਤਿਸਦਾ ਦਰਸਨ ਕਰੀਏ। ਤਬ

ਬਾਬਾ ਜੀ ਤੇ ਮਰਦਾਨਾ ਅਰ ਭਾਈ ਬਾਲਾ ਭੀ ਤੂਏ ਮੂਲੇ ਦੀ ਹਟੀ ਆਇ ਬੈਠੇ। ਅਰ ਬਾਬੇ ਪੁਛਿਆ ਮੂਲਿਆ ਤੁਧ ਮਰਣ ਸਚ ਜਾਤਾ ਹੈ। ਤਾਂ ਉਹ ਕਹਯਾ ਜੀ ਮੈਂ ਸੁਣਿਆ ਹੋਇਆ ਹੈ। ਪਰ ਤੁਸਾਡੀ ਕ੍ਰਿਪਾ ਕਰਕੇ ਸਚ ਭੀ ਜਾਣਾਗਾ। ਤਾਂ ਬਚਨ ਹੋਇਆ ਤੈਨੂੰ ਦ੍ਰਿੜਾਈਐਗਾ। ਤਾਂ ਉਸ ਆਖਿਆ ਭਲਾ ਜੀ। ਸੋ ਫਿਰ ਮੂਲਾ ਭੀ ਹਟੀ ਲੁਟਾਇ ਕਰ ਬਾਬੇ ਨਾਲ ਤਿਆਰ ਹੋਇਆ। ਤਾਂ ਬਾਬਾ ਜੀ ਓਥੋਂ ਰਮਤੇ ਰਮਤੇ ਕਸ਼ਮੀਰ ਕੀ ਧਰਤੀ ਕਉਂ ਜਾਇ ਪ੍ਰਾਪਤ ਹੋਏ ਤਾਂ ਸੁਣ ਕੇ ਓਥੇ ਕਸ਼ਮੀਰ ਦੇ ਪੰਡਤ ਆਇ ਇਕੱਠੇ ਹੋਏ। ਤਾਂ ਬਾਬੇ ਕਹਿਆ ਤੁਸੀਂ ਕੀ ਕਰਮ ਕਰਦੇ ਹੋ। ਤਾਂ ਉਨਾਂ ਕਹਿਆ ਅਸੀਂ ਨਿੱਤ ਨਮਿਤ ਕਰਦੇ ਹਾਂ। ਤਾਂ ਬਾਬੇ ਕਹਿਆ ਜੋ ਤੁਸੀਂ ਨਾਮ ਜਪੋ ਤਾਂ ਤੁਸਾਡੇ ਕਰਮ ਪਵਿੱਤ੍ਰ ਹੋਣਗੇ ਅਰ ਜੇ ਤੁਸੀਂ ਨਾਮ ਨ ਜਪੋਗੇ ਤਾਂ ਤੁਸਾਡੇ ਕਰਮ ਨਹਿਫਲ ਹੋਵਣਗੇ। ਅਰ ਲੇਖੇ ਕੋਈ ਨ ਪਵੇਗਾ ਕਯੋਂਕਿ ਜਿਤਨੇ ਵੇਦ ਅਰ ਸ਼ਾਸਤ੍ਰ ਅਰ ਪੁਰਾਨ ਹੈਨ ਸੋ ਸਭਨਾਂ ਦਾ ਮਤ ਏਕ ਰਾਮ ਨਾਮ ਹੀ ਹੈ ਅਤੇ ਫਿਰ ਗੁਰੂ ਨਾਨਕ ਜੀ ਸ਼ਬਦ ਬੋਲਿਆ :-

ਕੋਈ ਪੜਤਾ ਸਹਸਾ ਕਿਰਤਾ ਕੋਈ ਪੜੈ ਪੁਰਾਨਾ॥
ਕੋਈ ਨਾਮੁ ਜਪੈ ਜਪ ਮਾਲੀ ਲਾਗੈ ਤਿਸੈ ਧਿਆਨਾ॥

(ਰਾਮਕਲੀ ਮਹਲਾ ੧ ॥ ਘਰ ੧॥ ੧॥ (੮੭੬))

ਤਾਂ ਉਨਾਂ ਪੰਡਤਾਂ ਕਹਿਆ ਕਿ ਨਾਮ ਤਾਂ ਉਸਕਾ ਜਪੀਤਾ ਹੈ ਜੇਹੜਾ ਆਪ ਤੋਂ ਭਿੰਨ ਹੋਂਦਾ ਹੈ। ਅਰ ਜੋ ਆਪਣਾ ਆਪ ਹੈ ਤਿਸ ਕਾ ਕਿਆ ਨਾਮ ਜਪਨਾ ਹੈ। ਤਬ ਬਾਬੇ ਕਹਿਆ ਕਿ ਜੈਸੀ ਆਰਸੀ ਕੋ ਜੰਗਾਲ ਚੜ ਜਾਤਾ ਹੈ ਸੋ ਜਬ ਉਸਕੋਂ ਸੁਧ ਕਰੀਤਾ ਹੈ। ਤਬ ਵਿਚੋਂ ਆਪਣਾ ਮੁਖ ਭਾਸਤਾ ਹੈ ਸੋ ਤੈਸੇ ਮਨ ਕੇ ਹਉਮੇ ਕੀ ਮੈਲ ਲਗੀ ਹੈ ਅਰ ਤਿਸ ਮੈਲ ਕਰ ਆਤਮਾ ਕਾ ਦਰਸਨ ਨਹੀਂ ਹੋਤਾ ਹੈ। ਸੋ ਏਹ ਬਾਤ ਸੁਣ ਕੇ ਸਭ ਬਾਬਾ ਜੀ ਕੇ ਚਰਨਾਂ ਪਰ ਡਿਗ ਪਏ। ਤਾਂ ਬਾਬਾ ਜੀ ਨੇ ਉਪਦੇਸ਼ ਕੀਤਾ ਜੋ ਧਰਮਸਾਲਾ ਬਨਵਾਣੀ ਅਰ ਆਏ ਗਏ ਦੀ ਟਹਲ ਕਰਨੀ ਅਤੇ ਨਾਮ ਜਪਣਾ ਅਰ ਸੰਤਾ ਦੀ ਟਹਲ ਕਰਨੀ। ਸੋ ਇਹ ਉਪਦੇਸ਼ ਕਰਕੇ ਬਾਬਾ ਜੀ ਓਥੋਂ ਤੁਰੇ।

## ਪਿਸ਼ੌਰ ਜਾਣਾ

ਅਰ ਰਮਤੇ ਰਮਤੇ ਬਾਬਾ ਜੀ ਪਿਸ਼ਉਰ ਕੋ ਆਏ। ਤਾਂ ਓਥੇ ਇਕ ਜੋਗੀ ਦਾ ਮਟ ਹੈ ਸੀ ਸੋ ਤਹਾਂ ਬਾਬਾ ਜੀ ਜਾਇ ਉਤਰੇ। ਤਾਂ ਜਯੋਂ ਜਯੋਂ ਲੋਕਾਂ ਨੇ ਸੁਣਿਆ ਕੇ ਬਾਬਾ ਜੀ ਇਥੇ ਆਏ ਹਨ ਤਾਂ ਸਭ ਜਿਤਨੇ ਪੀਰ ਅਰ ਫਕੀਰ ਹੈਸਨ ਸਭ ਬਾਬਾ ਜੀ ਦੇ ਦਰਸਨ ਵਾਸਤੇ ਆਏ। ਅਰ ਜੋਗੀ ਨੇ ਬਾਬਾ ਜੀ ਪਾਸੋਂ ਪੁਛਿਆ ਕਿ ਪਰਮੇਸਰ ਦੀ ਕਿਸ ਤਰਾਂ ਪ੍ਰਾਪਤੀ ਹੋਵੈ। ਤਾਂ ਬਾਬੇ ਕਹਿਆ, ਕਿ ਆਪਣਾ ਅੰਦਰ ਹੀ ਸੋਧੋ ਕਯੋਂ ਜੋ ਸਭ ਕਿਸੇ ਨੂੰ ਅੰਦਰੋਂ ਹੀ ਲਭਾ ਹੈ। ਤਾਂ ਉਨਾਂ ਕਹਯਾ ਅੰਦਰ ਆਪਣਾ ਕਿਸ ਤਰਾਂ ਸੋਧੇ। ਤਬ ਬਾਬਾ ਜੀ ਨੇ ਰਾਮਕਲੀ ਵਿਚ ਸਬਦ ਬੋਲਿਆ :-

ਸੁਰਤਿ ਸਬਦੁ ਸਾਖੀ ਮੇਰੀ ਸਿੰਙੀ ਬਾਜੈ ਲੋਕੁ ਸੁਣੇ॥

(ਰਾਮਕਲੀ ਮਹਲਾ ੧ ॥ ੪॥ (੮੭੭))

ਜਦ ਇਹ ਬਚਨ ਬਾਬਾ ਬੋਲਿਆ, ਤਾਂ ਸਭੇ ਚਰਨਾਂ ਪਰ ਗਿਰ ਪਏ ਅਰ ਕਹਯਾ ਕਿ ਤੁਸਾਡੇ ਵਚਨ ਸੁਣ ਕੇ ਅਸੀਂ ਆਪਣੇ ਕਰਮਾਂ ਦੇ ਸਾਖੀ ਹੋਏ ਹਾਂ। ਸੋ ਜੇ ਤੁਸੀਂ ਇਥੇ ਰਹੋ ਤਾਂ ਅਸਾਡੇ ਖੋਟੇ ਕਰਮ ਸਭ ਮਿਟ ਜਾਵਣ। ਤਾਂ ਵਚਨ ਹੋਇਆ ਮੇਰਾ ਸਰਗੁਣ ਰੂਪ ਦੇਹ ਹੈ ਅਤੇ

ਨਿਰਗੁਣ ਰੂਪ ਸਬਦ ਹੈ। ਸੋ ਤੁਸੀਂ ਸਬਦ ਦਾ ਅਭਿਆਸ ਕਰਿਆ ਕਰੋ ਤਾਂ ਤੁਸਾਡੇ ਸਭ ਖੋਟੇ ਕਰਮ ਮਿਟ ਜਾਵਣਗੇ। ਸੋ ਇਹ ਉਪਦੇਸ਼ ਦੇਕਰ ਬਾਬਾ ਜੀ ਅਗੇ ਨੂੰ ਚਲੇ।

## ਕਾਬਲ ਜਾਣਾ ਤੇ ਮੂਲੇ ਦੀ ਵਾਪਸੀ

ਤਾਂ ਫਿਰ ਬਾਬਾ ਜੀ ਅਤੇ ਮਰਦਾਨਾ ਅਤੇ ਬਾਲਾ ਰਮਤੇ ਰਮਤੇ ਕਾਬਲ ਆਸਾ ਦੇਵੀ ਦੇ ਅਸਥਾਨ ਤੇ ਜਾਇ ਬੈਠੇ। ਤਾਂ ਸੁਣ ਕਰ ਬਾਬਾ ਜੀ ਕੇ ਨਾਮ ਕੋ ਜਿਤਨੇ ਓਥੋਂ ਦੇ ਪੀਰ ਅਰ ਫਕੀਰ ਸਰਦਾਰ ਥੇ ਸਭ ਆਏ ਅਰ ਆ ਕੇ ਕਹਿਆ, ਕਿ ਤੁਸੀਂ ਹਿੰਦੂ ਫਕੀਰ ਹੋ ਅਤੇ ਏਹ ਮੁਸਲਮਾਨਾਂ ਦੀ ਧਰਤੀ ਹੈ, ਸੋ ਤੁਸਾਂ ਸੰਭਾਲ ਕਰ ਪੈਰ ਰਖਣਾ। ਤਾਂ ਬਾਬੇ ਕਹਿਆ, ਕਿ ਨੂਰ ਖੁਦਾਇ ਦਾ ਸਭਨਾਂ ਮੈਂ ਇਕੋ ਹੀ ਹੈ। ਅਉ ਜੋ ਤਨ ਹੈ ਅਰ ਬਿਆ ਨਾ ਸਰਦਾ ਹੈ ਸੋ ਇਸ ਤਨ ਨੂੰ ਕਿਸੇ ਸੁੰਨਤ ਬਹਾਇ ਕੇ ਮੁਸਲਮਾਨ ਕਹਿਆ ਅਰ ਕਿਸੇ ਜੰਞੂ ਅਤੇ ਟਿੱਕਾ ਲਾਇਕੇ ਹਿੰਦੂ ਕਹਿਆ ਪਰ ਅਸੀਂ ਇਸ ਤਨ ਦੇ ਸ਼ਹਿਦ ਹਾਂ। ਤਾਂ ਬਾਬੇ ਸਲੋਕ ਕਹਿਆ :-

ਹਿੰਦੂ ਕਹਾਂ ਤਾ ਮਾਰੀਆ ਮੁਸਲਮਾਨ ਭੀ ਨਾਹੀ

(ਇਹ ਬਾਣੀ ਗੁਰੂ ਗ੍ਰੰਥ ਸਾਹਿਬ ਵਿਚ ਨਹੀਂ ਹੈ)

ਬਾਬੇ ਕਹਿਆ ਕਿ ਮੈਂ ਤੁਹਾਨੂੰ ਖਬਰ ਪਹੁਚਾਵਨ ਆਇਆ ਹਾਂ ਜੋ ਇਹ ਗਲ ਯਾਦ ਰਖਹੁ ਕਿ ਜੇ ਬੰਦਗੀ ਖੁਦਾਇ ਕਰਹੁਗੇ ਤਾਂ ਤੁਸੀਂ ਖੁਸ਼ੀ ਰਹੋਗੇ। ਅਤੇ ਜੇ ਨਾ ਕਰਹੁਗੇ ਤਾਂ ਦੁਖ ਪਾਉਗੇ। ਸੋ ਇਹ ਉਪਦੇਸ਼ ਦੇ ਕਰ ਅਰ ਉਨਾਂ ਨੂੰ ਵਿਦਿਆ ਕਰਕੇ ਬਾਬਾ ਜੀ ਲੋਹਗੜ ਜਾਇ ਰਹੇ ਅਰ ਮੂਲੇ ਨੂੰ ਕਹਿਆ ਕਿ ਤੇਰੀ ਜੋ ਮੰਗੀ ਹੋਈ ਇਸਤਰੀ ਹੈ ਸੋ ਸਤੀ ਹੋਂਦੀ ਹੈ ਅਰ ਤੇਰੀ ਖਬਰ ਉਸ ਨੂੰ ਨਹੀਂ ਪਹੁਤੀ। ਤਾਂ ਮੂਲੇ ਕਹਿਆ ਜੀ ਮੈਂ ਹੁਣ ਪਹੁੰਚ ਨਹੀਂ ਸਕਦਾ ਤਾਂ ਬਚਨ ਹੋਇਆ ਕਿ ਤੂੰ ਬੁਕ ਭਰ ਕੇ ਕੰਕਰਾਂ ਦਾ ਝੋਲੀ ਵਿਚ ਪਾਇ ਲੈ। ਅਰ ਤੈਨੂੰ ਅਸੀਂ ਪਹੁਚਾ ਦੇਨੇ ਹਾਂ। ਅਰ ਫਿਰ ਬਚਨ ਹੋਯਾ ਮੂਲਯ ਅਖੀਂ ਮੀਟ ਸੋ ਜੇ ਮੂਲਾ ਅਖੀਂ ਮੀਟ ਕੇ ਖੋਲੇ ਤਾਂ ਸਿਆਲਕੋਟ ਦੇ ਵਿਚ ਖਲੋਤਾ ਹੋਇਆ ਅਰ ਝੋਲੀ ਰੁਪਯਾਂ ਦੀ ਅਤੇ ਮੁਹਰਾਂ ਦੀ ਭਰੀ ਹੋਈ। ਤਾਂ ਉਸ ਆਪਣੇ ਸਹੁਰੇ ਖਬਰ ਭੇਜੀ। ਸੋ ਜਬ ਉਸਦਿਆਂ ਸਹੁਰਿਆਂ ਨੇ ਸੁਣਿਆਂ ਜੋ ਮੂਲਾ ਆਇ ਗਿਆ ਹੈ ਅਰ ਬੜਾ ਪਦਾਰਥ ਲਿਆਇਆ ਹੈ ਤਾਂ ਤਿਨਾਂ ਨੂੰ ਬੜੀ ਖੁਸ਼ੀ ਹੋਈ ਅਰ ਉਦੀ ਇਸਤ੍ਰੀ ਭੀ ਸਤੀ ਹੋਣ ਤੋਂ ਬਚ ਰਹੀ ਅਰ ਮੂਲੇ ਦਾ ਵਿਆਹ ਭੀ ਬੜੇ ਆਨੰਦ ਮੰਗਲ ਸੇ ਹੋਇਆ।

## ਲੋਹਗੜ ਜਾਣਾ

ਅਤੇ ਬਾਬਾ ਜੀ ਜਬ ਲੋਹਗੜ ਗਏ ਤਬ ਪੀਰ ਫਕੀਰ ਉਥੋਂ ਦੇ ਆਇ ਮਿਲੇ। ਤਾਂ ਬਾਬੇ ਕਹਿਆ, ਹੇ ਬਾਲਾ ਤੇ ਮਰਦਾਨਾ ਜੇ ਸੰਜਮ ਨਾਲ ਅਹਾਰ ਕਰੋਗੇ ਤਾਂ ਇਸ ਧਰਤੀ ਪਰ ਤੁਸਾਡਾ ਨਿਰਬਾਹ ਹੋਵੈਗਾ। ਤਾਂ ਉਨਾਂ ਕਹਿਆ ਕਿ ਜਿਵੇਂ ਤੁਸੀਂ ਕਹੋਗੇ ਜੀ ਤਿਸੀ ਤਰਾਂ ਸੰਜਮ ਕਰਾਂਗੇ ਤਾਂ ਬਚਨ ਹੋਇਆ ਤੁਸੀਂ ਚਿਟ ਖਬਰ ਨਿੰਮ ਦੇ ਪੱਤ੍ਰ ਪਾ ਕੇ ਅਰ ਹਿਕ ਵੇਲੇ ਘੋਟ ਕੇ ਪੀਤਾ ਕਰੋ ਸੋ ਤੁਸਾਨੂੰ ਅਨਾਜ ਦਾ ਭੀ ਅਰ ਜਲ ਦਾ ਭੀ ਅਧਾਰ ਰਹੇਗਾ। ਤਾਂ ਉਨਾਂ ਮਥਾ ਟੇਕਿਆ। ਅਰ ਬੇਨਤੀ ਕੀਤੀ ਅਰ ਕਹਯਾ, ਜੀ ਗਰੀਬ ਨਿਵਾਜ ਇਸਨਾਨ ਵਾਸਤੇ ਅਤੇ ਪੰਜ ਇਸਨਾਨ ਵਾਸਤੇ ਪਾਣੀ ਲੋੜੀਦਾ ਹੈ। ਤਾਂ ਬਾਬੇ ਨੇ ਚਰਨ ਦੇ ਸਜੇ ਅੰਗੂਠੇ ਨ੍ਹਾਲ ਲਕੀਰ ਖੜੀ ਤਾਂ ਉਥੋਂ ਜਲ ਨਿਕਲ ਆਯਾ ਹੈ ਅਤੇ ਬਾਬੇ ਕਹਿਆ ਇਸ ਚਰਨ ਗੰਗਾ ਦੇ ਜਲ ਵਿਚੋਂ ਪੰਜ ਇਸ਼ਨਾਨ ਭੀ ਕਰੋ ਅਤੇ ਇਸ਼ਨਾਨ ਭੀ ਕਰੋ, ਤਾਂ ਉਹ ਰਾਤ ਉਥੇ ਰਹੇ। ਅਰ ਉਸੇ ਜਲ ਨਾਲ ਵਰਤਨ ਕੀਤੀ।

## ਕੰਧਾਰ ਜਾਣਾ

ਅਤੇ ਫਿਰ ਬਾਬਾ ਜੀ ਉਥੋਂ ਟੁਰੇ ਅਰ ਅਗੇ ਜਾਇ ਕੰਧਾਰ ਪ੍ਰਾਪਤ ਭਏ। ਤਾਂ ਸਾਹ ਵਲੀ ਉਥੋਂ ਦਾ ਫਕੀਰ ਸੀ ਸੋ ਓਹ ਆਇ ਮਿਲਿਆ ਅਰ ਉਸ ਆਖਿਆ ਕੁਝ ਮੈਨੂੰ ਉਪਦੇਸ ਕਰੋ। ਤਾਂ ਬਾਬਾ ਜੀ ਨੇ ਰਾਗ ਤਿਲੰਗ ਵਿਚ ਸਬਦ ਬੋਲਿਆ :-

ਯਕ ਅਰਜ ਗੁਫਤਮ ਪੇਸਿ ਤੋ ਦਰ ਗੋਸ ਕੁਨ ਕਰਤਾਰ॥
ਹਕਾ ਕਬੀਰ ਕਰੀਮ ਤੂੰ ਬੇਐਬ ਪਰਵਦਗਾਰ॥

(ਤਿਲੰਗ ਮਹਲਾ ੧ ਘਰ ੧ ॥੧॥ (੭੨੧)

ਤਾਂ ਵਲੀ ਸ਼ਾਹ ਇਹ ਬਚਨ ਸੁਣਕੇ ਗੁਰੂ ਜੀ ਕੇ ਚਰਨਾਂ ਤੇ ਗਿਰ ਪਿਆ। ਅਤੇ ਸਭਨਾਂ ਪਠਾਣਾਂ ਨੂੰ ਸਦ ਕੇ ਆਣ ਰਜੂ ਕੀਤਾ। ਤਾਂ ਉਨਾਂ ਕਹਯਾ ਜੋ ਜੀ ਹੁਣ ਤਕ ਅਸੀਂ ਮਰਨ ਦਾ ਭੈ ਨਾ ਕਰਦੇ ਪਰ ਤੇਰੇ ਵਚਨ ਸੁਣ ਕੇ ਅਸਾਨੂੰ ਭੈ ਪ੍ਰਾਪਤ ਹੋਇਆ ਹੈ। ਤਾਂ ਤੇ ਤੁਸੀਂ ਸਾਨੂੰ ਆਪਣਿਆਂ ਚਰਨਾਂ ਦੀ ਧੂੜ ਬਖਸ਼ੋ। ਤਾਂ ਬਚਨ ਹੋਇਆ ਕਿ ਇਕ ਚਰਣਾਂ ਦੀ ਧੂੜ ਹੈ ਅਤੇ ਇਕ ਮੁਖ ਦੀ ਧੂੜ ਹੈ ਸੋ ਚਰਨਾਂ ਦੀ ਧੂੜ ਇਹੁ ਹੈ ਕਿ ਜਿਥੇ ਅਸੀਂ ਬੈਠੇ ਹਾਂ ਏਥੇ ਪੂਜਾ ਕੀਤਾ ਕਰੋ ਅਰ ਦੀਵਾ ਬਾਲਿਆ ਕਰੋ ਅਰ ਮੁਖ ਦੀ ਧੂੜ ਇਹ ਹੈ ਜੋ ਮੇਰੇ ਬਚਨਾਂ ਨੂੰ ਰਿਦੇ ਵਿਚ ਧਾਰਨਾ।

## ਮਸ਼ਹਦ ਜਾਣਾ

ਸੋ ਇਹ ਉਪਦੇਸ ਦੇ ਕੇ ਬਾਬਾ ਜੀ ਓਥੋਂ ਟੁਰੇ ਅਰ ਮਸ਼ਹਦ ਨੂੰ ਆਏ ਅਰ ਦਰਵਾਜੇ ਤੋਂ ਬਾਹਰ ਜਾਇ ਡੇਰਾ ਕੀਤਾ ਤਾਂ ਸਭ ਲੋਕ ਆਨ ਇਕੱਠੇ ਹੋਏ ਅਰ ਉਨਾਂ ਆ ਕਰ ਕਹਿਆ, ਹੇ ਫਕੀਰ ਤੂੰ ਰਸੂਲ ਨੂੰ ਮੰਨਦਾ ਹੈਂ ਕਿ ਨਹੀਂ ਮੰਨਦਾ ਤਾਂ ਬਾਬੇ ਕਹਿਆ ਤਾਂ ਇਕ ਕਾਸਤ ਦਾ ਨਾਉਂ ਹੈ ਅਰ ਅਕਾਲ ਪੁਰਖ ਦੇ ਦੁਆਰੇ ਕਈ ਰਸੂਲ ਅਤੇ ਅਵਤਾਰ ਹੈਨ। ਤਾਂ ਉਨਾਂ ਲੋਕਾਂ ਇਹ ਬਾਤ ਸੁਣ ਕੇ ਾਹ ਪਿੰਡ ਵਿਚ ਜਾਇ ਧੁੰਮ ਪਾਈ ਜੋ ਸਾਡੇ ਪੈਗੰਬਰ ਨੂੰ ਇਹ ਕਾਸਤ ਫਕੀਰ ਆਖਦਾ ਹੈ। ਸੋ ਜਾਂ ਸਭ ਮੁਲਾਂ ਅਰ ਮੁਲਵਾਣੇ ਬਾਬਾ ਜੀ ਦੇ ਪਾਸ ਆਇ ਇਕੱਠੇ ਹੋਏ ਤਾਂ ਉਨਾਂ ਪੁਛਿਆ, ਹੇ ਫਕੀਰ ਤੂੰ ਖੁਦਾਇ ਦੇ ਪੈਕੰਬਰ ਨੂੰ ਕਯੋਂ ਦੁਸਨਾਮ ਦਿੱਤੀ ਹੈ। ਤਾਂ ਬਾਬੇ ਕਹਿਆ, ਕਿ ਪੈਗੰਬਰ ਓਸ ਨੂੰ ਕਹਿੰਦੇ ਹਨ ਜੋ ਪੈਗਾਮ ਨੂੰ ਲਜਾਣ ਵਾਲਾ ਹੋਵੇ ਅਰ ਤੁਹਾਡਾ ਜੋ ਰਸੂਲ ਹੈ ਸੋ ਖੁਦਾਇ ਦਾ ਸਨੇਹਾ ਲਿਆਇਆ ਹੈ। ਤਾਂ ਤੇ ਜੇ ਬੰਦਗੀ ਕਰੋਗੇ ਤਾਂ ਬਹਿਸ਼ਤ ਨੂੰ ਜਾਓਗੇ ਅਤੇ ਜੇ ਵੈਰ ਵਰੋਧ ਕਰੋਗੇ ਤਾਂ ਦੋਜ਼ਕ ਨੂੰ ਜਾਓਗੇ। ਤਾਂ ਉਨਾਂ ਕਹਿਆ ਕਿ ਤੁਧ ਰਸੂਲ ਦਾ ਹੁਕਮ ਮੰਨਿਆ ਹੈ ਕੇ ਨਹੀਂ ਮੰਨਿਆ ਤਾਂ ਬਾਬੇ ਕਹਿਆ ਕਿ ਅਗੇ ਰਸੂਲ ਭੀ ਤੁਸਾਡੇ ਮਨਾਵਣ ਵਾਸਤੇ ਆਇਆ ਸੀ ਅਤੇ ਹੁਣ ਮੈਂ ਭੀ ਖੁਦਾਇ ਦਾ ਹੁਕਮ ਮਨਾਵਣ ਵਾਸਤੇ ਆਇਆ ਹਾਂ। ਤਾਂ ਤੇ ਤੁਸਾਂ ਜੋ ਖੁਦਾਇ ਨੂੰ ਭੁਲਾਇਆ ਸੋ ਤੁਹਾਡੇ ਤੇ ਸਾਡਾ ਉਪਦੇਸ ਹੈ ਅਤੇ ਅਸੀਂ ਤਾਂ ਅਠੇ ਪਹਰ ਭਜਨ ਕਰਦੇ ਹਾਂ। ਸੋ ਅਸਾਂ ਕਿਸਦੀ ਕਾਣ ਮੰਨਣੀ ਹੈ। ਤਾਂ ਉਨਾਂ ਕਹਿਆ ਕਿ ਪੈਕੰਬਰ ਦੇ ਉਤੇ ਤਾਂ ਹੋਰ ਕਿਸੇ ਪੈਕੰਬਰ ਨਾਹੀਂ ਹੋਵਣਾ। ਤਾਂ ਬਾਬੇ ਕਹਿਆ ਕਿ ਜੇ ਤੁਸੀਂ ਪੈਕੰਬਰ ਦਾ ਕਹਿਆ ਮੰਨਦੇ ਰਹੋ ਆਹਾ ਤਦ ਤੁਸਾਡੇ ਪੈਕੰਬਰ ਤੇ ਹੋਰ ਕੋਈ ਨਾ ਹੋਵੈ ਆਹਾ ਪਰ ਤੁਸਾਂ ਜੋ ਖੁਦਾਇ ਦਾ ਫੁਰਮਾਨ ਨਹੀਂ ਮੰਨਿਆ ਤਾਹੀਂ ਤੇ ਅਸੀਂ ਤੁਸਾਡੇ ਉਪਦੇਸ ਵਾਸਤੇ ਆਏ ਹਾਂ। ਤਾਂ ਉਨਾਂ ਕਹਿਆ, ਕਿ ਏਥੇ ਈਰਾਨ ਵਿਚ ਇਕ ਪੀਰ ਹੋਂਦਾ ਹੈ ਅਰ

ਅਬਦੁਲ ਰਹਿਮਾਨ ਉਸ ਕਾ ਨਾਮ ਹੈ। ਸੋ ਉਸ ਦੇ ਪਾਸ ਅਸੀਂ ਤੁਸੀਂ ਚਲਦੇ ਹਾਂ ਤਾਂ ਤੇ ਜੋ ਓਹ ਕਹੇਗਾ ਸੋ ਮੰਨਾਂਗੇ। ਤਾਂ ਬਾਬੇ ਆਖਿਆ ਅਸੀਂ ਤਾਂ ਓਥੇ ਜਾਂਦੇ ਹਾਂ ਅਰ ਤੁਸਾਂ ਭੀ ਓਥੇ ਆਵਣਾ। ਤਾਂ ਫਿਰ ਬਾਬੇ ਆਖਿਆ ਮਰਦਾਨਿਆ ਅਤੇ ਬਾਲਿਆ ਤੁਸੀ ਅਖੀਆਂ ਮੀਟੋ। ਸੋ ਜਦ ਉਨਾਂ ਅਖੀਆਂ ਮੀਟੀਆਂ ਅਰ ਜੋ ਫੇਰ ਖੋਲਨ ਤਾਂ ਕਿਆ ਦੇਖਨ ਜੋ ਅਸੀਂ ਤਾਂ ਈਰਾਨ ਵਿਚ ਬੈਠੇ ਹਾਂ। ਤਾਂ ਫਿਰ ਸ਼ਾਹ ਅਬਦੁਲ ਰਹਿਮਾਨ ਆਇ ਮਿਲਿਆ ਅਰ ਉਸਨੇ ਕਹਿਆ ਕਿ ਏਧਰ ਤਾਂ ਅਗੇ ਹਿੰਦੂ ਫਕੀਰ ਕੋਈ ਨਹੀਂ ਸੀ ਆਂਵਦਾ ਸੋ ਤੁਸੀਂ ਕਯੋਂ ਕਰ ਆਏ ਹੋ। ਤਾਂ ਬਾਬੇ ਆਖਿਆ, ਕਿ ਅਸੀਂ ਖੁਦਾਇ ਦੇ ਭੇਜੇ ਆਏ ਹਾਂ। ਸੋ ਫਿਰ ਬਾਬਾ ਜੀ ਓਥੇ ਬਹੁਤ ਦਿਨ ਰਹੇ ਅਤੇ ਫੇਰ ਪਿਛਲੇ ਬੀ ਮਸਹਦ ਵਾਲੇ ਅਰ ਬਾਬੇ ਦੇ ਪਾਸ ਆਇ ਬੈਠੇ ਅਤੇ ਫੇਰ ਓਨਾ ਪੁਛਿਆ ਕਿ ਸੁੰਨੀ ਜੋ ਹੈਨ ਸੋ ਮੁਹੰਮਦ ਨੂੰ ਮੰਨਦੇ ਹੈਨ ਅਤੇ ਅਸੀਂ ਜੋ ਹਾਂ ਸੋ ਅਲੀ ਨੂੰ ਮੰਨਦੇ ਹਾਂ। ਸੋ ਤੁਸੀਂ ਕਹੋ ਕਿ ਦੁਹਾਂ ਵਿਚੋਂ ਵਿਸ਼ੇਖ ਕਵਨ ਹੋਇਆ। ਤਾਂ ਬਾਬੇ ਕਹਿਆ ਕਿ ਜੁਆਂਮਰਦੀ ਕਰਕੇ ਅਰ ਸ਼ਸਤ੍ਰਾਂ ਕਰਕੇ ਅਲੀ ਵਧੀਕ ਹੋਇਆ ਹੈ। ਅਤੇ ਇਲਮ ਕਰਕੇ ਮਹੰਮਦ ਵਧੀਕ ਹੋਇਆ ਹੈ। ਪਰ ਸਮਝ ਕਰਕੇ ਦੋਨੋਂ ਇਕੋ ਜਹੇ ਹੈਂ। ਅਰ ਨੂਰ ਖੁਦਾਇ ਦਾ ਚਵਾਂ ਯਾਰਾਂ ਵਿਚ ਭੀ ਅਰ ਮਹੰਮਦ ਵਿਚ ਭੀ ਇਕੋ ਜਿਹਾ ਹੈ ਅਰ ਤੁਸਾਡੇ ਵਿਚ ਭੀ ਓਹੋ ਨੂਰ ਹੈ। ਪਰ ਖੁਦੀ ਕਰਕੇ ਤੁਸਾਨੂੰ ਖੁਦਾਇ ਭੁਲ ਗਿਆ ਹੈ। ਸੋ ਜੇ ਤੁਸੀਂ ਸੰਤਾਂ ਨੂੰ ਮਿਲੋ ਅਰ ਖੁਦੀ ਆਪਨੀ ਦੂਰ ਕਰੋ ਤਾਂ ਖੁਦਾਇ ਨੂੰ ਪਾਵੋ। ਤਾਂ ਫਿਰ ਉਨਾਂ ਕਹਿਆ, ਸਾਨੂੰ ਕੁਝ ਉਪਦੇਸ ਕਰਹੁ। ਤਬ ਬਾਬਾ ਜੀ ਨੇ ਤਿਲੰਗ ਵਿਚ ਸਬਦ ਬੋਲਿਆ :-

ਇਹੁ ਤਨੁ ਮਾਇਆ ਪਾਹਿਆ ਪਿਆਰੇ ਲੀਤੜਾ ਲਬਿ ਰੰਗਾਏ॥

(ਤਿਲੰਗ ਮਹਲਾ ੧ ॥ ਘਰ ੩ ॥ ੩॥ (੭੨੧))

....ਸੋ ਜਦ ਗੁਰੂ ਨਾਨਕ ਸਾਹਿਬ ਜੀ ਨੇ ਏਹ ਵਚਨ ਕੀਤੇ ਤਾਂ ਫਿਰ ਅਬਦੁਲ ਰਹਿਮਾਨ ਸਾਹਿ ਪੁਛਿਆ, ਜੀ ਅਸੀਂ ਤਾਂ ਅਲੀ ਦੇ ਉਪਾਸ਼ਕ ਹਾਂ। ਤਾਂ ਬਚਨ ਹੋਇਆ ਕਿ ਇਕ ਸਮੇਂ ਪੈਕੰਬਰ ਮੈਰਾਜ ਨੂੰ ਗਇਆ ਸੀ ਅਰ ਜਿਥੇ ਖੁਦਾਇ ਦਾ ਦੀਦਾਰ ਕਰਦਾ ਸੀ ਉਸ ਦਰਵਾਜੇ ਉਤੇ ਸ਼ੇਰ ਦਹਾਨ ਕੁਸਾਦਾ ਖਲੋਤਾ ਹੋਇਆ ਸੀ। ਅਰ ਜਬਰਾਈਲ ਕਹਿਆ ਕਿ ਜੇ ਸ਼ੇਰ ਨੂੰ ਕੁਝ ਖੁਰਾਕ ਦੇਵੋਗੇ ਤਾਂ ਏਹ ਰਾਹ ਛਡੇਗਾ। ਤਾਂ ਫਿਰ ਪੈਕੰਬਰ ਨੇ ਆਪਣੇ ਦਸਤ ਦੀ ਅੰਗੁਸ਼ਤਰੀ ਡਾਰੀ। ਤਾਂ ਸ਼ੇਰ ਰਾਹ ਖਲਾਸ ਕਰ ਕੇ ਕਿਨਾਰੇ ਹੋਇ ਗਇਆ। ਸੋ ਜਦ ਖੁਦਾਇ ਨੂੰ ਮਿਲ ਕੇ ਪੈਕੰਬਰ ਆਪਣੇ ਮਕਾਨ ਤੇ ਆਇਆ ਤਾਂ ਅੰਗੁਸ਼ਤਰੀ ਮੁਹਰ ਲਾਵਣ ਵਾਲੇ ਨੇ ਤਲਬ ਕੀਤੀ ਅਰ ਅਲੀ ਨੇ ਆਪਣੇ ਜੇਬ ਵਿਚੋਂ ਕਢ ਕੇ ਹਵਾਲੇ ਕੀਤੀ। ਤਾਂ ਜਬਰਾਈਲ ਕਹਿਆ, ਹੇ ਪੈਕੰਬਰ! ਅਲੀ ਖੁਦਾਇ ਦਾ ਸ਼ੇਰ ਹੈ। ਸੋ ਉਤਨੀ ਬਾਤ ਸੁਣ ਕਰ ਉਨਾਂ ਨੇ ਕਹਿਆ, ਕਿ ਫਕੀਰ ਜੀ ਅਸਾਂ ਸੁਣਿਆ ਹੈ ਜੋ ਬਾਬਰ ਸੁੰਨੀ ਨੂੰ ਹਿੰਦੁਸਤਾਨ ਦੀ ਤੁਸੀਂ ਪਾਤਿਸ਼ਾਹੀ ਬਖਸ਼ ਆਏ ਹੋ। ਸੋ ਅਸਾਂ ਨੂੰ ਭੀ ਕਾਈ ਪਾਤਿਸ਼ਾਹੀ ਬਖਸ਼ਹੁ ਜੀ। ਤਾਂ ਬਾਬੇ ਨੇ ਇਕ ਗੁਰਜ ਅਬਦੁਲ ਰਹਿਮਾਨ ਨੂੰ ਬਖਸਿਆ ਅਰ ਬਚਨ ਹੋਇਆ, ਕਿ ਜੇ ਅਸਾਡੇ ਕਉਲ ਉਤੇ ਚਉਗਤੇ ਕਾਇਮ ਰਹਿਣਗੇ ਤਾਂ ਹਿੰਦੁਸਤਾਨ ਦੀ ਪਾਤਿਸ਼ਾਹੀ ਕਰਨਗੇ ਅਤੇ ਜੇ ਸਾਡੇ ਕਉਲ ਉਤੋਂ ਪੁਸ਼ਤ ਦਿੱਤੀ ਤਾਂ ਤੁਸਾਡਾ ਬਲ ਉਨਾਂ ਤੇ ਪਾਇ ਦੇਵਾਂਗੇ ਅਰ ਇਹ ਗੁਰਜ ਜੋ ਤੁਸਾਨੂੰ ਬਖਸ਼ਿਆ ਹੈ ਸੋ ਇਸ ਕਰਕੇ ਤੁਸੀਂ ਗੁਰਜੀ ਨਾਮ ਸਦਾਵੋਗੇ ਅਰ ਅਸੀਂ ਤੁਸਾਡੀ ਮਦਦ ਕਰਾਂਗੇ.... ਤੁਸੀਂ ਆਏ ਗਏ

ਫਕੀਰਾਂ ਦੀ ਖਿਦਮਤ ਕਰੋ ਅਤੇ ਖੁਦਾਇ ਨੂੰ ਯਾਦ ਕਰੋ ਕਯੋਂਕਿ ਅਸੀਂ ਖੁਦਾਇ ਦੇ ਫ਼ਰਸਤਾਦੇ ਆਏ ਹੈਂ। ਤਾਂ ਅਬਦੁਲ ਰਹਿਮਾਨ ਕਹਿਯਾ ਜੋ ਅਜੇਹੇ ਮੁਸਲਮਾਨਾਂ ਦੇ ਦੇਸ ਵਿਚ ਤੁਧ ਹੁਕਮ ਚਲਾਇਆ ਹੈ ਤਾਂ ਤੇ ਤੂੰ ਆਪ ਖੁਦਾਇ ਦਾ ਨੂਰ ਨਜਰ ਆਂਵਦਾ ਹੈ।

## ਠਗਾਂ ਦਾ ਨਿਸਤਾਰਾ

....ਸੋ ਇਹ ਉਪਦੇਸ ਕਰ ਕੇ ਬਾਬਾ ਜੀ ਟੁਰੇ ਤਾਂ ਰਸਤੇ ਵਿਚ ਟੁਰਦਿਆਂ ਨੂੰ ਚਹੁੰ ਠਗਾਂ ਨੇ ਦੇਖਿਆ ਅਰ ਜੀਅ ਵਿਚ ਵਿਚਾਰਿਆ ਕਿ ਇਨਾਂ ਫਕੀਰਾਂ ਪਾਸ ਬੜਾ ਹੀ ਧਨ ਹੋਣਾ ਹੈ ਕਯੋਂ ਜੋ ਇਨਾਂ ਦਾ ਮਸਤਕ ਬੜਾ ਹੀ ਚਮਕਤਾ ਹੈ। ਅਰ ਤੋਰ ਭੀ ਬੜੇ ਪਦਾਰਥਾਂ ਵਾਲਿਆ ਦੀ ਹੈ। ਸੋ ਐਸਾ ਵਿਚਾਰ ਕੇ ਬਾਬੇ ਦੇ ਨਾਲ ਟੁਰ ਪਏ ਅਤੇ ਬਾਬਾ ਜੀ ਫਿਰ ਸਨੇ ਸਨੇ ਰੂਪ ਵਿਚ ਜਾਇ ਪਹੁਚੇ ਅਰ ਸਹਰ ਦੇ ਬਾਹਰ ਡੇਰਾ ਜਾ ਕੀਤਾ ਅਰ ਬਾਲੇ ਨੂੰ ਇਉਂ ਕਹਿਆ, ਕਿ ਧੂਣੀ ਇਕਠੀ ਕਰ ਲਿਆਉ। ਅਰ ਮਰਦਾਨੇ ਨੂੰ ਕਹਿਆ ਕਿ ਤੂੰ ਸਬਦ ਗਾਉ। ਅਰ ਠਗਾਂ ਨੂੰ ਕਹਿਆ ਕਿ ਓਹ ਜੋ ਚਿਖਾ ਬਲਦੀ ਨਜਰ ਆਂਵਦੀ ਹੈ ਓਥੇ ਜਾਇ ਕੇ ਇਕ ਇਕ ਲਕੜ ਬਲਦੀ ਬਲਦੀ ਲੈ ਆਉ। ਤਾਂ ਦੋਇ ਠਗ ਬਾਬੇ ਦੇ ਪਾਸ ਬੈਠੇ ਅਰ ਦੋਇ ਅੱਗ ਲੈਣ ਗਏ। ਸੋ ਜਦ ਓਥੇ ਜਾਇ ਕੇ ਵੇਖਣ ਤਾਂ ਦੋਇ ਪੁਰਸ ਭਇਆਨਕ ਹਨ ਅਰ ਦੋਇ ਪੁਰਸ ਸੁੰਦਰ ਹਨ, ਅਰ ਉਨਾਂ ਭਇਆਨਕਾਂ ਨੂੰ ਸੁੰਦਰ ਮਾਰ ਰਹੇ ਹਨ। ਤਾਂ ਫਿਰ ਠਗਾਂ ਨੇ ਪੁਛਿਆ, ਤੁਸੀਂ ਕਵਨ ਹੋ ਅਰ ਇਹ ਕਵਨ ਹੈਂ ਅਤੇ ਇਹ ਚਿਖਾ ਕੇਹੀ ਬਲਦੀ ਹੈ। ਤਾਂ ਉਨਾਂ ਕਹਿਆ ਕਿ ਇਹ ਇਕ ਪਾਪੀ ਜੀਵ ਮਰ ਗਿਆ ਸੀ ਅਰ ਅਸੀਂ ਧਰਮ ਰਾਜਾ ਦੇ ਦੂਤ ਹਾਂ ਅਰ ਏਸ ਨੂੰ ਲੈਣ ਆਏ ਸਾਂ ਅਤੇ ਏਹ ਜੋ ਹੈਨ ਸੋ ਵਿਸਨ ਦੇ ਦੂਤ ਹੈਨ। ਤਾਂ ਓਹ ਜਿਹੜੇ ਵਿਸਨ ਜੀ ਦੇ ਦੂਤ ਸਨ ਉਨਾਂ ਠਗਾਂ ਨੂੰ ਕਹਿਆ, ਕਿ ਹੁਣ ਸਾਡੀ ਬਾਤ ਸੁਣੋ ਜੋ ਇਹ ਪੁਰਸ ਬੜਾ ਪਾਪੀ ਸੀ। ਪਰ ਜਿਸ ਫਕੀਰ ਦੇ ਨਾਲ ਤੁਸੀਂ ਤੁਰੇ ਜਾਂਦੇ ਹੋ ਓਸ ਫ਼ਕੀਰ ਨੇ ਇਸ ਮੁਰਦੇ ਦੀ ਚਿਖਾ ਵਲ ਦੇਖਿਆ ਹੈ ਅਰ ਏਸ ਵੱਲ ਆਪਣੀ ਉਂਗਲੀ ਕੀਤੀ ਸੋ ਇਸ ਕਰਕੇ ਇਸਦੇ ਸਭ ਪਾਪ ਦੂਰ ਹੋ ਗਏ ਹਨ। ਤਾਂ ਤੇ ਅਸੀਂ ਇਸ ਨੂੰ ਬੈਕੁੰਠ ਪੁਰੀ ਲੈ ਜਾਣਾ ਹੈ ਕਿਉਂਕਿ ਉਹ ਫਕੀਰ ਕਿ ਜਿਸ ਉਪਰ ਉਸ ਦੀ ਖੁਸ਼ੀ ਹੋਵੇ ਸੋ ਬੈਕੁੰਠ ਨੂੰ ਜੀਵ ਜਾਂਦਾ ਹੈ ਅਰ ਜਿਸ ਉਪਰ ਉਸਦੀ ਕਰੋਪੀ ਹੁੰਦੀ ਹੈ ਨਰਕਾਂ ਨੂੰ ਜਾਂਦਾ ਹੈ। ਸੋ ਇਹ ਗਲ ਸੁਨ ਕਰ ਉਨਾਂ ਠਗਾਂ ਨੇ ਅਗ ਲੈ ਲਈ ਅਰ ਭੈਭੀਤ ਹੋ ਕਰ ਬਾਬੇ ਜੀ ਪਾਸ ਆਏ ਅਰ ਅਗ ਬਾਬਾ ਜੀ ਕੋ ਦਈ। ਅਰ ਜੋ ਦੋ ਠਗ ਬਾਬਾ ਜੀ ਪਾਸ ਬੈਠੇ ਸਨ ਤਿਨਾਂ ਨੂੰ ਭੀ ਸਬ ਵਾਰਤਾ ਹਰ ਗਣਾਂ ਤੇ ਯਮ ਗਣਾਂ ਦੀ ਸੁਣਾਈ। ਤਾਂ ਓਹ ਸਭ ਬਾਬਾ ਜੀ ਦਾ ਤੇਜ ਪਰਤਾਪ ਲਖ ਕਰ, ਬਾਬਾ ਜੀ ਕੀ ਸਰਨ ਕੋ ਪ੍ਰਾਪਤ ਹੋਏ ਅਰ ਬਾਬੇ ਦਿਆਂ ਚਰਨਾਂ ਤੇ ਡਿੱਗ ਪਏ ਅਰ ਕਹਯਾ ਕਿ ਸਾਨੂੰ ਆਪਣੇ ਚੇਲੇ ਕਰੋ।

## ਜਵਾਲਾ ਜੀ ਜਾਣਾ

ਤਾਂ ਬਚਨ ਹੋਇਆ ਕਿ ਅਸੀਂ ਜੁਆਲਾ ਨੂੰ ਜਾਂਦੇ ਆਹੇ ਸੋ ਤੁਸੀਂ ਭੀ ਓਥੇ ਚਲੋ ਅਤੇ ਤਪ ਕਰੋ ਅਰ ਸਤਿਨਾਮ ਕਾ ਜਾਪ ਕਰੋ। ਤਾਂ ਬਾਬਾ ਜੀ ਸਭਨਾਂ ਦੇ ਸਮੇਤ ਰਮਤੇ ਰਮਤੇ ਜੁਆਲਾ ਜੀ ਆਏ ਅਰ ਉਨਾਂ ਠਗਾਂ ਨੂੰ ਕਹਿਆ ਜੋ ਤ੍ਰਿਕੁਟੀ ਦਾ ਧਿਆਨ ਕਰਨਾ ਅਤੇ ਸਾਸ ਸਾਸ ਸੋਹੰ ਕਾ ਜਾਪ ਜਪਨਾ ਅਤੇ ਤੁਸਾਂ ਏਥੇ ਬੈਠਿਆਂ ਰਹਿਨਾ.....(ਨੌ ਖੰਡ ਪ੍ਰਿਥਮੀ ਦੇ ਦਰਸ਼ਨ ਕਰਵਾਉਣ)....

## ਤਿਲਵੰਡੀ ਜਾਣਾ

....ਤਾਂ ਮਰਦਾਨੇ ਕਹਿਆ, ਕਿ ਬਾਬਾ ਜੀ ਜੋ ਗੋਰਖ ਤੇ ਤਪ ਦੀ ਜਾਗਾ ਹੈ, ਅਰ ਗੋਰਖ ਨੇ ਇਕ ਇਕ ਤਿਲ ਖਾ ਕੇ ਜਿਥੇ ਜੋਗ ਸਾਧਨਾ ਕੀਤੀ ਹੈ ਅਰ ਤਿਲਗਾਚੀ ਜਿਸ ਸਹਰ ਦਾ ਨਾਉਂ ਹੈ ਅਰ ਸੁਣਿਆ ਹੈ ਕੇ ਓਥੇ ਸਭੈ ਸਿਧ ਕਹਿੰਦੇ ਹਨ। ਸੋ ਉਸ ਜਾਹਗਾ ਦਾ ਭੀ ਦਰਸਨ ਕਰੀਏ। ਤਾਂ ਫਿਰ ਬਾਬਾ ਜੀ ਉਥੋਂ ਤੁਰ ਕੇ ਤਿਲਗਾਚੀ ਦੇ ਬਾਹਰ ਆਇ ਉਤਰੇ ਅਰ ਓਥੇ ਸਭੇ ਸਿਧ ਇਕਠੇ ਆਣ ਹੋਏ। ਤਾਂ ਉਨਾਂ ਆਪਸ ਵਿਚ ਕਹਿਆ ਕਿ ਜੇ ਅਸੀਂ ਨਾਨਕ ਵੇਦੀ ਨੂੰ ਨਹੀਂ ਜੀਤਦੇ ਤਾਂ ਅਸਾਡਾ ਮਾਣ ਜਗਤ ਵਿਚ ਨਹੀਂ ਰਹਿੰਦਾ। ਸੋ ਇਹ ਵਿਚਾਰ ਕੇ ਓਨਾਂ ਇਕ ਤਿਲ ਪ੍ਰਸਾਦ ਬਾਬੇ ਦੇ ਅਗੇ ਆਨ ਰਖਿਆ। ਅਰ ਜਿਤਨਾ ਜਲ ਆਹਾ ਸੋ ਸਿਧਾਂ ਨੇ ਛਪਾ ਛਡਿਆ। ਅਰ ਇਹ ਸਿਧਾਂ ਮਨ ਵਿਚ ਵਿਚਾਰਿਆ ਕਿ ਇਕ ਤਿਲ ਬਾਬਾ ਕਯੋਂ ਕਰ ਵਰਤਾਵੈਗਾ। ਤਾਂ ਬਾਬੇ ਨੇ ਐਸਾ ਕੀਆ ਜੋ ਗੋਰਖ ਦਾ ਤੂੰਬਾ ਭਰਿਆ ਜਲ ਦਾ ਸੀ ਸੋ ਰੁੜਾਇ ਦਿਤਾ ਤਾਂ ਨਦੀ ਹੋ ਚਲੀ, ਅਰ ਬਾਲੇ ਨੂੰ ਆਗਿਆ ਕੀਤੀ ਕਿ ਇਸ ਨੂੰ ਘੋਟ। ਸੋ ਘੋਟ ਕੇ ਅਰ ਜਲ ਦਾ ਤੂੰਬਾ ਭਰਪੂਰ ਕਰ ਕੇ ਸਭਨਾਂ ਸਿਧਾਂ ਵਿਚ ਪ੍ਰਸਾਦਿ ਵਰਤਾਇਆ ਤਾਂ ਸਿਧ ਇਸ ਕੋਉਤਕ ਨੂੰ ਦੇਖ ਕੇ ਬਹੁਤ ਭੈਮਾਨ ਹੋਏ। ਤਾਂ ਫਿਰ ਮੰਗਲ ਨਾਥ ਬੋਲਿਆ ਕਿ ਹੇ ਨਾਨਕ ਜੀ ਕਿ ਅਗੇ ਇਥੇ ਬਹੁਤ ਤਪਵਾਨ ਆਏ ਹੈਂ। ਪਰ ਸਿਧਾਂ ਦਾ ਬਲ ਸਭਨਾਂ ਤੇ ਰਹਿਆ ਹੈ ਅਰ ਤੁਧ ਸਿਧਾਂ ਉਤੇ ਆਪਣਾ ਬਲ ਪਾਇਆ ਹੈ ਤਾਂ ਤੇ ਤੂੰ ਬੜਾ ਸਚਿਆਰ ਪੁਰਖ ਦ੍ਰਿਸ਼ਟ ਆਵਨਾ ਹੈਂ। ਤਾਂ ਬਾਬੇ ਜੀ ਨੇ ਕਹਿਆ ਕਿ ਮਹਾਰਾਜ ਦੇ ਨਾਮ ਦਾ ਪ੍ਰਤਾਪ ਹੈ ਅਤੇ ਸਰੀਰ ਤਾਂ ਪੰਜਾਂ ਭੂਤਾਂ ਦੇ ਹੈਨ ਅਰ ਆਤਮਾ ਸਭ ਵਿਚ ਇਕੋ ਹੀ ਹੈ ਪਰ ਕਰਤਾਰ ਦੇ ਨਾਮ ਬਿਨਾਂ ਸਭ ਅਧੋਗਤਿ ਨੂੰ ਪ੍ਰਾਪਤ ਹੋਏ ਹਨ। ਤਾਂ ਤੇ ਜੋ ਨਾਮ ਜਪਦੇ ਹਨ ਸੋ ਨਾਮ ਨੂੰ ਪ੍ਰਾਪਤ ਹੋਂਦੇ ਹਨ। ਤਾਂ ਸਿਧਾਂ ਕਹਯਾ, ਗਿਆਨ ਬਿਨਾ ਮੁਕਤਿ ਨਹੀਂ ਕਹੀ। ਤਾਂ ਬਾਬੇ ਕਹਿਆ ਕਿ ਜੋ ਅਠ ਪਹਰ ਨਾਮ ਦਾ ਅਭਯਾਸ ਕਰਦੇ ਹਨ ਸੋ ਉਨਾਂ ਨੂੰ ਈਸਰ ਦੀ ਕ੍ਰਿਪਾ ਕਰ ਗਿਆਨ ਭੀ ਪ੍ਰਾਪਤ ਹੋਂਦਾ। ਤਾਂ ਫਿਰ ਬਾਬਾ ਜੀ ਨੇ ਰਾਮਕਲੀ ਰਾਗ ਵਿਚ ਇਕ ਅਸਟਪਦੀ ਆਖੀ :-

ਜਗੁ ਪਰਬੋਧਹਿ ਮੜੀ ਬਧਾਵਹਿ॥ ਆਸਣੁ ਤਿਆਗਿ ਕਾਹੇ ਸਚੁ ਪਾਵਹਿ॥

(ਰਾਮਕਲੀ ਮਹਲਾ ੧ ॥ ਅਸਟਪਦੀਆ ॥ ੨॥ (੯੦੩)

ਇਹ ਵਚਨ ਸੁਣ ਕੇ ਸਿਧ ਸਭ ਚਰਨੀ ਲਗੇ।

## ਸੇਤ ਬੰਦ ਰਾਮੇਸ਼ਰਮ ਜਾਣਾ

ਤਾਂ ਫਿਰ ਮਰਦਾਨੇ ਕਹਿਆ ਜੀ ਏਥੇ ਸੇਤਬੰਦ ਰਾਮੇਸਰ ਹੈ ਜੋ ਜਿਥੇ ਰਾਮ ਜੀ ਨੇ ਪਰਬਤਾਂ ਦੀ ਪੁਲ ਬਧੀ ਹੈ, ਸੋ ਉਸ ਜਾਹਗਾ ਦਾ ਭੀ ਦਰਸ਼ਨ ਕਰੀਏ। ਤਾਂ ਬਾਬਾ ਅਤੇ ਮਰਦਾਨਾ ਅਰ ਬਾਲਾ ਤਿੰਨੇ ਪੁਲ ਤੇ ਆਏ। ਤਾਂ ਬਾਬਾ ਬੋਲਿਆ, ਜਬ ਮਹਾਰਾਜ ਸਮੁੰਦਰ ਸੇਂ ਪਾਰ ਉਤਰਣ ਲਗੇ ਹੈਨ ਤਾਂ ਬਾਂਦਰਾਂ ਨੂੰ ਆਗਯਾ ਕੀਤੀ ਕਿ ਪਹਾੜ ਉਠਾਇ ਲਿਆਵੋ। ਸੋ ਪ੍ਰਿਥਮੇ ਜੋ ਆਰੰਭ ਕਰੀਤਾ ਹੈ ਤੋ ਗੁਰਦੇਵ ਜੀ ਦੀ ਪੂਜਾ ਅਰ ਅਰਦਾਸ ਕਰ ਲਈਤੀ ਹੈ ਤਾਂ ਫਿਰ ਵਿਘਨ ਕੋਈ ਨਹੀਂ ਪੈਂਦਾ, ਸੋ ਇਸੀ ਲੀਏ ਮਹਾਰਾਜ ਨੇ ਇਥੇ ਸ਼ਿਵ ਦਾ ਲਿੰਙ ਅਸਥਾਪਨ ਕਰਕੇ ਪ੍ਰਿਥਮੇ ਪੂਜਾ ਕੀਤੀ ਹੈ ਤਾਂ ਬਹੁੜੇ ਪਰਬਤਾਂ ਤੇ ਰਾਮ ਕਾ ਨਾਮ ਲਿਖਿਆ ਹੈ ਤਾਂ ਸਮੁੰਦਰ

ਪਰ ਪੁਲ ਬੰਨ ਕੇ ਪਾਰ ਲੰਘੇ। ਤਾਂ ਮਰਦਾਨੇ ਕਹਯਾ ਜੀ ਓਹ ਤਾਂ ਕਰਨ ਕਾਰਨ ਹੈਸਨ ਸੋ ਨਾਮ ਲਿਖ ਕੇ ਪਾਰ ਕਿਸ ਵਾਸਤੇ ਲੰਘੇ ਹੈਨ ਕਯੋਂ ਕਿ ਜੇ ਚਾਹਨ ਆਹ ਤਾਂ ਸਮੁੰਦ੍ ਸੁਕਾਇ ਲਵਨ ਆਹ। ਤਾਂ ਬਾਬਾ ਬੋਲਿਆ ਕਿ ਮਹਾਰਾਜ ਨੇ ਵੀਚਾਰਿਆ ਜੋ ਮੇਰਾ ਤਾਂ ਦਰਸ਼ਨ ਸਭਣਾ ਨਹੀਂ ਕਰਣਾ ਅਤੇ ਨਾਮ ਜਪ ਕੇ ਸਭਨਾਂ ਪਾਰ ਉਤਰਣਾ ਹੈ। ਤਾਂ ਤੇ ਮੈਂ ਆਪਣੇ ਨਾਮ ਕਾ ਮਹਾਤਮਾ ਆਪੇ ਲਖਾਇ ਜਾਵੋਂ। ਤਾਂ ਫਿਰ ਬਾਬੇ ਕਹਿਆ ਚਲੋ ਤੁਸਾਨੂੰ ਲੰਕਾ ਦਾ ਭੀ ਦਰਸ਼ਨ ਕਰਵਾਈਏ। ਤਾਂ ਮਰਦਾਨੇ ਕਹਿਆ ਪੁਲ ਦੇ ਉਪਰ ਹੀ ਲੰਘੇ ਚਲੀਏ। ਤਾਂ ਬਾਬੇ ਕਹਿਆ ਪੁਲ ਤਾਂ ਤੁੱਟੀ ਹੋਈ ਹੈ ਪਰ ਜਿਸ ਨਾਮ ਕਰਕੇ ਪੁਲ ਬੱਧੀ ਹੋਈ ਹੈ ਉਸੇ ਨਾਮ ਦੇ ਆਸਰੇ ਤੁਸਾਨੂੰ ਪਾਰ ਲੈ ਜਾਵਾਗੇ। ਤਾਂ ਬਾਬਾ ਜੀ ਮਰਦਾਨੇ ਨੂੰ ਅਤੇ ਬਾਲੇ ਨੂੰ ਲੈ ਕਰ ਟੁਰਿਆ। ਤਾਂ ਅਗੇ ਜਾਂਦੇ ਜਾਂਦੇ ਇਕ ਮਛ ਪਇਆ ਹੈ ਸੀ ਸੋ ਪਚੀਸ ਜੋਜਨ ਲੰਬਾ ਹੈ ਅਤੇ ਜੋਜਨ ਭਰ ਚੌੜਾ ਹੈ ਸੀ। ਤਾਂ ਬਾਬਾ ਅਤੇ ਮਰਦਾਨਾਂ ਤਿੰਨੇ ਉਸੇ ਰਾਹੋਂ ਹੀ ਚਲੇ ਸੋ ਜਾਂਦੇ ਜਾਂਦੇ ਮੱਛ ਦੇ ਸਿਰ ਤੇ ਪਹੁੰਚੇ। ਤਾਂ ਮਛ ਦਾ ਵਡਾ ਸਿਰ ਵੇਖ ਕੇ ਮਰਦਾਨੇ ਕਹਿਆ, ਬਾਬਾ ਜੀ ਜੋ ਏਹ ਮਛ ਸਾਨੂੰ ਚਾਹੇ ਤਾਂ ਨਿਗਲ ਲਵੇ ਪਰ ਪਰਮੇਸਰ ਦੇ ਭੈ ਤੋਂ ਡਰਦਾ ਕਹਿੰਦਾ ਕੁਛ ਨਹੀਂ। ਤਾਂ ਬਾਬੇ ਕਹਿਆ ਤੁਸੀਂ ਏਥੇ ਬੈਠ ਜਾਵੋ, ਅਸਾਂ ਮੱਛ ਨਾਲ ਇਕ ਦੋਇ ਗਲਾਂ ਕਰਨੀਆਂ ਹੈਨ। ਤਾਂ ਬਾਬਾ ਭੀ ਅਰ ਮਰਦਾਨੇ ਤੇ ਬਾਲਾ ਭੀ ਤਿੰਨੇ ਬੈਠ ਗਏ।....ਸੋ ਜਾਂ ਝਲਾਂਘ ਹੋਈ ਤਾਂ ਉਹ ਮਛ ਦਾ ਸਰੀਰ ਤਿਯਾਗ ਕੇ ਅਤੇ ਜੋਤ ਦਾ ਸਰੂਪ ਧਾਰ ਕੇ ਅਰ ਬਾਬੇ ਦੇ ਅਗੇ ਮਥਾ ਟੇਕ ਕੇ ਬੈਕੁੰਠ ਧਾਮ ਨੂੰ ਜਾਇ ਪ੍ਰਾਪਤ ਭਇਆ ਅਰ ਅਕਾਸ ਮੰਡਲ ਮੈਂ ਬਹੁਤ ਮੰਗਲ ਕੇ ਬਾਜੇ ਬਜੇ ਅਰ ਜੈ ਜੈਕਾਰ ਸਭਨਹੁ ਦੇਵਤਿਆ ਨੇ ਕੀਆ।

## ਲੰਕਾ ਜਾਣਾ

....ਤਾਂ ਫਿਰ ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ ਬਾਲੇ ਅਰ ਮਰਦਾਨੇ ਨੂੰ ਕਿਹਾ ਕਿ ਤੁਸੀ ਅਖੀਆਂ ਮੀਟਹੁ। ਸੋ ਜਦ ਉਨਹੁ ਅਖੀਆਂ ਮੀਟੀਆਂ ਅਰ ਖੋਲੀਆਂ ਤਾਂ ਕੀ ਵੇਖਣ ਜਾਂ ਲੰਕਾ ਦਾ ਬੁਰਜ ਅਤੇ ਕਿਲਾ ਪਇਆ ਨਜਰ ਆਂਵਦਾ ਹੈ ਅਤੇ ਬਹੁਤ ਰਾਕਸ਼ ਪਏ ਫਿਰਦੇ ਹਨ। ਤਾਂ ਮਰਦਾਨਾ ਵੇਖ ਕੇ ਬਹੁਤ ਭੈਮਾਨ ਹੋਇਆ ਜੋ ਇਹ ਰਾਖਸ਼ ਸਾਨੂੰ ਖਾ ਜਾਵਣਗੇ। ਤਾਂ ਬਾਬੇ ਨੇ ਆਖਿਆ, ਹੇ ਮਰਦਾਨਿਆ ਤੂੰ ਸਬਦ ਸੁਣਦਾ ਭੀ ਅਰ ਪੜ੍ਹਦਾ ਭੀ ਹੈਂ ਕਿ ਜਿਓ ਲਗ ਤੇਰਾ ਭਰਮ ਨ ਮਿਟੇਗਾ। ਤਾਂ ਜਿਵੇਂ ਕਿਸੇ ਨੂੰ ਭੂਤ ਚੰਬੜਦਾ ਹੈ ਤੇ ਉਸ ਨੂੰ ਆਪਣਾ ਸਰੂਪ ਭੁਲ ਜਾਂਦਾ ਹੈ ਅਰ ਉਹ ਆਪ ਨੂੰ ਭੂਤ ਹੀ ਕਰ ਜਾਣਤਾ ਹੈ ਤੇ ਉਹ ਸੁਖੀ ਨਹੀਂ ਹੋਤਾ। ਪਰ ਜੇ ਉਸ ਨੂੰ ਮੰਤ੍ ਝਾੜਦੇ ਹਨ ਅਰ ਭੂਤ ਉਸ ਦਾ ਦੂਰ ਹੋ ਜਾਂਦਾ ਹੈ ਤੇ ਫਿਰ ਉਸ ਨੂੰ ਸੁਖ ਦੀ ਪ੍ਰਾਪਤੀ ਹੋਂਦੀ ਹੈ। ਸੋ ਤੈਸੇ ਤੈਨੂੰ ਦੇਹ ਅਭਿਮਾਨ ਰੂਪੀ ਪ੍ਰੇਤ ਚੰਬੜਿਆ ਹੋਇਆ ਹੈ। ਪਰ ਸਤਿਗੁਰਾਂ ਦੇ ਬਚਨ ਜਿਹੜੇ ਹੈਨ ਸੋ ਜੋ ਤੂੰ ਇਨਾਂ ਨੂੰ ਰਿਦੇ ਵਿਚ ਵਸਾਵੇਂਗਾ ਤਾਂ ਤੇਰਾ ਇਹ ਅਭਿਮਾਨ ਮਿਟ ਜਾਵੇਗਾ।

## ਦੀਪਾਂ ਅਤੇ ਪਰਬਤਾਂ ਦੀ ਯਾਤਰਾ

...ਤਾਂ ਫਿਰ ਬਾਬਾ ਜੀ ਨੇ ਬਾਲੇ ਅਤੇ ਮਰਦਾਨੇ ਨੂੰ ਕਹਯਾ ਕਿ ਅਖੀਆਂ ਮੀਟੋ। ਜਦ ਅਖੀਆਂ ਮੀਟ ਕੇ ਖੋਲੀਆਂ ਤਾਂ ਜੰਬੂ ਦੀਪ ਕੋ ਤਯਾਗ ਕੇ ਕੁਸ ਦੀਪ ਵਿਚ ਆ ਗਏ ਪ੍ਰਤੀਤ ਹੋਇਆ। ਸੋ ਜਬ ਓਥੋਂ ਦਯਾਂ ਲੋਕਾਂ ਸੁਣਿਆ ਤਾਂ ਸਭ ਚਰਨੀ ਆਇ ਲਗੇ। ਤਾਂ ਬਾਬਾ ਜੀ ਨੇ ਉਨ ਕੋ ਭਲੀ ਪ੍ਰਕਾਰ ਸਤਿਨਾਮ ਦਾ ਉਪਦੇਸ ਦੇ ਕਰ ਅਗੇ ਲਖਨ ਦੀਪ ਨੂੰ ਚਲੇ ਗਏ ਅਰ ਫਿਰ

ਓਥੋਂ ਦੇ ਲੋਕਾਂ ਨੂੰ ਭੀ ਸਤਿਨਾਮ ਦਾ ਉਪਦੇਸ ਦੇ ਕਰ ਅਗੇ ਸਵੇਤ ਦੀਪ ਨੂੰ ਗਏ ਅਤੇ ਜਬ ਉਥੋਂ ਦੇ ਲੋਕ ਆਇ ਚਰਨੀ ਲਗੇ ਤਾਂ ਉਨਾਂ ਨੂੰ ਭੀ ਸਤਿਨਾਮ ਦਾ ਉਪਦੇਸ ਦੇ ਕਰ ਫਿਰ ਕ੍ਰੋਚ ਦੀਪ ਨੂੰ ਗਏ। ਤਾਂ ਉਥੇ ਭੀ ਜਾਂਕਰ ਸਤਿਨਾਮ ਕਾ ਉਪਦੇਸ ਦੀਆ। ਅਰ ਫੇਰ ਅਗੇ ਬਾਬਾ ਜੀ ਸਾਂਪਦੀਪ ਨੂੰ ਗਏ ਅਰ ਉਥੇ ਭੀ ਸਤਿਨਾਮ ਦਾ ਉਪਦੇਸ ਦੇਕਰ ਪੁਸਕਰ ਦੀਪ ਨੂੰ ਫਿਰ ਚਲੇ ਗਏ। ਸੋ ਪੁਸਕਰ ਦੀਪ ਵਿਚ ਬੜੇ ਕੌਤਕ ਦੇਖੇ ਜੋ ਬਾਗ ਅਰ ਫੁਲ ਅਤੇ ਫਲ ਲਗ ਰਹੇ ਹਨ ਅਰ ਕਈ ਅਸੋਕ ਬਨ ਹੈਨ ਅਰ ਦੁਧ ਦੀਆਂ ਨਦੀਆਂ ਵਗ ਰਹੀਆਂ ਹੈਨ ਅਰ ਮਿਸਰੀਆਂ ਕੇ ਪਰਬਤ ਹੈਨ। ਅਰ ਸਭ ਪਦਾਰਥ ਭੋਗਣ ਵਾਸਤੇ ਹਨ। ਅਰ ਜਿਨਾਂ ਨੇ ਪ੍ਰਥਵੀ ਪਰ ਪੁੰਨ ਕੀਤੇ ਹਨ ਸੋ ਉਥੇ ਭੋਗਤੇ ਹਨ ਤਾਂ ਸਭ ਰਾਜਾ ਪਰਜਾ ਬਾਬੇ ਦੀ ਚਰਨੀ ਆ ਲਗੇ। ਤਾਂ ਬਾਬੇ ਕਹਿਆ ਤੁਸੀਂ ਪ੍ਰਸੰਨ ਰਹਿੰਦੇ ਹੋ, ਤਾਂ ਉਨਾਂ ਕਹਯਾ ਕਿ ਅਸੀਂ ਭੋਗਾਂ ਕਰ ਤਾਂ ਪ੍ਰਸੰਨ ਹਾਂ ਪਰ ਇਥੇ ਆਪ ਸੇ ਜੋ ਵਡਾ ਹੈ ਜਾਣੀਤਾ ਉਸ ਨਾਲ ਈਰਖਾ ਕਰੀਤੀ ਹੈ ਅਰ ਜੋ ਆਪਣੇ ਜੇਹਾ ਜਾਣੀਂਦਾ ਹੈ ਉਸ ਨਾਲ ਬਰਾਬਰੀ ਕਰੀਦੀ ਹੈ ਅਰ ਜੋ ਆਪ ਤੇ ਛੋਟਾ ਹੋਤਾ ਹੈ ਉਸ ਦੇ ਉਪਰ ਅਭਮਾਨ ਕਰੀਦਾ ਹੈ। ਤਾਂ ਬਾਬੇ ਕਹਯਾ ਤੁਸੀਂ ਸਤਿਨਾਮੁ ਦਾ ਜਾਪੁ ਜਪੋ ਅਰ ਪਰਮੇਸਰ ਨੂੰ ਸਭ ਵਿਚ ਇਕੋ ਜੇਹਾ ਜਾਣੋਂ ਤਾਂ ਤੁਸਾਡੀ ਦੁਬਿਦਾ ਦੂਰ ਹੋ ਜਾਵੇਗੀ। ਕੜਾਹ ਪ੍ਰਸਾਦਿ ਕਰਨਾ ਅਰ ਆਏ ਗਏ ਦੀ ਸੇਵਾ ਟਹਿਲ ਕਰਨੀਂ ਤਾਂ ਉਥੋਂ ਉਪਦੇਸ ਦੇ ਕਰ ਸੁਮੇਰ ਪਰਬਤ ਦੇ ਪਾਸ ਇਕ ਨਗਰ ਸਭ ਸਵਰਨ ਕਾ ਉਤਮ ਸਾ ਅਰ ਰਾਜਾ ਪਰਜਾ ਉਥੋਂ ਦੇ ਸਭ ਹਮੇਸ਼ਾ ਜੁਆਨ ਹੀ ਰਹਿੰਦੇ ਸੇ। ਸੋ ਓਥੇ ਆਏ ਅਰ ਉਥੋਂ ਦੇ ਮਨੁਖ ਮਹਾਂ ਹੀ ਸੁੰਦਰ ਅਰ ਹਜਾਰ ਬਰਸਾਂ ਦੀ ਅਰਬਲਾ। ਸੋ ਜਬ ਉਨਾਂ ਨੇ ਸੁਣਿਆ, ਤਾਂ ਸਭ ਆਇ ਬਾਬੇ ਜੀ ਦੀ ਚਰਨੀਂ ਲਗੇ। ਤਾਂ ਬਾਬੇ ਜੀ ਨੇਂ ਉਨ੍ਹਾਂ ਨੂੰ ਸਤਿਨਾਮ ਦਾ ਉਪਦੇਸ ਦਿੱਤਾ ਅਤੇ ਕਹਯਾ ਕਿ ਨਾਮ ਜਪਣਾ ਅਰ ਦਾਨ ਕਰਣਾ ਅਰ ਇਸਨਾਨ ਕਰਣਾ ਅਰ ਸਤਸੰਗ ਕਰਣਾ, ਅਰ ਜਦ ਤੁਸਾਨੂੰ ਕੋਈ ਕਾਮਨਾ ਹੋਵੇ ਤਾਂ ਤੁਸਾਂ ਅਰਦਾਸ ਕਰਣੀ ਅਰ ਕੜਾਹੁ ਕਰਣਾ ਸੋ ਤੁਸਾਡਾ ਕਾਰਜ ਵਾਹਗੁਰੂ ਪੂਰਾ ਕਰੇਗਾ। ਸੋ ਉਥੇ ਉਪਦੇਸ ਕਰ ਕੇ ਬਾਬਾ ਜੀ ਮੀਨੇ ਪਰਬਤ ਪਰ ਆਏ ਤਾਂ ਓਥੇ ਹਨੀਫਾ ਸਿਧ ਰਹਿੰਦਾ ਸੀ। ਸੋ ਜਬ ਬਾਬਾ ਜੀ ਓਥੇ ਗਏ ਤਾਂ ਸਭੇ ਸਿੱਧ ਤੇ ਹਨੀਫਾ ਬਾਬੇ ਨੂੰ ਆਇ ਮਿਲੇ ਅਰ ਕਹਯਾ ਤੂੰ ਬਾਬਾ ਹੈਂ ਅਰ ਇਥੇ ਮਹਾਂ ਸਿਧਾਂ ਦੀ ਜਾਗਾਂ ਹੈ ਸੋ ਤੂੰ ਕਿਸ ਸਕਤ ਕਰ ਈਹਾਂ ਆਇਆ ਹੈਂ। ਤਾਂ ਬਾਬੇ ਕਹਯਾ ਇਕ ਪਰਮਾਤਮਾ ਸਰਬ ਵਯਾਪੀ ਹੈ ਅਰ ਆਵਣ ਜਾਣ ਤੁਸਾਡੇ ਭਰਮ ਸੇ ਭਾਸਤਾ ਹੈ...

## ਸੁਮੇਰ ਪਰਬਤ ਦੇ ਜਪੁ ਦੀ ਗੋਸਟ

ਤਾਂ ਸਿਧਾਂ ਆਖਿਆ ਭਾਈ ਏਹ ਸੁਮੇਰ ਪਰਬਤ ਤੇ ਜਾਤਾ ਹੈ ਅਰ ਓਥੇ ਗੋਰਖ ਨਾਥ ਅਰ ਮਛਿੰਦ੍ਰਨਾਥ ਆਦਿਕ ਔਰ ਸਿਧ ਹੈਂ। ਸੋ ਊਹਾਂ ਇਸ ਕੇ ਸਭ ਚਰਚਾ ਕਰੇਂਗੇ।

...ਤਾਂ ਬਾਬੇ ਕਹਯਾ, ਹੇ ਭਾਈ ਬਾਲਾ ਅਤੇ ਮਰਦਾਨਾ ਤੁਸੀਂ ਏਥੇ ਰਹੋਂ ਕਯੋਂ ਜੁ ਇਹ ਪਰਬਤ ਦਾ ਸਿੰਙ ਮਣੀਆਂ ਸੰਜੁਗਤ ਬੜਾ ਉਜਲ ਹੈ ਅਤੇ ਅੰਬ ਦਾ ਕਲਪ ਬ੍ਰਿਛ ਹੈ। ਕਯੋਂ ਕਿ ਜੋ ਮੰਗੀਦਾ ਹੈ ਸੋਈ ਮਿਲਦਾ ਹੈ ਅਰ ਨਾਲੇ ਏਸ ਦੀ ਕਥਾ ਸੁਣੋ ਅਤੇ ਨਾਲੇ ਆਪ ਕੀਰਤਨ ਸੁਣਾਓ। ਸੋ ਉਨਾਂ ਨੂੰ ਓਥੇ ਛਡ ਕੇ ਬਾਬਾ ਗੋਰਖ ਨਾਥ ਦੇ ਪਾਸ ਆਇਆ ਅਰ ਓਥੇ ਸਭੇ ਸਿਧ ਇਕਠੇ ਹੋਏ ਸਨ। ਤਾਂ ਬਾਬਾ ਜੀ ਨੇ ਜਾਇ ਕੇ ਆਦੇਸ ਆਦੇਸ ਕਹਿਆ। ਤਾਂ ਸਿੱਧਾਂ ਪੁਛਿਆ, ਹੇ ਬਾਲੇ ਤੂੰ ਇਥੇ ਕਿਸ ਦੇ ਬਲ ਕਰਕੇ ਆਇਆ ਹੈਂ ਅਰ ਕਲਜੁਗ ਮੈਂ ਕੀ ਵਰਤਾਰਾ ਵਰਤਿਆ

ਹੋਇਆ ਹੈ। ਤਾਂ ਬਾਬੇ ਜੀ ਨੇ ਰਾਗੁ ਰਾਮਕਲੀ ਵਿਚ ਸਬਦ ਬੋਲਿਆ :-

ਸਤੀ ਪਾਪੁ ਕਰਿ ਸਤੁ ਕਮਾਹਿ॥ ਗੁਰ ਦੀਖਿਆ ਘਰਿ ਦੇਵਣ ਜਾਹਿ॥

(ਸਲੋਕ ਮਹਲਾ ੧ ॥ ਰਾਮਕਲੀ ਵਾਰ ॥ ੧੧॥ (੯੫੧))

....ਤਾਂ ਫਿਰ ਸਿਖਾਂ ਪ੍ਰਸ਼ਨ ਕੀਤਾ ਜੀ ਜਪ ਦੀ ਗੋਸਟ ਕਿਸ ਪ੍ਰਕਾਰ ਹੋਈ ਸੋ ਭਾਈ ਜੀ ਕਥਨ ਕਰੇ ਹੈਂ ਕਿ ਉਨਾਂ ਸਿਧਾਂ ਨੇ ਪੁਛਿਆ ਕਿ ਤੁਸੀਂ ਤਾਂ ਬਾਲੇ ਹੋ ਅਰ ਏਥੇ ਕਿਸ ਦੇ ਬਲ ਕਰ ਕੇ ਆਏ ਹੋ। ਤਾਂ ਬਾਬੇ ਕਹਿਆ ਇਕ ਓਅੰਕਾਰ ੧ੴ ਤਿਸ ਦਾ ਵੀਚਾਰ....

....(ਜਪੁਜੀ ਸਾਹਿਬ ਦੀਆਂ ਪਉੜੀਆਂ ਤੇ ਉਨਾਂ ਦੇ ਅਰਥ ਦਸੇ ਹਨ)...

ਸੋ ਜਬ ਜਪ ਦੀ ਗੋਸਟਿ ਕੀਤੀ ਤਾਂ ਸਭਨਾਂ ਸਿਧਾਂ ਮਥਾ ਟੇਕਿਆ। ਬੋਲਹੁ ਜੀ ਵਾਹਿਗੁਰੂ ਜਪ ਦੀ ਗੋਸਟਿ ਪੂਗੀ ਹੋਈ ਤਾਂ ਬਾਬਾ ਜੀ ਅਗੇ ਚਲੇ।

## ਜੰਮੂ ਜਾਣਾ

....ਤਾਂ ਫਿਰ ਬਚਨ ਹੋਇਆ ਮਰਦਾਨਾ ਤੇ ਬਾਲਾ ਅਖੀਆਂ ਮੀਟੋ। ਤਾਂ ਉਨਾਂ ਅਖੀਆਂ ਮੀਟੀਆਂ ਅਤੇ ਜਦ ਅਖੀਆਂ ਖੋਲ ਕੇ ਦੇਖਣ ਤਾ ਕਿਆ ਦੇਖਣ ਜੋ ਅਸੀਂ ਜੰਮੂ ਵਿਚ ਬੈਠੇ ਹਾਂ। ਤਾਂ ਬਾਬੇ ਕਹਿਆ, ਹੇ ਬਾਲਾ ਤੇ ਮਰਦਾਨਾ ਏਥੇ ਜੋ ਜਾਗਾ ਹੈ ਸੋ ਜਾਮਵੰਤ ਦੀ ਹੈ। ਜੋ ਤ੍ਰੇਤੇ ਵਿਚ ਸ੍ਰੀ ਰਾਮ ਚੰਦ੍ਰ ਜੀ ਨਾਲ ਹੋਇਆ ਹੈ। ਸੋ ਇਥੇ ਉਸ ਦੀ ਗੁਫਾ ਹੁੰਦੀ ਸੀ। ਤਾਂ ਫਿਰ ਬਾਬੇ ਜੀ ਦੀ ਚਰਣੀ ਜੰਮੂ ਵਾਲਾ ਰਾਜਾ ਆਇ ਪਇਆ ਅਤੇ ਫਿਰ ਬੇਨਤੀ ਕਰੀ ਕਿ ਮੈਨੂੰ ਕੁਛ ਉਪਦੇਸ ਕਰੋ। ਤਾਂ ਬਚਨ ਹੋਇਆ ਕਿ ਧਰਮ ਦਾ ਨਿਆਉਂ ਕਰਨਾ ਅਰ ਜਗਤ ਨੂੰ ਸੁਪਨੇ ਦੀ ਨਯਾਈ ਅਸਤ ਜਾਣਨਾ। ਤਾਂ ਫਿਰ ਬਾਈਆਂ ਧਾਰਾਂ ਦਾ ਤਿਲਕ ਤੁਹੀਏਂ ਲਵੇਂਗਾ ਅਤ ਸਤਨਾਮ ਦਾ ਜਾਪ ਜਪਣਾ।

## ਰਾਵੀ ਦਾ ਕੰਡਾ ਤੇ ਦੋਦੇ ਨੂੰ ਉਪਦੇਸ

ਸੋ ਰਾਜੇ ਨੂੰ ਉਪਦੇਸ ਦੇ ਕਰ ਬਾਬਾ ਜੀ ਰਾਵੀ ਦੇ ਕੰਢੇ ਜਾਇ ਰਹੇ। ਤਾਂ ਫਿਰ ਬਾਬਾ ਜੀ ਓਥੇ ਸਦਾ ਤਪ ਕਰਣ। ਤਬ ਬਾਲੇ ਅਤੇ ਮਰਦਾਨੇ ਅਰਦਾਸ ਕੀਤੀ ਕਿ ਜੀ ਗਰੀਬ ਨਿਵਾਜ ਜੋ ਤੁਸੀਂ ਬਚਨ ਕਰੋ ਤਾਂ ਅਸੀਂ ਘਰ ਵਲ ਮਿਲ ਆਵੀਏ। ਤਾਂ ਬਚਨ ਹੋਇਆ ਕਾਹਲੇ ਨਾਂ ਹੋਵਹੁ। ਸੋ ਜਬ ਕੁਛਕ ਕਾਲ ਬਿਤੀਤ ਹੋਇਆ, ਤਾਂ ਦੋਦਾ ਇਕ ਜ਼ਿਮੀਦਾਰ ਹੁੰਦਾ ਸੀ ਅਰ ਉਸਦੀ ਇਸਤ੍ਰੀ ਇਕ ਵੇਲੇ ਰੋਜ ਬਾਬਾ ਜੀ ਪਾਸ ਦੁਧ ਆਣ ਪਹੁੰਚਾਂਵਦੀ ਸੀ। ਤਾਂ ਫਿਰ ਇਕ ਦਿਨ ਦੋਦਾ ਉਸਦੇ ਪਿਛੇ ਲਗਾ ਆਇਆ ਅਰ ਬਾਬਾ ਜੀ ਨੇ ਸਦ ਕੇ ਆਖਿਆ, ਏ ਦੋਦਿਆ ਤੂੰ ਕੀ ਵੇਖਣ ਆਇਆ ਹੈਂ। ਕਯੋਂ ਕਿ ਸਾਡੇ ਮਨ ਵਿਚ ਇਸਤ੍ਰੀ ਅਰ ਪੁਰਖ ਕਾ ਭੇਦ ਕਛ ਨਹੀਂ ਜੋ ਸਰਬ ਪਰਮਾਤਮ ਰੂਪ ਜਾਣਤੇ ਹੈਂ ਅਤੇ ਜੇ ਕਰ ਦੁਧ ਵਾਸਤੇ ਆਇਆ ਹੈਂ ਤਾਂ ਇਹ ਨਦੀ ਸਾਰੀ ਦੁਧ ਦੀ ਪਈ ਵਹਿੰਦੀ ਹੈ। ਸੋ ਜਿਤਨਾ ਪੀਉ ਸਕਦਾ ਹੈ ਪੀਉ ਲੈ। ਤਾਂ ਫਿਰ ਦੋਦਾ ਨਦੀ ਵਿਚੋਂ ਲਗਾ ਦੁਧ ਪੀਵਣ, ਸੋ ਜਦ ਪੀਤਾ ਤਾਂ ਕਿਆ ਵੇਖੇ ਜੋ ਮਹਾਂ ਅੰਮ੍ਰਿਤ ਸੁਆਦ ਹੈ। ਤਾਂ ਫਿਰ ਦੋਦੇ ਨੇ ਗਲ ਵਿਚ ਪਲਾ ਪਾਇਕੇ ਆਇ ਬਾਬਾ ਜੀ ਦੇ ਚਰਨਾਂ ਤੇ ਮਥਾ ਟੇਕਿਆ। ਤਾਂ ਬਚਨ ਹੋਇਆ, ਦੋਦਿਆ ਕੁਛ ਮੰਗ। ਤਾਂ ਦੋਦੇ ਕਹਿਆ ਜੀ, ਮੈਂ ਦੁਧ ਪੁਤ੍ਰ ਕਰ ਭਰਪੂਰ ਹੋਵਾਂ। ਤਾਂ ਬਚਨ ਹੋਇਆ, ਕਿਛ ਹੋਰ ਮੰਗ। ਤਾਂ ਫਿਰ ਉਸ ਆਖਿਆ ਗਰੀਬ ਨਿਵਾਜ ਮੈਂ ਏਹੋ ਮੰਗਨਾ

ਹਾਂ। ਸੋ ਜਦ ਤਿਨ ਵਾਰੀ ਉਸ ਨੇ ਏਹੋ ਹੀ ਮੰਗਿਆ। ਤਾਂ ਬਚਨ ਹੋਇਆ, ਜਾਹ ਤੂੰ ਦੁਧ ਪੁਤ੍ਰ ਕਰ ਭਰਪੂਰ ਹੋਵਹਿੰਗਾ, ਪਰ ਸਚ ਕਮਾਵਣਾ, ਤਾਂ ਮਥਾ ਟੇਕਿਆ।

## ਕਰਤਾਰਪੁਰ ਵਸਾਉਣਾ

ਸੋ ਫਿਰ ਬਾਬਾ ਜੀ ਸਦੀਵ ਨਦੀ ਦੇ ਕੰਢੇ ਤੇ ਰਹਿਣ ਲਗੇ ਅਰ ਸਭ ਲੋਕ ਓਥੇ ਦਰਸਨ ਨੂੰ ਆਵਣ। ਤਾਂ ਫਿਰ ਇਕ ਕਰੋੜੀਆ ਪਾਤਸ਼ਾਹ ਦਾ ਕੋਕਾ ਰਹਿੰਦਾ ਸੀ। ਅਰ ਪਾਤਸ਼ਾਹ ਦੀ ਵਲੋਂ ਓਸ ਪਰਗਨੇ ਦਾ ਠਾਣੇਦਾਰ ਸੀ। ਸੋ ਫਿਰ ਉਸ ਨੇ ਖਬਰ ਸੁਣੀਂ ਕਿ ਇਕ ਫਕੀਰ ਨਦੀ ਪਰ ਆਇਆ ਹੈ ਅਰ ਪਿੰਡਾਂ ਪਿੰਡਾਂ ਦੇ ਇਸਤ੍ਰੀ ਪੁਰਸ਼ ਬਾਲਕ ਬਹੁਤ ਲੋਕ ਜਾਂਦੇ ਹਨ ਅਰ ਸਦੀਵ ਮੇਲਾ ਲਗਾ ਰਹਿੰਦਾ ਹੈ। ਸੋ ਇਹ ਸੁਣ ਕੇ ਉਸ ਨੇ ਦਿਲ ਵਿਚ ਵਿਚਾਰਿਆ ਕਿ ਕੋਈ ਜਾਦੂਗੀਰ ਹੋਣਾ ਹੈ ਸੋ ਇਸ ਲੀਏ ਉਸ ਦਾ ਕੋਈ ਬੰਦੋਬਸਤ ਕਰਨਾ ਚਾਹੀਏ ਹੈ। ਸੋ ਐਸੀ ਬਾਤ ਦਿਲ ਵਿਚ ਸੋਚ ਕਰ ਅਪਨੇ ਸੇਵਕਾਂ ਨੂੰ ਆਖਿਆ ਕਿ ਛੇਤੀ ਘੋੜੀ ਲਿਆਓ ਮੈਂ ਅਬੀ ਉਸ ਫਕੀਰ ਕੋ ਉਠਾਇ ਆਵਤਾ ਹੋਂ। ਸੋ ਜਦ ਘੋੜੀ ਤੇ ਚੜਿਆ ਅਰ ਰਸਤੇ ਵਿਚ ਆਇਆ ਤਾਂ ਘੋੜੀ ਤੋਂ ਡਿਗ ਪਇਆ ਅਰ ਟੰਗ ਤਿਸ ਦੀ ਭਜ ਗਈ ਅਰ ਮੁੜ ਆਇਆ ਅਰ ਕਿਤਨੇ ਦਿਨ ਇਲਾਜ ਹੀ ਕਰਵਾਂਦਾ ਰਿਹਾ। ਸੋ ਜਦ ਟੁਰਨ ਫਿਰਨ ਲਗਾ ਤਾਂ ਫਿਰ ਟੁਰ ਕੇ ਬਾਬਾ ਜੀ ਵਲ ਗਇਆ। ਸੋ ਜਦ ਨੇੜੇ ਪਹੁੰਚਾ ਤਾਂ ਅਖੀਉਂ ਅੰਨਾ ਹੋਇ ਗਇਆ। ਤਾਂ ਫਿਰ ਉਸਨੇ ਕਹਿਆ ਕਿ ਭਾਈ ਫਕੀਰ ਤਾਂ ਕੋਈ ਸਚਾ ਮਲੂਮ ਹੁੰਦਾ ਹੈ। ਤਾਂ ਫਿਰ ਲੋਕਾਂ ਆਖਿਆ ਕਿ ਜੇ ਤੂੰ ਸੁਧ ਭਾਵਨੀ ਕਰ ਕੇ ਜਾਵੇਂਗਾ ਤਾਂ ਤੇਰਾ ਕਾਰਜ ਸਵਰੇਗਾ ਅਤੇ ਦਰਸ਼ਨ ਹੋਵੇਗਾ। ਤਾਂ ਓਹ ਸੁਧ ਭਾਵਨੀ ਕਰਕੇ ਅਰ ਨੰਗੀ ਪੈਰੀਂ ਟੁਰ ਕੇ ਗਇਆ। ਅਰ ਬਾਬਾ ਜੀ ਕੋ ਜਾਇ ਕਰ ਮਥਾ ਟੇਕਯਾ। ਤਾਂ ਫਿਰ ਬਾਬਾ ਜੀ ਪ੍ਰਸਿੰਨ ਹੋਏ। ਅਰ ਬਾਬਾ ਜੀ ਕਹਯਾ ਕੁਛ ਮੰਗ। ਤਾਂ ਉਸ ਆਖਿਆ, ਹੇ ਗਰੀਬ ਨਿਵਾਜ ਮੈਂ ਏਹੋ ਹੀ ਮੰਗਦਾ ਹਾਂ ਕਿ ਤੁਸਾਡਾ ਇਥੇ ਹੀ ਨਿਵਾਸ ਹੋਵੇ ਅਰ ਇਥੇ ਮੈਂ ਜ਼ਮੀਨ ਦੇਂਦਾ ਹਾਂ, ਸੋ ਆਪਣੇ ਨਾਮ ਦਾ ਤੁਸੀਂ ਚੱਕ ਇਥੇ ਬੰਨ ਲਵੋ। ਤਾਂ ਬਚਨ ਹੋਇਆ ਕਿ ਨਉਂ ਖੰਡ ਪ੍ਰਿਥਮੀ ਸਾਡੀ ਹੀ ਹੈ। ਸੋ ਅਸਾਂ ਥੋੜੀ ਜਿਹੀ ਜਿਮੀ ਕਯਾ ਕਰਨੀ ਹੈ। ਤਾਂ ਮਰਦਾਨੇ ਆਖਿਆ, ਜੀ ਮਹਾਰਾਜ ਤੁਸੀਂ ਸ੍ਰੀ ਚੰਦ ਅਰ ਲਖਮੀ ਦਾਸ ਨੂੰ ਇਥੇ ਰਖੋ। ਤਾਂ ਫਿਰ ਬਾਬੇ ਆਖਿਆ, ਹੇ ਬਾਲਾ ਤੂੰ ਜਾਇ ਕਰ ਸ੍ਰੀ ਚੰਦ ਨੂੰ ਅਰ ਲਖਮੀ ਦਾਸ ਨੂੰ ਏਥੇ ਲੈ ਆਉ ਅਤੇ ਮਰਦਾਨੇ ਨੂੰ ਆਖਿਆ ਕਿ ਤੂੰ ਆਪਣੇ ਟਬਰ ਨੂੰ ਏਥੇ ਲਿਆਉ ਤਾਂ ਦੋਨੋਂ ਵਿਦਾ ਕੀਤੇ। ਸੋ ਦੋਨਹੁ ਬਾਲਾ ਅਤੇ ਮਰਦਾਨਾ ਜਾਇ ਕਰ ਪਿਤਾ ਕਾਲੂ ਅਤੇ ਮਾਤਾ ਤ੍ਰਿਪਤਾ ਦੇ ਚਰਨਾਂ ਤੇ ਮਥਾ ਟੇਕਯਾ। ਤਾਂ ਓਨਾਂ ਪੁਛਿਆ ਬਾਬਾ ਨਾਨਕ ਜੀ ਕਿਥੇ ਹਨ। ਤਬ ਬਾਲੇ ਕਹਯਾ ਬਾਬਾ ਜੀ ਰਾਵੀ ਦੇ ਕੰਢੇ ਪਰ ਹਨ ਅਰ ਤੁਸਾਨੂੰ ਚਿੱਤ ਕੀਤਾ ਨੇ ਸੋ ਤੁਸੀਂ ਆਪਣੇ ਸਨਬੰਧੀਆਂ ਸਹਿਤ ਓਥੇ ਹੀ ਕ੍ਰਿਪਾ ਕਰਕੇ ਦਰਸ਼ਨ ਦੇਵੋ। ਤਾਂ ਕਾਲੂ ਆਖਿਆ ਅਜ ਸਾਡੇ ਵਡੇ ਭਾਗ ਹਨ। ਸੋ ਫਿਰ ਕਾਲੂ ਨੇ ਗਡੀਆਂ ਭਾੜੇ ਕੀਤੀਆਂ ਅਰ ਤੁਰਨ ਦੀ ਤਿਆਰੀ ਕੀਤੀ। ਤਾਂ ਫਿਰ ਕਾਲੂ ਦਾ ਤੁਰਨਾ ਸੁਣ ਕਰ ਰਾਇ ਬੁਲਾਰ ਕਾਲੂ ਦੇ ਘਰ ਆਇਆ। ਅਰ ਆਇ ਕਰ ਆਖਿਆ ਕਿ ਜੇ ਤੁਸੀਂ ਏਥੇ ਬੈਠੇ ਸੇ ਤਾਂ ਸਾਨੂੰ ਉਡੀਕ ਸੀ ਜੋ ਗੁਰੂ ਨਾਨਕ ਜੀ ਦਾ ਦਰਸਨ ਹੋਸੀ। ਤਾਂ ਤੇ ਤੁਸੀਂ ਕਿਰਪਾ ਕਰ ਕੇ ਏਥੇ ਹੀ ਰਹੋ। ਤਾਂ ਕਾਲੂ ਆਖਿਆ ਕਿ ਅਸੀਂ ਉਸ ਦੇ ਵਚਨ ਫੇਰ ਨਹੀਂ ਸਕਦੇ। ਅਰ ਹੇ ਰਾਇ ਜੀ ਓਹ ਹੈ ਤਾਂ ਮੇਰਾ ਪੁਤ੍ਰ ਪਰ ਮੈਂ ਉਸ ਨੂੰ ਗੁਰੂ ਪਰਮੇਸਰ ਕਰ ਜਾਣਨਾ ਹਾਂ। ਤਾਂ

ਫਿਰ ਕਾਲੂ ਓਥੋਂ ਤਿਆਰ ਹੋ ਕੇ ਟੁਰਿਆ ਅਰ ਮਰਦਾਨਾ ਆਪਣੇ ਸਨਬੰਧੀਆਂ ਪਾਸ ਗਇਆ ਅਰ ਜਾਇ ਕੇ ਆਖਿਆ ਕਿ ਬਾਬਾ ਜੀ ਨੇ ਆਪਣੇ ਕਬੀਲੇ ਦੇ ਆਦਮੀ ਰਾਵੀ ਦੇ ਕੰਢੇ ਉਤੇ ਸਦ ਭੇਜੇ ਹਨ। ਸੋ ਤੁਸੀਂ ਭੀ ਓਥੇ ਚਲ ਰਹੋ। ਤਾਂ ਉਨਾਂ ਕਹਿਆ ਕੇ ਤੁਸੀਂ ਤਾਂ ਠਹਰ ਨਹੀਂ ਬੈਠਦੇ ਸੋ ਅਸਾਨੂੰ ਘਰੋਂ ਕਢ ਕੇ ਬਾਹਰ ਸੁਟ ਜਾਣਾ ਹੋਵੇਗਾ। ਤਾਂ ਤੇ ਅਸੀਂ ਤੁਸਾਡੇ ਨਾਲ ਨਹੀਂ ਜਾਂਦੇ। ਤਾਂ ਮਰਦਾਨਾ ਜਬਾਬ ਲੇ ਕਰ ਕਾਲੂ ਨੂੰ ਆਇ ਮਿਲਿਆ। ਸੋ ਫਿਰ ਸਭੇ ਰਲ ਕੇ ਬਾਬੇ ਨੂੰ ਰਾਵੀ ਦੇ ਕੰਢੇ ਉਪਰ ਆਨ ਮਿਲੇ। ਤਾਂ ਬਾਬਾ ਜੀ ਨੇ ਕਾਲੂ ਅਰ ਮਾਤਾ ਤ੍ਰਿਪਤਾ ਅਗੇ ਮਥਾ ਟੇਕਿਆ ਤਾਂ ਕਾਲੂ ਨੇ ਗਲ ਨਾਲ ਲਾਇਆ ਅਰ ਮਾਤਾ ਭੀ ਗਲ ਨਾਲ ਲਾਇਆ ਅਰ ਕਹਿਆ ਕਿ ਅਜ ਅਸਾਡੇ ਪੂਰਨ ਭਾਗ ਹਨ ਜੋ ਤੁਸਾਡਾ ਦਰਸਨ ਹੋਇਆ ਹੈ ਅਰ ਅਸੀਂ ਆਪਦੇ ਦਰਸਨ ਵਾਸਤੇ ਘਰ ਦੀ ਸਾਰੀ ਕਿਰਸਾਣੀ ਛਡ ਕੇ ਆਏ ਹਾਂ ਅਰ ਹੋਰ ਸਭ ਪਰਵਾਰ ਭੀ ਤਿਆਗ ਆਏ ਹਾਂ। ਤਾਂ ਬਾਬਾ ਜੀ ਨੇ ਸਿਰੀ ਰਾਗ ਵਿਚ ਇਕ ਸਬਦ ਬੋਲਿਆ :-

"ਇਹੁ ਤਨੁ ਧਰਤੀ ਬੀਜੁ ਕਰਮਾ ਕਰੋ ਸਲਿਲ ਆਪਾਉ ਸਾਰਿੰਗ ਪਾਣੀ॥"

(ਸਿਰੀ ਰਾਗ ਮਹਲਾ ੧ ਘਰ ੩ ॥ ੨੬॥ (੨੩))

....ਇਤਨੇ ਚਿਰ ਨੂੰ ਓਹ ਕਰੋੜੀਆ ਫੇਰ ਬਾਬੇ ਦੇ ਚਰਣੀ ਆਇ ਲਾਗਾ ਅਰ ਬੇਨਤੀ ਕੀਤੀ ਕਿ ਹੇ ਗੁਰੂ ਗਰੀਬ ਨਿਵਾਜ ਜੀ ਮੈਂ ਕਿਲਾ ਜੋ ਪਾਵਾਂ ਤਾਂ ਇਟ ਕਿਸ ਦੇ ਨਾਮ ਦੀ ਰੱਖਾਂ। ਤਾਂ ਬਾਬੇ ਜੀ ਕਹਿਆ ਕਿ ਕਰਤਾਰ ਦੇ ਨਾਮ ਦਾ ਕਰਤਾਰ ਪੁਰ ਬਣਾਵੋ। ਤਾਂ ਫੇਰ ਉਨਾਂ ਨੇ ਕਚਾ ਕੋਟ ਪਾਇਆ ਅਤੇ ਬਾਬਾ ਜੀ ਦੇ ਘਰ ਉਸ ਕੋਟ ਵਿਚ ਪਕੀਆਂ ਇਟਾਂ ਦੇ ਪੁਆਏ। ਸੋ ਓਥੇ ਸ੍ਰੀ ਚੰਦ ਅਰ ਲਖਮੀ ਦਾਸ ਅਰ ਕਾਲੂ ਤੇ ਮਾਤਾ ਤ੍ਰਿਪਤਾ ਲਗੇ ਰਹਿਣ। ਅਤੇ ਦੋਦੇ ਜਟ ਦੇ ਮੱਝੀ ਅਤੇ ਗਊਆਂ ਦੇ ਵੱਗ ਵਧਦੇ ਜਾਵਣ ਅਰ ਓਹ ਦਿਨ ਦਾ ਦੁਧ ਬਾਬਾ ਜੀ ਦੇ ਘਰ ਪਹੁੰਚਾਵੇ ਅਰ ਰਾਤ ਦਾ ਦੁਧ ਆਪਣੇ ਘਰ ਵਿਚ ਰਖੇ।

...ਸੋ ਜਬ ਕਿਤਨੀ ਕੁ ਮੁੱਦਤ ਹੋਈ ਤਾਂ ਮਰਦਾਨੇ ਕਹਿਆ ਬਾਬਾ ਜੀ ਤੁਸੀਂ ਸਾਰੀ ਪ੍ਰਿਥਮੀ ਡਿਠੀ ਪਰ ਮਕਾ ਮਦੀਨਾ ਨਾ ਡਿੱਠਾ। ਤਾਂ ਬਾਬੇ ਆਖਿਆ ਕਿ ਚਲ ਮਰਦਾਨਿਆ ਤੈਨੂੰ ਮਕਾ ਮਦੀਨਾ ਵਿਖਾਲ ਲਿਆਈਏ ਅਤੇ ਬਾਲੇ ਨੂੰ ਆਖਿਆ, ਕਿ ਹੇ ਬਾਲੇ ਜੇਕਰ ਅਸੀਂ ਮਾਤਾ ਪਿਤਾ ਤੋਂ ਪੁਛਦੇ ਹਾਂ ਤਾਂ ਓਹ ਸਾਨੂੰ ਜਾਣ ਨਹੀਂ ਦੇਣਗੇ। ਤਾਂ ਤੇ ਤੂੰ ਉਨਾਂ ਨੂੰ ਪਿਛੋਂ ਦਸੀਂ ਅਤੇ ਸਬਦ ਦੀ ਚਰਚਾ ਕਰ ਕੇ ਉਨਾਂ ਨੂੰ ਪਰਚਾਈ ਰਖੀ ਸੋ ਇਹ ਕਹਿ ਕਰ ਬਾਬਾ ਜੀ ਅਤੇ ਮਰਦਾਨਾ ਉਥਹੁੰ ਟੁਰੇ ਅਰ ਸਿਆਲਕੋਟ ਦੀ ਬੇਰ ਹੇਠ ਜਾਇ ਬੈਠੇ। ਤਬ ਬਾਬੇ ਕਹਿਆ, ਮਰਦਾਨਿਆ ਮੂਲਾ ਜੋ ਸਾਡੇ ਨਾਲ ਗਇਆ ਸੀ ਸੋ ਇਥੇ ਹੀ ਹੋਵੇਗਾ। ਸੋ ਤੂੰ ਉਸ ਨੂੰ ਹਟੀ ਤੋਂ ਸਦ ਲਿਆਉ ਤਾਂ ਫਿਰ ਮੂਲੇ ਦੇ ਸਹੁਰਿਆਂ ਨੂੰ ਖਬਰ ਪਈ ਕਿ ਜਿਨਾਂ ਫਕੀਰਾਂ ਨਾਲ ਮੂਲਾ ਉਠ ਗਇਆ ਸੀ ਸੋ ਫਕੀਰ ਫੇਰ ਆਏ ਹਨ। ਤਾਂ ਫਿਰ ਮੂਲੇ ਦੇ ਪੁਤ੍ਰ ਜਾ ਕਰ ਮੂਲੇ ਨੂੰ ਹਟੀ ਤੋਂ ਉਠਾ ਕਰ ਘਰ ਲੈ ਗਏ ਅਰ ਗੋਹਿਆਂ ਦੇ ਗੁਹੀਰੇ ਵਿਚ ਛਪਾ ਦਿਤਾ। ਅਤੇ ਜਬ ਮਰਦਾਨੇ ਨੇ ਹਟੀ ਤੇ ਜਾ ਕੇ ਪੁਛਿਆ ਤਾਂ ਲੋਕਾਂ ਕਹਿਆ ਮੂਲਾ ਘਰ ਗਇਆ ਹੈ। ਤਾਂ ਮਰਦਾਨੇ ਨੇ ਬਾਬਾ ਜੀ ਨੂੰ ਆਇ ਕਹਿਆ, ਕਿ ਮੂਲਾ ਹਟੀ ਪਰ ਨਹੀਂ ਬੈਠਾ, ਘਰ ਗਇਆ ਹੈ ਤਾਂ ਫਿਰ ਬਾਬਾ ਜੀ ਭੀ ਅਰ ਮਰਦਾਨਾ ਭੀ ਮੂਲੇ ਘਰ ਜਾਇ ਪ੍ਰਾਪਤ ਭਏ। ਤਾਂ ਬਾਬਾ ਕਹਿਆ, ਮਰਦਾਨਾ ਜੋ ਅਸਾਨੂੰ ਮਿਲਣ ਨਹੀਂ ਆਇਆ ਤਾਂ ਤੇ ਉਸਦੇ ਉਧਾਰ ਵਿਚ ਕੋਈ ਕਾਲ ਰਹਿੰਦਾ ਹਈ ਅਤੇ ਜੇ ਤੇਰੇ

ਬੁਲਾਏ ਬੋਲਦਾ ਹੈ ਤਾਂ ਭੀ ਉਸ ਦਾ ਉਧਾਰ ਹੋਸੀ। ਤਾਂ ਫਿਰ ਮਰਦਾਨੇਂ ਮੂਲੇ ਨੂੰ ਤੀਨ ਵਾਰੀ ਬੁਲਾਇਆ। ਤਾਂ ਮੂਲਾ ਨਾ ਬੋਲਿਆ ਅਰ ਮੂਲੇ ਦੀ ਸਿਖਣੀ ਕਹਿਆ ਕਿ ਮੂਲਾ ਘਰ ਨਾਹੀਂ ਕਿਥਉਂ ਗਇਆ ਹੋਇਆ ਹੈ। ਤਾਂ ਮਰਦਾਨੇ ਕਹਿਆ ਨਰਕ ਨੂੰ ਗਇਆ ਹੋਵੈਗਾ। ਅਤੇ ਫਿਰ ਬਾਬਾ ਬੋਲਿਆ :-

ਨਾਲਿ ਕਿਰਾੜਾ ਦੋਸਤੀ ਕੂੜੈ ਕੂੜੀ ਪਾਇ॥ ਮਰਣੁ ਨ ਜਾਪੈ ਮੂਲਿਆ ਆਵੈ ਕਿਤੈ ਥਾਇ॥

(ਸਲੋਕ ਮਹਲਾ ੧ ਸਲੋਕ ਵਾਰਾਂ ਤੇ ਵਧੀਕ ॥ ੨੧॥ (੧੪੧੨))

ਤੇ ਸਹਿਆਂ ਦੀਆਂ ਜੂੰਨਾ ਧਾਰੇਗਾ ਜੋ ਜਦ ਅਸੀਂ ਦਸਵਾਂ ਅਵਤਾਰ ਧਾਰੇਂਗੇ ਤਾਂ ਇਸਦਾ ਉਧਾਰ ਕਰੇਂਗੇ ਸੋ ਇਤਨਾ ਕਹਿ ਕਰ ਬਾਬਾ ਜੀ ਚਲੇ ਗਏ ਅਰ ਮੂਲੇ ਨੂੰ ਉਨਾਂ ਗੋਹਿਆਂ ਵਿਚੋਂ ਹੀ ਇਕ ਸਰਪ ਨੇ ਐਸਾ ਡਸਿਆ ਜੋ ਦੋਹ ਘੜੀਆਂ ਵਿਚ ਮੂਲਾ ਮਰ ਗਆ। ਅਰ ਇਸਤ੍ਰੀ ਪਰਵਾਰ ਸਭ ਰੰਵਣ ਪਿਟਣ ਲਗੇ ਅਰ ਬਹੁਤ ਅਰਮਾਨ ਕਰਨ ਲਗੇ। ਜੋ ਅਸਾਂ ਸੰਤਾਂ ਦਾ ਨਿਰਾਦਰ ਕੀਤਾ ਤਾਂ ਇਤਨੇ ਦੁਖ ਦੇ ਭਾਗੀ ਹੋਏ ਸੋ ਬਹੁਤ ਹੀ ਵਿਰਲਾਪ ਕੀਆ ਅਰ ਬਾਬਾ ਜੀ ਨੂੰ ਭੀ ਬਹੁਤ ਲਭਿਆ ਪਰ ਬਾਬਾ ਜੀ ਨਾ ਮਿਲੇ।

## ਮਕੇ ਦੇ ਰਾਹ ਵਿਚ ਪੀਰ ਬਹਾਓ ਦੀਨ ਨਾਲ ਗੋਸਟ

ਇੱਧਰ ਬਾਬਾ ਜੀ ਉਥੋਂ ਟੁਰ ਕੇ ਚੰਦ੍ਰਭਾਗ ਦੇ ਕੰਠੇ ਤੇ ਚਲੇ ਗਏ ਅਰ ਚੰਦ੍ਰ ਭਾਗਾ ਥੀਂ ਟੁਰ ਕੇ ਅਗੇ ਭੱਖਰ ਸਖਰ ਅਤੇ ਰੋਹੜੀ ਜੋ ਜਿਥੇ ਸਭ ਨਦੀਆਂ ਇਕੱਠੀਆਂ ਹੁੰਦੀਆਂ ਹਨ ਅਰ ਵਿਚ ਖਵਾਜੇ ਦਾ ਅਸਥਾਨ ਹੈ, ਓਥੇ ਬਾਬਾ ਜੀ ਜਾਇ ਪ੍ਰਾਪਤਿ ਭਏ। ਸੋ ਓਥੇ ਮੁਲਤਾਨ ਦੇ ਅਰ ਹੋਰਨਾਂ ਦੇਸਾਂ ਦੇ ਹਾਜੀ ਬੈਠੇ ਸੇ। ਤਾਂ ਉਨਾਂ ਦੇ ਵਿਚ ਬਾਬਾ ਜੀ ਨੇ ਨੀਲੇ ਬਸਤ੍ਰ ਧਾਰਨ ਕੀਤੇ ਹੋਏ ਜਾ ਆਸਨ ਕੀਤਾ ਅਤੇ ਕਿਤਾਬ ਅਰ ਮੁਸੱਲਾ ਅਤੇ ਕੂਜਾ ਮਰਦਾਨੇ ਦੇ ਹਵਾਲੇ ਕੀਤਾ ਅਰ ਰਬਾਬ ਮਰਦਾਨੇ ਦੇ ਮੋਢੇ ਤੇ ਸੀ। ਤਾਂ ਫਿਰ ਮਰਦਾਨੇ ਨੇ ਬਾਬੇ ਨੂੰ ਮੁਸੱਲਾ ਹੇਠ ਵਿਛਾ ਦਿਤਾ। ਸੋ ਬਾਬਾ ਜੀ ਉਪਰ ਬੈਠ ਗਏ। ਅਰ ਕਿਤਾਬ ਅਰ ਕੂਜਾ ਪਾਸ ਰਖਿਆ। ਅਰ ਮਰਦਾਨਾ ਰਬਾਬ ਲੈ ਕਰ ਸਬਦ ਗਾਵਣ ਲਗਾ। ਤਾਂ ਜਿਤਨੇ ਹਾਜੀ ਮਕੇ ਦੀ ਜਾਰਤ ਕਰਨ ਚਲੇ ਸੀ ਸੋਂ ਸਭ ਬਾਬੇ ਦੇ ਚਉਫੇਰੇ ਆਇ ਬੈਠੇ। ਤਾਂ ਹਾਜੀਆ ਪੁਛਿਆ ਕਿ ਹੇ ਫਕੀਰ ਹਿੰਦੂ ਹੈਂ ਕਿ ਮੁਸਲਮਾਨ। ਤਾਂ ਬਾਬਾ ਬੋਲਿਆ ਕਿ ਮੈਂ ਹਿੰਦੂ ਮੁਸਲਮਾਨ ਦੋਹਾਂ ਦਾ ਗਵਾਹ ਹਾਂ ਕਯੋਂਕਿ ਹਿੰਦੂ ਭੀ ਸਰੀਰ ਤੇ ਨਿਸ਼ਾਨੀ ਕਰਦੇ ਹਨ। ਅਰਬਿਆ ਅਨਾਸਰ ਦਾ ਤਨ ਹੈ। ਪਰ ਮੈਂ ਨੂਰ ਹੋਂ ਸੋ ਜਿਸ ਕਰ ਇਸ ਤਨ ਵਿਚ ਜਲਵਹ ਹੈ। ਅਰ ਜਿਸ ਨੂਰ ਕਰ ਇਹ ਤਨ ਗੁਲਜਾਰ ਹੋਇਆ ਹੈ। ਪਰ ਬੰਦਾ ਜੋ ਹੋਇਆ ਹੈ ਸੋ ਬੰਦਗੀ ਵਾਸਤੇ ਹੋਇਆ ਹੈ। ਤਾਂ ਤੇ ਜੋ ਬੰਦਾ ਹੋਇਕੇ ਬੰਦਗੀ ਨਹੀਂ ਕਰਤਾ ਅਹ ਪੁਰਸ਼ ਤੇ ਸ਼ਹਵਤ ਵਿਚ ਉਮਰ ਗੁਜਾਰਦਾ ਹੈ ਸੋ ਹੈਵਾਨ ਤੇ ਗੈਬਾਨ ਦੀ ਨਿਯਾਈ ਹੈ। ਤਾਂ ਇਕ ਬਹਾਵਦੀਨ ਮੁਲਤਾਨ ਦਾ ਪੀਰ ਸੀ ਸੋ ਉਸ ਨੇ ਪੁਛਿਆ ਕਿ ਇਹ ਕਿਤਾਬ ਜੋ ਤੇਰੇ ਪਾਸ ਹੈ ਸੋ ਇਸ ਨੂੰ ਪੜ ਜਾਣਨਾ ਹੈਂ ਕੇ ਨਹੀਂ ਤਾਂ ਬਾਬੇ ਕਹਿਆ ਕਿਤਾਬ ਦੇ ਪੜਣ ਵਾਲੇ ਤ੍ਰੈ ਪ੍ਰਕਾਰ ਦੇ ਹਨ। ਜੋ ਇਕ ਕਿਤਾਬ ਦਾ ਉਸਤਖਵਾਨ ਹੈ ਅਰ ਇਕ ਕਿਤਾਬ ਦਾ ਗੋਸ਼ਤ ਹੈ ਅਤੇ ਇਕ ਮਗਜ਼ ਹੈ। ਤਾਂ ਬਹਾਵਦੀਨ ਕਹਿਆ ਉਸਤਖਵਾਨ ਕੌਣ ਹੈ, ਔਰ ਗੋਸ਼ਤ ਕੌਣ ਹੈ ਅਤੇ ਮਗਜ਼ ਕੌਣ ਹੈ। ਤਾਂ ਬਾਬੇ ਕਹਿਆ ਕਿ ਉਸਤਖਵਾਨ ਇਹ ਹੈ ਜੋ ਕਿਤਾਬ ਪੜ ਕੇ ਗਰੀਬਾਂ ਅਤੇ ਮੁੱਲਾਂ ਨਾਲ ਹੁਜੱਤ ਕਰਨੀ ਅਰ ਗੋਸ਼ਤ ਇਹ ਹੈ ਜੋ ਪੜਕੇ ਆਪ ਬਜ਼ੁਰਗ ਹੋ

ਬੈਠਣਾ ਅਤੇ ਹੋਰਨਾਂ ਥੋਂ ਖਿਜਮਤ ਕਰਾਣੀ ਅਤੇ ਮਗਜ਼ ਇਹ ਜੋ ਖੁਦਾ ਦਾ ਨਾਮ ਯਾਦ ਕਰਨਾ ਅਤੇ ਸਭਨਾਂ ਰੂਹਾਂ ਵਿਚ ਖੁਦਾ ਦਾ ਜਹੂਰ ਜਾਨਣਾ ਅਰ ਆਪ ਨੂੰ ਦਰਮਾਂਦਾ ਆਜਜ਼ ਜਾਨਣਾ ਤਾਂ ਹਾਜੀਆਂ ਕਹਿਆ ਕਿ ਆਸਾ ਜੋ ਤੇਰੇ ਹਥ ਹੈ ਸੋ ਇਹ ਕਿਸ ਵਾਸਤੇ ਹੈ। ਤਾਂ ਬਾਬੇ ਆਖਿਆ ਕਿ ਏਹ ਚੋਬ ਖੁਸ਼ਕ ਹੈ ਅਰ ਦਸਤ ਵਿਚ ਰਖੀ ਹੈ ਸੋ ਆਪਣੇ ਦਿਲ ਨੂੰ ਸਮਝਾਇਆ ਹੈ ਕਿ ਤੂੰ ਜੋ ਮਾਲ ਧਨ ਛੋਡ ਕੇ ਫਕੀਰ ਹੋਇਆ ਹੈਂ। ਸੋ ਚੋਬ ਖੁਸ਼ਕ ਹੈ ਤੈਨੂੰ ਕਸਮ ਦੀ ਮਿਸਾਲ ਹੈ। ਤਾਂ ਤੇ ਜਿਸ ਦਉਲਤ ਨੂੰ ਤਿਆਗ ਕੇ ਨਿਕਲਿਆ ਹੈਂ ਸੋ ਫੇਰ ਕਿਸੇ ਚੀਜ਼ ਦੀ ਹਿਰਸ ਹਵਾ ਨਹੀਂ ਕਰਨੀ ਅਰ ਇਸ ਚੋਬ ਨੂੰ ਮਿਸਾਲ ਜਾਣ ਕੇ ਆਪਣੇ ਦਿਲ ਦਾ ਆਪ ਖਬਰਦਾਰ ਰਹਿਣਾ। ਅਰ ਇਹ ਜੋ ਚੋਬ ਰਾਸਤ ਹੈ ਤੈਸੇ ਤੁਸਾਂ ਭੀ ਸਿੱਧੇ ਰਹਿਣਾ। ਅਰ ਜੈਸੇ ਜੋ ਬਸਤ ਤੁਸਾਡੀ ਰਜਾਇ ਵਿਚ ਚਲਦੀ ਹੈ ਤੈਸੇ ਤੁਸੀਂ ਖੁਦਾਇ ਦੀ ਰਜਾਇ ਵਿਚ ਚਲਣਾ। ਤਾਂ ਫੇਰ ਹਾਜੀਆਂ ਪੁਛਿਆ ਜੋ ਏਹ ਕੁਲਹ ਤੁਹਾਡੇ ਸਿਰ ਤੇ ਹੈ ਸੋ ਇਹ ਕਯੋਂ ਤੁਸਾਂ ਰਖੀ ਹੈ। ਤਾਂ ਬਾਬੇ ਕਹਿਆ ਦਸਤਾਰ ਵਡੀ ਹੋਂਦੀ ਹੈ ਅਰ ਕੁਲਹ ਛੋਟੀ ਹੈ। ਤਾਂ ਤੇ ਕੁਲਹ ਕਹਦੀ ਹੈ, ਕਿ ਤੁਸਾਂ ਕਨਾਇਤ ਕਰਨੀ ਅਤੇ ਕੁਲਹ ਦਾ ਮੂੰਹ ਅੰਦਰ ਹੈ ਤਾਂ ਤੇ ਤੁਸਾਂ ਭੀ ਆਪਣੇ ਤਨ ਨੂੰ ਸੋਧਣਾ ਅਰ ਕੁਲਹ ਦੀਆਂ ਚਾਰ ਤਰਕਾਂ ਰਖਣੀਆਂ, ਜੋ ਇਕ ਦੁਨੀਆਂ ਦੀ ਤਰਕ ਅਰ ਦੂਜੀ ਸਵਰਗ ਦੀ ਤਰਕ ਅਤੇ ਤੀਜੀ ਜੋ ਆਪ ਨੂੰ ਵਡਾ ਜਾਣਨਾ ਹੈ। ਇਸ ਦੀ ਭੀ ਤਰਕ ਅਰ ਚਉਥਾ ਜੇ ਤਰਕ ਦਾ ਅਭਿਮਾਨ ਕਰਨਾ ਹੈ ਸੋ ਤਿਸ ਦੀ ਤਰਕ। ਤਾਂ ਫਿਰ ਹਾਜੀਆਂ ਪੁਛਿਆ ਖਿਲਕਾ ਜੋ ਗਲ ਪਾਇਆ ਹੈ ਸੋ ਇਹ ਕਯਾ ਹੈ। ਤਾਂ ਬਾਬੇ ਕਹਿਆ ਖਿਲਕਾ ਮੁਰਦੇ ਦੀ ਖਫਣੀ ਹੈ। ਸੋ ਜੇ ਆਪਣੇ ਦਿਲ ਨੂੰ ਮੁਰਦਾ ਕਰੇਂ ਤਾਂ ਕਫਨੀ ਪਹਿਰੇਂ। ਅਰ ਜੈਸੇ ਖਿਲਕਾ ਤਨ ਦੇ ਐਵ ਛੁਪਾਂਵਦਾ ਹੈ ਤੈਸੇ ਸਭਸ ਦੇ ਐਬ ਨੂੰ ਪੋਸ਼ੀਦਾ ਰਖੇ ਅਤੇ ਹੁਨਰ ਨੂੰ ਜਾਹਰ ਕਰੇ। ਤਾਂ ਫਿਰ ਹਾਜੀਆਂ ਪੁਛਿਆ ਇਹ ਖੜਾਵਾਂ ਕਿਉਂ ਰਖੀਆਂ ਹੈਨ। ਤਾਂ ਬਾਬੇ ਆਖਿਆ ਜੈਸੇ ਖੜਾਵਾਂ ਨੇ ਸਾਰੇ ਸਰੀਰ ਦਾ ਭਾਰ ਉਠਾਇਆ ਹੈ ਤੈਸੇ ਇਹ ਹਰਿ ਕਿਸੇ ਦਾ ਭਾਰ ਉਠਾਵੇ। ਜੋ ਕੋਈ ਭਲਾ ਕਹੇ ਅਥਵਾ ਬੁਰਾ ਕਹੇ ਤਿਸ ਨੂੰ ਸਿਰ ਪਰ ਸਹਾਰੇ। ਅਰ ਜੋ ਸੁਖ ਦੁਖ ਖੁਦਾ ਵਲੋਂ ਆਵੇ ਤਿਸ ਨੂੰ ਭੀ ਭਲਾ ਕਰ ਜਾਣੇ। ਤਾਂ ਫਿਰ ਉਨਾਂ ਪੁਛਿਆ ਮੁਸੱਲਾ ਕਿਸ ਵਾਸਤੇ ਰਖਿਆ ਹੈ,ਤਾਂ ਬਾਬੇ ਕਹਿਆ ਮੁਸੱਲਾ ਕਹਿੰਦਾ ਹੈ ਕਿ ਜੈਸੇ ਖਾਕ ਵਲ ਮੈਂ ਮੂੰਹ ਕੀਤਾ ਹੈ ਤੇ ਤੇਰਾ ਬੋਝ ਉਠਾਇਆ ਹੈ।' ਤੈਸੇ ਤੂੰ ਭੀ ਕਬਰ ਨੂੰ ਯਾਦ ਰੱਖ ਅਰ ਖੁਦਾਇ ਦਾ ਫੁਰਮਾਨ ਸਿਰ ਉਪਰ ਉਠਾਇ।

ਏਤੇ ਟੋਲ ਜੋ ਜਾਣ ਜਨਾਵੈ....

ਤਾਂ ਫਿਰ ਹਾਜੀਆਂ ਪੁਛਿਆ, ਏਹ ਸੇਲੀ ਕਿਉਂ ਗਲ ਵਿਚ ਰਖੀ ਹੈ। ਤਾਂ ਬਾਬੇ ਆਖਿਆ ਜੈਸੇ ਗੁਲਾਮ ਦੇ ਗਲ ਵਿਚ ਪਟਾ ਪਾਈਦਾ ਹੈ ਤੈਸੇ ਤੂੰ ਪੀਰ ਮੁਰਸ਼ਦ ਅਗੇ ਗੁਲਾਮ ਹੋ ਰਹੁ ਸੋ ਜਾਂ ਇਹ ਜਬਾਬ ਸੁਆਲ ਕੀਤਾ। ਤਾਂ ਸਭੇ ਹਾਜੀ ਸੁਣ ਕੇ ਬੜੇ ਖੁਸ਼ ਹੋਏ।

## ਮਕੇ ਨੂੰ ਜਾਣਾ

ਤਾਂ ਫਿਰ ਉਨਾਂ ਕਹਿਆ ਕਿ ਮਕੇ ਦੇ ਰਾਹ ਵਿਚ ਇਕ ਜਾਹਿਗਾ ਆਂਵਦੀ ਹੈ ਅਰ ਉਥੋਂ ਅਸੀਂ ਜਹਾਜਾਂ ਤੇ ਚੜਦੇ ਹਾਂ। ਸੋ ਉਥੇ ਜਿਸਨੂੰ ਕਲਮਾਂ ਪੜਾਇਦੇ ਹਨ ਉਸ ਨੂੰ ਜਹਾਜ ਤੇ ਚਾੜਦੇ ਹਨ। ਅਰ ਹਿੰਦੂ ਨੂੰ ਤਾਂ ਜਾਣ ਹੀ ਨਹੀਂ ਦੇਂਦੇ। ਤਾਂ ਤੇ ਤੂੰ ਅਸਾ ਥੀ ਜੁਦਾ ਚਲ ਤਾਂ

ਬਾਬੇ ਆਖਿਆ ਨਾ ਕੋਈ ਕਿਸੇ ਨਾਲ ਆਇਆ ਹੈ, ਨਾ ਹੀ ਕਿਸੇ ਨੇ ਜਾਣਾ ਹੈ ਅਤੇ ਅਸੀਂ ਇਕਲੇ ਆਏ ਹਾਂ ਸੋ ਇਕਲੇ ਹੀ ਜਾਵਾਂਗੇ ਤਾਂ ਹਾਜੀ ਟੁਰਦੇ ਹੀ ਰਹੇ ਅਰ ਬਾਬੇ ਨੇ ਆਖਿਆ ਮਰਦਾਨਿਆ ਰਬਾਬ ਵਜਾਇ। ਸੋ ਜਾਂ ਲਗਾ ਮਰਦਾਨਾ ਰਬਾਬ ਵਜਾਵਣ ਤਾਂ ਜਿਸ ਵੇਲੇ ਸਬਦ ਦਾ ਭੋਗ ਪਾਇਆ ਤਾਂ ਮਰਦਾਨਾ ਕਿਆ ਵੇਖੇ ਜੋ ਮਕੇ ਦੇ ਮੁਨਾਰੇ ਨਦਰ ਆਂਵਦੇ ਹਨ। ਤਾਂ ਮਰਦਾਨੇ ਕਹਿਆ, ਜੀ ਇਹ ਤਾਂ ਮਕੇ ਦੇ ਮੁਨਾਰੇ ਨਿਗਾਹ ਆਂਵਦੇ ਹੈਨ। ਤਾਂ ਬਾਬੇ ਕਹਿਆ ਮਰਦਾਨਿਆ ਮਕਾ ਤੇਰੀ ਜਾਰਤ ਨੂੰ ਆਇਆ ਹੈ। ਤਾਂ ਮਰਦਾਨੇ ਕਹਿਆ ਜੀ ਚਲੀਏ ਹੁਣ ਮਕੇ ਦਾ ਦੀਦਾਰ ਕਰੀਏ। ਤਬ ਬਾਬਾ ਭੀ ਅਰ ਮਰਦਾਨਾ ਭੀ ਦੋਨੋ ਮਕੇ ਦੀ ਮਸੀਤ ਵਿਚ ਜਾਇ ਬੈਠੇ। ਅਰ ਡੇਰਾ ਕਰ ਕੇ ਦਰਵਾਜੇ ਦੇ ਅਗੇ ਲਗਾ ਬਾਬਾ ਸਬਦ ਪੜਨ :-

ਨਉ ਸਤ ਚਉਦਹ ਤੀਨਿ ਚਾਰਿ ਕਰਿ ਮਹਲਤਿ ਚਾਰਿ ਬਹਾਲੀ॥

(ਬਸੰਤ ਹਿੰਡੋਲ ਮਹਲਾ ੧ ਘਰ ੨ ॥ ੮॥ (੧੧੯੦))

....ਤਾਂ ਸਭ ਜਿਤਨੇ ਮਕੇ ਦੇ ਹਾਜੀ ਸਨ ਸੋ ਆਣ ਇਕਠੇ ਹੋਏ ਅਰ ਉਨਾਂ ਪੁਛਿਆ ਜੋ ਹੇ ਹਾਜੀ ਤੂੰ ਕਿਥੋਂ ਆਇਆ ਹੈਂ। ਅਰ ਤੂੰ ਸਾਡੀ ਮਿਜਮਾਨੀ ਲੈਂ। ਸੋ ਬਕਰਾ ਤੇ ਆਟਾ ਲੈ ਆਏ ਅਰ ਕਹਾ ਬਕਰੇ ਨੂੰ ਕੁਰਬਾਨੀ ਕਰ ਖਾਵੋ। ਤਾਂ ਬਾਬਾ ਜੀ ਵਾਰ ਕੀ ਮਾਝ ਵਿਚ ਸਬਦ ਬੋਲਿਆ :-

ਜੇ ਰਤੁ ਲਗੈ ਕਪੜੈ ਜਾਮਾ ਹੋਇ ਪਲੀਤੁ...

(ਸਲੋਕ ਮਹਲਾ ੧ ਵਾਰ ਮਾਝ ॥ ੬॥ (੧੪੦)

ਤਾਂ ਹਾਜੀਆਂ ਕਹਿਆ ਕਿ ਤੂੰ ਆਦਮੀ ਹੈਂ ਯਾ ਕਿ ਫਰੇਸ਼ਤਾ ਹੈਂ। ਅਰ ਹਿੰਦੂ ਹੈਂ ਕਿ ਮੁਸਲਮਾਨ ਹੈਂ। ਤਾਂ ਬਾਬਾ ਜੀ ਨੇ ਸਲੋਕ ਆਖਿਆ :—

ਜਾਹਉ ਨਾਹੀ ਤਾਂ ਕਿਆ ਆਖਾਂ ਕਿਹੁ ਨਾਹੀ ਕਿਆ ਹੋਵਾਂ॥
ਕੀਤਾ ਕਰਣਾ ਕਹਿਆ ਕਥਨਾ ਭਰਿਆ ਭਰਿ ਭਰਿ ਧੋਵਾਂ॥

(ਮਾਝ ਵਾਰ ਮਹਲਾ ॥ ੧॥ ੬ ॥ (੧੪੦))

ਸੋ ਮਕੇ ਨੂੰ ਜਾਇ ਪ੍ਰਾਪਤ ਹੋਇਆ ਅਰ ਹਥੀ ਆਸਾ ਅਰ ਕੱਛ ਵਿਚ ਕਿਤਾਬ ਅਰ ਕੂਜਾ ਤੇ ਮੁਸਲਾ ਮਰਦਾਨੇ ਦੇ ਹਥ ਅਰ ਸਭਨਾਂ ਹਾਜੀਆਂ ਨੇ ਮਸੀਤ ਵਿਚ ਖਾਬ ਕੀਤਾ ਪਰ ਬਾਬਾ ਜੀ ਮਸੀਤ ਦੇ ਮਿੰਬਰ ਨਾਲ ਸਮਾਧ ਲਾਇ ਬੈਠਾ। ਸੋ ਪਿਛਲੀ ਰਾਤ ਜੀਵਣ ਝਾੜੂ ਫੇਰਨ ਵਾਲੇ ਦੀ ਆਮਦ ਹੋਈ ਸੋ ਉਸ ਵਕਤ ਮਕੇ ਦੀ ਮਹਿਰਾਬ ਵਲ ਕਦਮ ਕਰ ਕੇ ਬਾਬੇ ਭੀ ਖਾਬ ਕੀਤਾ ਸੀ ਤਾਂ ਜੀਵਣ ਝਾੜੂ ਕਸ਼ ਆਇਆ ਅਰ ਬਾਬੇ ਨੂੰ ਲਤਾਂ ਮਾਰਉਸ ਅਰ ਕਹਿਓਸੁ ਹੇ ਕਾਫਰ ਤੂੰ ਮਕੇ ਦੀ ਜਾਰਤ ਨੂੰ ਆਇਆ ਅਤੇ ਕਾਬੇ ਦੀ ਚਾਰ ਦੀਵਾਰੀ ਖੁਦਾ ਦਾ ਘਰ ਹੈ ਸੋ ਤੂੰ ਇਸ ਤਰਫ ਮਹਰਾਬੇ ਦੇ ਵਲ ਕਦਮ ਕਯੋਂ ਕੀਤੇ ਹਨ ਤਾਂ ਤੇ ਤੈਨੂੰ ਅਜਾਬ ਬਜਗਾਰੀ ਹੋਵੇਗੀ। ਤਾਂ ਬਾਬੇ ਕਹਿਆ ਜਿਧਰ ਖੁਦਾਇ ਦਾ ਘਰ ਨਹੀਂ, ਉਧਰ ਹੀ ਮੇਰੇ ਕਦਮ ਕਰ ਦੇਹੋ। ਤਾਂ ਜੀਵਣ ਝਾੜੂਕਸ਼ ਨੇ ਬਾਬੇ ਨੂੰ ਟੰਗੋਂ ਪਕੜ ਕੇ ਘਸੀਟਿਆ। ਪਰ ਜਿੱਧਰ ਬਾਬੇ ਦੇ ਪੈਰ ਜਾਵਣ ਉਧਰ ਮਕੇ ਦਾ ਮਹਿਰਾਬ ਚਲਿਆ ਜਾਵੇ। ਤਾਂ ਫਿਰ ਸਭ ਹਾਜੀ ਹੈਰਾਨ ਹੋ ਕੇ ਤਾਜੀਮ ਕਰਨ ਲਗੇ ਅਤੇ ਫਿਰ ਹਾਜੀਆਂ ਪੁਛਿਆ ਕਿ ਤੂੰ ਸੁਬਹ ਦੇ ਵਕਤ ਖਾਬ ਕਰ ਰਹਿਆ ਹੈਂ। ਸੋ ਤੂੰ ਕੁਛ ਰੋਜ਼ਾ ਨਿਮਾਜ਼ ਭੀ ਕਰਦਾ ਹੈਂ ਕਿ ਨਹੀਂ। ਤਾਂ ਬਾਬਾ ਬੋਲਿਆ :-

ਮਿਹਰ ਮਸੀਤ ਸਿਦਕੁ ਮੁਸਲਾ ਹਕੁ ਹਲਾਲੁ ਕੁਰਾਣੁ॥
ਸਰਮ ਸੁੰਨਤਿ ਸੀਲੁ ਰੋਜਾ ਹੋਹੁ ਮੁਸਲਮਾਣੁ॥

(ਸਲੋਕ ਮਹਲਾ ੧ ॥ ਵਾਰ ਮਾਝ ॥ ੭॥ (੧੪))

ਬਦਫੈਲੀ ਗੈਬਾਨਾ ਖਸਮੁ ਨ ਜਾਣਈ॥ ਸੋ ਕਹੀਐ ਦੇਵਾਨਾ ਆਪੁ ਨ ਪਛਾਣਈ॥

(ਮਹਲਾ ੧ ਵਾਰ ਮਾਝ॥ ਪਉੜੀ ॥ ੧॥ (੧੪੨))

ਤਾਂ ਕਾਜੀ ਰੁਕਨਦੀਨ ਬੋਲਿਆ ਤੂੰ ਖੁਦਾਇ ਦੇ ਪੈਕੰਬਰ ਨੂੰ ਮੰਨਦਾ ਹੈਂ ਕਿ ਨਹੀਂ ਮੰਨਦਾ। ਤਾਂ ਬਾਬਾ ਬੋਲਿਆ ਕਿ ਖੁਦਾਇ ਦੇ ਦਰਵਾਜੇ ਪਰ ਕੇਈ ਪੈਗੰਬਰ ਹਨ। ਅਰ ਕੇਈ ਸ਼ਿਕਦਾਰ ਹੈਂ ਅਰ ਕੇਈ ਸੇਖ ਹਨ ਅਰ ਕੇਈ ਪੀਰ ਹਨ ਅਰ ਜੋ ਖੁਦਾਇ ਥੀਂ ਭੁਲੇ ਹਨ ਸੋ ਉਨਾਂ ਨੂੰ ਰਾਹ ਵਿਖਾਲਣ ਵਾਸਤੇ ਹੈਨ ਅਰ ਜੋ ਖੁਦਾਇ ਦੇ ਨਜ਼ੀਕੀ ਹੈਨ ਤਿਨਾਂ ਉਤੇ ਹੁਕਮ ਕਿਸੇ ਦਾ ਨਹੀਂ ਚਲਦਾ। ਤਾਂ ਤੇ ਅਗੇ ਪੈਕੰਬਰ ਤੁਸਾਡਾ ਰਾਹਿ ਦਸਣ ਵਾਸਤੇ ਆਇਆ ਸੀ। ਪਰ ਤੁਸੀਂ ਪੈਕੰਬਰ ਦੇ ਰਾਹਿ ਤੋਂ ਹੁਣ ਫਿਰ ਗਏ ਹੋ ਤਾਂ ਹੁਣ ਮੈਂ ਆਇਆ ਹਾਂ। ਤਾਂ ਹਾਜੀਆਂ ਪੁਛਿਆ ਕਿ ਈਮਾਨ ਦੀਆਂ ਕਿਤਨੀਆਂ ਸ਼ਰਤਾਂ ਹਨ। ਤਾਂ ਬਾਬਾ ਬੋਲਿਆ ਈਮਾਨ ਦੀਆਂ ਚਾਰ ਸ਼ਰਤਾਂ ਹਨ ਜੋ :-

੧ ਅਵਲ ਬਜੁਰਗਾਂ ਦੀ ਸੋਹਬਤ ੨ ਦੋਇਮ ਮਾਲ ਦੀ ਜ਼ਕਾਤ ੩ ਸੋਇਮ ਗੁਨਾਹਾਂ ਥੀਂ ਪਾਕ ੪ ਚਹਾਰਮ ਖੁਦਾਇ ਦੀ ਯਾਦ। ਸੋ ਇਹ ਚਾਰ ਸ਼ਰਤਾਂ ਈਮਾਨ ਦੀਆਂ ਹਨ। ਤਾਂ ਫਿਰ ਕਾਜੀਆਂ ਪੁਛਿਆ, ਫਕੀਰ ਕਿਸਨੂੰ ਕਹਿੰਦੇ ਹਨ। ਤਾਂ ਬਾਬਾ ਬੋਲਿਆ, ਫੇ ਫਨਾਹਿ, ਕਾਫ ਕਨਾਇਤ ਰੇ ਰਿਆਜ਼ਤ ਸੋ ਇਹ ਤਿੰਨ ਸ਼ਰਤਾਂ ਫਕੀਰੀ ਦੀਆਂ ਹਨ। ਤਾਂ ਹਾਜੀ ਬੋਲੇ :-

ਅਵਲ ਨਾਮ ਖੁਦਾ ਦਾ ਦੂਜਾ ਨਬੀ ਰਸੂਲ
ਨਾਨਕ ਕਲਮਾ ਯਾਦ ਕਰ ਦਰਗਾਹ ਪਵੇ ਕਬੂਲ

ਤਾਂ ਬਾਬਾ ਬੋਲਿਆ :-

ਏਕੋ ਨਾਮ ਖੁਦਾਇ ਹੈ ਕੇਤੇ ਨਬੀ ਰਸੂਲ
ਨਾਨਕ ਨੀਅਤ ਰਾਸ ਕਰ ਜੋ ਦਰਗਹ ਪਵੇ ਕਬੂਲ

(ਇਹ ਤੁਕਾਂ ਗੁਰੂ ਗ੍ਰੰਥ ਸਾਹਿਬ ਵਿਚ ਨਹੀਂ)

ਸੋ ਫਿਰ ਇਕ ਸਾਲ ਬਾਬੇ ਨੂੰ ਉਨਾਂ ਦੇ ਨਾਲ ਗੁਫਤਗੂ ਕਰਦਿਆਂ ਗੁਜ਼ਰਿਆ ਅਰ ਹੋਰ ਰੁਕਨਦੀਨ ਦੀ ਗੁਫਤ ਸੁਨੀਦ ਮਕੇ ਦੀ ਗੋਸ਼ਟੀ ਵਿਚ ਲਿਖੀ ਹੈ। ਸੋ ਇਸ ਵਾਸਤੇ ਇਥੇ ਵਿਸਤਾਰ ਨਹੀਂ ਕੀਤਾ ਅਤੇ ਜਿਹੜੇ ਹਾਜੀ ਭਖਰ ਖਵਾਜੇ ਦੇ ਮੁਕਾਮ ਤੇ ਮਿਲੇ ਸੇ ਸੋ ਸਭੇ ਮਕੇ ਆਇ ਕੇ ਪੁਛਣ ਲਗੇ ਕਿ ਇਹ ਫਕੀਰ ਕਦ ਦਾ ਆਇਆ ਹੋਇਆ ਹੈ ਤਾਂ ਹਾਜੀਆਂ ਕਹਿਆ ਕਿ ਇਸ ਨੂੰ ਇਥੇ ਆਇਆਂ ਹੋਇਆਂ ਇਕ ਬਰਸ ਹੋਇਆ ਹੈ। ਅਤੇ ਫਿਰ ਮਕੇ ਦੇ ਫਿਰਨ ਦੀ ਭੀ ਅਰ ਹੋਰ ਹਕਾਇਤਾਂ ਭੀ ਸਭਨਾਂ ਨੂੰ ਸੁਨਾਇਆ ਤਾਂ ਸਭ ਸੁਣ ਕੇ ਹੈਰਾਨ ਹੋਏ ਅਤੇ ਫਿਰ ਸਭਨਾਂ ਕਹਿਆ, ਕਿ ਮਸੀਤ ਵਿਚੋਂ ਪਾਣੀ ਸਭ ਛੁਪਾ ਦਿਉ ਅਤੇ ਇਸ ਫ਼ਕੀਰ ਨੂੰ ਕਹੋ ਕਿ ਸਾਨੂੰ ਨਿਮਾਜ਼ ਦੇ ਉਜੂ ਵਾਸਤੇ ਆਬ ਲੋੜੀਦਾ ਹੈ, ਸੋ ਤੂੰ ਲਿਆ ਦੇਹੁ। ਸੋ ਐਸੀ ਸਲਾਹ ਕਰ ਕੇ ਬਾਬਾ ਜੀ ਪਾਸ ਆਏ ਕਰ ਆਖਿਆ ਕਿ ਸਾਨੂੰ ਉਜੂ ਵਾਸਤੇ ਆਬ ਲੋੜੀਦਾ ਹੈ। ਤਾਂ ਬਾਬਾ ਜੀ ਨੇ ਮਕੇ ਦੀ ਚਾਰ ਦੀਵਾਰੀ ਵਿਚ ਆਸਾ ਠੋਕਿਆ ਤਾਂ ਆਬ ਓਥੋਂ ਛਮ ਛਮ ਨਿਕਲਿਆ।

ਤਾਂ ਫਿਰ ਸਭਨਾਂ ਉਜੂ ਕਰ ਕੇ ਨਮਾਜ ਪੜੀ। ਅਤੇ ਫਿਰ ਪੁਛਿਆ ਕਿ ਇਹ ਆਬ ਕਹਾਂ ਸੇ ਆਇਆ ਹੈ। ਤਾਂ ਬਾਬੇ ਕਹਿਆ ਈਹਾਂ ਸ਼ਿਵ ਦਾ ਲਿੰਗ ਹੈ ਅਰ ਏਹ ਬੜੀ ਬਰਕਤ ਦੀ ਜਗਾ ਹੈ ਅਰ ਆਬੇ-ਹਯਾਤ ਫਰਿਸ਼ਤੇ ਲਿਆਇ ਕੇ ਸ਼ਿਵ ਨੂੰ ਗੁਸਲ ਕਰਾਇੰਦੇ ਹਨ। ਸੋ ਉਸ ਥੀਂ ਆਬ ਸਿੰਮ ਸਿੰਮ ਕੇ ਬਾਹਰ ਨਿਕਲਦਾ ਹੈ।

## ਰੂਮ (ਟਰਕੀ) ਦੇ ਇਕ ਸਹਿਰ ਜਾਣਾ

....ਅਰ ਬਾਬਾ ਜੀ ਉਥੋਂ ਟੁਰ ਕੇ ਰੂਮ ਕੇ ਸਹਿਰ ਵਿਚ ਗਏ। ਸੋ ਰੂਮ ਦਾ ਹਮੀਦ ਕਾਰੂ ਪਾਤਸ਼ਾਹ ਸੀ ਅਰ ਉਸਨੈ ਪੈਤਾਲੀ ਗਜ ਖਜਾਨਾ ਜੋੜਿਆ ਸੀ ਅਤੇ ਖਰਾਇਤ ਨਾਹਾ ਕਰਦਾ ਅਰ ਬੜਾ ਜਾਲਮ ਸੀ। ਤਾਂ ਉਸ ਦੀ ਕਚਹਿਰੀ ਦੇ ਦਰਵਾਜੇ ਦੇ ਅਗੇ ਜਾਇ ਬੈਠੇ ਤਾਂ ਮਰਦਾਨੇ ਨੂੰ ਬਚਨ ਹੋਇਆ ਜੋ ਰਬਾਬ ਵਜਾਇ। ਤਾਂ ਮਰਦਾਨਾ ਲਗਾ ਸਬਦ ਗਾਵਣ :-

ਸੁਲਤਾਨ ਖਾਨ ਮਲੂਕ ਉਮਰੇ ਗਏ ਕਰਿ ਕਰਿ ਕੂਚੁ॥
ਘੜੀ ਮੁਹਤਿ ਕਿ ਚਲਣਾ ਦਿਲ ਸਮਝੁ ਤੂੰ ਭਿ ਪਹੂਚੁ॥

(ਸਿਰੀ ਰਾਗ ਮਹਲਾ ੧ ਘਰ ੧ ਅਸਟਪਦੀਆ ॥ ੧੭॥
(੬੪))

ਸੋ ਜਾਂ ਲਗਾ ਮਰਦਾਨਾ ਸਬਦ ਗਾਵਣ ਤਾਂ ਪਾਤਸ਼ਾਹ ਦੇ ਚੋਪਦਾਰ ਜੋ ਆਹੇ ਸੋ ਸਬਦ ਸੁਣਨ ਵਾਸਤੇ ਆਇ ਬੈਠੇ। ਤਾਂ ਬਾਬੇ ਨੇ ਕਹਿਆ ਕਿ ਤੁਸੀਂ ਪਾਤਸ਼ਾਹ ਨੂੰ ਜਾਇ ਕਹੋ ਜੋ ਫਕੀਰ ਸਦਦਾ ਹੈ ਦੀਦਾਰ ਦੇ ਜਾਓ। ਤਾਂ ਉਨਾਂ ਕਹਿਆ, ਪਾਤਸ਼ਾਹ ਕਿਸੇ ਪੀਰ ਫਕੀਰ ਨੂੰ ਮੰਨਦਾ ਹੀ ਨਹੀਂ। ਪਰ ਇਕ ਸਿੱਟਾ ਕਣਕ ਦਾ ਹੈ ਅਰ ਸੇਰ ਸੇਰ ਪਕੇ ਦਾ ਉਸ ਦਾ ਦਾਣਾ ਹੈ ਅਰ ਓਹ ਸਿੱਟਾ ਪਾਤਸ਼ਾਹ ਦੇ ਪਾਸ ਹੈ। ਸੋ ਜਦ ਕੋਈ ਪੀਰ ਫਕੀਰ ਮਿਲੇ ਤਾਂ ਪੁਛਦਾ ਹੈ ਕਿ ਇਹ ਕਿਹੜੇ ਜ਼ਮਾਨੇ ਦਾ ਹੈ। ਸੋ ਜੇ ਕਰ ਤੁਸੀਂ ਓਸ ਦਾ ਜਬਾਬ ਦੇਹੋ ਤਾਂ ਅਸੀਂ ਪਾਤਸ਼ਾਹ ਨੂੰ ਲੈ ਆਵਨੇ ਹਾਂ। ਤਾਂ ਬਾਬੇ ਆਖਿਆ, ਲੈ ਆਓ ਅਸੀਂ ਉਤਰ ਦੇਵਾਂਗੇ। ਤਾਂ ਫਿਰ ਓਹ ਪਾਤਸ਼ਾਹ ਨੂੰ ਲੈ ਆਏ। ਸੋ ਬਾਬਾ ਅਗੇ ਠੀਕਰੀਆਂ ਚੁਣਦਾ ਸੀ। ਤਾਂ ਉਸ ਪਾਤਸ਼ਾਹ ਕਹਿਆ ਹੈ ਫਕੀਰ ਤੂੰ ਕਿਉਂ ਚੁਣਦਾ ਹੈਂ। ਤਾਂ ਬਾਬੇ ਕਹਿਆ ਅਸੀਂ ਮਰਦੀ ਵਾਰੀ ਨਾਲ ਲੈ ਜਾਵਾਂਗੇ। ਤਾਂ ਬਾਦਸਾਹ ਆਖਿਆ ਠੀਕਰੀਆਂ ਤੇਰੇ ਨਾਲ ਕਯੋਂ ਕਰ ਨਿਭਣਗੀਆਂ। ਤਾਂ ਬਾਬੇ ਆਖਿਆ ਜਿਥੇ ਤੇਰਾ ਪੈਂਤਾਲੀ ਗਜ ਖਜ਼ਾਨਾ ਲਦਿਆ ਜਾਵੇਗਾ ਤਿਥੇ ਅਸੀਂ ਭੀ ਠੀਕਰੀਆਂ ਚਾਇ ਰਖਾਂਗੇ। ਸੋ ਇਹ ਭੀ ਨਾਲ ਲਗੀਆਂ ਜਾਵਨਗੀਆਂ। ਤਾਂ ਕਾਰੂ ਕਹਿਆ, ਮੈਂ ਭੀ ਜਾਣਨਾ ਹਾਂ ਕਿ ਪੰਤਾਲੀ ਗਜ ਖਜ਼ਾਨਾ ਮੇਰੇ ਨਾਲ ਨਿਭਦਾ ਨਹੀਂ। ਪਰ ਮੇਰਾ ਜੀਉ ਖਰਾਇਤ ਕਰਨ ਤੇ ਨਹੀਂ ਕਰਦਾ। ਤਬ ਬਾਬੇ ਕਹਿਆ, ਅਗੇ ਭੀ ਕਾਰੂ ਹੋਇਆ ਹੈ ਸੀ ਸੋ ਉਸਨੇ ਚਾਲੀ ਗਜ ਖਜ਼ਾਨਾ ਇਕੱਠਾ ਕੀਤਾ ਸੀ ਤੇ ਖਰਾਇਤ ਨਾਹਾ ਕਰਦਾ। ਅਰ ਮਿਹਤਰ ਮੂਸੇ ਨੇ ਉਸ ਨੂੰ ਕਹਿਆ, ਜੋ ਤੂੰ ਚਉਥਾ ਹਿੱਸਾ ਖਰਾਇਤ ਕਰ, ਸੋ ਉਸਨੇ ਖਰਾਇਤ ਨਾ ਕੀਤੀ ਤਾਂ ਫਿਰ ਪੈਰਾਂ ਤੀਕਰ ਜਮੀਨ ਦੇ ਵਿਚ ਧਸ ਗਇਆ। ਤਾਂ ਫਿਰ ਮਿਹਤਰ ਮੂਸੇ ਕਹਯਾ ਜੇ ਚਉਥਾ ਹਿਸਾ ਖਰਾਇਤ ਨਹੀਂ ਕਰਦਾ ਤਾਂ ਦਸਵਾਂ ਹਿਸਾ ਖਰਾਇਤ ਕਰ। ਤਾਂ ਕਾਰੂ ਨੇ ਨਾ ਮੰਨਿਆ ਅਰ ਕਮਰ ਤੀਕ ਜ਼ਮੀਨ ਵਿਚ ਧਸ ਗਿਆ। ਤਾਂ ਮਿਹਤਰ ਮੂਸੇ ਕਹਿਆ ਕਿ ਚਾਹਲੀ ਗਜ ਵਿਚੋਂ

ਇਕ ਗਜ ਖਰਾਇਤ ਦੇਹੁ। ਤਦ ਭੀ ਉਸ ਨਾ ਮੰਨਿਆ ਸੋ ਫਿਰ ਚਾਹਲੀ ਗਜ ਉਸਦੇ ਸਿਰ ਤੇ ਮਿਲੇ ਅਰ ਹੁਣ ਤੀਕ ਪਤਾਲ ਵਿਚ ਗਰਕ ਹੁੰਦਾ ਜਾਂਦਾ ਹੈ।....

ਜੋ ਕਬਰਾਂ ਵਿਚੋਂ ਮੁਰਦਿਆਂ ਦੇ ਮੂੰਹ ਵਿਚੋਂ ਸੁਇਨਾ ਰੁਪਾ ਕਢਵਾਇ ਲਿਆ ਹੈ, ਸੋ ਮੋਇਆਂ ਧਨ ਤੇਰੇ ਨਾਲ ਨਹੀਂ ਜਾਂਦਾ। ਤੇ ਗੁਨਾਹ ਤੇਰੇ ਨਾਲ ਜਾਵਣਗੇ, ਅਤੇ ਜੇ ਖਰਾਇਤ ਕਰੇਂਗਾ ਤਾਂ ਦਹ ਹਿਸਾ ਏਥੇ ਮਿਲੇਗੀ ਤੇ ਹਜ਼ਾਰ ਹਿਸਾ ਖੁਦਾਇ ਦੀ ਦਰਗਾਹ ਮਿਲੇਗੀ। ਤਾਂ ਫਿਰ ਬਾਬਾ ਜੀ ਨੇ ਰਾਗ ਤਿਲੰਗ ਵਿਚ ਨਸੀਹਤ ਨਾਮਾ ਉਚਾਰਯਾ। ਨਸੀਹਤ ਨਾਮਾ ਮਹਲਾ ੧:-

ਕੀਚੈ ਨੇਕ ਨਾਮੀ ਜੋ ਦੇਵੈ ਖੁਦਾਇ
ਜੁ ਦੀਸੈ ਜਿਮੀ ਪਰ ਸੁ ਹੋਸੀ ਫਨਾਹ

(ਇਹ ਬਾਣੀ ਗੁਰੂ ਗ੍ਰੰਥ ਸਾਹਿਬ ਵਿਚ ਨਹੀਂ)

ਜਾਂ ਇਹ ਨਸੀਹਤ ਨਾਮਾ ਬਾਬੇ ਕਹਿਆ, ਤਾਂ ਕਾਰੂ ਨੇ ਬਾਬੇ ਦੇ ਕਦਮਾਂ ਤੇ ਸਿਜਦਾ ਕੀਤਾ। ਅਰ ਕਹਯਾ ਕਿ ਤੁਸੀਂ ਆਪਣੇ ਹਥੋਂ ਸਭ ਖਜ਼ਾਨੇ ਖਰਾਇਤ ਕਰ ਦੇਵੋ ਅਰ ਮੈਨੂੰ ਆਪਣਾ ਬਰਾਦਰ ਕਰ ਜਾਣੋ।.... ਤਾਂ ਹਮੀਦ ਕਾਰੂ ਨੂੰ ਉਪਦੇਸ ਦੇ ਕਰ ਅਰ ਖਜਾਨਾ ਉਸ ਥੀਂ ਖਰਾਇਤ ਕਰਾਇ ਕਰ ਬਾਬਾ ਜੀ ਤੇ ਮਰਦਾਨਾ ਬਗਦਾਦ ਨੂੰ ਗਏ।

## ਬਗਦਾਦ ਜਾਣਾ

ਅਰ ਕਿਲੇ ਦੇ ਬਾਹਰ ਦਰਵਾਜੇ ਤੇ ਜਾਇ ਆਸਨ ਕੀਤਾ। ਸੋ ਇਕ ਬਾਬਾ ਅਕਾਲ-ਰੂਪ ਹੈ ਅਰ ਦੂਜਾ ਮਰਦਾਨਾ ਰਬਾਬੀ ਹੈ। ਸੋ ਮਰਦਾਨਾ ਰਬਾਬ ਵਜਾਵਣ ਲਗਾ ਤਾਂ ਬਗਦਾਦ ਦੇ ਬਾਸੀ ਜੋ ਹੈਸਨ ਉਨਾਂ ਹਜਰਤ ਪੀਰ ਨੂੰ ਜਾਇ ਕਹਯਾ; ਕਿ ਤੁਸਾਂ ਸਹਿਰ ਵਿਚ ਸਰੋਦ ਦੀ ਮਨਾਹੀ ਕੀਤੀ ਹੈ ਸੋ ਇਥੇ ਇਕ ਫਕੀਰ ਆ ਬੈਠਾ ਹੈ। ਅਰ ਉਸ ਨਾਲ ਇਕ ਮੁਤਰਬ ਹੈ ਸੋ ਸਰੋਦ ਕਰਦਾ ਹੈ। ਤਾਂ ਪੀਰ ਕਹਯਾ ਜਾਓ ਉਸ ਨੂੰ ਮਨਹਿ ਕਰੋ। ਸੋ ਜਾਂ ਆਦਮੀ ਮਨਹਿ ਕਰਨ ਆਏ ਤਾਂ ਬਾਬੇ ਕਹਿਆ, ਜਉ ਲਗ ਪੀਰ ਆਵੈ ਤਉ ਲਗ ਸਰੋਦ ਬੰਦ ਨਹੀ ਕਰਦੇ। ਤਾਂ ਉਨਾਂ ਪੀਰਾਂ ਨੂੰ ਜਾਇ ਕਹਯਾ, ਸੋ ਪੀਰ ਮੁਰੀਦਾਂ ਸਮੇਤ ਆਇਆ ਤਾਂ ਸਭ ਬਾਬੇ ਦੇ ਚਉਫੇਰੇ ਆਇ ਬੈਠੇ ਅਰ ਉਨਾਂ ਪੁਛਿਆ ਕਿ ਅਸਾਂ ਜੋ ਸਰੋਦ ਮਨਹਿ ਕੀਤਾ ਸੀ ਸੋ ਤੁਸਾਂ ਕਿਉਂ ਨਾ ਹਟਾਇਆ। ਤਾਂ ਬਾਬਾ ਬੋਲਿਆ, ਸਰੋਦ ਬਿਨਾਂ ਰੂਹ ਖੁਸ ਨਹੀਂ ਹੁੰਦਾ ਹੈ ਅਰ ਜਿਸ ਵੇਲੇ ਬਾਬਾ ਆਦਮ ਆਦਮੀ ਬਣਾਇਆ ਤਾਂ ਆਦਮੀ ਦੇ ਜੁਸੇ ਵਿਚ ਰੂਹ ਪਰਵੇਸ ਨਾ ਕਰੇ, ਤਾਂ ਖੁਦਾਇ ਦਾ ਹੁਕਮ ਫਰਿਸ਼ਤਿਆਂ ਨੂੰ ਹੋਇਆ ਜੋ ਇਸਦੇ ਸਿਹ ਵਿਚ ਸਰੋਦ ਕਰੋ। ਸੋ ਜਦ ਸਰੋਦ ਹੋਇਆ ਤਾਂ ਰੂਹ ਇਸ ਵਿਚ ਦਾਖਲ ਹੋਇਆ। ਤਾਂ ਤੇ ਤੁਸੀਂ ਸਰੋਦ ਕਯੋਂ ਮਨਹਿ ਕਰਦੇ ਹੋ ਅਰ ਜੇ ਤੁਸੀਂ ਕਹੋ ਅਸਾਡੇ ਪੈਕੰਬਰ ਦਾ ਹੁਕਮ ਹੈ ਇਸ ਵਾਸਤੇ ਮਨਹਿ ਕਰਨੇ ਹਾਂ ਤਾਂ ਪੈਕੰਬਰ ਨੇ ਤੋ ਬਦਫੈਲੀਆਂ ਵਾਲਿਆਂ ਨੂੰ ਮਨਿਹ ਕੀਤਾ ਹੈ। ਜੋ ਸਰੋਦ ਬਦਫੈਲੀਆ ਦਾ ਨਾਂ ਸੁਣਹੁ ਅਰ ਉਮਰ ਆਪਣੀ ਅਜਾਇਆਂ ਨਾ ਕਰਹੁ। ਪਰ ਖੁਦਾ ਦੇ ਯਾਦ ਦਾ ਸਰੋਦ ਉਮਰ ਨੂੰ ਬਹਿਰਾਮੰਦ ਕਰਦਾ ਹੈ। ਤਾਂ ਤੇ ਤੁਸੀ ਭੀ ਸਰੋਦ ਸੁਣਹੁ ਕਯੋਂ ਕਿ ਇਹ ਖੁਦਾਇ ਦੀ ਸਿਫਤ ਦਾ ਸਰੋਦ ਹੈ। ਤਾਂ ਪੀਰ ਕਹਯਾ ਜ਼ਿਮੀ ਅਸਮਾਨ ਦੇ ਵਿਚ ਜੋ ਅਸਾਡਾ ਪੈਕੰਬਰ ਹੈ, ਅਰ ਖੁਦਾਇ ਦੀ ਸਿਫਤ ਉਸ ਕਹੀ ਹੈ ਅਤੇ ਸਰੋਦ ਉਸ ਮਨਹਿ ਕੀਤਾ ਹੈ।...

....ਸੋ ਅਬ ਤੁਸੀਂ ਆਖੋ ਕਿ ਇਸ ਜਮਾਨੇ ਵਿਚ ਤੁਸਾਡਾ ਆਵਣਾ ਕਿਉਂ ਕਰ ਹੈ। ਅਰ ਤੁਸੀਂ ਕਿਸ ਖਾਨਦਾਨ ਦੇ ਫ਼ਕੀਰ ਹੋ। ਤਾਂ ਬਾਬੇ ਕਹਿਆ, ਤੁਸਾਡੇ ਤਾਂ ਅਵਲ ਦੋਇ ਪੀਰ ਹੋਏ ਹਨ ਸੋ ਅਬਦੁਲ ਰਹਿਮਾਨ ਨੇ ਨੌ ਖਾਨਦਾਨ ਕੀਤੇ ਹਨ ਅਤੇ ਅਬਦੁਲ ਵਾਹਦ ਨੇ ਪੰਜ ਖਾਨਦਾਨ ਕੀਤੇ ਹਨ। ਸੋ ਚੌਦਹ ਖਾਨਦਾਨਾਂ ਥੀਂ ਬਹੱਤਰ ਫਿਰਕੇ ਹੋਏ ਹਨ। ਸੋ ਅਸੀਂ ਕਿਸੇ ਖਾਨਦਾਨ ਦੇ ਨਹੀਂ। ਰਦਿ ਫਕੀਰ ਹਾਂ ਅਤੇ ਜਗਤ ਵਿਚ ਹਿੰਦੂ ਵੇਦ ਦੇ ਧਰਮ ਥੀਂ ਰਹਿ ਗਏ ਸਨ। ਸੋ ਅਸੀਂ ਵੇਦਾਂ ਦੇ ਧਰਮ ਦੀ ਹਯਾਤੀ ਵਾਸਤੇ ਆਏ ਹਾਂ। ਤਾਂ ਪੀਰ ਕਹਯਾ ਇਕੇ ਤਾਂ ਈਮਾਨ ਲੈ ਕਿਸੇ ਖਾਨਦਾਨ ਦੇ ਮੁਰੀਦ ਹੋ, ਨਹੀਂ ਤਾਂ ਅਸੀਂ ਤੈਨੂੰ ਸੰਗਸਾਰੀ ਕਰਦੇ ਹਾਂ। ਤਾਂ ਬਾਬੇ ਉਚੇ ਸੁਰ ਕਰ ਕੇ ਬਾਂਗ ਬੁਲੰਦ ਕੀਤੀ ਜੋ ਗੁਰਬਰ ਅਕਾਲ "ਸਤਿ ਸ੍ਰੀ ਅਕਾਲ" "ਚਿਤਚਰਨ ਨਾਮ ਘਰਿ ਘਰਿ ਪ੍ਰਨਾਮ" "ਪ੍ਰਭ ਕ੍ਰਿਪਾਲ ਜੋ ਸਰ ਜਵਾਲ।" ਸੋ ਜਾਂ ਏਹ ਸਬਦ ਮੁਸਲਮਾਨਾਂ ਸਭਨਾਂ ਦੇ ਕੰਨ ਪਇਆ ਤਾਂ ਸਭੇ ਮੂਰਛਾ ਹੋ ਗਏ ਅਰ ਤਸਵੀਰਾਂ ਦੀ ਨਿਆਈਂ ਤੁਰ ਤੁਰ ਵੇਖਣ ਅਰ ਬੋਲਣ ਦੀ ਤੇ ਦਸਤ ਪਾ ਜੁੰਬਸ਼ ਦੀ ਸ਼ਕਤ ਰਹਿ ਗਈ। ਤਾਂ ਫਿਰ ਬਾਬਾ ਜੀ ਨੇ ਆਪਣੀ ਕ੍ਰਿਪਾ ਕਟਾਖਯ ਕਰ ਪੀਰ ਨੂੰ ਹੁਸ਼ਿਆਰ ਕੀਤਾ। ਸੋ ਪੀਰ ਸਭ ਮੁਰੀਦਾਂ ਵਲੋਂ ਵੇਖ ਕੇ ਹੈਰਾਨ ਹੋ ਗਿਆ। ਤਾਂ ਪੀਰ ਮਰਾਕਬੇ ਵਿਚ ਨਿਗਾਹ ਕਰ ਡਿਠਾ ਕਿ ਇਹ ਫਕੀਰ ਵਡਾ ਮਸਤਾਨਾ ਹੈ ਅਰ ਸਭਨਾਂ ਖਾਨਦਾਨਾਂ ਨੂੰ ਰਦ ਕੇ ਇਕ ਖੁਦਾਇ ਦਾ ਖਾਨਦਾਨ ਇਸ ਪਛਾਤਾ ਹੈ। ਅਰ ਧਰਤੀ ਆਸਮਾਨ ਵਿਚ ਖੁਦਾਇ ਨੇ ਇਸ ਨੂੰ ਮਸ਼ਹੂਰ ਕੀਤਾ ਹੈ ਅਰ ਖੁਦਾਇ ਦੇ ਯਾਦ ਬਿਨਾ ਇਕ ਦਮ ਭੀ ਇਸ ਦਾ ਖਾਲੀ ਨਹੀਂ ਜਾਂਦਾ। ਪਉੜੀ ਛਤਵੀ ਚਲੀ :-

ਪੁਛੇ ਪੀਰ ਤਕਰਾਰ ਕਰਿ ਏਹੁ ਫਕੀਰੁ ਵਡਾ ਆਤਾਈ।
ਏਥੇ ਵਿਚਿ ਬਗਦਾਦ ਦੇ ਵਡੀ ਕਰਾਮਾਤਿ ਦਿਖਲਾਈ।

(ਵਾਰ ੧ ਭਾਈ ਗੁਰਦਾਸ ਪਉੜੀ ੩੬))

ਤਾਂ ਬਾਬੇ ਕਹਿਆ ਤੁਸੀਂ ਆਪਣੇ ਦਿਲ ਨੂੰ ਕਰਾਰ ਕਰ ਕੇ ਖੁਦਾ ਦੀ ਸਿਫਤ ਗਾਵਹੁਗੇ ਤਾਂ ਖੁਦਾ ਦੇ ਹਜੂਰੀ ਹੋਵਹੁਗੇ। ਤਾਂ ਸਭਨਾਂ ਨੇ ਬਾਬੇ ਨੂੰ ਸਿਜਦਾ ਕੀਤਾ ਤਾਂ ਫਿਰ ਬਾਬਾ ਉਥੋਂ ਉਠਿਆ ਅਤੇ ਮਦੀਨੇ ਦੀ ਜਿਆਰਤ ਕਉਂ ਸਿਧਾਰਿਆ।

## ਮਦੀਨੇ ਜਾਣਾ

ਗੜ ਬਗਦਾਦੁ ਨਿਵਾਇਕੈ ਮਕਾ ਮਦੀਨਾ ਸਭੇ ਨਿਵਾਇਆ।

(ਵਾਰ ੧, ਭਾਈ ਗੁਰਦਾਸ ਪਉੜੀ ੩੭))

ਤਾਂ ਸਭ ਮਕੇ ਦੇ ਹਾਜੀ ਭੀ ਅਰ ਬਗਦਾਦ ਦੇ ਭੀ ਮਦੀਨੇ ਨੂੰ ਆਏ। ਅਰ ਇਹ ਬਾਤ ਮਨ ਵਿਚ ਨਿਸਚੇ ਕੀਤੀ ਜੋ ਓਥੇ ਸਾਡੇ ਚਾਰ ਇਮਾਮ ਹੈਨ ਅਰ ਹੋਰ ਵਲੀ ਤੇ ਸੇਖ ਬਹੁਤ ਹੈਨ ਤੇ ਉਥੇ ਚਲ ਕੇ ਇਸ ਦੇ ਨਾਲ ਗੋਸਟਿ ਕਰਾਂਗੇ। ਸੋ ਜੋ ਇਸ ਨੂੰ ਗੁਫਤਗੋ ਕਰ ਕੇ ਜੀਤਾਂਗੇ.....ਤਾਂ ਈਮਾਮ ਗਉਸ ਦੀ ਪੁਛਿਆ :-

ਚਾਰ ਯਾਰ ਹੈਂ ਨਬੀ ਦੇ ਜੋ ਜਾਨੈ ਸੋ ਪੀਰ
ਬਿਨ ਬੂਝੇ ਸੂਝੇ ਨਹੀਂ ਭਾਵੇਂ ਹੋਇ ਫਕੀਰ

ਤਾਂ ਬਾਬਾ ਬੋਲਿਆ:-

ਖਾਕ ਬਾਦ ਆਬ ਆਤਸੀ ਚਾਰ ਯਾਰ ਤੂੰ ਜਾਨ
ਤਿਸ ਤੇ ਤਨ ਪ੍ਰਗਟ ਭਏ ਨਾਨਾ ਰੂਪ ਪਛਾਨ
ਰੂਹ ਜੁ ਨੂਰ ਖੁਦਾਇ ਦਾ ਸੋਈ ਨਬੀ ਰਸੂਲ
ਨਾਨਕ ਇਸ ਨੂੰ ਜਾਣਸੀ ਸੋਈ ਪਵੈ ਕਬੂਲ।

ਤਾਂ ਇਮਾਮ ਆਜ਼ਮ ਕਹਿਆ, ਕਿ ਹਿੰਦੂ ਕਹਿੰਦੇ ਹਨ ਜੋ ਬਦਕਾਰਾਂ ਦੈਤਾਂ ਦੇ ਮਾਰਨ ਵਾਸਤੇ ਖੁਦਾਇ ਆਪ ਪੈਦਾ ਹੁੰਦਾ ਹੈ।.....ਫਿਰ ਬਾਬਾ ਜੀ ਨੇ ਰਾਗ ਤਿਲੰਗ ਵਿਚ ਸਬਦ ਉਚਾਰਿਆ:-

ਇਆਨੜੀਏ ਮਾਨੜਾ ਕਾਇ ਕਰੇਹਿ॥
ਆਪਨੜੈ ਘਰਿ ਹਰਿ ਰੰਗੋ ਕੀ ਨ ਮਾਣੇਹ॥
ਸਹੁ ਨੇੜੈ ਧਨ ਕੰਮਲੀਏ ਬਾਹਰੁ ਕਿਆ ਢੂਢੇਹਿ।

(ਤਿਲੰਗ ਮਹਲਾ ੧॥ ਘਰ ੩॥ ੩॥ (੭੨੨))

ਅਰ ਹੋਰ ਭੀ ਬਹੁਤ ਸਵਾਲ ਜਬਾਬ ਹੈਨ ਜੋ ਮਦੀਨੇ ਦੀ ਗੋਸਟ ਵਿਚ ਹਨ। ਇਸ ਵਾਸਤੇ ਇਥੇ ਸੰਕੋਚਨਾ ਕੀਤੀ ਹੈ। ਫਿਰ ਅਮਾਮ ਅਸ਼ਰਫ ਕਹਿਆ ਸਾਨੂੰ ਕੁਛ ਨਸੀਹਤ ਕਰੋ। ਤਾਂ ਬਾਬੇ ਬਹਿਰ ਤਵੀਲ ਕੀਤਾ ਮੁਨਜਾਤ ਮਹਲਾ ੧:-

ਲਾਇਕ ਆਨ ਅਸਤ, ਸਜਾਵਾਰ ਹੁਮਨ ਅਸਤ।

(ਇਕ ਤੁਕ ਗ੍ਰੰਥ ਸਾਹਿਬ ਵਿਚ ਨਹੀਂ ਹੈ)

....ਸੋ ਜਾਂ ਇਹ ਸਵਾਲ ਜਵਾਬ ਬਾਬੇ ਕੀਤਾ ਤਾਂ ਸਭਨਾਂ ਇਮਾਮਾਂ ਤੇ ਹਾਜੀਆਂ ਨੇ ਬਾਬੇ ਅਗੇ ਤਾਜ਼ੀਮ ਕੀਤਾ। ਤਾਂ ਬਾਬੇ ਆਖਿਆ ਤੁਸਾਂ ਖੁਦਾਇ ਦਾ ਨਾਮ ਜਪਦਿਆਂ ਰਹਿਣਾ। ਤਾਂ ਫਿਰ ਉਥੋਂ ਬਾਬਾ ਜੀ ਰੁਖਸਤ ਹੋਏ।

## ਸ਼ਿਕਾਰ ਪੁਰ ਜਾਣਾ

ਅਰ ਮਰਦਾਨੇ ਨੂੰ ਕਹਿਆ ਕਿ ਤੂੰ ਅਖੀਆਂ ਮੀਟ। ਸੋ ਜਦ ਮਰਦਾਨੇ ਅਖੀਆਂ ਮੀਟ ਕੇ ਖੋਲੀਆਂ ਤਾਂ ਕਿਆ ਦੇਖੇ ਜੋ ਸਮੁੰਦਰੋਂ ਉਰਾਰ ਸ਼ਿਕਾਰ ਪੁਰ ਦੀ ਹੱਦ ਵਿਚ ਬੈਠੇ ਹੈਂ। ਤਾਂ ਉਥੇ ਇਕ ਨੂਰ ਨੁਸਤਰ ਨਾਮਾ ਸਰਾਈ ਬਕਰੀਆਂ ਚਾਰਦਾ ਸੀ। ਸੋ ਉਸ ਬਾਬੇ ਨੂੰ ਵੇਖ ਕਰ ਲੋਟਾ ਦੁਧ ਦਾ ਅਗੇ ਆਣ ਰਖਿਆ। ਅਰ ਸ੍ਰੀ ਬਾਬੇ ਜੀ ਨੇ ਕਹਿਆ ਕਿ ਮਰਦਾਨਿਆ ਦੁਧ ਪੀਉ। ਤਾਂ ਮਰਦਾਨੇ ਦੁਧ ਪੀਤਾ ਅਰ ਮਰਦਾਨੇ ਕਹਿਆ ਕਿ ਭਾਈ ਤੂੰ ਕਿਸ ਭਾਵਨੀ ਕਰ ਦੁਧ ਲਿਆਇਆ ਹੈਂ। ਤਾਂ ਉਸ ਆਖਿਆ ਮੈਂ ਧਨ ਥੀਂ ਹੀਣ ਬਹੁਤ ਦੁਖ ਪਾਇਆ ਹੈ ਤੇ ਮੈਂ ਸੁਣਿਆ ਹੈ ਕਿ ਫਕੀਰ ਪਾਤਸ਼ਾਹੀਆਂ ਬਖਸ਼ ਦੇਂਦੇ ਹਨ ਸੋ ਮੈਂ ਚਾਹੁੰਨਾਂ ਹਾਂ ਕਿ ਇਸ ਦੇਸ ਦਾ ਮੈਨੂੰ ਰਾਜ ਮਿਲੇ। ਤਾਂ ਬਾਬੇ ਕਹਿਆ ਮਰਦਾਨਾ ਇਸ ਨੂੰ ਤੂੰ ਵਰ ਦੇਹ ਜੋ ਇਹ ਤੇਰਾ ਹੀ ਸਿਖ ਹੋਵੇ। ਤਾਂ ਮਰਦਾਨੇ ਕਹਿਆ ਤੀਨ ਬਾਤਾਂ ਕਰ, ਤੇਰਾ ਰਾਜ ਹੋਇ ਜਾਇਗਾ ਸੋ ਏਹ ਹੈਨ ਜੋ ੧ ਸਿਰ ਪਰ ਕੇਸ ਰਖਣੇ ਦੂਜਾ ੨ ਪਿਛਲੀ ਰਾਤ ਦਾ ਜਾਗਣਾ ਤੇ ਸਵੇਰੇ ਸਮੇਂ ਸਤਿਨਾਮ ਦਾ ਜਾਪ ਜਪਣਾ ਅਰ ੩ ਤੀਸਰਾ ਇਹ ਕਿ ਸਾਧ ਸੰਤ ਆਉਂਦੇ ਜਾਂਦੇ ਦੀ ਸੇਵਾ ਟਹਲ ਕਰਣੀ। ਸੋ ਇਹ ਉਪਦੇਸ ਕਰ ਕੇ ਅਰ ਵਰ ਰਾਜ ਪ੍ਰਾਪਤੀ ਦਾ ਦੇਇ ਕਰ ਓਥਹੁ ਅਗੇ ਆਏ ਤਾਂ ਇਕ ਦਊਦ ਜੁਲਾਹਾ ਸੀ

ਕਲੀਚਾ ਬਣਾਇ ਕਰ ਲਿਆਇਆ ਅਰ ਬਾਬਾ ਜੀ ਨੂੰ ਦੇਖ ਕਰ ਕਹਯਾ ਜੇ ਏਹ ਹੇਠ ਵਿਛਾਈਐ। ਤਾਂ ਬਾਬੇ ਕਹਿਆ, ਅਸਾਡੇ ਹੇਠ ਮਹਾਰਾਜ ਨੇ ਐਸਾ ਧਰਤੀ ਦਾ ਕਲੀਚਾ ਵਿਛਾਇਆ ਹੈ ਜੋ ਕਦੇ ਪੁਰਾਣਾ ਨਹੀਂ ਹੋਂਦਾ ਪਰ ਏਹ ਕੁਤੀ ਜੋ ਸੁਈ ਪਈ ਹੈ ਅਰ ਸੀਤ ਨਾਲ ਪਈ ਕੰਬਦੀ ਹੈ ਸੋ ਇਹ ਕਲੀਚਾ ਇਸ ਉਪਰ ਪਾਉ ਤੇ ਚੂਰੀ ਨਿਤ ਇਸ ਨੂੰ ਖਵਾਇਆ ਕਰ ਪਰ ਜਿਥੇ ਅਸੀਂ ਬੈਠੇ ਹਾਂ ਉਥੇ ਦੀਵਾ ਬਾਲਦਿਆਂ ਰਹਿਣਾ ਅਰ ਸਤਿਨਾਮ ਦਾ ਜਾਪ ਜਪਦਿਆਂ ਰਹਿਣਾ। ਅਰ ਸਾਧਾਂ ਦੀ ਸੰਤਾਂ ਦੀ ਸੇਵਾ ਟਹਲ ਕਰਣੀ ਸੋ ਸਾਧਾਂ ਸੰਤਾਂ ਦੀ ਸੇਵਾ ਵਿਚੋਂ ਤੈਨੂੰ ਨਿਹਕਾਮ ਪਦਵੀ ਭੀ ਪ੍ਰਾਪਤ ਹੋਵੇਗੀ। ਸੋ ਐਸੇ ਐਸੇ ਬਚਨ ਕਰਦਿਆਂ ਜਾ ਪਹਿਰ ਰਾਤ ਬੀਤੀ ਤਾਂ ਮਰਦਾਨੇ ਕਹਿਆ ਜੀ ਮੈਨੂੰ ਨੀਂਦ ਆਈ ਹੈ।

## ਕਰਤਾਰਪੁਰ ਵਾਪਸੀ

ਤਾਂ ਬਾਬੇ ਕਹਿਆ, ਮਰਦਾਨਿਆਂ ਜਿਸ ਵੇਲੇ ਪਿਤਾ ਕਾਲੂ ਅਤੇ ਮਾਤਾ ਤ੍ਰਿਪਤਾ ਨੂੰ ਬਾਲੇ ਨੇ ਅਸਾਡੇ ਇਸ ਪਾਸੇ ਦੀ ਖਬਰ ਦਸੀ ਹੈ। ਸੋ ਤਿਸ ਵੇਲੇ ਤੇ ਉਨ੍ਹਾਂ ਦੇ ਨੇਤ੍ਰ ਅਸਾਨੂੰ ਉਡੀਕਦੇ ਹਨ। ਅਰ ਬਾਲਾ ਉਨਾਂ ਨੂੰ ਸਬਦ ਦੇ ਪਰਚੇ ਨਾਲ ਪਰਚਾਈ ਰਖਦਾ ਹੈ। ਸੋ ਭਲਕੇ ਕਰਤਾਰਪੁਰ ਨੂੰ ਚਲੀਐ। ਇਹ ਵਚਨ ਸੁਣ ਕੇ ਮਰਦਾਨਾ ਸੋ ਰਿਹਾ ਅਤੇ ਜਦ ਪਿਛਲੀ ਰਾਤ ਉਠਿਆ ਤਾਂ ਕੀ ਵੇਖੇ ਕਿ ਜੋ ਬਾਬਾ ਤੇ ਮੈਂ ਕਰਤਾਰਪੁਰ ਬੈਠੇ ਹਾਂ। ਤਾਂ ਮਰਦਾਨੇ ਕਹਿਯਾ ਜੀ ਅਸੀਂ ਤਾਂ ਸਿੰਧ ਦੇ ਕੰਢੇ ਸੁਤੇ ਸਾਂ ਅਰ ਏਥੇ ਰਾਵੀ ਦੇ ਕੰਢੇ ਕਿਉਂਕਰ ਪਹੁਚੇ ਹਾਂ। ਤਾਂ ਬਾਬੇ ਕਹਿਆ, ਮਰਦਾਨਿਆ ਜਗਤ ਤ੍ਰੈ ਕਾਲ ਹੈ ਹੀ ਨਹੀਂ ਅਰ ਮਨ ਦੇ ਸੰਕਲਪ ਵਿਚ ਖਲੋਤਾ ਹੈ। ਸੋ ਜੇਹਾ ਸੰਕਲਪ ਮਨ ਵਿਚ ਆਂਵਦਾ ਹੈ ਤੇਹਾ ਪ੍ਰਤਖ ਹੋ ਖਲੋਂਦਾ ਹੈ। ਤਾਂ ਮਰਦਾਨੇ ਕਹਯਾ ਤੇਰੀ ਤੂੰ ਹੈਂ ਜਾਣ ਸੋ ਜਾਂ ਦਿਨ ਹੋਇਆ ਤਾਂ ਬਾਬੇ ਨੇ ਮਾਤਾ ਪਿਤਾ ਅਗੇ ਜਾਇ ਮਥਾ ਟੇਕਿਆ ਅਰ ਕਹਿਆ, ਕਿ ਤੁਸਾਡੀ ਕਿਰਪਾ ਕਰ ਮਕਾ ਮਦੀਨਾ ਸਭ ਦੇਖ ਆਇਆ ਹੋਂ। ਤਾਂ ਕਾਲੂ ਕਹਿਆ ਬਚਾ ਸਾਰੀ ਉਮਰ ਤੇਰੀ ਭਉਂਦਿਆਂ ਗੁਦਰੀ ਹੈ ਅਰ ਅਸਾਂ ਤੈਨੂੰ ਰਜ ਕੇ ਨਹੀਂ ਡਿਠਾ ਸੋ ਹੁਣ ਸੈਸਾਰੀ ਕਪੜੇ ਪਹਿਰ ਅਰ ਆਪਣੇ ਸਹਿਰ ਵਿਚ ਅਰ ਘਰ ਵਿਚ ਰਹੁ। ਤੇਰੇ ਪੁਤ੍ਰ ਭੀ ਲਾਇਕ ਹੋਏ ਹਨ। ਤਾਂ ਬਾਬੇ ਆਖਿਆ ਪਿਤਾ ਜੀ ਅਸੀਂ ਤੇਰੀ ਆਗਿਆ ਵਿਚ ਹਾਂ। ਆਗੇ ਪਉੜੀ ਅਠਸਤਵੀਂ ਚਲੀ :-

ਫਿਰਿ ਬਾਬਾ ਆਇਆ ਕਰਤਾਰਪੁਰਿ ਭੇਖੁ ਉਦਾਸੀ ਸਗਲ ਉਤਾਰਾ॥

(ਵਾਰ ੧, ਭਾਈ ਗੁਰਦਾਸ ਪਉੜੀ ੩੮)

## ਭਾਈ ਲਹਿਣੇ ਦਾ ਮਿਲਣਾ

.....ਅਰ ਗੁਰੂ ਅੰਗਦ ਜੀ ਦਾ ਨਾਉਂ ਲਹਿਣਾ ਸੀ ਅਰ ਖੰਡੂਰ ਖਹਿਰਿਆਂ ਦੇ ਵਸਦਾ ਸੀ। ਅਰ ਚੰਡੀ ਦਾ ਉਪਾਸ਼ਕ ਸੀ। ਸੋ ਗੁਰੂ ਜੀ ਦੀ ਜਯੋਂ ਜਯੋਂ ਬਾਣੀ ਸੁਣੇ ਤਯੋਂ ਤਯੋਂ ਸ੍ਰੀ ਗੁਰੂ ਨਾਨਕ ਜੀ ਦੇ ਦਰਸ਼ਨ ਦੀ ਅਭਿਲਾਖਾ ਹੋਂਦੀ ਆਵੈ। ਤਾਂ ਨਉਰਾਤਿਆਂ ਨੂੰ ਜੁਆਲਾ ਦੇ ਦਰਸ਼ਨ ਲਈ ਆਇਆ। ਸੋ ਜਾਂ ਦਰਸ਼ਨ ਕਰ ਕੇ ਟੁਰਿਆ ਤਾਂ ਆਖਿਓਸੁ ਕਿ ਗੁਰੂ ਨਾਨਕ ਜੀ ਦਾ ਦਰਸ਼ਨ ਭੀ ਕਰ ਜਾਵਾਂ। ਤਾਂ ਫਿਰ ਕਰਤਾਰਪੁਰ ਨੂੰ ਆਇਆ ਅਰ ਅਗੇ ਬਾਬਾ ਜੀ ਜਿਸ ਖੂਹ ਉਸ ਆਂਵਣਾ ਸੀ ਉਥੇ ਜਾਇ ਬੈਠੇ ਅਰ ਲਹਿਣਾ ਭੀ ਖੂਹ ਪਰ ਆਇਆ। ਅਰ ਆ ਕਰ

ਕਹਿਆ ਕਿ ਮੈਂ ਗੁਰੂ ਨਾਨਕ ਜੀ ਕਾ ਦਰਸ਼ਨ ਕਰਨਾ ਹੈ। ਤੇ ਬਾਬੇ ਆਖਿਆ ਚਲ ਅਸੀਂ ਦਰਸ਼ਨ ਕਰਾਂਈਆਂਗੇ। ਤਾਂ ਬਾਵੇ ਦੇ ਸੰਸਾਰੀ ਕਪੜੇ ਪਹਿਰੇ ਹੋਏ ਹਨ ਤੇ ਉਹ ਪਛਾਣੇ ਨਾਹੀਂ ਪਰ ਬਾਬੇ ਨਾਲ ਲਗ ਆਇਆ। ਸੋ ਜਿਉਂ ਜਿਉਂ ਲੋਗ... ਮਿਲਣ ਤੇ ਮਥਾ ਟੇਕਣ ਤਿਉਂ ਤਿਯੋਂ ਉਹ ਜਾਣੇ ਕਿ ਜਿਸ ਬਾਬੇ ਨਾਨਕ ਪਾਸ ਐਸੇ ਐਸੇ ਪੁਰਖ ਹੈਂ, ਓਹ ਵਡਾ ਮਹਾਂ ਪੁਰਖ ਹੋਵੇਗਾ। ਸੋ ਬਾਬਾ ਜੀ ਲਹਿਣੇ ਨੂੰ ਧਰਮਸਾਲਾ ਦੇ ਦਰਵਾਜੇ ਤੇ ਖਲਵਾ ਗਏ ਅਰ ਕਹਿ ਗਏ ਕਿ ਅਸੀਂ ਅੰਦਰੋਂ ਪੁਛ ਕੇ ਤੈਨੂੰ ਸਦ ਘਲਾਂਗੇ। ਤਾਂ ਬਾਬਾ ਜੀ ਅੰਦਰ ਮੰਜੀ ਤੇ ਜਾਇ ਬੈਠੇ। ਅਰ ਇਕ ਸਿਖ ਨੂੰ ਕਹਿਆ ਜੋ ਦਰਵਾਜੇ ਤੇ ਇਕ ਸਿਖ ਖਲੋਤਾ ਹੈ ਸੋ ਉਸ ਨੂੰ ਸਦ ਲਿਆਉ। ਤਾਂ ਸਿਖ ਨਾਲ ਲਹਿਣਾ ਅੰਦਰ ਆਇਆ ਘਰ ਆਇ ਮਥਾ ਟੇਕਯਾ ਅਰ ਖਰੋਟ ਤੇ ਮਿਸਰੀ ਅਗੇ ਪ੍ਰਸਾਦਿ ਰਖਿਆ ਤੇ ਕਹਯਾ ਜੀ ਮੈਂ ਤੁਸਾਨੂੰ ਪਸਾਤਾ ਨਹੀਂ ਸੀ। ਅਰ ਤੁਸੀਂ ਮੈਨੂੰ ਕ੍ਰਿਪਾ ਕਰ ਕੇ ਆਪ ਲਿਆਏ ਹੋ ਸੋ ਤੁਸਾਂ ਮੇਰੀ ਲਾਜ ਰਖਣੀ। ਤਾਂ ਬਾਬਾ ਬੋਲਿਆ ਕਿ ਜੇ ਤੂੰ ਆਪਾ ਛੋਡਕੇ ਤੇ ਸਾਡੇ ਬਚਨ ਮਿਠੇ ਕਰ ਮੰਨੇਂਗਾ ਤਾਂ ਤੂੰ ਪ੍ਰਮੇਸਰ ਨੂੰ ਮਿਲੇਂਗਾ ਕਯੋਂ ਕਿ ਜੋ ਸਿਖ ਮੁਰਦੇ ਦੀ ਨਿਆਈ ਆਪਣੇ ਸੰਕਲਪ ਮਾਰਦਾ ਹੈ। ਤਾਂ ਗੁਰ ਜੋ ਗੋਰ ਰੂਪ ਹੈਨ ਤਿਨਾਂ ਦੇ ਵਿਚ ਸਮਾਂ ਜਾਂਵਦਾ ਹੈ। ਤਾਂ ਫਿਰ ਜੋ ਪ੍ਰਸਾਦਿ ਲਿਆਇਆ ਸੀ ਖਰੋਟਾਂ ਦੀ ਗਿਰੀ ਕੱਢ ਕੇ ਅਰ ਮਿਸਰੀ ਤਿਸ ਦੇ ਵਿਚ ਰਲਾ ਕੇ ਪ੍ਰਸਾਦਿ ਸਾਧ ਸੰਗਤ ਵਿਚ ਵਰਤਾਇਆ, ਤੇ ਉਸ ਨੋਂ ਆਪਣੇ ਪਾਸ ਰਖਿਆ। ਤਾਂ ਫਿਰ ਬਚਨ ਹੋਇਆ, ਏ ਲਹਿਣਾ ਜੋ ਕੁਛ ਘਰ ਬਾਰ ਦੀ ਖਬਰ ਲੈਣੀ ਹੋਈ ਸੋ ਲੈ ਆਉ। ਤਾਂ ਲਹਿਣੇ ਕਹਿਆ ਕਿ ਮੇਰਾ ਘਰ ਬਾਰ ਵੀ ਤੁਹੀਂ ਤੇ ਗੁਰ ਭੀ ਤੁਹੀਂ ਹੋ ਅਰ ਮੈਂ ਤੁਸਾਂ ਨੂੰ ਛੱਡ ਕੇ ਕਿਥੇ ਜਾਣਾ ਹੈ। ਤਾਂ ਫਿਰ ਅਠ ਪਹਿਰ ਸੇਵਾ ਟਹਿਲ ਕਰਦਾ ਰਹੇ। ਅਤੇ ਸਾਧ ਸੰਗਤ ਵਿਚ ਕਥਾ ਕੀਰਤਨ ਸੁਣਦਾ ਰਹੇ ਅਰ ਆਪ ਭੀ ਕੀਰਤਨ ਕਰੇ। ਤਾਂ ਫਿਰ ਬਾਬਾ ਜੀ ਉਸ ਦੇ ਉਪਰ ਬਹੁਤ ਪ੍ਰਸੰਨ ਹੋਏ ਰਹਨ ਅਰ ਜਿਥੇ ਬਾਬਾ ਜੀ ਬੈਠਣ ਓਥੇ ਹੀ ਬੈਠੇ ਅਰ ਜਿਥੇ ਜਾਵਣ ਉਥੇ ਹੀ ਨਾ . ਜਾਵੇ ਅਰ ਸਦਾ ਟਹਿਲ ਕਰੇ। ਤਾਂ ਇਕ ਦਿਨ ਬਾਬਾ ਜੀ ਆਪਣੀ ਖੇਤੀ ਜੋ ਚਾਵਲਾਂ ਦੀ ਸੀ ਉਥੇ ਗਏ ਤੇ ਉਸ ਦੇ ਵਿਚੋਂ ਡੀਲਾ ਤੇ ਘਾਹ ਕਢਾਇਆ। ਤਾਂ ਲਖਮੀ ਦਾਸ ਨੂੰ ਅਤੇ ਸ੍ਰੀ ਚੰਦ ਨੂੰ ਕਹਿਆ ਕਿ ਤੁਸੀਂ ਤਿੰਨਾਂ ਪੰਡਾਂ ਕਰ ਕੇ ਘਰ ਦੀਆਂ ਮਹੀਆਂ ਵਾਸਤੇ ਸਿਰ ਤੇ ਚੁਕ ਕੇ ਲੈ ਜਾਵੋ। ਤਾਂ ਪੁਤਰਾਂ ਕਹਿਆ ਕਿ ਟਹਿਲੀਏ ਚੁਕਣ ਵਾਲੇ ਥੋੜੇ ਹਨ। ਤਾਂ ਲਹਿਣੇ ਕਹਿਆ ਜੀ ਮੈਂ ਟਹਿਲੀਏ ਹੁੰਦਿਆਂ ਤੁਸੀਂ ਹੋਰਨਾਂ ਨੂੰ ਕਯੋਂ ਚੁਕਵਾਂਦੇ ਹੋ। ਮੈਂ ਤਿੰਨੇ ਪੰਡਾਂ ਇਕਠੀਆ ਕਰਕੇ ਚੁਕ ਲੈਂਦਾ ਹਾਂ। ਤਾਂ ਬਚਨ ਹੋਇਆ ਜੋ ਪੰਡ ਨੂੰ ਚਾ ਸਕਦਾ ਹੈ ਸੋਈ ਪੰਡ ਚਾਂਵਦਾ ਹੈ।

ਤਾਂ ਫਿਰ ਇਕ ਦਿਨ ਅਧੀ ਰਾਤ ਨੂੰ ਬਾਬੇ ਕਹਿਆ, ਕਿ ਹੇ ਲਖਮੀ ਦਾਸ ਤੇ ਸ੍ਰੀ ਚੰਦ ਇਥੇ ਦੀਵਾਰ ਧਰਮਸਾਲ ਦੀ ਉਸਾਰੋ। ਤਾਂ ਉਨਾਂ ਕਹਿਆ ਮਜੂਰ ਬਹੁਤ ਹਨ। ਝਲਾਂਗੇ ਉਠ ਕੇ ਮਜੂਰ ਲਾ ਕੇ ਉਸਾਰ ਲਵਾਂਗੇ। ਤਾਂ ਬਾਬੇ ਕਹਿਆ ਕਿ ਹੁਣੇ ਹੀ ਉਸਾਰਨੀ ਹੈ ਸੋ ਤੁਸੀਂ ਹੀ ਉਸਾਰੋ। ਤਾਂ ਓਹ ਲਗੇ ਉਸਾਰਣ। ਸੋ ਜਾਂ ਅਧੀ ਰਾਤ ਗੁਜ਼ਰੀ ਤਾਂ ਬਾਬੇ ਕਹਿਆ ਇਥੋਂ ਕੰਧ ਢਾਹੋ ਤਾਂ ਉਨਾਂ ਢਾਹੀ। ਤਾਂ ਫਿਰ ਬਾਬੇ ਕਹਿਆ ਫੇਰ ਉਸਾਰੋ ਤਾਂ ਉਨਾਂ ਕਹਿਆ, ਜੀ ਕਿਸੇ ਵੇਲੇ ਅਸਾਂ ਨੂੰ ਸਵਣ ਦੇਹੋ। ਜਦ ਦਿਨ ਹੋਵੇਗਾ ਉਸਾਰ ਲਵਾਂਗੇ। ਤਾਂ ਫਿਰ ਬਾਬਾ ਜੀ ਨੇ ਲਹਿਣੇ ਨੂੰ ਕਹਿਆ ਕਿ ਤੂੰ ਦੀਵਾਰ ਉਸਾਰ। ਤਾਂ ਕਈ ਦਿਨ ਤੇ ਕਈ ਰਾਤੀ ਉਸਾਰੇ ਭੀ ਤੇ

ਢਾਹੇ ਭੀ। ਤਾਂ ਲਖਮੀ ਦਾਸ ਕਹਿਆ ਮਸਤਾਨਿਆਂ ਦੀ ਨਿਆਈਂ ਫੇਰ ਫੇਰ ਢਾਂਹਦੇ ਹੋ ਤੇ ਉਸਾਰਦੇ ਹੋ। ਤਾਂ ਅੰਗਦ ਜੀ ਕਹਿਆ, ਅਸਾ ਹੁਕਮ ਮੰਨਣਾ ਹੈ ਅਸਾਂ ਨੂੰ ਦੀਵਾਰ ਨਾਲ ਕੀ ਪਰਯੋਜਨਾ। ਸੋ ਜਾਂ ਕਿਤਨੀ ਮੁੱਦਤ ਗੁਜਰੀ ਤਾਂ ਲਹਿਣਾ ਸਭਨੀਂ ਥੀਂ ਗਿਆਨ ਕਰ ਵਸੇਖ ਹੋਇ ਗਿਆ। ਤਾਂ ਫਿਰ ਕਥਾ ਕੀਰਤਨ ਕਰ ਸੰਸਾਰ ਦੇ ਜੋ ਪਾਪਾਂ ਦੇ ਭਾਰੀ ਭਾਰ ਸਨ ਸਭ ਉਤਰ ਗਏ।

## ਸ਼ਿਵਰਾਤ ਦੇ ਮੇਲੇ ਅਚਲ ਵਟਾਲੇ ਜਾਣਾ

ਤਾਂ ਮੇਲਾ ਸ਼ਿਵਰਾਤ ਦਾ ਹੋਇਆ ਅਰ ਸਭਨਾਂ ਸਿਧਾਂ ਕਹਿਆ ਕਿ ਅਚਲ ਵਟਾਲੇ ਦੇ ਮੇਲੇ ਤੇ ਇਕੱਠੇ ਹੋਈਏ ਅਤੇ ਜੋ ਅਸੀਂ ਬਾਬੇ ਨਾਨਕ ਜੀ ਨੂੰ ਚਰਚਾ ਕਰ ਜੀਤੀਆ ਤਦ ਅਸਾਡੀ ਰਹਿ ਆਵੇਗੀ। ਤਾਂ ਫਿਰ ਸਭੇ ਸਿੱਧ ਅਚਲ ਵਟਾਲੇ ਇਕੱਠੇ ਹੋਏ। ਤਾਂ ਬਾਬਾ ਤੇ ਮਰਦਾਨਾ ਤੇ ਅੰਗਦ ਜੀ ਭੀ ਮੇਲੇ ਦੇ ਦਰਸਨ ਨੂੰ ਆਏ। ਅਗੇ ਪਉੜੀ ਉਨਤਾਲੀਸਵੀਂ ਚਲੀ।

'ਮੇਲਾ ਹੁਣ ਸ਼ਿਵਰਾਤ ਦਾ ਬਾਬਾ ਅਚਲ ਬਟਾਲੇ ਆਇਆ ਈ.....

ਸ਼ਿਬਰਾਤ ਦੇ ਮੇਲੇ ਤੇ ਜਬ ਗੋਰਖ ਥੀ ਆਦਿ ਸਭੀ ਸਿੱਧ ਤੇ ਨਾਥ ਇਕਠੇ ਹੋਏ ਸਨ ਤਾਂ ਬਾਬਾ ਜੀ ਭੀ ਉਥੇ ਜਾਇ ਬੈਠੇ ਅਤੇ ਮਰਦਾਨਾ ਤੇ ਲਹਿਣਾ ਭੀ ਬਾਬਾ ਜੀ ਦੇ ਪਾਸ ਬੈਠੇ ਸਨ। ਤਾਂ ਭਗਤੀਏ ਕ੍ਰਿਸ਼ਨ ਜੀ ਦਾ ਸਾਂਗ ਲਿਆਏ ਅਰ ਸਭੋ ਜਗਤ ਤਮਾਸ਼ਾ ਵੇਖਣ ਆਇਆ ਅਤੇ ਜੋਗੀਆਂ ਵਲ ਕੋਈ ਜਾਵੇ ਨਾਂਹੀਂ ਅਤੇ ਭਗਤੀਆਂ ਨੂੰ ਲੱਛਮੀ ਆਣ ਕੇ ਲਗੀ ਵਰਸਣ। ਭਗਤੀਆਂ ਨੂੰ ਤਾਂ ਜੋਗੀਆਂ ਕਹਿਆ ਕਿ ਭਗਤੀਆਂ ਦੀ ਸੁਰਤ ਤਾਂ ਮਾਇਆ ਵਿਚ ਹੈ। ਤਾਂ ਫਿਰ ਭੰਗਰ ਨਾਥ ਓਹ ਲੋਟਾ ਜੋ ਜਿਸ ਦੇ ਵਿਚ ਭਗਤੀਏ ਲੱਛਮੀ ਪਾਈ ਜਾਂਦੇ ਸਨ ਤਿਸ ਨੂੰ ਛਪਾ ਕੇ ਸੱਤਵੇਂ ਅਕਾਸ਼ ਤੇ ਰਖ ਆਇਆ ਅਤੇ ਭਗਤੀਏ ਜਦ ਰੋਕ ਸਮਾਲਣ ਤਾਂ ਲੋਟਾ ਨਜ਼ਰ ਨਹੀਂ ਆਇਆ ਅਰ ਓਹ ਲਗੇ ਫਿਰ ਚਿੰਤਾ ਕਰਨ। ਤਾਂ ਬਾਬਾ ਜੀ ਨੇ ਓਥੇ ਬੈਠਿਆਂ ਹੀ ਲੋਟੇ ਨੂੰ ਸੱਤਵੇਂ ਅਕਾਸ਼ ਥੀਂ ਹਥ ਪਾਕੇ ਕਢ ਲਇਆ ਅਰ ਐਸਾ ਅਸਚਰਜ ਕੀਤਾ ਕਿ ਅਜੇ ਭੰਗਰ ਨਾਥ ਆਂਵਦਾ ਹੀ ਹੈ ਸੀ ਜੇ ਅਗੇ ਹੀ ਫੇਰ ਭਗਤੀਏ ਗਾਵਣ ਲਗ ਪਏ। ਤਾਂ ਏਹ ਚਰਿੱਤ੍ਰ ਨੂੰ ਦੇਖ ਕੇ ਜੋਗੀਆਂ ਨੇ ਰਿਸ਼ਕ ਖਾਦੀ ਤਾਂ ਪਉੜੀ ਚਾਲਵੀਂ ਅਗੇ ਲਿਖੀ :-

ਖਾਧੀ ਖੁਣਸਿ ਜੋਗੀਸਰਾਂ ਗੋਸਟਿ ਕਰਨਿ ਸਭੇ ਉਠਿ ਆਈ॥
ਪੁਛੇ ਜੋਗੀ ਭੰਗਰ ਨਾਥੁ ਤੋਹਿ ਦੁਧ ਵਿਚਿ ਕਿਉਂ ਕਾਂਜੀ ਪਾਈ॥
ਫਿਟਿਆ ਚਾਟਾ ਦੁਧ ਦਾ ਰਿੜਕਿਆ ਮਖਣੁ ਹਥਿ ਨ ਆਈ॥
ਭੇਖ ਉਤਾਰਿ ਉਦਾਸਿ ਦਾ ਵਤਿ ਕਿਉਂ ਸੰਸਾਰੀ ਰੀਤਿ ਚਲਾਈ॥
ਨਾਨਕ ਆਖੈ ਭੰਗਰਿ ਨਾਥ ਤੇਰੀ ਮਾਉ ਕੁਚਜੀ ਆਹੀ॥
ਭਾਂਡਾ ਧੋਇ ਨ ਜਾਤਿਓਨੁ ਭਾਇ ਕੁਚੱਜੇ ਫੁਲ ਸੜਾਈ॥
ਹੋਇ ਅਤੀਤੁ ਗ੍ਰਿਹਸਤਿ ਤਜਿ ਫਿਰਿ ਉਨਹੁ ਕੇ ਘਰਿ ਮੰਗਣਿ ਜਾਈ॥
ਬਿਨੁ ਦਿਤੇ ਕਛੁ ਹਥਿ ਨ ਆਈ॥

(ਵਾਰ ਭਾਈ ਗੁਰਦਾਸ ਪਉੜੀ ੪)

ਇਹਿ ਸੁਣਿ ਬਚਨ ਜੋਗੀਸਰਾਂ ਮਾਰਿ ਕਿਲਕ ਬਹੁ ਰੂਇ ਉਠਾਈ॥
ਖਟਿ ਦਰਸਨ ਕਉ ਖੇਦਿਆ ਕਲਿਜੁਗਿ ਨਾਨਕ ਬੇਦੀ ਆਈ॥
ਸਿਧਿ ਬੋਲਨਿ ਸਭ ਅਵਖਧੀਆਂ ਤੰਤ੍ਰ ਮੰਤ੍ਰ ਕੀ ਧੁਨੋ ਚੜਾਈ॥
ਰੂਪ ਵਟਾਏ ਜੋਗੀਆਂ ਸਿੰਘ ਬਾਘਿ ਬਹੁ ਚਲਿਤ ਦਿਖਾਈ॥
ਇਕ ਪਰਿ ਕਰਿ ਕੈ ਉਡਰਨਿ ਪੰਖੀ ਜਿਵੈ ਰਹੇ ਲੀਲਾਈ॥
ਇਕਿ ਨਾਗ ਹੋਇ ਪਉਣ ਛੋੜਿਆ ਇਕਨਾਂ ਵਰਖਾ ਅਗਨਿ ਵਸਾਈ॥
ਤਾਰੇ ਤੋੜੇ ਭੰਗਰ ਨਾਥ ਇਕ ਚੜ ਮਿਰਗਾਨੀ ਜਲ ਤਰਿ ਜਾਈ॥
ਸਿਧਾਂ ਅਗਨਿ ਨ ਬੁਝੈ ਬੁਝਾਈ॥

(ਵਾਰ ਭਾਈ ਗੁਰਦਾਸ ਪਉੜੀ ੪੧)

ਸਿਧਿ ਬੋਲਨਿ ਸੁਣਿ ਨਾਨਕਾ ਤੁਹਿ ਜਗ ਨੋ ਕਰਾਮਾਤਿ ਦਿਖਾਈ॥
ਕੁਝੁ ਵਿਖਾਲੇਂ ਅਸਾਂ ਨੋ ਤੁਹਿ ਕਿਉਂ ਢਿਲ ਅਵੇਹੀ ਲਾਈ॥
ਬਾਬਾ ਬੋਲੇ ਨਾਥ ਜੀ ਅਸਿ ਵੇਖਣਿ ਜੋਗੀ ਵਸਤੁ ਨ ਕਾਈ॥
ਗੁਰੁ ਸੰਗਤਿ ਬਾਣੀ ਬਿਨਾਂ ਦੂਜੀ ਓਟ ਨਹੀਂ ਹੈ ਰਾਈ॥
ਸਿਵਰੂਪੀ ਕਰਤਾ ਪੁਰਖੁ ਚਲੇ ਨਾਹੀਂ ਧਰਤਿ ਚਲਾਈ॥
ਸਿਧਿ ਤੰਤ੍ਰ ਮੰਤ੍ਰ ਕਰਿ ਝੜਿ ਪਏ ਸਬਦਿ ਗੁਰੂ ਕੇ ਕਲਾ ਛਪਾਈ॥
ਸੋ ਦੀਨ ਨਾਨਕ ਸਤਿਗੁਰੁ ਸਰਣਾਈ॥

....ਆਗੇ ਪੌੜੀ ਤ੍ਰਿਤਾਲੀਸਵੀਂ ਚਲੀ :-

ਬਾਬਾ ਬੋਲੇ ਨਾਥ ਜੀ ਸਬਦੁ ਸੁਨਹੁ ਸਚੁ ਮੁਖਹੁ ਅਲਾਈ॥
ਬਾਝੋਂ ਸਚੇ ਨਾਮ ਦੇ ਹੋਰੁ ਕਰਾਮਾਤਿ ਅਸਾਂ ਤੇ ਨਾਹੀਂ॥
ਬਸਤਰਿ ਪਹਿਰੋਂ ਅਗਨਿ ਕੈ ਬਰਫ ਹਿਮਾਲੇ ਮੰਦਰ ਛਾਈ॥
ਕਰੋ ਰਸੋਈ ਸਾਰਿ ਦੀ ਸਗਲੀ ਧਰਤੀ ਨਥਿ ਚਲਾਈ॥
ਏ ਵਡ ਕਰੀ ਵਿਥਾਰਿ ਕਉ ਸਗਲੀ ਧਰਤੀ ਹਕੀ ਜਾਈ॥
ਤੋਲੀ ਧਰਤਿ ਅਕਾਸ ਦੁਇ ਪਿਛੇ ਛਾਬੇ ਟੰਕ ਚੜਾਈ॥
ਇਹਿ ਬਲੁ ਰਖਾ ਆਪਿ ਵਿਚਿ ਜਿਸੁ ਆਖਾ ਤਿਸੁ ਪਾਸਿ ਕਰਾਈ॥
ਸਤਿਨਾਮੁ ਬਿਨੁ ਬਾਦਰਿ ਛਾਈ॥੪੩॥

....ਸੋ ਜਾਂ ਇਹ ਵਚਨ ਬਾਬੇ ਕਹੇ ਤਾਂ ਸਿਧਾਂ ਦੀ ਕਰਾਮਾਤ ਭੀ ਕੁਛ ਚਲੇ ਨਹੀਂ ਤਾਂ ਫਿਰ ਸਭੇ ਸਭਾ ਬਣ ਇਕਤਰ ਚਰਚਾ ਕਰਣ ਨੂੰ ਤਲਾਇ ਉਪਰ ਆਇ ਬੈਠੇ ਜੋ ਨਾਨਕ ਨੂੰ ਚਰਚਾ ਕਰਕੇ ਜੀਤੀਐ ਤਾਂ ਖਟ ਦਰਸਨ ਦੀ ਪੂਜਾ ਹੋਵੈ" ਤਾਂ ਓਥੇ ਬਾਬੇ ਜੀ ਨੇ ਸਿਧਾਂ ਨਾਲ ਗੋਸ਼ਟ ਕੀਤੀ।

ਸਿਧ ਸਭਾ ਕਰਿ ਆਸਣਿ ਬੈਠੇ ਸੰਤ ਸਭਾ ਜੈਕਾਰੋ॥
ਤਿਸੁ ਆਗੈ ਰਹਰਾਸਿ ਹਮਾਰੀ ਸਾਚਾ ਅਪਰ ਅਪਾਰੋ॥

(ਰਾਮਕਲੀ ਮਹਲਾ ੧ ॥ ਸਿਧ ਗੋਸਟ॥ (ੴ੩੮))

...ਜਾਂ ਇਹ ਸਿਧ ਗੋਸ਼ਟਿ ਬਾਬੇ ਕਹੀ ਤਾਂ ਸਭਨਾਂ ਦੇ ਮਨ ਸਾਂਤ ਆਈ ਅਰ ਸਭਨਾਂ

ਸਿਧਾਂ ਨੇ ਮਥਾ ਟੇਕਿਆ ਪਰ ਭੰਗਰ ਨਾਥ ਡੰਡਉਤ ਨਾ ਕੀਤਾ ਜੋ ਅਸੀਂ ਅਉਧੂਤ ਹਾਂ ਤਾਂਤੇ ਗ੍ਰਹਸਤੀ ਦੇ ਅਗੇ ਡੰਡਉਤ ਨਾਹੀ ਕਰਦੇ। ਤਾਂ ਭੰਗਰ ਨਾਥ ਕਹਿਆ ਤੁਧ ਜਗਤ ਨੂੰ ਕਿਆ ਕਰਾਮਾਤ ਦਿਖਾਈ ਹੈ ਸੋ ਜੇ ਅਸਾਨੂੰ ਭੀ ਕਰਾਮਾਤ ਦਿਖਾਏ ਤਾਂ ਅਸੀਂ ਮਥਾ ਟੇਕੀਏ। ਤਾਂ ਫਿਰ ਮਰਦਾਨੇ ਦਾ ਰਬਾਬ ਲੈ ਕਰ ਭੰਗਰ ਨਾਥ ਅਕਾਸ਼ ਨੂੰ ਉਡਿਆ ਤਾਂ ਬਾਬੇ ਆਪਣੀ ਖੜਾਉ ਉਡਾਈ ਤੇ ਕਹਯਾ, ਭੰਗਰ ਨਾਥ ਨੂੰ ਲੈ ਆਉ। ਤਾਂ ਖੜਾਉ ਭੰਗਰ ਨਾਥ ਦੇ ਸਿਰ ਪਰ ਲਗੀ ਮਾਰ ਕਰਣ ਸੋ ਉਸ ਨੂੰ ਮਾਰਦੀ ਹੀ ਫੇਰ ਬਾਬੇ ਦੇ ਅਗੇ ਲਿਆਈ। ਤਾਂ ਭੰਗਰ ਨਾਥ ਰਬਾਬ ਮਰਦਾਨੇ ਦੇ ਅਗੇ ਆਣ ਰਖਿਆ, ਜੋ ਮੈਨੂੰ ਬਖਸੀਏ। ਤਾਂ ਬਾਬੇ ਕਹਿਆ ਕਿ ਜੇ ਮਥਾ ਟੇਕੇਗਾ ਤਾਂ ਖੜਾਉ ਤੈਨੂੰ ਮਾਰਨੋਂ ਛੋਡੇਗੀ। ਤਾਂ ਫਿਰ ਭੰਗਰ ਨਾਥ ਮਥਾ ਟੇਕਯਾ। ਤਾਂ ਗੋਰਖਨਾਥ ਕਹਯਾ ਭੰਗਰ ਨਾਥ ਕਰਾਮਾਤ ਡਿਠੇ ਬਿਨਾਂ ਰਹਿ ਨਹੀਂ ਸੀ ਸਕਦਾ ਹੁਣ ਰਾਜੀ ਹੋਇਆ ਹੈਂ ਤਾਂ ਸਭਨਾਂ ਸਿਧਾਂ ਫੇਰ ਡੰਡਉਤ ਕੀਤਾ।

ਤਾਂ ਸਿਖਾਂ ਭਾਈ ਮਨੀ ਸਿੰਘ ਜੀ ਨੂੰ ਪੁਛਿਆ ਜੀ ਇਹ ਸਿਧ ਗੋਸਟਿ ਤਾਂ ਸੁਮੇਰ ਪਰਬਤ ਉਤੇ ਜਨਮਸਾਖੀ ਵਿਚ ਲਿਖੀ ਹੋਈ ਹੈ ਤੇ ਤੁਸਾਂ ਅਚਲਵਟਾਲੇ ਕਹੀ ਹੈ। ਤਾਂ ਭਾਈ ਮਨੀ ਸਿੰਘ ਕਹਿਆ ਅਸਾਂ ਭਾਈ ਗੁਰਦਾਸ ਜੀ ਦੇ ਬਚਨਾਂ ਨੁਸਾਰ ਕਹੀ ਅਤੇ ਪਰੋਜਨ ਸਮਝਣਾ ਹੈ। ਕਯੋਂ ਕਿ ਪੇਡ ਨਹੀਂ ਗਿਣਨੇ ਅੰਬਾਂ ਦਾ ਰਸ ਚੂਪਣਾ ਹੈ। ਤੈਸੇ ਵਚਨਾਂ ਦਾ ਤਾਤਪਰਜ ਕਮਾਵਣਾ ਹੈ। ਸੋ ਜੋ ਕਮਾਵਣਗੇ ਤਿਨਾਂ ਨੂੰ ਹੀ ਫਲ ਹੋਵੇਗਾ ਅਰ ਸਤਿਗੁਰਾਂ ਗੋਸਟਾਂ ਸਿਖਾਂ ਦੇ ਸਮਝਣ ਵਾਸਤੇ ਕੀਤੀਆਂ ਹਨ। ਸੋ ਜੋ ਇਨਾਂ ਰਹਤਾਂ ਨੂੰ ਕਮਾਵੇਗਾ, ਤਿਨਾਂ ਨੂੰ ਸਿਖੀ ਪ੍ਰਾਪਤ ਹੋਵੇਗੀ। ਅਰ ਜੋ ਪੜ ਕੇ ਹੋਰਨਾਂ ਨੂੰ ਸੁਨਾਉਣਗੇ ਤਾਂ ਉਨਾਂ ਦਾ ਵਿਵਹਾਰ ਸਿਧ ਹੋਵੇਗਾ। ਸੋ ਭਾਵੇਂ ਪਰਲੋਕ ਦੀ ਗਤ ਲਵੈ ਭਾਵੈ ਲੋਕ ਦੀ ਗਤਿ ਲਵੈ। ਇਸ ਵਿਚ ਦੋਨੋਂ ਗਤਾਂ ਹੈਨ ਅਤੇ ਪਰਜੋਜਨ ਪਰਮੇਸਰ ਦੇ ਨਾਮ ਜਪਣ ਦਾ ਹੈ। ਪਉੜੀ ਚੌਤਾਲਵੀਂ ਚਲੀ:-

ਬਾਬੇ ਕੀਤੀ ਸਿਧਿ ਗੋਸਟਿ ਸਬਦਿ ਸਾਂਤਿ ਸਿਧਾਂ ਵਿਚਿ ਆਈ॥
ਜਿਣਿ ਮੇਲਾ ਸਿਵਰਾਤਿ ਦਾ ਖਟ ਦਰਸਨਿ ਆਦੇਸਿ ਕਰਾਈ॥
ਸਿਧਿ ਬੋਲਨਿ ਸੁਭਿ ਬਚਨਿ ਧੰਨੁ ਨਾਨਕ ਤੇਰੀ ਵਡੀ ਕਮਾਈ॥
ਵਡਾ ਪੁਰਖੁ ਪਰਗਟਿਆ ਕਲਜੁਗਿ ਅੰਦਰਿ ਜੋਤਿ ਜਗਾਈ॥
ਮੇਲਿਓ ਬਾਬਾ ਉਠਿਆ ਮੁਲਤਾਨੇ ਦੀ ਜਾਰਤਿ ਆਈ॥
ਅਗੋਂ ਪੀਰ ਮੁਲਤਾਨ ਦੇ ਦੁਧਿ ਕਟੋਰਾ ਭਰਿ ਲੈ ਆਈ॥
ਬਾਬੇ ਕਢਿ ਕਰਿ ਬਗਲ ਤੇ ਚੰਬੇਲੀ ਦੁਧਿ ਵਿਚਿ ਮਿਲਾਈ॥
ਜਿਉਂ ਸਾਗਰਿ ਵਿਚਿ ਗੰਗ ਸਮਾਈ॥੪੪॥

ਬਾਬੇ ਸਾਰੀ ਸਿਧ ਗੋਸਟਿ ਸਿਧਾਂ ਨਾਲ ਰਾਮਕਲੀ ਵਿਚ ਕੀਤਾ ਤਾਂ ਸਬਦ ਸੁਣ ਕੇ ਜੋਗੀਆਂ ਦੇ ਮਨ ਵਿਚ ਸਾਂਤ ਆਈ ਅਰ ਜਿਤਨੇ ਸਿਧ ਸਿਵਰਾਤ ਦੇ ਮੇਲੇ ਆਏ ਸੇ ਸਭਨਾਂ ਬਾਬੇ ਨੂੰ ਆਦੇਸ ਕੀਤੀ, ਅਰ ਸਿਧ ਸੇਵਕ ਭਾਵ ਹੋਕੇ ਸੁਭ ਬਚਨ ਲਗੇ ਬੋਲਣ, ਕਿ ਧੰਨ ਗੁਰੂ ਨਾਨਕ ਜੀ ਅਰ ਤੇਰੀ ਬਡੀ ਕਮਾਈ ਹੈ। ਕਯੋਂ ਜੁ ਕਲਜੁਗ ਵਿਚ ਤੂੰ ਵਡਾ ਪੁਰਖ ਹੋਇਆ ਹੈਂ। ਅਰ ਤੇਰੇ ਗਿਆਨ ਦੀ ਜੋਤ ਪ੍ਰਗਟੀ ਹੈ ਅਰ ਅਗਿਆਨ ਦਾ ਅੰਧੇਰਾ ਮਿਟ ਗਇਆ ਹੈ।

## ਚਨੀਓਟ ਤੋਂ ਹੋ ਕੇ ਮੁਲਤਾਨ ਜਾਣਾ

ਸੋ ਮੇਲੇ ਦੇ ਸਿਧਾ ਕੋ ਜਿੱਤ ਕੇ ਬਾਬੇ ਨੇ ਮਰਦਾਨੇ ਨੂੰ ਆਖਿਆ ਕਿ ਅਸਾਂ ਮੁਲਤਾਨ ਜਾਣਾ ਹੈ। ਸੋ ਫਿਰ ਗੁਰੂ ਅੰਗਦ ਤੇ ਬਾਲੇ ਨੂੰ ਪਿਤਾ ਕਾਲੂ ਤੇ ਮਾਤਾ ਤ੍ਰਿਪਤਾ ਪਾਸ ਕਰਤਾਰਪੁਰ ਨੂੰ ਰੁਖਸਤ ਕੀਤਾ। ਅਰੁ ਆਪ ਮਰਦਾਨੇ ਨੂੰ ਨਾਲ ਲੈ ਕਰ ਚਨੀਓਟ ਦੀ ਪਰਬਤੀ ਉਪਰ ਚਨਾਬ ਦੇ ਕੰਠ ਉਤੇ ਜਾਇ ਬੈਠੇ। ਸੋ ਸਾਹ ਬੁਰਾਨ ਉਥੋਂ ਦਾ ਪੀਰ ਸੀ ਜੋ ਦੀਦਾਰ ਨੂੰ ਆਇਆ ਅਰ ਬਾਬੇ ਦੇ ਚਰਣ ਪਕੜੇ ਜੋ ਮੈਨੂੰ ਕੁਝ ਉਪਦੇਸ ਕਰਹੁ। ਤਾਂ ਬਾਬੇ ਬਚਨ ਕੀਤਾ ਤੂੰ ਦਮ ਦਮ ਵਾਹਗੁਰੂ ਦਾ ਜਾਪ ਕਰਣਾ ਤੇ ਜੋ ਮੁਰੀਦ ਹੋਵਣ ਉਨਾਂ ਨੂੰ ਭੀ ਸਬਦ ਦਾ ਉਪਦੇਸ ਕਰਣਾ ਅਤੇ ਕੜਾਹ ਪ੍ਰਸਾਦਿ ਵਰਤਾਣਾ ਅਰਦਾਸ ਕਰ ਕੇ, ਸੋ ਤੁਸਾਡਾ ਇਸੇ ਕਰ ਕਲਿਆਣ ਹੋਵੇਗਾ। ਤਾਂ ਉਥੋਂ ਬਾਬਾ ਜੀ ਮੁਲਤਾਨ ਨੂੰ ਗਏ। ਅਰ ਸ਼ਮਸਤ ਬਰੇਜ ਕੇ ਪਾਸ ਜਾਇ ਆਸਣ ਕੀਤਾ ਅਤੇ ਮੁਲਤਾਨ ਦੇ ਪੀਰਾਂ ਨੂੰ ਖਬਰ ਭੇਜੀ ਜੋ ਅਸੀਂ ਤੁਸਾਡੇ ਦਰਸ਼ਨ ਨੂੰ ਆਇ ਹਾਂ। ਤਾਂ ਅਗੋਂ ਪੀਰਾਂ ਨੇ ਦੁਧ ਦਾ ਕਟੋਰਾ ਭੇਜਿਆ ਜੋ ਮੁਲਤਾਨ ਪੀਰਾਂ ਨਾਲ ਪੁਰ ਹੈ। ਤਾਂ ਬਾਬੇ ਚੰਬੇਲੀ ਦਾ ਫੁਲ ਕਟੋਰੇ ਉਤੇ ਰਖ ਦਿਤਾ ਜੋ ਅਸੀਂ ਫੁਲਾਂ ਦੀ ਨਯਾਈਂ ਨਿਰਲੇਪ ਰਹਾਂਗੇ। ਤਾਂ ਸਭੇ ਪੀਰ ਮੁਲਤਾਨ ਦੇ ਉਥੇ ਹੀ ਆਏ ਤਾਂ ਸਮਸ ਪੁਛਿਆ ਜੋ ਮੈਂ ਤਪ ਕਰ ਸਰੀਰ ਨੂੰ ਦਗਧ ਕੀਤਾ ਹੈ, ਪਰ ਮਨ ਦੀਆਂ ਜੋ ਵਾਸਨਾਂ ਹੈਨ ਸੋ ਨਹੀਂ ਮਰਦੀਆਂ। ਤਾਂ ਬਾਬੇ ਕਹਿਆ ਵਰਮੀ ਦੇ ਮਾਰਿਆਂ ਸਰਪ ਨਹੀਂ ਮਰਦਾ। ਅਰ ਸਰਪ ਜੋ ਵਸ ਹੋਂਦਾ ਹੈ ਸੋ ਮੰਤ੍ਰ ਕਰ ਵਸ ਹੋਂਦਾ ਹੈ। ਤੈਸੇ ਸਰੀਰ ਦੇ ਤਪ ਕੀਤਿਆਂ ਮਨ ਨਹੀਂ ਮਰਦਾ। ਮਨ ਜੋ ਵਸ ਹੋਂਦਾ ਹੈ ਸੋ ਗੁਰੂ ਦੇ ਸਬਦ ਕਰ ਵਸ ਹੋਂਦਾ ਹੈ। ਤਾਂ ਸ਼ਮਸ ਪੁਛਿਆ, ਓਹ ਕਿਹੜਾ ਸਬਦ ਹੈ। ਤਾਂ ਬਾਬੇ ਕਹਿਆ, ਜਗਤ ਨੂੰ ਝੂਠ ਜਾਣਨਾ ਏਹੋ ਸਬਦ ਹੈ। ਅਰ ਜੇਤਾ ਜਗਤ ਹੈ ਮਨ ਦੇ ਸੰਕਲਪ ਵਿਚ ਖਲੋਤਾ ਹੈ। ਸੋ ਜੋ ਸਬਦ ਵਲ ਸੰਕਲਪ ਹੋਵੈਗਾ ਤਾਂ ਸੁਧ ਹੋਵੈਗਾ। ਤਾਂ ਬਹਾਵਲ ਹੱਕ ਬੋਲਿਆ ਕਿ ਮਾਇਆ ਨੂੰ ਝੂਠ ਕਹਿੰਦੇ ਹਨ ਤੇ ਮਾਇਆ ਬਿਨਾਂ ਵਿਵਹਾਰ ਭੀ ਸ਼ੁਧ ਨਹੀਂ ਹੋਤਾ। ਤਾਂ ਬਾਬੇ ਕਹਿਆ, ਜੇਹੀ ਮਾਇਆ ਝੂਠੀ ਹੈ ਤੇਹਾ ਵਿਵਹਾਰ ਭੀ ਝੂਠ ਹੈ। ਅਰ ਜੇਹਾ ਪਰਮੇਸਰ ਸਚ ਹੈ ਤੇਹਾ ਉਸਦਾ ਨਾਮ ਭੀ ਸੱਚ ਹੈ। ਤਾਂ ਰੁਕਨਦੀਨ ਪੁਛਿਆ ਕਿ ਬਜੁਰਗਾਂ ਦੇ ਕੀ ਲਛਣ ਹੈਨ। ਤਾਂ ਬਾਬੇ ਆਖਿਆ ਕਿ ਪਹਿਲੇ ਤਾਂ ਏਹ ਜੋ ਨੀਯਤ ਸਾਫ਼ ਕਰੇ ਤੇ ਬਜੁਰਗਾਂ ਦੀ ਸੋਹਬਤ ਕਰੇ ਅਤੇ ਦੂਸਰਾ ਜੋ ਕਿਸੇ ਦੇ ਗੁਣ ਸੁਣੇ ਤਾਂ ਪ੍ਰਸੰਨ ਹੋਵੈ। ਤੀਸਰਾ ਗੁਣਾਂ ਵਾਲੇ ਦੀ ਖਿਦਮਤ ਕਰੇ। ਅਰ ਚੌਥਾ ਵਡਿਆਈ ਗੁਰਪੀਰ ਦੀ ਜਾਣੇ ਜੋ ਜਿਸਨੂੰ ਮਿਲ ਕੇ ਗੁਣਾਂ ਪ੍ਰਾਪਤ ਹੋਵਨ। ਅਰ ਪੰਜਵਾਂ ਜੈਸੇ ਖਾਵਣ ਦਾ ਤੇ ਅਮਲ ਦਾ ਵਿਯਸਨ ਹੈ ਤੈਸੇ ਗੁਰਾਂ ਦੇ ਸਬਦ ਦਾ ਤੇ ਆਤਮ ਗਿਆਨ ਦਾ ਵਿਯਸਨ ਕਰੇ। ਤੇ ਛੇਵਾਂ ਆਪਣੀ ਇਸਤ੍ਰੀ ਨਾਲ ਪ੍ਰੀਤ ਕਰੇ ਤੇ ਹੋਰ ਇਸਤ੍ਰੀਆਂ ਦਾ ਤਯਾਗ ਕਰੇ ਅਥਵਾ ਸਬੁਧ ਨਾਲ ਪਿਆਰ ਕਰੇ। ਅਰ ਸਤਵਾਂ ਜਿਸ ਗਲ ਵਿਚ ਸਾਧਾਂ ਨਾਲ ਦੁਬਧਾ ਪਵੈ ਉਸ ਦਾ ਤਿਆਗ ਕਰਨਾ। ਅਰ ਅਠਵਾਂ ਆਪ ਥੀਂ ਬੁਧ ਕਰਕੇ ਯਾ ਤਪ ਕਰ ਵਡਾ ਹੋਵੈ ਉਸ ਦੀ ਟਹਿਲ ਕਰਨੀ। ਅਰ ਨਾਵਾਂ ਜੇ ਬਲ ਹੋਵੈ ਤਾਂ ਆਪਣੇ ਮਨ ਨੂੰ ਹੀ ਨੀਵਾਂ ਕਰਨਾ। ਅਰ ਹੋਰਸ ਨੂੰ ਬਲ ਨਾ ਵਿਖਾਲਣਾ, ਅਰ ਦਸਵਾਂ ਬਦਕਾਰਾਂ ਦੀ ਸੋਹਬਤ ਦਾ ਤਿਆਗ ਕਰਣਾ। ਤਾਂ ਸਭਨਾਂ ਪੀਰਾਂ ਇਹ ਵਚਨ ਸੁਣ ਕੇ ਸਿਜਦਹ ਕੀਤਾ ਤੇ ਕਹਿਆ ਕੁਛ ਅਸਾਨੂੰ ਉਪਦੇਸ ਕਰੋ। ਤਾਂ ਬਾਬੇ

ਨੇ ਹਾਜਰ ਨਾਮਾਂ ਕਹਿਆ :-

ਹਾਜਰਾਂ ਨੂੰ ਮਿਹਰ ਹੈ ਬੇ ਹਾਜਰਾਂ ਨੂੰ ਬੇ ਮਿਹਰ ਹੈ
ਈਮਾਨ ਦੋਸਤ ਹੈ ਬੇਈਮਾਨ ਕਾਫਰ ਹੈ......

## ਪਾਕਪਟਨ ਜਾਣਾ

ਜਾਂ ਇਹ ਹਾਜਰ ਨਾਮਾ ਬਾਬੇ ਕੀਤਾ ਤਾਂ ਸਭੇ ਪੀਰ ਚਰਣਾਂ ਤੇ ਡਿਗ ਪਏ। ਤੇ ਫਿਰ ਬਾਬੇ ਕਹਿਆ ਮਰਦਾਨਿਆ ਅਸਾਂ ਪਟਣ ਜਾਣਾ ਹੈ ਕਿਉਂਕਿ ਸੇਖ ਬਰਾਹਮ ਨੂੰ ਉਪਦੇਸ਼ ਕੀਤਾ ਸੀ ਸੋ ਦੇਖਾਂ ਉਸ ਨੂੰ ਉਪਦੇਸ਼ ਚਿਤ ਹੈ ਕਿ ਵਿਸਰ ਗਇਆ ਹੈ। ਤਾਂ ਬਾਬਾ ਮਰਦਾਨਾ ਪਟਣ ਸੇਖ ਫਰੀਦ ਦੇ ਆਏ ਉਤਰੇ। ਤਾਂ ਸੇਖ ਬਰਾਹਮ ਨੂੰ ਖਬਰ ਹੋਈ। ਤਾਂ ਬਰਾਹਮ ਇਕ ਬਕਰਾ ਤੇ ਰਸਤ ਘਿਉ ਆਟਾ ਲੈ ਕਰ ਆਇ ਮਿਲਿਆ। ਜੋ ਆਪ ਤੁਸੀਂ ਇਥੇ ਲੰਗਰ ਕਰਵਾਹੋ ਅਰ ਨਾਲ ਹਿੰਦੂ ਰਸੋਈਏ ਲਿਆਇਆ ਹਾਂ। ਤਾਂ ਬਾਬੇ ਕਹਯਾ ਸਰੀਰ ਦੀ ਲਜਤ ਵਾਸਤੇ ਬਕਰਾ ਮਾਰਨਾ ਨਹੀਂ। ਤਾਂ ਸੇਖ ਕਹਯਾ ਜੇਕਰ ਹਲਾਲ ਕਰੀਏ ਤਾਂ ਦੋਸ ਨਹੀਂ ਹੋਂਦਾ ਤਾਂ ਫਿਰ ਬਾਬਾ ਜੀ ਨੇ ਰਾਮਕਲੀ ਵਾਰ ਵਿਚ ਸਲੋਕ ਕੀਤਾ :-

ਸਚ ਕੀ ਕਾਤੀ ਸਚੁ ਸਭੁ ਸਾਰੁ॥
ਘਾੜਤ ਤਿਸ ਕੀ ਅਪਰ ਅਪਾਰ॥

(ਸਲੋਕ ਮਹਲਾ ੧ ਰਾਮਕਲੀ ਦੀ ਵਾਰ ॥ ੧੮॥ (੯੫੬))

ਜਾਂ ਇਹ ਸੁਣਿਆ ਤਾਂ ਸੇਖ ਕਹਯਾ ਕਿ ਅਗੋ ਤਾਂ ਸਾਡਾ ਮਨ ਵਡਯਾਈ ਚਾਹੁੰਦਾ ਸੀ ਪਰ ਹੁਣ ਤੁਸਾਡੇ ਵਚਨ ਸੁਣ ਕੇ ਨਿਮਾਣਾ ਹੋਇਆ ਹੈ। ਤਾਂ ਬਾਬੇ ਕਹਿਆ ਫੁਵਾਰੇ ਦਾ ਜਲ ਜਿਤਨਾ ਨੀਵਾਂ ਜਾਵਦਾ ਹੈ ਤਿਤਨਾ ਹੀ ਉਚਾ ਚੜਦਾ ਹੈ। ਤੈਸੇ ਜੋ ਮਨ ਨੀਵਾਂ ਕਰਦੇ ਹਨ। ਸੋ ਉਚੀਂ ਪਦਵੀ ਕਰਤਾਰ ਦੀ ਨੂੰ ਪ੍ਰਾਪਤ ਹੋਂਦੇ ਹਨ।

## ਸੱਤ ਘਰੇ ਜਾਣਾ

ਤਾਂ ਬਾਬਾ ਤੇ ਮਰਦਾਨਾ ਉਥੋਂ ਪਟਣ ਥੀਂ ਤੁਰ ਕੇ ਤੇ ਆਣ ਸਤ ਘਰੇ ਵਿਚ ਆਸਣ ਕੀਤਾ ਅਰ ਇਕ ਸਰਾਫ ਦੀ ਹਟ ਤੇ ਆਇ ਬੈਠੇ। ਤਾਂ ਉਸਦੇ ਬਹੁਤ ਗੁਮਾਸਤੇ ਤੇ ਧਨ ਬਹੁਤ ਸਾ, ਸੋ ਸਾਰਾ ਦਿਨ ਓਹ ਪਰਚਿਆ ਰਹਿਆ ਤੇ ਬਾਬੇ ਵਲ ਧਿਆਨ ਭੀ ਨ ਕੀਤਾ। ਤਾਂ ਫਿਰ ਮਰਦਾਨੇ ਕਹਯਾ ਜੀ ਇਹ ਵਡਾ ਸੁਖੀ ਹੈ ਤੇ ਦਾਨ ਪੁੰਨ ਕੁਝ ਨਹੀਂ ਕਰਦਾ ਤੇ ਸਾਧਾਂ ਦੀ ਟਹਲ ਕੁਝ ਨਹੀਂ ਕਰਦਾ। ਤਾਂ ਬਾਬੇ ਕਹਿਆ ਜੋ ਮਰਦਾਨਿਆਂ ਦੁਖ ਤੇ ਸੁਖ ਪਾਪਾ ਤੇ ਪੁੰਨਾਂ ਦਾ ਧਰਮ ਹੈ। ਪਰ ਗਿਆਨ ਬਿਨਾਂ ਸੁਖੀ ਕੋਈ ਨਹੀਂ। ਸੋ ਤੂੰ ਇਸ ਨੂੰ ਪੁਛ ਦੇਖ ਤਾਂ ਮਰਦਾਨੇ ਕਹਿਆ ਤੈਨੂੰ ਇਤਨਾ ਸੁਖ ਕਿਥੋਂ ਕਰ ਹੋਇਆ ਹੈ। ਅਰ ਤੂੰ ਵਡਾ ਸੁਖੀ ਨਜਰ ਆਂਵਦਾ ਹੈਂ। ਤਾਂ ਉਸ ਕਹਯਾ ਕਿ ਮੇਰੇ ਜੇਡਾ ਦੁਖੀ ਕੋਈ ਨਹੀਂ....ਤਾਂ ਫੇਰ ਬਾਬਾ ਜੀ ਕਹਿਆ :-

ਸਹੰਸਰਦਾਨ ਦੇ ਇੰਦ੍ਰ ਰੋਆਇਆ॥ ਪਰਸ ਰਾਮੁ ਰੋਵੈ ਘਰਿ ਆਇਆ॥

(ਸਲੋਕ ਮਹਲਾ ੧ ॥ ਰਾਮਕਲੀ ਵਾਰ ॥ ੧੪॥ (੯੫੩))

ਫਿਰ ਬਾਬਾ ਜੀ ਨੇ ਤਿਨਾਂ ਨੂੰ ਨਾਮ ਦਾ ਉਪਦੇਸ ਦਿਤਾ, ਨਿਤਾ ਪ੍ਰਤੀ ਸਤਸੰਗ ਕਰਨਾ ਕਹਿਆ ਅਰ ਮਨਿਇਛਤ ਪਦਾਰਥ ਤਿਨਾਂ ਨੂੰ ਬਖਸੇ।

# ਸਾਖੀ ਘੋਏ ਜੱਟ ਦੀ

ਤਾਂ ਫਿਰ ਸਿੱਖਾਂ ਕਹਿਆ ਕਿ ਮਹਾਰਾਜ ਘੋਏ ਜੱਟ ਦੀ ਸਾਖੀ ਕਿਸ ਤਰਾਂ ਹੈ ਸੋ ਭੀ ਕਿਰਪਾ ਕਰ ਸੁਣਾਵੋ। ਤਾਂ ਫਿਰ ਸਿੱਖਾਂ ਦੀ ਬੇਨਤੀ ਸੁਣ ਕਰ ਭਾਈ ਮਨੀ ਸਿੰਘ ਜੀ ਕਹਤ ਭਏ ਕਿ ਭਾਈ ਬਾਲਾ ਜੀ ਗੁਰ ਅੰਗਦ ਜੀ ਕੋ ਸੁਣਾਇਆ ਹੈ ਕਿ ਹੇ ਮਹਾਰਾਜ ਫੇਰ ਮੈਨੂੰ ਗੁਰੂ ਨਾਨਕ ਜੀ ਕਹਿਆ, ਭਾਈ ਕਿੱਧਰ ਚਲਣਾ ਹੈ। ਤਾਂ ਮੈਂ ਕਹਿਆ ਹੇ ਗੁਰੂ ਜੀ ਜਿੱਧਰ ਤੁਸਾਡੀ ਮਰਜ਼ੀ। ਤਾਂ ਗੁਰੂ ਜੀ ਕਹਯਾ ਚਲ ਭਾਈ ਕਰਤਾਰ ਦੀ ਖੁਸ਼ੀ ਤੇਰੇ ਪਰ ਹੈ ਸੋ ਇਹ ਕਹ ਕਰ ਗੁਰੂ ਜੀ ਮਨਸਾ ਦੀ ਚਾਲ ਚਲੇ।

ਤਾਂ ਇਕ ਪਲਕ ਮਹਿਂ ਦੀਪਾਲੂ ਸ਼ਹਿਰ ਆਏ, ਪਰ ਜਿਥੋਂ ਤੇ ਤੁਰੇ ਸੀ ਉਥੋਂ ਤੋਂ ਪੰਦਰਾਂ ਹਜ਼ਾਰ ਕੋਹ ਆਹਾ ਅਤੇ ਬਡੇ ਬਡੇ ਉਸ ਨਗਰ ਦੇ ਕਿਨਾਰੇ ਬਾਗ ਬਗੀਚੇ ਬਾਵਲੀ ਤਾਲ ਸਰੋਵਰ ਕੰਵਲੋਂ ਕੇ ਪੂਰਨ ਹੁਏ ਹੈਂ। ਅਰ ਬੜੇ ਭਵਰ ਸਬਦ ਕਰਦੇ ਹਨ ਤਾਂ ਗੁਰੂ ਨਾਨਕ ਜੀ ਸਵਾ ਕੋਸ ਸ਼ਹਿਰ ਦੇ ਬਾਹਰ ਬਾਗ ਮੇਂ ਡੇਰਾ ਕੀਆ। ਊਹਾਂ ਕੋਈ ਮਨੁੱਖ ਵੀ ਕਭੀ ਸੰਜੋਗ ਸੇ ਆਵੇ ਅਤੇ ਇਕ ਸਾਧ ਰੋਜ ਪਹਿਰ ਰਾਤ ਰਹਿੰਦੀ ਨਾਵਣ ਜਾਵੇ। ਸੋ ਗੁਰੂ ਜੀ ਕੇ ਪਾਸ ਨੇੜੇ ਹੀ ਤਲਾਉ ਆਹਾ। ਜਿਤ ਵੇਲੇ ਗੁਰੂ ਨਾਨਕ ਜੀ ਇਸ਼ਨਾਨ ਕਰਨ ਜਾਵਣ, ਤਿਤ ਵੇਲੇ ਉਹ ਭੀ ਆਵੈ, ਪਰ ਗੁਰੂ ਜੀ ਡੇਢ ਪਹਿਰ ਰਾਤ ਰਹਿੰਦੀ ਤਕ ਨਾਇ ਆਵਣ। ਫੇਰ ਆਣ ਕਰ ਭਜਨ ਕਰਨ ਸੋ ਗੁਰੂ ਜੀ ਨੂੰ ਉਹ ਜਾਗਾ ਬਹੁਤ ਪਸੰਦ ਆਈ ਅਤੇ ਉਹ ਸਾਧ ਜੋ ਨਾਉਣ ਤਲਾਉ ਅਉਂਚਾ ਆਹਾ ਸੋ ਇਕ ਦਿਨ ਨਾਇਕੇ ਜਿਉਂ ਧਿਆਨ ਵਿਚ ਖੜਾ ਸੀ। ਤਿਉਂ ਧਿਆਨ ਵਿਚ ਖੜਾ ਹੀ ਰਹਿਆ। ਅਰ ਦਿਨ ਚੜਿਆ ਜਬ ਫਿਰ ਧਿਆਨ ਤੋਂ ਉਤਰ ਕੇ ਚਲਿਆ ਤਾਂ ਪਾਸ ਦੀ ਗੁਰੂ ਨਾਨਕ ਜੀ ਦੇ ਰਾਹ ਆਹਾ ਸੋ ਓਹ ਪਾਸ ਦੀ ਮਥਾ ਟੇਕ ਕੇ ਚਲਿਆ, ਤਾਂ ਗੁਰੂ ਨਾਨਕ ਜੀ ਸਦ ਕੇ ਪੁਛਿਆ, ਭਾਈ ਸਿੱਖਾਂ ਤੂੰ ਕਉਣ ਸਾਧ ਹੁੰਦਾ ਹੈਂ। ਅਰ ਭਾਈ ਤੂੰ ਨਿਸੰਗ ਕਹੁ ਅਸਾਂ ਤੇ ਕਿਉਂ ਸੰਗਨਾਂ ਹੈਂ। ਤਾਂ ਉਸ ਸਾਧ ਨੇ ਕਹਿਆ ਜੀ ਮੈਂ ਤਾਂ ਜੱਟ ਹੁੰਦਾ ਹਾਂ। ਤਾਂ ਗੁਰੂ ਨਾਨਕ ਜੀ ਕਹਿਆ ਭਾਈ ਤੂੰ ਘੋਹੇ ਨੂੰ ਵੀ ਜਾਣਦਾ ਹੈਂ। ਤਾਂ ਰਤੀ ਕੁ ਚੁੱਪ ਕਰਕੇ ਫੇਰ ਆਖਿਆ ਜੀ ਤੈਂ ਉਸ ਨਾਲ ਕੀ ਕੰਮ ਹੈ। ਤਾਂ ਗੁਰੂ ਨਾਨਕ ਜੀ ਕਹਿਆ ਭਾਈ ਦੱਸੇਂਗਾ ਤਾਂ ਕੰਮ ਭੀ ਦੱਸ ਲਵਾਂਗੇ। ਤਾਂ ਉਸ ਨੇ ਕਹਿਆ, ਜੀ ਘੋਆ ਜੱਟ ਗੁਲਾਮ ਤਾਂ ਤੁਸਾਡਾ ਹਓਂ ਹੀ ਹੋਂ। ਤਾਂ ਗੁਰੂ ਨਾਨਕ ਜੀ ਉਸ ਨੂੰ ਗਲ ਨਾਲ ਲਾਇਆ ਅਤੇ ਕਹਿਆ ਭਾਈ ਰਾਜੀ ਹੈਂ ਅਤੇ ਫਿਰ ਘੋਹਾ ਭੀ ਚਰਨਾਂ ਤੇ ਡਿਗ ਪਇਆ..... (ਗੁਰੂ ਜੀ ਘੋਹੇ ਨੂੰ ਤੇ ਉਸ ਦੇ ਪਰਵਾਰ ਨੂੰ ਪਿਛਲੇ ਜਨਮ ਦਾ ਹਾਲ ਦਸਦੇ ਹਨ).....

....ਤਾਂ ਘੋਹੇ ਅਰਦਾਸ ਕੀਤੀ, ਜੀ ਮਿਹਰਬਾਨ ਹੁਣ ਸੈਦੇ ਨੂੰ ਮਿਲਾਈਏ। ਤਾਂ ਗੁਰੂ ਨਾਨਕ ਜੀ ਕਹਿਆ ਭਲਾ ਭਾਈ ਘੋਹਾ ਤੇਰਾ ਉਸਦਾ ਭੀ ਮੇਲ ਕਰਾਈਐਂਗੇ। ਤਾਂ ਸ੍ਰੀ ਗੁਰੂ ਨਾਨਕ ਜੀ ਮੈਨੂੰ ਪੁਛਿਆ ਕਿਉਂ ਭਾਈ ਬਾਲਾ ਕਿਸ ਤਰਾਂ ਮਰਜੀ ਹੈ। ਤਾਂ ਮੈਂ ਆਖਿਆ, ਗਰੀਬ ਨਿਵਾਜ ਜੋ ਤੁਸਾਡੀ ਰਜ਼ਾਇ ਹੋਵੇ ਸੋ ਕਰੀਏ। ਤਾਂ ਮੈਂ ਗੁਰੂ ਨਾਨਕ ਜੀ ਆਖਿਆ, ਕਿਉਂ ਰਮੇਸੁਰ ਦਾਸਾ ਤੇਰੀ ਕਿਆ ਮਰਜੀ ਹੈ। ਤਾਂ ਰਮੇਸੁਰ ਦਾਸ ਪੰਡਤ ਨੇ ਕਹਿਆ, ਜੀ ਗਰੀਬ ਨਿਵਾਜ ਮੈਨੂੰ ਕਿਰਪਾ ਕਰੀਏ ਤੇ ਨਾਮ ਦੀ ਲਾਜ ਰਖੀਏ, ਤਾਂ ਗੁਰੂ ਨਾਨਕ ਜੀ ਅੰਗ ਨਾਲ ਮੇਲ ਲਇਆ ਅਰ ਕੰਠ ਨਾਲ ਜਦ ਲਾਯਾ ਤਾਂ ਰਮੇਸੁਰ ਦਾਸ ਦਾ ਬੈਰਾਗ ਛੁਟ ਗਇਆ।

ਤਾਂ ਗੁਰੂ ਨਾਨਕ ਜੀ ਕਹਿਆ, ਰਮੇਸੁਰ ਹਓ ਤੇਰੇ ਅੰਗ ਸੰਗ ਹਾਂ। ਸੋ ਤੈਂ ਕਰਤਾਰ ਕਰਤਾਰ ਜਪਣਾ ਅਰ ਜਿਥੇ ਅਸੀਂ ਤਿਥੇ ਤੂੰ ਸਾਡੇ ਨਾਲ ਹੀ ਹੈਂ ਅਰ ਸਾਥੋਂ ਜੁਦਾ ਨਹੀਂ। ਤਾਂ ਗੁਰੂ ਨਾਨਕ ਜੀ ਪੰਡਤ ਦੇ ਪਰਥਾਇ ਸਬਦ ਕਹਿਆ ਵਿਰਾਗ ਵਿਖੇ ਅਰ ਵਡੇ ਵੇਲੇ ਚਾਰ ਘੜੀ ਦਿਨ ਚੜੇ :-

ਅਮਲੁ ਗਲੋਲਾ ਕੂੜ ਕਾ ਦਿਤਾ ਦੇਵਣਹਾਰਿ॥
ਮਤੀ ਮਰਣੁ ਵਿਸਾਰਿਆ ਖੁਸੀ ਕੀਤੀ ਦਿਨ ਚਾਰਿ॥

(ਸਿਰੀ ਰਾਗ ਮਹਲਾ ੧ ॥ ੫॥ (੧੫))

ਤਾਂ ਪੰਡਤ ਸ੍ਰੀ ਗੁਰੂ ਨਾਨਕ ਜੀ ਪਾਸੋਂ ਦੋਂਹ ਵਰੀਂ ਆਪਣੇ ਘਰ ਨੂੰ ਰੁਖਸਤ ਹੋਇਆ। ਅਰ ਬਾਣੀ ਗੁਰੂ ਜੀ ਕੀ ਲਿਖ ਲੀਤੀ ਬਹੁਤ ਸਾਰੀ ਅਰ ਗੁਰੂ ਜੀ ਨੂੰ ਮਥਾ ਟੇਕ ਕੇ ਟੁਰਿਆ।

ਤਾਂ ਭਾਈ ਘੋਹਾ ਅਤੇ ਭਾਈ ਬਾਲਾ ਸ੍ਰੀ ਗੁਰੂ ਨਾਨਕ ਜੀ ਨਾਲ ਤੁਰੇ ਅਤੇ ਦਰਸੇ ਅਤੇ ਅੰਮ੍ਰਿਤੀਏ ਨੂੰ ਤੇ ਕਰਮ ਦੇਵਾ ਨੂੰ ਖੁਸ਼ੀ ਦੇ ਕੇ ਦੀਪਾਲੂ ਸਹਿਰ ਛਡ ਤੁਰੇ। ਤਾਂ ਦਰਸੇ ਹਥ ਜੋੜ ਕੇ ਕਿਹਾ, ਮਿਹਰਵਾਨ ਅਸਾਂ ਰੱਜ ਕਰ ਦਰਸ਼ਨ ਨਹੀਂ ਕੀਤਾ ਸੋ ਫੇਰ ਭੀ ਕਦੀ ਮੇਲ ਹੋਸੀ। ਤਾਂ ਸ੍ਰੀ ਗੁਰੂ ਜੀ ਕਹਿਆ, ਆਹੋ ਮੇਲ ਹੋਸੀ ਅਜ ਤੇ ਬੀਸ ਦਿਨ ਕੋ ਅਤੇ ਦਸ ਦਿਨ ਹੋਰ ਤੁਸਾਡੇ ਪਾਸ ਰਹਿਣਾ ਹੈ। ਅਤੇ ਹੁਣ ਅਸੀਂ ਰਮਦੇ ਹਾਂ। ਤਾਂ ਸਭਨਾਂ ਨੇ ਮਥਾ ਟੇਕਿਆ, ਤਾਂ ਭਾਈ ਘੋਹਾ ਅਤੇ ਮੈਂ ਅਰ ਗੁਰੂ ਨਾਨਕ ਜੀ ਤਿੰਨੇ ਦੀਪਾਲੂ ਸਹਿਰ ਤੇ ਤੁਰੇ।

## ਕ੍ਰਿਪਾਲ ਚੰਦ ਨੂੰ ਮਿਲਣਾ

ਅਰ ਇਕ ਪਲਕ ਦੇ ਵਿਚ ਚਿਹਾਰੀ ਬਿਲਾਇਤ ਮਹਿ ਅਸੀਂ ਤਿੰਨੇ ਜਾਇ ਖੜੇ ਹੋਏ ਸੋ ਦੋ ਕੋਹ ਉਜਾੜ ਵਿਚ ਰਸਤੇ ਮੈ ਬੈਠ ਗਏ। ਅਸੀਂ ਤਿੰਨੇ ਹੀ, ਅਰ ਸ੍ਰੀ ਗੁਰੂ ਨਾਨਕ ਜੀ ਦੀ ਸਮਾਧੀ ਲਗ ਗਈ, ਅਰ ਦੋ ਦਿਨ ਸਮਾਧੀ ਲਗੀ ਰਹੀ ਅਤੇ ਦੋਵੇਂ ਅਸੀਂ ਬੈਠੇ ਰਹੇ। ਸੋ ਜਾਂ ਦੂਜਾ ਦਿਨ ਹੋਇਆ ਤਾਂ ਗੁਰੂ ਜੀ ਦੇਹ ਵਿਚ ਆਏ ਤਾਂ ਅਸਾਂ ਦੋਹਾਂ ਮਥਾ ਟੇਕਯਾ ਤਾਂ ਗੁਰੂ ਜੀ ਕਹਿਆ; ਰਾਜੀ ਹੋ ਤਾਂ ਅਸਾਂ ਕਹਿਆ ਜੀ ਤੇਰੀ ਮਿਹਰ ਤਾਂ ਉਥੈ ਇਕ ਟੋਭਾ ਸੀ ਸੋ ਉਸ ਵਿਖੇ ਇਸ਼ਨਾਨ ਕੀਤਾ ਅਰ ਓਥੇ ਇਕ ਸਿੱਖ ਖਤਰੀ ਰਹਿੰਦਾ ਸੀ ਸੋ ਓਹ ਭੀ ਓਥੇ ਹੀ ਵਰਤਾ ਭਜਨ ਤਪ ਕਰਨ ਆਂਵਦਾ ਸੀ ਜੋ ਓਸੇ ਟੋਭੇ ਚਾਰ ਘੜੀ ਰਾਤ ਰਹਿੰਦੀ ਆਵਣਾਂ ਅਤੇ ਆਪਣਾ ਬਿਉਹਾਰ ਕਰ ਕੇ ਚਲਾ ਜਾਂਦਾ ਸੀ ਅਰ ਜਾ ਫੇਰ ਘੜੀ ਦਿਨ ਰਹੇ ਤਾਂ ਫੇਰ ਓਸੇ ਟੋਭੇ ਤਿੰਨ ਘੜੀਆਂ ਰਾਤ ਤੀਕਰ ਓਹ ਭਜਨ ਤਪ ਕਰਦਾ ਆਹਾ। ਤਾਂ ਗੁਰੂ ਨਾਨਕ ਜੀ ਓਸ ਦੀ ਦ੍ਰਿਸਟੀ ਵਿਚ ਆਏ ਤਾਂ ਮਨ ਵਿਚ ਵਿਚਾਰ ਕੀਤੀ ਜੋ ਸੰਤ ਭਲੇ ਹਨ ਪਰ ਭਾਈ ਕੁਝ ਪ੍ਰਸਾਦ ਲੈ ਚਲੀਏ ਤਾਂ ਰਿਦੇ ਵਿਚ ਵਿਚਾਰੀ ਜੋ ਭਾਈ ਜਿਹੜਾ ਮੈਂ ਖੁਆਜੇ ਦੇ ਵਿਚ ਪਾਵਨ ਨੂੰ ਲਿਆਵਨਾ ਸੋਈ ਲੈ ਚਲਸਾਂ। ਸੋ ਫਿਰ ਸੇਰ ਇਕ ਮਠਿਆਈ ਲੈ ਕੇ ਗੁਰੂ ਨਾਨਕ ਜੀ ਦੇ ਅਗੇ ਆਣ ਮਥਾ ਟੇਕਿਆ ਅਤੇ ਕਹਿਆ, ਸਾਧ ਜੀ ਪੈਰੀਂ ਪਇਆ। ਤਾਂ ਗੁਰੂ ਨਾਨਕ ਜੀ ਕਹਿਆ ਭਾਈ ਸਤਿ ਕਰਤਾਰ ਹੇ ਭਾਈ ਸਤਿ ਕਰਤਾਰ। ਆਉ ਭਾਈ ਕ੍ਰਿਪਾਲ ਚੰਦ ਰਾਜੀ ਤੇ ਹੋ ਅਤੇ ਭਾਈ ਮੂਲ ਚੰਦ ਤੁਮਾਰਾ ਪਿਤਾ ਤੋ ਰਾਜੀ ਹੈ ਅਰ ਮਾਤਾ ਤੇਰੀ ਸਰੂਪੋ। ਤਾਂ ਕ੍ਰਿਪਾਲ ਚੰਦ ਹੱਕਾ ਬੱਕਾ ਰਹਿ ਗਿਆ ਅਤੇ ਪ੍ਰਸਾਦਿ ਅਗੇ ਰਖਿਆ। ਤਾਂ ਪ੍ਰਸਾਦਿ ਗੁਰੂ ਨਾਨਕ ਜੀ ਲੈ ਕੇ ਸਾਨੂੰ ਦਿੱਤਾ ਅਤੇ ਅਸੀਂ ਭੁਖੇ ਆਹੇ ਸੋ ਅਸਾਂ ਦੁਹਾਂ ਪ੍ਰਸਾਦਿ ਖਾਧਾ।

# ਸ਼ਾਹ ਸੁਹਾਗਨ ਨੂੰ ਮਿਲਣਾ

...ਫੇਰ ਗੁਰੂ ਜੀ ਸੈਲ ਕਰਦੇ ਕਰਦੇ ਇਕ ਸ਼ਹਿਰ ਜਾਇ ਨਿਕਲੇ, ਅਰ ਇਕਸ ਬੁਢੀ ਦੇ ਘਰ ਜਾਇ ਰਹੇ। ਤਾਂ ਉਸ ਸਹਿਰ ਵਿਖੇ ਇਕ ਫ਼ਕੀਰ ਰਹਿੰਦਾ ਸੀ ਅਰ ਜਿਸ ਰਾਤ ਚੰਦ ਚੜੇ ਉਸ ਦਿਨ ਉਸ ਫਕੀਰ ਕੈ ਬਡੀ ਹਜੂਮ ਇਕਠੀ ਹੁੰਦੀ ਸੀ ਅਤੇ ਲੋਕ ਨਜ਼ਰ ਤੇ ਨਿਆਮਤਾਂ ਲਿਆਂਵਦੇ ਸੇ, ਅਰ ਨਗਾਰੇ ਨੌਬਤਾਂ ਵਜਦੀਆਂ ਹੈਸਨ। ਉਸ ਦੇ ਇਕ ਵੱਡਾ ਮੇਲਾ ਲਗਦਾ ਸੀ ਅਤੇ ਜੇ ਕੋਈ ਪੁਛੇ ਜੋ ਅਜ ਇਸ ਦੇ ਕਿਆ ਹੈ ਤਾਂ ਲੋਕ ਕਹਿਨ ਜੋ ਇਹੁ ਫਕੀਰ ਆਖਦਾ ਹੈ ਜੋ ਚੰਦ ਰਾਤ ਨੂੰ ਮੇਰੇ ਘਰ ਸ਼ਹੁ ਆਂਵਦਾ ਹੈ ਅਰ ਫੁਲਾਂ ਦੀ ਸੇਜ ਵਿਛਾਂਵਦਾ ਹੈ, ਅਰ ਰਾਤ ਸਾਰੀ ਬੈਠਾ ਰਹਿੰਦਾ ਹੈ ਅਤੇ ਅੰਦਰ ਕਿਸੇ ਨੂੰ ਜਾਣ ਨਹੀਂ ਦੇਂਦਾ ਅਤੇ ਨ ਕਿਸੇ ਨੂੰ ਦੀਦਾਰ ਦੇਂਦਾ ਹੈ। ਐਸੀ ਰਹਿਤ ਓਹ ਫਕੀਰ ਰਹਿੰਦਾ ਹੈ ਸੀ। ਸੋ ਜਾ ਇਕ ਘੜੀ ਦਿਨ ਰਹਿਆ ਤਾਂ ਸਹਿਰ ਵਿਚ ਬੜਾ ਸ਼ੋਰ ਮਚਿਆ ਅਤੇ ਉਸ ਦਿਨ ਚੰਦ ਰਾਤ ਸੀ ਤਾਂ ਉਸ ਬੁਢੀ ਮਾਈ ਨੇ ਪ੍ਰਸਾਦਿ ਤਿਆਰ ਕਰ ਕੇ ਸ੍ਰੀ ਗੁਰੂ ਜੀ ਦੇ ਅਗੇ ਆਇ ਹਥ ਜੋੜੇ ਅਰ ਕਹਿਆ, ਗੁਰੂ ਜੀ ਪ੍ਰਸਾਦਿ ਤਿਆਰ ਹੈ। ਤਾਂ ਸ੍ਰੀ ਗੁਰੂ ਜੀ ਨੇ ਕਹਿਆ ਮਾਈ ਜੀ ਪ੍ਰਸਾਦਿ ਭੀ ਪਾਇ ਲਵਾਂਗੇ ਪਰ ਸਹਰ ਵਿਚ ਧੂੰਮ ਕੇਹੀ ਹੈ। ਤਾਂ ਉਸ ਬੁਢੀ ਨੇ ਆਖਿਆ ਗੁਰੂ ਜੀ ਇਥੇ ਇਕ ਸਹੁ ਸੁਹਾਗਣ ਫਕੀਰ ਰਹਿੰਦਾ ਹੈ ਅਤੇ ਓਹ ਆਖਦਾ ਹੈ ਜੋ ਮੇਰੇ ਚੰਦ ਰਾਤ ਨੂੰ ਸਹੁ ਆਵਦਾ ਹੈ ਸੋ ਅਜ ਉਸ ਦੇ ਬੜੀ ਸ਼ਾਦੀ ਹੈਗੀ ਹੈ ਜੀ। ਤਾਂ ਗੁਰੂ ਨਾਨਕ ਜੀ ਕਹਿਆ ਚਲੋ ਭਾਈ ਬਾਲਾ ਤੇ ਮਰਦਾਨਾ ਅਸੀਂ ਭੀ ਉਸ ਦੇ ਡੇਰੇ ਚਲੀਏ ਅਤੇ ਸਹੁ ਸੁਹਾਗਣ ਦਾ ਦੀਦਾਰ ਕਰੀਏ। ਤਾਂ ਗੁਰੂ ਜੀ ਭੀ ਉਸ ਦੇ ਦਰਵਾਜੇ ਪਰ ਜਾਇ ਖੜੇ ਹੋਏ ਅਤੇ ਅਗੇ ਵਡੀ ਹਜੂਮ ਖੜੀ ਹੈ ਅਰ ਅੰਦਰ ਕਿਸੇ ਨੂੰ ਜਾਣ ਨਹੀਂ ਦੇਂਦਾ ਤੇ ਜਬ ਗੁਰੂ ਜੀ ਭੀ ਉਸ ਦੇ ਦੀਦਾਰ ਵਾਸਤੇ ਅੰਦਰ ਚਲੇ ਤਾਂ ਲੋਕਾਂ ਨੂੰ ਗੁਰੂ ਜੀ ਨੂੰ ਅੰਦਰ ਜਾਵਣ ਨਾ ਦਿੱਤਾ ਤਾਂ ਗੁਰੂ ਜੀ ਨੇ ਦਰਵਾਨਾ ਨੂੰ ਕਹਿਆ, ਭਾਈ ਤੁਸੀਂ ਅੰਦਰ ਜਾਇ ਕਰ ਕਹੋ ਜੋ ਇਕ ਫ਼ਕੀਰ ਤੁਮਾਰੇ ਦਰਸਨ ਦੀਦਾਰ ਵਾਸਤੇ ਬਾਹਰ ਖੜੇ ਹਨ ਤਾਂ ਦਰਵਾਨਾਂ ਨੇ ਅੰਦਰ ਜਾਇ ਕਰ ਉਸ ਸ਼ਹੁ ਸੁਹਾਗਣ ਫਕੀਰ ਕੋ ਕਹਾ, ਜੋ ਤੁਮਾਰੇ ਦੀਦਾਰ ਵਾਸਤੇ ਬਾਹਰ ਇਕ ਫਕੀਰ ਆਏ ਹਨ। ਤਾਂ ਸਹੁ ਸੁਹਾਗਣ ਨੇ ਕਹਿਆ, ਕਿ ਅਜ ਮੈਂ ਆਪਣਾ ਦੀਦਾਰ ਕਿਸੇ ਨੂੰ ਨਹੀਂ ਦੇਣਾ ਕਯੋਂ ਕਿ ਮੈਂ ਆਪਣੇ ਸਹੁ ਕਾ ਦੀਦਾਰ ਕਰਨਾ ਹਾਂ। ਤਾਂ ਦਰਵਾਨ ਨੇ ਆਇ ਕਰ ਕਹਾ ਜੀ ਓਹ ਕਹਿੰਦਾ ਹੈ ਅਜ ਮੈਂ ਆਪਣੇ ਸਹੁ ਕਾ ਦੀਦਾਰ ਕਰਦਾ ਹਾਂ ਇਸੇ ਵਾਸਤੇ ਅਜ ਦੀਦਾਰ ਕਿਸੇ ਕੋ ਦੇਵਣਾ ਨਹੀਂ। ਤਾਂ ਸ੍ਰੀ ਗੁਰੂ ਨਾਨਕ ਜੀ ਨੇ ਕਹਿਆ ਚਲ ਭਾਈ ਬਾਲਾ ਤੇ ਮਰਦਾਨਾ ਇਥੇ ਕੁਝ ਨਹੀਂ ਇਹ ਸਭ ਝੂਠਾ ਹੀ ਸਾਂਗ ਹੈ ਇਸ ਨੂੰ ਅਜੇ ਆਪਣੇ ਸਹੁ ਕਾ ਦੀਦਾਰ ਨਹੀਂ ਹੋਇਆ ਅਤੇ ਜੇ ਇਸ ਨੂੰ ਆਪਣੇ ਸਹੁ ਕਾ ਦੀਦਾਰ ਹੁੰਦਾ ਤਾਂ ਇਹੁ ਹਰ ਬੁਰਕੇ ਅੰਦਰ ਸਹੁ ਨੂੰ ਜਾਣਦਾ। ਤਾਂ ਫਿਰ ਸ੍ਰੀ ਗੁਰੂ ਨਾਨਕ ਜੀ ਓਥੋਂ ਚਲ ਕੇ ਇਕ ਪਹਾੜੀ ਉਪਰ ਜਾਇ ਬੈਠੇ ਤਾਂ ਕੁਦਰਤ ਸ੍ਰੀ ਪਰਮੇਸਰ ਜੀ ਕੀ ਨਾਲ ਮੇਲੇ ਵਿਚ ਬੜੀ ਲੜਾਈ ਹੋਈ ਅਰ ਕਈ ਆਪਸ ਵਿਚ ਲੜ ਮੋਏ ਅਰ ਕੋਈ ਝੰਡੇ ਬੈਠਕਾਂ ਉਠਾਇ ਕਰ ਲੈ ਗਿਆ। ਅਰ ਕੋਈ ਨਗਾਰੇ ਲੈ ਗਿਆ ਅਤੇ ਮੇਲਾ ਉਸ ਫਕੀਰ ਦੇ ਲਗਣੋਂ ਰਹਿ ਗਿਆ ਅਰ ਲੋਕ ਬੋਲ ਉਠੇ ਜੋ ਇਹੁ ਫ਼ਕੀਰ ਝੂਠਾ ਹੈ ਅਰ ਝੂਠ ਕਾ ਸਾਂਗ ਕਰਦਾ ਸੀ ਅਤੇ ਫਿਰ ਤਿਸ ਫ਼ਕੀਰ ਨੂੰ ਕੋਈ ਮੂਹ ਲਾਵੇ ਨਹੀਂ। ਜਾਂ ਮਹੀਨਾ ਗੁਜਰਿਆ ਤਾਂ ਗੁਰੂ ਜੀ ਫੇਰ ਉਸ ਦੇ ਘਰ ਆਏ ਅਤੇ ਉਸ

ਵਿਚ ਫੇਰ ਉਸ ਮਾਈ ਦੇ ਘਰ ਆਇ ਰਹੇ। ਤਾਂ ਉਸ ਦਿਨ ਚੰਦ ਰਾਤ ਸੀ ਅਤੇ ਉਸ ਫਕੀਰ ਦੇ ਘਰ ਮੇਲਾ ਹੋਇਓ ਨਾਹੀਂ। ਤਾਂ ਗੁਰੂ ਨਾਨਕ ਜੀ ਕਹਿਆ, ਬੁਢੀਏ ਅਜ ਮੇਲਾ ਉਸ ਫਕੀਰ ਦੇ ਕਯੋਂ ਨਹੀਂ ਹੋਆ। ਤਾਂ ਉਸ ਬੁਢੀ ਨੇ ਕਹਯਾ ਗੁਰੂ ਜੀ ਉਸ ਫਕੀਰ ਦਾ ਹੁਣ ਬੁਰਾ ਹਾਲ ਸੀ ਅਤੇ ਤੇਰੀਆਂ ਤੂੰ ਜਾਣੈ, ਓਹ ਫਕੀਰ ਝੂਠਾ ਸਾਂਗ ਕਰਦਾ ਸੀ, ਸੋ ਝੂਠ ਕਾ ਝੂਠ ਹੀ ਹੋਇ ਗਇਆ। ਸੋ ਜਾਂ ਕਿਤਨੇ ਕੁ ਦਿਨ ਗੁਜਰ ਪਏ ਤਾਂ ਇਕ ਦਿਨ ਗੁਰੂ ਜੀ ਸ਼ਹਿਰ ਮੈਂ ਚਲੇ ਜਾਂਦੇ ਸੇ। ਤਾਂ ਇਕ ਲੂਲਾ ਲੰਗੜਾ ਸ਼ਹਿਰ ਵਿਚ ਮੰਗਦਾ ਸੀ ਸੋ ਗੁਰੂ ਜੀ ਕੇ ਪਾਸ ਆਇ ਪਹੁੰਚਿਆ ਤੇ ਓਹ ਖਰਾ ਅਧੀਨ ਹੋਇਆ ਸੀ। ਤਾਂ ਸ੍ਰੀ ਗੁਰੂ ਜੀ ਨੇ ਉਸ ਲੂਲੇ ਵਲ ਮਿਹਰ ਦੀ ਨਜਰ ਕੀਤੀ ਤਾਂ ਉਸ ਦੇ ਹਥ ਪੈਰ ਚੰਗੇ, ਹੁਇ ਗਏ। ਤਾਂ ਉਹ ਗੁਰੂ ਜੀ ਕੀ ਚਰਨੀਂ ਆਇ ਲਗਾ ਅਤੇ ਕਹਿਆ ਓਸ ਹੇ ਗੁਰੂ ਜੀ ਮੈਂ ਤੁਸਾਡੇ ਨਾਲ ਰਹਾਂਗਾ ਜੀ ਤਾਂ ਗੁਰੂ ਨਾਨਕ ਜੀ ਨੇ ਕਹਿਆ ਸੁਣ ਭਾਈ ਜੋ ਕੋਈ ਤੈਨੂੰ ਪੁਛੇਗਾ। ਜੋ ਤੇਰੇ ਹਥ ਪੈਰ ਚੰਗੇ ਕਿਸ ਤਰਾਂ ਹੋਏ ਹਨ, ਤਾਂ ਤੂੰ ਕਹੀ ਮੇਰੇ ਹਥ ਪੈਰ ਸਹੁ ਸੁਹਾਗਣ ਫਕੀਰ ਨੇ ਦਿਤੇ ਹਨ। ਤਾਂ ਓਹ ਪੁਰਖ ਗੁਰੂ ਜੀ ਅਗੇ ਮਥਾ ਟੇਕ ਕੇ ਸ਼ਹਿਰ ਵਿਚ ਆਇਆ ਅਤੇ ਜੋ ਕੋਈ ਉਸ ਨੂੰ ਪੁਛੇ ਤਾਂ ਓਹ ਕਹਿਆ ਕਰੇ ਜੇ ਮੈਨੂੰ ਹਥ ਪੈਰ ਸਹੁ ਸੁਹਾਗਣ ਫਕੀਰ ਨੇ ਦਿਤੇ ਹਨ। ਤਾਂ ਓਹ ਲੂਲਾ ਫਿਰਦਾ ਫਿਰਦਾ ਉਸ ਝੂਠੇ ਫਕੀਰ ਦੇ ਪਾਸ ਬੀ ਗਇਆ। ਤਾਂ ਉਸ ਫਕੀਰ ਨੇ ਭੀ ਉਸ ਨੂੰ ਪੁਛਿਆ ਜੋ ਭਾਈ ਤੇਰੇ ਹਥ ਪੈਰ ਕਿਸ ਤਰਾਂ ਹਛੇ ਹੋਏ ਹੈਨ ਤਾਂ ਉਸ ਲੂਲੇ ਕਹਯਾ ਕਿ ਮੈਨੂੰ ਹਥ ਪੈਰ ਸਹੁ ਸੁਹਾਗਣ ਫਕੀਰ ਨੇ ਦਿਤੇ ਹਨ। ਤਾਂ ਉਸ ਝੂਠੇ ਫਕੀਰ ਨੈਂ ਕਹਯਾ ਭਾਈ ਓਹ ਕਿਥੇ ਹੈ ਜਿਸ ਨੇ ਤੈਨੂੰ ਹਥ ਪੈਰ ਦਿਤੇ ਹਨ। ਤਾਂ ਉਸ ਲੂਲੇ ਨੇ ਕਹਯਾ ਜੋ ਓਹ ਇਕ ਬੁਢੀ ਦੇ ਘਰ ਸ਼ਹਿਰ ਵਿੱਚ ਬੈਠੇ ਹਨ। ਸੋ ਉਸ ਦੇ ਦੀਦਾਰ ਕਰਨੇ ਤੇ ਮੇਰੇ ਹਥ ਪੈਰ ਹਛੇ ਹੋਏ ਹੈਨ। ਤਾਂ ਇਹ ਬਾਤ ਸੁਣ ਕੇ ਓਹ ਝੂਠਾ ਫਕੀਰ ਭੀ ਸ੍ਰੀ ਗੁਰੂ ਨਾਨਕ ਜੀ ਕੀ ਪੈਰੀਂ ਜਾਇ ਪਇਆ ਅਰ ਕਹਿਆ, ਹੇ ਗੁਰੂ ਜੀ ਮੈਂ ਭੁਲਾ ਹਾਂ ਅਤੇ ਮੈਂ ਤੁਹਾਨੂੰ ਜਾਣਿਆ ਨਹੀਂ ਸੀ। ਜੀ ਹੁਣ ਮੇਰਾ ਗੁਨਾਹ ਮਵਾਫ ਕਰਹੁ ਜੀ। ਤਾਂ ਗੁਰੂ ਨਾਨਕ ਜੀ ਕਹਿਆ, ਸੁਣ ਭਾਈ ਤੂੰ ਸਹੁ ਨੂੰ ਹਰ ਬੁਰਕੇ ਅੰਦਰ ਜਾਣਿਆ ਕਰ ਅਤੇ ਸਭ ਨੂੰ ਦੀਦਾਰ ਦਿੱਤਾ ਕਰ। ਅਰ ਅਗਲੇ ਕਾ ਦੀਦਾਰ ਭੀ ਲੀਤਾ ਕਰ। ਤਾਂ ਤੈਨੂੰ ਸਹੁ ਕਾ ਦੀਦਾਰ ਹੋਵੈਗਾ ਅਰ ਜੇ ਤੂੰ ਸਭਨਾਂ ਵਿਚ ਇਕ ਸਹੁ ਨੂੰ ਜਾਣੇਂਗਾ ਅਤੇ ਪਰਮੇਸਰ ਦੀ ਬੰਦਗੀ ਕਰੇਂਗਾ ਤਬ ਸਹੁ ਨੂੰ ਮਿਲੇਂਗਾ ਤਾਂ ਓਹ ਸਹੁ ਸੁਹਾਗਣ ਫ਼ਕੀਰ ਸ੍ਰੀ ਗੁਰੂ ਜੀ ਪਾਸੋਂ ਖੁਸ਼ੀ ਲੈ ਕਰ ਉਸੀ ਟਿਕਾਣੇ ਆਇ ਬੈਠਾ ਅਤੇ ਓਹ ਲੂਲਾ ਕਹਿੰਦਾ ਫਿਰੇ ਜੋ ਮੈਨੂੰ ਸਹੁ ਸੁਹਾਗਣ ਨੇ ਚੰਗਾ ਕੀਤਾ ਹੈ। ਤਾਂ ਫੇਰ ਸਭ ਲੋਕ ਸ਼ਹੁ ਸੁਹਾਗਣ ਦੀ ਉਸਤਤ ਲਗੇ ਕਰਨ ਅਤੇ ਫੇਰ ਉਸ ਦੇ ਮੇਲਾ ਲਗਾ ਹੋਵਣ ਅਰ ਸ੍ਰੀ ਗੁਰੂ ਜੀ ਕੀ ਮਿਹਰ ਕਾ ਸਦਕਾ ਫਿਰ ਉਸੀ ਤਰਾਂ ਨਜਰ ਨਿਆਜ ਨਿਆਮਤਾਂ ਲਗੀਆਂ ਆਂਵਣ ਅਤੇ ਨਗਾਰੇ ਨੌਬਤਾਂ ਲਗੀਆਂ ਵਜਣ ਅਤੇ ਓਹ ਸ਼ਹੁ ਸੁਹਾਗਣ ਗੁਰੂ ਨਾਨਕ ਜੀ ਕਾ ਮੁਰੀਦ ਹੋਇਆ ਅਤੇ ਓਹ ਜੋ ਘੁੰਘਰੂ ਅਤੇ ਮੌਲੀ ਦੇ ਅਟੇ ਰਖਦੇ ਹਨ ਸੋ ਉਸ ਸ਼ਹੁ ਸੁਹਾਗਣ ਦੇ ਮਰੀਦ ਹੈਗੇ ਹਨ ਤਾਂ ਗੁਰੂ ਨਾਨਕ ਜੀ ਨੇ ਓਥੇ ਇਕ ਸਲੋਕ ਕਹਿਆ :-

ਤੁਧੁ ਭਾਵੈ ਤਾ ਵਾਵਹਿ ਗਾਵਹਿ ਤੁਧੁ ਭਾਵੈ ਜਲਿ ਨਾਵਹਿ॥

(ਸਲੋਕ ਮਹਲਾ ੧ ਵਾਰ ਮਾਝ ਕੀ ॥ ੧੫ ॥ (੧੪੪))

ਇਹ ਸਲੋਕ ਕਹਿ ਕਰ ਸ੍ਰੀ ਗੁਰੂ ਨਾਨਕ ਜੀ ਓਥੋਂ ਚਲਦੇ ਰਹੇ।

## ਸਾਖੀ ਦੇਵ ਨਾਲ

ਤਾਂ ਸ੍ਰੀ ਗੁਰੂ ਨਾਨਕ ਜੀ ਇਕ ਹੋਰਸ ਨਗਰ ਗਏ ਉਸ ਕਾ ਨਾਮ ਹਾਰੂ ਪੁਰ ਥਾ, ਤਾਂ ਸ੍ਰੀ ਗੁਰੂ ਜੀ ਭਾਈ ਬਾਲੇ ਅਤੇ ਮਰਦਾਨੇ ਨੂੰ ਸੰਗ ਲੈ ਕਰ ਉਪਦੇਸ ਕਰਤੇ ਹੂਏ ਗ੍ਰਾਮ ਕੇ ਬਾਹਰ ਬ੍ਰਿਛ ਕੇ ਹੇਠ ਜਾਇ ਬੈਠੇ ਤਿਸ ਗ੍ਰਾਮ ਕੋ ਦੇਵ ਅਗਨ ਲਗਾਇ ਜਾਂਦਾ ਸੀ ਅਰ ਉਨ੍ਹਾਂ ਲੋਕਾਂ ਨੂੰ ਨਿਤ ਨਵੇਂ ਘਰ ਬਣਾਉਂਣੇ ਪੈਂਦੇ ਸਨ ਅਤੇ ਸ੍ਰੀ ਗੁਰੂ ਜੀ ਉਸ ਨਗਰ ਦੇ ਪਾਸ ਬਾਹਰ ਜਾਇ ਬੈਠੇ। ਤਾਂ ਸੰਤ ਜਾਣ ਕਰ ਉਸ ਨਗਰੀ ਦੇ ਲੋਕ ਸ੍ਰੀ ਗੁਰੂ ਜੀ ਦੇ ਪਾਸ ਆਏ। ਅਰ ਬੜੀ ਭਾਉ ਭਗਤ ਨਾਲ ਗੁਰੂ ਜੀ ਦੇ ਅਗੇ ਮਥਾ ਟੇਕਿਆ ਅਤੇ ਫੇਰ ਉਨਾਂ ਨੇ ਭੋਜਨ ਵਾਸਤੇ ਅੰਨ ਲਿਆਂਦਾ ਅਤੇ ਬੜੀ ਬੇਨਤੀ ਕਰਕੇ ਤਿਨਾਂ ਨੇ ਅਰਜ ਕੀਤੀ। ਸੋ ਤਿਨਾਂ ਦੀ ਬੇਨਤੀ ਸੁਣ ਕਰ ਗੁਰੂ ਜੀ ਕ੍ਰਿਪਾ ਕਰਤੇ ਭਏ। ਜੋ ਬੜੇ ਕ੍ਰਿਪਾ ਕੇ ਸਮੁੰਦਰ ਸਨ ਤਾਂ ਸ੍ਰੀ ਗੁਰੂ ਜੀ ਗੁਰੂ ਨਾਨਕ ਜੀ ਕਿਤਨੇ ਦਿਨ ਉਥੇ ਰਹੇ। ਜੋ ਸਰਬ ਲੋਕਾਂ ਦੀ ਕਲਿਆਨ ਦੇ ਕਰਤਾ ਹੈਂ ਅਰ ਰਾਜਿਓਂ ਕੇ ਰਿਖੀਓਂ ਕੇ ਸਿਖੋਂ ਕੇ ਸਭ ਕੇ ਸੁਖਦਾਇਕ ਹੈਂ। ਅਰ ਜਿਨਾਂ ਦੇ ਦਰਸ਼ਨ ਕੀਤੇ ਤੇ ਸਭ ਪਾਪ ਦੂਰ ਹੋਤੇ ਹੈਂ। ਸੋ ਜਬ ਕਿਤਨੇ ਕੁ ਦਿਨ ਬੈਠਿਆਂ ਗੁਜਰ ਗਏ ਅਰ ਸਭ ਪ੍ਰਜਾ ਕੇ ਲੋਕ ਬੜੀ ਭਾਵਨੀ ਸੇਂ ਸੇਵਾ ਕਰਤੇ ਹੈਂ। ਅਰ ਸ੍ਰੀ ਗੁਰੂ ਨਾਨਕ ਜੀ ਕੀ ਪ੍ਰੀਤ ਕਰਤੇ ਹੈਂ। ਸੋ ਜਾਂ ਓਹ ਦਿਨ ਆਇਆ ਤਾਂ ਸਭ ਲੋਕ ਇਕੱਠੇ ਹੋਏ ਕਰ ਗੁਰੂ ਜੀ ਪਾਸ ਆਏ। ਅਰ ਕਹਿਣੇ ਲਾਗੇ, ਹੇ ਮਹਾਂ ਪੁਰਸੋਂ ਇਥੇ ਅਚਾਨਕ ਅਗ ਲਗ ਜਾਂਦੀ ਹੈ। ਇਸ ਵਾਸਤੇ ਇਨਾਂ ਘਰਾਂ ਨੂੰ ਛਡ ਕੇ ਚਲੇ ਜਾਂਦੇ ਹਾਂ ਅਰ ਇਹ ਘਰਾਂ ਦੇ ਅਸਬਾਬ ਲਦ ਕੇ ਅਸੀਂ ਟੁਰ ਜਾਂਦੇ ਹਾਂ ਹੋਰ ਅਸਾਨੂੰ ਕਿਸੇ ਦਾ ਡਰ ਭੌ ਨਹੀਂ ਪਰ ਅਗਨ ਦੇ ਡਰ ਕਰਕੇ ਅਸੀਂ ਪਰਵਾਰ ਸਣੇਂ ਨਿਕਲ ਜਾਂਦੇ ਹਾਂ। ਜੋ ਛੇ ਮਹੀਨੇ ਪਿਛੋਂ ਇਕ ਦੇਵ ਅਗਨ ਲਗਾਇ ਕਰ ਸਾੜ ਜਾਂਦਾ ਹੈ ਸੋ ਅਸੀਂ ਇਸੇ ਵਾਸਤੇ ਇਥੋਂ ਚਲੇ ਜਾਂਦੇ ਹਾਂ ਅਰ ਹੋਰ ਅਸਥਾਨ ਗੁਜਾਰਾ ਕਰ ਆਂਵਦੇ ਹਾਂ ਅਤੇ ਫੇਰ ਆਣ ਕੇ ਘਰ ਬਣਾਇ ਕਰ ਰਹਿੰਦੇ ਹਾਂ। ਇਸ ਵਾਸਤੇ ਆਪ ਸਾਡੇ ਨਾਲ ਹੀ ਚਲੀਏ ਆਪ ਕੀ ਸੇਵਾ ਕਰਾਂਗੇ ਆਪ ਪੂਰਨ ਸੰਤ ਹੋ ਜਿਸ ਤਰਾਂ ਆਪ ਦੀ ਰਜਾਇ ਹੈ ਸੋਈ ਕਰੀਏ। ਆਪ ਪਰਉਪਕਾਰੀ ਹੋ ਸੋ ਇਹ ਬਾਤ ਸੁਣ ਕਰ ਸ੍ਰੀ ਗੁਰੂ ਨਾਨਕ ਜੀ ਕ੍ਰਿਪਾ ਕੇ ਸਮੁੰਦ੍ਰ ਕਹਿਤ ਭਏ ਭਾਈ ਤੁਸੀਂ ਗੁਰੂ ਕੇ ਸਿਖ ਹੋਵਹੁ ਤਾਂ ਫੇਰ ਤੁਹਾਡੇ ਘਰ ਨਹੀਂ ਸੜਨਗੇ। ਅਰ ਜੇ ਸਤਿਨਾਮੁ ਕਾ ਸਿਮਰਨ ਕਰਹੁਗੇ ਤਾਂ ਤੁਸਾਡੇ ਸਭ ਡਰ ਭੌ ਦੂਰ ਹੋ ਜਾਵਣਗੇ ਅਰ ਮਨ ਬਾਂਛਤ ਸੁਖ ਪਾਵਹੁਗੇ ਅਰ ਸਾਂਤ ਸੰਤੋਖ ਵਿਚ ਅਪਨੇ ਅਪਨੇ ਘਰਾਂ ਮੈਂ ਬਸਤੇ ਰਹੋਗੇ ਅਤੇ ਅਜ ਤੋਂ ਲੈਕੇ ਅਗੇ ਅਗਨ ਨਹੀਂ ਲਗੇਗੀ। ਪਰ ਇਥੇ ਧਰਮਸਾਲ ਬੜੀ ਸੁੰਦਰ ਬਣਾਵੋ ਅਤੇ ਸੰਤੋਂ ਕੀ ਅਰ ਆਏ ਅਤਿਥੋਂ ਕੀ ਸੇਵਾ ਹਿਤ ਨਾਲ ਕਰਿਆ ਕਰੋ। ਤਾਂ ਉਨ੍ਹਾਂ ਲੋਕਾਂ ਨੇ ਕਹਿਆ ਬਹੁਤ ਭਲਾ, ਅਰ ਹੇ ਗੁਰੂ ਜੀ ਹਮ ਆਪ ਕੇ ਸਿਖ ਹੋਵਹਿੰਗੇ ਜੀ। ਤਾਂ ਓਹ ਲੋਕ ਸਭ ਇਕੱਤ੍ਰ ਹੋਇ ਕਰ ਸਿਖ ਹੋਏ ਅਤੇ ਦੂਸਰੇ ਗ੍ਰਾਮ ਕੋ ਭੀ ਨਹੀਂ ਗਏ, ਓਥੇ ਹੀ ਰਹੇ। ਸੋ ਜਦੋਂ ਓਹ ਦਿਨ ਆਇਆ ਜਿਸ ਦਿਨ ਅਗਨਿ ਲਗਦੀ ਹੁੰਦੀ ਸੀ ਤਾਂ ਉਸ ਦਿਨ ਇਸਤ੍ਰੀਆਂ ਤੇ ਪੁਰਖਾ ਅਰ ਲੜਕੇ ਬਾਲੇ ਸਭ ਪਰਵਾਰ ਗੁਰੂ ਜੀ ਦੇ ਪਾਸ ਆਇਆ ਅਤੇ ਕਹਿਓ ਨੇ, ਹੇ ਗਰੀਬ ਨਿਵਾਜ ਅਜ ਇਥੇ ਅਗ ਲਗਣੀ ਹੈ। ਸਾਨੂੰ ਕਿਆ ਹੁਕਮ ਹੈ। ਤਾਂ ਗੁਰੂ ਨਾਨਕ ਜੀ ਨੇ ਕਹਿਆ, ਭਾਈ ਸਭ ਇਕੱਤ੍ਰ ਹੋਇ ਕਰ ਸਤਨਾਮ ਪਰਮੇਸਰ ਕਾ ਜਾਪ ਜਪਹੁ। ਤਾਂ ਲੋਕਾਂ ਨੇ ਆਪਣੇ ਘਰਾਂ ਥੀ ਕੋਈ ਵਸਤ ਕੱਢੀ ਅਰ ਕਿਸੇ ਨੇ ਕਈ ਵਸਤ ਨਹੀਂ ਕਢੀ ਇਕੱਤ੍ਰ ਹੋਇ

ਕਰ ਸਭ ਲੋਕ ਡਰਦੇ ਮਾਰੇ ਗੁਰੂ ਨਾਨਕ ਜੀ ਦੇ ਪਾਸ ਆਇ ਬੈਠੇ ਜਾਂ ਅਗਨ ਲਗਣੇ ਦਾ ਵੇਲਾ ਹੋਇਆ, ਤਾਂ ਉਨਾਂ ਲੋਕਾਂ ਨੇ ਦੇਖਿਆ ਜੋ ਇਕ ਦੇਉ ਹੈ ਅਰ ਬੜਾ ਬਿਕਰਾਲ ਸਵਰੂਪ ਹੈ ਅਰ ਅਸਮਾਨ ਦੇ ਨਾਲ ਉਸ ਦਾ ਸਿਰ ਹੈ ਅਰ ਪੈਰ ਉਸ ਦੇ ਜ਼ਮੀਨ ਵਿਚ ਨਜ਼ਰ ਆਂਵਦੇ ਹਨ ਤੇ ਕਾਲਾ ਰੰਗ ਬੜਾ ਭਿਆਨਕ ਹੈ ਅਰ ਲਾਲ ਲੋਹੇ ਦੀ ਨਿਆਈਂ ਅਖੀਆਂ ਹੈਨ ਅਰ ਬੜਾ ਗੁਸੇ ਦਾ ਭਰਿਆ ਹੋਇਆ ਉਨਾਂ ਲੋਕਾਂ ਦੀ ਤਰਫ਼ ਆਂਵਦਾ ਹੈ ਅਤੇ ਇਉਂ ਆਖਦਾ ਹੈ ਕਿ ਅਗੇਂ ਤਾਂ ਮੇਰੇ ਡਰ ਕਰਕੇ ਇਹੁ ਲੋਕ ਨਿਕਲ ਜਾਂਦੇ ਹੈਸਨ ਤੇ ਮੈਂ ਇਨਾਂ ਦੇ ਘਰਾਂ ਨੂੰ ਸਾੜਦਾ ਸਾਂ ਅਰ ਹੁਣ ਇਨਾਂ ਨੇ ਮੇਰਾ ਡਰ ਛਡ ਦਿੱਤਾ ਹੈ ਅਤੇ ਇਹੁ ਬੈਠੇ ਹੈਨ ਇਥੇ ਹੀ ਤਾਂਤੇ ਅਬ ਮੈਂ ਇਨਾ ਨੂੰ ਸਾੜਾਂਗਾ। ਸੋ ਜਬ ਲੋਕਾਂ ਨੇ ਦੇਵ ਆਂਵਦਾ ਦੇਖਯਾ ਤਾਂ ਸਭਨਾਂ ਦੇ ਮੂੰਹ ਪੀਲੇ ਹੀ ਹੋ ਗਏ ਅਤੇ ਥਰ ਥਰ ਪਏ ਕੰਬਦੇ ਹੈਨ ਅਰ ਹੋਰ ਉਨਾਂ ਨੂੰ ਕੁਝ ਸੁਝਦਾ ਨਹੀਂ। ਇਹੋ ਕਹਿੰਦੇ ਹਨ ਕਿ ਹੁਣ ਮੋਏ ਕੇ ਮੋਏ। ਅਤੇ ਓਹ ਦੇਵ ਆਪਣੇ ਦੰਦਾਂ ਵਿਚ ਹੋਠਾਂ ਨੂੰ ਚਬਾਉਂਦੇ ਹੈ ਤੇ ਜੀਭ ਨੂੰ ਸਵਾਰਦਾ ਹੈ ਤੇ ਹਥ ਵਿਚ ਬਲਦੀ ਅਗ ਲਈ ਆਂਵਦਾ ਹੈ ਮਾਨੋ ਸਭਨਾਂ ਦਾ ਕਾਲ ਹੈ ਅਤੇ ਲੋਕ ਕਹਿੰਦੇ ਹਨ ਹੇ ਗੁਰੂ ਜੀ ਅਗੇ ਭੱਜ ਜਾਂਦੇ ਸਾਂ ਤਾਂ ਬਚ ਰਹਿੰਦੇ ਸਾਂ ਤੇ ਹੁਣ ਭਜ ਕੇ ਜਾਣ ਕੀ ਕੋਈ ਥਾਉਂ ਨਹੀਂ ਤਾਂ ਤੇ ਹੇ ਸੰਤ ਜੀ ਅਬ ਕਿਰਪਾ ਕਰੋ ਅਰ ਸਾਡੀ ਰਖਿਆ ਕਰੋ। ਤਾਂ ਗੁਰੂ ਨਾਨਕ ਜੀ ਨੇ ਦੇਖਿਆ ਜੋ ਨਰ ਨਾਰੀ ਸਭ ਡਰ ਦੇ ਮਾਰੇ ਅਧੀਰਜੀ ਹੋਏ ਰਹੇ ਹਨ ਅਤੇ ਕੰਬਦੇ ਹਨ। ਸੋ ਲੋਕਾਂ ਦੀ ਤਰਫ ਦੁਖੀ ਦੇਖ ਗੁਰੂ ਜੀ ਦੇਉ ਦੀ ਵਲ ਦੇਖਿਆ ਤਾਂ ਗੁਰੂ ਜੀ ਕੀ ਦ੍ਰਿਸਟਿ ਉਸ ਦੇਵ ਤੇ ਪੜੀ ਤਾਂ ਓਹ ਦੇਵ ਮੂਰਛਾ ਹੋਇ ਕਰ ਗਿਰ ਪੜਿਆ। ਜਿਸ ਤਰਾਂ ਵਿਰੋਲੇ ਵਿਚੋਂ ਖੰਭ ਡਿਗ ਪੈਂਦਾ ਹੈ ਅਰ ਜਿਸ ਤਰਾਂ ਪੁਰਾਣਾ ਬ੍ਰਿਛ ਪਵਣ ਦੇ ਬੇਗ ਨਾਲ ਡਿਗ ਪੈਂਦਾ ਹੈ। ਔਰ ਐਸਾ ਡਿਗਿਓਸੁ ਜੋ ਕੁਛ ਬੁਧ ਨ ਰਹੀਓਸੁ। ਤੇ ਗੁਰੂ ਨਾਨਕ ਜੀ ਸਭਨਾਂ ਉਪਰ ਕ੍ਰਿਪਾ ਕਰਣੇ ਵਾਲੇ ਹੈਨ ਅਤੇ ਤ੍ਰਿਲੋਕੀ ਕੇ ਸੁਖਦਾਇਕ ਹੈਨ। ਸੋ ਉਸ ਦੇਵ ਨੂੰ ਡਿਗਦਿਆਂ ਦੇਖ ਕਰ ਮਹਾਰਾਜ ਜੀ ਨੂੰ ਦਇਆ ਆਈ। ਅਰ ਜਿਸ ਵੇਲੇ ਓਹ ਦੇਵ ਡਿਗਿਆ ਸੀ ਤਾਂ ਉਸ ਵਕਤ ਉਸ ਦਾ ਸਿਰ ਗੁਰੂ ਜੀ ਦੇ ਚਰਨਾ ਪਾਸ ਡਿਗਿਆ ਸੀ। ਤਾਂ ਗੁਰੂ ਨਾਨਕ ਜੀ ਨੇ ਉਸ ਦੇ ਸਿਰ ਨੂੰ ਆਪਣਾ ਚਰਨ ਛੁਹਾਇਆ। ਜਿਹੜਾ ਚਰਨ ਮਹਾਰਾਜ ਜੀ ਕਾ ਸਭ ਸਿਖਾਂ ਸੰਤਾਂ ਕਾ ਸੁਖਦਾਈ ਹੈ। ਸੋ ਜਿਸ ਵੇਲੇ ਉਸ ਦੇਵ ਦੇ ਸਿਰ ਨੂੰ ਗੁਰੂ ਜੀ ਕਾ ਚਰਨ ਛੁਹਿਆ ਤਾਂ ਉਸ ਦੇਵ ਦੀ ਮੂਰਛਾ ਖੁਲ ਗਈ ਤੇ ਸੁਚੇਤ ਹੋਇ ਗਇਆ। ਅਰ ਉਠ ਕਰ ਗੁਰੂ ਜੀ ਕੀ ਚਰਨੀ ਆਇ ਲਗਾ ਅਰ ਜਿਸ ਤਰਾਂ ਮੋਏ ਪੁਰਸ਼ ਨੂੰ ਸੰਜੀਵਨੀ ਹਾਥ ਆਵੈ। ਤਾਂ ਚੈਤੰਨ ਹੋਇ ਜਾਂਦਾ ਹੈ। ਇਸੇ ਤਰਾਂ ਗੁਰੂ ਜੀ ਦੇ ਚਰਨਾਂ ਵਿਚ ਆਇ ਆਪਣਾ ਸਿਰ ਰਖਿਆ ਅਤੇ ਗੁਰੂ ਜੀ ਕਾ ਤੇਜ ਪ੍ਰਤਾਪ ਦੇਖ ਕਰ ਬੜਾ ਦੀਨ ਹੋਇਆ ਅਤੇ ਕਹਿਣ ਲਗਾ ਪ੍ਰਭੂ ਜੀ ਮੈਂ ਤੁਸਾਡੀ ਸਰਨ ਆਇਆ ਹੈਂ ਮੇਰੀ ਰਖਿਆ ਕਰਹੁ ਮੇਰਾ ਅਪਰਾਧ ਖਿਮਾ ਕਰਹੁ।

## ਸਾਖੀ ਅਜਿੱਤੇ ਨਾਲ

...ਤਾਂ ਸ੍ਰੀ ਗੁਰੂ ਨਾਨਕ ਜੀ ਜਾਂਦੇ ਜਾਂਦੇ ਸਮੁੰਦ੍ਰ ਦੇ ਕਿਨਾਰੇ ਜਾਇ ਬੈਠੇ। ਤਾਂ ਅਜਿੱਤੇ ਨੇ ਸੁਣਿਆ ਜੋ ਗੁਰੂ ਨਾਨਕ ਜੀ ਫਲਾਣੀ ਜਗਾ ਆਏ ਹਨ। ਤਾਂ ਅਜਿੱਤੇ ਨੂੰ ਕਰਜ਼ ਦੇਣ ਦੀ ਬਹੁਤ ਜ਼ਰੂਰਤ ਹੈ ਸੀ ਅਤੇ ਸ਼ਾਹੁ ਨੇ ਅਜਿੱਤੇ ਨੂੰ ਰੋਕ ਛਡਿਆ ਸੀ। ਤਾਂ ਅਜਿੱਤੇ ਸ਼ਾਹ ਨੂੰ ਕਹਿਆ ਕਿ ਮੈਂ ਆਪ ਗੁਰੂ ਜੀ ਨੂੰ ਮਿਲ ਆਵਾਂ, ਤਾਂ ਉਸ ਨੇ ਅਜਿੱਤੇ ਨੂੰ ਭੇਜ ਦਿੱਤਾ।

ਫਿਰ ਅਜਿੱਤਾ ਗੁਰੂ ਨਾਨਕ ਜੀ ਦੇ ਪਾਸ ਆਇਆ ਅਤੇ ਆਇ ਕਰ ਗੁਰੂ ਜੀ ਦੇ ਅਗੇ ਮੱਥਾ ਟੇਕਿਆ! ਤਾਂ ਗੁਰੂ ਨਾਨਕ ਜੀ ਨੇ ਕਹਿਆ, ਅਜਿੱਤਿਆ ਸੁਖ ਹੈ। ਤਾਂ ਅਜਿੱਤੇ ਕਹਿਆ ਸ੍ਰੀ ਗੁਰੂ ਜੀ ਤੇਰਾ ਸਦਕਾ ਸੁਖ ਹੈ ਜੀ। ਸੋ ਜਾਂ ਕਿਤਨੇ ਕੁ ਦਿਨ ਗੁਜ਼ਰੇ ਤਾਂ ਅਜਿਤੇ ਦੇ ਮਨ ਵਿਚ ਆਈ ਕਿ ਮੈਂ ਇਵੇਂ ਇਸ ਫਕੀਰ ਨਾਲ ਇਤਨਾ ਚਿਰ ਰਹਿਆ ਹਾਂ ਅਤੇ ਇਵੇਂ ਹੀ ਮੈਂ ਇਸ ਦੀ ਖਿਜਮਤ ਕੀਤੀ ਹੈ। ਇਕ ਸੌ ਰੁਪਿਆ ਮੈਂ ਸ਼ਾਹੁ ਦਾ ਦੇਣਾ ਹੈ ਅਤੇ ਉਸ ਨੇ ਮੇਰੇ ਬਚਿਆਂ ਨੂੰ ਅਰ ਮੇਰਾ ਕੋੜਮਾਂ ਪਕੜ ਰਖਿਆ ਹੈਸੁ ਅਤੇ ਮੈਂ ਫਕੀਰ ਦੇ ਪਾਸ ਹਾਂ। ਤਾਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਅਜਿੱਤੇ ਦੇ ਮਨ ਦੀ ਜਾਣ ਕੇ ਆਖਿਆ ਹੇ ਅਜਿੱਤਿਆ ਗਿਣਤੀਆਂ ਵਿਚ ਕਯੋਂ ਪਇਆ ਹੈਂ ਅਤੇ ਬਹੁਤਾ ਕਾੜ੍ਹਾ ਕਿਉਂ ਕਰਦਾ ਹੈ। ਅਰ ਕਿਆ ਤੇਰੀ ਖਬਰ ਹੈ ਅਤੇ ਅਜਿਤਿਆ ਤੇਰੇ ਆਤਮੇ ਕਿਆ ਵਰਤੀ ਹੈ। ਤਾਂ ਫੇਰ ਅਜਿੱਤੇ ਨੇ ਕਹਿਆ, ਹੇ ਗੁਰੂ ਜੀ ਤੁਸੀਂ ਅੰਤਰ ਕੀ ਸਭ ਕੁਛ ਜਾਣਤੇ ਹੋ ਜੀ ਅਰ ਤੁਹਾਡੇ ਕੋਲੋਂ ਕੁਛ ਛੁਪਿਆ ਨਹੀਂ ਜੀ। ਤਾਂ ਗੁਰੂ ਜੀ ਨੇ ਕਹਿਆ ਅਜਿੱਤਿਆ ਉਸ ਜਗਾਂ ਜਾਇ ਕਰ ਅਰ ਮਿਟੀ ਦੀ ਢੀਮ ਉਠਾਇ ਕਰ ਜਿਤਨੇ ਰੁਪਿਆਂ ਦੀ ਤੈਨੂੰ ਲੋੜ ਹੈ ਉਤਨੇ ਰੁਪਏ ਲੈ ਆਵੀਂ। ਤਾਂ ਅਜਿੱਤੇ ਕਹਿਆ ਭਲਾ ਗੁਰੂ ਜੀ। ਤਾਂ ਫਿਰ ਅਜਿੱਤੇ ਨੇ ਤਿਵੇਂ ਹੀ ਕੀਤਾ। ਪਰ ਜਿਸ ਵੇਲੇ ਉਥੇ ਜਾਇ ਕਰ ਮਿੱਟੀ ਦੀ ਢੀਮ ਉਠਾਈ ਤਾਂ ਰੁਪਏ ਦੇਖ ਕਰ ਲੋਭ ਕੀਤਾ ਜੋ ਬਹੁਤ ਸਾਰੇ ਰੁਪਏ ਲੈ ਕੇ ਗੁਰੂ ਨਾਨਕ ਜੀ ਦੇ ਪਾਸ ਆਇਆ। ਤਾਂ ਗੁਰੂ ਨਾਨਕ ਜੀ ਨੇ ਕਹਿਆ ਅਜਿੱਤਿਆ ਰੁਪਏ ਲੀਤੇ ਹਨ। ਤਾਂ ਅਜਿੱਤੇ ਨੇ ਕਹਿਆ ਆਹੋ ਗੁਰੂ ਜੀ ਮੈਂ ਰੁਪਏ ਲੈ ਆਂਦੇ ਹਨ। ਤਾਂ ਫਿਰ ਗੁਰੂ ਨਾਨਕ ਜੀ ਨੇ ਕਹਿਆ ਅਜਿੱਤਿਆ ਰੁਪਏ ਗਿਣ ਕੇ ਪਲੇ ਬਨ ਲੈ ਤਾਂ ਅਜਿੱਤੇ ਕਹਿਆ ਭਲਾ ਗੁਰੂ ਜੀ ਤਾਂ ਫਿਰ ਅਜਿੱਤੇ ਨੇ ਰੁਪਏ ਗਿਨੇ ਤਾਂ ਸਗਵਾਂ ਦੋ ਰੁਪਏ ਘਟ ਗਏ। ਤਾਂ ਅਜਿੱਤਾ ਹੈਰਾਨ ਹੋਇਆ ਅਤੇ ਕਹਿਓਸੁ ਮੈਂ ਤਉ ਸਗੋਂ ਬਹੁਤ ਰੁਪਏ ਲੀਤੇ ਹੈਸਨ ਪਰ ਇਥੇ ਸਗੋਂ ਦੋ ਰੁਪਏ ਹੋਰ ਘਟ ਗਏ ਹਨ। ਤਾਂ ਗੁਰੂ ਨਾਨਕ ਜੀ ਕਹਿਆ, ਅਜਿੱਤਿਆ ਤੂੰ ਉਥੇ ਹੀ ਜਾਇ ਕੇ ਰਖ ਦੇ। ਸੋ ਜਦ ਅਜਿੱਤੇ ਨੇ ਓਥੇ ਜਾਇ ਕੇ ਦੇਖਿਆ ਤਾਂ ਦੋ ਰੁਪਏ ਪਏ ਹੋਏ ਦੇਖੇ ਤਾਂ ਅਜਿੱਤੇ ਨੇ ਦੋ ਰੁਪਏ ਲੈ ਕੇ ਸ੍ਰੀ ਗੁਰੂ ਜੀ ਅਗੇ ਮਥਾ ਟੇਕਿਆ ਅਰ ਆਇ ਕਰ ਗੁਰੂ ਜੀ ਦੀ ਉਸਤਤੀ ਕਰਨ ਲਗਾ।

## ਕਰਤਾਰ ਪੁਰ ਵਾਪਸੀ

....ਭਾਈ ਮਨੀ ਸਿੰਘ ਜੀ ਕਹੈ ਕਿ ਸੁਣੋ ਸਾਧ ਸੰਗਤ ਜੀ ਸ੍ਰੀ ਗੁਰੂ ਨਾਨਕ ਦੇਵ ਜੀ ਕੀਆਂ ਕਥਾ ਬਿਅੰਤ ਹੈਂ ਅਰ ਜੇ ਕੋਈ ਰੇਤ ਦੇ ਕਿਣਕਿਆਂ ਦਾ ਅੰਤ ਪਾ ਲਵੇ ਤਾਂ ਪਾ ਲਵੇ ਪਰ ਜੋ ਸ੍ਰੀ ਗੁਰੂ ਨਾਨਕ ਜੀ ਕੇ ਚਰਿੱਤ੍ਰ ਅਰ ਗੁਣ ਅਤੇ ਅਨੰਤ ਉਪਕਾਰ ਹਨ ਤਿਨ ਦਾ ਅੰਤ ਨਹੀਂ ਪਾਇਆ ਜਾਂਦਾ। ਸੋ ਮਹਾਰਾਜ ਅਨੇਕ ਕੌਤਕ ਕਰਤੇ ਮਰਦਾਨੇ ਸੰਜੁਗਤ ਸ੍ਰੀ ਮਹਾਰਾਜ ਕਰਤਾਰਪੁਰ ਆਏ ਅਤੇ ਮਾਤਾ ਪਿਤਾ ਦੇ ਅਗੇ ਆਇ ਮਥਾ ਟੇਕਿਆ ਤੇ ਲਹਿਣਾ ਤੇ ਬਾਬਾ ਤੇ ਸਿਰੀ ਚੰਦ ਤੇ ਲਖਮੀ ਦਾਸ ਹੋਰ ਸਭ ਸਿਖ ਚਰਣੀ ਆਣ ਪਏ ਅਰ ਪ੍ਰਸੰਨ ਹੋਏ। ਤਾਂ ਲਹਿਣੇ ਕਹਿਆ ਸਰਬ ਜਗਤ ਕਾ ਤੁਸਾ ਕਲਿਆਨ ਕੀਆ ਹੈ ਪਰ ਤੁਸਾਡਾ ਮਾਤਾ ਪਿਤਾ ਭੀ ਅਤੇ ਦਾਸ ਭੀ ਅਸੀਂ ਤੁਸਾਡੀ ਰਸਨਾ ਥੀਂ ਵਚਨ ਸੁਣਨੇ ਚਾਹੁੰਨੇ ਹਾਂ ਜੋ ਸਾਡਾ ਹੰਕਾਰ ਮਿਟੇ ਅਤੇ ਘਰ ਹੋਂਦੇ ਭੁਖਾ ਕੋਈ ਨਹੀਂ ਮਰਦਾ।....(ਤਾਂ ਬਾਬਾ ਜੀ ਨੇ ਉਪਦੇਸ ਦਿਤਾ)....

## ਮਰਦਾਨੇ ਦਾ ਅਕਾਲ ਚਲਾਣਾ

...ਕਰਤਾਰ ਪੁਰ ਵਿਚ ਅੰਮ੍ਰਿਤ ਵੇਲੇ ਸਵਾ ਪਹਿਰ ਦਿਨ ਚੜਦਿਆਂ ਤੀਕਰ ਬਾਣੀ ਦੀ ਚਰਚਾ ਹੋਵੇ ਅਰ ਉਪਰੰਤ ਕੀਰਤਨ ਹੋਵੇ ਅਰ ਫੇਰ ਆਰਤੀ ਪੜੀਏ ਅਰ ਫੇਰ ਕੀਰਤਨ ਕਰੀਏ। ਅਰ ਸੰਧਿਆ ਨੂੰ ਰਹੁਰਾਸ ਪੜ੍ਹੀਏ ਅਰ ਫੇਰ ਕੀਰਤਨ ਗਾਵੀਏ ਅਤੇ ਪਹਰ ਰਾਤ ਗਈ ਸੋਹਿਲਾ ਪੜੀਏ ਅਰ ਫੇਰ ਪਿਛਲੀ ਰਾਤ ਜਪ ਪੜੀਏ ਅਰ ਆਸਾ ਦੀ ਵਾਰ ਪੜੀਏ। ਸੋ ਇਸੀ ਪ੍ਰਕਾਰ ਕੋਈ ਸਮਾਂ ਬੀਤਿਆ ਤਾਂ ਬਹੁਤ ਸਿਖ ਇਕੱਠੇ ਹੋਏ ਅਰ ਮਰਦਾਨੇ ਇਕਸ ਦਿਨ ਕਹਿਆ ਜੋ ਮੈਨੂੰ ਦੋਇ ਪੁਰਖ ਮਹਾਂ ਸੁੰਦਰ ਮਿਲੇ ਹਨ ਅਰ ਇਕ ਫੁਲਾਂ ਦੀ ਮਾਲਾ ਮੈਨੂੰ ਦਿਤੀ ਹੈ ਅਰ ਓਹ ਅਸਚਰਜ ਫੁਲ ਹੈਨ ਅਰ ਕੁਮਲਾਂਵਦੇ ਨਹੀਂ। ਤਾਂ ਮਰਦਾਨੇ ਨੂੰ ਬਾਬੇ ਜੀ ਕਹਿਆ, ਮਰਦਾਨਿਆ ਓਹ ਹਾਹਾ ਤੇ ਹੂਹੂ ਦੋਨੋ ਗੰਧਰਬ ਹੈਨ ਅਰ ਤੇਰੇ ਲੈਣ ਵਾਸਤੇ ਆਏ ਹਨ। ਸੋ ਇਸ ਵਾਸਤੇ ਤੈਨੂੰ ਸੁਵਰਗ ਦੇ ਫੁਲ ਆਣ ਦਿਖਾਏ ਹੈਨ ਅਤੇ ਅਸੀਂ ਜਦ ਮਾਤ ਲੋਕ ਵਿਚ ਆਏ ਸਾਂ ਤਾਂ ਤੈਨੂੰ ਗੰਧਰਬ ਲੋਕ ਤੇ ਲੈ ਆਏ ਸਾਂ ਸੋ ਹੁਣ ਅਸੀਂ ਪ੍ਰਿਥਵੀ ਦਾ ਕਾਰਜ ਕਰ ਰਹੇ ਹਾਂ ਅਤੇ ਤੂੰ ਅਗੇ ਗੰਧਰਬ ਲੋਕ ਵਿਚ ਚਲ। ਜਦ ਅਸੀਂ ਬੈਕੁੰਠ ਧਾਮ ਵਿਚ ਜਾਵਾਂਗੇ। ਤਾਂ ਤੈਨੂੰ ਨਾਲ ਲੈ ਜਾਵਾਂਗੇ। ਤਾਂ ਮਰਦਾਨੇ ਆਖਿਆ, ਜਿਵੇਂ ਤੁਸਾਡੀ ਰਜਾਇ ਹੋਵੇ। ਅਤੇ ਫਿਰ ਬਚਨ ਹੋਇਆ ਮਰਦਾਨਿਆ ਤੈਨੂੰ ਮੋਇਆ ਅਸੀਂ ਕੇਹੜਾ ਦਾਗ ਦੇਵੀਏ, ਕਯੋਂਕਿ ਕਿ ਬ੍ਰਾਹਮਣ ਦਾ ਦਾਗ ਜਲ ਵਿਚ ਡਾਲ ਦੇਂਦੇ ਹੈਂ ਅਰ ਖਤ੍ਰੀ ਅਗਨ ਵਿਚ ਜਲਾਂਵਦੇ ਹਨ ਅਰ ਵਈਸ ਪਉਣ ਵਿਚ ਸੁਟ ਘਤਦੇ ਹਨ ਅਰ ਸੂਦਰ ਧਰਤੀ ਵਿਚ ਦੱਬਦੇ ਹਨ, ਸੋ ਤੂੰ ਜੇਹੜਾ ਕਹੇਂ ਸੋਈ ਦਾਗ ਤੈਨੂੰ ਦਈਏ। ਤਾਂ ਮਰਦਾਨੇ ਕਹਿਆ, ਤੇਰੇ ਸਬਦ ਕਦ ਮੇਰੇ ਵਿਚੋਂ ਦੇਹ ਅਭਿਮਾਨ ਦੂਰ ਹੋਇ ਗਇਆ ਅਰ ਚਾਰੇ ਵਰਨ ਦੇਹ ਅਭਮਾਨ ਉਤੇ ਹਨ ਅਰ ਮੈਂ ਆਪ ਨੂੰ ਦੇਹ ਦਾ ਸਾਖੀ ਜਾਤਾ ਹੈ ਸੋ ਜਿਵੇਂ ਤੁਸਾਡੀ ਇਛਿਆ ਹੋਵੇ ਦਾਗ ਦੇਵੋ। ਤਾਂ ਬਚਨ ਹੋਇਆ, ਤੇਰੀ ਮੜੀ ਬਨਾ ਕੇ ਜਗਤ ਤੋਂ ਪੁਜਾਈਏ। ਤਾਂ ਮਰਦਾਨੇ ਕਹਿਆ ਸਰੀਰ ਦੀ ਮੜ੍ਹੀ ਵਿਚੋਂ ਕਢਦੇ ਹੋ ਅਤੇ ਫੇਰ ਪਥਰਾਂ ਦੀ ਮੜੀ ਵਿਚ ਕੀ ਪਾਂਵਦੇ ਹੋ। ਤਾਂ ਬਾਬੇ ਕਹਿਆ ਤੁਧ ਬ੍ਰਹਮ ਨੂੰ ਪਛਾਤਾ ਹੈ,ਤੂੰ ਬ੍ਰਾਹਮਣ ਹੋਇਆ ਹੈਂ। ਸੋ ਤੈਨੂੰ ਜਲ ਦਾ ਦਾਗ ਦੇਵਾਗੇ ਅਰ ਰਾਵੀ ਨਦੀ ਵਿਚ ਤੈਨੂੰ ਪ੍ਰਵਾਹ ਦੇਵਾਂਗੇ। ਸੋ ਤੂੰ ਰਾਵੀ ਦੇ ਕੰਢੇ ਆਸਣ ਮਾਰ ਕੇ ਅਰ ਤ੍ਰਿਕੁਟੀ ਦਾ ਧਿਆਨ ਕਰ ਕੇ ਸੁਆਸ ਸੁਆਸ ਵਾਹਿਗੁਰੂ ਜਪ। ਤਾਂ ਬ੍ਰਹਮ ਰੰਧ੍ਰ ਨੂੰ ਫੋੜ ਕੇ ਤੇਰੇ ਪ੍ਰਾਣ ਗੰਧ੍ਰਬ ਲੋਕ ਜਾਇ ਪ੍ਰਾਪਤ ਹੋਣਗੇ। ਤਾਂ ਐਸੇ ਹੀ ਰਾਵੀ ਤੇ ਮਰਦਾਨੇ ਆਸਣ ਜਾਇ ਮਾਰਿਆ। ਸੋ ਉਸ ਦੇ ਬ੍ਰਹਮ ਰੰਧ੍ਰ ਨੂੰ ਫੋੜ ਕੇ ਪਹਰ ਰਾਤ ਰਹਿੰਦੀ ਪ੍ਰਾਣ ਨਿਕਲ ਗਏ ਤਾਂ ਅੰਮ੍ਰਿਤ ਵੇਲੇ ਬਾਬਾ ਜੀ ਕੜਾਹ ਕਰ ਕੇ ਅਰ ਸਿਖਾਂ ਨਾਲ ਜਾਕੇ ਮਰਦਾਨੇ ਦਾ ਪਰਵਾਹ ਕੀਤਾ ਅਰ ਕੜਾਹ ਪ੍ਰਸਾਦਿ ਵਰਤਾ ਦਿਤਾ ਅਰ ਉਸ ਦੇ ਪੁਤ੍ਰ ਦਾਇਕ ਸਜਾਦੇ ਨੂੰ ਕਹਿਆ ਕਿ ਜੋ ਆਪਣੇ ਘਰ ਜਾਂਦੇ ਹਨ ਤਿਨਾਂ ਦਾ ਸ਼ੋਕ ਨਹੀਂ ਕਰੀਦਾ। ਸੋ ਤੁਸਾਂ ਮਰਦਾਨੇ ਦਾ ਸ਼ੋਕ ਨਹੀਂ ਕਰਣਾ। ਅਰ ਬਾਬਾ ਜੀ ਆਪਣੇ ਘਰ ਆਏ। ਤਾਂ ਸਿਖਾਂ ਭਾਈ ਮਨੀ ਸਿੰਘ ਥੀਂ ਪੁਛਿਆ ਜੀ ਖੁਰਮੇ ਦੇਸ ਵਿਚ ਮਰਦਾਨੇ ਦੀ ਕਬਰ ਜਨਮ ਗੋਸਟ ਵਿਚ ਲਿਖੀ ਹੈ। ਅਰ ਸਿਖ ਦੇਖ ਆਏ ਹਨ। ਤਾਂ ਭਾਈ ਮਨੀ ਸਿੰਘ ਜੀ ਕਹਿਆ ਜੋ ਸਾਹਿਬਾਂ ਬਚਨ ਕੀਤਾ ਸੀ ਕਿ ਤੇਰੀ ਮੜੀ ਪੁਜਾਈਐ ਸੋ ਉਨਾਂ ਦੇ ਵਚਨਾ ਕਰ ਇਉਂ ਭੀ ਹੋਇਆ ਹੋਵੈਗਾ ਕਯੋਂ ਕਿ ਗੁਰਾਂ ਦੇ ਬਚਨ ਅਸਿਥਿੱਰ ਹਨ।

## ਭਾਈ ਲਹਿਣੇ ਤੋਂ ਅੰਗਦ

ਸੋ ਜਬ ਬਾਬਾ ਜੀ ਘਰ ਬੈਠੇ ਤਾਂ ਬਚਨ ਕੀਤਾ ਅੰਗਦ ਕਾਮਨਾ ਵਾਲੇ ਹਜਾਰਾਂ ਲੋਕਾਂ ਦੇ ਇਕੱਠ ਆਣ ਹੋਏ ਹੈਨ ਅਤੇ ਜਿਉਂ ਮਠਿਆਈ ਨੂੰ ਕੀੜੀਆਂ ਚਮੜਦੀਆਂ ਹਨ ਅਰ ਉਸ ਦਾ ਰਸ ਵਿਰਸ ਕਰ ਦੇਂਦੀਆਂ ਹਨ ਤੈਸੇ ਇਹ ਸਹਿਕਾਮੀ ਜੀਵ ਇਕਠੇ ਆਣ ਹੋਏ ਹਨ। ਸੋ ਇਹ ਭਜਨ ਵਿਖੇ ਵਿਖੇਪ ਪਾਂਵਦੇ ਹਨ ਤਾਂ ਅਬ ਇਨਾਂ ਦੇ ਵਿਚੋਂ ਪਰੀਖੀਏ ਜੋ ਪ੍ਰੀਤਵਾਨ ਕਉਣ ਹੈ ਅਤੇ ਕਾਮਨਾ ਵਾਲਾ ਕਉਣ ਹੈ। ਤਾਂ ਬਾਬਾ ਜੀ ਘਰ ਥੀਂ ਬਾਹਰ ਟੁਰੇ ਅਰ ਬਚਨ ਕੀਤਾ ਕਿ ਜਿਸ ਕਾ ਅਸਾਡੇ ਨਾਲ ਪਰੋਜਨ ਹੈ ਸੋ ਅਸਾਡੇ ਨਾਲ ਚਲੋ। ਤਾਂ ਸਭ ਸਿਖ ਨਾਲ ਹੋਏ ਅਰ ਬਾਹਰ ਜਾ ਕੇ ਬਾਬਾ ਜੀ ਨੇ ਬਸਤਰ ਉਤਾਰੇ ਅਤੇ ਸ਼ਿਕਾਰੀ ਦਾ ਭੇਸ ਧਾਰ ਲੀਤਾ ਅਰ ਨਾਲ ਕੁਤੀਆਂ ਕੁਤੇ ਲੀਤੇ ਅਰ ਇਕ ਛੁਰਾ ਸ਼ਿਕਾਰ ਦੇ ਮਾਰਣ ਲਈ ਹਥ ਵਿਚ ਲੀਤਾ ਅਰ ਬਚਨ ਕੀਤਾ ਕਿ ਜਿਸ ਸਿਖ ਦਾ ਅਸਾਡੇ ਨਾਲ ਪਰੋਜਨ ਹੈ ਸੋ ਅਸਾਡੇ ਨਾਲ ਹੋਵੇ। ਤਾਂ ਸਭ ਸਿਖ ਉਠ ਤੁਰੇ। ਸੋ ਬਾਬਾ ਜੀ ਸ਼ਿਕਾਰ ਮਾਰਣ ਅਤੇ ਸਿਖ ਖਾਣ ਨਹੀਂ ਅਰ ਕੰਦ ਮੂਲ ਤੇ ਗੁਜਾਰਨ ਕਰਣ ਅਤੇ ਫਿਰ ਅਜਿਹੀ ਪਰਬਤ ਦੀ ਕੰਦਰਾ ਵਿਚ ਜਾ ਪਏ। ਜੋ ਜਿਥੇ ਵਸਦੀ ਕੋਈ ਨਦਰ ਆਵੇ ਨਹੀਂ ਸੋ ਕਦੀ ਸਿਖ ਭੁਖੇ ਮਰਦੇ ਉਠ ਆਏ ਅਰ ਥੋੜੇ ਰਹਿ ਗਏ। ਤਾਂ ਬਾਬੇ ਕਹਿਆ ਵਸਤੀ ਵਿਚ ਜਾਇ ਕਰ ਕਣਕ ਅਤੇ ਜੌਂ ਲੈ ਆਵੇ। ਜੋ ਬੀਜ ਬੀਜਣ ਸੋ ਸਾਰਾ ਦਿਨ ਹਲ ਵਾਹਣ ਅਰ ਜੋ ਕੁਛ ਕੰਦ ਮੂਲ ਹਥ ਲਗੇ ਸੋ ਖਾਵਣ। ਤਾਂ ਕਈ ਸਿਖ ਹੋਰ ਉਠ ਗਏ ਅਰ ਜਬ ਅੰਨ ਪਕਾ ਅਤੇ ਖਰਵਾਰੇ ਕੀਤੇ ਤਾਂ ਬਚਨ ਹੋਇਆ ਅਗਨ ਲਾ ਦੇਵੋ। ਤਾਂ ਫਿਰ ਥੋੜੇ ਜਿਹੇ ਰਹਿ ਗਏ ਅਰ ਬਾਬਾ ਜੀ ਖਰਵਾਰੇ ਸਾੜ ਕੇ ਫਿਰ ਅਗੇ ਟੁਰੇ। ਸੋ ਜਿਤਨੇ ਪਿਛੇ ਆਂਵਦੇ ਸੀ ਅਗੇ ਇਕ ਮੁਰਦਾ ਪਇਆ ਹੋਇਆ ਸੀ। ਤਾਂ ਬਚਨ ਹੋਇਆ ਭਾਈ ਇਸ ਮੁਰਦੇ ਨੂੰ ਖਾਵੋ। ਤਾਂ ਸਭੇ ਹਟ ਖਲੋਤੇ ਅਰ ਲਹਣੇ ਆਪਣੀ ਚਾਦਰ ਮੁਰਦੇ ਦੇ ਉਪਰ ਪਾਇ ਦਿਤੀ ਅਤੇ ਲਹਣੇਂ ਕਹਿਆ ਜੀ ਕਹੋ ਤਾਂ ਸਿਰ ਵਲੋਂ ਖਾਵਾਂ ਅਤੇ ਕਹੋ ਤਾਂ ਪੈਰਾਂ ਵਲੋਂ ਖਾਵਾਂ। ਤਾਂ ਬਚਨ ਹੋਇਆ ਅਧ ਵਿਚੋਂ ਖਾਉ। ਤਾਂ ਲਹਣੇ ਹਥ ਜੋੜ ਕੇ ਅਰਦਾਸ ਕੀਤੀ ਅਰ ਅਰਦਾਸ ਕਰ ਕੇ ਫਿਰ ਮਥਾ ਟੇਕਿਆ। ਸੋ ਜਾਂ ਚਾਦਰ ਉਠਾ ਕਰ ਵੇਖੇ ਤਾਂ ਕੜਾਹ ਦਾ ਥਾਲ ਭਰਿਆ ਹੋਇਆ ਹੈ। ਸੋ ਜਿਹੜੇ ਸਿਖ ਹਟ ਖਲੋਤੇ ਸੈ ਸਭਨਾਂ ਨੂੰ ਸਦਿਆ ਅਰ ਬਾਲਾ ਪਲਾਸ ਦੇ ਪਤ੍ਰ ਲਿਆਇਆ ਤਾਂ ਪਹਿਲਾਂ ਪਲਾਸ ਦੇ ਪਤ੍ਰ ਵਿਚ ਪਾਇ ਕਰ ਬਾਬੇ ਦੇ ਅਗੇ ਰਖਿਆ। ਫੇਰ ਸਭਨਾਂ ਨੂੰ ਪਤ੍ਰ ਤੇ ਪਾ ਕਰ ਵਰਤਾਇਆ ਤਾਂ ਬਚਨ ਹੋਇਆ ਪੁਰਖਾ ਜੋ ਮਾਇਆ ਆਪਣੀ ਜਾਣ ਕੇ ਘੁਟ ਰਖੀ ਦੀ ਏ ਸੋ ਮੁਰਦੇ ਕੇ ਸਮਾਨ ਹੈ ਅਰ ਜੋ ਵਾਹਗੁਰੂ ਦੀ ਜਾਣ ਕੇ ਵੰਡ ਖਾਂਦੇ ਹਨ ਸੋ ਕੜਾਹ ਦੇ ਸਮਾਨ ਹਨ। ਤਾਂ ਲਹਿਣੇ ਨੂੰ ਬਾਬੇ ਅੰਗ ਨਾਲ ਲਾਇਆ ਅਰ ਸਿਰ ਤੇ ਹਥ ਫੇਰਿਆ। ਜੋ ਤੂੰ ਮੇਰੀਆਂ ਅੰਗਾ ਥੀ ਉਤਪਤਿ ਹੋਇਆ ਹੈਂ ਤਾਂ ਤੇ ਤੇਰਾ ਨਾਉਂ ਅੰਗਦ ਕਰਿਆ ਹੈ।.....(ਫੇਰ ਉਪਦੇਸ਼ ਦਿਤਾ)

ਪੜਿ ਪੁਸਤਕ ਸੰਧਿਆ ਬਾਦੰ॥

(ਸਹੰਸਕ੍ਰਿਤੀ ਸਲੋਕ ਮਹਲਾ ੧ ॥ ੧॥ (੧੩੫੩))

.....ਇਹ ਚਤੁਰ ਸਲੋਕੀ ਗੁਰੂ ਨਾਨਕ ਜੀ ਗੁਰੂ ਅੰਗਦ ਜੀ ਨੂੰ ਉਪਦੇਸ਼ ਕੀਤੀ। ਤਾਂ ਗੁਰੂ ਅੰਗਦ ਜੀ ਕਹਿਆ, ਜੈਸੇ ਚਤੁਰ ਸਲੋਕੀ ਨਾਰਾਇਣ ਨੇ ਉਪਦੇਸ ਕੀਤੀ ਬ੍ਰਹਮੇ ਨੂੰ ਅਰ ਉਸ ਨੇ ਨਾਰਦ ਨੂੰ ਉਪਦੇਸ ਕੀਤੀ ਹੈ ਤੇ ਨਾਰਦ ਨੇ ਵਿਆਸ ਨੂੰ ਉਪਦੇਸ ਕੀਤਾ ਤਾਂ ਫਿ

ਨੇ ਉਸਦਾ ਵਿਸਥਾਰ ਸ੍ਰੀ ਭਾਗਵਤ ਕੀਤੀ ਹੈ। ਸੋ ਜੇ ਮੈਨੂੰ ਆਗਿਆ ਹੋਵੇ ਤਾਂ ਮੈਂ ਭੀ ਇਨਾਂ ਸਲੋਕਾਂ ਦਾ ਵਿਸਥਾਰ ਕਰਾਂ। ਤਾਂ ਬਾਬੇ ਕਹਿਆ ਜੇ ਇਨਾਂ ਸਲੋਕਾਂ ਦਾ ਵਿਸਥਾਰ ਕਰੇਂਗਾ ਤਾਂ ਹੋਰ ਬਾਣੀ ਬੰਦ ਹੋ ਜਾਵੇਗੀ। ਤਾਂ ਤੇ ਬਹੁਤੀ ਬਾਣੀ ਉਚਾਰਨੀ ਹੈ ਸੋ ਹੁਣੇ ਤੁਸੀਂ ਵਿਸਥਾਰ ਨਾ ਕਰੋ। ਤਾਂ ਸਦਾ ਕਥਾ ਕੀਰਤਨ ਕਰਤਾਰਪੁਰ ਹੋਵੇ। ਤਾਂ ਫਿਰ ਇਕ ਦਿਨ ਕਾਲੂ ਕਹਿਆ ਕਿ ਤੁਸੀਂ ਜੇਹੀ ਪ੍ਰੀਤ ਲਹਣੇ ਨਾਲ ਤੇਹੀ ਆਪਣਿਆਂ ਪੁਤ੍ਰਾਂ ਨਾਲ ਨਹੀਂ ਕਰਤੇ। ਤਾਂ ਬਾਬਾ ਜੀ ਕਹਿਆ ਹੇ ਪਿਤਾ ਜੀ ਇਕ ਨਾਦੀ ਪੁਤ੍ਰ ਹੈਨ ਅਰ ਇਕ ਬਿੰਦੀ ਪੁਤ੍ਰ ਹੈਨ ਪਰ ਜੋ ਹੁਕਮ ਮੰਨਦਾ ਹੈ, ਸੋਈ ਪਿਆਰਾ ਲਗਦਾ ਹੈ। ਤਾਂ ਕਾਲੂ ਕਹਿਆ ਤੇਰੇ ਪੁਤ੍ਰ ਬੀ ਸਭ ਹੁਕਮ ਮੰਨਦੇ ਹਨ। ਤਾਂ ਇਕ ਦਿਨ ਬਾਬਾ ਬਾਹਰ ਗਿਆ ਤਾਂ ਅਤੀਤਾਂ ਦਾ ਝੁੰਡ ਆਇਆ ਅਰ ਓਹ ਭੁਖ ਕਰਕੇ ਆਤਰ ਸਨ। ਤਾਂ ਬਾਬੇ ਕਹਿਆ ਹੇ ਸ੍ਰੀ ਚੰਦ ਇਸ ਕਿੱਕਰ ਤੇ ਚੜ ਕੇ ਮਿਠਿਆਈ ਉਤਾਰ ਜੋ ਸਭਨਾਂ ਅਤੀਤਾਂ ਨੂੰ ਤ੍ਰਿਪਤਿ ਕੀਜੈ। ਤਾਂ ਸ੍ਰੀ ਚੰਦ ਹਸਿਆ ਅਰ ਫੇਰ ਲਖਮੀ ਦਾਸ ਨੂੰ ਕਹਿਆ ਤਾਂ ਉਸ ਕਹਿਆ ਕਿੱਕਰ ਨਾਲ ਕੰਡੇ ਹੁੰਦੇ ਹਨ ਮਿਠਿਆਈ ਤਾਂ ਨਹੀਂ ਹੁੰਦੀ। ਫੇਰ ਲਹਿਣੇ ਨੂੰ ਕਹਿਆ ਤਾਂ ਲਹਿਣਾ ਕਿੱਕਰ ਤੇ ਚੜਿਆ ਤੇ ਝੂਣਿਆ ਤਾਂ ਮਿਠਿਆਈ ਅਰ ਪਤਾਸਿਆਂ ਦਾ ਮੀਂਹ ਵੁਠਾ ਅਰ ਸਭ ਖਾਇ ਕਰ ਤ੍ਰਿਪਤ ਭਏ। ਤਾਂ ਲਹਿਣੇਂ ਕਹਿਆ ਕਿ ਜੋ ਗੁਰਾਂ ਦਾ ਹੁਕਮ ਮੰਨਦੇ ਹਨ ਸੋਈ ਸੁਖੀ ਹਨ ਤਾਂ ਫਿਰ ਬਾਬਾ ਜੀ ਘਰ ਆਏ।

## ਪਿਤਾ ਕਾਲੂ ਜੀ ਤੇ ਮਾਤਾ ਤ੍ਰਿਪਤਾ ਜੀ ਦਾ ਪਰਲੋਕ ਗਮਨ

ਤਾਂ ਇਕ ਦਿਨ ਕਾਲੂ ਕਹਿਆ, ਅਜ ਅਸਾਨੂੰ ਸੁਪਨੇ ਵਿਚ ਆਏ ਹਨ ਜੋ ਤੁਸੀਂ ਵੈਕੁੰਠ ਧਾਮ ਨੂੰ ਚਲੋ। ਤਾਂ ਬਾਬਾ ਜੀ ਨੇ ਕਹਿਆ ਕਿ ਜੇ ਤੁਸਾਡੀ ਇਛਾ ਹੋਵੇ ਤਾਂ ਜਾਓ ਅਤੇ ਜੇ ਇਥੇ ਰਹਿਣ ਦੀ ਹੋਵੇ ਤਾਂ ਜੁਗ ਪਰਜੰਤ ਤੁਸਾਡੀ ਆਰਜਾ ਕਰੀਏ। ਤਾਂ ਕਾਲੂ ਨੇ ਕਹਿਆ ਤੁਸਾਡੀ ਕਿਰਪਾ ਕਰਕੇ ਅਸਾਂ ਆਪ ਨੂੰ ਸਰੀਰ ਤੇ ਨਿਆਰਾ ਜਾਤਾ ਹੈ ਅਰ ਜਨਮਣਾ ਮਰਨਾ ਸਰੀਰ ਦਾ ਧਰਮ ਹੈ ਅਤੇ ਅਸੀਂ ਤਾਂ ਸਰੀਰ ਦੇ ਸਾਖੀ ਹੈਂ ਅਰ ਤੁਸਾਡੇ ਦਰਸ਼ਨ ਦੀ ਆਸਾਨੂੰ ਅਭਿਲਾਸਾ ਹੈ। ਤਾਂ ਬਾਬੇ ਆਖਿਆ ਤੁਸੀਂ ਬੈਕੁੰਠ ਨੂੰ ਚਲੋ। ਅਸੀਂ ਵੀ ਤੁਸਾਨੂੰ ਆਇ ਦਰਸਣ ਦੇਵਾਂਗੇ। ਤਾਂ ਕਾਲੂ ਜੀ ਰਾਵੀ ਦੇ ਕੰਢੇ ਤੇ ਜਾਇ ਬੈਠੇ ਅਰ ਜਿਤਨੀ ਘਰ ਦੀ ਸਾਮਿਗ੍ਰੀ ਸੀ ਅਧੀ ਲਖਮੀ ਦਾਸ ਤੇ ਸਿਰੀ ਚੰਦ ਨੂੰ ਦਿੱਤੀ ਅਰ ਅਧੀ ਦਾਨ ਕਰ ਦਿਤੀ ਅਰ ਇਸਨਾਨ ਕਰ ਕੇ ਪਦਮ ਆਸਨ ਮਾਰਕੇ ਤ੍ਰਿਕਟੀ ਦਾ ਧਿਆਨ ਲਗਾਇ ਕੇ ਸਵਾਸ ਸਵਾਸ ਵਾਹਗੁਰੂ ਜਪਣ ਲਗਾ। ਸੋ ਜਾਂ ਚਾਰ ਘੜੀਆਂ ਰਾਤ ਰਹੀ ਤਾਂ ਪ੍ਰਾਣ ਬ੍ਰਹਮ ਰੰਧ੍ਰ ਨੂੰ ਫੋੜ ਕੇ ਬੈਕੁੰਠ ਧਾਮ ਨੂੰ ਪ੍ਰਾਪਤ ਭਏ ਅਰ ਪਿਛੇ ਮਾਤਾ ਤ੍ਰਿਪਤਾ ਅਰ ਗੁਰੂ ਨਾਨਕ ਜੀ ਸ੍ਰੀ ਚੰਦ ਲਖਮੀ ਦਾਸ ਅਰ ਹੋਰ ਜਿਤਨੇ ਸਿਖ ਚੰਦਣ ਦੀ ਚਿਖਾ ਬਨਾਇ ਕਰ ਕਾਲੂ ਦਾ ਸੰਸਕਾਰ ਕੀਤਾ ਅਰ ਕੜਾਹ ਵਰਤਾਇਆ ਅਰ ਜੈਸੀ ਸ਼ਾਸਤਰਾਂ ਦੀ ਰੀਤ, ਸੋ ਕੀਤੀ ਸੋ ਜਾਂ ਚੌਉਦਾਂ ਦਿਨ ਬੀਤੇ ਤਾਂ ਖੋੜਸ ਪਿੰਡ ਕਾਲੂ ਜੀ ਦਾ ਕੀਤਾ ਅਰ ਭੂਖਣ ਤੇ ਭਾਂਡੇ ਤੇ ਬਸਤ੍ਰ ਅਚਾਰਜਾਂ ਨੂੰ ਬਖਸ਼ੇ ਅਰ ਫਿਰ ਕੜਾਹ ਪ੍ਰਸਾਦਿ ਵਰਤਾਇਆ। ਤਾਂ ਫਿਰ ਮਾਤਾ ਤ੍ਰਿਪਤਾ ਕਹਿਆ ਬਚਾ ਤੁਸਾਡੇ ਪਿਤਾ ਮੈਨੂੰ ਸੁਪਨੇ ਵਿਚ ਬੁਲਾਇਆ ਹੈ ਤਾਂ ਬਾਬੇ ਕਹਿਆ ਮਾਤਾ ਜੀ ਤੁਸਾਡੀ ਜਾਵਣ ਦੀ ਇਛਾ ਹੈ ਤਾਂ ਤੁਸੀਂ ਭੀ ਰਾਵੀ ਦੇ ਕੰਢੇ ਪਦਮ ਆਸਣ ਧਾਰ ਕੇ ਤ੍ਰਿਕੁਟੀ ਦਾ ਧਿਆਨ ਲਾਇ ਬੈਠੋ ਤੇ ਵਾਹਿਗੁਰੂ ਦਾ ਜਾਪ ਕਰੋ। ਤਾਂ ਮਾਤਾ ਨੇ ਭੀ ਬਹੁਤ ਗਊਆਂ ਬਸਤ੍ਰ ਭੂਖਣ ਹੋਰ ਭੀ

ਦਾਨ ਕਰਾਇਆ। ਸੋ ਜਾਂ ਚਾਰ ਘੜੀਆਂ ਰਾਤ ਰਹੀ ਤਾਂ ਮਾਤਾ ਦੇ ਭੀ ਪ੍ਰਾਣ ਬ੍ਰਹਮਰੰਧ੍ਰ ਨੂੰ ਫੋੜ ਕਰ ਬੈਕੁੰਠਧਾਮ ਗਏ। ਸੋ ਉਨਾਂ ਦੇ ਪਿਛੇ ਭੀ ਜੋ ਸ਼ਾਸਤਰਾਂ ਦੀ ਮ੍ਰਿਜ਼ਾਦਾ ਹੈ ਸੋ ਕੀਤੀ ਅਰ ਪਿਛੇ ਬਾਬਾ ਜੀ ਗੁਰੂ ਅੰਗਦ ਨੂੰ ਆਪਣੇ ਸਨਮੁਖ ਬੈਠਾਲਣ ਹੋਰ ਸਿਖ ਸਭ ਪੰਕਤ ਕਰ ਕੇ ਪਿਛੇ ਬੈਠਣ ਅਰ ਸਬਦ ਦੀ ਚਰਚਾ ਗਿਆਨ ਗੋਸਟ ਹੋਵੇ ਅਰ ਅਠ ਪਹਰ ਕੀਰਤਨ ਹੋਵੇ।

## ਗੁਰੂ ਅੰਗਦ ਜੀ ਨੂੰ ਗੁਰਿਆਈ ਦੇਣਾ

ਸੋ ਜਾਂ ਕਿਤਨਾ ਕੁ ਕਾਲ ਬੀਤਿਆਂ ਤਾਂ ਇਕ ਦਿਨ ਬਾਬੇ ਦਾ ਟਹਿਲੀਆ ਕਮਲਾ ਬਾਹਰ ਮਹੀਂ ਚਰਾਵਣ ਗਿਆ ਸੀ ਤਾਂ ਉਸ ਨੂੰ ਦੋ ਪੁਰਖ ਮਿਲੇ ਅਰ ਇਕ ਮਿਟੀ ਦਾ ਢੇਮ ਕਮਲੇ ਦੇ ਹਥ ਪਕੜਾਇਆ ਅਰ ਕਹਾ, ਤੂੰ ਬਾਬੇ ਦੇ ਅਗੇ ਇਹ ਢੇਮ ਸਟੇਂ ਅਰ ਅਸਾਡਾ ਹਥ ਜੋੜ ਕੇ ਮਥਾ ਟੇਕੇਂ। ਤਾਂ ਕਮਲਾ ਘਰ ਆਇਆ ਤੇ ਆ ਕਰ ਕਹਾ ਕਿ ਦੋਇ ਪੁਰਖ ਮੈਨੂੰ ਬਨ ਵਿਚ ਮਿਲੇ ਸੇ। ਸੋ ਉਨਾਂ ਮਿੱਟੀ ਦਾ ਢੇਮ ਬੀ ਦਿੱਤਾ ਹੈ ਤੇ ਮੱਥਾ ਵੀ ਟੇਕਿਆ ਨੇ। ਤਾਂ ਬਾਬੇ ਕਹਿਆ ਅੰਗਦਾ ਅਸਾਂ ਨੂੰ ਦਰਗਾਹ ਦਾ ਸੱਦਾ ਆਇਆ ਹੈ। ਸੋ ਅਸੀਂ ਦਰਗਾਹ ਜਾਂਦੇ ਹਾਂ ਅਰ ਇਹ ਸਰੀਰ ਮਿੱਟੀ ਦੇ ਢੇਰ ਵਤ ਹੈ ਸੋ ਅਸੀਂ ਸਿਟਣੇ ਹਾਂ ਅਤੇ ਤੂੰ ਪਿਛੇ ਗਿਆਨ ਗੋਸਟ ਕਰ ਕੇ ਸਿਖਾਂ ਨੂੰ ਪਰਚਾਈ ਰਖੇਂ ਤਾਂ ਫਿਰ ਪੰਜ ਪੈਸੇ ਤੇ ਮਿਸਰੀ ਨਾਲੀਏਰ ਗੁਰੂ ਅੰਗਦ ਦੇ ਅਗੇ ਰਖ ਕੇ ਬਾਬਾ ਨਾਨਕ ਜੀ ਨੇ ਮਥਾ ਟੇਕਿਆ।

ਤਾਂ ਫਿਰ ਗੁਰੂ ਅੰਗਦ ਜੀ ਬਾਬੇ ਅਗੇ ਮਥਾ ਟੇਕਿਆ ਅਰ ਕਹਿਆ, ਹੇ ਗਰੀਬ ਨਿਵਾਜ ਤੁਸੀਂ ਕਰਨ ਕਾਰਨ ਹੋ ਕੇ ਮੇਰੇ ਚਰਨਾਂ ਉਤੇ ਮਥਾ ਟੇਕਿਆ ਹੈ ਸੋ ਮੇਰੇ ਚਰਨਾਂ ਨੂੰ ਕੁਸ਼ਟ ਪੈ ਜਾਵੇਗਾ ਕਯੋਂਕਿ ਮੈਂ ਆਜਿਤ ਨਿਮਾਣਾ ਹੋਂ। ਤਾਂ ਬਚਨ ਹੋਇਆ ਅੰਗਦਾਂ ਤੂੰ ਆਪਣੇ ਸਵਰੂਪ ਨੂੰ ਪਛਾਣ, ਜੋ ਸਰੀਰ ਤੇਰਾ ਮੇਰਾ ਪੰਜਾਂ ਤਤਾਂ ਦਾ ਹੈ ਤੇ ਚੇਤੰਨ ਕਲਾ ਤੇਰੇ ਮੇਰੇ ਵਿਚ ਏਕ ਹੀ ਹੈ। ਸੋ ਜੈਸੇ ਸੂਰਜ ਦਾ ਪ੍ਰਤਿਬਿੰਬ ਸਭਨਾਂ ਘਰਾਂ ਮੈਂ ਉਜਾਲਾ ਕਰਦਾ ਹੈ। ਪਰ ਸੂਰਜ ਥੀਂ ਭਿੰਨ ਨਹੀਂ ਤੈਸੇ ਆਤਮਾ ਦੀ ਸਤਿਆ ਸਭ ਸਰੀਰਾਂ ਨੂੰ ਚੇਤੰਨ ਕਰਦੀ ਹੈ। ਪਰ ਆਤਮਾ ਤੇ ਭਿੰਨ ਨਹੀਂ। ਸੋ ਤੂੰ ਸਭ ਗਿਆਨ ਦਾ ਜਾਤਵਾ ਹੈਂ ਅਰ ਇਹ ਅਚਾਰਜਾਂ ਦੀ ਰੀਤ ਹੈ ਜੋ ਗੁਰ ਸਿਖੀ ਦਾ ਭਾਵ ਰਖਦੇ ਆਏ ਹੈਂ ਸੋ ਤੁਸਾਡਾ ਵਚਨ ਕਦੀ ਅੰਨਥਾ ਨਹੀਂ ਹੋਂਦਾ ਤਾਂ ਤੇ ਕੁਛਕੁ ਤੁਸਾਡੇ ਚਰਨਾਂ ਮੇਂ ਰੋਗ ਰਹੇਗਾ ਅਤੇ ਓਹ ਰੋਗ ਪਰਮੇਸਰ ਨੂੰ ਯਾਦ ਕਰਾਵੇਗਾ ਕਯੋਂ ਕਿ ਜਿਹੜੀ ਸਮਝ ਅਰ ਗਿਆਨ ਤੁਸਾਂ ਨੂੰ ਪ੍ਰਾਪਤ ਹੋਇਆ ਹੈ ਉਸ ਅਗੇ ਅਸਾਂ ਮਥਾ ਟੇਕਿਆ ਹੈ। ਤਾਂ ਫਿਰ ਉਠ ਕਰ ਬਾਬਾ ਜੀ ਨੇ ਗੁਰੂ ਅੰਗਦ ਨੂੰ ਕੰਠ ਨਾਲ ਲਗਾਇਆ ਅਰ ਆਪਣੇ ਸਿੰਘਾਸਣ ਦੇ ਬਰਾਬਰ ਬਿਠਾਇਆ, ਅਰ ਸ੍ਰੀ ਚੰਦ ਤੇ ਲਖਮੀ ਦਾਸ ਨੂੰ ਭੀ ਬੁਲਾਇ ਭੇਜਿਆ। ਤਾਂ ਉਨਾਂ ਸੁਣਿਆ ਜੋ ਅੰਗਦ ਨੂੰ ਪਾਸ ਬਹਾਲ ਕੇ ਅਸਾਨੂੰ ਬੁਲਾਇਆ ਹੈ। ਸੋ ਉਨਾਂ ਆਵਣ ਵਿਚ ਢਿੱਲ ਕੀਤੀ। ਤਾਂ ਹੋਰ ਜਿਤਨੇ ਸਿੱਖ ਬੈਠੇ ਹੈਸਨ ਸੋ ਸਭਨਾਂ ਨੂੰ ਗੁਰੂ ਅੰਗਦ ਜੀ ਦੇ ਅਗੇ ਮਥਾ ਟਿਕਾਇਆ।

## ਜੋਤੀ ਜੋਤ ਸਮਾਣਾ

ਅਰ ਬਾਬੇ ਨੇ ਪਦਮ ਆਸਣ ਕਰ ਤ੍ਰਿਕੁਟੀ ਦਾ ਧਿਆਨ ਕੀਤਾ ਅਰ ਸੋਹੰ ਦਾ ਜਾਪ ਜਪਕੇ ਪਹਿਰ ਰਾਤ ਰਹਿੰਦੀ ਬ੍ਰਹੰਮ ਰੰਧ੍ਰ ਨੂੰ ਫੋੜ ਕੇ ਉਨਾਂ ਦੇ ਪ੍ਰਾਣ ਬ੍ਰਹਮ ਲੋਕ ਨੂੰ ਗਏ। ਅਰ ਪਿਛੇ ਸ੍ਰੀ ਚੰਦ ਲਖਮੀ ਦਾਸ ਨੂੰ ਖਬਰ ਹੋਈ ਤਾਂ ਦੋਹਨ ਨੇ ਹਥ ਜੋੜੇ ਜੋ ਚਾਰ ਘੜੀਆਂ

ਦਾਨ ਕਰਾਇਆ। ਸੋ ਜਾਂ ਚਾਰ ਘੜੀਆਂ ਰਾਤ ਰਹੀ ਤਾਂ ਮਾਤਾ ਦੇ ਭੀ ਪ੍ਰਾਣ ਬ੍ਰਹਮਰੰਧ੍ਰ ਨੂੰ ਫੋੜ ਕਰ ਬੈਕੁੰਠਧਾਮ ਗਏ। ਸੋ ਉਨਾਂ ਦੇ ਪਿਛੇ ਭੀ ਜੋ ਸ਼ਾਸਤਰਾਂ ਦੀ ਮ੍ਰਿਜ਼ਾਦਾ ਹੈ ਸੋ ਕੀਤੀ ਅਰ ਪਿਛੇ ਬਾਬਾ ਜੀ ਗੁਰੂ ਅੰਗਦ ਨੂੰ ਆਪਣੇ ਸਨਮੁਖ ਬੈਠਾਲਣ ਹੋਰ ਸਿਖ ਸਭ ਪੰਕਤ ਕਰ ਕੇ ਪਿਛੇ ਬੈਠਣ ਅਰ ਸਬਦ ਦੀ ਚਰਚਾ ਗਿਆਨ ਗੋਸਟ ਹੋਵੇ ਅਰ ਅਠ ਪਹਰ ਕੀਰਤਨ ਹੋਵੇ।

## ਗੁਰੂ ਅੰਗਦ ਜੀ ਨੂੰ ਗੁਰਿਆਈ ਦੇਣਾ

ਸੋ ਜਾਂ ਕਿਤਨਾ ਕੁ ਕਾਲ ਬੀਤਿਆਂ ਤਾਂ ਇਕ ਦਿਨ ਬਾਬੇ ਦਾ ਟਹਿਲੀਆ ਕਮਲਾ ਬਾਹਰ ਮਹੀਂ ਚਰਾਵਣ ਗਿਆ ਸੀ ਤਾਂ ਉਸ ਨੂੰ ਦੋ ਪੁਰਖ ਮਿਲੇ ਅਰ ਇਕ ਮਿਟੀ ਦਾ ਢੇਮ ਕਮਲੇ ਦੇ ਹਥ ਪਕੜਾਇਆ ਅਰ ਕਹਾ, ਤੂੰ ਬਾਬੇ ਦੇ ਅਗੇ ਇਹ ਢੇਮ ਸਟੇਂ ਅਰ ਅਸਾਡਾ ਹਥ ਜੋੜ ਕੇ ਮਥਾ ਟੇਕੇਂ। ਤਾਂ ਕਮਲਾ ਘਰ ਆਇਆ ਤੇ ਆ ਕਰ ਕਹਾ ਕਿ ਦੋਇ ਪੁਰਖ ਮੈਨੂੰ ਬਨ ਵਿਚ ਮਿਲੇ ਸੇ। ਸੋ ਉਨਾਂ ਮਿੱਟੀ ਦਾ ਢੇਮ ਬੀ ਦਿੱਤਾ ਹੈ ਤੇ ਮੱਥਾ ਵੀ ਟੇਕਿਆਂ ਨੇ। ਤਾਂ ਬਾਬੇ ਕਹਿਆ ਅੰਗਦਾ ਅਸਾਂ ਨੂੰ ਦਰਗਾਹ ਦਾ ਸੱਦਾ ਆਇਆ ਹੈ। ਸੋ ਅਸੀਂ ਦਰਗਾਹ ਜਾਂਦੇ ਹਾਂ ਅਰ ਇਹ ਸਰੀਰ ਮਿੱਟੀ ਦੇ ਢੇਰ ਵਤ ਹੈ ਸੋ ਅਸੀਂ ਸਿਟਣੇ ਹਾਂ ਅਤੇ ਤੂੰ ਪਿਛੇ ਗਿਆਨ ਗੋਸਟ ਕਰ ਕੇ ਸਿਖਾਂ ਨੂੰ ਪਰਚਾਈ ਰਖੇਂ ਤਾਂ ਫਿਰ ਪੰਜ ਪੈਸੇ ਤੇ ਮਿਸਰੀ ਨਾਲੀਏਰ ਗੁਰੂ ਅੰਗਦ ਦੇ ਅਗੇ ਰਖ ਕੇ ਬਾਬਾ ਨਾਨਕ ਜੀ ਨੇ ਮਥਾ ਟੇਕਿਆ।

ਤਾਂ ਫਿਰ ਗੁਰੂ ਅੰਗਦ ਜੀ ਬਾਬੇ ਅਗੇ ਮਥਾ ਟੇਕਿਆ ਅਰ ਕਹਿਆ, ਹੇ ਗਰੀਬ ਨਿਵਾਜ ਤੁਸੀਂ ਕਰਨ ਕਾਰਨ ਹੋ ਕੇ ਮੇਰੇ ਚਰਨਾਂ ਉਤੇ ਮਥਾ ਟੇਕਿਆ ਹੈ ਸੋ ਮੇਰੇ ਚਰਨਾਂ ਨੂੰ ਕੁਸ਼ਟ ਪੈ ਜਾਵੇਗਾ ਕਯੋਂਕਿ ਮੈਂ ਆਜਿਤ ਨਿਮਾਣਾ ਹੋਂ। ਤਾਂ ਬਚਨ ਹੋਇਆ ਅੰਗਦਾਂ ਤੂੰ ਆਪਣੇ ਸਵਰੂਪ ਨੂੰ ਪਛਾਣ, ਜੋ ਸਰੀਰ ਤੇਰਾ ਮੇਰਾ ਪੰਜਾਂ ਤਤਾਂ ਦਾ ਹੈ ਤੇ ਚੇਤੰਨ ਕਲਾ ਤੇਰੇ ਮੇਰੇ ਵਿਚ ਏਕ ਹੀ ਹੈ। ਸੋ ਜੈਸੇ ਸੂਰਜ ਦਾ ਪ੍ਰਤਿਬਿੰਬ ਸਭਨਾਂ ਘਰਾਂ ਮੈਂ ਉਜਾਲਾ ਕਰਦਾ ਹੈ। ਪਰ ਸੂਰਜ ਥੀਂ ਭਿੰਨ ਨਹੀਂ ਤੈਸੇ ਆਤਮਾ ਦੀ ਸਤਿਆ ਸਭ ਸਰੀਰਾਂ ਨੂੰ ਚੇਤੰਨ ਕਰਦੀ ਹੈ। ਪਰ ਆਤਮਾ ਤੇ ਭਿੰਨ ਨਹੀਂ। ਸੋ ਤੂੰ ਸਭ ਗਿਆਨ ਦਾ ਜਾਤਵਾ ਹੈਂ ਅਰ ਇਹ ਅਚਾਰਜਾਂ ਦੀ ਰੀਤ ਹੈ ਜੋ ਗੁਰ ਸਿਖੀ ਦਾ ਭਾਵ ਰਖਦੇ ਆਏ ਹੈਂ ਸੋ ਤੁਸਾਡਾ ਵਚਨ ਕਦੀ ਅੰਨਥਾ ਨਹੀਂ ਹੋਂਦਾ ਤਾਂ ਤੇ ਕੁਛਕੁ ਤੁਸਾਡੇ ਚਰਨਾਂ ਮੇਂ ਰੋਗ ਰਹੇਗਾ ਅਤੇ ਓਹ ਰੋਗ ਪਰਮੇਸਰ ਨੂੰ ਯਾਦ ਕਰਾਵੇਗਾ ਕਯੋਂ ਕਿ ਜਿਹੜੀ ਸਮਝ ਅਰ ਗਿਆਨ ਤੁਸਾਂ ਨੂੰ ਪ੍ਰਾਪਤ ਹੋਇਆ ਹੈ ਉਸ ਅਗੇ ਅਸਾਂ ਮਥਾ ਟੇਕਿਆ ਹੈ। ਤਾਂ ਫਿਰ ਉਠ ਕਰ ਬਾਬਾ ਜੀ ਨੇ ਗੁਰੂ ਅੰਗਦ ਨੂੰ ਕੰਠ ਨਾਲ ਲਗਾਇਆ ਅਰ ਆਪਣੇ ਸਿੰਘਾਸਣ ਦੇ ਬਰਾਬਰ ਬਿਠਾਇਆ, ਅਰ ਸ੍ਰੀ ਚੰਦ ਤੇ ਲਖਮੀ ਦਾਸ ਨੂੰ ਭੀ ਬੁਲਾਇ ਭੇਜਿਆ। ਤਾਂ ਉਨਾਂ ਸੁਣਿਆ ਜੋ ਅੰਗਦ ਨੂੰ ਪਾਸ ਬਹਾਲ ਕੇ ਅਸਾਨੂੰ ਬੁਲਾਇਆ ਹੈ। ਸੋ ਉਨਾਂ ਆਵਣ ਵਿਚ ਢਿੱਲ ਕੀਤੀ। ਤਾਂ ਹੋਰ ਜਿਤਨੇ ਸਿੱਖ ਬੈਠੇ ਹੈਸਨ ਸੋ ਸਭਨਾਂ ਨੂੰ ਗੁਰੂ ਅੰਗਦ ਜੀ ਦੇ ਅਗੇ ਮਥਾ ਟਿਕਾਇਆ।

## ਜੋਤੀ ਜੋਤ ਸਮਾਣਾ

ਅਰ ਬਾਬੇ ਨੇ ਪਦਮ ਆਸਣ ਕਰ ਤ੍ਰਿਕੁਟੀ ਦਾ ਧਿਆਨ ਕੀਤਾ ਅਰ ਸੋਹੰ ਦਾ ਜਾਪ ਜਪਕੇ ਪਹਿਰ ਰਾਤ ਰਹਿੰਦੀ ਬ੍ਰਹੰਮ ਰੰਧ੍ਰ ਨੂੰ ਫੋੜ ਕੇ ਉਨਾਂ ਦੇ ਪ੍ਰਾਣ ਬ੍ਰਹਮ ਲੋਕ ਨੂੰ ਗਏ। ਅਰ ਪਿਛੇ ਸ੍ਰੀ ਚੰਦ ਲਖਮੀ ਦਾਸ ਨੂੰ ਖਬਰ ਹੋਈ ਤਾਂ ਦੋਹਨ ਨੇ ਹਥ ਜੋੜੇ ਜੋ ਚਾਰ ਘੜੀਆਂ ਤਾਂ

ਅਸਾਡੇ ਨਾਲ ਵੀ ਵਰਤਾ ਕਰਦੇ। ਤਾਂ ਸਾਹਿਬ ਨੇਤ੍ਰ ਖੋਹਲ ਕੇ ਬੋਲੇ ਕਿ ਜੋ ਤੁਸਾਡੀ ਇੱਛਿਆ ਹੈ ਸੋ ਕਹੋ ਜੀ। ਤਾਂ ਉਨਾਂ ਅਰਦਾਸ ਕੀਤੀ ਜੀ ਪੁੱਤ੍ਰਾਂ ਦੇ ਜੀਂਵਦਿਆਂ ਸੇਵਕਾਂ ਨੂੰ ਰਾਜ ਦੇਣਾ ਜੋਗ ਨਹੀਂ। ਤਾਂ ਬਾਬੇ ਕਹਿਆ, ਮਹਾਂ ਪੁਰਖ ਜੋ ਹੋਂਦੇ ਹਨ ਸੋ ਉਨਾਂ ਦੇ ਸੇਵਕਾਂ ਦੇ ਹੁੰਦੇ ਹਨ ਅਰ ਧਨ ਮਾਲ ਅਰ ਪਦਾਰਥ ਕੁਟੰਭੀਆਂ ਦੇ ਹੁੰਦੇ ਹਨ ਅਰ ਉਨਾਂ ਦੇ ਰਿਦੇ ਦਾ ਗਿਆਨ ਜਗਿਆਸੀਆਂ ਦਾ ਹੁੰਦਾ ਹੈ। ਆਪ ਜਗਤ ਦੇ ਹਰਖ ਸੋਗ ਤੇ ਨਿਆਰੇ ਰਹਿੰਦੇ ਹਨ। ਸੋ ਤੁਸਾਂ ਨੂੰ ਕਿਸੇ ਗਲ ਦੀ ਕਮੀਂ ਨਾ ਹੋਵੇਗੀ। ਪਰ ਮੇਰੇ ਰਿਦੇ ਦਾ ਗਿਆਨ ਗੁਰੂ ਅੰਗਦ ਲੀਤਾ ਹੈ। ਤਾਂ ਤੇ ਤੁਸੀਂ ਇਸ ਅਗੇ ਮਥਾ ਟੇਕੋ ਸੋ ਉਨਾਂ ਢਿੱਲ ਕੀਤਾ ਤਾਂ ਬਾਬਾ ਜੀ ਨੇ ਆਪਣਾ ਚੋਲਾ ਰਖ ਦਿੱਤਾ ਅਤੇ ਕਿਹਾ ਕਿ ਜੋ ਸਕਤ ਵਾਨ ਹੈ ਸੋ ਇਸ ਚੋਲੇ ਨੂੰ ਪਾਇ ਲਵੇ ਤਾਂ ਸ੍ਰੀ ਚੰਦ ਤੇ ਲਖਮੀਦਾਸ ਥੀਂ ਚੋਲਾ ਉਠਾਇਆ ਨਾ ਗਿਆ ਅਰ ਗੁਰੂ ਅੰਗਦ ਜੀ ਨੇ ਮਥਾ ਟੇਕ ਕੇ ਚੋਲਾ ਪਾਇ ਲੀਤਾ। ਤਾਂ ਬਚਨ ਫਿਰ ਹੋਇਆ ਪੁਰਖਾ ਤੂੰ ਅਗੇ ਕਿਥੇ ਰਹਿੰਦਾ ਸੈਂ। ਤਾਂ ਉਸ ਆਖਿਆ ਖਡੂਰ ਖਹਿਰਿਆਂ ਦੇ ਰਹਿੰਦਾ ਸਾਂ। ਤਾਂ ਬਚਨ ਹੋਇਆ ਫੇਰ ਤੂੰ ਉਥੇ ਹੀ ਜਾਇ ਰਹੁ। ਸੋ ਏਹ ਬਚਨ ਕਹਿ ਕਰ ਬਾਬਾ ਜੀ ਬੈਕੁੰਠ ਗਏ। ਤਾਂ ਕੜਾਹੁ ਹੋਇਆ ਅਰ ਵਰਤਿਆ। ਮੁਸਲਮਾਨ ਇਕੱਠੇ ਹੋ ਆਏ ਜੋ ਇਹ ਖੁਦਾ ਦਾ ਵਲੀ ਸੀ ਅਸੀਂ ਇਸ ਨੂੰ ਦਬਾਵਾਂਗੇ ਅਤੇ ਹਿੰਦੂ ਆਖਣ ਕਿ ਅਸੀਂ ਦੇਹ ਅਗਨਿ ਦੇਵਾਂਗੇ। ਸੋ ਬੜਾ ਰੌਲਾ ਪਿਆ ਤਾਂ ਬਾਬਾ ਜੀ ਬਾਹਰ ਦੋਹਾਂ ਕੋਹਾਂ ਪਰ ਮਿਲੇ ਕਿਸੇ ਨੂੰ ਅਤੇ ਉਸ ਨੂੰ ਕਹਿਆ, ਕਿ ਤੂੰ ਹਿੰਦੂਆਂ ਅਰ ਮੁਸਲਮਾਨਾਂ ਕੀਆਂ ਪੰਗਤਾਂ ਵਖੋ ਵਖੀ ਬੈਠਾਇ ਕਰ ਮੇਰਾ ਸੁਣੇਹਾ ਦੇਵਣਾ ਕਿ ਤੁਸੀਂ ਜੋ ਮੇਰਾ ਪੰਜਾਂ ਭੂਤਾਂ ਕਾ ਸਰੀਰ ਦੇਖਦੇ ਸੇ ਸੋ ਤੁਸਾਡੀ ਭਾਵਨੀ ਕਰ ਦ੍ਰਿਸ਼ਟ ਆਂਵਦਾ ਸੀ। ਪਰ ਮੈਂ ਸਰੀਰ ਨਹੀਂ ਸੀ ਧਾਰਿਆ। ਸੋ ਮੇਰੇ ਆਸਣ ਤੇ ਦੋਹੂੰ ਪਟਾਂ ਦੀ ਚਾਦਰ ਪਈ ਹੈ। ਸੋ ਇਕ ਪਟ ਹਿੰਦੂ ਸੰਸਕਾਰ ਕਰਨ ਅਰ ਇਕ ਪੱਟ ਮੁਸਲਮਾਨ ਦਬ ਕੇ ਕਬਰ ਕਰਣ। ਤਾਂ ਉਸ ਆਣ ਕੇ ਆਖਿਆ ਅਰ ਉਨਾਂ ਉਸੇ ਤਰਾਂ ਹੀ ਕੀਤਾ ਤੇ ਗੁਰੂ ਅੰਗਦ ਜੀ ਖਡੂਰ ਜਾਇ ਰਹੇ। ਸੰਮਤ ੧੫੯੬ ਅਸੂ ਸੁਦੀ ਦਸਮੀ ਗੁਰੂ ਨਾਨਕ ਜੀ ਜੋਤੀ ਜੋਤ ਸਮਾਣੇ ਅਰ ਫੇਰ ਪੰਦ੍ਰਾਂ ਦਿਨ ਪੀਛੇ ਸ੍ਰੀ ਚੰਦ ਤੇ ਲਖਮੀ ਚੰਦ ਦੀ ਮਾਤਾ ਭੀ ਬੈਕੁੰਠ ਧਾਮ ਨੂੰ ਗਈ।